


ੴ ਸਤਿਗੁਰ ਪ੍ਰਸਾਦਿ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਸੱਤਵੀਂ

[ਅੰਗ ੭੨੧ ਤੋਂ ੮੫੮ ਤਕ]


*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

ਸੰਪ੍ਰਦਾ ਦਮਦਮੀ ਟਕਸਾਲ






*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ

ਮੋਬਾਈਲ : 98158-35035, 98551-03132, 99149-36036

GURBANI ARTH BHANDAR – Vol. VII
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ ਚਾਹੀਦਾ ਹੈ।*

ਪਹਿਲੀ ਵਾਰ ਅਗਸਤ ੨੦੧੭

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਤਿਲੰਗ



## ਰਾਗੁ ਸੂਹੀ

## ਰਾਗੁ ਬਿਲਾਵਲੁ

**ਮਹਲਾ ੯**

# ਤਤਕਰਾ ਸਾਖੀਆਂ

## ਰਾਗੁ ਸੂਹੀ



## ਰਾਗੁ ਬਿਲਾਵਲੁ

# ਮੂਲਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

# ਗੁਰਮੰਤ੍ਰ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ

# ਰਾਗੁ ਤਿਲੰਗ

**ਰਾਗੁ ਤਿਲੰਗ :** ਰਾਗ ਤਿਲੰਗ ਪ੍ਰਸਿੱਧ ਅਤੇ ਮਨੋਹਰ ਰਾਗ ਹੈ, ਇਸ ਰਾਗ ਦਾ ਮਧੁਰ ਸੁਰਾਤਮਕ ਸਰੂਪ ਲੋਕ ਸੰਗੀਤ ਵਿਸ਼ੇਸ਼ ਕਰਕੇ ਪੰਜਾਬੀ ਲੋਕ ਸੰਗੀਤ ਵਿਚ ਪ੍ਰਿਅ ਹੈ। ਇਸ ਰਾਗ ਵਿਚ ਨਿਸ਼ਾਦ ਦੇ ਦੋਵੇਂ ਰੂਪ ਪ੍ਰਯੋਗ ਕੀਤੇ ਜਾਂਦੇ ਹਨ ਅਤੇ ਰਿਸ਼ਭ ਧੈਵਤ ਨੂੰ ਪੂਰਨ ਰੂਪ ਵਿਚ ਵਰਜਿਤ ਕੀਤਾ ਜਾਂਦਾ ਹੈ। ਨੀ, ਪ ਅਤੇ ਗ, ਮ, ਗ ਵਿਸ਼ੇਸ਼ ਸੁਰ ਸੰਗਤੀਆ ਹਨ, ਜੋ ਇਸ ਰਾਗ ਦਾ ਸਰੂਪ ਸਥਾਪਤ ਕਰਨ ਵਿਚ ਸਹਾਈ ਹੁੰਦੇ ਹਨ। ਇਸ ਦਾ ਵਾਦੀ ਗੰਧਾਰ, ਸੰਵਾਦੀ ਨਿਸ਼ਾਦ, ਥਾਟ ਖਮਾਜ, ਸਮਾਂ ਦਿਨ ਦਾ ਤੀਜਾ ਪਹਿਰ ਅਤੇ ਜਾਤੀ ਔੜਵ-ਔੜਵ ਹੈ।

ਆਰੋਹੀ — ਸ, ਗ ਮ ਪ, ਨੀ ਸਂ।
ਅਵਰੋਹੀ — ਸ ਨੀ ਪ, ਮ ਗ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ (ਰਾਗ ਮਾਲਾ ਬਾਣੀ) ਵਿਚ ਤਿਲੰਗ ਨੂੰ ਹਿੰਡੋਲ ਦੀ ਰਾਗਣੀ ਕਰਕੇ ਲਿਖਿਆ ਹੈ। ਜੈਸਾ ਕਿ :

**ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥**
**ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥੧॥**
**ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥** *(ਰਾਗ ਮਾਲਾ, ਅੰਗ ੧੪੩੦)*

**ਭਾਈ ਵੀਰ ਸਿੰਘ ਜੀ ਅਨੁਸਾਰ :** ਗੁਰਮਤਿ ਸੰਗੀਤ ਵਿਚ ਹਿੰਡੋਲ ਦੀ ਰਾਗਣੀ ਹੈ, ਜੋ ਸਿਆਮ, ਗੌਰੀ ਤੇ ਪੂਰਬੀ ਦੇ ਮੇਲ ਤੋਂ ਬਣਦੀ ਹੈ। ਹਿੰਡੋਲ ਦੀ ਛਾਯਾ ਸਮੇਤ ਹੈ, ਪ੍ਰੰਤੂ ਹੋਰਨਾਂ ਮੱਤਾਂ ਵਿਚ ਤੇ ਸੁਰਤਾਲ ਸਮੂਹ ਵਿਚ ਮੇਘ ਦੀ ਰਾਗਣੀ ਲਿਖੀ ਹੈ, ਉਸ ਨੂੰ ਤਨਕ ਭੀ ਕਹਿੰਦੇ ਹਨ, ਮੇਲ ਭੀ ਹੋਰ ਹੀ ਹੈ।

**'ਮਹਾਨ ਕੋਸ਼' ਅਨੁਸਾਰ :** ਤਿਲੰਗ ਦਾ ਨਾਮ ਸੰਸਕ੍ਰਿਤ ਗ੍ਰੰਥਾਂ ਵਿਚ ਤ੍ਰਿਕਲਿੰਗ ਅਤੇ ਤ੍ਰਿਲਿੰਗ ਭੀ ਹੈ, ਇੱਕ ਦੱਖਣੀ ਦੇਸ਼ ਜੋ ਸ਼੍ਰੀਸ਼ੈਲ ਤੋਂ ਚੋਲ ਰਾਜਜ ਦੇ ਮੱਧ ਤੀਕ ਹੈ। ਇਸ ਨਾਮ ਦਾ ਕਾਰਣ ਇਹ ਹੈ ਕਿ ਇਸ ਵਿਚ ਸ਼੍ਰੀਸ਼ੈਲ, ਕਾਲੇਸ਼੍ਵਰ ਅਤੇ ਭੀਮੇਸ਼੍ਵਰ ਨਾਮਕ ਤਿੰਨ ਪਹਾੜ ਹਨ ਜਿਨ੍ਹਾਂ ਉਪਰ ਤਿੰਨ ਸ਼ਿਵਲਿੰਗ ਹਨ। ਇਹ ਬਿਲਾਵਲ ਠਾਟ ਦਾ ਇਕ ਔੜਵ ਰਾਗ ਹੈ, ਇਸ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ਨਿਸ਼ਾਦ ਅਤੇ ਪੰਚਮ ਦੀ ਇਸ ਵਿਚ ਸੰਗਤਿ ਹੈ। ਵਾਦੀ ਸੁਰ ਗਾਂਧਾਰ ਅਤੇ ਨਿਸ਼ਾਦ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ।

ਆਰੋਹੀ — ਸ ਗ ਮ ਪ ਨ ਸ
ਅਵਰੋਹੀ — ਸ ਨ ਪ ਮ ਗ ਸ

ਕਿਤਨਿਆਂ ਨੇ ਇਸ ਵਿਚ ਧੈਵਤ ਸੁਰ ਲਾ ਕੇ ਸ਼ਾੜਵ ਮੰਨਿਆ ਹੈ, ਇਸ ਰਾਗ ਵਿਚ ਮਹਲਾ ੧, ੪, ੫, ੯, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਦੀ ਬਾਣੀ ਅੰਕਿਤ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਚੌਦ੍ਹਵਾਂ ਅਸਥਾਨ ਹੈ।

[ਅੰਗ ੭੨੧]

## ਰਾਗੁ ਤਿਲੰਗ ਮਹਲਾ ੧ ਘਰੁ ੧

ਤਿਲੰਗ ਰਾਗ ਅੰਦਰ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਰਾਗ ਦੇ ਪਹਿਲੇ ਘਰੁ = ਸੁਰਤਾਲ ਵਿਚ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹੋਏ ਪਹਿਲਾਂ ਮਹਾਂ ਮੰਤਰ ਦਾ ਮੰਗਲ ਉਚਾਰਨ ਕਰਦੇ ਹਨ :

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸਾਰੀ ਸ੍ਰਿਸ਼ਟੀ ਦਾ ਰਚੈਤਾ, ਪੁਰਖੁ = ਸਭ ਥਾਈਂ ਪਰੀਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਹਸਤੀ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਲ ਉਮਰ ਵਿਚ ਪਾਂਧੇ ਨੂੰ ਬ੍ਰਹਮ ਗਿਆਨ ਕਰਾ ਕੇ ਨਿਹਾਲ ਕੀਤਾ ਤਾਂ ਪਾਂਧੇ ਨੇ ਪਿਤਾ ਕਲਿਆਨ ਚੰਦ ਜੀ ਨੂੰ ਇੰਞ ਕਿਹਾ। ਜੈਸਾ ਕਿ :

**ਦੋਹਰਾ। ਸੁਤ ਕੋ ਸੁਤ ਨਹਿੰ ਜਾਨਿਯੋ, ਹੈ ਕਿਹਕੋ ਅਵਤਾਰ।**
**ਬਿਨਾ ਪਢੇ ਹੀ ਪਢਿ ਰਹਯੋ, ਸਭਿਨਿ ਪਢਾਵਨਹਾਰ ॥੨੦॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂ:, ਅਧਿ: ੭)*

ਹੇ ਬਾਬਾ ਕਲਿਆਨ ਚੰਦ ਜੀ! ਤੁਹਾਡਾ ਸਪੁੱਤਰ ਤਾਂ ਬਿਨਾਂ ਪੜ੍ਹਾਇਆਂ ਹੀ ਪੜ੍ਹਿਆ ਹੋਇਆ ਹੈ ਅਤੇ ਸਾਰਿਆਂ ਨੂੰ ਪੜ੍ਹਾਉਣ ਵਾਲਾ ਹੈ, ਇਹ ਤਾਂ ਵਿੱਦਿਆ ਦਾ ਕਰਤਾ ਰੂਪ ਹੈ, ਫੇਰ ਮੈਂ ਇਸ ਨੂੰ ਕੀ ਪੜ੍ਹਾ ਸਕਦਾ ਹਾਂ ? ਤੁਸੀਂ ਇਸ ਨੂੰ ਪੜ੍ਹਾਉਣ ਦੇ ਖ਼ਿਆਲ ਵਿਚ ਨਾ ਪਵੋ।

ਇਸ ਪ੍ਰਕਾਰ ਬਾਬਾ ਕਲਿਆਣ ਚੰਦ ਜੀ ਸਤਿਗੁਰਾਂ ਨੂੰ ਨਾਲ ਲੈ ਕੇ ਘਰ ਵਾਪਸ ਆ ਗਏ। ਕੁਝ ਸਮੇਂ ਬਾਅਦ ਫੇਰ ਆਪਣੇ ਚਿੱਤ ਵਿਚ ਵੀਚਾਰ ਕੀਤਾ ਕਿ ਪੜ੍ਹਨ ਤੋਂ ਬਗ਼ੈਰ ਤਾਂ ਮੇਰੇ ਪੁੱਤਰ ਦੀ ਉਮਰ ਵਿਅਰਥ ਹੀ ਬੀਤ ਜਾਵੇਗੀ, ਪੜ੍ਹਾਈ ਤੋਂ ਬਗ਼ੈਰ ਵੱਡਾ ਹੋ ਕੇ ਆਪਣੀ ਗੁਜ਼ਰਾਨ ਕਿਵੇਂ ਕਰੇਗਾ ਅਤੇ ਕੀ ਕੰਮ ਕਰ ਕੇ ਧਨ ਨੂੰ ਕਮਾਵੇਗਾ ? ਫੇਰ ਜੋ ਆਪਣੀ ਪਟਵਾਰੀ ਕਾਰ ਦੀ ਰੀਤੀ ਹੈ, ਉਹ ਵੀ ਪੜ੍ਹਾਈ ਤੋਂ ਬਿਨਾਂ ਨਹੀਂ ਹੋ ਸਕਦੀ, ਇਸ ਨੂੰ ਹੁਣ ਹੀ ਪੜ੍ਹਾਉਣ ਦਾ ਸਮਾਂ ਹੈ, ਜਦੋਂ ਵੱਡਾ ਹੋ ਗਿਆ ਤਾਂ ਫੇਰ ਪੜ੍ਹਿਆ ਨਹੀਂ ਜਾਵੇਗਾ।

ਇਸ ਪ੍ਰਕਾਰ ਵੀਚਾਰ ਕਰ ਕੇ ਬਾਬਾ ਕਲਿਆਣ ਚੰਦ ਜੀ ਸਤਿਗੁਰਾਂ ਨੂੰ ਫ਼ਾਰਸੀ ਪੜ੍ਹਾਉਣ ਵਾਲੇ ਇਕ ਨੂਰਦੀਨ (ਕੁਤਬਦੀਨ) ਮੁਲਾਣੇ ਪਾਸ ਲੈ ਗਏ। ਜਿੱਥੇ ਛੋਟੇ-ਛੋਟੇ ਬਾਲਕ ਫ਼ਾਰਸੀ ਇਲਮ ਪੜ੍ਹਦੇ ਸਨ। ਪਿਤਾ ਜੀ ਨੇ ਮੁਲਾਣੇ ਨੂੰ ਕਿਹਾ ਕਿ ਮੈਂ ਆਪਣੇ ਪੁੱਤਰ ਨੂੰ ਪੜ੍ਹਾਉਣ ਲਈ ਤੁਹਾਡੇ ਪਾਸ ਆਇਆ ਹਾਂ, ਤੂੰ ਕੋਈ ਚੰਗਾ ਦਿਨ ਦੱਸ, ਜਿਸ ਦਿਨ ਮੈਂ ਆਪਣੇ ਪੁੱਤਰ ਨੂੰ ਤੇਰੇ ਕੋਲ ਪੜ੍ਹਨ ਲਈ ਭੇਜਾਂ। ਤਦ ਮੌਲਵੀ ਨੇ ਕਿਹਾ ਕਿ ਕੱਲ੍ਹ ਦਾ ਦਿਨ ਬਹੁਤ ਚੰਗਾ ਹੈ, ਤੁਸੀਂ ਸਵੇਰੇ ਹੀ ਪੜ੍ਹਨ ਲਈ ਭੇਜ ਦੇਵੋ। ਤਦੋਂ ਪਿਤਾ ਜੀ ਸਤਿਗੁਰੂ ਜੀ ਨੂੰ ਵਾਪਸ ਲੈ ਆਏ ਤੇ ਸਵੇਰੇ ਫੇਰ ਤਿਆਰ ਕਰ ਕੇ ਮੌਲਵੀ ਜੀ ਕੋਲ ਲੈ ਗਏ ਅਤੇ ਕੁਝ ਕੁ ਮਿਠਿਆਈ ਤੇ ਇਕ ਰੁਪਇਆ ਮੌਲਵੀ ਨੂੰ ਦਿੱਤਾ ਤੇ ਫੇਰ ਆਪ ਵਾਪਸ ਆ ਗਏ। ਤਦੋਂ ਮੌਲਵੀ ਨੇ ਬੜੇ ਪ੍ਰੇਮ ਨਾਲ ਸਤਿਗੁਰਾਂ ਨੂੰ ਫ਼ਾਰਸੀ ਦੇ ਅਲਫ਼ ਆਦਿ ਅੱਖਰ ਲਿਖਣ ਲਈ ਕਿਹਾ। ਏਧਰ ਮੌਲਵੀ ਜੀ ਨੂੰ ਤਾਂ ਕਹਿਣ ਲਈ ਕੁਝ ਦੇਰ ਲੱਗੇ ਪਰ ਸਤਿਗੁਰੂ ਜੀ ਇਸਦੇ ਕਹਿਣ ਤੋਂ ਪਹਿਲਾਂ ਹੀ ਸੁਣਾ ਦਿਆ ਕਰਨ।

ਮੌਲਵੀ ਬਹੁਤ ਹੈਰਾਨ ਹੋਇਆ ਤੇ ਸੋਚਿਆ ਕਿ ਇਹ ਕੋਈ ਮਨੁੱਖ ਦਾ ਤਾਂ ਕੰਮ ਨਹੀਂ ਹੈ, ਇਹ ਤਾਂ ਕੋਈ ਔਲੀਆ ਜਾਂ ਅਵਤਾਰ ਹੀ ਹੈ। ਲੋਕਾਂ ਨੂੰ ਪਤਾ ਲੱਗਣ ਤੋਂ ਬਹੁਤ ਸਾਰੇ ਲੋਕ ਸਤਿਗੁਰਾਂ ਨੂੰ ਫ਼ਾਰਸੀ ਪੜ੍ਹਦਿਆਂ ਹੋਇਆਂ ਨੂੰ ਆ ਕੇ ਦੇਖਦੇ ਅਤੇ ਖ਼ੁਸ਼ ਹੁੰਦੇ ਕਿ ਬਾਬਾ ਕਲਿਆਣ ਚੰਦ ਜੀ ਦਾ ਛੋਟਾ ਜਿਹਾ ਸਪੁੱਤਰ ਬਹੁਤ ਸੋਹਣੀ ਫ਼ਾਰਸੀ ਪੜ੍ਹਦਾ ਹੈ।

ਇਸ ਪ੍ਰਕਾਰ ਸਤਿਗੁਰੂ ਜੀ ਕੁਝ ਸਮਾਂ ਪੜ੍ਹਦੇ ਰਹੇ ਤੇ ਫੇਰ ਆਪਣੇ ਸੁਭਾਅ ਨੂੰ ਬਦਲ ਲਿਆ ਅਤੇ ਮਸਤ ਜਿਹੇ ਹੋ ਕੇ ਨਗਰ ਤੋਂ ਬਾਹਰ ਬ੍ਰਿਛ ਦੇ ਹੇਠਾਂ ਜਾ ਕੇ ਸਰੀਰ ਉਪਰ ਬਸਤ੍ਰ ਲੈ ਕੇ ਪਏ ਰਹਿੰਦੇ। ਜੇ ਕੋਈ ਮਨੁੱਖ ਆ ਕੇ ਗੱਲ ਬਾਤ ਕਰਦਾ ਤਾਂ ਵੀ ਚੁੱਪ ਹੀ ਰਹਿੰਦੇ। ਉਸ ਸਮੇਂ ਬਾਬਾ ਕਲਿਆਣ ਚੰਦ ਜੀ ਮੁਲਾਣੇ ਦੇ ਪਾਸ ਗਏ ਅਤੇ ਕਿਹਾ ਕਿ ਤੁਸੀਂ ਕਿਹੋ ਜਿਹੀ ਪੜ੍ਹਾਈ ਪੜ੍ਹਾ ਦਿੱਤੀ ਹੈ, ਜੋ ਮੇਰਾ ਪੁੱਤਰ ਕਿਸੇ ਨਾਲ ਕੋਈ ਗੱਲ ਬਾਤ ਹੀ ਨਹੀਂ ਕਰਦਾ, ਮਸਤ ਹੋ ਕੇ ਲੰਮੇ ਪਿਆ ਰਹਿੰਦਾ ਹੈ। ਇਹ ਸੁਣ ਕੇ ਮੌਲਵੀ ਜੀ ਤੇ ਹੋਰ ਵੀ ਸਿਆਣੇ-ਸਿਆਣੇ ਮਨੁੱਖ ਸਤਿਗੁਰਾਂ ਦੇ ਕੋਲ ਆਏ, ਮੌਲਵੀ ਜੀ ਨੇ ਅਰਜ਼ ਕੀਤੀ ਕਿ ਤੁਹਾਡੇ ਉਪਰ ਤਾਂ ਪਰਵਦਗਾਰ ਦੀ ਅਪਾਰ ਮਿਹਰ ਹੈ, ਤੁਹਾਡੀ ਬੁੱਧ ਬਹੁਤ ਉੱਜਲ ਹੈ, ਤੁਹਾਡੀ ਬੋਲੀ ਵੀ ਬਹੁਤ ਮਿੱਠੀ ਤੇ ਪਿਆਰ ਵਾਲੀ ਹੈ, ਤੁਹਾਡਾ ਬਹੁਤ ਚੰਗਾ ਸੁਭਾਅ ਹੈ ਅਤੇ ਸਾਰਿਆਂ ਨਾਲ ਪ੍ਰੇਮ ਕਰਦੇ ਹੋ।

ਫੇਰ ਤੁਹਾਡੇ ਚੁੱਪ ਹੋਣ ਦਾ ਕੀ ਕਾਰਨ ਹੈ? ਤੁਹਾਡੇ ਪਿਤਾ ਨੇ ਵੀ ਤੁਹਾਡੇ ਵੱਲ ਦੇਖ ਕੇ ਘਰ-ਬਾਰ ਦੀ ਸਾਰੀ ਸੁੱਧ ਹੀ ਗਵਾਈ ਹੋਈ ਹੈ।

ਸਤਿਗੁਰੂ ਜੀ ਫੇਰ ਵੀ ਚੁੱਪ ਹੀ ਰਹੇ। ਮੁਲਾਣੇ ਨੇ ਫਿਰ ਕਿਹਾ ਕਿ ਜਿਤਨੇ ਵੀ ਮਨੁੱਖ ਤੁਹਾਡੇ ਪਾਸ ਆਏ ਹਨ, ਉਨ੍ਹਾਂ ਦੇ ਮਨ ਵਿਚ ਤੁਹਾਡੇ ਬਚਨ ਸੁਣਨ ਦੀ ਇੱਛਾ ਹੈ। ਤੁਸੀਂ ਖ਼ੁਦਾ ਦੇ ਵਾਸਤੇ ਇਕ ਵਾਰੀ ਉੱਠ ਕੇ ਬਚਨ ਬੋਲੋ। ਇਸ ਪ੍ਰਕਾਰ ਜਦੋਂ ਮੌਲਵੀ ਜੀ ਨੇ ਖ਼ੁਦਾ ਦਾ ਵਾਸਤਾ ਪਾਇਆ ਤਾਂ ਸਤਿਗੁਰੂ ਜੀ ਉਸ ਵਖ਼ਤ ਉਠ ਕੇ ਬੈਠ ਗਏ। ਜੈਸਾ ਕਿ:

**ਅੜਿਲ। ਮੁੱਲਾਂ ਕੇ ਸੁਨ ਬੈਨ, ਦੀਨ ਅਤਿ ਜੋ ਭਯੋ। ਬਹੁਰੋ-ਹੇਤੁ ਖੁਦਾਇ-ਨਾਮ ਮੁਖ ਤੇ ਕਹਯੋ।**
**ਦੋਨੋ ਚਸ਼ਮ ਕੁਸ਼ਾਦ ਨਿਸ਼ਸਤਹਿ ਸਾਮੁਹੇ। ਹੋ, ਬੋਲੇ ਰਾਗ ਤਿਲੰਗ ਸ਼ਬਦ ਜੋ ਦੁਖ ਦਹੇ ॥੨੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂ:, ਅਧਿ: ੮)*

ਫੇਰ ਮੁਲਾਣੇ ਨੇ ਕਿਹਾ ਕਿ ਖ਼ੁਦਾ ਵਾਸਤੇ ਕੁਝ ਸੁਣਾਉ। ਤਦ ਸਤਿਗੁਰੂ ਜੀ ਤਿਲੰਗ ਰਾਗ ਅੰਦਰ ਇਹ ਸ਼ਬਦ ਉਚਾਰਨ ਕਰਦੇ ਹੋਏ ਫ਼ਰਮਾਉਂਦੇ ਹਨ ਕਿ ਹੇ ਮੌਲਵੀ ਜੀ ਪਹਿਲਾਂ ਉਸ ਖ਼ੁਦਾ ਅੱਗੇ ਇਸ ਪ੍ਰਕਾਰ ਬੇਨਤੀ ਕਰੋ:

## ਯਕ ਅਰਜ ਗੁਫਤਮ, ਪੇਸਿ ਤੋ; ਦਰ ਗੋਸ ਕੁਨ, ਕਰਤਾਰ ॥

ਹੇ ਕਰਤਾਰ = ਰਚਣਹਾਰ ਖ਼ੁਦਾ! (ਗੁਫਤ + ਮ) ਮ = ਮੈਂ ਤੋ = ਤੁਹਾਡੇ ਪੇਸਿ = ਅੱਗੇ ਯਕ = ਇਕ ਅਰਜ = ਬੇਨਤੀ ਗੁਫਤ = ਕਹਿੰਦਾ ਹਾਂ, ਤੂੰ ਮੇਰੀ ਬੇਨਤੀ ਨੂੰ ਆਪਣੇ ਗੋਸ = ਕੰਨਾਂ ਦੇ ਦਰ = ਵਿਚ ਸੁਣਨਾ ਕੁਨ = ਕਰ ਭਾਵ ਧਿਆਨ ਨਾਲ ਸ੍ਰਵਨ ਕਰ।

## ਹਕਾ ਕਬੀਰ ਕਰੀਮ ਤੂ; ਬੇਐਬ ਪਰਵਦਗਾਰ ॥੧॥

ਹੇ ਹਕਾ = ਹੱਕਅ, ਸੱਚ ਸਰੂਪ! ਤੂੰ ਕਬੀਰ = ਵੱਡਾ ਕਰੀਮ = ਕਿਰਪਾਲੂ ਹੈਂ **ਵਾ:** ਕਰੀਮ = ਕਰਮ ਬਖ਼ਸ਼ੀ ਕਰਨ ਵਾਲਾ ਹੈਂ, ਬੇਐਬ = ਦੋਸ਼ ਰਹਿਤ ਤੇ ਪਰਵਦਗਾਰ = ਪਾਲਣਾ ਕਰਨ ਵਾਲਾ ਹੈਂ। ਮੈਨੂੰ ਆਪਣਾ ਨਾਮ ਦਾ ਦਾਨ ਦੇਣਾ ਕਰ ॥੧॥

ਅਰਥਾਤ ਹੇ ਮੁਲਾਣਾ ਜੀ! ਇਉਂ ਅਧੀਨ ਹੋ ਕੇ ਉਸ ਖ਼ੁਦਾ ਕੋਲੋਂ ਨਾਮ ਮੰਗੀਏ ਕਿ ਆਪਣਾ ਨਾਮ

ਸਿਮਰਨ ਦੇਵੋ। ਕਿਉਂਕਿ ਖ਼ੁਦਾ ਦੇ ਨਾਮ ਤੋਂ ਬਿਨਾਂ ਦਿਸਣ ਵਾਲਾ ਸਭ ਕੁਝ ਨਾਸ਼ਵਾਨ ਹੈ ਅਤੇ ਸਰੀਰ ਵੀ ਸਾਰੇ ਹੀ ਨਾਸ਼ ਹੋ ਜਾਣੇ ਹਨ।

## ਦੁਨੀਆ ਮੁਕਾਮੇ ਫਾਨੀ; ਤਹਕੀਕ ਦਿਲ ਦਾਨੀ ॥

ਹੇ ਮੁਲਾਣਾ ਜੀ ! ਜੋ ਦੁਨੀਆ = ਸੰਸਾਰ ਦਾ ਮੁਕਾਮੇ = ਮੁਕਾਮ ਟਿਕਾਣਾ ਫਾਨੀ = ਫ਼ਨਾਹ, ਨਾਸ਼ ਰੂਪ ਹੈ, ਤੂੰ ਇਸ ਨੂੰ ਤਹਕੀਕ = ਨਿਸਚੇ ਕਰ ਕੇ ਆਪਣੇ ਦਿਲ = ਹਿਰਦੇ ਵਿਚ ਦਾਨੀ = ਜਾਨਣਾ ਕਰ।

## ਮਮ ਸਰ ਮੂਇ ਅਜਰਾਈਲ ਗਿਰਫਤਹ; ਦਿਲ ਹੇਚਿ ਨ ਦਾਨੀ ॥੧॥ਰਹਾਉ॥

('ਅਜਰਾ-ਈਲ' ਅਤੇ 'ਗਿ-ਰਫਤਹ' ਬੋਲੋ)

ਇਹ ਵੀ ਨਿਸਚੇ ਕਰ ਕਿ ਮਮ = ਮੇਰੇ ਸਰ = ਸਿਰ ਦੇ ਮੂਇ = ਵਾਲ ਅਜਰਾਈਲ = ਮੌਤ ਦੇ ਫ਼ਰਿਸ਼ਤੇ (ਜਮਦੂਤ) ਨੇ ਗਿਰਫਤਹ = ਫੜੇ ਹੋਏ ਹਨ, ਪ੍ਰੰਤੂ ਅਸਾਂ ਨੇ ਦਿਲ = ਹਿਰਦੇ ਵਿਚ ਹੇਚਿ = ਕੁਝ ਵੀ ਨਹੀਂ ਦਾਨੀ = ਜਾਨਣਾ ਕੀਤਾ ਭਾਵ ਪ੍ਰਲੋਕ ਦਾ ਫ਼ਿਕਰ ਨਹੀਂ ਕੀਤਾ ॥੧॥ਰਹਾਉ॥

ਮੌਲਵੀ ਨੇ ਕਿਹਾ ਕਿ ਜੋ ਆਪ ਜੀ ਨੇ ਵੈਰਾਗ ਦੇ ਬਚਨ ਕੀਤੇ ਹਨ, ਇਹੋ ਜਿਹਾ ਵੈਰਾਗ ਸਾਨੂੰ ਬਜ਼ੁਰਗਾਂ ਨੂੰ ਧਾਰਨਾ ਚਾਹੀਦਾ ਹੈ, ਤੁਹਾਡੀ ਉਮਰ ਅਜੇ ਬਹੁਤ ਛੋਟੀ ਹੈ, ਵੇਖੋ ! ਤੁਹਾਡੇ ਮਾਤਾ ਪਿਤਾ ਬਹੁਤ ਚਿੰਤਾਤੁਰ ਹਨ, ਇਨ੍ਹਾਂ ਨੂੰ ਤੁਹਾਡਾ ਇਸ ਪ੍ਰਕਾਰ ਉਦਾਸ ਰਹਿਣਾ ਚੰਗਾ ਨਹੀਂ ਲੱਗਦਾ, ਇਹ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ :

## ਜਨ ਪਿਸਰ ਪਦਰ ਬਿਰਾਦਰਾਂ; ਕਸ ਨੇਸ ਦਸਤੰਗੀਰ ॥

ਹੇ ਮੁਲਾਣਾ ਜੀ ! ਜਨ = ਇਸਤ੍ਰੀ[1], ਪਿਸਰ = ਪੁੱਤਰ, ਪਦਰ = ਪਿਓ, ਬਿਰਾਦਰਾਂ = ਭਾਈ ਆਦਿਕ ਸੰਬੰਧੀਆਂ ਵਿੱਚੋਂ ਕਸ = ਕਿਸੇ ਨੇ ਵੀ ਅੰਤ ਸਮੇਂ ਕਾਲ ਤੋਂ ਛੁਡਾਉਣ ਵਾਸਤੇ ਦਸਤੰਗੀਰ (ਦਸਤੰ + ਗੀਰ) ਦਸਤੰ = ਹੱਥ ਨੇਸ = ਨਹੀਂ ਗੀਰ = ਪਕੜਨਾ।

## ਆਖਿਰ ਬਿਅਫਤਮ ਕਸ ਨ ਦਾਰਦ; ਚੂੰ ਸਵਦ ਤਕਬੀਰ ॥੨॥

('ਸਵੱਦ' ਬੋਲੋ)

ਜਿਸ ਵੇਲੇ ਆਖਿਰ = ਅਖ਼ੀਰ ਨੂੰ (ਬਿਅਫਤ + ਮ) ਮ = ਮੈਂ ਇਸ ਸਰੀਰ ਵੱਲੋਂ ਪ੍ਰਲੋਕ ਨੂੰ ਕੂਚ ਕਰਨ ਲਈ ਬਿਅਫਤ = ਡਿੱਗ ਪਿਆ, ਰਸਤੇ ਚੂੰ = ਜਦੋਂ ਤਕਬੀਰ[2] = ਮੁਰਦੇ ਲਈ ਪ੍ਰਾਰਥਨਾ ਸਵਦ = ਹੋਵੇਗੀ ਭਾਵ ਅੱਲਾ-ਹੂ ਅਕਬਰ, ਹੁਕਮ ਸੱਤ ਹੈ, ਰਾਮ ਨਾਮ ਸੱਤ ਹੈ ਆਦਿ ਦੀ ਧੁਨੀ ਹੋਵੇਗੀ ਤਾਂ ਉਸ ਸਮੇਂ ਕਸ = ਕੋਈ ਵੀ ਮਨੁੱਖ ਦਾਰਦ = ਦਰਦੀ, ਰੱਖਿਅਕ ਨਹੀਂ ਹੋਵੇਗਾ **ਵਾ:** ਜਿਵੇਂ ਕਾਜੀ ਬੱਕਰੇ ਨੂੰ ਕੋਹਣਾ ਕਰਦੇ ਹਨ, ਇਉਂ ਜਦੋਂ ਕਾਲ ਰੂਪੀ ਕਸਾਈ ਮੈਨੂੰ ਕੋਹਣ ਲੱਗੇਗਾ ਤਾਂ ਉਸ ਸਮੇਂ ਕੋਈ ਵੀ ਨਹੀਂ ਰੱਖ ਸਕਦਾ ॥੨॥

ਇਹ ਬਚਨ ਸੁਣ ਕੇ ਮੌਲਵੀ ਨੇ ਕਿਹਾ ਕਿ ਛੋਟੀ ਜਿਹੀ ਉਮਰ ਵਿਚ ਹੀ ਆਪ ਜੀ ਦੀ ਬਹੁਤ ਵੱਡੀ ਦਾਨਾਈ ਹੈ, ਤੁਸੀਂ ਤਾਂ ਸੰਤ ਜਨਾਂ ਨੂੰ ਸੁੱਖ ਦੇਣ ਲਈ ਕੋਈ ਅਵਤਾਰ ਹੀ ਪ੍ਰਗਟ ਹੋਏ ਹੋ, ਜਿਨ੍ਹਾਂ ਨੇ ਬਚਪਨ ਵਿਚ ਹੀ ਬੰਦਗੀ ਕਰਨੀ ਜਾਣ ਲਈ ਹੈ, ਬਦੀ ਦਾ ਖ਼ਿਆਲ ਹੀ ਚਿੱਤ ਵਿੱਚੋਂ ਭੁਲਾ ਦਿੱਤਾ ਹੈ ਤੇ ਪ੍ਰੀਤੀ ਦੀ ਰੀਤੀ ਨੂੰ ਹਿਰਦੇ ਅੰਦਰ ਵਸਾਇਆ ਹੋਇਆ ਹੈ, ਵਿਸ਼ਿਆਂ ਤੋਂ ਮਨ ਨੂੰ ਉਦਾਸ ਕਰ ਲਿਆ ਹੈ ਤੇ ਤੁਹਾਡੀ

---

੧. ਫ਼ਾਰਸੀ ਵਿਚ 'ਜਨ' ਦਾ ਅਰਥ 'ਇਸਤ੍ਰੀ' ਹੈ।

੨. **ਤਕਬੀਰ** : ਮੁਸਲਮਾਨਾਂ ਦੇ ਮੱਤ ਦੀ ਇਕ ਤੁਕ 'ਅੱਲਾ-ਹੂ ਅਕਬਰ' ਹੈ, ਜਦੋਂ ਇਹ ਮੁਰਦਾ ਦੱਬਣ ਲੈ ਜਾਂਦੇ ਹਨ ਤਾਂ ਇਹ ਨਮਾਜ਼ ਪੜ੍ਹਦੇ ਹਨ, ਮਰ ਗਏ ਉੱਤੇ ਰਹਿਮਤ ਵਾਸਤੇ, ਜਿਸਦਾ ਨਾਮ ਤਕਬੀਰ ਜਨਾਜ਼ਾ ਹੈ, ਭਾਵ ਮੌਤ ਦਾ ਵੇਲਾ ਹੈ।

ਬਾਣੀ ਪਰਮੇਸ਼ਰ ਦੇ ਪ੍ਰੇਮ ਵਿਚ ਭਿੱਜੀ ਹੋਈ ਹੈ। ਇਉਂ ਸੁੱਖਾਂ ਦੇ ਘਰ ਸਤਿਗੁਰੂ ਜੀ ਉਸਤਤੀ ਦੇ ਬਚਨ ਸੁਣ ਕੇ ਬਹੁਤ ਨਿਮਰਤਾ ਦੇ ਸਹਿਤ ਹੋ ਕੇ ਸ਼ਬਦ ਦਾ ਤੀਸਰਾ ਪਦ ਉਚਾਰਨ ਕਰਦੇ ਹਨ:

## ਸਬ ਰੋਜ ਗਸਤਮ, ਦਰ ਹਵਾ; ਕਰਦੇਮ ਬਦੀ ਖਿਆਲ ॥

ਹੇ ਮੁਲਾਣਾ ਜੀ! ਸਬ = ਰਾਤ ਰੋਜ = ਦਿਨ (ਗਸਤ + ਮ) ਮ = ਮੈਂ ਹਵਾ = ਇੱਛਾ, ਵਾਸ਼ਨਾ ਦੇ ਦਰ = ਵਿਚ ਹੀ ਗਸਤ = ਫਿਰਦਾ ਰਹਿੰਦਾ ਹਾਂ ਅਤੇ (ਕਰਦੇ + ਮ) ਮ = ਮੈਂ ਬਦੀ = ਮੰਦ ਕਰਮਾਂ ਦਾ ਹੀ ਖਿਆਲ = ਧਿਆਨ ਕਰਦੇ = ਕਰਦਾ ਹਾਂ।

## ਗਾਹੇ ਨ ਨੇਕੀ, ਕਾਰ ਕਰਦਮ; ਮਮ ਈਂ ਚਿਨੀ, ਅਹਵਾਲ ॥੩॥

(ਕਰਦ + ਮ) ਮ = ਮੈਂ ਗਾਹੇ = ਕਦੇ ਵੀ ਨੇਕੀ = ਭਲਾਈ ਵਾਲੀ ਕਾਰ ਨਹੀਂ ਕਰਦ = ਕੀਤੀ, ਮਮ = ਮੇਰਾ ਤਾਂ ਈਂ = ਇਹੋ ਚਿਨੀ = ਜਿਹਾ ਅਹਵਾਲ = ਹਾਲ ਹੋ ਰਿਹਾ ਹੈ ॥੩॥

ਇਹ ਬਚਨ ਸੁਣ ਕੇ ਮੁਲਾਣੇ ਨੇ ਬੇਨਤੀ ਕੀਤੀ ਕਿ ਮੇਰਾ ਇਸ ਦੁਨੀਆਂ ਤੋਂ ਕਿਵੇਂ ਤਰਨਾ ਹੋਵੇਗਾ? ਤਾਂ ਗੁਰੂ ਜੀ ਨੇ ਕਿਹਾ, ਕਿ ਤੁਸੀਂ ਵੀ ਹਉਮੈ ਛੱਡ ਕੇ ਨਿਮਰਤਾ ਧਾਰਨ ਕਰ ਕੇ ਉਸ ਪਰਵਦਗਾਰ ਖ਼ੁਦਾ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ:

## ਬਦ ਬਖਤ, ਹਮ ਚੁ ਬਖੀਲ ਗਾਫਿਲ; ਬੇਨਜਰ ਬੇਬਾਕ ॥

('ਬੇ-ਨਜਰ' ਬੋਲੋ)

ਹੇ ਖ਼ੁਦਾ! ਹਮ = ਮੈਂ ਚੁ = ਐਸੇ ਬਦ ਬਖਤ = ਖੋਟੇ ਭਾਗਾਂ ਵਾਲਾ ਹਾਂ, ਬਖੀਲ = ਕੰਜੂਸ, ਲਾਲਚੀ **ਵਾ:** ਈਰਖਾ ਕਰਨ ਵਾਲਾ ਹਾਂ, ਨਾਮ ਸਿਮਰਨ ਵੱਲੋਂ ਗਾਫਿਲ = ਬੇ-ਖ਼ਬਰ, ਸੁਸਤ ਹਾਂ **ਵਾ:** ਪਰਮਾਦੀ ਹੋ ਕੇ ਗਾਫਲਤਾਈ ਵਿਚ ਜ਼ਿੰਦਗੀ ਬਤੀਤ ਕਰ ਰਿਹਾ ਹਾਂ, ਵਿਵੇਕ, ਬੈਰਾਗ ਜਾਂ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਤੋਂ ਹੀਣਾ ਹੋਣ ਕਾਰਨ ਬੇਨਜਰ = ਅੰਨ੍ਹਾ ਹਾਂ **ਵਾ:** ਖੋਟੀ ਨਜ਼ਰ ਵਾਲਾ ਹਾਂ ਅਤੇ ਬੇਬਾਕ = ਡਰ ਤੋਂ ਰਹਿਤ ਹਾਂ, ਭਾਵ ਜੋ ਮਾਤਾ ਦੇ ਗਰਭ ਵਿਚ ਸ੍ਵਾਸ-ਸ੍ਵਾਸ ਨਾਮ ਸਿਮਰਨ ਦੇ ਇਕਰਾਰ ਕੀਤੇ ਸਨ, ਉਹ ਇਕਰਾਰ ਭੁਲਾ ਕੇ ਨਿਡਰ ਹੋਇਆ ਫਿਰਦਾ ਹਾਂ।

## ਨਾਨਕ ਬੁਗੋਯਦ, ਜਨੁ ਤੁਰਾ; ਤੇਰੇ ਚਾਕਰਾਂ, ਪਾ ਖਾਕ ॥੪॥੧॥

('ਬੁਗੋਇਦ' ਬੋਲੋ)

ਸਤਿਗੁਰੂ ਸਾਹਿਬ ਜੀ ਬੁਗੋਯਦ = ਕਥਨ ਕਰਦੇ ਹਨ ਕਿ ਹੇ ਮੁਲਾਣਾ ਜੀ! ਇਉਂ ਬੇਨਤੀ ਕਰ ਕਿ ਹੇ ਖ਼ੁਦਾ! ਮੈਂ ਤੁਰਾ = ਤੇਰਾ ਜਨੁ = ਦਾਸ ਹਾਂ ਅਤੇ ਤੇਰੇ ਚਾਕਰਾਂ = ਨੌਕਰਾਂ ਭਾਵ ਭਗਤ ਜਨਾਂ ਦੇ ਪਾ = ਚਰਨਾਂ ਦੀ ਖਾਕ = ਧੂੜੀ ਮੰਗਦਾ ਹਾਂ ॥੪॥੧॥

ਇਸ ਪ੍ਰਕਾਰ ਸਤਿਗੁਰਾਂ ਨੇ ਫ਼ਾਰਸੀ ਪੜ੍ਹਾਉਣ ਵਾਲੇ ਮੌਲਵੀ ਨੂੰ ਇਲਾਹੀ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਤਿਲੰਗ ਮਹਲਾ ੧ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:** ਜਿਸ ਵਖ਼ਤ ਏਮਨਾਬਾਦ ਉਪਰ ਬਾਬਰ ਨੇ ਹਮਲਾ ਕਰ ਕੇ ਲੋਧੀ ਪਠਾਣਾਂ ਨੂੰ ਹਰਾ ਕੇ ਸਭ ਸ਼ਹਿਰ ਵਾਸੀਆਂ ਨੂੰ ਆਪਣੀ ਕੈਦ ਵਿਚ ਕਰ ਲਿਆ, ਉਸ ਵੇਲੇ ਸਤਿਗੁਰੂ ਸਾਹਿਬ ਜੀ ਸ਼ਹਿਰ ਤੋਂ ਬਾਹਰ (ਗੁਰਦੁਆਰਾ ਰੋੜੀ ਸਾਹਿਬ ਵਾਲੇ ਅਸਥਾਨ ਉਪਰ) ਬੈਠੇ ਸਨ। ਦੋ ਮੁਗ਼ਲਾਂ ਨੇ ਆ ਕੇ ਸਤਿਗੁਰਾਂ ਤੇ ਭਾਈ

ਬਾਲਾ, ਮਰਦਾਨਾ ਜੀ ਨੂੰ ਵੀ ਗ੍ਰਿਫ਼ਤਾਰ ਕਰ ਲਿਆ। ਸਤਿਗੁਰਾਂ ਦੇ ਸੀਸ ਉਪਰ ਇਕ ਬੋਝਾ ਚੁਕਾ ਦਿੱਤਾ, ਜੋ ਸਤਿਗੁਰਾਂ ਦੇ ਸੀਸ ਤੋਂ ਸਵਾ ਹੱਥ (ਗਿੱਠ) ਉਪਰ ਹੀ ਰਿਹਾ। ਭਾਈ ਬਾਲਾ ਜੀ ਨੂੰ ਵੀ ਇਕ ਬੋਝਾ ਚੁਕਾ ਦਿੱਤਾ ਅਤੇ ਭਾਈ ਮਰਦਾਨਾ ਜੀ ਨੂੰ ਇਕ ਅੜੀਅਲ ਘੋੜਾ ਫੜਾ ਦਿੱਤਾ, ਜੋ ਭਾਈ ਮਰਦਾਨੇ ਤੋਂ ਸਾਂਭਿਆ ਨਾ ਜਾਵੇ। ਸਤਿਗੁਰਾਂ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਰਬਾਬ ਵਜਾ, ਅਸੀਂ ਬਾਣੀ ਗਾਈਏ। ਭਾਈ ਮਰਦਾਨੇ ਨੇ ਕਿਹਾ ਕਿ ਮਹਾਰਾਜ ਜੀ! ਮੇਰੇ ਕੋਲੋਂ ਇਹ ਅੜੀਅਲ ਘੋੜਾ ਸਾਂਭਿਆ ਨਹੀਂ ਜਾਂਦਾ, ਰਬਾਬ ਕਿਵੇਂ ਵਜਾਵਾਂ। ਗੁਰੂ ਜੀ ਨੇ ਕਿਹਾ ਕਿ ਇਸ ਨੂੰ ਛੱਡ ਦੇ, ਇਹ ਆਪੇ ਹੀ ਮਗਰ-ਮਗਰ ਤੁਰਿਆ ਆਵੇਗਾ, ਮਰਦਾਨੇ ਨੂੰ ਧੀਰਜਤਾ ਆ ਗਈ ਤੇ ਘੋੜਾ ਛੱਡ ਕੇ ਰਬਾਬ ਵਜਾਉਣ ਲੱਗ ਪਿਆ, ਉਸ ਵੇਲੇ ਸਤਿਗੁਰਾਂ ਨੇ "**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥** (ਅੰਗ ੩੬੦)" ਸ਼ਬਦ ਉਚਾਰਨ ਕੀਤਾ। ਫੇਰ ਜਦੋਂ ਬਾਬਰ ਦੀ ਕੈਦ ਵਿਚ ਪਹੁੰਚੇ ਤਾਂ ਉਥੋਂ (ਭਾਈ ਮਨੀ ਸਿੰਘ ਜੀ ਦੀ ਲਿਖਤ ਅਨੁਸਾਰ) ਗਿਆਰਾਂ ਸੌ ਕੈਦੀ ਚੱਕੀਆਂ ਚਲਾ ਰਿਹਾ ਸੀ, ਸਤਿਗੁਰਾਂ ਨੂੰ ਵੀ ਚੱਕੀ ਚਲਾਉਣ ਲਈ ਕਿਹਾ। ਤਦੋਂ ਸਤਿਗੁਰੂ ਜੀ ਨੇ ਸਾਰਿਆਂ ਨੂੰ ਕਿਹਾ ਕਿ ਵਾਹਿਗੁਰੂ ਦਾ ਸਿਮਰਨ ਕਰੋ, ਕਰਤਾਰ ਭਲੀ ਕਰੇਗਾ। ਸਾਰੇ ਹੀ ਵਾਹਿਗੁਰੂ ਦਾ ਜਾਪ ਕਰਨ ਲੱਗ ਪਏ ਤੇ ਚੱਕੀਆਂ ਆਪਣੇ ਆਪ ਚੱਲਣ ਲੱਗ ਪਈਆਂ। ਮੁਗ਼ਲਾਂ ਨੇ ਇਹ ਕੌਤਕ ਵੇਖ ਕੇ ਬਾਬਰ ਨੂੰ ਜਾ ਕੇ ਦੱਸਿਆ। ਜਦੋਂ ਬਾਬਰ ਨੇ ਆ ਕੇ ਵੇਖਿਆ ਤਾਂ ਬਹੁਤ ਹੈਰਾਨ ਹੋਇਆ ਅਤੇ ਸੋਚਿਆ ਕਿ ਇਹ ਬਹੁਤ ਅਯੋਗ ਗੱਲ ਹੋ ਗਈ ਹੈ, ਜੋ ਮੈਂ ਖ਼ੁਦਾ ਦੇ ਫ਼ਕੀਰਾਂ ਨੂੰ ਕੈਦ ਕਰ ਲਿਆ ਹੈ। ਇਹ ਸੋਚ ਕੇ ਬਾਬਰ ਸਤਿਗੁਰ ਦੇ ਚਰਨੀਂ ਆ ਪਿਆ ਅਤੇ ਹੀਰੇ, ਜਵਾਹਰਾਤ, ਬਸਤ੍ਰ ਆਦਿ ਭੇਟ ਕੀਤੇ, ਜੋ ਸਤਿਗੁਰੂ ਜੀ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਫੇਰ ਇਸ ਨੇ ਸੋਚਿਆ ਕਿ ਫ਼ਕੀਰਾਂ ਨੂੰ ਭੰਗ ਪੀਣ ਦਾ ਬਹੁਤ ਸੌਂਕ ਹੁੰਦਾ ਹੈ ਤੇ ਉਹ ਭੰਗ ਪੀ ਕੇ ਬਹੁਤ ਖ਼ੁਸ਼ ਹੁੰਦੇ ਹਨ, ਇਉਂ ਸੋਚ ਕੇ ਉਸਨੇ ਸਤਿਗੁਰਾਂ ਅੱਗੇ ਭੰਗ ਲਿਆ ਕੇ ਰੱਖ ਦਿੱਤੀ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਕੀ ਹੈ ? ਬਾਬਰ ਨੇ ਕਿਹਾ ਕਿ "ਇਹ ਫ਼ਕੀਰਾਂ ਦੀ ਬੂਟੀ ਭੰਗ ਹੈ, ਜਿਸ ਨੂੰ ਪੀ ਕੇ ਫ਼ਕੀਰ ਮਸਤ ਹੋ ਜਾਂਦਾ ਹੈ।" ਤਾਂ ਸਤਿਗੁਰਾਂ ਨੇ ਕਿਹਾ ਕਿ "ਅਸੀਂ ਨਸ਼ਿਆਂ ਦੀਆਂ ਝੂਠੀਆਂ ਮਸਤੀਆਂ ਵਾਲੇ ਫ਼ਕੀਰ ਨਹੀਂ ਹਾਂ, ਅਸੀਂ ਤਾਂ ਆਪਣੇ ਸਿੱਖਾਂ ਨੂੰ ਨਸ਼ਿਆਂ ਤੋਂ ਬਚਾ ਕੇ ਰੱਖਦੇ ਹਾਂ। ਇਸ ਲਈ ਸਾਨੂੰ ਇਹ ਤੇਰੀ ਨਸ਼ੇ ਵਾਲੀ ਭੇਟਾ ਵੀ ਪਰਵਾਨ ਨਹੀਂ ਹੈ।" ਬਾਬਰ ਨੇ ਕਿਹਾ ਕਿ "ਫੇਰ ਕਿਹੜੀ ਭੰਗ ਪੀਂਦੇ ਹੋ ?" ਤਾਂ ਸਤਿਗੁਰੂ ਜੀ ਨੇ ਪਰਮੇਸ਼ਰ ਦੇ ਸਨਮੁਖ ਹੋ ਕਰ ਕੇ ਤਿਲੰਗ ਰਾਗ ਦੇ ਦੂਜੇ ਘਰ ਅੰਦਰ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਭਉ ਤੇਰਾ ਭਾਂਗ; ਖਲੜੀ ਮੇਰਾ ਚੀਤੁ ॥ ਮੈ ਦੇਵਾਨਾ; ਭਇਆ ਅਤੀਤੁ ॥

ਹੇ ਵਾਹਿਗੁਰੂ! ਤੇਰਾ ਭਉ = ਭੈ ਹੀ ਭਾਂਗ = ਭੰਗ[1] ਹੈ ਅਤੇ ਮੇਰਾ ਚੀਤੁ = ਚਿੱਤ ਹੀ ਖਲੜੀ[2] = ਚੰਮ ਦੀ ਥੈਲੀ ਹੈ ਭਾਵ ਚਿੱਤ ਵਿਚ ਤੇਰਾ ਭੈ ਧਾਰਨ ਕੀਤਾ ਹੋਇਆ ਹੈ **ਅਥਵਾ** ਖਲੜੀ ਨਾਮ ਖਰਲ ਕਰਨ ਦਾ ਹੈ, ਭਾਵ ਜਿਵੇਂ ਭੰਗ ਨੂੰ ਕੂੰਡੇ ਡੰਡੇ ਵਿਚ ਪਾ ਕੇ ਰਗੜਿਆ ਜਾਂਦਾ ਹੈ, ਇਸੇ ਪ੍ਰਕਾਰ ਨਿਸਚੇ ਰੂਪੀ ਕੂੰਡੇ ਅਤੇ ਅਭਿਆਸ ਰੂਪੀ ਡੰਡੇ ਦੁਆਰਾ ਹਿਰਦੇ ਅੰਦਰ ਪਰਮੇਸ਼ਰ ਦਾ ਪ੍ਰੇਮ ਧਾਰਨ ਕਰ ਕੇ ਭਉ ਰੂਪੀ ਭੰਗ ਨੂੰ ਰਗੜਨਾ ਕਰਦੇ ਹਾਂ, ਭਾਵ ਜੋ ਚਿੱਤ ਵਿਚ ਸਿਮਰਨ ਕਰਦੇ ਹਾਂ ਇਹੋ ਹੀ ਇਸ ਭੰਗ ਨੂੰ ਖਰਲ ਕਰਦੇ ਹਾਂ।

ਫੇਰ ਜਿਵੇਂ ਭੰਗ ਪੀ ਕੇ ਫ਼ਕੀਰ ਮਸਤ ਹੋ ਜਾਂਦੇ ਹਨ, ਇਉਂ ਮੈਂ ਸੰਸਾਰ, ਮਾਇਆ ਦੇ ਮੋਹ ਤੋਂ

---

੧. **ਭੰਗ :** ਭੰਗ ਵਿਜੀਆ (ਵਿਜਿਆ) ਇਕ ਨਸ਼ੇ ਵਾਲੀ ਬੂਟੀ, ਇਸ ਦੀ ਤਸੀਰ ਗਰਮ ਖ਼ੁਸ਼ਕ ਹੈ, ਇਹ ਦਿਮਾਗ਼ ਅਤੇ ਪੱਠਿਆਂ 'ਤੇ ਬੁਰਾ ਅਸਰ ਕਰਦੀ, ਝੂਠੀ ਭੁੱਖ ਲਾਉਂਦੀ ਹੈ ਅਤੇ ਮੇਦੇ ਦੀ ਪਾਚਨ ਸ਼ਕਤੀ ਨੂੰ ਹੌਲੀ-ਹੌਲੀ ਘਟਾਉਂਦੀ ਹੈ।

੨. **ਖਲੜੀ :** ਮੁਰਦਾਰ ਦੇ ਸਰੀਰ ਦਾ ਉਖੇੜਿਆ ਚਮੜਾ (ਖੱਲੜੂ) ਜਿਸ ਵਿਚ ਮੁਸਲਮਾਨ ਫ਼ਕੀਰ ਭੰਗ ਆਦਿ ਪਦਾਰਥ ਰੱਖਦੇ ਹਨ।

ਅਤੀਤੁ = ਅਸੰਗ ਹੋਣ ਰੂਪ ਦੇਵਾਨਾ = ਮਸਤਾਨਾ ਭਇਆ = ਹੋਇਆ ਹਾਂ **ਵਾ:** ਜੋ ਸੰਸਾਰ ਤੋਂ ਅਤੀਤ ਹੋਇਆ ਹਾਂ, ਇਹੋ ਹੀ ਦੀਵਾਨਾ ਹੋਣਾ ਕੀਤਾ ਹੈ।

## ਕਰ ਕਾਸਾ; ਦਰਸਨ ਕੀ ਭੂਖ ॥ ਮੈ ਦਰਿ ਮਾਗਉ; ਨੀਤਾ ਨੀਤ ॥੧॥

ਜਿਵੇਂ ਫ਼ਕੀਰ ਕਾਠ ਦਾ ਠੂਠਾ ਹੱਥ ਵਿਚ ਫੜ ਕੇ ਭਿੱਖਿਆ ਮੰਗਦੇ ਹਨ, ਇਵੇਂ ਮੇਰੇ ਕਰ = ਹੱਥ **ਵਾ:** ਮਨ ਬੁੱਧ ਰੂਪੀ ਹੱਥ ਹੀ ਕਾਸਾ = ਪਿਆਲਾ, ਠੂਠਾ ਰੂਪ ਹਨ ਅਤੇ ਤੁਹਾਡੇ ਦਰਸਨ = ਦੀਦਾਰਾਂ ਕੀ = ਦੀ ਭੂਖ = ਭੁੱਖ ਹੀ ਸਾਡੀ ਭਿੱਖਿਆ ਹੈ **ਅਥਵਾ** ਤੇਰੇ ਦਰਸ਼ਨਾਂ ਦੀ ਭੁੱਖ ਹੀ ਹੱਥਾਂ ਵਿਚ ਕਾਸਾ = ਲੱਕੜੀ ਦਾ ਠੂਠਾ ਪਕੜਿਆ ਹੋਇਆ ਹੈ।

ਮੈਂ ਤੁਹਾਡੇ ਸਤਿਸੰਗਤ ਰੂਪੀ ਦਰਿ = ਦੁਆਰ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕਰ ਕੇ **ਵਾ:** ਅੰਤਹਕਰਨ ਰੂਪੀ ਦਰ ਵਿਚ ਅੰਤਰਮੁਖ ਬਿਰਤੀ ਵਿਚ ਇਸਥਿਤ ਹੋਣ ਕਰਕੇ ਨੀਤਾ ਨੀਤ = ਨਿਤਾ-ਪ੍ਰਤੀ ਹੀ ਇਹੋ (ਤੁਹਾਡੇ ਦਰਸ਼ਨਾਂ ਦੀ) ਭਿੱਖਿਆ ਮਾਗਉ = ਮੰਗਦਾ ਹਾਂ ॥੧॥

## ਤਉ ਦਰਸਨ ਕੀ; ਕਰਉ ਸਮਾਇ ॥
## ਮੈ ਦਰਿ ਮਾਗਤੁ; ਭੀਖਿਆ ਪਾਇ ॥੧॥ਰਹਾਉ॥

ਹੇ ਮਹਾਰਾਜ ! ਮੈਂ ਤਉ = ਤੁਹਾਡੇ ਦਰਸਨ = ਦੀਦਾਰਾਂ ਕੀ = ਦੀ ਸਮਾਇ = ਮਸਤੀ ਵਿਚ ਹੀ ਭਿੱਜਿਆ ਰਹਿਣਾ ਕਰਉ = ਕਰਦਾ ਹਾਂ **ਵਾ:** ਤੇਰੇ ਦਰਸ਼ਨਾਂ ਦਾ ਸਮਾਇ = ਅਭਿਆਸ, ਅਮਲ, ਇੱਛਾ ਕਰਦਾ ਹਾਂ।

ਹੇ ਵਾਹਿਗੁਰੂ ! ਮੈਂ ਤੁਹਾਡੇ ਦਰਿ = ਦੁਆਰ ਸਤਿਸੰਗਤ ਵਿੱਚੋਂ ਤੁਹਾਡੇ ਦਰਸ਼ਨਾਂ ਦੀ ਭੀਖਿਆ = ਭੀਖ, ਖ਼ੈਰ ਮਾਗਤੁ = ਮੰਗਦਾ ਹਾਂ **ਵਾ:** ਮੈਂ ਤੁਹਾਡੇ ਦਰ ਦਾ ਮਾਗਤੁ = ਮੰਗਤਾ ਹਾਂ ਤੇ ਇਸ ਲਈ ਤੁਸੀਂ ਆਪਣੇ ਦਰਸ਼ਨਾਂ ਦੀ ਭਿੱਖਿਆ ਮੈਨੂੰ ਪਾਇ = ਪਾਉਣਾ ਕਰੋ ॥੧॥ਰਹਾਉ॥

ਇਹ ਸੁਣ ਕੇ ਬਾਬਰ ਨੇ ਸਤਿਗੁਰਾਂ ਦੇ ਚਰਨ ਪਕੜ ਲਏ ਅਤੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਸਾਡੇ ਵਡੇਰੇ ਤੈਮੂਰ (ਤਿਮਰਲੰਗ) ਤੋਂ ਬਾਅਦ ਕਿਸੇ ਦੀ ਬਾਦਸ਼ਾਹੀ ਨਹੀਂ ਹੋਈ, ਤੁਸੀਂ ਕਿਰਪਾ ਕਰੋ ਜੋ ਸਾਡੀ ਬਾਦਸ਼ਾਹੀ ਪੁਸ਼ਤ-ਦਰ-ਪੁਸ਼ਤ ਰਹੇ। ਤਦ ਸਤਿਗੁਰਾਂ ਨੇ ਕਿਹਾ ਕਿ ਜਿਤਨਾ ਚਿਰ ਤਕ ਨਿਆਂ ਕਰਦੇ ਰਹੋਗੇ, ਉਤਨੀ ਦੇਰ ਬਾਦਸ਼ਾਹੀ ਰਹੇਗੀ, ਜਦੋਂ ਕੁ-ਨਿਆਂ ਕਰੋਗੇ ਤਾਂ ਕੁਰਬਾਨੀ ਦੇ ਕੇ ਖੋਹ ਲਵਾਂਗੇ। ਫੇਰ ਬਾਬਰ ਨੇ ਕਿਹਾ ਕਿ ਮਹਾਰਾਜ ਜੀ ! ਕੀ ਮੈਂ ਵੀ ਬੰਦਗੀ ਕਰ ਸਕਦਾ ਹਾਂ ? ਕਿਉਂਕਿ ਮੈਂ ਮੁਸਲਮਾਨ ਹਾਂ ਅਤੇ ਬਹੁਤ ਪਾਪ ਕੀਤੇ ਹਨ। ਤਦ ਸਤਿਗੁਰੂ ਜੀ ਨੇ ਕਿਹਾ ਕਿ ਹਾਂ, ਪਰਮੇਸ਼ਰ ਦਾ ਸਿਮਰਨ ਹਰ ਕੋਈ ਕਰ ਸਕਦਾ ਹੈ। ਜਿਵੇਂ :

## ਕੇਸਰਿ ਕੁਸਮ ਮਿਰਗਮੈ ਹਰਣਾ; ਸਰਬ ਸਰੀਰੀ ਚੜ੍ਹਣਾ ॥

ਕੇਸਰਿ = ਸੁਗੰਧਤ ਪਦਾਰਥ (ਜੋ ਕਸ਼ਮੀਰ ਵਿਚ ਬਹੁਤ ਹੁੰਦਾ ਹੈ) ਕੁਸਮ = ਫੁੱਲ, ਮਿਰਗਮੈ = ਮ੍ਰਿਗਮਦ, ਕਸਤੂਰੀ ਅਤੇ ਹਰਣਾ = ਮ੍ਰਿਗਾਨ ਨੂੰ ਪਵਿੱਤਰ ਮੰਨਿਆ ਗਿਆ ਹੈ, ਅਤੇ ਇਹ ਸਰਬ = ਸਾਰਿਆਂ ਸਰੀਰੀ = ਸਰੀਰਾਂ ਦੁਆਰਾ ਭਾਵ ਚੰਡਾਲ, ਜੁਲਾਹਾ, ਛੀਂਬਾ, ਮੁਸਲਮਾਨ ਆਦਿਕ ਕਿਸੇ ਦੁਆਰਾ ਵੀ ਦੇਵਤਿਆਂ ਤੇ ਚੜ੍ਹਣਾ = ਚੜ੍ਹ ਸਕਦੇ ਹਨ, ਭਾਵੇਂ ਕੋਈ ਵੀ ਅਰਪਨ ਕਰ ਦੇਵੇ।

## ਚੰਦਨ ਭਗਤਾ ਜੋਤਿ ਇਨੇਹੀ; ਸਰਬੇ ਪਰਮਲੁ ਕਰਣਾ ॥੨॥

ਜਿਵੇਂ ਚੰਦਨ ਸਰਬੇ = ਸਾਰਿਆਂ ਤਾਈਂ ਪਰਮਲੁ = ਸੁਗੰਧੀ ਦੇਣਾ ਕਰਣਾ = ਕਰਦਾ ਹੈ, ਇਨੇਹੀ = ਇਸੇ

ਪ੍ਰਕਾਰ ਦੀ ਹੀ ਭਗਤਾਂ ਅੰਦਰ ਜੋਤਿ = ਗਿਆਤ ਹੁੰਦੀ ਹੈ **ਵਾ:** ਜੋਤੀ ਸਰੂਪ ਦੀ ਪ੍ਰਾਪਤੀ ਵਾਲੀ ਬੁੱਧੀ ਹੁੰਦੀ ਹੈ **ਵਾ:** ਇਸੇ ਤਰ੍ਹਾਂ ਭਗਤ ਜਨਾਂ ਦਾ ਜੋਤਿ = ਸੁਭਾਅ ਹੁੰਦਾ ਹੈ, ਜੋ ਸਾਰਿਆਂ ਜੀਵਾਂ ਨੂੰ ਮਲ, ਵਿਸ਼ੇਪ, ਅਵਿੱਦਿਆ ਆਦਿ ਦੀ ਮੈਲ ਤੋਂ ਰਹਿਤ ਕਰ ਕੇ ਭਗਤੀ ਦੀ ਸੁਗੰਧੀ ਪ੍ਰਦਾਨ ਕਰਦੇ ਹਨ ॥੨॥

## ਘਿਅ ਪਟ ਭਾਂਡਾ; ਕਹੈ ਨ ਕੋਇ ॥ ਐਸਾ ਭਗਤੁ; ਵਰਨ ਮਹਿ ਹੋਇ ॥

ਫੇਰ ਜਿਵੇਂ ਘਿਅ = ਘਿਓ ਅਤੇ ਪਟ = ਰੇਸ਼ਮੀ ਬਸਤ੍ਰ ਨੂੰ ਭਾਂਡਾ = ਭੰਡੀ ਲਾਇਕ (ਨਿੰਦਣਯੋਗ) ਕੋਇ = ਕੋਈ ਵੀ ਨ = ਨਹੀਂ ਕਹੈ = ਕਹਿੰਦੇ **ਵਾ:** ਇਨ੍ਹਾਂ ਦੇ ਭਾਂਡੇ ਵੱਲ ਕੋਈ ਨਹੀਂ ਦੇਖਦਾ। ਪਹਿਲਾਂ ਘਿਉ ਕੁੱਪੇ ਵਿਚ ਆਉਂਦਾ ਸੀ ਤੇ ਰੇਸ਼ਮ ਕੀੜਿਆਂ ਤੋਂ ਨਿਕਲਦਾ ਹੈ ਅਤੇ ਸਾਰੇ ਇਨ੍ਹਾਂ ਨੂੰ ਪਵਿੱਤਰ ਜਾਣ ਕੇ ਵਰਤ ਲੈਂਦੇ ਹਨ।

ਐਸਾ = ਇਸ ਪ੍ਰਕਾਰ ਦਾ ਜੇਕਰ ਕੋਈ ਭਗਤ ਹੈ ਭਾਵੇਂ ਉਹ ਕਿਸੇ ਵੀ (ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ਼) ਵਰਨ ਮਹਿ = ਵਿਚ ਪੈਦਾ ਹੋਇ = ਹੋਵੇ, ਉਹ ਪਰਮੇਸ਼ਰ ਦਾ ਸਿਮਰਨ ਕਰਨ ਕਰਕੇ ਇਨ੍ਹਾਂ ਵਸਤੂਆਂ ਦੀ ਤਰ੍ਹਾਂ ਪਵਿੱਤਰ ਹੀ ਹੈ।

## ਤੇਰੈ ਨਾਮਿ ਨਿਵੇ; ਰਹੇ ਲਿਵ ਲਾਇ ॥
## ਨਾਨਕ ਤਿਨ ਦਰਿ; ਭੀਖਿਆ ਪਾਇ ॥੩॥੧॥੨॥

ਹੇ ਵਾਹਿਗੁਰੂ! ਜੋ ਤੇਰੈ = ਤੁਹਾਡੇ ਨਾਮ ਵਿਚ ਨਿਵੇ = ਨਿਵ ਭਾਵ ਨਿਮਰਤਾ, ਗ਼ਰੀਬੀ ਦੇ ਸਹਿਤ ਰਹੇ = ਰਹਿੰਦੇ ਹੋਏ ਲਿਵ = ਬਿਰਤੀ ਲਾਇ = ਲਾਉਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਤਿਨ = ਉਨ੍ਹਾਂ ਭਗਤਾਂ ਦੇ ਸਤਿਸੰਗਤ ਰੂਪੀ ਦਰਿ = ਦਰਵਾਜ਼ੇ ਤੋਂ ਸਾਨੂੰ ਵੀ ਆਪਣੇ ਦਰਸ਼ਨਾਂ ਰੂਪੀ ਭੀਖਿਆ = ਖ਼ੈਰ ਪਾਇ = ਪਾਉਣਾ ਕਰੋ।

**ਅਥਵਾ** ਹੇ ਮਹਾਰਾਜ! ਜਿਵੇਂ ਹੋਰ ਭਗਤ ਤੇਰੇ ਨਾਮ ਵਿਚ ਲਿਵ ਲਗਾ ਕੇ ਨਿਵੇ ਰਹਿੰਦੇ ਹਨ ਅਤੇ ਤੁਸੀਂ ਉਨ੍ਹਾਂ ਨੂੰ ਆਪਣੇ ਨਾਮ, ਦਰਸ਼ਨਾਂ ਦੀ ਭਿੱਖਿਆ ਪਾਉਣੀ ਕਰਦੇ ਹੋ, ਇਉਂ ਬਾਬਰ ਆਦਿਕਾਂ ਨੂੰ ਨਾਮ, ਦਰਸ਼ਨਾਂ ਦੀ ਭਿੱਖਿਆ ਪਾਉਣਾ ਕਰੋ ॥੩॥੧॥੨॥

## ਤਿਲੰਗ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥

ਸਤਿਗੁਰਾਂ ਦੇ ਪਾਸ ਸਹੁ ਸੁਹਾਗਣਾਂ ਬਣ-ਬਣ ਕੇ ਬਹੁਤ ਲੋਕ ਆਇਆ ਕਰਦੇ ਅਤੇ ਬੇਨਤੀ ਕਰਦੇ ਕਿ ਸਾਨੂੰ ਸਹੁ ਦੀ ਗੱਲ ਸੁਣਾਉ। ਤਦ ਸਤਿਗੁਰੂ ਜੀ ਇਸਤ੍ਰੀ ਦਾ ਰੂਪਕ ਅਲੰਕਾਰ ਬੰਨ੍ਹਦੇ ਹੋਏ ਉਨ੍ਹਾਂ ਦੇ ਪ੍ਰਥਾਏ ਇਹ ਦੋਵੇਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਇਹੁ ਤਨੁ ਮਾਇਆ ਪਾਹਿਆ ਪਿਆਰੇ; ਲੀਤੜਾ ਲਬਿ ਰੰਗਾਏ ॥

ਹੇ ਪਿਆਰੇ! ਜੀਵਾਂ ਦੇ ਇਹ ਤਨੁ = ਸਰੀਰ ਭਾਵ ਸੂਖਮ ਮਨ ਰੂਪੀ ਬਸਤ੍ਰ (ਚੋਲੇ) ਨੂੰ ਮਾਇਆ ਦੀ ਪਾਹਿਆ = ਪਾਹ ਲੱਗੀ ਹੋਈ ਹੈ ਅਤੇ ਖਾਣ, ਪੀਣ, ਜੋੜਨ ਦੇ ਲਬਿ = ਲੋਭ ਰੂਪੀ ਰੰਗ ਵਿਚ ਇਸ ਵਸਤਰ ਨੂੰ ਰੰਗਾਏ = ਰੰਗਾਅ ਲੀਤੜਾ = ਲਿਆ ਹੈ।

***ਨੋਟ :*** ਕੱਪੜੇ ਨੂੰ ਉੱਤਮ ਰੰਗ ਚੜ੍ਹਾਉਣ ਲਈ ਫਟਕੜੀ ਆਦਿ ਦੀ ਦਿੱਤੀ ਪਾਣ ਨੂੰ 'ਪਾਹ' ਕਹਿੰਦੇ ਹਨ।

[ਅੰਗ ੭੨੨]

## ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ; ਕਿਉ ਧਨ ਸੇਜੈ ਜਾਏ ॥੧॥

ਹੇ ਪਿਆਰੇ ! ਅਜਿਹਾ ਮਨ ਰੂਪੀ ਚੋਲੜਾ = ਚੋਲਾ ਮੇਰੈ = ਸਾਡੇ ਕੰਤ = ਪਤੀ (ਸਹੁ) ਵਾਹਿਗੁਰੂ ਨੂੰ ਨਹੀਂ ਭਾਵੈ = ਭਾਉਂਦਾ, ਚੰਗਾ ਨਹੀਂ ਲੱਗਦਾ, ਫੇਰ ਜੀਵ ਰੂਪ ਧਨ = ਇਸਤ੍ਰੀ ਕਿਉ = ਕਿਵੇਂ ਪਤੀ ਦੀ ਸਰੂਪ ਰੂਪੀ ਸੇਜੈ = ਸੇਜਾ ਉਪਰ ਜਾਏ = ਜਾ ਸਕਦੀ ਹੈ **ਵਾ:** ਉਹਨਾਂ ਦੀ ਅੰਤਹਕਰਨ ਰੂਪੀ ਸੇਜਾ ਉੱਪਰ ਪਤੀ ਪਰਮੇਸ਼ਰ ਕਿਵੇਂ ਜਾਏ = ਪ੍ਰਗਟ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ ॥੧॥

## ਹੰਉ ਕੁਰਬਾਨੈ ਜਾਉ ਮਿਹਰਵਾਨਾ; ਹੰਉ ਕੁਰਬਾਨੈ ਜਾਉ ॥

ਹੇ ਮਿਹਰਵਾਨਾ = ਕਿਰਪਾ ਕਰਨ ਵਾਲੇ ਵਾਹਿਗੁਰੂ ! ਹੰਉ = ਅਸੀਂ ਤੁਹਾਡੇ ਸਰੂਪ ਤੋਂ ਮਨ, ਬਾਣੀ ਸਰੀਰ ਕਰਕੇ ਕੁਰਬਾਨੈ = ਕੁਰਬਾਣ ਜਾਉ = ਜਾਂਦੇ ਹਾਂ ਅਤੇ ਹੰਉ = ਅਸੀਂ ਤੁਹਾਡੇ ਨਾਮ ਤੋਂ ਵੀ ਕੁਰਬਾਨੈ = ਬਲਿਹਾਰ ਜਾਉ = ਜਾਂਦੇ ਹਾਂ।

## ਹੰਉ ਕੁਰਬਾਨੈ ਜਾਉ ਤਿਨਾ ਕੈ; ਲੈਨ ਜੋ ਤੇਰਾ ਨਾਉ ॥

ਫੇਰ ਹੰਉ = ਅਸੀਂ ਤਿਨਾ = ਉਨ੍ਹਾਂ ਕੈ = ਦੇ ਉਪਰੋਂ ਵੀ ਕੁਰਬਾਨੈ = ਬਲਿਹਾਰ ਜਾਉ = ਜਾਂਦੇ ਹਾਂ, ਜੋ = ਜਿਹੜੇ ਮਹਾਤਮਾਂ ਜਨ ਬਾਣੀ ਕਰਕੇ ਤੇਰਾ = ਤੁਹਾਡਾ ਨਾਉ = ਨਾਮ ਲੈਨ = ਲੈਂਦੇ ਭਾਵ ਜਪਦੇ ਹਨ। ਜੈਸਾ ਕਿ :

**ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥** *(ਸਿਰੀਰਾਗੁ ਮ: ੩, ਅੰਗ ੨੬)*

## ਲੈਨਿ ਜੋ ਤੇਰਾ ਨਾਉ; ਤਿਨਾ ਕੈ, ਹੰਉ ਸਦ ਕੁਰਬਾਨੈ ਜਾਉ ॥੧॥ਰਹਾਉ॥

ਹੇ ਮਿਹਰਵਾਨ ਪ੍ਰਭੂ ! ਜੋ = ਜਿਹੜੇ ਮਹਾਤਮਾਂ, ਸੰਤ ਭਗਤ ਤੇਰਾ = ਤੁਹਾਡਾ ਨਾਉ = ਨਾਮ ਲੈਨਿ = ਲੈਂਦੇ ਭਾਵ ਜਪਦੇ ਹਨ, ਤਿਨਾ = ਉਨ੍ਹਾਂ ਕੈ = ਦੇ ਤਾਈਂ ਹੰਉ = ਅਸੀਂ ਸਦ = ਸੈਂਕੜੇ ਵਾਰੀ ਕੁਰਬਾਨੈ = ਬਲਿਹਾਰ ਜਾਉ = ਜਾਂਦੇ ਹਾਂ ॥੧॥ਰਹਾਉ॥

***ਨੋਟ :*** ਪਾਠ ਦੀ ਚਾਲ ਅਨੁਸਾਰ "ਤਿਨਾ ਕੈ" 'ਤੇ ਵੀ ਵਿਸ਼ਰਾਮ ਲੱਗ ਜਾਂਦਾ ਹੈ।

## ਕਾਇਆ ਰੰਙਣਿ ਜੇ ਥੀਐ ਪਿਆਰੇ; ਪਾਈਐ ਨਾਉ ਮਜੀਠ ॥

ਹੇ ਪਿਆਰੇ ! ਜੇ = ਜੇਕਰ ਕਾਇਆ = ਸਰੀਰ, ਸ਼ੁੱਧ ਬੁੱਧੀ ਰੂਪੀ ਰੰਙਣਿ = ਮੱਟੀ ਥੀਐ = ਹੋਵੇ **ਵਾ:** ਸਤਿਸੰਗਤ ਰੂਪੀ ਮਟੁਕੀ ਹੋਵੇ ਅਤੇ ਸਰੀਰ, ਬੁੱਧ ਰੂਪੀ ਕੱਪੜਾ ਕਰੇ, ਫੇਰ ਪਰਮੇਸ਼ਰ ਦਾ ਨਾਉ = ਨਾਮ ਰੂਪੀ ਮਜੀਠ = ਮਜੀਠਾ ਰੰਗ ਪ੍ਰੇਮ ਰੂਪ ਜਲ ਵਿਚ ਪਾਈਐ = ਪਾਉਣਾ ਕਰੇ।

***ਨੋਟ :*** ਬਨਸਪਤੀ ਵਿਚ ਇਕ ਮਜੀਠ ਨਾਮੇ ਵੇਲ ਹੈ, ਜਿਸ ਦੀਆਂ ਡੋਡੀਆਂ ਵਿੱਚੋਂ ਅਤਿਅੰਤ ਗੂੜ੍ਹਾ ਲਾਲ ਰੰਗ ਨਿਕਲਦਾ ਹੈ, ਜੋ ਬਸਤ੍ਰ ਨੂੰ ਚਾੜ੍ਹਿਆ ਜਾਂਦਾ ਹੈ, ਇਹ ਰੰਗ ਬਸਤ੍ਰ ਦੇ ਪਾਟਣ ਤਕ ਉਤਰਦਾ ਨਹੀਂ ਭਾਵ ਫਿੱਕਾ ਨਹੀਂ ਪੈਂਦਾ। ਸਤਿਗੁਰੂ ਜੀ ਨੇ ਇਥੇ ਮਜੀਠ ਰੰਗ ਤੋਂ ਭਗਤੀ ਰੂਪ ਗੂੜ੍ਹੇ ਰੰਗ ਦਾ ਦ੍ਰਿਸ਼ਟਾਂਤ ਦਿੱਤਾ ਹੈ।

## ਰੰਙਣ ਵਾਲਾ ਜੇ ਰੰਙੈ ਸਾਹਿਬੁ; ਐਸਾ ਰੰਗੁ ਨ ਡੀਠ ॥੨॥

ਜੇ = ਜੇਕਰ ਰੰਙਣ = ਰੰਗਣ ਵਾਲੇ ਲਲਾਰੀ ਗੁਰੂ ਸਾਹਿਬ ਜੀ ਬੁੱਧ ਰੂਪੀ ਬਸਤ੍ਰ ਨੂੰ ਰੰਙੈ = ਰੰਗ ਦੇਣ

ਤਾਂ ਐਸਾ = ਅਜਿਹਾ ਗਿਆਨ ਰੂਪੀ ਰੰਗ ਚੜ੍ਹਦਾ ਹੈ, ਜੋ ਕਦੇ ਵੀ ਕਿਤੇ ਡੀਠ = ਵੇਖਿਆ ਨਾ ਹੋਵੇ ਭਾਵ ਉਹ ਰੰਗ ਕਦੇ ਵੀ ਉਤਰਦਾ ਨਹੀਂ ਹੈ ॥੨॥ ਜੈਸਾ ਕਿ :

**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥**

*(ਮਾਲੀ ਗਉੜਾ ਮ: ੪, ਅੰਗ ੯੮੫)*

## ਜਿਨ ਕੇ ਚੋਲੇ ਰਤੜੇ ਪਿਆਰੇ; ਕੰਤੁ ਤਿਨਾ ਕੈ ਪਾਸਿ ॥

ਹੇ ਪਿਆਰੇ ! ਜਿਨ = ਜਿਨ੍ਹਾਂ ਕੇ = ਦੇ ਮਨ ਬੁੱਧ ਰੂਪੀ ਚੋਲੇ ਪਰਮੇਸ਼ਰ ਦੇ ਨਾਮ **ਵਾ:** ਭਗਤੀ ਰੂਪੀ ਮਜੀਠੇ ਰੰਗ ਵਿਚ ਰਤੜੇ = ਰੰਗੇ ਗਏ ਹਨ, ਤਿਨਾ = ਉਨ੍ਹਾਂ ਗੁਰਮੁਖ ਜਨਾਂ ਕੈ = ਦੇ ਪਾਸਿ = ਕੋਲ ਸਦਾ ਹੀ ਕੰਤੁ = ਪਤੀ ਪਰਮੇਸ਼ਰ ਵੱਸਦਾ ਹੈ।

## ਧੂੜਿ ਤਿਨਾ ਕੀ ਜੇ ਮਿਲੈ, ਜੀ ਕਹੁ; ਨਾਨਕ ਕੀ ਅਰਦਾਸਿ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਤਿਨਾ = ਉਨ੍ਹਾਂ ਗੁਰਮੁਖ ਜਨਾਂ ਦੇ ਚਰਨਾਂ ਕੀ = ਦੀ ਧੂੜਿ = ਧੂੜੀ ਮਿਲੈ = ਮਿਲ ਪਵੇ, ਇਸ ਲਈ ਉਨ੍ਹਾਂ ਨੂੰ ਹਿਰਦੇ ਕਰਕੇ ਜੀ = ਜੀਉ ਕਹੁ = ਕਹਿਣਾ ਕਰੀਏ, ਸਾਡੇ ਜਨਾਂ ਕੀ = ਦੀ ਤਾਂ ਇਹੋ ਹੀ ਅਰਦਾਸਿ = ਬੇਨਤੀ ਹੈ ॥੩॥

## ਆਪੇ ਸਾਜੇ ਆਪੇ ਰੰਗੇ; ਆਪੇ ਨਦਰਿ ਕਰੇਇ ॥

ਹੇ ਪਿਆਰੇ ! ਉਹ ਪਰਮੇਸ਼ਰ ਆਪੇ = ਆਪ ਹੀ ਸੂਖਮ ਸਥੂਲ ਤੱਤਾਂ ਦੁਆਰਾ ਸ੍ਰਿਸ਼ਟੀ ਨੂੰ ਸਾਜਣਾ ਕਰਦਾ ਹੈ **ਵਾ:** ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਰੂਪ ਤਾਣੇ ਦਾ ਸੂਤ ਤੇ ਸ੍ਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸ਼ੰਸ਼ੋਧਨ ਪੇਟੇ ਦਾ ਸੂਤ ਮੇਲ ਕੇ ਬ੍ਰਹਮ ਗਿਆਨ ਰੂਪੀ ਬਸਤ੍ਰ ਸਾਜਣਾ ਕਰਦਾ ਹੈ, ਆਪ ਹੀ ਸਾਰੇ ਭਗਤ, ਪ੍ਰੇਮਾ-ਭਗਤੀ ਰੂਪੀ ਰੰਗ ਵਿਚ ਰੰਗੇ = ਰੰਗਣਾ ਕੀਤੇ ਹਨ **ਅਥਵਾ** ਆਪ ਸ਼ੁੱਭ ਗੁਣਾਂ ਨੂੰ ਸਾਜਦਾ ਹੈ, ਪ੍ਰੇਮ ਰੰਗ ਵਿਚ ਭਗਤਾਂ ਨੂੰ ਰੰਗਦਾ ਹੈ, ਆਪੇ = ਆਪ ਹੀ ਉਨ੍ਹਾਂ ਦੇ ਉੱਤੇ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇਇ = ਕਰਦਾ ਹੈ।

## ਨਾਨਕ ਕਾਮਣਿ ਕੰਤੈ ਭਾਵੈ; ਆਪੇ ਹੀ ਰਾਵੇਇ ॥੪॥੧॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਇਹ ਜੀਵ ਰੂਪੀ ਕਾਮਣਿ = ਇਸਤ੍ਰੀ **ਵਾ:** ਅਭਾਸ ਬਿਰਤੀ ਰੂਪ ਇਸਤ੍ਰੀ ਕੰਤੈ = ਪਤੀ ਪਰਮੇਸ਼ਰ ਨੂੰ ਭਾਵੈ = ਭਾਅ ਜਾਵੇ ਤਾਂ ਉਸਨੂੰ ਪਤੀ ਪਰਮੇਸ਼ਰ ਆਪੇ = ਆਪ ਹੀ ਰਾਵੇਇ = ਰਾਂਵਦਾ ਹੈ ਭਾਵ ਆਪਣਾ ਅਨੰਦ ਦੇ ਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ ॥੪॥੧॥੩॥

## ਤਿਲੰਗ ਮ: ੧ ॥

## ਇਆਨੜੀਏ; ਮਾਨੜਾ ਕਾਇ ਕਰੇਹਿ ॥
## ਆਪਨੜੈ ਘਰਿ ਹਰਿ; ਰੰਗੋ ਕੀ ਨ ਮਾਣੇਹਿ ॥

ਹੇ ਜੀਵ ਰੂਪੀ ਇਆਨੜੀਏ = ਅੰਞਾਣ (ਅਗਿਆਤ) ਇਸਤ੍ਰੀਏ ! ਤੂੰ ਕੀਤੇ ਹੋਏ ਸਾਧਨਾਂ ਦਾ ਮਾਨੜਾ = ਮਾਨ ਭਾਵ ਹੰਕਾਰ ਕਾਇ = ਕਿਸ ਵਾਸਤੇ ਕਰੇਹਿ = ਕਰਦੀ ਹੈਂ ?

ਤੇਰੇ ਆਪਨੜੈ = ਆਪਣੇ ਹਿਰਦੇ ਰੂਪੀ ਘਰ ਵਿਚ ਹਰਿ = ਪਰਮੇਸ਼ਰ ਵੱਸ ਰਿਹਾ ਹੈ, ਫੇਰ ਉਸਦੇ ਰੰਗੋ = ਅਨੰਦ ਨੂੰ ਕੀ = ਕਿਉਂ ਨਾ = ਨਹੀਂ ਮਾਣੇਹਿ = ਮਾਣਦੀ ?

## ਸਹੁ ਨੇੜੈ ਧਨ ਕੰਮਲੀਏ; ਬਾਹਰੁ ਕਿਆ ਢੂਢੇਹਿ ॥

ਹੇ ਜੀਵ ਰੂਪੀ ਕੰਮਲੀਏ = ਝੱਲੀਏ ਧਨ = ਇਸਤ੍ਰੀਏ ! **ਵਾ:** ਦੇਹ ਅਧਿਆਸ ਰੂਪੀ ਸ਼ਰਾਬ ਪੀ ਕੇ ਕਮਲੀ ਹੋਈਏ ਜੀਵ ਰੂਪ ਇਸਤ੍ਰੀਏ ! ਉਹ ਸਹੁ = ਪਤੀ ਪਰਮੇਸ਼ਰ ਤਾਂ ਨੇੜੈ = ਕੋਲ ਹੀ ਹੈ, ਪਰ ਤੂੰ ਬਾਹਰ ਸੰਸਾਰ ਵਿਚ **ਵਾ:** ਬਾਹਰਮੁੱਖ ਬਿਰਤੀ ਕਰ ਕੇ ਕਿਆ = ਕੀ ਢੂਢੇਹਿ = ਢੂੰਢਦੀ ਲੱਭਦੀ ਫਿਰਦੀ ਹੈਂ।

## ਭੈ ਕੀਆ ਦੇਹਿ ਸਲਾਈਆ ਨੈਣੀ; ਭਾਵ ਕਾ ਕਰਿ ਸੀਗਾਰੋ ॥

ਸ਼ਰਧਾ ਰੂਪੀ ਸੁਰਮੇਦਾਨੀ ਵਿੱਚੋਂ ਗਿਆਨ ਰੂਪੀ ਸੁਰਮਾ ਲੈ ਕੇ ਪਰਮੇਸ਼ਰ ਦੇ ਭੈ = ਡਰ ਕੀਆ = ਦੀਆਂ ਸਲਾਈਆ = ਸਲਾਕਾਂ ਆਪਣੇ ਮਨ ਬੁੱਧ ਰੂਪੀ ਨੈਣੀ = ਨੇਤ੍ਰਾਂ ਵਿਚ ਦੇਹਿ = ਦੇਣਾ ਕਰ ਅਤੇ ਭਾਵ = ਪ੍ਰੇਮ ਕਾ = ਦਾ ਸੀਗਾਰੋ = ਸ਼ਿੰਗਾਰ ਧਾਰਨ ਕਰ।

## ਤਾ ਸੋਹਾਗਣਿ ਜਾਣੀਐ ਲਾਗੀ; ਜਾ ਸਹੁ ਧਰੇ ਪਿਆਰੋ ॥੧॥

ਫੇਰ ਜਾ = ਜਦੋਂ ਸਹੁ = ਪਤੀ ਪਰਮੇਸ਼ਰ ਤੇਰੇ ਨਾਲ ਪਿਆਰੋ = ਪਿਆਰ ਧਰੇ = ਧਾਰਨ ਕਰੇ **ਵਾ:** ਜੇਕਰ ਤੂੰ ਸਹੁ ਨਾਲ ਪਿਆਰ ਧਾਰਨ ਕਰੇਂਗੀ ਤਾ = ਤਦ ਹੀ ਤੂੰ ਪਤੀ ਪਰਮੇਸ਼ਰ ਨਾਲ ਲਾਗੀ = ਲੱਗੀ ਹੋਈ ਸੋਹਾਗਣਿ = ਸੋਹਾਗਵੰਤੀ ਜਾਣੀਐ = ਜਾਣੀ ਜਾਵੇਂਗੀ ॥੧॥

## ਇਆਣੀ ਬਾਲੀ ਕਿਆ ਕਰੇ; ਜਾ ਧਨ ਕੰਤ ਨ ਭਾਵੈ ॥

ਜਾ = ਜੇਕਰ ਜੀਵ ਰੂਪੀ ਧਨ = ਇਸਤ੍ਰੀ ਕੰਤ = ਪਤੀ ਪਰਮੇਸ਼ਰ ਨੂੰ ਨਹੀਂ ਭਾਵੈ = ਭਾਉਂਦੀ ਤਾਂ ਫੇਰ ਸ਼ਾਸਤ੍ਰ ਗਿਆਨ ਤੋਂ ਇਆਣੀ = ਅਗਿਆਤ ਤੇ ਅਗਿਆਨ ਦੇ ਸਹਿਤ ਬਾਲੀ = ਬਾਲਕੀ ਕਿਆ = ਕੀ ਕਰੇ = ਕਰ ਸਕਦੀ ਹੈ ? ਭਾਵ ਕੁਝ ਨਹੀਂ ਕਰ ਸਕਦੀ।

## ਕਰਣ ਪਲਾਹ ਕਰੇ ਬਹੁਤੇਰੇ; ਸਾ ਧਨ ਮਹਲੁ ਨ ਪਾਵੈ ॥

ਜੇਕਰ ਬਹੁਤੇਰੇ = ਅਨੇਕਾਂ ਹੀ ਹੋਰ ਕਰਣ = ਕੀਰਣੇ (ਵਿਰਲਾਪ) ਤੇ ਪਲਾਹ = ਯਤਨ ਕਰੇ = ਕਰਦੀ ਰਹੇ, ਪਰ ਸਾ = ਉਹ ਜੀਵ ਰੂਪੀ ਧਨ = ਇਸਤ੍ਰੀ ਸਰੂਪ ਰੂਪੀ ਮਹੱਲ ਨੂੰ ਨਹੀਂ ਪਾਵੈ = ਪਾ ਸਕਦੀ।

## ਵਿਣੁ ਕਰਮਾ ਕਿਛੁ ਪਾਈਐ ਨਾਹੀ; ਜੇ ਬਹੁਤੇਰਾ ਧਾਵੈ ॥

ਨਿਸ਼ਕਾਮ ਕਰਮ ਕੀਤੇ ਤੋਂ ਵਿਣੁ = ਬਗ਼ੈਰ **ਵਾ:** ਸਤਿਗੁਰਾਂ ਦੀ ਕਰਮਾ = ਕਿਰਪਾ ਤੋਂ ਬਗ਼ੈਰ ਕਿਛੁ = ਕੁਝ ਭੀ ਨਾਹੀ = ਨਹੀਂ ਪਾਈਐ = ਪਾਈਦਾ, ਜੇ = ਜੇਕਰ ਹੋਰਨਾਂ ਕੰਮਾਂ-ਕਾਰਾਂ, ਸਾਧਨਾਂ ਵਿਚ ਬਹੁਤੇਰਾ = ਬਹੁਤ ਧਾਵੈ = ਦੌੜਦੇ ਰਹੀਏ।

## ਲਬ ਲੋਭ ਅਹੰਕਾਰ ਕੀ ਮਾਤੀ; ਮਾਇਆ ਮਾਹਿ ਸਮਾਣੀ ॥

ਜੋ ਜੀਵ ਰੂਪੀ ਇਸਤ੍ਰੀ ਖਾਣ ਦੇ ਲਬ = ਲਾਲਚ, ਜੋੜਨ ਦੇ ਲੋਭ ਵਿਚ ਅਤੇ ਸਾਧਨਾਂ ਦੇ ਅਹੰਕਾਰ ਕੀ = ਦੀ ਮਾਤੀ = ਮਸਤੀ ਹੋਈ ਹੈ, ਉਹ ਤਾਂ ਮਾਇਆ ਦੇ ਮਾਹਿ = ਵਿਚ ਹੀ ਸਮਾਣੀ = ਸਮਾਈ, ਲੀਨ ਹੋਈ ਰਹਿੰਦੀ ਹੈ।

## ਇਨੀ ਬਾਤੀ ਸਹੁ ਪਾਈਐ ਨਾਹੀ; ਭਈ ਕਾਮਣਿ ਇਆਣੀ ॥੨॥

ਇਨੀ = ਇਨ੍ਹਾਂ ਬਾਤੀ = ਗੱਲਾਂ ਕਰਕੇ ਸਹੁ = ਪਤੀ ਪਰਮੇਸ਼ਰ ਨਾਹੀ = ਨਹੀਂ ਪਾਈਐ = ਪਾਈਦਾ, ਇਸ ਕਰਕੇ ਜੀਵ, ਜਗਿਆਗੂ ਰੂਪੀ ਕਾਮਣਿ = ਇਸਤ੍ਰੀ ਇਆਣੀ = ਅਗਿਆਤ ਭਈ = ਹੋ ਰਹੀ ਹੈ ॥੨॥

*ਪ੍ਰਸ਼ਨ : ਫੇਰ ਪਤੀ ਪਰਮੇਸ਼ਰ ਕਿਵੇਂ ਪ੍ਰਾਪਤ ਹੁੰਦਾ ਹੈ ?*
*ਗੁਰ ਉੱਤਰ :*

## ਜਾਇ ਪੁਛਹੁ ਸੋਹਾਗਣੀ ਵਾਹੈ; ਕਿਨੀ ਬਾਤੀ ਸਹੁ ਪਾਈਐ ॥

ਜੋ ਪਰਮੇਸ਼ਰ ਦੇ ਅਨੰਦ ਵਾਲੀਆਂ ਮਹਾਤਮਾਂ ਰੂਪੀ ਸੋਹਾਗਣੀ = ਸੁਹਾਗਵੰਤੀਆਂ ਹਨ, ਵਾਹੈ = ਉਨ੍ਹਾਂ ਕੋਲੋਂ ਜਾਇ = ਜਾ ਕੇ ਪੁਛਹੁ = ਪੁੱਛਣਾ ਕਰੋ, ਕਿ ਕਿਨੀ = ਕਿਨ੍ਹਾਂ ਬਾਤੀ = ਗੱਲਾਂ ਕਰ ਕੇ ਸਹੁ = ਪਤੀ ਪਰਮੇਸ਼ਰ ਪਾਈਐ = ਪ੍ਰਾਪਤ ਕਰੀਦਾ ਹੈ ?

ਅੱਗੋਂ ਉਹ ਉੱਤਰ ਦੇਣਗੀਆਂ ਕਿ :

## ਜੋ ਕਿਛੁ ਕਰੇ, ਸੋ ਭਲਾ ਕਰਿ ਮਾਨੀਐ; ਹਿਕਮਤਿ ਹੁਕਮੁ ਚੁਕਾਈਐ ॥

ਹੇ ਜਗਿਆਸੂ ਰੂਪੀ ਸਖੀਓ ! ਉਹ ਪਤੀ ਪਰਮੇਸ਼ਰ ਜੋ = ਜਿਹੜਾ ਕਿਛੁ = ਕੁਝ ਭੀ ਕਰਤਬ ਕਰੇ = ਕਰਦਾ ਹੈ, ਸੋ = ਉਹੀ ਭਲਾ = ਚੰਗਾ ਕਰਿ = ਕਰਕੇ ਮਾਨੀਐ = ਮੰਨਣਾ ਕਰੀਏ ਅਤੇ ਆਪਣੀ ਹਿਕਮਤਿ = ਚਤੁਰਾਈ ਤੇ ਹੁਕਮ ਨੂੰ ਚੁਕਾਈਐ = ਚੁਕਾਅ, ਦੂਰ ਕਰ ਦੇਈਏ।

## ਜਾ ਕੈ ਪ੍ਰੇਮਿ ਪਦਾਰਥੁ ਪਾਈਐ; ਤਉ ਚਰਣੀ ਚਿਤੁ ਲਾਈਐ ॥

ਜਾ = ਜਿਨ੍ਹਾਂ ਸਤਿਗੁਰਾਂ ਕੈ = ਦੇ ਪਾਸੋਂ ਪ੍ਰੇਮ ਰੂਪੀ ਅਮੋਲਕ ਪਦਾਰਥੁ = ਵਸਤੂ ਪਾਈਐ = ਪ੍ਰਾਪਤ ਕਰੀਦੀ ਹੈ, ਤਉ = ਤਿਸ ਗੁਰਾਂ ਦੇ ਚਰਣੀ = ਚਰਣ ਕਮਲਾਂ ਵਿਚ ਆਪਣੇ ਚਿਤੁ = ਮਨ ਨੂੰ ਲਾਈਐ = ਲਾਉਣਾ ਭਾਵ ਜੋੜਨਾ ਕਰੀਏ।

## ਸਹੁ ਕਹੈ, ਸੋ ਕੀਜੈ, ਤਨੁ ਮਨੋ ਦੀਜੈ; ਐਸਾ ਪਰਮਲੁ ਲਾਈਐ ॥

ਸਹੁ = ਪਤੀ ਪਰਮੇਸ਼ਰ ਜੋ ਕੁਝ ਵੀ ਆਗਿਆ ਕਹੈ = ਕਹਿੰਦਾ ਹੈ, ਸੋ = ਉਹੋ ਹੀ ਸਤਿ ਕਰ ਕੇ ਮਾਨਣਾ ਕੀਜੈ = ਕਰੀਏ, ਆਪਣਾ ਤਨੁ = ਸਰੀਰ ਤੇ ਮਨੋ = ਮਨ ਵੀ ਅਰਪਣ ਕਰ ਦੀਜੈ = ਦੇਣਾ ਕਰੀਏ, ਐਸਾ = ਅਜਿਹਾ ਗੁਣ ਧਾਰਨ ਕਰਨ ਰੂਪ ਪਰਮਲੁ = ਚੰਦਨ ਘਸਾ ਕੇ ਲਾਈਐ = ਲਾਉਣਾ ਕਰੀਏ।

## ਏਵ ਕਹਹਿ ਸੋਹਾਗਣੀ ਭੈਣੇ; ਇਨੀ ਬਾਤੀ ਸਹੁ ਪਾਈਐ ॥੩॥

ਹੇ ਜਗਿਆਸੂ ਰੂਪੀ ਭੈਣੇ ! ਏਵ = ਇਸ ਪ੍ਰਕਾਰ ਪਰਮੇਸ਼ਰ ਦੇ ਅਨੰਦ ਵਾਲੀਆਂ ਮਹਾਤਮਾਂ ਰੂਪੀ ਸੋਹਾਗਣੀ = ਸੁਹਾਗਵੰਤੀਆਂ ਕਹਹਿ = ਕਹਿੰਦੀਆਂ ਹਨ ਕਿ ਇਨੀ = ਇਨ੍ਹਾਂ ਬਾਤੀ = ਗੱਲਾਂ ਕਰ ਕੇ ਸਹੁ = ਪਤੀ ਪਰਮੇਸ਼ਰ ਪਾਈਐ = ਪ੍ਰਾਪਤ ਕਰੀਦਾ ਹੈ ॥੩॥

## ਆਪੁ ਗਵਾਈਐ, ਤਾ ਸਹੁ ਪਾਈਐ; ਅਉਰੁ ਕੈਸੀ ਚਤੁਰਾਈ ॥

ਫੇਰ ਆਪੁ = ਆਪਾ-ਭਾਵ, ਹੰਕਾਰ ਗਵਾਈਐ = ਗੁਆ ਦੇਈਏ ਤਾ = ਤਦੋਂ ਸਹੁ = ਪਤੀ ਪਰਮੇਸ਼ਰ ਪਾਈਐ = ਪ੍ਰਾਪਤ ਕਰੀਦਾ ਹੈ, ਅਉਰੁ = ਹੋਰ ਕੈਸੀ = ਕਿਸੇ ਪ੍ਰਕਾਰ ਦੀ ਕੀ ਚਤੁਰਾਈ = ਚਲਾਕੀ ਹੈ, ਭਾਵ ਸਭ ਚਲਾਕੀ ਵਿਅਰਥ ਹੈ, ਕਿਸੇ ਕੰਮ ਨਹੀਂ ਆਉਂਦੀ।

## ਸਹੁ ਨਦਰਿ ਕਰਿ ਦੇਖੈ, ਸੋ ਦਿਨੁ ਲੇਖੈ; ਕਾਮਣਿ ਨਉ ਨਿਧਿ ਪਾਈ ॥

ਜਦੋਂ ਸਹੁ = ਪਤੀ ਪਰਮੇਸ਼ਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਦੇਖੈ = ਦੇਖਦਾ

ਹੈ, ਸੋ = ਉਹ ਦਿਨ ਲੇਖੈ = ਪ੍ਰਵਾਨਗੀ ਵਿਚ ਪੈਂਦਾ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਦਿਨ ਲੇਖੇ ਵਿਚ ਪੈਂਦਾ ਹੈ ਅਤੇ ਜਗਿਆਸੂ ਰੂਪੀ ਕਾਮਨਿ = ਇਸਤ੍ਰੀ ਨਉ ਨਿਧਿ = ਨੌਂ ਨਿਧੀਆਂ **ਵਾ:** ਨਵਧਾ ਭਗਤੀ ਨੂੰ ਪਾਈ = ਪ੍ਰਾਪਤ ਕਰ ਲੈਂਦੀ ਹੈ। **ਵਾ:** ਨੌਂ ਗੋਲਕਾਂ ਦੇ ਆਧਾਰ (ਆਸਰਾ) ਰੂਪ ਪਰਮੇਸ਼ਰ ਨੂੰ ਪ੍ਰਾਪਤ ਕਰ ਲਈਦਾ ਹੈ।

## ਆਪਣੇ ਕੰਤ ਪਿਆਰੀ, ਸਾ ਸੋਹਾਗਣਿ; ਨਾਨਕ ਸਾ ਸਭਰਾਈ ॥

('ਸਭ-ਰਾਈ' ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜਗਿਆਸੂ ਰੂਪੀ ਇਸਤ੍ਰੀ ਆਪਣੇ ਕੰਤ = ਪਤੀ ਪਰਮੇਸ਼ਰ ਨੂੰ ਪਿਆਰੀ ਲੱਗੀ ਹੈ ਸਾ = ਉਹੀ ਪਰਮੇਸ਼ਰ ਦੇ ਅਨੰਦ ਵਾਲੀ ਸੋਹਾਗਣਿ = ਸੁਹਾਗਵੰਤੀ ਹੋਈ ਹੈ, ਅਤੇ ਸਾ = ਉਹੀ ਸ਼ੁੱਭ ਗੁਣਾਂ ਰੂਪੀ ਸਭਰਾਈ = ਸਹਿਤ ਭਰਾਵਾਂ ਦੇ ਹੈ **ਵਾ:** ਸਭਰਾਈ = ਪ੍ਰਧਾਨ ਰਾਣੀ ਹੈ। ਜੈਸਾ ਕਿ :

**ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥** *(ਮਾਝ ਮ: ੫, ਅੰਗ ੯੭)*

## ਐਸੇ ਰੰਗਿ ਰਾਤੀ, ਸਹਜ ਕੀ ਮਾਤੀ; ਅਹਿਨਿਸਿ ਭਾਇ ਸਮਾਣੀ ॥

ਜੋ ਐਸੇ = ਇਸ ਪ੍ਰਕਾਰ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਹੋਈ ਸਹਜ = ਸ਼ਾਂਤੀ, ਗਿਆਨ ਕੀ = ਦੀ ਮਾਤੀ = ਮਸਤੀ ਵਿਚ ਭਿੱਜੀ ਹੋਈ ਹੈ, ਫੇਰ ਅਹਿਨਿਸਿ = ਰਾਤ ਦਿਨ ਜਿਸਦੀ ਬਿਰਤੀ ਪਤੀ ਪਰਮੇਸ਼ਰ ਦੇ ਭਾਇ = ਪ੍ਰੇਮ ਵਿਚ ਸਮਾਣੀ = ਸਮਾਈ ਮਿਲੀ ਰਹਿੰਦੀ ਹੈ।

## ਸੁੰਦਰਿ ਸਾਇ ਸਰੂਪ ਬਿਚਖਣਿ; ਕਹੀਐ ਸਾ ਸਿਆਣੀ ॥੪॥੨॥੪॥

('ਬਿਚੱਖਣਿ' ਉਚਾਰਣ ਹੈ)

ਸਾਇ = ਉਹੋ ਹੀ ਸਤਿ, ਚਿਤ ਅਨੰਦ ਦੀ ਪ੍ਰਾਪਤੀ ਰੂਪੀ ਸੁੰਦਰਿ = ਸੋਹਣੀ ਹੈ, ਦਿਲ ਦੀ ਸਫ਼ਾਈ ਰੂਪੀ ਸਰੂਪ ਵਾਲੀ ਤੇ ਬਿਚਖਣਿ = ਸ੍ਰੇਸ਼ਟ ਅਕਲ ਵਾਲੀ ਹੈ **ਵਾ:** ਵਿਵੇਕ, ਵੈਰਾਗ ਰੂਪੀ ਸ੍ਰੇਸ਼ਟ (ਬਿ + ਚਖਣਿ) ਬਿ = ਦੋ ਚਖਣਿ = ਚਖਸ਼ੂ ਭਾਵ ਨੇਤ੍ਰਾਂ ਵਾਲੀ ਹੈ ਅਤੇ ਸਾ = ਉਹੀ ਸ਼ਾਸਤ੍ਰ ਗਿਆਨ, ਪਰਮਾਰਥ ਵਿਚ ਸਿਆਣੀ = ਸਿਆਣਪ ਵਾਲੀ ਕਹੀਐ = ਕਹੀਦੀ ਹੈ ॥੪॥੨॥੪॥

## ਤਿਲੰਗ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਏਮਨਾਬਾਦ ਵਿਚ ਗਏ ਸਨ, ਉਥੇ ਸ਼ਹਿਰ ਤੋਂ ਬਾਹਰ ਬੈਠ ਗਏ ਸਨ, ਸਤਿਗੁਰਾਂ ਦੇ ਨਾਲ ਹੋਰ ਗੋਵਿੰਦ ਲੋਕ ਭੀ ਸਨ। ਵੀਚਾਰ ਚਰਚਾ ਚੱਲਦੀ ਰਹੀ, ਜਦੋਂ ਕਾਫ਼ੀ ਸਮੇਂ ਬਾਅਦ ਗੋਵਿੰਦ ਲੋਕਾਂ ਨੂੰ ਭੁੱਖਿਆਂ ਦੇਖਿਆ ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਸੰਤ ਜਨੋਂ! ਤੁਹਾਡਾ ਫ਼ਕੀਰਾਂ ਵਾਲਾ ਲਿਬਾਸ ਹੈ, ਜੇਕਰ ਇਥੇ ਬੈਠਿਆਂ ਨੂੰ ਕੋਈ ਰੋਟੀ ਨਹੀਂ ਦਿੰਦਾ ਤਾਂ ਨਗਰ ਵਿੱਚੋਂ ਮੰਗ ਕੇ ਖਾ ਲਵੋ, ਜੈਸਾ ਕਿ :

**ਹੁਤੇ ਫ਼ਕੀਰ ਸੰਗ ਤਿਹ ਥਾਏਂ। ਭਏ ਛੁਧਾਤੁਰ ਮੁਖ ਕੁਮਲਾਏ ॥**
**ਸਗਰੋ ਦਿਵਸ ਬਿਤੀਤਾ ਜਬ ਹੀ। ਭਈ ਨਿਸਾ ਬੋਲੇ ਪ੍ਰਭੁ ਤਬ ਹੀ ॥੯॥**
**ਹੇ ਸੰਤਹੁ ! ਦ੍ਵੈ ਉਠਿ ਕਰਿ ਜਾਵਹੁ। ਪੁਰਿ ਤੇ ਜਾਚ ਅਸਨ ਕੋ ਖਾਵਹੁ ॥**
**ਜੇ ਬੈਠਯੋ ਦੇਵੈ ਕੋ ਨਾਂਹੀ। ਘਰ ਮਹਿਂ ਜਾਇ ਜਾਚ ਕਿ ਨ ਖਾਹੀ ॥੧੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤ:, ਅਧਿ: ੨੭)*

ਭਾਈ ਮਰਦਾਨਾ ਜੀ ਨੇ ਵੀ ਬੇਨਤੀ ਕੀਤੀ ਕਿ ਮਹਾਰਾਜ! ਮੈਂ ਵੀ ਰੋਟੀ ਖਾ ਆਵਾਂ ਤਾਂ ਸਤਿਗੁਰਾਂ

ਨੇ ਆਗਿਆ ਦਿੱਤੀ ਅਤੇ ਕਿਹਾ ਕਿ ਆਉਂਦੇ ਹੋਏ ਭਾਈ ਲਾਲੋ ਨੂੰ ਵੀ ਨਾਲ ਲੈ ਆਉਣਾ। ਇਉਂ ਭਾਈ ਮਰਦਾਨਾ ਅਤੇ ਦੋਵੇਂ ਫ਼ਕੀਰ ਇਕ ਪਠਾਣ ਦੇ ਘਰ ਰੋਟੀ ਮੰਗਣ ਲਈ ਤੁਰ ਪਏ, ਅੱਗੇ ਉਨ੍ਹਾਂ ਪਠਾਣਾਂ ਦੇ ਘਰ ਵਿਆਹ ਰੱਖਿਆ ਹੋਇਆ ਸੀ। ਜਦੋਂ ਭਾਈ ਮਰਦਾਨਾ ਜੀ ਨੇ ਆਵਾਜ਼ ਦੇ ਕੇ ਭਿੱਖਿਆ ਮੰਗੀ ਤਾਂ ਅੰਦਰੋਂ ਇਕ ਸ਼ਰਾਬੀ ਪਠਾਣ ਬਾਹਰ ਆਇਆ, ਜਿਸ ਨੇ ਭਾਈ ਮਰਦਾਨੇ ਨੂੰ ਗਾਲ੍ਹਾਂ ਕੱਢੀਆਂ ਤੇ ਧੱਕਾ ਦੇ ਕੇ ਬਾਹਰ ਸੁੱਟ ਦਿੱਤਾ, ਜਿਸ ਕਰਕੇ ਭਾਈ ਮਰਦਾਨੇ ਦੇ ਚੋਟ ਲੱਗ ਗਈ, ਦੂਸਰੇ ਫ਼ਕੀਰਾਂ ਨੂੰ ਵੀ ਧੱਕੇ ਮਾਰੇ ਤੇ ਦੁਰਬਚਨ ਬੋਲੇ। ਉਹ ਫ਼ਕੀਰ ਡਰ ਗਏ ਤੇ ਭਾਈ ਮਰਦਾਨਾ ਜੀ ਦੇ ਨਾਲ ਭਾਈ ਲਾਲੋ ਜੀ ਦੇ ਘਰ ਆ ਗਏ। ਭਾਈ ਲਾਲੋ ਜੀ ਨੇ ਭੁੱਜੇ ਹੋਏ ਦਾਣੇ ਛਕਣ ਵਾਸਤੇ ਦਿੱਤੇ। ਉਨ੍ਹਾਂ ਨੇ ਦਾਣੇ ਛਕ ਕੇ ਭਾਈ ਲਾਲੋ ਜੀ ਨੂੰ ਗੁਰੂ ਸਾਹਿਬ ਦਾ ਸੁਨੇਹਾ ਦਿੱਤਾ ਕਿ ਗੁਰੂ ਜੀ ਨੇ ਤੁਹਾਨੂੰ ਬੁਲਾਇਆ ਹੈ, ਇਹ ਸੁਣ ਕੇ ਭਾਈ ਲਾਲੋ ਜੀ ਉਨ੍ਹਾਂ ਦੇ ਨਾਲ ਹੀ ਸਤਿਗੁਰਾਂ ਦੇ ਕੋਲ ਆ ਗਿਆ। ਉਨ੍ਹਾਂ ਫ਼ਕੀਰਾਂ ਨੇ ਨਗਰ ਵਿਚਲੀ ਸਾਰੀ ਘਟਨਾ ਦੱਸੀ ਅਤੇ ਭਾਈ ਮਰਦਾਨੇ ਦੇ ਲੱਗੀ ਹੋਈ ਚੋਟ ਵਿਖਾਈ, ਸਤਿਗੁਰਾਂ ਨੇ ਉਨ੍ਹਾਂ ਫ਼ਕੀਰਾਂ ਦੀ ਨਿਰਾਦਰੀ ਬਾਰੇ ਸੁਣ ਕੇ ਬਚਨ ਕੀਤੇ, ਜੈਸਾ ਕਿ :

**ਸੁਨਤਿ ਅਵੱਗਯਾ ਸੰਤਨ ਕੇਰੀ॥ ਰਿਸ ਉਪਜੀ ਮਨ ਮਾਂਹਿ ਘਨੇਰੀ॥**
**ਤਿਹ ਛਿਨ ਲਾਲੋ ਸਨਮੁਖ ਬੈਸਾ॥ ਤਿਹ ਸੋਂ ਕਹਯੋ ਸ਼ਬਦ ਮੁਖ ਐਸਾ॥੨੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤ: ਅਧਿ: ੨੭)*

ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ, ਪਠਾਣਾਂ ਦੇ ਪਿਛਲੇ ਜਨਮਾਂ ਦੇ ਪਾਪ ਕਰਮਾਂ ਦਾ ਫਲ ਦੇਣ ਵਾਸਤੇ ਇਹ ਭਵਿੱਖਤ ਬਚਨ ਉਚਾਰਨ ਕੀਤੇ।

## ਜੈਸੀ ਮੈ ਆਵੈ ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ ਵੇ ਲਾਲੋ ॥

ਅਸੀਂ ਕਿਸੇ ਨੂੰ ਸਰਾਪ ਨਹੀਂ ਦੇਣ ਲੱਗੇ, ਸਗੋਂ ਵੇ = ਹੇ ਭਾਈ ਲਾਲੋ ਜੀ ! ਜੈਸੀ = ਜਿਹੋ ਜਿਹੀ ਮੈ = ਮੈਨੂੰ ਖਸਮ = ਮਾਲਕ ਅਕਾਲ ਪੁਰਖ ਕੀ = ਦੀ ਹੁਕਮ ਰੂਪੀ ਬਾਣੀ ਆਵੈ = ਆ ਰਹੀ ਹੈ ਕਿ ਸੰਸਾਰ ਵਿਚ ਇਉਂ ਵਰਤਾਰਾ ਵਰਤਣਾ ਹੈ, ਤੈਸੜਾ = ਉਹੋ ਜਿਹਾ ਹੀ ਤੁਹਾਨੂੰ ਗਿਆਨ ਦਾ ਨਿਰਣਾ ਕਰੀ = ਕਰਕੇ ਦੱਸਦੇ ਹਾਂ।

ਅੱਗੇ ਬਰਾਤ ਦਾ ਅਲੰਕਾਰ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ :

## ਪਾਪ ਕੀ ਜੰਞ ਲੈ ਕਾਬਲਹੁ ਧਾਇਆ; ਜੋਰੀ ਮੰਗੈ ਦਾਨੁ ਵੇ ਲਾਲੋ ॥

ਵੇ = ਹੇ ਭਾਈ ਲਾਲੋ ਜੀ ! ਹਿੰਦੁਸਤਾਨੀ ਪਠਾਣਾਂ ਦੇ ਕੀਤੇ ਪਾਪਾਂ ਕੀ = ਦੀ ਹੀ ਜੰਞ = ਜਨੇਤ ਨੂੰ ਲੈ ਕਰ ਕੇ ਬਾਬਰ ਰੂਪੀ ਲਾੜਾ ਕਾਬਲਹੁ = ਕਾਬਲ ਤੋਂ ਧਾਇਆ = ਚੜ੍ਹਿਆ ਆਉਂਦਾ ਹੈ। ਅਰਥਾਤ ਜੋ ਪਠਾਣਾਂ ਨੇ ਕਿਸੇ ਦੀਆਂ ਧੀਆਂ ਭੈਣਾਂ ਨਾਲ ਬਦ-ਸਲੂਕ ਆਦਿ ਕੁਕਰਮ ਤੇ ਪਾਪ ਕੀਤੇ ਸਨ, ਉਨ੍ਹਾਂ ਪਾਪਾਂ ਨੇ ਇਨ੍ਹਾਂ ਨੂੰ ਫਲ ਦੇਣ ਲਈ ਬਾਬਰ ਦੀ ਫ਼ੌਜ ਦਾ ਰੂਪ ਧਾਰ ਲਿਆ ਹੈ, ਜੋ ਹੁਣ ਬਾਬਰ ਰੂਪੀ ਲਾੜੇ ਦੇ ਨਾਲ ਜੰਞ ਬਣ ਕੇ ਆ ਰਹੀ ਹੈ, ਜੋ ਬਾਬਰ ਜੋਰੀ = ਜਬਰਨ ਹੀ ਕੰਨਿਆ ਦਾਨ ਮੰਗੈ = ਮੰਗੇਗਾ ਭਾਵ ਜ਼ਬਰਦਸਤੀ ਇਸਤ੍ਰੀਆਂ ਨੂੰ ਖੋਹੇਗਾ **ਵਾ:** ਜੋਰੀ = ਜ਼ੋਰ ਦੇ ਨਾਲ, ਜ਼ਬਰਦਸਤੀ ਦਾਨੁ = ਡੰਨ ਮੰਗੇਗਾ।

## ਸਰਮੁ ਧਰਮੁ ਦੁਇ ਛਪਿ ਖਲੋਏ; ਕੂੜੁ ਫਿਰੈ ਪਰਧਾਨੁ ਵੇ ਲਾਲੋ ॥

ਵੇ = ਹੇ ਭਾਈ ਲਾਲੋ ਜੀ ! ਇਸ ਜੰਗ ਵਿਚ ਸਰਮੁ = ਲੱਜਾ ਤੇ ਧਰਮੁ ਦੁਇ = ਦੋਵੇਂ ਹੀ ਛਪਿ = ਲੁਕ ਕੇ ਖਲੋਏ = ਖਲੋਤੇ ਹੋਣਗੇ ਤੇ ਹਰ ਪਾਸੇ ਕੂੜੁ = ਝੂਠ ਹੀ ਪਰਧਾਨੁ = ਮੁਖੀ ਹੋਇਆ ਫਿਰੈ = ਫਿਰੇਗਾ ਭਾਵ ਆਪੋ-ਆਪਣੀ ਜਾਨ ਬਚਾਉਣ ਵਾਸਤੇ ਹਰ ਕੋਈ ਝੂਠ ਹੀ ਬੋਲੇਗਾ।

## ਕਾਜੀਆ ਬਾਮਣਾ ਕੀ ਗਲ ਥਕੀ; ਅਗਦੁ ਪੜੈ ਸੈਤਾਨੁ ਵੇ ਲਾਲੋ ॥

(‘ਗੱਲ’ ਅੱਧਕ ਸਹਿਤ ਤੇ ‘ਪੜ੍ਹੈ’ ਭਾਰਾ ਬੋਲੋ)

ਵੇ = ਹੇ ਭਾਈ ਲਾਲੋ ਜੀ ! ਮੁਸਲਮਾਨਾਂ ਦੇ ਕਾਜ਼ੀਆਂ ਤੇ ਹਿੰਦੂਆਂ ਦੇ ਬ੍ਰਾਹਮਣਾਂ ਕੀ = ਦੀ ਗੱਲ ਵੀ ਥਕੀ = ਰਹਿ, ਮੁੱਕ ਜਾਵੇਗੀ, ਤੇ ਇਨ੍ਹਾਂ ਦੀ ਥਾਂ ਅਗਦੁ = ਵਿਆਹ ਤਾਂ ਸ਼ੈਤਾਨ[1] ਭਾਵ ਕਾਮਦੇਵ ਹੀ ਪੜੈ = ਪੜ੍ਹੇਗਾ। ਅਰਥਾਤ ਇਸ ਜੰਗ ਵਿਚ ਕਿਸੇ ਨੇ ਕਾਜ਼ੀਆਂ ਨੂੰ ਨਹੀਂ ਕਹਿਣਾ ਕਿ ਆਓ ਜੀ, ਨਿਕਾਹ ਪੜ੍ਹੋ, ਤੇ ਕਿਸੇ ਨੇ ਬ੍ਰਾਹਮਣਾਂ ਨੂੰ ਨਹੀਂ ਕਹਿਣਾ ਕਿ ਆਓ ਜੀ, ਫੇਰੇ ਦਿਓ। ਭਾਵ ਕਿ ਇਸ ਲੁੱਟ ਵਿਚ ਜ਼ਬਰਦਸਤੀ ਹੀ ਇਸਤ੍ਰੀਆਂ ਦੇ ਜਤ-ਸਤ ਦੇ ਧਰਮ ਨੂੰ ਨਸ਼ਟ ਕੀਤਾ ਜਾਵੇਗਾ, ਕਾਮਾਤੁਰ ਹੋਏ ਪੁਰਸ਼ ਜਿਸ ਨੂੰ ਚਾਹੁਣ, ਉਸੇ ਨਾਲ ਗ੍ਰਿਹਸਥ ਕਰਨਗੇ।

## ਮੁਸਲਮਾਨੀਆ ਪੜਹਿ ਕਤੇਬਾ; ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥

ਵੇ = ਹੇ ਭਾਈ ਲਾਲੋ ਜੀ ! ਜਿਹੜੀਆਂ ਮੁਸਲਮਾਨੀਆ = ਮੁਸਲਮਾਨਾਂ ਦੀਆਂ ਘਰਵਾਲੀਆਂ, ਕਤੇਬਾ = ਕਤੇਬ ਆਦਿ ਪੁਸਤਕਾਂ ਨੂੰ ਪੜਹਿ = ਪੜ੍ਹਦੀਆਂ ਹਨ, ਇਹ ਕਸਟ = ਦੁੱਖ ਦੇ ਸਮੇਂ ਮਹਿ = ਵਿਚ ਖੁਦਾਇ = ਖ਼ੁਦਾ ਦਾ ਨਾਮ ਉਚਾਰਨ ਕਰਹਿ = ਕਰਨਗੀਆਂ **ਵਾ:** ਬੇਨਤੀਆਂ ਕਰਨਗੀਆਂ ਕਿ ਖ਼ੁਦਾ ਦੇ ਵਾਸਤੇ ਸਾਨੂੰ ਛੱਡ ਦੇਵੋ।

## ਜਾਤਿ ਸਨਾਤੀ ਹੋਰਿ ਹਿਦਵਾਣੀਆ; ਏਹਿ ਭੀ ਲੇਖੈ ਲਾਇ ਵੇ ਲਾਲੋ ॥

ਵੇ = ਹੇ ਭਾਈ ਲਾਲੋ ਜੀ ! ਉੱਚੀ, ਸਨਾਤੀ = ਨੀਵੀਂ ਜਾਤਿ = ਜਾਤਾਂ ਦੀਆਂ ਅਤੇ ਹੋਰ ਵੀ ਸਭ ਜੋ ਹਿਦਵਾਣੀਆ = ਹਿੰਦੂਆਂ ਦੀਆਂ ਇਸਤ੍ਰੀਆਂ ਹਨ, ਏਹਿ = ਇਹ ਭੀ ਜੰਗ ਦੇ ਲੇਖੇ ਵਿਚ ਲਾਇ = ਲਾਈਆਂ ਜਾਣਗੀਆਂ, ਭਾਵ ਜੰਗ ਵਿਚ ਸਾਰੀਆਂ ਦੀ ਬੇ-ਪਤੀ ਹੋਵੇਗੀ।

[ਅੰਗ ੭੨੩]

## ਖੂਨ ਕੇ ਸੋਹਿਲੇ ਗਾਵੀਅਹਿ ਨਾਨਕ; ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥

ਸਤਿਗੁਰੂ ਸਾਹਿਬ ਜੀ ਉਚਾਰਨ ਕਰ ਰਹੇ ਹਨ ਕਿ ਵੇ = ਹੇ ਭਾਈ ਲਾਲੋ ਜੀ ! ਫੇਰ ਜਿਵੇਂ ਵਿਆਹ ਵੇਲੇ ਖ਼ੁਸ਼ੀ ਦੇ ਸੋਹਿਲੇ ਪੜ੍ਹੇ ਜਾਂਦੇ ਹਨ ਅਤੇ ਕੇਸਰ ਆਦਿ ਛਿੜਕਿਆ ਜਾਂਦਾ ਹੈ, ਇਉਂ ਇਸ ਜੰਗ ਵਿਚ ਖੂਨ ਕੇ = ਦੇ ਸੋਹਿਲੇ = ਗੀਤ ਗਾਵੀਅਹਿ = ਗਾਏ ਜਾਣਗੇ ਭਾਵ ਹਰ ਘਰ ਮਾਰ ਲਉ, ਫੜ ਲਉ, ਲੁੱਟ ਲਉ, ਫਲਾਣਾ ਮਰ ਗਿਆ, ਇਉਂ ਜੋ ਮਾਰੋ-ਮਾਰ ਦੀ ਆਵਾਜ਼ ਨਿਕਲਣੀ ਹੈ, ਇਹ ਸੋਹਿਲੇ ਗਾਏ ਜਾਣਗੇ ਅਤੇ ਰਤੁ = ਲਹੂ ਕਾ = ਦਾ ਹੀ ਕੁੰਗੂ = ਕੇਸਰ ਪਾਇ = ਪਾਇਆ, ਛਿੜਕਿਆ ਜਾਵੇਗਾ ਭਾਵ ਲਹੂ ਨਾਲ ਕੱਪੜੇ ਭਰ ਜਾਣਗੇ ॥੧॥

ਇਹ ਸੁਣ ਕੇ ਭਾਈ ਲਾਲੋ ਜੀ ਨੇ ਕੁਝ ਸਹਿਮ ਕੇ ਬੇਨਤੀ ਕੀਤੀ ਕਿ ਮਹਾਰਾਜ ! ਤੁਸੀਂ ਇਤਨੇ ਸਖ਼ਤ ਸ਼ਬਦ ਕਿਉਂ ਕਹਿ ਰਹੇ ਹੋ ?

---

੧. **ਸ਼ੈਤਾਨ** : ਪਾਰਸੀ, ਯਹੂਦੀ, ਈਸਾਈ ਤੇ ਮੁਸਲਮਾਨਾਂ ਦੇ ਮਤ ਵਿਚ ਜੀਵਾਂ ਨੂੰ ਬੁਰੇ ਕੰਮ ਵੱਲ ਪ੍ਰੇਰਨ ਵਾਲੇ ਫ਼ਰਿਸ਼ਤੇ ਦਾ ਨਾਮ ਸ਼ੈਤਾਨ ਹੈ, ਜਿਸਨੇ ਖ਼ੁਦਾ ਦੇ ਬਣਾਏ ਆਦਮੀ ਨੂੰ ਗੁਨਾਹਗਾਰ ਬਣਾਇਆ ਹੈ, ਸੂਫ਼ੀ ਲੋਕ ਚੰਚਲ ਸੁਭਾਵ ਵਾਲੇ ਮਨ ਨੂੰ ਵੀ ਸ਼ੈਤਾਨ ਕਹਿੰਦੇ ਹਨ, ਪੰਜਾਬੀ ਦੀ ਬੋਲ-ਚਾਲ ਵਿਚ ਬੁਰੇ ਆਦਮੀ, ਇੱਲਤਾਂ ਕਰਨ ਵਾਲੇ ਨੂੰ ਵੀ ਸ਼ੈਤਾਨ ਕਹਿੰਦੇ ਹਨ।

## ਸਾਹਿਬ ਕੇ ਗੁਣ ਨਾਨਕੁ ਗਾਵੈ; ਮਾਸ ਪੁਰੀ ਵਿਚਿ ਆਖੁ ਮਸੋਲਾ॥

ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ ਲਾਲੋ ਜੀ! ਇਹ ਸਖ਼ਤ ਸ਼ਬਦ ਨਹੀਂ ਹਨ, ਮੈਂ ਜਨ ਤਾਂ ਸਾਹਿਬ = ਮਾਲਕ ਵਾਹਿਗੁਰੂ ਕੇ = ਦੇ ਗੁਣਾਂ ਨੂੰ ਗਾਵੈ = ਗਾਉਂਦਾ ਹਾਂ **ਵਾ:** ਗਾ ਰਿਹਾ ਹਾਂ, ਇਹ ਏਮਨਾਬਾਦ ਦੀ ਪੁਰੀ ਵਿਚ ਮਾਸ ਹੀ ਮਾਸ ਹੋ ਜਾਵੇਗਾ, ਅਸਾਂ ਨੇ ਇਹ ਮਸੋਲਾ = ਵੀਚਾਰ ਯੋਗਜ ਗੱਲ ਨੂੰ ਆਖੁ = ਆਖਿਆ ਹੈ **ਵਾ:** ਮਾਸ ਦੀ ਪੁਰੀ ਦੇਹੀ ਵਿਚ ਇਸਥਿਤ ਹੋ ਕੇ ਅਸਾਂ ਨੇ ਇਹ ਮਸਲਾ ਆਖਿਆ ਹੈ ਕਿ ਇਹ ਸੈਦਪੁਰੀ, ਏਮਨਾਬਾਦ ਕੁਝ ਸਮੇਂ ਨੂੰ ਮਾਸ ਦੀ ਪੁਰੀ ਬਣ ਜਾਵੇਗੀ, ਅਰਥਾਤ ਥੋੜੇ ਚਿਰ ਨੂੰ ਇਸ ਪੁਰੀ ਵਿਚ ਮਾਸ ਹੀ ਮਾਸ ਨਜ਼ਰੀਂ ਆਵੇਗਾ ਭਾਵ ਲੋਥਾਂ ਹੀ ਲੋਥਾਂ ਦੇ ਢੇਰ ਲੱਗ ਜਾਣਗੇ। (ਜਿਵੇਂ ਕੁਝ ਕੁ ਪਿੱਛੇ ਹਾਲ ਦੱਸ ਆਏ ਹਨ ਕਿ ਖ਼ੂਨ ਵਹੇਗਾ ਤੇ ਕੁਝ ਕੁ ਅੱਗੇ ਦੱਸਣਗੇ ਕਿ ਕਾਂਇਆਂ ਰੂਪੀ ਕੱਪੜਾ ਟੁੱਕੜੇ-ਟੁੱਕੜੇ ਹੋਵੇਗਾ)।

## ਜਿਨਿ ਉਪਾਈ ਰੰਗਿ ਰਵਾਈ; ਬੈਠਾ ਵੇਖੈ ਵਖਿ ਇਕੇਲਾ॥

ਜਿਨਿ = ਜਿਸ ਵਾਹਿਗੁਰੂ ਨੇ ਇਹ ਸਾਰੀ ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਉਸਨੇ ਰੰਗਿ = ਰੰਗਾਂ-ਰੰਗਾਂ ਵਿਚ ਰਵਾਈ = ਰਚਾਈ ਹੈ **ਵਾ:** ਰੰਗਿ = ਅਨੰਦਾਂ ਵਿਚ ਰਵਾਈ = ਲਾਈ ਹੈ ਤੇ ਫੇਰ ਆਪ ਵੱਖ ਭਾਵ ਅਸੰਗ ਹੋ ਕੇ ਆਪਣੀ ਰਚਨਾ ਨੂੰ ਇਕੇਲਾ = ਇਕੱਲਾ ਹੀ ਬੈਠਾ = ਬੈਠ ਕੇ ਵੇਖੈ = ਵੇਖਦਾ ਹੈ।

## ਸਚਾ ਸੋ ਸਾਹਿਬੁ ਸਚੁ ਤਪਾਵਸੁ; ਸਚੜਾ ਨਿਆਉ ਕਰੇਗੁ ਮਸੋਲਾ॥

ਸੋ = ਉਹ ਸਾਹਿਬੁ = ਮਾਲਕ ਵਾਹਿਗੁਰੂ ਆਪ ਸਚਾ = ਸਤਯ ਸਰੂਪ ਹੈ, ਤੇ ਉਸਦਾ ਤਪਾਵਸੁ = ਇਨਸਾਫ਼ ਵੀ ਸਚੁ = ਸੱਚਾ ਹੈ, ਤੇ ਅੱਗੇ ਨੂੰ ਵੀ ਉਹ ਸਚੜਾ = ਸੱਚਾ ਹੀ ਨਿਆਉ = ਨਿਆਂ (ਇਨਸਾਫ਼) ਕਰੇਗੁ = ਕਰੇਗਾ, ਇਹ ਅਸਾਂ ਨੇ ਮਸੋਲਾ = ਧਰਮ ਦੀ ਗੱਲ ਕਹੀ ਹੈ **ਵਾ:** ਪਰਮੇਸ਼ਰ ਸੱਚੇ ਨਿਆਉ ਦਾ ਵਾਕ ਕਰੇਗਾ ਭਾਵ ਹਿੰਦੁਸਤਾਨ ਦੀ ਬਰਬਾਦੀ ਭਾਣੇ ਵਿਚ ਹੋਣੀ ਹੈ, ਪਠਾਣਾਂ ਤੇ ਪਾਪੀਆਂ ਨੂੰ ਉਨ੍ਹਾਂ ਦੇ ਕੀਤੇ ਮੰਦ ਕਰਮਾਂ ਦਾ ਫਲ ਮਿਲੇਗਾ।

## ਕਾਇਆ ਕਪੜੁ ਟੁਕੁ ਟੁਕੁ ਹੋਸੀ; ਹਿਦੁਸਤਾਨੁ ਸਮਾਲਸੀ ਬੋਲਾ॥

('ਬੋੱਲਾ' ਅੱਧਕ ਸਹਿਤ ਬੋਲੋ)

ਕਾਇਆ = ਦੇਹਾਂ ਰੂਪੀ ਕਪੜੁ = ਬਸਤ੍ਰ ਟੁਕੁ ਟੁਕੁ = ਟੁੱਕੜੇ-ਟੁੱਕੜੇ ਹੋਸੀ = ਹੋ ਜਾਣਗੇ ਤੇ ਫੇਰ ਹਿਦੁਸਤਾਨੁ = ਹਿੰਦੋ ਸਤਾਨ ਦੇ ਲੋਕ ਸਾਡੇ ਬੋਲਾ = ਬਚਨਾਂ ਨੂੰ ਸਮਾਲਸੀ = ਯਾਦ ਕਰਨਗੇ ਕਿ ਗੁਰੂ ਜੀ ਨੇ ਐਸੇ ਭਵਿੱਖਤ ਹੀ ਬਚਨ ਕਹਿ ਦਿੱਤੇ ਸਨ।

***ਪ੍ਰਸ਼ਨ :*** *ਭਾਈ ਲਾਲੋ ਜੀ ਨੇ ਕਿਹਾ ਕਿ ਮਹਾਰਾਜ ਜੀ! ਇਹ ਮੁਗ਼ਲ ਕਦੋਂ ਆਉਣਗੇ ਤੇ ਕਦੋਂ ਜਾਣਗੇ?*
***ਗੁਰ ਉੱਤਰ :***

## ਆਵਨਿ ਅਠਤਰੈ ਜਾਨਿ ਸਤਾਨਵੈ; ਹੋਰੁ ਭੀ ਉਠਸੀ, ਮਰਦ ਕਾ ਚੇਲਾ॥

ਹੇ ਭਾਈ ਲਾਲੋ ਜੀ! ਇਹ ਮੁਗ਼ਲ ਹੁਣ ਸੰਮਤ ਪੰਦਰਾਂ ਸੌ ਅਠਤਰੈ = ਅਠੱਤਰ (੧੫੭੮) ਵਿਚ ਆਵਨਿ = ਆਉਣਗੇ ਤੇ ਪੰਦਰਾਂ ਸੌ ਸਤਾਨਵੇਂ ਵਿਚ ਜਾਨਿ = ਜਾਣਗੇ ਤੇ ਫਿਰ ਇਨ੍ਹਾਂ ਪਠਾਣਾਂ ਵਿਚੋਂ ਭੀ = ਵੀ ਇਕ ਹੋਰ ਮਰਦ ਕਾ = ਦਾ ਚੇਲਾ ਭਾਵ ਸ਼ੇਰ ਸ਼ਾਹ ਸੂਰੀ ਉਠਸੀ = ਉੱਠੇਗਾ।

ਭਾਵ ਮੁਗ਼ਲ ਬਾਦਸ਼ਾਹ ਬਾਬਰ ਨੇ ੧੫੬੨ ਬਿ: ਸੰਮਤ (੧੫੦੪ ਈ:) ਵਿਚ ਕਾਬੁਲ ਉਪਰ ਕਬਜਾ ਕਰ ਕੇ ਭਾਰਤ ਉਪਰ ਕਈ ਹਮਲੇ ਕੀਤੇ, ਸੰਮਤ ੧੫੭੮ ਵਿਚ ਏਮਨਾਬਾਦ (ਸੈਦਪੁਰ) ਫ਼ਤਹਿ ਕੀਤਾ ਤੇ

ਉਥੋਂ ਦੇ ਹੰਕਾਰੀ ਪਠਾਣਾਂ ਨੂੰ ਕਤਲ ਕਰ ਦਿੱਤਾ, ਇਹ ਬਾਬਰ ਦਾ ਹਿੰਦੁਸਤਾਨ ਉਪਰ ਤੀਸਰਾ ਹਮਲਾ ਸੀ, ਫੇਰ ਦੌਲਤ ਖ਼ਾਂ ਲੋਧੀ ਦੀ ਪ੍ਰੇਰਣਾ ਨਾਲ ਸੰਮਤ ੧੫੮੪ ਵਿਚ ਦਿੱਲੀ ਉਪਰ ਚੜ੍ਹਾਈ ਕੀਤੀ, ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੂੰ ਸੰਮਤ ੧੫੮੪ (੨੦ ਅਪ੍ਰੈਲ ੧੫੨੬ ਈ:) ਨੂੰ ਮਾਰ ਕੇ ਦਿੱਲੀ ਦਾ ਤਖ਼ਤ ਪ੍ਰਾਪਤ ਕੀਤਾ ਅਤੇ ਮੁਗ਼ਲ ਰਾਜ ਹਿੰਦੁਸਤਾਨ ਵਿਚ ਸਥਾਪਿਤ ਕੀਤਾ। ਫੇਰ ਸੰਮਤ ੧੫੮੮ (੨੬ ਦਸੰਬਰ ੧੫੩੦ ਈ:) ਨੂੰ ਇਸਦੀ ਮੌਤ ਮਗਰੋਂ ਇਸਦਾ ਵੱਡਾ ਬੇਟਾ ਹੁਮਾਯੂੰ ਸਿੰਘਾਸਨ ਉਪਰ ਬੈਠਾ ਜੋ ਵਿਦਵਾਨ ਤਾਂ ਬਹੁਤ ਸੀ, ਪਰ ਸਿਪਾਹੀ ਦੇ ਗੁਣਾਂ ਤੋਂ ਖ਼ਾਲੀ ਸੀ ਤੇ ਵੱਡਾ ਅਫ਼ੀਮੀ ਸੀ। ਇਸ ਨੂੰ ਸਹਸਰਾਮ ਦੇ ਜਾਗੀਰਦਾਰ ਹਸਨ ਖ਼ਾਂ ਪਠਾਣ ਦੇ ਪੁੱਤ ਸ਼ੇਰਸ਼ਾਹ ਸੂਰੀ[1] ਨੇ ੧੫੯੭ ਬਿ: ਸੰਮਤ (੧੫੪੦ ਈ:) ਨੂੰ ਕਨੌਜ ਦੇ ਜੰਗ ਵਿਚ ਸ਼ਿਕਸਤ ਦੇ ਕੇ ਹਿੰਦ ਤੋਂ ਕੱਢ ਦਿੱਤਾ ਸੀ ਤੇ ਫੇਰ ਆਪ ਤਖ਼ਤ 'ਤੇ ਬੈਠ ਕੇ ਸ਼ਹਿਨਸ਼ਾਹ ਪਦਵੀ ਧਾਰਨ ਕੀਤੀ। ਇਸਦੀ ਦਾਨਾਈ ਤੇ ਨਿਆਇ ਦੀ ਉਪਮਾ ਅੱਜ ਤਕ ਹੁੰਦੀ ਹੈ।

### ਦੂਜਾ ਅਰਥ

ਇਹ ਮੁਗ਼ਲ ੧੫੭੮ ਬਿ: ਸੰਮਤ ਵਿਚ ਆਵਨਿ = ਆਉਣਗੇ ਤੇ ੧੭੯੭ ਬਿ: ਸੰਮਤ ਵਿਚ ਜਾਣਗੇ ਤੇ ਹੋਰ ਵੀ ਮਰਦ ਦਾ ਚੇਲਾ ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚੇਲਾ ਖ਼ਾਲਸਾ ਪੰਥ ਉੱਠੇਗਾ ਭਾਵ ਸਰਦਾਰ ਬਘੇਲ ਸਿੰਘ ਹੋਰਾਂ ਨੇ ਦਿੱਲੀ ਜਿੱਤਣਾ ਕੀਤੀ ਹੈ।

**ਵਾ:** ਮਰਦ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹਨ ਤੇ ਉਨ੍ਹਾਂ ਦੇ ਚੇਲੇ ਭਾਵ ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੰਥ ਖ਼ਾਲਸਾ ਉੱਠੇਗਾ।

## ਸਚ ਕੀ ਬਾਣੀ ਨਾਨਕੁ ਆਖੈ; ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਅਸਾਂ ਨੇ ਸਚ = ਸੱਚੇ ਪਰਮੇਸ਼ਰ ਕੀ = ਦੀ ਬਾਣੀ ਭਾਵ ਹੁਕਮ ਨੂੰ ਆਖੈ = ਆਖਿਆ ਹੈ, ਕਿਉਂਕਿ ਇਹ ਮਨੁੱਖਾ ਜਨਮ ਦਾ ਬੇਲਾ = ਸਮਾਂ ਵੀ ਸਚ = ਸੱਚੇ ਪ੍ਰਭੂ ਕੀ = ਦੀ ਗੱਲ ਕਰਨ ਦਾ ਹੈ ਤੇ ਅਸੀਂ ਹਮੇਸ਼ਾਂ ਸਚੁ = ਸੱਚੇ ਪ੍ਰਭੂ ਦਾ ਹੁਕਮ ਹੀ ਸੁਣਾਇਸੀ = ਸੁਣਾਉਂਦੇ ਰਹਾਂਗੇ **ਵਾ:** ਸੱਚੇ ਦੀ ਸਿਫ਼ਤਿ-ਸਾਲਾਹ ਦਾ ਅੰਮ੍ਰਿਤ ਵੇਲਾ ਹੈ, ਤੇ ਅਸਾਂ ਨੇ ਇਹ ਸਚੁ = ਨਿਸਚੇ ਕਰਕੇ ਸੱਚ ਹੀ ਸੁਣਾਇਆ ਹੈ ॥੨॥੩॥੫॥

## ਤਿਲੰਗ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਦਿਨ ਕੁਝ ਸਿੱਖਾਂ ਨੇ ਇਹ ਉਪਰੋਕਤ "ਜੈਸੀ ਮੈ ਆਵੈ ਖਸਮ ਕੀ ਬਾਣੀ..." ਵਾਲਾ ਸ਼ਬਦ ਪੜ੍ਹ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਜੋ ਪਹਿਲੇ ਸਤਿਗੁਰਾਂ ਨੇ ਇਹ ਬਚਨ ਕਹੇ ਹਨ ਕਿ ਮੁਗ਼ਲ ਅਠੱਤਰ ਵਿਚ ਹਿੰਦੁਸਤਾਨ ਆਉਣਗੇ ਤੇ ਫੇਰ ੧੫੯੭ ਜਾਂ ੧੭੯੭ ਨੂੰ ਚਲੇ ਜਾਣਗੇ ਭਾਵ ਉਨ੍ਹਾਂ ਦਾ ਰਾਜ ਨਸ਼ਟ ਹੋ ਜਾਵੇਗਾ। ਹੇ ਸਤਿਗੁਰੂ ਜੀ ਕੀ ਇਹ ਸ਼ਰਾਪ ਨਹੀਂ ਹੈ ? ਤਾਂ ਸੁਣ ਕੇ ਸਤਿਗੁਰਾਂ ਨੇ ਤਿਲੰਗ ਰਾਗ ਦੇ ਦੂਸਰੇ ਘਰੁ = ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. ਸ਼ੇਰਸ਼ਾਹ ਸੂਰਜਵੰਸ਼ ਦਾ ਪਠਾਣ ਸੀ, ਇਸਦਾ ਪਹਿਲਾ ਨਾਮ ਫ਼ਰੀਦਖ਼ਾਨ ਸੀ, ਇਸ ਨੇ ਬਿਹਾਰ ਦੇ ਬਾਦਸ਼ਾਹ ਲੋਹਾਨੀ ਦੀ ਨੌਕਰੀ ਵਿਚ ਇਕ ਵਾਰੀ ਸ਼ੇਰ ਮਾਰਿਆ, ਜਿਸ ਕਰਕੇ ਇਸ ਨੂੰ ਸ਼ੇਰਖ਼ਾਨ ਦੀ ਪਦਵੀ ਮਿਲੀ।

## ਸਭਿ ਆਏ ਹੁਕਮਿ ਖਸਮਾਹੁ; ਹੁਕਮਿ ਸਭ ਵਰਤਨੀ ॥

ਹੇ ਭਾਈ ! ਸਤਿਗੁਰੂ ਜੀ ਨੇ ਕਿਸੇ ਨੂੰ ਸ਼ਰਾਪ ਨਹੀਂ ਦਿੱਤਾ, ਉਨ੍ਹਾਂ ਨੇ ਤਾਂ ਖ਼ਸਮ ਵਾਹਿਗੁਰੂ ਦੇ ਹੁਕਮ ਬਾਰੇ ਹੀ ਦਰਸਾਇਆ ਹੈ, ਫੇਰ ਸਭਿ = ਸਾਰੇ ਜੀਵ ਜੰਤ ਖਸਮਾਹੁ = ਮਾਲਕ ਵਾਹਿਗੁਰੂ ਦੇ ਹੁਕਮ ਵਿਚ ਹੀ ਸੰਸਾਰ ਅੰਦਰ ਆਏ ਹੋਏ ਹਨ, ਤੇ ਸਭ = ਸਾਰੀ ਸ੍ਰਿਸ਼ਟੀ ਹੁਕਮ ਵਿਚ ਹੀ ਵਰਤਨੀ = ਵਰਤ ਰਹੀ ਹੈ ਭਾਵ ਜੀਵਾਂ ਦੇ ਕਰਮਾਂ ਅਨੁਸਾਰ ਉਨ੍ਹਾਂ ਨੂੰ ਦੇਹਾਂ ਮਿਲੀਆਂ ਹਨ ਤੇ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਅਨੁਸਾਰ ਇਨ੍ਹਾਂ ਨੂੰ ਫਲਪ੍ਰਦਾਤਾ ਫਲ ਦਿੰਦਾ ਹੈ।

## ਸਚੁ ਸਾਹਿਬੁ ਸਾਚਾ ਖੇਲੁ; ਸਭੁ ਹਰਿ ਧਨੀ ॥੧॥

ਸਾਹਿਬੁ = ਮਾਲਕ ਵਾਹਿਗੁਰੂ ਆਪ ਹੀ ਤਿੰਨੇ ਕਾਲ ਸਚੁ = ਸੱਤਯ ਸਰੂਪ ਹੈ ਤੇ ਇਹ ਸੰਸਾਰ ਰੂਪੀ ਖੇਲ ਵੀ ਉਸਦੇ ਆਸਰੇ ਸਾਚਾ = ਸੱਚਾ ਹੈ, ਉਹ ਹਰਿ = ਪਰਮੇਸ਼ਰ ਸਾਰਿਆਂ ਦਾ ਧਨੀ = ਸੁਆਮੀ ਹੈ ॥੧॥

## ਸਾਲਾਹਿਹੁ ਸਚੁ; ਸਭ ਊਪਰਿ ਹਰਿ ਧਨੀ ॥

ਹੇ ਭਾਈ ! ਉਸ ਸਚੁ = ਸੱਤਯ ਸਰੂਪ ਨੂੰ ਮਨ, ਬਾਣੀ ਸਰੀਰ ਕਰਕੇ ਸਾਲਾਹਿਹੁ = ਸਲਾਹੁਣਾ ਕਰੋ ਜੋ ਹਰਿ = ਪਰਮੇਸ਼ਰ ਨਿਸਚੇ ਕਰਕੇ ਸਭ = ਸਾਰਿਆਂ ਊਪਰਿ = ਉੱਤੇ ਹੁਕਮ ਚਲਾਉਣ ਵਾਲਾ ਧਨੀ = ਮਾਲਕ ਹੈ **ਵਾ:** ਜੋ ਮਾਲਕ ਵਾਹਿਗੁਰੂ ਸਭਨਾਂ ਉੱਤੇ ਹੁਕਮ ਕਰਦਾ ਹੈ।

## ਜਿਸੁ ਨਾਹੀ ਕੋਇ ਸਰੀਕੁ; ਕਿਸੁ ਲੇਖੈ ਹਉ ਗਨੀ ॥ਰਹਾਉ॥

ਜਿਸ ਵਾਹਿਗੁਰੂ ਨਾਲ ਕੋਇ = ਕੋਈ ਵੀ ਸਰੀਕੁ = ਸ਼ਰੀਕਾ ਭਾਵ ਬਰਾਬਰੀ ਕਰਨ ਵਾਲਾ ਨਾਹੀ = ਨਹੀਂ ਹੈ, ਫੇਰ ਹਉ = ਅਸੀਂ ਕਿਸ ਪੀਰ ਪੈਗ਼ੰਬਰ ਨੂੰ ਲੇਖੇ ਵਿਚ ਗਨੀ = ਗਿਣੀਏ ਕਿ ਫ਼ਲਾਣਾ ਉਸ ਵਾਹਿਗੁਰੂ ਦੇ ਤੁਲ ਹੈ ਭਾਵ ਪਰਮੇਸ਼ਰ ਦੇ ਸਦਰਸ਼ ਕੋਈ ਵੀ ਨਹੀਂ ਹੈ **ਵਾ:** ਨਿਮਰਤਾ ਵਿਚ ਕਹਿੰਦੇ ਹਨ ਕਿ ਮੈਂ ਕਿਸ ਲੇਖੈ = ਹਿਸਾਬ-ਕਿਤਾਬ ਵਿਚ ਆਪਣੇ ਆਪ ਨੂੰ ਗਿਣਾਂ ਕਿ ਮੈਂ ਉਸਦੇ ਗੁਣ ਕਥਨ ਕਰ ਸਕਦਾ ਹਾਂ ਭਾਵ ਨਹੀਂ ਕਰ ਸਕਦਾ ॥ਰਹਾਉ॥

## ਪਉਣ ਪਾਣੀ ਧਰਤੀ ਆਕਾਸੁ; ਘਰ ਮੰਦਰ ਹਰਿ ਬਨੀ ॥

ਪਉਣ = ਹਵਾ, ਪਾਣੀ, ਧਰਤੀ ਤੇ ਅਕਾਸ਼ (ਅਗਨੀ) ਆਦਿ ਤੱਤਾਂ ਦੁਆਰਾ ਇਹ ਸੰਸਾਰ ਰੂਪੀ ਮੰਦਰ ਹਰਿ = ਪਰਮੇਸ਼ਰ ਨੇ ਆਪਣੇ ਰਹਿਣ ਵਾਸਤੇ ਘਰ ਬਨੀ = ਬਣਾਇਆ ਹੋਇਆ ਹੈ **ਵਾ:** ਇਹ ਸਰੀਰ ਰੂਪੀ ਘਰ ਉਸ ਮੰਦਰ ਭਾਵ ਅਧਿਸ਼ਠਾਨ ਰੂਪ ਹਰੀ ਦੀ ਬਨੀ = ਬਗ਼ੀਚੀ ਬਣੀ ਹੋਈ ਹੈ **ਵਾ:** ਪੰਜਾਂ ਤੱਤਾਂ ਦੁਆਰਾ ਕੱਚੇ ਘਰ ਤੇ ਪੱਕੇ ਮੰਦਰ ਭਾਵ ਸੂਖਮ ਅਸਥੂਲ ਜੀਵ ਸਾਰੇ ਹਰੀ ਦੇ ਬਣਾਏ ਹੋਏ ਹਨ **ਵਾ:** ਉਸ ਪਰਮੇਸ਼ਰ ਦੇ ਸਰਗੁਣ ਸਰੂਪ ਦਾ ਸਿੱਖ ਸੰਗਤ ਰੂਪੀ ਘਰ ਤੇ ਬੈਕੁੰਠ ਰੂਪੀ ਮੰਦਰ ਬਣਾਇਆ ਹੋਇਆ ਹੈ **ਵਾ:** ਇਹ ਸਾਰਾ ਉਸ ਪ੍ਰਭੂ ਦਾ ਆਪਣਾ ਘਰ ਬਣਾਇਆ ਹੋਇਆ ਹੈ ਅਤੇ ਇਸ ਵਿਚ ਉਹ ਆਪ ਹੀ ਮੰਦਰ = ਅਧਿਸ਼ਠਾਨ (ਆਸਰਾ) ਰੂਪ ਹੈ ਅਤੇ ਇਸ ਸੰਸਾਰ ਵਿਚ ਜੀਵਾਂ ਦੇ ਅਨੇਕਾਂ ਰੰਗਾਂ ਦੇ ਸੁਭਾਵਾਂ ਰੂਪੀ ਸੁੰਦਰ ਬਨੀ = ਬਗ਼ੀਚੀ ਬਣ ਰਹੀ ਹੈ **ਵਾ:** ਕੱਚੇ ਘਰਾਂ ਦੀ ਨਿਆਈਂ ਮਨੁੱਖਾਂ ਦੀਆਂ ਦੇਹਾਂ ਅਤੇ ਪੱਕੇ ਮੰਦਰਾਂ ਦੀ ਨਿਆਈਂ ਪੁੰਨਾਂ ਨਾਲ ਪ੍ਰਾਪਤ ਕੀਤੀਆਂ ਦੇਵਤਿਆਂ ਦੀਆਂ ਦੇਹਾਂ ਆਦਿ ਦੀ ਸ੍ਰਿਸ਼ਟੀ ਪਰਮਾਤਮਾ ਦੀ ਸੁੰਦਰ ਬਗ਼ੀਚੀ ਬਣਾਈ ਹੋਈ ਹੈ।

## ਵਿਚਿ ਵਰਤੈ ਨਾਨਕ ਆਪਿ; ਝੂਠੁ ਕਹੁ ਕਿਆ ਗਨੀ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਆਪਣੀ ਬਣਾਈ ਹੋਈ ਰਚਨਾ ਵਿਚ ਉਹ ਪਰਮੇਸ਼ਰ ਆਪ ਹੀ ਵਰਤੈ = ਵਰਤ ਰਿਹਾ ਹੈ। ਕਹੁ = ਦੱਸੋ ਖ਼ਾਂ ਕਿ ਝੂਠ ਕਿਆ = ਕੀ ਗਨੀ = ਗਿਣਨਾ, ਵੀਚਾਰਨਾ ਕਰੀਏ ਭਾਵ ਪਰਮੇਸ਼ਰ ਆਪ ਹੀ ਅਨੇਕਾਂ ਕੌਤਕ ਕਰਦਾ ਹੋਇਆ ਸਾਰੇ ਵਰਤ ਰਿਹਾ ਹੈ ॥੨॥੧॥

## ਤਿਲੰਗ ਮਹਲਾ ੪ ॥

***ਪ੍ਰਸ਼ਨ :*** *ਹੇ ਮਹਾਰਾਜ ! ਜੇਕਰ ਸਾਰੇ ਪਰਮੇਸ਼ਰ ਆਪ ਹੀ ਵਰਤ ਰਿਹਾ ਹੈ ਤਾਂ ਫੇਰ ਉਸ ਅਨੰਦ ਸਰੂਪ ਦੇ ਵਰਤਣ ਕਰਕੇ ਵੀ ਜੀਵ ਦੁਖੀ ਕਿਉਂ ਹੁੰਦੇ ਹਨ ?*

***ਗੁਰ ਉੱਤਰ :***

## ਨਿਤ ਨਿਹਫਲ ਕਰਮ ਕਮਾਇ; ਬਫਾਵੈ ਦੁਰਮਤੀਆ ॥

ਹੇ ਭਾਈ! ਇਹ ਜੀਵ ਨਿਤ = ਨਿਤਾਪ੍ਰਤੀ ਨਿਹਫਲ = ਵਿਅਰਥ (ਬੇਫ਼ਾਇਦਾ) ਕਰਮਾਂ ਨੂੰ ਕਮਾਇ = ਕਮਾਉਂਦਾ ਹੈ, ਫੇਰ ਦੁਰਮਤੀਆ = ਖੋਟੀ ਮਤ ਵਾਲਾ ਬਫਾਵੈ = ਹੰਕਾਰ ਕਰ ਕੇ ਫੁੱਲਦਾ ਰਹਿੰਦਾ ਹੈ।

## ਜਬ ਆਣੈ ਵਲ ਵੰਚ ਕਰਿ ਝੂਠੁ; ਤਬ ਜਾਣੈ ਜਗੁ ਜਿਤੀਆ ॥੧॥

ਜਬ = ਜਦੋਂ ਵਲ = ਛਲ ਕਰ ਕੇ, ਵੰਚ = ਠੱਗ ਕੇ **ਵਾ:** ਵਲਵੰਚ = ਛਲ ਫਰੇਬ ਤੇ ਝੂਠ ਬੋਲ ਕਰਿ = ਕਰਕੇ ਕੋਈ ਪਦਾਰਥ ਘਰ ਆਣੈ = ਲੈ ਆਉਂਦਾ ਹੈ **ਵਾ:** ਕਿਸੇ ਨਾਲ ਧੋਖਾ ਕਰ ਕੇ ਤੇ ਝੂਠ ਬੋਲ ਕੇ ਜਦੋਂ ਘਰ ਆ ਜਾਂਦਾ ਹੈ, ਤਬ = ਤਦੋਂ ਹੰਕਾਰ ਵਿਚ ਜਾਣੈ = ਜਾਣਦਾ ਹੈ ਕਿ ਮੈਂ ਜਗੁ = ਸੰਸਾਰ ਨੂੰ ਹੀ ਜਿਤੀਆ = ਜਿੱਤ ਲਿਆ ਹੈ ॥੧॥

## ਐਸਾ ਬਾਜੀ ਸੈਸਾਰੁ; ਨ ਚੇਤੈ ਹਰਿ ਨਾਮਾ ॥

ਐਸਾ = ਅਜਿਹਾ ਸੈਸਾਰੁ = ਜਗਤ ਬਾਜੀਗਰ ਦੀ ਬਾਜੀ = ਖੇਡ ਦੀ ਨਿਆਈਂ ਕੁਝ ਕੁ ਹੀ ਪਲ ਦਾ ਹੈ, ਪਰ ਜੀਵ ਫੇਰ ਵੀ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਚੇਤੈ = ਯਾਦ ਨਹੀਂ ਕਰਦਾ।

## ਖਿਨ ਮਹਿ ਬਿਨਸੈ ਸਭੁ ਝੂਠੁ; ਮੇਰੇ ਮਨ ਧਿਆਇ ਰਾਮਾ ॥ਰਹਾਉ॥

ਇਹ ਸਭੁ = ਸਾਰੀ ਝੂਠੁ = ਝੂਠੀ ਸਮੱਗ੍ਰੀ ਇਕ ਖਿਨ ਭਰ ਦੇ ਮਹਿ = ਵਿਚ ਹੀ ਬਿਨਸੈ = ਨਾਸ਼ ਹੋ ਜਾਣ ਵਾਲੀ ਹੈ। ਆਪਣੇ ਮਨ ਨੂੰ ਸਿੱਖਿਆ ਦੇਈਏ ਕਿ ਹੇ ਮੇਰੇ ਮਨਾਂ! ਤੂੰ ਰਾਮਾ = ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ ॥ਰਹਾਉ॥

## ਸਾ ਵੇਲਾ ਚਿਤਿ ਨ ਆਵੈ; ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥

ਅਗਿਆਨੀ ਜੀਵਾਂ ਤਾਈਂ ਸਾ = ਉਹ ਵੇਲਾ = ਸਮਾਂ ਚਿਤਿ = ਚੇਤੇ ਨਹੀਂ ਆਵੈ = ਆਉਂਦਾ, ਜਿਤੁ = ਜਿਸ ਸਮੇਂ ਕੰਟਕੁ = ਦੁਖਦਾਈ ਕਾਲ ਆਇ = ਆ ਕੇ ਗ੍ਰਸੈ = ਗ੍ਰਸ ਭਾਵ ਪਕੜ ਲਵੇਗਾ।

## ਤਿਸੁ ਨਾਨਕ ਲਏ ਛਡਾਇ; ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥੭॥[1]

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਜੀਵ ਨੂੰ ਪ੍ਰਭੂ ਕਾਲ ਦੀ ਫਾਹੀ ਤੋਂ ਛਡਾਇ = ਛੁਡਾ ਲਏ = ਲੈਂਦਾ ਹੈ, ਜਿਸ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰ ਕੇ ਹਿਰਦੈ = ਮਨ ਵਿਚ ਵਸੈ = ਵੱਸ ਜਾਂਦਾ ਹੈ ॥੨॥੨॥੭॥

## ਤਿਲੰਗ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੁਰਤਾਗੱਦੀ ਉਪਰ ਬਿਰਾਜਮਾਨ ਸਨ। ਉਸ ਵੇਲੇ ਦੂਰ-ਦੁਰਾਡਿਉਂ ਸੰਗਤਾਂ ਚੱਲ ਕੇ ਦਰਸ਼ਨ ਕਰਨ ਲਈ ਆਉਂਦੀਆਂ। ਇਕ ਵਾਰੀ ਦੀ ਗੱਲ ਹੈ ਕਿ ਕਾਬਲ ਆਦਿ ਪੱਛਮ ਦੇ ਇਲਾਕੇ ਦੀ ਸੰਗਤ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆ ਰਹੀ ਸੀ, ਤਾਂ ਰਸਤੇ ਵਿਚ ਅਟਕ ਦਰਿਆ ਉਪਰ ਇਕ ਆਲਮ ਨਾਮੇ ਮਲਾਹ ਰਹਿੰਦਾ ਸੀ, ਜੋ ਸਾਰੇ ਮਲਾਹਾਂ ਦਾ ਮੁਖੀ ਸੀ, ਇਹ ਰਾਤ ਸਮੇਂ ਮੁਸਾਫ਼ਰਾਂ ਨੂੰ ਲੁੱਟ ਲੈਂਦਾ ਸੀ, ਜਿਸ ਸਮੇਂ ਕਾਬਲ ਦੀ ਸੰਗਤ ਅਟਕ ਦਰਿਆ ਦੇ ਕਿਨਾਰੇ ’ਤੇ ਪਹੁੰਚੀ ਤਾਂ ਇਹ ਆਪਣੇ ਆਦਮੀਆਂ ਸਮੇਤ ਸੰਗਤ ਨੂੰ ਲੁੱਟਣ ਲੱਗਾ। ਤਦੋਂ ਇਹ ਸਾਰੇ ਅੰਨ੍ਹੇ ਹੋ ਗਏ ਤੇ ਆਲਮ ਸੰਗਤ ਦੇ ਚਰਨੀਂ ਢਹਿ ਪਿਆ ਅਤੇ ਬੇਨਤੀ ਕੀਤੀ ਕਿ ਸਾਨੂੰ ਮੁਆਫ਼ ਕਰ ਦੇਵੋ। ਤਦੋਂ ਸੰਗਤ ਨੇ ਕਿਹਾ ਕਿ ਬਖ਼ਸ਼ਣਹਾਰ ਤਾਂ ਸਤਿਗੁਰੂ ਜੀ ਹਨ, ਜੇਕਰ ਤੂੰ ਇਹ ਲੁੱਟ-ਖੋਹ ਤੇ ਚੋਰੀ ਦਾ ਕੰਮ ਛੱਡ ਕੇ ਗੁਰੂ ਦੀ ਸਿੱਖੀ ਧਾਰਨ ਕਰੇਂਗਾ ਤਾਂ ਅਸੀਂ ਤੇਰੀ ਬੇਨਤੀ ਗੁਰਾਂ ਦੇ ਚਰਨਾਂ ਵਿਚ ਕਰਾਂਗੇ। ਇਸ ਨੇ ਦੋਵੇਂ ਹੱਥ ਜੋੜ ਕੇ ਪ੍ਰਣ ਕੀਤਾ ਕਿ ਮੈਂ ਅੱਗੇ ਤੋਂ ਲੁੱਟ-ਖੋਹ ਤੇ ਚੋਰੀ ਨਹੀਂ ਕਰਾਂਗਾ ਅਤੇ ਗੁਰੂ ਦੀ ਸਿੱਖੀ ਧਾਰਨ ਕਰਾਂਗੇ। ਫੇਰ ਸੰਗਤ ਨੇ ਰਲ ਕੇ ਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਤਾਂ ਸਭ ਦੀਆਂ ਅੱਖਾਂ ਦੀ ਜੋਤ ਵਾਪਸ ਆ ਗਈ। ਫੇਰ ਸੰਗਤ ਨਾਲ ਰਲ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਇਆ, ਸਤਿਗੁਰਾਂ ਦੇ ਦਰਸ਼ਨ ਕਰ ਕੇ ਚਰਨ ਫੜ ਲਏ ਅਤੇ ਬੇਨਤੀ ਕਰਨ ਲੱਗਾ ਕਿ ਮੈਨੂੰ ਬਖ਼ਸ਼ ਲਉ। ਤਦੋਂ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਲੰਗ ਰਾਗ ਅੰਦਰ ਪਹਿਲੇ ਘਰੁ = ਸੁਰਤਾਲ ਵਿਚ, ਪਹਿਲਾਂ ਮੰਗਲ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ :

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਖਾਕ ਨੂਰ ਕਰਦੰ; ਆਲਮ ਦੁਨੀਆਇ ॥

ਹੇ ਆਲਮ ! ਇਹ ਸਾਰੀ ਦੁਨੀਆਇ = ਦੁਨੀਆਂ, ਅਤੇ ਖਾਕ = ਮਿੱਟੀ ਤੋਂ ਮਨੁੱਖ ਤੇ ਨੂਰ = ਚਮਕ, ਪ੍ਰਕਾਸ਼ ਵਾਲੇ ਦੇਵਤੇ, ਫ਼ਰਿਸ਼ਤੇ ਆਦਿ ਉਸ ਖ਼ੁਦਾ ਨੇ ਹੀ ਪੈਦਾ ਕਰਦੰ = ਕੀਤੇ ਹਨ[2] **ਅਥਵਾ** ਆਲਮ = ਕੁਲ ਸੰਸਾਰ ਦੀ ਦੁਨਿਆਇ = ਦੁਨੀਆਂ **ਵਾ:** ਆਲਮ ਪ੍ਰਲੋਕ ਤੇ ਦੁਨੀਆਇ = ਇਸ ਲੋਕ ਨੂੰ ਨੂਰ = ਪ੍ਰਕਾਸ਼ ਰੂਪ ਚੇਤਨ ਪ੍ਰਭੂ ਨੇ ਖ਼ਾਕ ਭਾਵ ਮਾਇਆ ਨਾਲ ਰਚਨਾ ਕਰਦੰ = ਕੀਤਾ ਹੈ **ਵਾ:** ਇਹ ਸਾਰੀ ਰਚਨਾ ਖ਼ਾਕ ਰੂਪ ਹੀ ਹੈ **ਵਾ:** ਜੜ ਮਾਇਆ ਨਾਲ ਸਾਰੀ ਸ੍ਰਿਸ਼ਟੀ ਬਣਾਉਣਾ ਕੀਤੀ ਹੈ ਅਤੇ ਪ੍ਰਕਾਸ਼ ਚੇਤਨ ਨੇ ਆਪ ਇਸ ਵਿਚ ਆਪਣਾ ਨੂਰ ਭਾਵ ਜਲਵਾ ਪਾਉਣਾ ਕੀਤਾ ਹੈ **ਵਾ:** ਹੇ ਆਲਮ ! ਉਸ ਨੂਰ = ਪ੍ਰਕਾਸ਼ ਰੂਪ ਪ੍ਰਭੂ ਨੇ

---

੧. ਪੁਰਾਤਨ ਸਰੂਪਾਂ ਵਿਚ ਇਥੇ ਪਹਿਲੇ ਪਾਤਸ਼ਾਹ ਅਤੇ ਚੌਥੇ ਪਾਤਸ਼ਾਹ ਜੀ ਦੇ ਸ਼ਬਦਾਂ ਦਾ ਜੋੜ (੫ + ੨) ੭ ਅੰਕ ਲਿਖਿਆ ਹੋਇਆ ਆਉਂਦਾ ਹੈ, ਪਰੰਤੂ ਹੁਣ ਪ੍ਰਚੱਲਤ ਸਰੂਪਾਂ ਵਿਚ ਇਹ ਸੱਤ ਅੰਕ ਲਿਖਿਆ ਹੋਇਆ ਨਹੀਂ ਆਉਂਦਾ।

੨. ਮਨੁੱਖਾਂ ਦੇ ਸਰੀਰਾਂ ਵਾਲੀ ਸ੍ਰਿਸ਼ਟੀ ਨੂੰ ਖ਼ਾਕ ਵਾਲੀ ਅਤੇ ਦੇਵਤਿਆਂ, ਫ਼ਰਿਸ਼ਤਿਆਂ ਦੀ ਸ੍ਰਿਸ਼ਟੀ ਨੂੰ ਨੂਰੀ ਸ੍ਰਿਸ਼ਟੀ ਆਖਦੇ ਹਨ।

ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਸੂਖਮ ਤੱਤਾਂ ਤੋਂ ਸੂਖਮ ਸ੍ਰਿਸ਼ਟੀ ਅਤੇ ਖਾਕ = ਮਿੱਟੀ ਆਦਿ ਪੰਜ ਸਥੂਲ ਤੱਤਾਂ ਤੋਂ ਸਥੂਲ ਸ੍ਰਿਸ਼ਟੀ ਰਚਨਾ ਕੀਤੀ ਹੈ **ਵਾ:** ਆਲਮ = ਇਲਮ ਰੱਖਣ ਵਾਲੇ ਵਿਦਵਾਨ ਜਾਂ ਅਵਿੱਦਿਅਕ ਆਦਿ ਦੀ ਸ੍ਰਿਸ਼ਟੀ ਰਚੀ ਹੈ।

## ਅਸਮਾਨ ਜਿਮੀ ਦਰਖਤ ਆਬ; ਪੈਦਾਇਸਿ ਖੁਦਾਇ ॥੧॥

ਫੇਰ ਅਸਮਾਨ = ਅਕਾਸ਼, ਜਿਮੀ = ਜ਼ਮੀਨ (ਪ੍ਰਿਥਵੀ) ਦਰਖਤ = ਬ੍ਰਿਛ ਤੇ ਆਬ = ਪਾਣੀ ਆਦਿ ਦੀ ਖੁਦਾਇ = ਖ਼ੁਦਾ ਨੇ ਪੈਦਾਇਸਿ = ਉਤਪਤੀ ਕੀਤੀ ਹੈ **ਵਾ:** ਜੋ ਪਾਣੀ ਦੀ ਨਿਆਈਂ ਸ਼ਾਂਤ ਰੂਪ, ਜਿਮੀ = ਪ੍ਰਿਥਵੀ ਦੀ ਨਿਆਈਂ ਭੂਮਾ ਰੂਪ ਬ੍ਰਹਮ ਹੈ, ਉਹ ਦਰਖ਼ਤ ਦੀ ਨਿਆਈਂ ਜਿਤਨੇ ਭੀ ਅਕਾਰ ਦਿਸਦੇ ਹਨ, ਉਨ੍ਹਾਂ ਵਿਚ ਅਕਾਸ਼ ਦੀ ਨਿਆਈਂ ਵਿਆਪਕ ਹੋ ਰਿਹਾ ਹੈ **ਵਾ:** ਇਹ ਸਾਰੀ ਸ੍ਰਿਸ਼ਟੀ ਉਸ ਪਰਮੇਸ਼ਰ ਦੀ ਆਬ = ਆਭਾ, ਪ੍ਰਕਾਸ਼ (ਚੇਤਨ ਸੱਤਾ) ਕਰਕੇ ਚਮਕ ਰਹੀ ਹੈ। ਇਉਂ ਖੁਦਾਇ = ਖ਼ੁਦ ਜੋ ਸਾਰਿਆਂ ਵਿਚ ਆਇਆ ਹੋਇਆ ਹੈ, ਉਸ ਵੱਲੋਂ ਸਾਰੀ ਪੈਦਾਇਸ਼ ਕੀਤੀ ਹੋਈ ਹੈ ॥੧॥

## ਬੰਦੇ, ਚਸਮ ਦੀਦੰ; ਫਨਾਇ ॥

ਹੇ ਬੰਦੇ = ਇਨਸਾਨ (ਆਲਮ)! ਜੋ ਵੀ ਇਨ੍ਹਾਂ ਸਥੂਲ ਚਸਮ = ਨੇਤ੍ਰਾਂ ਨਾਲ ਦੀਦੰ = ਦਿੱਸਦਾ ਹੈ, ਇਹ ਸਭ ਫਨਾਇ = ਫ਼ਨਾ, ਨਾਸ਼ ਹੋ ਜਾਣ ਵਾਲਾ ਹੈ।

## ਦੁਨੀਆ, ਮੁਰਦਾਰ ਖੁਰਦਨੀ; ਗਾਫਲ ਹਵਾਇ ॥ਰਹਾਉ॥

ਇਹ ਸਭ ਦੁਨੀਆ = ਸੰਸਾਰੀ ਜੀਵ ਝੂਠ ਬੋਲਣ ਰੂਪ ਮੁਰਦਾਰ = ਅਪਵਿੱਤ੍ਰ, ਨਖਿੱਧ ਚੀਜ਼ ਖੁਰਦਨੀ = ਖਾ ਰਹੇ ਹਨ ਅਤੇ ਹਵਾਇ = ਤ੍ਰਿਸ਼ਨਾ, ਲਾਲਚ ਕਰ ਕੇ ਗਾਫਲ = ਬੇਖ਼ਬਰ, ਭੁੱਲੇ ਹੋਏ ਹਨ **ਵਾ:** ਪਰਮਾਦੀ ਹੋ ਰਹੇ ਹਨ ॥ਰਹਾਉ॥

## ਗੈਬਾਨ ਹੈਵਾਨ ਹਰਾਮ ਕੁਸਤਨੀ; ਮੁਰਦਾਰ ਬਖੋਰਾਇ ॥

ਸ੍ਰਿਸ਼ਟੀ ਦੇ ਜੀਵ ਗੈਬਾਨ = ਗੁਪਤ ਰਹਿਣ ਵਾਲੇ ਭਾਵ ਭੂਤਨੇ, ਹੈਵਾਨ = ਪਸ਼ੂਆਂ (ਤਾਕਤਵਰ ਜਾਨਵਰਾਂ) ਦੀ ਨਿਆਈਂ ਹੋ ਰਹੇ ਹਨ, ਤੇ ਹਰਾਮ = ਨਖਿੱਧ ਵਸਤੂਆਂ ਨੂੰ ਕੁਸਤਨੀ = ਕੋਹ ਕੋਹ ਕੇ ਖਾ ਰਹੇ ਹਨ ਅਤੇ ਕੂੜ ਬੋਲਣ ਰੂਪ ਮੁਰਦਾਰ = ਮਰੇ ਹੋਏ ਜੀਵਾਂ ਦੇ ਮਾਸ ਨੂੰ ਬਖੋਰਾਇ = ਖਾਣ ਵਾਲੇ ਹੋ ਰਹੇ ਹਨ।

## ਦਿਲ ਕਬਜ, ਕਬਜਾ ਕਾਦਰੋ; ਦੋਜਕ ਸਜਾਇ ॥੨॥

ਕਾਦਰੋ = ਸ਼ਕਤੀਵਾਨ ਪਰਮੇਸ਼ਰ ਦੀ ਕਬਜਾ = ਕਾਬੂ ਕਰਨ ਵਾਲੀ ਮਾਇਆ ਨੇ ਦਿਲ = ਮਨ ਪਰਮੇਸ਼ਰ ਵੱਲੋਂ ਹਟਾ ਕੇ ਆਪਣੇ ਕਬਜ = ਕਬਜ਼ੇ ਵਿਚ ਰੱਖਿਆ ਹੋਇਆ ਹੈ, ਜਿਸ ਕਰਕੇ ਜੀਵਾਂ ਨੂੰ ਦੋਜਕ = ਨਰਕ ਵਿਚ ਪੈ ਕੇ ਸਜਾਇ = ਸਜ਼ਾ ਭੋਗਣੀ ਪੈਂਦੀ ਹੈ।

## ਵਲੀ ਨਿਆਮਤਿ, ਬਿਰਾਦਰਾ; ਦਰਬਾਰ ਮਿਲਕ, ਖਾਨਾਇ ॥

ਨਿਆਮਤਿ = ਬਖ਼ਸ਼ਿਸ਼ਾਂ, ਪਦਾਰਥ ਦੇਣ ਵਾਲਾ, ਪਾਲਣ ਵਾਲਾ ਵਲੀ = ਮਾਲਕ, ਪਿਤਾ, ਬਿਰਾਦਰਾ = ਭਰਾ, ਦਰਬਾਰ = ਕਚਹਿਰੀਆਂ, ਮਿਲਕ = ਜਾਗੀਰਦਾਰਾਂ, ਖਾਨਾਇ = ਘਰ **ਵਾ:** ਇਸਤ੍ਰੀਆਂ ਆਦਿ ਜੋ ਵੀ ਹਨ।

## ਜਬ ਅਜਰਾਈਲੁ ਬਸਤਨੀ; ਤਬ, ਚਿ ਕਾਰੇ, ਬਿਦਾਇ ॥੩॥

ਜਬ = ਜਦੋਂ ਅਜਰਾਈਲੁ = ਫ਼ਰਿਸ਼ਤਾ ਆ ਕੇ ਬਸਤਨੀ = ਬੰਨ੍ਹੇਗਾ, ਤਬ = ਤਦੋਂ ਇਹ ਪਰਿਵਾਰ ਵਾਲੇ, ਸੰਬੰਧੀ, ਪਦਾਰਥ ਆਦਿ ਤੇਰੇ ਚਿ = ਕੀ ਕਾਰੇ = ਕੰਮ ਆਉਣਗੇ, ਸਾਨੂੰ ਬਿਦਾਇ = ਦੱਸਣਾ ਕਰ **ਵਾ:** ਤਦ ਤੇਰੀ ਬਿਦਾਇ = ਬੁੜਬੁੜਾਹਟ ਕਿਸ ਕੰਮ ਹੈ ? ਭਾਵ ਕਿਸੇ ਕੰਮ ਨਹੀਂ ਆਵੇਗੀ ॥੩॥

## ਹਵਾਲ ਮਾਲੂਮੁ ਕਰਦੰ; ਪਾਕ ਅਲਾਹ ॥

(‘ਅੱਲਾਹ’ ਅੱਧਕ ਸਹਿਤ ਬੋਲੋ)

ਉਹ ਪਾਕ = ਪਵਿੱਤਰ ਰੂਪ ਅਲਾਹ = ਖ਼ੁਦਾ, ਤੇਰੇ ਸਾਰੇ ਹਵਾਲ = ਹਾਲ ਨੂੰ ਮਾਲੂਮੁ = ਜਾਨਣਾ ਕਰਦੰ = ਕਰਦਾ ਹੈ ਭਾਵ ਸਾਰੀ ਹਾਲਤ ਨੂੰ ਜਾਨਣਾ ਕਰਦਾ ਹੈ।

ਇਹ ਬਚਨ ਸੁਣ ਕੇ ਮਲਾਹ ਆਲਮ ਨੇ ਕਿਹਾ ਕਿ ਮਹਾਰਾਜ ਜੀ ! ਫੇਰ ਛੁਟਕਾਰਾ ਕਿਵੇਂ ਹੋਵੇਗਾ ?

***ਗੁਰ ਉੱਤਰ :***

## ਬੁਗੋ ਨਾਨਕ ਅਰਦਾਸਿ; ਪੇਸਿ, ਦਰਵੇਸ ਬੰਦਾਹ ॥੪॥੧॥

(‘ਬੁੱਗੋ’ ਨਾ ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਆਲਮ ! ਜੋ ਖ਼ੁਦਾ ਦੇ ਦਰਵੇਸ = ਫ਼ਕੀਰ ਬੰਦਾਹ = ਲੋਕ ਹਨ **ਵਾ:** ਜੋ ਫ਼ਕੀਰ ਲੋਕ ਗਿਆਨ ਰੂਪ (ਦਰ + ਅਵੇਸ) ਦਰ = ਦੁਆਰੇ ਦੇ ਵਿਚ ਆਵੇਸ = ਪ੍ਰਵੇਸ਼ ਹੋਏ ਹਨ, ਉਨ੍ਹਾਂ ਦੇ ਪੇਸਿ = ਅੱਗੇ ਅਰਦਾਸਿ = ਬੇਨਤੀ ਬੁਗੋ = ਕਥਨ ਕਰ। ਇਹ ਉਪਦੇਸ਼ ਸੁਣ ਕਰ ਕੇ ਭਾਈ ਆਲਮ ਸਤਿਗੁਰਾਂ ਦਾ ਸਿੱਖ ਬਣ ਗਿਆ ਸੀ ॥੪॥੧॥

## ਤਿਲੰਗ ਘਰੁ ੨ ਮਹਲਾ ੫ ॥

ਤਿਲੰਗ ਰਾਗ ਵਿਚ ਦੂਸਰੇ ਘਰੁ = ਸੁਰਤਾਲ ਦੇ ਇਸ ਸ਼ਬਦ ਵਿਚ ਪੰਜਵੇਂ ਪਾਤਸ਼ਾਹ ਜੀ ਵਾਹਿਗੁਰੂ ਦੇ ਸਨਮੁਖ ਬੇਨਤੀ ਕਰਦੇ ਹੋਏ ਅਤੇ ਸਭ ਕੁਝ ਉਸਦਾ ਹੀ ਕਥਨ ਕਰਦੇ ਹੋਏ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਤੁਧੁ ਬਿਨੁ; ਦੂਜਾ ਨਾਹੀ ਕੋਇ ॥ ਤੂ ਕਰਤਾਰੁ; ਕਰਹਿ, ਸੋ ਹੋਇ ॥

ਹੇ ਵਾਹਿਗੁਰੂ ! ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਸੰਸਾਰ ਵਿਚ ਹੋਰ ਕੋਇ = ਕੋਈ ਵੀ ਦੂਜਾ = ਦੂਸਰਾ ਸਮੱਰਥ ਨਾਹੀ = ਨਹੀਂ ਹੈ **ਵਾ:** ਬ੍ਰਹਮ ਬੇਤਿਆਂ ਦੀ ਦ੍ਰਿਸ਼ਟੀ ਅੰਦਰ ਤੇਰੇ ਤੋਂ ਬਿਨਾਂ ਹੋਰ ਕੋਈ ਦੂਸਰਾ ਦੇਖਣ ਵਿਚ ਨਹੀਂ ਆਉਂਦਾ, ਭਾਵ ਉਹ ਸਭ ਥਾਈਂ ਤੇਰਾ ਸਰੂਪ ਹੀ ਵੇਖਦੇ ਹਨ।

ਹੇ ਵਾਹਿਗੁਰੂ ! ਤੂੰ ਹੀ ਸਭ ਕੁਝ ਕਰਤਾਰੁ = ਰਚਣ ਵਾਲਾ ਹੈਂ **ਵਾ:** ਤੇਰੇ (ਕਰ+ਤਾਰੁ) ਕਰ = ਹੱਥਾਂ ਵਿਚ ਜੀਵਾਂ ਦੀ ਰੋਜ਼ੀ, ਉਮਰ, ਪਰਮਾਰਥ ਤੇ ਚੇਤਨ ਸੱਤਾ ਰੂਪੀ ਤਾਰ ਫੜੀ ਹੋਈ ਹੈ, ਜੋ ਕੁਝ ਤੂੰ ਕਰਹਿ = ਕਰਦਾ ਹੈ, ਸੁ = ਉਹੋ ਕੁਝ ਹੀ ਤਿੰਨਾਂ ਕਾਲਾਂ ਵਿਚ ਹੋਇ = ਹੁੰਦਾ ਹੈ।

## ਤੇਰਾ ਜੋਰੁ; ਤੇਰੀ ਮਨਿ ਟੇਕ ॥ ਸਦਾ ਸਦਾ ਜਪਿ; ਨਾਨਕ ਏਕ ॥੧॥

ਹੇ ਵਾਹਿਗੁਰੂ ! ਸਾਡੇ ਸਰੀਰ ਅੰਦਰ ਵੀ ਤੇਰਾ ਹੀ ਜੋਰੁ = ਬਲ ਹੈ ਅਤੇ ਮਨਿ = ਹਿਰਦੇ ਵਿਚ ਵੀ ਤੇਰੀ ਹੀ ਟੇਕ = ਓਟ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਅਸੀਂ ਤਾਂ ਏਕ = ਇੱਕ ਤੇਰੇ ਨਾਮ ਤਾਈਂ ਹੀ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਜਪਿ = ਜਪਦੇ ਹਾਂ ॥੧॥

## ਸਭ ਊਪਰਿ; ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ; ਤੇਰਾ ਆਧਾਰੁ ॥ਰਹਾਉ॥

ਹੇ ਦਾਤਾਰੁ = ਦਾਨੀ ਪਾਰਬ੍ਰਹਮੁ = ਪਰਮੇਸ਼ਰ ! ਤੂੰ ਸਭ = ਸਾਰੇ ਦੇਵੀ ਦੇਵਤਿਆਂ, ਪੈਗੰਬਰਾਂ ਆਦਿ ਨਾਲੋਂ ਊਪਰਿ = ਉੱਤੇ ਭਾਵ ਸ੍ਰੇਸ਼ਟ ਤੇ ਸਮਰੱਥ ਹੈਂ **ਵਾ:** ਸਾਰਿਆਂ ਉਪਰ ਹੁਕਮ ਕਰਨ ਵਾਲਾ ਹੈਂ ਅਤੇ (ਪਾਰ + ਬ੍ਰਹਮੁ) ਪਾਰ = ਪਰ੍ਾ ਰੂਪ ਤੇ ਬ੍ਰਹਮੁ = ਵਿਆਪਕ ਸਰੂਪ ਹੈਂ ਅਤੇ ਸਭਨਾਂ ਨੂੰ ਰੋਜ਼ੀ ਦੇਣ ਵਾਲਾ ਦਾਤਾ ਹੈਂ।

ਸਾਨੂੰ ਤਾਂ ਮਨ ਵਿਚ ਤੇਰੀ ਹੀ ਟੇਕ = ਓਟ ਹੈ ਅਤੇ ਸਰੀਰ ਕਰਕੇ ਵੀ ਇਕ ਤੇਰਾ ਹੀ ਆਧਾਰੁ = ਆਸਰਾ ਹੈ **ਵਾ:** ਇਸ ਲੋਕ ਵਿਚ ਤੇਰੀ ਹੀ ਓਟ ਹੈ ਅਤੇ ਪ੍ਰਲੋਕ ਵਿਚ ਵੀ ਤੇਰਾ ਹੀ ਆਸਰਾ ਹੈ ॥ਰਹਾਉ॥

[ਅੰਗ ੭੨੪]

## ਹੈ ਤੂਹੈ; ਤੂ ਹੋਵਨਹਾਰ ॥ ਅਗਮ ਅਗਾਧਿ; ਊਚ ਆਪਾਰ ॥

ਹੇ ਵਾਹਿਗੁਰੂ ! ਤੂੰ ਹੁਣ ਹੈ = ਵਰਤਮਾਨ ਸਮੇਂ ਵਿਚ ਵੀ ਵਿਆਪਕ ਹੈਂ, ਪਿੱਛੇ ਭੂਤਕਾਲ ਵਿਚ ਵੀ ਤੂਹੈ = ਕੇਵਲ ਤੂੰ ਹੀ ਵਿਆਪਕ ਸੀ ਅਤੇ ਤੂੰ ਹੀ ਭਵਿੱਖਤ ਕਾਲ ਵਿਚ ਵਿਆਪਕ ਹੋਵਨਹਾਰ = ਹੋਣ ਵਾਲਾ ਹੋਵੇਂਗਾ।

ਮਨ ਬਾਨੀ ਕਰਕੇ ਅਗਮ = ਗੰਮਤਾ ਤੋਂ ਰਹਿਤ ਅਗਾਧਿ = ਡੂੰਘਾ ਹੈਂ, ਤਿੰਨਾਂ ਗੁਣਾਂ ਤੋਂ ਅਤੀਤ ਰੂਪ ਊਚ = ਉੱਚਾ ਤੇ ਪ੍ਰਕਿਰਤੀ ਦੇ ਆਪਾਰ = ਪਾਰਾਵਾਰ ਤੋਂ ਰਹਿਤ ਹੈਂ।

## ਜੋ ਤੁਧੁ ਸੇਵਹਿ; ਤਿਨ ਭਉ ਦੁਖੁ ਨਾਹਿ ॥
## ਗੁਰ ਪਰਸਾਦਿ; ਨਾਨਕ ਗੁਣ ਗਾਹਿ ॥੨॥

ਹੇ ਵਾਹਿਗੁਰੂ ! ਜੋ = ਜਿਹੜੇ ਵੀ ਤੁਧੁ = ਤੈਨੂੰ ਸੇਵਹਿ = ਸੇਵਨਾ ਕਰਦੇ ਹਨ, ਤਿਨ = ਉਨ੍ਹਾਂ ਨੂੰ ਜਮਦੂਤਾਂ ਆਦਿ ਦਾ ਭਉ = ਡਰ ਤੇ ਜੰਮਣ ਮਰਣ ਦਾ ਦੁੱਖ ਨਾਹਿ = ਨਹੀਂ ਵਿਆਪਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਤੇਰੇ ਗੁਣਾਂ ਨੂੰ ਗਾਹਿ = ਗਾਇਨ ਕੀਤਾ ਜਾ ਸਕਦਾ ਹੈ **ਵਾ:** ਤੇਰੀ ਪ੍ਰਾਪਤੀ ਕਰਾਉਣ ਵਾਲੇ ਸ਼ੁੱਭ ਗੁਣਾਂ ਨੂੰ ਗਾਹਿ = ਗ੍ਰਹਿਣ ਕਰ ਸਕੀਦਾ ਹੈ **ਵਾ:** ਗੁਣ = ਵਿਸ਼ਿਆਂ ਨੂੰ ਗਾਹਿ = ਗਾਹ ਭਾਵ ਦਬਾਅ ਲਈਦਾ ਹੈ ॥੨॥

## ਜੋ ਦੀਸੈ; ਸੋ ਤੇਰਾ ਰੂਪੁ ॥ ਗੁਣ ਨਿਧਾਨ; ਗੋਵਿੰਦ ਅਨੂਪ ॥

ਜੋ = ਜਿਹੜਾ ਕੁਝ ਵੀ ਪਸਾਰਾ ਦੀਸੈ = ਦਿਸ ਰਿਹਾ ਹੈ, ਸੋ = ਉਹ ਤੇਰਾ ਹੀ ਰੂਪ = ਸਰੂਪ ਸਾਨੂੰ ਭਾਸਦਾ ਹੈ।

ਹੇ ਗੋਵਿੰਦ = ਪਰਮੇਸ਼ਰ ! ਤੂੰ ਸ਼ੁੱਭ ਗੁਣਾਂ ਦਾ ਨਿਧਾਨ = ਖਜ਼ਾਨਾ ਅਤੇ ਅਨੂਪ = ਉਪਮਾ ਤੋਂ ਰਹਿਤ ਹੈਂ **ਵਾ:** ਤੂੰ ਗੁਣਾਂ ਦਾ ਨਿਧਾਨ = ਸਮੁੰਦ੍ਰ ਹੈਂ, (ਗੋ + ਵਿੰਦ) ਗੋ = ਬਾਣੀ ਕਰਕੇ ਵਿੰਦ = ਲੱਭਿਆ ਜਾਣ ਵਾਲਾ ਹੈਂ **ਵਾ:** ਗੋ = ਗਿਆਨ ਕਰਕੇ ਵਿੰਦ = ਪ੍ਰਾਪਤ ਹੋਣ ਯੋਗ ਅਤੇ ਅਨੂਪ = ਉਪਮਾ ਤੋਂ ਰਹਿਤ ਹੈਂ।

## ਸਿਮਰਿ ਸਿਮਰਿ; ਸਿਮਰਿ ਜਨ ਸੋਇ ॥
## ਨਾਨਕ; ਕਰਮਿ ਪਰਾਪਤਿ ਹੋਇ ॥੩॥

ਹੇ ਸਿਮਰਿ = ਸਿਮਰਨੇ ਯੋਗ ਵਾਹਿਗੁਰੂ ! ਤੇਰੇ ਸਿਮਰਿ = ਸਿਮਰਨ ਨੂੰ ਸੋਇ = ਉਹ ਜਨ = ਪੁਰਸ਼ ਹੀ ਸਿਮਰਿ = ਸਿਮਰਦਾ ਹੈ **ਵਾ:** ਮਨ ਬਾਣੀ ਸਰੀਰ ਕਰਕੇ ਉਹੋ ਹੀ ਸਿਮਰਦਾ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਗੁਰਾਂ ਦੀ ਕਰਮਿ = ਕਿਰਪਾ ਦੁਆਰਾ ਤੇਰਾ ਸਿਮਰਨ ਕਰਨਾ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਨਿਸ਼ਕਾਮ ਕਰਮਾਂ ਵਾਲੇ ਨੂੰ ਹੀ ਤੇਰਾ ਸਿਮਰਨ ਪ੍ਰਾਪਤ ਹੁੰਦਾ ਹੈ ॥੩॥

## ਜਿਨਿ ਜਪਿਆ; ਤਿਸ ਕਉ ਬਲਿਹਾਰ ॥
## ਤਿਸ ਕੈ ਸੰਗਿ; ਤਰੈ ਸੰਸਾਰ ॥

ਜਿਨਿ = ਜਿਸ ਗੁਰਮੁਖ ਜਨ ਨੇ ਤੇਰੇ ਨਾਮ ਨੂੰ ਜਪਿਆ = ਜਪਣਾ ਕੀਤਾ ਹੈ, ਤਿਸ = ਉਸ ਦੇ ਤਾਈਂ ਅਸੀਂ ਬਲਿਹਾਰ = ਕੁਰਬਾਨ ਜਾਂਦੇ ਹਾਂ।

ਤਿਸ = ਉਸ ਕੈ = ਦੇ ਸੰਗਿ = ਨਾਲ ਮਿਲ ਕੇ ਭਾਵ ਉਸ ਦੀ ਸੰਗਤ ਕਰ ਕੇ ਸਾਰਾ ਸੰਸਾਰ = ਜਗਤ ਹੀ ਤਰੈ = ਤਰ ਜਾਂਦਾ ਹੈ **ਵਾ:** ਸੰਸਾਰ ਤੋਂ ਤਰ ਜਾਈਦਾ ਹੈ।

## ਕਹੁ ਨਾਨਕ; ਪ੍ਰਭ ਲੋਚਾ ਪੂਰਿ ॥
## ਸੰਤ ਜਨਾ ਕੀ; ਬਾਛਉ ਧੂਰਿ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ = ਪਰਮੇਸ਼ਰ! ਸਾਡੀ ਇਹ ਲੋਚਾ = ਇੱਛਾ ਪੂਰਿ = ਪੂਰਨ ਕਰੋ।

ਅਸੀਂ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਭਾਵ ਖ਼ਾਕ ਬਾਛਉ = ਚਾਹੁੰਦੇ ਹਾਂ ॥੪॥੨॥

## ਤਿਲੰਗ ਮਹਲਾ ੫ ਘਰੁ ੩ ॥

ਕਿਸੇ ਔਗੁਣਾਂ ਦੇ ਭਰੇ ਹੋਏ ਮਨੁੱਖ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮੇਰੇ ਵਰਗੇ ਮਨੁੱਖ ਦਾ ਸੰਸਾਰ ਤੋਂ ਤਰਨਾ ਕਿਵੇਂ ਹੋ ਸਕਦਾ ਹੈ, ਤਦ ਤਿਲੰਗ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਾਹਿਗੁਰੂ ਜੀ ਦੀ ਉਸਤਤੀ ਕਰਦਿਆਂ ਘਰੁ ੩ = ਤੀਸਰੇ ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕਰ ਕੇ ਸਰਬ ਸਾਂਝਾ ਉਪਦੇਸ਼ ਬਖ਼ਸ਼ਿਸ਼ ਕੀਤਾ:

## ਮਿਹਰਵਾਨੁ; ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ; ਮਿਹਰਵਾਨੁ ॥

ਹੇ ਭਾਈ! ਸਾਹਿਬੁ = ਮਾਲਕ ਵਾਹਿਗੁਰੂ ਪਿੱਛੇ ਵੀ ਮਿਹਰਵਾਨੁ = ਦਿਆਲੂ ਸੀ, ਹੁਣ ਵੀ ਮਿਹਰਵਾਨੁ = ਦਿਆਲਤਾ ਕਰਨ ਵਾਲਾ ਹੈ।

ਮੇਰਾ ਸਾਹਿਬੁ = ਮਾਲਕ ਅੱਗੇ ਭਵਿੱਖ ਵਿਚ ਵੀ ਮਿਹਰਵਾਨੁ = ਕ੍ਰਿਪਾਲਤਾ ਕਰੇਗਾ ਭਾਵ ਤਿੰਨਾਂ ਕਾਲਾਂ ਵਿਚ ਦਿਆਲੂ ਹੈ। **ਅਥਵਾ** ਮਾਲਕ ਪਰਮੇਸ਼ਰ ਮਿਹਰਵਾਨੀ ਕਰ ਕੇ ਸਰੀਰ ਦੇ ਦੋਸ਼ਾਂ ਨੂੰ ਮੇਟਣ ਵਾਲਾ ਹੈ, ਆਪਣੀ ਮਿਹਰਬਾਨੀ ਕਰ ਕੇ ਬਾਣੀ ਦੇ ਦੋਸ਼ਾਂ ਨੂੰ ਵੀ ਮੇਟਣ ਵਾਲਾ ਹੈ ਅਤੇ ਮੇਰਾ ਮਾਲਕ ਮਿਹਰਵਾਨੀ ਕਰ ਕੇ ਮਨ ਦੇ ਸੰਕਲਪਾਂ ਨੂੰ ਵੀ ਮੇਟਣਵਾਲਾ ਹੈ।

## ਜੀਅ ਸਗਲ ਕਉ; ਦੇਇ ਦਾਨੁ ॥ਰਹਾਉ॥

ਉਹ ਸਗਲ = ਸਾਰੀ ਸ੍ਰਿਸ਼ਟੀ ਦੇ ਜੀਅ = ਜੀਵਾਂ ਦੇ ਕਉ = ਤਾਈਂ ਰੋਜ਼ੀ, ਨਾਮ, ਗਿਆਨ ਆਦਿ ਦਾ ਦਾਨ ਦੇਇ = ਦੇਣਾ ਕਰਦਾ ਹੈ ॥ਰਹਾਉ॥

## ਤੂ ਕਾਹੇ ਡੋਲਹਿ ਪ੍ਰਾਣੀਆ; ਤੁਧੁ ਰਾਖੈਗਾ ਸਿਰਜਣਹਾਰੁ ॥

ਹੇ ਪ੍ਰਾਣੀਆ = ਪ੍ਰਾਣਾਂ ਧਾਰੀ ਜੀਵ ! ਤੂੰ ਮਾਇਕੀ ਪਦਾਰਥਾਂ ਵਿਚ ਜਾਂ ਆਪਣੀ ਪਾਲਣਾ ਵਾਸਤੇ ਕਾਹੇ = ਕਿਸ ਲਈ ਡੋਲਹਿ = ਡਗਮਗਾਉਂਦਾ ਹੈਂ **ਵਾ:** ਪਦਾਰਥਾਂ ਵਿਚ ਆਪਣੇ ਮਨ ਨੂੰ ਕਿਉਂ ਡੁਲਾਉਂਦਾ ਹੈਂ, ਤੁਧੁ = ਤੈਨੂੰ ਵੀ ਸਿਰਜਣਹਾਰੁ = ਰਚਨਾ ਕਰਨ ਵਾਲਾ ਪਰਮੇਸ਼ਰ ਦੁੱਖਾਂ ਤਕਲੀਫ਼ਾਂ ਤੋਂ ਬਚਾ ਕੇ ਰਾਖੈਗਾ = ਰੱਖਣਾ ਕਰੇਗਾ।

## ਜਿਨਿ ਪੈਦਾਇਸਿ ਤੂ ਕੀਆ; ਸੋਈ ਦੇਇ ਆਧਾਰੁ ॥੧॥

ਜਿਨਿ = ਜਿਸ ਵਾਹਿਗੁਰੂ ਨੇ ਤੂ = ਤੈਨੂੰ ਪੈਦਾਇਸਿ = ਰਚਨਾ, ਪੈਦਾ ਕੀਆ = ਕੀਤਾ ਹੈ, ਸੋਈ = ਉਹ ਵਾਹਿਗੁਰੂ ਹੀ ਤੈਨੂੰ ਪਾਲਣ ਰੂਪ ਆਧਾਰੁ = ਆਸਾਰਾ ਦੇਇ = ਦੇਣਾ ਕਰੇਗਾ ॥੧॥

## ਜਿਨਿ ਉਪਾਈ ਮੇਦਨੀ; ਸੋਈ ਕਰਦਾ ਸਾਰ ॥

ਜਿਨਿ = ਜਿਸ ਵਾਹਿਗੁਰੂ ਨੇ ਇਹ ਮੇਦਨੀ = ਧਰਤੀ ਭਾਵ ਸਾਰੀ ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਸੋਈ = ਉਹੋ ਹੀ ਇਸਦੀ ਸਾਰ = ਸੰਭਾਲ ਕਰਦਾ ਹੈ।

## ਘਟਿ ਘਟਿ ਮਾਲਕੁ ਦਿਲਾ ਕਾ; ਸਚਾ ਪਰਵਦਗਾਰੁ ॥੨॥

ਉਹ ਸਚਾ = ਸੱਤਯ ਸਰੂਪ ਪਰਵਦਗਾਰੁ = ਪਾਲਣਾ ਕਰਨ ਵਾਲਾ ਪਰਮੇਸ਼ਰ ! ਘਟਿ ਘਟਿ = ਸਰੀਰਾਂ-ਸਰੀਰਾਂ ਦੇ ਦਿਲਾ = ਮਨਾਂ ਕਾ = ਦਾ ਮਾਲਕੁ = ਸੁਆਮੀ ਹੈ ॥੨॥

## ਕੁਦਰਤਿ ਕੀਮ ਨ ਜਾਣੀਐ; ਵਡਾ ਵੇਪਰਵਾਹੁ ॥

ਉਸਦੀ ਕੁਦਰਤਿ = ਸ਼ਕਤੀ ਦੀ ਕੀਮ = ਕੀਮਤ ਨਾ ਜਾਣੀਐ = ਜਾਣ ਨਹੀਂ ਸਕੀਦੀ, ਉਹ ਤਿੰਨਾਂ ਗੁਣਾਂ ਤੋਂ ਅਤੀਤ ਤੇ ਤ੍ਰੈਕਾਲ ਅਬਾਧ ਰੂਪ ਵੱਡਾ ਅਤੇ ਵੇਪਰਵਾਹੁ = ਬੇ-ਮੁਥਾਜ ਹੈ ਭਾਵ ਕਿਸੇ ਦੀ ਪਰਵਾਹ ਨਹੀਂ ਕਰਦਾ। ਇਸ ਕਰਕੇ :

## ਕਰਿ ਬੰਦੇ ਤੂ ਬੰਦਗੀ; ਜਿਚਰੁ ਘਟ ਮਹਿ ਸਾਹੁ ॥੩॥

ਹੇ ਬੰਦੇ = ਪ੍ਰਾਣੀ ! ਤੂੰ ਉਤਨਾ ਚਿਰ ਪਰਮੇਸ਼ਰ ਦੀ ਬੰਦਗੀ = ਭਗਤੀ ਕਰ, ਜਿਚਰੁ = ਜਿਤਨਾ ਚਿਰ ਤਕ ਤੇਰੇ ਘਟ = ਸਰੀਰ, ਹਿਰਦੇ ਮਹਿ = ਵਿਚ ਸਾਹੁ = ਪ੍ਰਾਣ ਚੱਲਦੇ ਹਨ ॥੩॥

## ਤੂ ਸਮਰਥੁ ਅਕਥੁ ਅਗੋਚਰੁ; ਜੀਉ ਪਿੰਡੁ ਤੇਰੀ ਰਾਸਿ ॥

ਇਸ ਲਈ ਉਸ ਪਰਮੇਸ਼ਰ ਅੱਗੇ ਇਉਂ ਬੇਨਤੀ ਕਰ ਕਿ ਹੇ ਵਾਹਿਗੁਰੂ ! ਤੂੰ ਸਮਰਥੁ = ਸਰਬ ਸ਼ਕਤੀਵਾਨ, ਸ਼ਕਤੀ ਬਿਰਤੀ ਕਰਕੇ ਅਕਥੁ = ਕਥਨ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈਂ, ਸਾਡਾ ਜੀਉ = ਹਿਰਦਾ ਤੇ ਪਿੰਡੁ = ਸਰੀਰ ਤੇਰੀ ਹੀ ਰਾਸਿ = ਪੂੰਜੀ ਬਖ਼ਸ਼ਿਸ਼ ਕੀਤੀ ਹੋਈ ਹੈ।

## ਰਹਮ ਤੇਰੀ, ਸੁਖੁ ਪਾਇਆ ਸਦਾ; ਨਾਨਕ ਕੀ ਅਰਦਾਸਿ ॥੪॥੩॥

ਤੇਰੀ ਰਹਮ = ਕਿਰਪਾ ਕਰਕੇ ਸਦਾ = ਸਦੀਵੀ ਸੁੱਖ ਨੂੰ ਪਾਇਆ = ਪਾਉਣਾ ਕਰੀਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੀ = ਦੀ ਇਹੋ ਅਰਦਾਸਿ = ਬੇਨਤੀ ਹੈ, ਭਾਵ ਸਾਨੂੰ ਆਪਣੀ ਬੰਦਗੀ ਬਖ਼ਸ਼ੋ ॥੪॥੩॥

# ਤਿਲੰਗ ਮਹਲਾ ੫ ਘਰੁ ੩ ॥

## ਕਰਤੇ; ਕੁਦਰਤੀ ਮੁਸਤਾਕੁ ॥

ਹੇ ਕਰਤੇ = ਰਚਨਹਾਰ ਪ੍ਰਭੂ ! ਮੈਂ ਤੇਰੀ ਕੁਦਰਤੀ = ਕੁਦਰਤ (ਸ਼ਕਤੀ) ਉਪਰ ਮੁਸਤਾਕੁ = ਮੋਹਿਤ ਹੋ ਰਿਹਾ ਹਾਂ ਭਾਵ ਮੇਰਾ ਮਨ ਤੇਰੀ ਸ਼ਕਤੀ ਦੇਖ ਕੇ ਖਿੱਚਿਆ ਗਿਆ ਹੈ **ਵਾ:** ਹੇ ਕਰਤੇ = ਰਚਨਹਾਰ ਤੇ ਕੁਦਰਤੀ = ਸ਼ਕਤੀ ਦੇ ਮਾਲਕ ਪਰਮੇਸ਼ਰ ਮੈਂ ਤੇਰੇ ਦਰਸ਼ਨਾਂ ਦਾ ਮੁਸਤਾਕੁ = ਇੱਛਾਵਾਨ ਹਾਂ (ਅਰਬੀ ਵਿਚ ਮੁਸਤਾਕ ਦਾ ਅਰਥ ਇੱਛਾਵਾਨ ਹੈ)।

## ਦੀਨ ਦੁਨੀਆ ਏਕ ਤੂਹੀ; ਸਭ ਖਲਕ ਹੀ ਤੇ ਪਾਕੁ ॥ਰਹਾਉ॥

ਦੀਨ = ਪ੍ਰਲੋਕ ਅਤੇ ਦੁਨੀਆ = ਸੰਸਾਰ ਵਿਚ **ਵਾ:** ਦੀਨ = ਧਰਮੀ ਪੁਰਖਾਂ ਅਤੇ ਦੁਨੀਆਂ ਭਾਵ ਮਾਇਆ ਵਿਚ ਫਸੇ ਲੋਕਾਂ ਦੇ ਅੰਦਰ ਇਕ ਤੂੰ ਹੀ ਵਿਆਪਕ ਹੈਂ ਅਤੇ ਸਭ = ਸਾਰੀ ਖਲਕ = ਸ੍ਰਿਸ਼ਟੀ ਤੇ = ਤੋਂ ਹੀ ਪਾਕੁ = ਪਵਿੱਤਰ ਸਰੂਪ ਭਾਵ ਨਿਰਲੇਪ ਰਹਿੰਦਾ ਹੈਂ ॥ਰਹਾਉ॥

## ਖਿਨ ਮਾਹਿ ਥਾਪਿ ਉਥਾਪਦਾ; ਆਚਰਜ ਤੇਰੇ ਰੂਪ ॥

ਤੂੰ ਇਕ ਖਿਨ = ਛਿਨ ਮਾਤ੍ਰ ਸਮੇਂ ਮਾਹਿ = ਵਿਚ ਹੀ ਸ੍ਰਿਸ਼ਟੀ ਨੂੰ ਥਾਪਿ = ਇਸਥਿਤ ਭਾਵ ਪੈਦਾ ਕਰਦਾ ਹੈਂ ਅਤੇ ਛਿਨ ਵਿਚ ਹੀ ਉਥਾਪਦਾ = ਪੁੱਟਦਾ ਭਾਵ ਨਾਸ਼ ਕਰ ਦਿੰਦਾ ਹੈਂ ਅਤੇ ਸਰਗੁਣ ਤੇ ਨਿਰਗੁਣ ਸਰੂਪ ਤੇਰੇ ਆਚਰਜ = ਅਸਚਰਜ ਹੀ ਹਨ **ਅਥਵਾ** ਜਿਨ੍ਹਾਂ ਦੇ ਹਿਰਦੇ ਅੰਦਰ ਸ਼ੁੱਭ ਗੁਣ ਥਾਪਿ = ਇਸਥਿਤ ਕਰ ਦਿੰਦਾ ਹੈਂ, ਉਨ੍ਹਾਂ ਦੇ ਹਿਰਦੇ ਅੰਦਰੋਂ ਇਕ ਛਿਨ ਵਿਚ ਹੀ ਸਭ ਔਗੁਣ ਉਥਾਪਦਾ = ਪੁੱਟ ਦੇਂਦਾ ਹੈਂ ਅਤੇ ਉਹ ਤੇਰੇ ਸਤਿ, ਚਿਤ, ਅਨੰਦ ਰੂਪ ਅਸਚਰਜ ਸਰੂਪ ਨੂੰ ਪ੍ਰਾਪਤ ਹੋ ਜਾਂਦੇ ਹਨ।

## ਕਉਣੁ ਜਾਣੈ ਚਲਤ ਤੇਰੇ; ਅੰਧਿਆਰੇ ਮਹਿ ਦੀਪ ॥੧॥

ਹੇ ਵਾਹਿਗੁਰੂ ! ਤੇਰੇ ਚਲਤ = ਚੋਜ, ਕੌਤਕਾਂ ਨੂੰ ਕਉਣੁ = ਕਿਹੜਾ ਜਾਣੈ = ਜਾਣ ਸਕਦਾ ਹੈ ਭਾਵ ਕੋਈ ਨਹੀਂ ਜਾਣ ਸਕਦਾ, ਤੂੰ ਤਾਂ ਅਗਿਆਨਤਾ ਦੇ ਅੰਧਿਆਰੇ = ਹਨੇਰੇ ਮਹਿ = ਵਿਚ ਆਪ ਹੀ ਗਿਆਨ ਰੂਪੀ ਦੀਪ = ਦੀਵਾ ਹੋ ਕੇ ਚਮਕ ਰਿਹਾ ਹੈਂ **ਵਾ:** ਹਨੇਰੀ ਕੋਠੜੀ ਦੀ ਨਿਆਈਂ ਸਭ ਰਚਨਾ ਜੜ੍ਹ ਹੈ, ਤੇ ਤੂੰ ਇਸ ਵਿਚ ਦੀਵਾ ਭਾਵ ਚੇਤਨ ਦਾ ਪ੍ਰਕਾਸ਼ ਰੂਪ ਹੋ ਕੇ ਚਮਕ ਰਿਹਾ ਹੈਂ **ਵਾ:** ਤੂੰ ਹੀ ਹਨੇਰੇ ਦੀ ਨਿਆਈਂ ਸ੍ਵੈ-ਸੱਤਾ ਹੀਣੇ ਜੜ੍ਹ ਤੱਤਾਂ ਵਿਚ ਦੀਵੇ ਦੀ ਨਿਆਈਂ ਪ੍ਰਕਾਸ਼ ਕਰਨ ਵਾਲਾ ਹੈਂ ॥੧॥

## ਖੁਦਿ ਖਸਮ ਖਲਕ ਜਹਾਨ ਅਲਹ; ਮਿਹਰਵਾਨ ਖੁਦਾਇ ॥

ਹੇ ਮਿਹਰਵਾਨ = ਕ੍ਰਿਪਾਲੂ ਖੁਦਾਇ = ਖ਼ੁਦਾ ! ਹੇ ਅਲਹ = ਪਰਮੇਸ਼ਰ ! ਤੂੰ ਖੁਦਿ = ਆਪ ਹੀ ਇਸ ਜਹਾਨ = ਸੰਸਾਰ ਦੀ ਸਭ ਖਲਕ = ਲੋਕਾਈ ਦਾ ਖਸਮ = ਮਾਲਕ ਹੈਂ।

## ਦਿਨਸੁ ਰੈਣਿ, ਜਿ ਤੁਧੁ ਅਰਾਧੇ; ਸੋ ਕਿਉ ਦੋਜਕਿ ਜਾਇ ॥੨॥

ਜਿ = ਜਿਹੜੇ ਦਿਨਸੁ ਰੈਣਿ = ਦਿਨ ਰਾਤ ਤੁਧੁ = ਤੈਨੂੰ ਮਨ ਦੀ ਭਾਵਨਾ ਨਾਲ ਅਰਾਧੇ = ਚਿਤਵਦੇ ਹਨ, ਸੋ = ਉਹ ਫੇਰ ਦੋਜਕਿ = ਨਰਕਾਂ ਵਿਚ ਕਿਉ = ਕਿਸ ਲਈ ਜਾਇ = ਜਾਣਗੇ, ਭਾਵ ਨਹੀਂ ਜਾਣਗੇ ਸਗੋਂ ਉਹ ਤਾਂ ਮੁਕਤ ਹੋ ਜਾਣਗੇ ॥੨॥

## ਅਜਰਾਈਲੁ ਯਾਰੁ ਬੰਦੇ; ਜਿਸੁ ਤੇਰਾ ਆਧਾਰੁ ॥

ਹੇ ਮਹਾਰਾਜ! ਜਿਸ ਪੁਰਸ਼ ਨੂੰ ਲੋਕ ਪ੍ਰਲੋਕ ਵਿਚ ਇਕ ਤੇਰਾ ਹੀ ਆਧਾਰੁ = ਆਸਾਰਾ ਹੈ, ਉਸ ਬੰਦੇ = ਪੁਰਸ਼ ਦਾ ਅਜਰਾਈਲੁ = ਮੌਤ ਦਾ ਫ਼ਰਿਸ਼ਤਾ ਵੀ ਯਾਰੁ = ਦੋਸਤ ਬਣ ਜਾਂਦਾ ਹੈ।

## ਗੁਨਹ ਉਸਕੇ ਸਗਲ ਆਫੂ; ਤੇਰੇ ਜਨ ਦੇਖਹਿ ਦੀਦਾਰੁ ॥੩॥

('ਉਸ-ਕੇ' ਬੋਲੋ)

ਜੋ ਜਨ = ਪੁਰਸ਼ ਤੇਰੇ ਦੀਦਾਰੁ = ਦਰਸ਼ਨਾਂ ਨੂੰ ਦੇਖਹਿ = ਦੇਖ ਲੈਂਦਾ ਹੈ **ਵਾ:** ਜੋ ਤੇਰੇ ਜਨ = ਭਗਤ ਜਨਾਂ ਦੇ ਦਰਸ਼ਨ ਦੇਖਦਾ ਹੈ, ਉਸ ਪੁਰਸ਼ ਕੇ = ਦੇ ਸਗਲ = ਸਾਰੇ ਹੀ ਗੁਨਾਹ, ਦੋਸ਼ ਆਫੂ = ਮੁਆਫ਼ ਹੋ ਜਾਂਦੇ ਹਨ ਭਾਵ ਤੂੰ ਉਨ੍ਹਾਂ ਨੂੰ ਬਖ਼ਸ਼ ਲੈਂਦਾ ਹੈਂ ॥੩॥

## ਦੁਨੀਆ ਚੀਜ, ਫਿਲਹਾਲ ਸਗਲੇ; ਸਚੁ ਸੁਖੁ, ਤੇਰਾ ਨਾਉ ॥

ਹੇ ਮਹਾਰਾਜ! ਦੁਨੀਆ = ਸੰਸਾਰ ਦੇ ਸਗਲੇ = ਸਾਰੇ ਚੀਜ = ਪਦਾਰਥ ਫਿਲਹਾਲ = ਹੁਣ ਦੇ ਸਮੇਂ ਭਾਵ ਥੋੜੇ ਸਮੇਂ ਲਈ ਹੀ ਹਨ, ਸਚੁ = ਸੱਚਾ ਸੁੱਖ ਤਾਂ ਤੇਰਾ ਨਾਉ = ਨਾਮ ਹੀ ਦੇਣ ਵਾਲਾ ਹੈ **ਵਾ:** ਤੇਰਾ ਸੱਚ ਨਾਮ ਸੁੱਖ ਸਰੂਪ ਦੇ ਦੇਣ ਵਾਲਾ ਹੈ।

## ਗੁਰ ਮਿਲਿ ਨਾਨਕ ਬੂਝਿਆ; ਸਦਾ ਏਕ ਸੁ ਗਾਉ ॥੪॥੪॥

(ਦੂਸਰਾ ਪਾਠ 'ਏਕਸੁ' ਇਕੱਠਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਅਸੀਂ ਗੁਰੂ ਰਾਮਦਾਸ ਸਾਹਿਬ ਜੀ ਨਾਲ ਮਿਲ ਕਰਕੇ ਤੇਰੇ ਸਤਿ ਸਰੂਪ ਨੂੰ ਬੂਝਿਆ = ਸਮਝਿਆ ਹੈ, ਇਸ ਲਈ ਸਦਾ = ਹਮੇਸ਼ਾਂ ਏਕ = ਇਕ ਤੇਰੇ ਸੁ = ਸ਼ੁੱਧ ਸਰੂਪ ਨੂੰ ਹੀ ਗਾਉ = ਗਾਉਂਦੇ ਹਾਂ **ਵਾ:** ਹੇ ਭਾਈ! ਤੁਸੀਂ ਵੀ ਏਕਸੁ = ਇਕ ਹਰੀ ਦੇ ਗੁਣਾਂ ਨੂੰ ਗਾਉ = ਗਾਉਣਾ ਕਰੋ ॥੪॥੪॥

## ਤਿਲੰਗ ਮਹਲਾ ੫ ॥

## ਮੀਰਾਂ ਦਾਨਾਂ; ਦਿਲ ਸੋਚ ॥

ਹੇ ਦਾਨਾਂ = ਗਿਆਤਾ, ਅੰਤਰਜਾਮੀ ਮੀਰਾਂ = ਪਾਤਸ਼ਾਹ! ਮੇਰੇ ਦਿਲ = ਹਿਰਦੇ ਵਿਚ ਤੇਰੀ ਪ੍ਰਾਪਤੀ ਦੀ ਸੋਚ = ਵੀਚਾਰ ਫੁਰਦੀ ਰਹਿੰਦੀ ਹੈ ਕਿ ਤੁਸੀਂ ਕਦੋਂ ਪ੍ਰਾਪਤ ਹੋਵੋਗੇ।

## ਮੁਹਬਤੇ ਮਨਿ ਤਨਿ ਬਸੈ; ਸਚੁ ਸਾਹ ਬੰਦੀ ਮੋਚ ॥੧॥ਰਹਾਉ॥

('ਮੁਹੱਬਤੇ' ਦਾ ਉਚਾਰਨ ਅੱਧਕ ਸਹਿਤ ਹੈ)

ਹੇ ਸੱਚੇ ਸਾਹ = ਪਾਤਿਸ਼ਾਹ! ਤੂੰ ਮਾਤਾ ਦੇ ਗਰਭ, ਸੰਸਾਰ, ਨਰਕ ਰੂਪੀ ਬੰਦੀ = ਕੈਦ ਨੂੰ ਮੋਚ = ਕੱਟਣ ਵਾਲਾ ਹੈਂ **ਵਾ:** ਆਪਣੀ ਬੰਦੀ = ਟਹਿਲਣ ਭਾਵ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲਾ ਹੈਂ ਅਤੇ ਮੁਹਬਤੇ = ਪ੍ਰੀਤੀ ਕਰ ਕੇ ਭਗਤ ਜਨਾਂ ਦੇ ਮਨਿ = ਹਿਰਦੇ ਤਨਿ = ਸਰੀਰ ਵਿਚ ਬਸੈ = ਵੱਸਦਾ ਹੈਂ **ਵਾ:** ਤੇਰੀ ਪ੍ਰੀਤੀ ਮੇਰੇ ਮਨ ਤਨ ਵਿਚ ਵੱਸ ਰਹੀ ਹੈ ॥੧॥ਰਹਾਉ॥

## ਦੀਦਨੇ ਦੀਦਾਰ ਸਾਹਿਬ; ਕਛੁ ਨਹੀ ਇਸ ਕਾ ਮੋਲੁ ॥

ਹੇ ਸਾਹਿਬ = ਮਾਲਕ ਵਾਹਿਗੁਰੂ! ਜੋ ਤੇਰੇ ਸਰਗੁਣ ਸਰੂਪ ਦਾ ਦੀਦਾਰ = ਦਰਸ਼ਨ ਦੀਦਨੇ = ਦੇਖਣਾ ਹੈ, ਇਸ ਕਾ = ਦਾ ਕਛੁ = ਕੁਝ ਭੀ ਮੋਲੁ = ਮੁੱਲ ਨਹੀਂ ਦਿੱਤਾ ਜਾ ਸਕਦਾ ਭਾਵ ਤੇਰਾ ਦਰਸ਼ਨ ਅਮੋਲਕ,

ਬੇ-ਕੀਮਤਾ ਹੈ **ਅਥਵਾ** ਇਨ੍ਹਾਂ ਪ੍ਰਤੱਖ ਨੇਤ੍ਰਾਂ ਜਾਂ ਮਨਬੁੱਧ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਦਾ ਵੀ ਕੋਈ ਮੁੱਲ ਨਹੀਂ ਹੈ, ਜਿਨ੍ਹਾਂ ਨੇ ਤੇਰਾ ਪ੍ਰਤੱਖ **ਵਾ:** ਅਭੇਦਤਾ, ਸਾਖਿਆਤਤਾ ਰੂਪ ਦਰਸ਼ਨ ਦੇਖਿਆ ਹੈ।

## ਪਾਕ ਪਰਵਦਗਾਰ ਤੂ; ਖੁਦਿ ਖਸਮੁ ਵਡਾ ਅਤੋਲੁ ॥੧॥

ਹੇ ਵਾਹਿਗੁਰੂ ! ਤੂੰ ਪਾਕ = ਪਵਿੱਤਰ ਸਰੂਪ ਤੇ ਸਭਨਾਂ ਦੀ ਪਰਵਦਗਾਰ = ਪਾਲਣਾ ਕਰਨ ਵਾਲਾ ਹੈਂ, ਫੇਰ ਖੁਦਿ = ਆਪ ਹੀ ਸਾਰਿਆਂ ਦਾ ਖਸਮੁ = ਮਾਲਕ ਹੈਂ, ਤਿੰਨਾਂ ਗੁਣਾਂ ਤੋਂ ਅਤੀਤ ਰੂਪ ਵਡਾ = ਮਹਾਨ ਅਤੇ ਅਤੋਲੁ = ਤੋਲਣ ਤੋਂ ਰਹਿਤ ਹੈਂ ਭਾਵ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਤੇ ਬੁੱਧ ਰੂਪੀ ਤਰਾਜ਼ੂ ਨਾਲ ਮਿਣਿਆ ਨਹੀਂ ਜਾਂਦਾ ॥੧॥

## ਦਸ੍ਤਗੀਰੀ ਦੇਹਿ ਦਿਲਾਵਰ; ਤੂਹੀ ਤੂਹੀ ਏਕ ॥

ਹੇ ਦਿਲਾਵਰ = ਬਹਾਦਰ, ਉਦਾਰਚਿਤ ਪ੍ਰਭੂ ! ਮੇਰਾ ਪ੍ਰਤੱਖ, ਮਨ ਰੂਪੀ (ਦਸ੍ਤ + ਗੀਰੀ) ਦਸ੍ਤ = ਹੱਥ ਗੀਰੀ = ਪਕੜ ਤੇ ਮੈਨੂੰ ਆਪਣੀ ਭਗਤੀ ਦੇਹਿ = ਦੇਣਾ ਕਰ **ਵਾ:** ਤੂੰ ਮੈਨੂੰ ਆਪਣਾ ਭਗਤੀ ਰੂਪੀ ਹੱਥ ਪਕੜਾਉਣਾ ਕਰ ਕਿਉਂਕਿ ਏਕ = ਇਕ ਤੂੰ ਹੀ ਇਸ ਲੋਕ ਵਿਚ ਮੇਰਾ ਰਾਖਾ ਹੈਂ ਤੇ ਇਕ ਤੂੰ ਹੀ ਪ੍ਰਲੋਕ ਵਿਚ ਮੇਰਾ ਸਹਾਇਕ ਹੈਂ **ਵਾ:** ਤੂੰ ਹੀ ਪਿੱਛੇ ਸੀ, ਤੂੰ ਹੀ ਹੁਣ ਹੈਂ ਤੇ ਇਕ ਤੂੰ ਹੀ ਅੱਗੇ ਨੂੰ ਰਹੇਂਗਾ **ਵਾ:** ਇਕ ਤੂੰ ਆਪ ਹੀ ਸਰਗੁਣ ਸਰੂਪ ਹੈਂ ਤੇ ਤੂੰ ਆਪ ਹੀ ਨਿਰਗੁਣ ਸਰੂਪ ਹੈਂ।

## ਕਰਤਾਰ ਕੁਦਰਤਿ ਕਰਣ ਖਾਲਕ; ਨਾਨਕ ਤੇਰੀ ਟੇਕ ॥੨॥੫॥

ਹੇ ਸਭਨਾਂ ਦੀ ਚੇਤਨ ਸੱਤਾ, ਰੋਜ਼ੀ ਪ੍ਰਾਲਬਧ ਰੂਪੀ (ਕਰ + ਤਾਰ) ਤਾਰ ਨੂੰ ਆਪਣੇ ਕਰ = ਹੱਥ ਵਿਚ ਪਕੜਨ ਵਾਲੇ ਪਰਮੇਸ਼ਰ ! ਤੂੰ ਆਪਣੀ ਕੁਦਰਤਿ = ਸ਼ਕਤੀ ਦੁਆਰਾ ਸਭ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਖਾਲਕ = ਮਾਲਕ ਹੈਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਤਾਂ ਇਕ ਤੇਰੀ ਹੀ ਟੇਕ = ਓਟ ਹੈ ॥੨॥੫॥

## ਤਿਲੰਗ ਮਹਲਾ ੧ ਘਰੁ ੨

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਕੰਧਾਰ ਵਿਚ ਗਏ ਸਨ, ਉਥੇ ਨਗਰ ਤੋਂ ਬਾਹਰ ਬੈਠ ਗਏ, ਤਦੋਂ ਇਕ ਪਠਾਨ ਨੇ ਆ ਕੇ ਨਮਸਕਾਰ ਕੀਤੀ ਅਤੇ ਕਿਹਾ ਕਿ ਤੁਸੀਂ ਕੌਣ ਹੋ ਅਤੇ ਕਿਥੋਂ ਆਏ ਹੋ, ਫੇਰ ਇਥੇ ਉਜਾੜ ਵਿਚ ਕਿਉਂ ਬੈਠੇ ਹੋ, ਤਦੋਂ ਸਤਿਗੁਰਾਂ ਨੇ ਕਿਹਾ ਕਿ ਅਸੀਂ ਖ਼ੁਦਾ ਦੇ ਬੰਦੇ ਹਾਂ ਤੇ ਇਸ ਨਗਰ ਦੇ ਕਿਸੇ ਆਦਮੀ ਨਾਲ ਸਾਡਾ ਕੰਮ ਹੈ, ਪਠਾਣ ਨੇ ਕਿਹਾ ਕਿ ਉਸਦਾ ਨਾਮ ਕੀ ਹੈ ? ਸਤਿਗੁਰਾਂ ਨੇ ਕਿਹਾ ਕਿ ਉਹ ਖ਼ਾਨਚੰਦ ਦਾ ਪੁੱਤਰ ਮਾਨਚੰਦ ਹੈ ਤੇ ਉਹ ਆਪ ਹੀ ਸਾਨੂੰ ਇਥੇ ਆ ਕੇ ਮਿਲੇਗਾ। ਤਦੋਂ ਪਠਾਣ ਨੇ ਪਿੰਡ ਵਿਚ ਆ ਕੇ ਮਾਨਚੰਦ ਨੂੰ ਕਿਹਾ ਕਿ ਪਿੰਡ ਤੋਂ ਬਾਹਰ ਫ਼ਕੀਰ ਤੈਨੂੰ ਮਿਲਣ ਵਾਸਤੇ ਬੈਠੇ ਹੋਏ ਹਨ, ਮੈਂ ਉਨ੍ਹਾਂ ਨੂੰ ਕਿਹਾ ਵੀ ਸੀ ਕਿ ਤੁਸੀਂ ਪਿੰਡ ਵਿਚ ਜਾ ਕੇ ਉਸ ਨੂੰ ਮਿਲ ਲਵੋ, ਪਰ ਉਨ੍ਹਾਂ ਨੇ ਕਿਹਾ ਕਿ ਉਹ ਆਪ ਹੀ ਸਾਨੂੰ ਇਥੇ ਆ ਕੇ ਮਿਲੇਗਾ। ਮਾਨਚੰਦ ਕਹਿਣ ਲੱਗਾ ਕਿ ਮੇਰੀ ਤਾਂ ਕਿਸੇ ਫ਼ਕੀਰ ਨਾਲ ਕੋਈ ਜਾਣ-ਪਛਾਣ ਵੀ ਨਹੀਂ ਹੈ। ਪਠਾਣ ਨੇ ਕਿਹਾ ਕਿ ਫ਼ਕੀਰਾਂ ਦੇ ਦਰਸ਼ਨਾਂ ਦਾ ਤੈਨੂੰ ਕਿਹੜਾ ਕੋਈ ਦੋਸ਼ ਲੱਗਣ ਲੱਗਾ ਹੈ, ਜਾ ਇਕ ਵਾਰੀ ਦਰਸ਼ਨ ਕਰ ਕੇ ਆ, ਤਦੋਂ ਮਾਨਚੰਦ ਕੁਝ ਮਿਸ਼ਠਾਨ ਪਦਾਰਥ

ਲੈ ਕੇ ਸਤਿਗੁਰਾਂ ਦੀ ਹਜ਼ੂਰੀ ਵਿਚ ਪਹੁੰਚਿਆ ਅਤੇ ਪਦਾਰਥ ਸਤਿਗੁਰਾਂ ਨੂੰ ਭੇਟ ਕੀਤੇ। ਸਤਿਗੁਰਾਂ ਨੇ ਕਿਹਾ ਕਿ ਮਾਨਚੰਦ! ਸਭ ਕੁਸ਼ਲ ਅਨੰਦ ਹੈ ? ਤਦ ਮਾਨਚੰਦ ਨੇ ਹੈਰਾਨ ਹੋ ਕੇ ਕਿਹਾ ਕਿ ਮਹਾਰਾਜ! ਤੁਸੀਂ ਮੈਨੂੰ ਕਦੋਂ ਦੇ ਜਾਣਦੇ ਹੋ, ਅਸੀਂ ਤਾਂ ਅੱਗੇ ਕਦੇ ਮਿਲੇ ਵੀ ਨਹੀਂ ਹਾਂ, ਤੁਹਾਡਾ ਦੇਸ਼ ਕਿਹੜਾ ਹੈ ਅਤੇ ਕੀ ਕਾਰਜ ਹੈ ? ਸਤਿਗੁਰਾਂ ਨੇ ਕਿਹਾ ਕਿ ਬੇਗਮਪੁਰਾ ਸਾਡਾ ਦੇਸ਼ ਹੈ, ਨਾਨਕ ਨਿਰੰਕਾਰੀ ਸਾਡਾ ਨਾਮ ਹੈ, ਏਕੰਕਾਰ ਨੂੰ ਜਾਨਣ ਰੂਪ ਲਿਬਾਸ ਧਾਰਨ ਕੀਤਾ ਹੋਇਆ ਹੈ। ਮਾਨਚੰਦ ਨੇ ਕਿਹਾ ਕਿ ਮੇਰੇ ਤਾਂ ਕੋਈ ਸਮਝ ਨਹੀਂ ਆਈ। ਸਤਿਗੁਰਾਂ ਨੇ ਕਿਹਾ ਹੇ ਭਾਈ! ਐਸੇ ਬਚਨਾਂ ਦੇ ਵਿਚ ਹੀ ਸਾਰਾ ਸੁੱਖ ਹੈ ਕਿ ਸੰਸਾਰ ਨੂੰ ਸੱਤਯ ਨਾ ਜਾਣੋ, ਪਰਮੇਸ਼ਰ ਦੇ ਉੱਤਮ ਨਾਮ ਨੂੰ ਹੀ ਮਨ ਵਿਚ ਜਾਨਣਾ ਕਰੋ, ਜਿਸਨੂੰ ਸੁਣਦਿਆਂ ਮਾਇਆ ਦਾ ਮੋਹ ਨੱਸ ਜਾਂਦਾ ਹੈ, ਫੇਰ ਲੋਕ-ਪ੍ਰਲੋਕ ਵਿਚ ਵੀ ਸਹਾਇਕ ਹੁੰਦਾ ਹੈ। ਇਸ ਪ੍ਰਕਾਰ ਦੇ ਬਚਨ ਕਹਿ ਕਰ ਕੇ ਉਸਦੇ ਕੁਝ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਤਿਲੰਗ ਰਾਗ ਦੇ ਦੂਸਰੇ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਿਨਿ ਕੀਆ ਤਿਨਿ ਦੇਖਿਆ; ਕਿਆ ਕਹੀਐ ਰੇ ਭਾਈ ॥

ਹੇ ਭਾਈ ਮਾਨਚੰਦ! ਜਿਨਿ = ਜਿਸ ਪਰਮੇਸ਼ਰ ਨੇ ਸਾਰਾ ਸੰਸਾਰ ਉਤਪਤ ਕੀਆ = ਕੀਤਾ ਹੈ, ਤਿਨਿ = ਉਸੇ ਨੇ ਇਸ ਨੂੰ ਦੇਖਿਆ = ਦੇਖਣਾ ਕੀਤਾ ਭਾਵ ਪਾਲਣਾ ਕੀਤਾ ਹੈ, ਤੇ ਅਸੀਂ ਕਿਆ = ਕੀ ਕਹੀਐ = ਕਹਿਣਾ ਕਰੀਏ ਕਿ ਇਸਦੀ ਲੈਤਾ ਕੌਣ ਕਰੇਗਾ ਜਾਂ ਇਸ ਸੰਸਾਰ ਵਿਚਲੇ ਜੀਵਾਂ ਦੀ ਕੀ ਹਾਲਤ ਹੋਵੇਗੀ, ਕਿਹੋ ਜਿਹਾ ਫਲ ਮਿਲੇਗਾ, ਭਾਵ ਉਹ ਵਾਹਿਗੁਰੂ ਆਪ ਹੀ ਜਾਣਦਾ ਹੈ।

[ਅੰਗ ੭੨੫]

## ਆਪੇ ਜਾਣੈ ਕਰੇ ਆਪਿ; ਜਿਨਿ ਵਾੜੀ ਹੈ ਲਾਈ ॥੧॥

ਉਹ ਪਰਮੇਸ਼ਰ ਆਪੇ = ਆਪ ਹੀ ਸਭ ਜੀਵਾਂ ਦੇ ਕਰਮਾਂ ਨੂੰ ਜਾਣੈ = ਜਾਣਦਾ ਹੈ ਅਤੇ ਆਪ ਹੀ ਈਸ਼ਰ ਰੂਪ ਹੋ ਕੇ ਕਰਮਾਂ ਅਨੁਸਾਰ ਫਲ ਦੇਣਾ ਕਰੇ = ਕਰਦਾ ਹੈ, ਜਿਨਿ = ਜਿਸ ਪਰਮੇਸ਼ਰ ਨੇ ਇਹ ਸੰਸਾਰ ਰੂਪੀ ਵਾੜੀ = ਬਗ਼ੀਚੀ ਲਾਈ = ਲਾਉਣਾ ਕੀਤੀ ਹੈ ॥੧॥

### ਦੂਸਰਾ ਅਰਥ

### ਜਿਨਿ ਕੀਆ ਤਿਨਿ ਦੇਖਿਆ; ਕਿਆ ਕਹੀਐ ਹੇ ਭਾਈ ॥

ਹੇ ਭਾਈ! ਜਿਸ ਪੁਰਸ਼ ਨੇ ਕੁਝ ਸਿਮਰਨ ਭਜਨ, ਸਾਧਨ ਕੀਤਾ ਹੈ, ਉਸਨੇ ਆਪਣੇ ਆਤਮ ਸਰੂਪ ਨੂੰ ਸਿਖਿਆਤ ਕਰਕੇ ਵੇਖਿਆ ਹੈ, ਉਸ ਦੀ ਬਾਬਤ ਅਸੀਂ ਕੀ ਕਥਨ ਕਰੀਏ ਕਿ ਉਸ ਨੂੰ ਕਿਤਨਾ ਕੁ ਅਨੰਦ ਪ੍ਰਾਪਤ ਹੁੰਦਾ ਹੈ, ਭਾਵ ਕਥਨ ਨਹੀਂ ਕੀਤਾ ਜਾ ਸਕਦਾ।

### ਆਪੇ ਜਾਣੈ ਕਰੇ ਆਪਿ; ਜਿਨਿ ਵਾੜੀ ਹੈ ਲਾਈ ॥੧॥

ਜਿਸ ਪੁਰਸ਼ ਨੇ ਆਪਣੇ ਹਿਰਦੇ ਅੰਦਰ ਸ਼ੁੱਭ ਗੁਣਾਂ ਦੀ ਵਾੜੀ = ਬਗ਼ੀਚੀ ਲਾਉਣਾ ਕੀਤੀ ਹੈ, ਉਹ ਆਪਣੇ ਆਤਮਾ ਨੂੰ ਜਾਣ ਕਰਕੇ ਸਾਰਿਆਂ ਵਿੱਚੋਂ ਆਪਿ = ਆਤਮ ਬੋਧ ਸਰੂਪ ਦਾ ਅਨੁਭਵ ਕਰਦਾ ਹੈ ॥੧॥

## ਰਾਇਸਾ ਪਿਆਰੇ ਕਾ ਰਾਇਸਾ; ਜਿਤੁ ਸਦਾ ਸੁਖੁ ਹੋਈ ॥ਰਹਾਉ॥

(ਦੂਸਰਾ ਪਾਠ 'ਕਾਰਾਇਸਾ')

ਹੇ ਭਾਈ ! ਰਾਇਸਾ = ਉਚਾਰਨ ਕਰੀਏ, ਪਿਆਰੇ ਪਰਮੇਸ਼ਰ ਕਾ = ਦਾ ਜਸ ਸਦਾ ਰਾਇਸਾ = ਉਚਾਰਨ ਕਰੀਏ ਜਿਤੁ = ਜਿਸ ਦੇ ਉਚਾਰਣ ਕਰਕੇ ਸਦਾ = ਹਮੇਸ਼ਾ ਸੁੱਖ ਦੀ ਪ੍ਰਾਪਤੀ ਹੋਈ = ਹੋਵੇਗੀ **ਅਥਵਾ** ਆਪ ਵੀ ਪਿਆਰੇ ਦਾ ਜਸ ਉਚਾਰਣ ਕਰੀਏ ਤੇ ਹੋਰਨਾਂ ਪਾਸੋਂ ਵੀ ਕਾਰਾਇਸਾ = ਕਰਾਉਣਾ ਕਰੀਏ ਤਾਂ ਸਦੈਵੀ ਸੁੱਖ ਸਰੂਪ ਦੀ ਪ੍ਰਾਪਤੀ ਹੋਵੇਗੀ ॥ਰਹਾਉ॥

## ਜਿਨਿ ਰੰਗਿ ਕੰਤੁ ਨ ਰਾਵਿਆ; ਸਾ ਪਛੋ ਰੇ ਤਾਣੀ ॥

ਰੇ = ਹੇ ਭਾਈ ! ਜਿਸ ਜੀਵ ਰੂਪੀ ਇਸਤ੍ਰੀ ਨੇ ਰੰਗਿ = ਪ੍ਰੇਮ ਦੇ ਸਹਿਤ ਕੰਤੁ = ਪਤੀ ਪਰਮੇਸ਼ਰ ਨਾਲ ਅਭੇਦਤਾ ਦੇ ਅਨੰਦ ਨੂੰ ਨ ਰਾਵਿਆ = ਮਾਨਣਾ ਨਹੀਂ ਕੀਤਾ, ਸਾ = ਉਹ ਪਛੋ ਤਾਣੀ = ਪਸ਼ਚਾਤਾਪ ਹੀ ਕਰਦੀ ਰਹਿੰਦੀ ਹੈ।

## ਹਾਥ ਪਛੋੜੈ ਸਿਰੁ ਧੁਣੈ; ਜਬ ਰੈਣਿ ਵਿਹਾਣੀ ॥੨॥

ਜਬ = ਜਦੋਂ ਇਸ ਜੀਵ ਰੂਪੀ ਇਸਤ੍ਰੀ ਦੀ ਪਤੀ ਪਰਮੇਸ਼ਰ ਤੋਂ ਬਿਨਾਂ ਅਵਸਥਾ ਰੂਪੀ ਰੈਣਿ = ਰਾਤ ਵਿਹਾਣੀ = ਬੀਤ ਜਾਂਦੀ ਹੈ, ਤਦੋਂ ਇਹ ਦੁਖੀ ਹੋ ਕੇ ਹਾਥ = ਹੱਥਾਂ ਨੂੰ ਪਛੋੜੈ = ਪਟਕਦੀ ਹੋਈ ਤੇ ਸਿਰ ਨੂੰ ਧੁਣੈ = ਹਿਲਾਉਂਦੀ, ਹਲੂਣਦੀ ਰਹਿੰਦੀ ਹੈ ਕਿ ਮਨੁੱਖਾ ਜਨਮ ਪਾ ਕੇ ਵੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਾ ਕਰ ਸਕੀ ॥੨॥

## ਪਛੋਤਾਵਾ ਨਾ ਮਿਲੈ; ਜਬ ਚੂਕੈਗੀ ਸਾਰੀ ॥

ਜਬ = ਜਦੋਂ ਸਾਰੀ ਉਮਰ ਰੂਪੀ ਰਾਤ ਚੂਕੈਗੀ = ਚੁੱਕੀ ਗਈ, ਬਤੀਤ ਹੋ ਗਈ **ਵਾ:** ਜਦੋਂ ਮਨੁੱਖਾ ਜਨਮ ਰੂਪੀ ਸਾਰੀ = ਨਰਦ (ਬਾਜ਼ੀ) ਚੁੱਕੀ ਗਈ ਤਾਂ ਪਛੋਤਾਵਾ = ਪਸ਼ਚਾਤਾਪ ਕਰਨ ਨਾਲ ਪਤੀ ਪਰਮੇਸ਼ਰ ਨਹੀਂ ਮਿਲੈ = ਮਿਲੇਗਾ।

## ਤਾ ਫਿਰਿ ਪਿਆਰਾ ਰਾਵੀਐ; ਜਬ ਆਵੈਗੀ ਵਾਰੀ ॥੩॥

ਫੇਰ ਜਬ = ਜਦੋਂ ਕਿਤੇ ਮਨੁੱਖਾ ਜਨਮ ਦੀ ਵਾਰੀ ਆਵੇਗੀ, ਤਾ = ਤਦੋਂ ਫਿਰਿ = ਮੁੜ ਕੇ ਪਿਆਰੇ ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵੀਐ = ਮਾਣਿਆ ਜਾਵੇਗਾ ॥੩॥

## ਕੰਤੁ ਲੀਆ ਸੋਹਾਗਣੀ; ਮੈ ਤੇ ਵਧਵੀ ਏਹ ॥

ਮਹਾਤਮਾਂ ਰੂਪੀ ਸੋਹਾਗਣੀ = ਸੁਹਾਗਵੰਤੀਆਂ ਨੇ ਕੰਤੁ = ਪਤੀ ਪਰਮੇਸ਼ਰ ਦਾ ਅਨੰਦ ਲੀਆ = ਪ੍ਰਾਪਤ ਕੀਤਾ ਹੈ, ਏਹ = ਇਹ ਸੁਹਾਗਣਾਂ ਮੈ = ਮੇਰੇ ਤੇ = ਤੋਂ ਵਧਵੀ = ਵਧੀਕ ਗੁਣਾਂ ਵਾਲੀਆਂ ਹਨ।

## ਸੇ ਗੁਣ ਮੁਝੈ ਨ ਆਵਨੀ; ਕੈ ਜੀ ਦੋਸੁ ਧਰੇਹ ॥੪॥

ਸੇ = ਉਹਨਾਂ ਦੇ ਵਾਹਿਗੁਰੂ ਪ੍ਰਾਪਤੀ ਵਾਲੇ (ਸਤਿ, ਸੰਤੋਖਾਦਿ) ਸ਼ੁੱਭ ਗੁਣ ਮੁਝੈ = ਮੇਰੇ ਹਿਰਦੇ ਵਿਚ ਨ ਆਵਨੀ = ਆਉਂਦੇ ਨਹੀਂ ਹਨ, ਕੈ = ਕਿਸ ਜੀ = ਜੀਵ ਵਿਚ ਦੋਸੁ ਧਰੇਹ = ਧਰਨਾ ਕਰੀਏ ਭਾਵ ਆਪਣੇ ਹੀ ਕਰਮਾਂ ਦਾ ਦੋਸ਼ ਹੈ ॥੪॥ ਜੈਸਾ ਕਿ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥** *(ਆਸਾ ਪਟੀ ਮ: ੧, ਅੰਗ ੪੩੩)*

## ਜਿਨੀ ਸਖੀ ਸਹੁ ਰਾਵਿਆ; ਤਿਨ ਪੂਛਉਗੀ ਜਾਏ ॥

ਜਿਨੀ = ਜਿਨ੍ਹਾਂ ਮਹਾਤਮਾਂ ਰੂਪੀ ਸਖੀਆਂ ਨੇ ਸਹੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਿਆ = ਮਾਣਿਆ ਹੈ, ਤਿਨ = ਉਨ੍ਹਾਂ ਸੁਹਾਗਵੰਤੀਆਂ ਨੂੰ ਜਾਏ = ਜਾ ਕੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਸਾਧਨਾਂ ਬਾਰੇ ਗਿਆਤ ਪੂਰਬਕ ਪੂਛਉਗੀ = ਪੁੱਛਣਾ ਕਰਾਂਗੀ।

## ਪਾਇ ਲਗਉ ਬੇਨਤੀ ਕਰਉ; ਲੇਉਗੀ ਪੰਥੁ ਬਤਾਏ ॥੫॥

ਫੇਰ ਉਨ੍ਹਾਂ ਦੇ ਪਾਇ = ਚਰਨੀਂ ਲਗਉ = ਲੱਗ ਕਰਕੇ ਬੇਨਤੀ = ਅਰਜ਼ੋਈ ਕਰਉ = ਕਰਾਂਗੀ ਅਤੇ ਤਿਨ੍ਹਾਂ ਪਾਸੋਂ ਪਰਮੇਸ਼ਰ ਪਤੀ ਦੀ ਪ੍ਰਾਪਤੀ **ਵਾ:** ਭਗਤੀ ਸਹਿਤ ਗਿਆਨ ਦਾ ਪੰਥੁ = ਰਸਤਾ ਬਤਾਏ = ਪੁੱਛ ਲੇਉਗੀ = ਲਵਾਂਗੀ ॥੫॥

ਮਾਨਚੰਦ ਕਹਿਣ ਲੱਗਾ ਕਿ ਮਹਾਰਾਜ ਮੇਰੇ 'ਤੇ ਵੀ ਕਿਰਪਾ ਕਰੋ, ਤਾਂ :

## ਹੁਕਮੁ ਪਛਾਣੈ ਨਾਨਕਾ; ਭਉ ਚੰਦਨੁ ਲਾਵੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਕੋਈ ਪਤੀ ਪਰਮੇਸ਼ਰ ਦੇ ਹੁਕਮ ਨੂੰ ਪਛਾਣੈ = ਪਛਾਨਣਾ ਕਰੇ ਅਤੇ ਭਉ = ਭੈ ਰੂਪੀ ਚੰਦਨ ਨੂੰ ਲਾਵੈ = ਲਾਉਣਾ ਕਰੇ।

## ਗੁਣ ਕਾਮਣ ਕਾਮਣਿ ਕਰੈ; ਤਉ ਪਿਆਰੇ ਕਉ ਪਾਵੈ ॥੬॥

ਫੇਰ ਜੀਵ ਰੂਪ **ਵਾ:** ਅਭਾਸ ਬਿਰਤੀ ਰੂਪ ਕਾਮਣਿ = ਇਸਤ੍ਰੀ ਗੁਣਾਂ ਰੂਪੀ ਕਾਮਣ = ਟੂਣਾ ਕਰੈ = ਕਰੇ **ਵਾ:** ਆਪਣੇ ਅੰਤਸ਼ਕਰਣ ਰੂਪੀ ਕੰਠ ਵਿਚ ਸਤਿ, ਸੰਤੋਖ, ਖਿਮਾ ਆਦਿ ਸ਼ੁੱਭ ਗੁਣਾਂ (ਕਾ + ਮਣ) ਕਾ = ਦਾ ਮਣ = ਮਣਕਾ ਧਾਰਨ ਕਰੇ, ਤਉ = ਤਾਂ ਪਿਆਰੇ ਪਤੀ ਪਰਮੇਸ਼ਰ ਕਉ = ਨੂੰ ਪਾਵੈ = ਪਾ ਸਕਦੀ ਹੈ ॥੬॥

## ਜੋ ਦਿਲਿ ਮਿਲਿਆ ਸੁ ਮਿਲਿ ਰਹਿਆ; ਮਿਲਿਆ ਕਹੀਐ ਰੇ ਸੋਈ ॥

ਰੇ = ਹੇ ਭਾਈ ! ਜੋ = ਜਿਹੜਾ ਪੁਰਸ਼ ਦਿਲਿ = ਮਨ ਕਰਕੇ ਪਤੀ ਪਰਮੇਸ਼ਰ ਨਾਲ ਮਿਲਿਆ ਹੋਇਆ ਹੈ, ਸੁ = ਉਹ ਹਰ ਸਮੇਂ ਮਿਲਿ = ਮਿਲਿਆ ਰਹਿਆ = ਰਹਿੰਦਾ ਹੈ **ਵਾ:** ਉਹ ਦੁਨੀਆਂ ਦੇ ਮੇਲਿਆਂ-ਗੇਲਿਆਂ ਵਿਚ ਮਿਲਣ ਤੋਂ ਰਹਿ ਜਾਂਦਾ ਹੈ ਅਤੇ ਸੋਈ = ਉਹੋ ਹੀ ਮਨ, ਬਾਣੀ, ਸਰੀਰ ਕਰਕੇ ਪਰਮੇਸ਼ਰ ਨਾਲ ਮਿਲਿਆ ਹੋਇਆ ਕਹੀਐ = ਕਹੀਦਾ ਹੈ **ਅਥਵਾ** ਜੋ ਦਿਲੋਂ ਗੁਰਾਂ ਨਾਲ ਮਿਲਿਆ ਹੋਇਆ ਹੈ, ਉਹ ਨਾਮ ਵਿਚ ਮਿਲਿਆ ਰਹਿੰਦਾ ਹੈ ਅਤੇ ਉਹੀ ਪਰਮੇਸ਼ਰ ਨਾਲ ਮਿਲਿਆ ਹੋਇਆ ਕਹੀਦਾ ਹੈ।

## ਜੇ ਬਹੁਤੇਰਾ ਲੋਚੀਐ; ਬਾਤੀ ਮੇਲੁ ਨ ਹੋਈ ॥੭॥

ਜੇਕਰ ਬਹੁਤੇਰਾ = ਬਹੁਤੇ ਸਾਧਨਾਂ ਕਰਕੇ ਉਸਦੀ ਪ੍ਰਾਪਤੀ ਨੂੰ ਲੋਚੀਐ = ਚਾਹੁਣਾ ਕਰੀਏ ਤਾਂ ਬਾਤੀ = ਗੱਲਾਂ-ਬਾਤਾਂ ਨਾਲ ਪਤੀ ਪਰਮੇਸ਼ਰ ਨਾਲ ਮੇਲੁ = ਮਿਲਾਪ ਨਹੀਂ ਹੋਈ = ਹੁੰਦਾ **ਵਾ:** ਵੇਦਾਂਤ, ਯੋਗ, ਪੂਰਵ ਮੀਮਾਂਸਾ, ਸਾਂਖ, ਨਿਆਇਕ ਆਦਿ ਦੀਆਂ ਜੁਗਤੀਆਂ ਰੂਪੀ ਗੱਲਾਂ ਨਾਲ ਮਿਲਾਪ ਨਹੀਂ ਹੁੰਦਾ। ਬਾਤੀ = ਵਿੱਤ ਭਾਵ ਧਨ ਆਦਿ ਮਾਇਕੀ ਪਦਾਰਥਾਂ ਵਿਚ ਚਿੱਤ ਲਾਉਣ ਨਾਲ ਉਸਦੀ ਪ੍ਰਾਪਤੀ ਨਹੀਂ ਹੁੰਦੀ **ਵਾ:** (ਬਾ + ਤੀ) ਤੀ = ਇਸਤ੍ਰੀ, ਮਾਇਆ ਦੇ ਭੋਗਾਂ ਬਾ = ਸਾਥ ਲੱਗਣ ਨਾਲ ਵੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ ॥੭॥

## ਧਾਤੁ ਮਿਲੈ ਫੁਨਿ ਧਾਤੁ ਕਉ; ਲਿਵ ਲਿਵੈ ਕਉ ਧਾਵੈ ॥

ਜਿਵੇਂ ਢਲਿਆ ਹੋਇਆ ਸੋਨਾ, ਲੋਹਾ ਆਦਿ ਦੀ ਧਾਤੁ = ਧਾਤੂ ਫੁਨਿ = ਫੇਰ ਉਸੇ ਧਾਤ ਕਉ = ਨੂੰ ਹੀ ਆ ਕੇ ਮਿਲੈ = ਮਿਲ ਜਾਂਦੀ ਹੈ **ਵਾ:** ਜਿਵੇਂ ਧਾਤੁ = ਮਾਇਆਧਾਰੀ ਆਦਮੀ ਮੁੜ ਧਾਤੁ = ਮਾਇਆ ਨੂੰ ਹੀ ਮਿਲ ਜਾਂਦਾ ਹੈ ਭਾਵ ਸੰਸਾਰ ਦੇ ਜਨਮ ਮਰਣ ਵਿਚ ਆ ਜਾਂਦਾ ਹੈ **ਵਾ:** ਧਾਤੁ = ਧਾਉਣ ਵਾਲੇ ਪੰਜੇ ਤੱਤ ਧਾਤੁ = ਧਾਅ ਕੇ ਮੁੜ ਆਪਣੇ ਆਪ ਵਿਚ ਹੀ ਮਿਲ ਜਾਂਦੇ ਹਨ, ਭਾਵ ਜਿਵੇਂ ਹਵਾ, ਹਵਾ ਵਿਚ ਮਿਲ ਜਾਂਦੀ ਹੈ, ਪਾਣੀ ਨਦੀਆਂ ਨਾਲਿਆਂ ਰਾਹੀਂ ਹੁੰਦਾ ਹੋਇਆ ਸਮੁੰਦ੍ਰ ਦੇ ਪਾਣੀ ਵਿਚ ਜਾ ਮਿਲਦਾ ਹੈ, ਮਿੱਟੀ, ਮਿੱਟੀ ਵਿਚ ਮਿਲ ਜਾਂਦੀ ਹੈ, ਅਗਨੀ ਤੋਂ ਨਿਕਲੇ ਹੋਏ ਚੰਗਿਆੜੇ ਮੁੜ ਅਗਨੀ ਵਿਚ ਮਿਲ ਜਾਂਦੇ ਹਨ, ਅਕਾਸ਼, ਅਕਾਸ਼ ਵਿਚ ਮਿਲ ਜਾਂਦਾ ਹੈ, ਇਉਂ ਲਿਵ = ਬਿਰਤੀ ਨੂੰ ਬ੍ਰਹਮਾਕਾਰ ਕਰਕੇ ਲਾਉਣ ਵਾਲਾ ਜੀਵ ਲਿਵੈ = ਆਸਰਾ ਰੂਪ ਬ੍ਰਹਮ ਵੱਲ ਕਉ = ਨੂੰ ਹੀ ਧਾਵੈ = ਦੌੜਦਾ ਹੈ ਭਾਵ ਉਸ ਵਿਚ ਅਭੇਦ ਹੋ ਜਾਂਦਾ ਹੈ **ਵਾ:** ਲਿਵ = ਪ੍ਰੀਤੀ ਕਰਨ ਵਾਲਾ ਪੁਰਸ਼ ਲਿਵੈ = ਪ੍ਰੀਤ ਰੂਪ ਪਰਮੇਸ਼ਰ ਦੀ ਤਰਫ਼ ਦੌੜਦਾ, ਖਿੱਚਿਆ ਜਾਂਦਾ ਹੈ ਤੇ ਅੰਤ ਇਕ-ਮਿੱਕ ਹੋ ਜਾਂਦਾ ਹੈ।

## ਗੁਰ ਪਰਸਾਦੀ ਜਾਣੀਐ; ਤਉ ਅਨਭਉ ਪਾਵੈ ॥੮॥

ਜੇਕਰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਵੀਚਾਰ, ਗਿਆਨ, ਨਾਮ ਨੂੰ ਜਾਣੀਐ = ਜਾਣ ਲਿਆ ਜਾਵੇ ਤਉ = ਤਾਂ ਅਨੁਭਉ = ਭੈ ਤੋਂ ਰਹਿਤ **ਵਾ:** ਅਨਭਉ = ਸੁਤੇ ਗਿਆਨ ਸਰੂਪ ਪਰਮੇਸ਼ਰ ਨੂੰ ਪਾਵੈ = ਪਾ ਲਈਦਾ ਹੈ ॥੮॥

## ਪਾਨਾ ਵਾੜੀ ਹੋਇ ਘਰਿ; ਖਰੁ ਸਾਰ ਨ ਜਾਣੈ ॥

ਜਿਵੇਂ ਘਰ ਦੇ ਵਿਚ ਹੀ ਪਾਨਾ ਦੀ ਵਾੜੀ = ਬਗ਼ੀਚੀ ਹੋਇ = ਹੋਵੇ, ਪਰ ਖਰੁ = ਗਧਾ ਉਸਦੀ ਸਾਰ = ਖ਼ਬਰ ਭਾਵ ਖ਼ੁਸ਼ਬੂ ਨੂੰ ਨਹੀਂ ਜਾਣੈ = ਜਾਣਦਾ **ਅਥਵਾ** ਏਸੇ ਪ੍ਰਕਾਰ ਭਾਵੇਂ ਪਾਨਾ ਦੀ ਵਾੜੀ ਦੀ ਨਿਆਈਂ ਸਤਿਸੰਗਤ ਘਰ ਦੇ ਪਾਸ ਹੀ ਹੋਵੇ **ਵਾ:** ਘਰਿ = ਹਿਰਦੇ ਵਿਚ ਹੀ ਸ਼ੁੱਭ ਗੁਣ, ਆਤਮ ਵਸਤੂ ਰੂਪੀ ਪਾਨਾ ਦੀ ਵਾੜੀ ਹੈ, ਪਰ ਗਧੇ ਦੀ ਨਿਆਈਂ ਮੂਰਖ ਵਿਸ਼ਈ ਜੀਵ ਉਸਦੀ ਸਾਰ ਭਾਵ ਧਾਰਨ ਕਰਨਾ ਵੀ ਨਹੀਂ ਜਾਣਦਾ।

## ਰਸੀਆ ਹੋਵੈ ਮੁਸਕ ਕਾ; ਤਬ ਫੂਲੁ ਪਛਾਣੈ ॥੯॥

ਜੇਕਰ ਕੋਈ ਮੁਸਕ = ਸੁਗੰਧੀ ਕਾ = ਦਾ ਰਸੀਆ = ਰਸ ਲੈਣ ਵਾਲਾ ਹੋਵੇ, ਤਬ = ਤਦੋਂ ਉਹ ਫੂਲ = ਫੁੱਲਾਂ ਨੂੰ ਪਛਾਣੈ = ਪਛਾਣ ਲੈਂਦਾ ਹੈ **ਵਾ:** ਜਦੋਂ ਕੋਈ ਸਾਰ ਗਰਾਹੀ ਬੁੱਧੀ ਵਾਲਾ ਹੋ ਕੇ ਪਰਮੇਸ਼ਰ ਦੀ ਭਗਤੀ ਰੂਪ ਸੁਗੰਧੀ ਦਾ ਰਸ ਲੈਣ ਵਾਲਾ ਹੁੰਦਾ ਹੈ, ਤਦੋਂ ਉਹ ਬੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਰੂਪ ਫੁੱਲਾਂ ਨੂੰ ਪਛਾਣ ਲੈਂਦਾ ਹੈ ॥੯॥

## ਅਪਿਉ ਪੀਵੈ ਜੋ ਨਾਨਕਾ; ਭ੍ਰਮੁ ਭ੍ਰਮਿ ਸਮਾਵੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਵੀ ਨਾਮ ਅਪਿਉ = ਅੰਮ੍ਰਿਤ ਨੂੰ ਪੀਵੈ = ਪੀਂਦਾ ਹੈ, ਉਸਦਾ ਭ੍ਰਮਿ = ਭਰਮਾਉਣ ਵਾਲਾ ਭਰਮ ਸਮਾਵੈ = ਸਮਾਅ ਜਾਂਦਾ ਹੈ, ਭਾਵ ਨਵਿਰਤ ਹੋ ਜਾਂਦਾ ਹੈ।

## ਸਹਜੇ ਸਹਜੇ ਮਿਲਿ ਰਹੈ; ਅਮਰਾ ਪਦੁ ਪਾਵੈ ॥੧੦॥੧॥

ਉਹ ਸਹਜੇ = ਗਿਆਨ ਕਰਕੇ ਸਹਜੇ = ਸਹਿਜ ਸਰੂਪ ਵਿਚ ਮਿਲਿ = ਮਿਲਿਆ, ਅਭੇਦ ਹੋਇਆ ਰਹੈ = ਰਹਿੰਦਾ ਹੈ, ਅਤੇ ਅਮਰਾ = ਅਵਿਨਾਸ਼ੀ ਪਦੁ = ਪਦਵੀ ਨੂੰ ਪਾਵੈ = ਪਾ ਲੈਂਦਾ ਹੈ ॥੧੦॥੧॥

ਸੋ ਇਸ ਪ੍ਰਕਾਰ ਸਤਿਗੁਰਾਂ ਨੇ ਇਹ ਉਪਦੇਸ਼ ਦੇ ਕੇ ਭਾਈ ਮਾਨਚੰਦ ਦੀ ਲਿਵ ਲਗਾ ਦਿੱਤੀ ਅਤੇ ਉਸ ਦੇ ਪੰਜਾਂ ਕੋਸ਼ਾਂ ਰੂਪੀ ਕਿਵਾੜ ਖੋਲ੍ਹ ਦਿੱਤੇ, ਜੋ ਕਈ ਜਨਮਾਂ ਦਾ ਭਗਤੀ ਕਰਦਾ ਆ ਰਿਹਾ ਸੀ, ਗੁਰੂ ਜੀ ਨੇ ਕਿਰਪਾ ਕਰਕੇ ਉਸ ਨੂੰ ਇਸ ਜਨਮ ਵਿਚ ਵਿੱਛੜੇ ਹੋਏ ਨੂੰ ਮੇਲ ਲਿਆ।

## ਤਿਲੰਗ ਮਹਲਾ ੪ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਦੀਆਂ ਕਥਾ ਕਹਾਣੀਆਂ (ਜੋ ਗੁਰੂ ਮੁੱਖ ਦੁਆਰਾ ਸਿੱਖ ਨੂੰ ਪ੍ਰਾਪਤ ਹੁੰਦੀਆਂ ਹਨ) ਦਾ ਸਿਧਾਂਤ ਕਥਨ ਕਰਦੇ ਹੋਏ ਫ਼ਰਮਾਉਂਦੇ ਹਨ।

## ਹਰਿ ਕੀਆ ਕਥਾ ਕਹਾਣੀਆ; ਗੁਰਿ ਮੀਤਿ ਸੁਣਾਈਆ ॥

ਹੇ ਭਾਈ ! ਹਰਿ = ਪਰਮੇਸ਼ਰ ਕੀਆ = ਦੀਆਂ ਸੁੱਖ ਰੂਪ ਥਾਂ ਦੇਣ ਵਾਲੀਆਂ, ਸਰੂਪ ਲੱਖਣਾਂ ਤੇ ਤਟੱਸਥੀ ਲੱਖਣਾਂ ਵਾਲੀਆਂ ਕਥਾ = ਕਥਾਵਾਂ ਅਤੇ ਸਰਗੁਣ ਸਰੂਪ ਧਾਰ ਕੇ ਕੀਤੇ ਹੋਏ ਕੌਤਕਾਂ ਦੇ ਪ੍ਰਸੰਗ ਰੂਪ ਕਹਾਣੀਆਂ ਸਾਡੇ ਮੀਤਿ = ਮਿੱਤ੍ਰ ਸਰੂਪ ਗੁਰਿ = ਸਤਿਗੁਰਾਂ ਨੇ ਸੁਣਾਈਆ = ਸੁਣਾਉਣਾ ਕੀਤੀਆਂ ਹਨ।

## ਬਲਿਹਾਰੀ ਗੁਰ ਆਪਣੇ; ਗੁਰ ਕਉ ਬਲਿ ਜਾਈਆ ॥੧॥

ਮੈਂ ਆਪਣੇ ਗੁਰਾਂ ਤੋਂ ਮਨ ਕਰਕੇ ਬਲਿਹਾਰੀ = ਬਲਿਹਾਰ ਜਾਂਦਾ ਹਾਂ ਅਤੇ ਬਾਣੀ ਤੇ ਸਰੀਰ ਕਰਕੇ ਵੀ ਗੁਰ = ਤਾਈਂ ਬਲਿ = ਬਲਿਹਾਰ ਕੁਰਬਾਨ ਜਾਈਆ = ਜਾਂਦਾ ਹਾਂ ॥੧॥

## ਆਇ ਮਿਲੁ ਗੁਰਸਿਖ, ਆਇ ਮਿਲੁ;<br>ਤੂ ਮੇਰੇ ਗੁਰੂ ਕੇ ਪਿਆਰੇ ॥ਰਹਾਉ॥

ਆਇ = ਆ ਕੇ ਮਿਲ ਪੈ, ਹੇ ਗੁਰਸਿਖ = ਗੁਰੂ ਦੇ ਸਿੱਖਾ ! ਮੈਨੂੰ ਆਇ = ਆ ਕੇ ਮਿਲਣਾ ਕਰ **ਵਾ:** ਹੇ ਗੁਰੂ ਦੀ ਸ਼ਰਨ ਵਿਚ ਆ ਕੇ ਸੰਗਤ, ਸਰੂਪ ਵਿਚ ਮਿਲਣ ਵਾਲੇ ਗੁਰੂ ਦੇ ਸਿੱਖਾ ! ਮੈਨੂੰ ਵੀ ਆ ਕੇ ਮਿਲੁ = ਮਿਲਣਾ ਕਰ, ਕਿਉਂਕਿ ਤੂੰ ਮੇਰੇ ਗੁਰਾਂ ਕੇ = ਦੇ ਪਿਆਰੇ = ਸਨੇਹ ਵਾਲਾ ਗੁਰਸਿੱਖ ਹੈਂ ॥ਰਹਾਉ॥

## ਹਰਿ ਕੇ ਗੁਣ ਹਰਿ ਭਾਵਦੇ; ਸੇ ਗੁਰੂ ਤੇ ਪਾਏ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਕੇ = ਦੇ ਨਾਲ ਮਿਲਾਉਣ ਵਾਲੇ ਸਤਿ, ਸੰਤੋਖਾਦਿ ਸ਼ੁੱਭ ਗੁਣ ਹਨ, ਉਹ ਹਰਿ = ਪਰਮੇਸ਼ਰ ਨੂੰ ਭਾਵਦੇ = ਭਾਉਂਦੇ ਭਾਵ ਚੰਗੇ ਲੱਗਦੇ ਹਨ, ਪਰ ਸੇ = ਉਹ ਗੁਣ ਗੁਰੂ ਸਾਹਿਬ ਜੀ ਤੇ = ਤੋਂ ਹੀ ਪਾਏ = ਪ੍ਰਾਪਤ ਕੀਤੇ ਜਾਂਦੇ ਹਨ।

## ਜਿਨ ਗੁਰ ਕਾ ਭਾਣਾ ਮੰਨਿਆ; ਤਿਨ ਘੁਮਿ ਘੁਮਿ ਜਾਏ ॥੨॥

ਜਿਨ = ਜਿਨ੍ਹਾਂ ਗੁਰਸਿੱਖਾਂ ਨੇ ਸਤਿਗੁਰਾਂ ਕਾ = ਦਾ ਨਾਮ, ਦਾਨ ਇਸ਼ਨਾਨ ਆਦਿ ਭਾਣਾ ਮੰਨਿਆ = ਮੰਨਣਾ ਕੀਤਾ ਹੈ, ਤਿਨ = ਉਨ੍ਹਾਂ ਗੁਰਸਿੱਖਾਂ ਉਪਰੋਂ ਅਸੀਂ ਘੁਮਿ ਘੁਮਿ = ਵਾਰਨੇ, ਫੇਰਨੇ ਜਾਏ = ਜਾਂਦੇ ਹਾਂ **ਵਾ:** ਉਨ੍ਹਾਂ ਗੁਰਸਿੱਖਾਂ ਦੀ ਘੁੰਮ ਘੁੰਮ ਭਾਵ ਫਿਰ-ਫਿਰ ਕੇ ਪਰਿਕਰਮਾ ਕਰਦੇ ਹਾਂ ॥੨॥

## ਜਿਨ ਸਤਿਗੁਰੁ ਪਿਆਰਾ ਦੇਖਿਆ; ਤਿਨ ਕਉ ਹਉ ਵਾਰੀ ॥

ਜਿਨ = ਜਿਨ੍ਹਾਂ ਨੇ ਪਿਆਰਾ = ਪਰਮ ਪ੍ਰੇਮ ਦੇ ਅਸਪਦ ਰੂਪ ਸਤਿਗੁਰੂ ਜੀ ਨੂੰ ਦੇਖਿਆ = ਦੇਖਣਾ ਕੀਤਾ ਭਾਵ ਵੱਡੇ ਗੁਰਾਂ ਦਾ ਦਰਸ਼ਨ ਕੀਤਾ ਹੈ, ਤਿਨ = ਉਨ੍ਹਾਂ ਗੁਰਸਿੱਖਾਂ ਕਉ = ਤਾਈਂ ਵੀ ਹਉ = ਮੈਂ ਵਾਰੀ = ਬਲਿਹਾਰ ਜਾਂਦਾ ਹਾਂ।

## ਜਿਨ ਗੁਰ ਕੀ ਕੀਤੀ ਚਾਕਰੀ; ਤਿਨ ਸਦ ਬਲਿਹਾਰੀ ॥੩॥

ਜਿਨ = ਜਿਨ੍ਹਾਂ ਨੇ ਗੁਰੂ ਸਾਹਿਬ ਜੀ ਕੀ = ਦੀ ਚਾਕਰੀ = ਸੇਵਕੀ **ਵਾ:** (ਚਾ + ਕਰੀ) ਚਾ = ਉਤਸ਼ਾਹ ਨਾਲ ਭਗਤੀ ਰੂਪ ਸੇਵਾ ਕਰੀ = ਕੀਤੀ ਹੈ, ਤਿਨ = ਉਨ੍ਹਾਂ ਤੋਂ ਵੀ ਸਦ = ਹਮੇਸ਼ਾਂ, ਸੈਂਕੜੇ ਵਾਰੀ ਬਲਿਹਾਰੀ = ਕੁਰਬਾਨ ਜਾਂਦਾ ਹਾਂ ॥੩॥

## ਹਰਿ ਹਰਿ ਤੇਰਾ ਨਾਮੁ ਹੈ; ਦੁਖ ਮੇਟਣਹਾਰਾ ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਜੋ ਤੇਰਾ ਨਾਮ ਹੈ, ਉਹ ਸਭ ਦੁੱਖਾਂ ਨੂੰ ਮੇਟਣਹਾਰਾ = ਮਿਟਾਉਣ ਵਾਲਾ ਹੈ **ਵਾ:** ਹੇ ਜਗਿਆਸੂ! ਹਰਿ ਹਰਿ ਨਾਮ ਹੀ ਤੇਰਾ ਜੰਮਣ ਮਰਣ ਆਦਿ ਦੁੱਖ ਨਾਸ਼ ਕਰਨ ਵਾਲਾ ਹੈ।

## ਗੁਰ ਸੇਵਾ ਤੇ ਪਾਈਐ; ਗੁਰਮੁਖਿ ਨਿਸਤਾਰਾ ॥੪॥

ਉਹ ਨਾਮ ਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਪਾਈਐ = ਪਾਈਦਾ ਹੈ, ਜਿਨ੍ਹਾਂ ਗੁਰਮੁਖਾਂ ਨੇ ਪ੍ਰਾਪਤ ਕੀਤਾ ਹੈ, ਉਨ੍ਹਾਂ ਦਾ ਨਿਸਤਾਰਾ = ਪਾਰ-ਉਤਾਰਾ ਹੁੰਦਾ ਹੈ **ਵਾ:** (ਗੁਰ + ਮੁਖਿ) ਗੁਰ = ਗੁਰੂ ਸਾਹਿਬ ਜੀ ਦੇ ਮੁਖਿ = ਸਨਮੁਖ ਰਹਿੰਦਿਆਂ ਹੀ ਤਰਨਾ ਹੁੰਦਾ ਹੈ ॥੪॥

## ਜੋ ਹਰਿ ਨਾਮੁ ਧਿਆਇਦੇ; ਤੇ ਜਨ ਪਰਵਾਨਾ ॥

ਜੋ ਪੁਰਸ਼ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਦੇ = ਧਿਆਉਂਦੇ ਹਨ, ਤੇ = ਉਹ ਜਨ = ਪੁਰਸ਼ ਪਰਵਾਨਾ = ਪ੍ਰਵਾਨਨੀਕ ਭਾਵ ਸਫਲੇ ਹਨ।

## ਤਿਨ ਵਿਟਹੁ ਨਾਨਕੁ ਵਾਰਿਆ; ਸਦਾ ਸਦਾ ਕੁਰਬਾਨਾ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ੍ਹਾਂ ਗੁਰਸਿੱਖਾਂ ਦੇ ਵਿਟਹੁ = ਉਪਰੋਂ ਮੈਂ ਮਨ ਕਰਕੇ ਵਾਰਿਆ = ਵਾਰਨੇ ਜਾਂਦਾ ਹਾਂ ਅਤੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਸੈਂਕੜੇ ਵਾਰੀ ਬਾਣੀ ਤੇ ਸਰੀਰ ਕਰਕੇ ਵੀ ਕੁਰਬਾਨਾ = ਬਲਿਹਾਰ ਜਾਂਦਾ ਹਾਂ ॥੫॥

## ਸਾ ਹਰਿ ਤੇਰੀ ਉਸਤਤਿ ਹੈ; ਜੋ ਹਰਿ ਪ੍ਰਭ ਭਾਵੈ ॥

ਹੇ ਭਾਈ! ਤੇਰੀ ਹਰਿ = ਪਰਮੇਸ਼ਰ ਦੀ ਕੀਤੀ ਹੋਈ ਸਾ = ਉਹ ਉਸਤਤਿ = ਸਿਫ਼ਤ, ਵਡਿਆਈ ਸਫਲੀ ਹੈ, ਜੋ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੀ ਹੈ **ਵਾ:** ਹੇ ਹਰਿ = ਪਰਮੇਸ਼ਰ! ਤੇਰੀ ਸਾ = ਉਹ ਉਸਤਤਿ = ਸਿਫ਼ਤ ਸਫਲੀ ਹੈ, ਹੇ ਹਰੀ ਪ੍ਰਭੂ! ਜੋ ਤੈਨੂੰ ਭਾਉਂਦੀ ਹੈ।

## ਜੋ ਗੁਰਮੁਖਿ ਪਿਆਰਾ ਸੇਵਦੇ; ਤਿਨ ਹਰਿ ਫਲੁ ਪਾਵੈ ॥੬॥

ਜੋ = ਜਿਹੜੇ ਗੁਰਮੁਖ ਬਣ ਕੇ ਪਿਆਰਾ ਹਰੀ ਸੇਵਦੇ = ਸਿਮਰਦੇ ਹਨ, ਤਿਨ = ਤਿਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਆਪਣੀ ਪ੍ਰਾਪਤੀ, ਬ੍ਰਹਮ ਗਿਆਨ ਰੂਪੀ ਫਲ ਪਾਵੈ = ਪਾ ਦੇਂਦਾ ਹੈ ॥੬॥

## ਜਿਨਾ ਹਰਿ ਸੇਤੀ ਪਿਰਹੜੀ; ਤਿਨਾ ਜੀਅ ਪ੍ਰਭ ਨਾਲੇ ॥

ਜਿਨ੍ਹਾਂ ਗੁਰਸਿੱਖਾਂ ਦੀ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਪਿਰਹੜੀ = ਪ੍ਰੀਤੀ ਲੱਗੀ ਹੋਈ ਹੈ, ਤਿਨਾ = ਉਨ੍ਹਾਂ ਦਾ ਜੀਅ = ਹਿਰਦਾ ਸਦਾ ਪ੍ਰਭ = ਪਰਮੇਸ਼ਰ ਦੇ ਨਾਲੇ = ਸਾਥ ਲੱਗਾ ਰਹਿੰਦਾ ਹੈ **ਵਾ:** ਪਰਮੇਸ਼ਰ ਸਦਾ ਉਨ੍ਹਾਂ ਨੂੰ ਹਿਰਦੇ ਦੇ ਨਾਲ ਹੀ ਪ੍ਰਤੀਤ ਹੁੰਦਾ ਹੈ।

## ਓਇ ਜਪਿ ਜਪਿ ਪਿਆਰਾ ਜੀਵਦੇ; ਹਰਿ ਨਾਮੁ ਸਮਾਲੇ ॥੭॥

ਓਇ = ਉਹ ਗੁਰਸਿੱਖ ਤਾਂ ਰਸਨਾ ਦੁਆਰਾ ਪਿਆਰਾ ਹਰੀ ਜਪਿ = ਜਪ ਕਰਕੇ ਹੀ ਜੀਵਦੇ = ਜੀਉਂਦੇ ਹਨ ਅਤੇ ਮਨ ਕਰਕੇ ਸਦਾ ਹਰਿ = ਹਰੀ ਨਾਮ ਨੂੰ ਸਮਾਲੇ = ਯਾਦ ਕਰਦੇ ਹਨ ॥੭॥

## ਜਿਨ ਗੁਰਮੁਖਿ ਪਿਆਰਾ ਸੇਵਿਆ; ਤਿਨ ਕਉ ਘੁਮਿ ਜਾਇਆ ॥

ਜਿਨ੍ਹਾਂ ਨੇ ਗੁਰਮੁਖ ਬਣ ਕੇ ਪਿਆਰਾ ਪਰਮੇਸ਼ਰ ਸੇਵਿਆ = ਸੇਵਨਾ ਕੀਤਾ ਹੈ, ਤਿਨ = ਉਨ੍ਹਾਂ ਦੇ ਤਾਈਂ ਮੈਂ ਘੁਮਿ = ਸਦਕੇ ਜਾਇਆ = ਜਾਂਦਾ ਹਾਂ।

## ਓਇ ਆਪਿ ਛੁਟੇ ਪਰਵਾਰ ਸਿਉ; ਸਭੁ ਜਗਤੁ ਛਡਾਇਆ ॥੮॥

ਓਇ = ਉਹ ਗੁਰਮੁਖ ਤਾਂ ਆਪਣੇ ਧੀਆਂ, ਪੁੱਤਰ, ਮਾਤਾ ਪਿਤਾ ਆਦਿ ਪਰਵਾਰ ਦੇ ਸਿਉ = ਸਮੇਤ ਜੰਮਣ ਮਰਣ ਤੇ ਬੰਧਨਾਂ ਤੋਂ ਛੁਟੇ = ਛੁੱਟ ਗਏ ਹਨ ਅਤੇ ਉਨ੍ਹਾਂ ਨੇ ਉਪਦੇਸ਼ ਦੇ ਕੇ ਸਭੁ = ਸਾਰੇ ਜਗਤੁ = ਸੰਸਾਰ ਨੂੰ ਵੀ ਬੰਧਨਾਂ ਤੋਂ ਛਡਾਇਆ = ਛੁਡਾ ਲਿਆ ਹੈ, ਭਾਵ ਮੁਕਤ ਕਰ ਲਿਆ ਹੈ ॥੮॥

## ਗੁਰਿ ਪਿਆਰੈ ਹਰਿ ਸੇਵਿਆ; ਗੁਰੁ ਧੰਨੁ ਗੁਰੁ ਧੰਨੋ ॥

ਜਿਹੜੇ ਪਿਆਰੇ ਗੁਰਾਂ ਨਾਲ ਮਿਲ ਕੇ ਗੁਰਸਿੱਖਾਂ ਨੇ ਹਰਿ = ਪਰਮੇਸ਼ਰ ਨੂੰ ਸੇਵਿਆ = ਸੇਵਨਾ ਕੀਤਾ ਹੈ, ਉਹ ਗੁਰੂ ਸਾਹਿਬ ਜੀ ਧੰਨੁ = ਧੰਨਤਾ ਯੋਗ ਹਨ, ਮਨ ਬਾਣੀ ਸਰੀਰ ਕਰਕੇ ਧੰਨੋ = ਸ਼ਲਾਘਾ ਯੋਗ ਹਨ, **ਵਾ:** ਗੁਰੂ ਜੀ ਪਿੱਛੇ ਵੀ ਧੰਨਤਾ ਯੋਗ ਸਨ, ਹੁਣ ਵੀ ਧੰਨਤਾ ਯੋਗ ਹਨ ਤੇ ਅੱਗੇ ਨੂੰ ਵੀ ਗੁਰੂ ਜੀ ਧੰਨਤਾ ਯੋਗ ਰਹਿਣਗੇ **ਵਾ:** ਗੁਰੂ ਜੀ ਆਪ ਵੀ ਧੰਨ ਹਨ ਤੇ ਉਨ੍ਹਾਂ ਦੇ ਮਾਤਾ ਪਿਤਾ ਵੀ ਧੰਨ ਹਨ **ਵਾ:** ਉਹ ਗੁਰੁ = ਪੂਜਨੀਕ ਗੁਰੁ = ਸਤਿਗੁਰੂ ਧੰਨੁ ਧੰਨੋ = ਧੰਨਤਾ ਯੋਗ ਹਨ।

## ਗੁਰਿ ਹਰਿ ਮਾਰਗੁ ਦਸਿਆ; ਗੁਰ ਪੁੰਨੁ ਵਡ ਪੁੰਨੋ ॥੯॥

ਗੁਰਿ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਦਸਿਆ = ਦੱਸਣਾ ਕੀਤਾ ਹੈ, ਇਹ ਗੁਰਾਂ ਦਾ ਪੁੰਨੁ = ਉਪਕਾਰਾਂ ਵਿੱਚੋਂ ਵਡ = ਵੱਡਾ ਪੁੰਨੋ = ਉਪਕਾਰ ਹੈ **ਵਾ:** ਪੁੰਨੁ = ਪਵਿੱਤਰ ਸਰੂਪ ਗੁਰਾਂ ਦਾ ਵੱਡਾ ਪੁੰਨ ਹੈ ॥੯॥

[ਅੰਗ ੭੨੬]

## ਜੋ ਗੁਰਸਿਖ ਗੁਰੁ ਸੇਵਦੇ; ਸੇ ਪੁੰਨ ਪਰਾਣੀ ॥

ਜੋ = ਜਿਹੜੇ (ਗੁਰ + ਸਿਖ) ਗੁਰੂ ਦੀ ਸਿਖ = ਸਿੱਖਿਆ ਨੂੰ ਧਾਰਨ ਵਾਲੇ ਗੁਰਾਂ ਨੂੰ ਸੇਵਦੇ = ਸਿਮਰਦੇ ਹਨ, ਸੇ = ਉਹ ਪਰਾਣੀ = ਜੀਵ ਪੁੰਨ = ਪਵਿੱਤ੍ਰ ਹਨ **ਵਾ:** ਪੁੰਨੀ ਪੁਰਖ ਹਨ।

## ਜਨੁ ਨਾਨਕੁ ਤਿਨ ਕਉ ਵਾਰਿਆ; ਸਦਾ ਸਦਾ ਕੁਰਬਾਣੀ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਤਿਨ = ਉਨ੍ਹਾਂ ਗੁਰਸਿੱਖਾਂ ਕਉ = ਤਾਈਂ ਮਨ ਕਰਕੇ ਵਾਰਿਆ = ਵਾਰਨੇ ਜਾਂਦਾ ਹਾਂ ਅਤੇ ਬਾਣੀ ਤੇ ਸਰੀਰ ਕਰਕੇ ਵੀ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਸੈਂਕੜੇ ਵਾਰ ਕੁਰਬਾਣੀ = ਬਲਿਹਾਰ ਜਾਂਦਾ ਹਾਂ ॥੧੦॥

## ਗੁਰਮੁਖਿ ਸਖੀ ਸਹੇਲੀਆ; ਸੇ ਆਪਿ ਹਰਿ ਭਾਈਆ ॥

ਜੋ ਗੁਰਮੁਖ ਰੂਪੀ ਭਗਤੀ ਵਾਲੀਆਂ ਸਖੀਆਂ ਤੇ ਸ਼ਰਧਾ ਵਾਲੀਆਂ ਸਹੇਲੀਆਂ ਹਨ, ਸੇ = ਉਹ ਆਪ ਹਰਿ = ਪਰਮੇਸ਼ਰ ਨੂੰ ਭਾਈਆ = ਭਾਅ ਗਈਆਂ ਹਨ।

## ਹਰਿ ਦਰਗਹ ਪੈਨਾਈਆ; ਹਰਿ ਆਪਿ ਗਲਿ ਲਾਈਆ ॥੧੧॥

ਹਰਿ = ਪਰਮੇਸ਼ਰ ਦੀ ਦਰਗਾਹ ਸਚਖੰਡ ਵਿਚ ਉਨ੍ਹਾਂ ਨੂੰ ਜਸ ਰੂਪੀ ਪੁਸ਼ਾਕ ਪੈਨਾਈਆ = ਪਹਿਨਾਈ ਜਾਂਦੀ ਹੈ **ਵਾ:** ਜੋ (ਦਰ + ਗਹ) ਦਰ = ਅੰਦਰ ਸਰੂਪ, ਤੁਰੀਆ ਪਦ ਰੂਪੀ ਪਰਮੇਸ਼ਰ ਦੀ ਗਹ = ਜਗ੍ਹਾ ਹੈ, ਉਸ ਵਿਚ ਬ੍ਰਹਮ ਗਿਆਨ ਰੂਪੀ ਸਿਰੋਪਾਉ ਪਹਿਨਾਇਆ ਜਾਂਦਾ ਹੈ **ਵਾ:** ਹਰੀ ਦੀ ਸਾਧਸੰਗਤ ਰੂਪੀ ਦਰਗਾਹ ਵਿਚ ਉਨ੍ਹਾਂ ਨੂੰ ਭਗਤੀ ਰੂਪੀ ਪੁਸ਼ਾਕ ਪਹਿਨਾਈ ਜਾਂਦੀ ਹੈ, ਹਰਿ = ਪਰਮੇਸ਼ਰ ਨੇ ਆਪ ਉਹ ਸਖੀਆਂ ਆਪਣੇ ਅਭੇਦ ਨਿਸਚੇ ਰੂਪੀ ਗਲਿ = ਕੰਠ ਨਾਲ ਲਾਈਆ = ਲਾ ਲਈਆਂ ਹਨ ॥੧੧॥

## ਜੋ ਗੁਰਮੁਖਿ ਨਾਮੁ ਧਿਆਇਦੇ; ਤਿਨ ਦਰਸਨੁ ਦੀਜੈ ॥

ਹੇ ਵਾਹਿਗੁਰੂ! ਜੋ = ਜਿਹੜੇ ਗੁਰਮੁਖ ਜਨ ਤੁਹਾਡਾ ਨਾਮ ਧਿਆਇਦੇ = ਧਿਆਉਂਦੇ ਹਨ, ਮੈਨੂੰ ਤਿਨ = ਉਨ੍ਹਾਂ ਗੁਰਮੁਖਾਂ ਦਾ ਦਰਸਨੁ = ਦੀਦਾਰ ਦੀਜੈ = ਦੇਣਾ ਕਰੋ।

## ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ ॥੧੨॥

ਹਮ = ਅਸੀਂ ਤਿਨ = ਉਨ੍ਹਾਂ ਗੁਰਮੁਖਾਂ ਕੇ = ਦੇ ਚਰਣ ਪਖਾਲਦੇ = ਧੋਣਾ ਕਰਦੇ ਹਾਂ **ਵਾ:** ਉਨ੍ਹਾਂ ਦੇ ਚਰਨਾਂ ਦਾ ਪੱਖ ਲੈਂਦੇ ਹਾਂ ਅਤੇ ਉਨ੍ਹਾਂ ਦੇ ਚਰਨਾਂ ਦੀ ਧੂੜਿ = ਧੂੜੀ ਘੋਲ ਘੋਲ ਕੇ ਪੀਜੈ = ਪੀਣਾ ਕਰਦੇ ਹਾਂ **ਵਾ:** ਆਪਣਾ ਦੇਹ ਅਭਿਮਾਨ ਘੋਲ ਭਾਵ ਮੇਟ ਕੇ ਅਤੇ ਆਪਣੇ ਆਪ ਨੂੰ ਉਨ੍ਹਾਂ ਤੋਂ ਘੋਲਿ = ਕੁਰਬਾਨ ਕਰਕੇ ਉਨ੍ਹਾਂ ਦੀ ਸ਼ਰਧਾ ਰੂਪੀ ਧੂੜੀ ਪ੍ਰਾਪਤ ਕਰਨ ਰੂਪ ਪੀਣਾ ਕਰਦੇ ਹਾਂ ॥੧੨॥

## ਪਾਨ ਸੁਪਾਰੀ ਖਾਤੀਆ; ਮੁਖਿ ਬੀੜੀਆ ਲਾਈਆ ॥

ਮਨਮੁਖਾਂ ਦੀ ਦਸ਼ਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਜੋ ਜੀਵ ਰੂਪ ਇਸਤ੍ਰੀਆਂ ਪਾਨ ਸੁਪਾਰੀ ਖਾਤੀਆ = ਖਾਂਦੀਆਂ ਹਨ ਅਤੇ ਮੁਖਿ = ਮੂੰਹ ਵਿਚ ਜਗਤ ਜੂਠ ਦੀਆਂ ਬੀੜੀਆਂ ਲਾਈਆ = ਲਾਉਂਦੀਆਂ ਹਨ **ਵਾ:** ਮੂੰਹ ਤੇ ਬੀੜੀਆ = ਬਿੰਦੀਆਂ ਲਾਈ ਰੱਖਦੀਆਂ ਹਨ **ਵਾ:** ਪਾਨਾਂ ਦੇ ਬੀੜੇ ਲਾਈ ਰੱਖਦੀਆਂ ਹਨ।

## ਹਰਿ ਹਰਿ ਕਦੇ ਨ ਚੇਤਿਓ; ਜਮਿ ਪਕੜਿ ਚਲਾਈਆ ॥੧੩॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਕਦੇ = ਕਿਸੇ ਵੇਲੇ ਨ ਚੇਤਿਓ = ਯਾਦ ਵੀ ਨਹੀਂ ਕੀਤਾ, ਉਹ ਅੰਤ ਸਮੇਂ ਜਮਿ = ਜਮਾਂ ਨੇ ਪਕੜਿ = ਫੜ ਕੇ ਨਰਕਾਂ ਵੱਲ ਨੂੰ ਚਲਾਈਆ = ਤੋਰ ਲੈਣੀਆਂ ਹਨ ॥੧੩॥

## ਜਿਨ ਹਰਿ ਨਾਮਾ ਹਰਿ ਚੇਤਿਆ; ਹਿਰਦੈ ਉਰਿ ਧਾਰੇ ॥

ਜਿਨ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਚੇਤਿਆ = ਯਾਦ ਕੀਤਾ ਹੈ **ਵਾ:** ਹਰਿ = ਹਰੇਕ ਨਾਮਾਂ ਵਿੱਚੋਂ ਹਰੀ ਦਾ ਨਾਮ ਸਿਮਰਿਆ ਹੈ ਅਤੇ ਹਿਰਦੇ ਦੇ ਉਰਿ = ਅੰਦਰ ਧਾਰੇ = ਧਾਰਿਆ, ਵਸਾਇਆ ਹੈ।

## ਤਿਨ ਜਮੁ ਨੇੜਿ ਨ ਆਵਈ; ਗੁਰਸਿਖ ਗੁਰ ਪਿਆਰੇ ॥੧੪॥

ਤਿਨ = ਉਨ੍ਹਾਂ ਦੇ ਨੇੜਿ = ਪਾਸ ਵੀ ਜਮੁ = ਜਮਦੂਤ ਨਹੀਂ ਆਵਈ = ਆ ਸਕਦੇ ਅਤੇ ਉਹ ਗੁਰੂ ਦੇ ਪਿਆਰੇ = ਪਿਆਰ ਵਾਲੇ ਗੁਰਸਿੱਖ ਹਨ ॥੧੪॥

## ਹਰਿ ਕਾ ਨਾਮੁ ਨਿਧਾਨੁ ਹੈ; ਕੋਈ ਗੁਰਮੁਖਿ ਜਾਣੈ ॥

ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਸਭ ਨਿੱਧੀਆਂ ਦਾ ਨਿਧਾਨੁ = ਖ਼ਜ਼ਾਨਾ ਹੈ, ਪਰ ਕੋਈ ਵਿਰਲਾ ਹੀ ਗੁਰਮੁਖ ਗੁਰਾਂ ਦੁਆਰਾ ਇਸ ਗੱਲ ਨੂੰ ਜਾਣੈ = ਜਾਣਦਾ ਹੈ।

## ਨਾਨਕ ਜਿਨ ਸਤਿਗੁਰੁ ਭੇਟਿਆ; ਰੰਗਿ ਰਲੀਆ ਮਾਣੈ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪੂਰਨ ਸਤਿਗੁਰੂ ਭੇਟਿਆ = ਮਿਲਿਆ ਹੈ, ਉਹ ਰੰਗਿ = ਅਨੰਦ ਤੇ ਰਲੀਆ = ਖ਼ੁਸ਼ੀਆਂ ਮਾਣੈ = ਮਾਣਦੇ ਹਨ **ਵਾ:** ਰੰਗਿ = ਅਨੰਦ ਸਰੂਪ ਵਿਚ ਲੀਨ ਹੋਏ ਖ਼ੁਸ਼ੀਆਂ ਮਾਣਦੇ ਹਨ ॥੧੫॥

## ਸਤਿਗੁਰੁ ਦਾਤਾ ਆਖੀਐ; ਤੁਸਿ ਕਰੇ ਪਸਾਓ ॥

('ਤੁੱਸਿ' ਬੋਲੋ)

ਹੇ ਭਾਈ! ਸਤਿਗੁਰੂ ਨੂੰ ਮੁਕਤੀ, ਅੰਮ੍ਰਿਤ, ਬ੍ਰਹਮ ਗਿਆਨ, ਰੋਜ਼ੀ ਆਦਿ ਦਾ ਦਾਤਾ = ਦਾਤਾਰ (ਦੇਣ ਵਾਲਾ) ਆਖੀਐ = ਕਹੀਦਾ ਹੈ, ਜੋ ਤੁਸਿ = ਪ੍ਰਸੰਨ ਹੋ ਕੇ ਪਸਾਓ = ਕ੍ਰਿਪਾਲਤਾ ਕਰੇ = ਕਰਦਾ ਹੈ **ਵਾ:** ਦਾਤ ਦੇਣਾ ਕਰਦਾ ਹੈ।

## ਹਉ ਗੁਰ ਵਿਟਹੁ ਸਦ ਵਾਰਿਆ; ਜਿਨਿ ਦਿਤੜਾ ਨਾਓ ॥੧੬॥

ਹਉ = ਮੈਂ ਆਪਣੇ ਗੁਰੂ ਦੇ ਵਿਟਹੁ = ਉਪਰੋਂ ਸਦ = ਹਮੇਸ਼ਾਂ ਵਾਰਿਆ = ਵਾਰਨੇ ਜਾਂਦਾ ਹਾਂ, ਜਿਨਿ = ਜਿਸ ਗੁਰੂ ਨੇ ਮੈਨੂੰ ਅੰਮ੍ਰਿਤ ਨਾਓ = ਨਾਮ ਦਿਤੜਾ = ਦੇਣਾ ਕੀਤਾ ਹੈ ॥੧੬॥

## ਸੋ ਧੰਨੁ ਗੁਰੂ ਸਾਬਾਸਿ ਹੈ; ਹਰਿ ਦੇਇ ਸਨੇਹਾ ॥

ਸੋ = ਉਹ ਗੁਰੂ ਸਾਹਿਬ ਜੀ ਧੰਨੁ = ਧੰਨਤਾ ਤੇ ਸਾਬਾਸਿ = ਸ਼ਲਾਘਾ ਯੋਗ ਹਨ **ਵਾ:** ਗੁਰੂ ਜੀ ਆਪ ਵੀ ਧੰਨ ਹਨ ਤੇ ਉਨ੍ਹਾਂ ਦੇ ਮਾਤਾ ਪਿਤਾ ਵੀ ਸਾਬਾਸਿ = ਧੰਨਤਾ ਯੋਗ ਹਨ, ਜੋ ਗੁਰੂ ਜੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਦੇਣ ਰੂਪ ਸਨੇਹਾ = ਸੰਦੇਸ਼ ਦੇਇ = ਦੇਣਾ ਕਰਦੇ ਹਨ।

# ਹਉ ਵੇਖਿ ਵੇਖਿ ਗੁਰੂ, ਵਿਗਸਿਆ; ਗੁਰ ਸਤਿਗੁਰ ਦੇਹਾ ॥੧੭॥

(‘ਵਿਗਸਿਆ’ ਦਾ ਉਚਾਰਨ ਪੋਲਾ ਹੈ)

ਹਉ = ਮੈਂ ਗੁਰੂ ਸਾਹਿਬ ਜੀ ਨੂੰ ਵੇਖ ਵੇਖ ਕੇ ਭਾਵ ਦਰਸ਼ਨ ਕਰ ਕਰ ਕੇ ਵਿਗਸਿਆ = ਪ੍ਰਸੰਨ ਹੁੰਦਾ ਹਾਂ, ਗੁਰ = ਪੂਜਨੀਕ ਸਤਿਗੁਰੂ ਜੀ ਅੰਮ੍ਰਿਤ ਨਾਮ ਨੂੰ ਦੇਹਾ = ਦੇਣ ਵਾਲੇ ਹਨ **ਵਾ**: ਨਿਰਗੁਣ, ਸਰਗੁਣ, ਸ਼ਬਦ ਰੂਪ ਪੂਜਨੀਕ ਸਤਿਗੁਰਾਂ ਦੀ ਦੇਹਾ = ਦੇਹੀ ਤੋਂ ਬਲਿਹਾਰ ਜਾਂਦਾ ਹਾਂ ॥੧੭॥ ਜੈਸਾ ਕਿ :

**ਸ੍ਰੀ ਗੁਰੂ ਵਾਚ ॥ ਤੀਨ ਰੂਪ ਹੈਂ ਮੋਹ ਕੇ, ਸੁਨਹੁ ਨੰਦ ! ਚਿਤ ਲਾਇ ॥**
**ਨਿਰਗੁਣ, ਸਰਗੁਣ, ਗੁਰਸਬਦ, ਕਹਹੁੰ ਤੋਹਿ ਸਮਝਾਇ ॥੬॥** *(ਰਹਿਤਨਾਮਾ ਭਾਈ ਨੰਦ ਲਾਲ ਜੀ)*

# ਗੁਰ ਰਸਨਾ ਅੰਮ੍ਰਿਤੁ ਬੋਲਦੀ; ਹਰਿ ਨਾਮਿ ਸੁਹਾਵੀ ॥

ਗੁਰੂ ਸਾਹਿਬ ਜੀ ਦੀ ਰਸਨਾ = ਜੀਭਾ ਅੰਮ੍ਰਿਤ, ਬ੍ਰਹਮ ਗਿਆਨ ਵਾਲੇ ਬਚਨਾਂ ਨੂੰ ਬੋਲਦੀ ਹੈ ਅਤੇ ਹਰਿ = ਹਰੀ ਦੇ ਨਾਮ ਜਪਣ ਕਰਕੇ ਸੁਹਾਵੀ = ਸ਼ੋਭਨੀਕ ਹੈ।

# ਜਿਨ ਸੁਣਿ ਸਿਖਾ ਗੁਰੁ ਮੰਨਿਆ; ਤਿਨਾ ਭੁਖ ਸਭ ਜਾਵੀ ॥੧੮॥

ਜਿਨ = ਜਿਨ੍ਹਾਂ ਗੁਰਸਿੱਖਾਂ ਨੇ ਸਤਿਗੁਰਾਂ ਦੇ ਉਪਦੇਸ਼ ਨੂੰ ਸੁਣਿ = ਸ੍ਰਵਨ ਕਰਕੇ ਫੇਰ ਮੰਨਿਆ = ਮੰਨਣ ਕੀਤਾ ਹੈ, ਤਿਨਾ = ਉਨ੍ਹਾਂ ਦੀ ਆਸਾ ਤ੍ਰਿਸ਼ਨਾ, ਲੋਕ-ਪ੍ਰਲੋਕ ਦੇ ਪਦਾਰਥਾਂ ਦੀ ਸਭ = ਸਾਰੀ ਭੁੱਖ ਚਲੀ ਜਾਵੀ = ਜਾਂਦੀ ਹੈ ॥੧੮॥

# ਹਰਿ ਕਾ ਮਾਰਗੁ ਆਖੀਐ; ਕਹੁ ਕਿਤੁ ਬਿਧਿ ਜਾਈਐ ॥

ਜਗਿਆਸੂ ਮੁੱਖ ਦੁਆਰਾ ਪ੍ਰਸ਼ਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਬ੍ਰਹਮ ਗਿਆਨ ਰੂਪ ਮਾਰਗੁ = ਰਸਤਾ ਆਖੀਐ = ਕਹੀਦਾ ਹੈ, ਕਹੁ = ਦੱਸੋ ਖ਼ਾਂ ਕਿ ਕਿਤੁ = ਕਿਸ ਬਿਧਿ = ਤਰੀਕੇ ਨਾਲ ਉਸ ਉਪਰ ਜਾਈਐ = ਜਾਣਾ ਕਰੀਦਾ ਹੈ ? ਅੱਗੇ ਉੱਤਰ ਦਿੰਦੇ ਹਨ :

# ਹਰਿ ਹਰਿ ਤੇਰਾ ਨਾਮੁ ਹੈ; ਹਰਿ ਖਰਚੁ ਲੈ ਜਾਈਐ ॥੧੯॥

ਹੇ ਭਾਈ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਹੀ ਤੇਰਾ ਲੋਕ-ਪ੍ਰਲੋਕ ਵਿਚ ਸਹਾਇਕ ਹੈ, ਉਸ ਹਰਿ = ਹਰੀ ਦੇ ਨਾਮ ਦਾ ਹੀ ਖ਼ਰਚ ਲੈ ਕੇ ਪ੍ਰਲੋਕ **ਵਾ**: ਬ੍ਰਹਮ ਗਿਆਨ ਰੂਪੀ ਰਸਤੇ ’ਤੇ ਜਾਈਐ = ਜਾਣਾ ਕਰੀਦਾ ਹੈ ॥੧੯॥

# ਜਿਨ ਗੁਰਮੁਖਿ ਹਰਿ ਆਰਾਧਿਆ; ਸੇ ਸਾਹ ਵਡ ਦਾਣੇ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਆਰਾਧਿਆ = ਆਰਾਧਣਾ ਕੀਤਾ ਹੈ, ਸੇ = ਉਹ ਅਸਲ ਸਾਹ = ਸ਼ਾਹੂਕਾਰ ਤੇ ਵਡ = ਵੱਡੇ ਦਾਣੇ = ਸਿਆਣੇ **ਵਾ**: ਘਟਾਂ ਘਟਾਂ ਦੀ ਜਾਨਣ ਵਾਲੇ ਹਨ।

# ਹਉ ਸਤਿਗੁਰ ਕਉ ਸਦ ਵਾਰਿਆ; ਗੁਰ ਬਚਨਿ ਸਮਾਣੇ ॥੨੦॥

ਹਉ = ਮੈਂ ਤਾਂ ਸਤਿਗੁਰੂ ਜੀ ਦੇ ਕਉ = ਤਾਈਂ ਸਦ = ਹਮੇਸ਼ਾਂ, ਸੈਂਕੜੇ ਵਾਰੀ ਵਾਰਿਆ = ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਗੁਰਾਂ ਦੇ ਬਚਨਿ = ਉਪਦੇਸ਼ ਕਰਕੇ ਵਾਹਿਗੁਰੂ ਦੇ ਸਰੂਪ ਵਿਚ ਸਮਾਣੇ = ਸਮਾਈਦਾ ਹੈ ॥੨੦॥

ਹੁਣ ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਤੂ ਠਾਕੁਰੁ ਤੂ ਸਾਹਿਬੋ; ਤੂਹੈ ਮੇਰਾ ਮੀਰਾ ॥

ਹੇ ਵਾਹਿਗੁਰੂ ! ਤੂੰ ਭੂਤਕਾਲ ਵਿਚ ਵੀ ਮੇਰਾ ਠਾਕੁਰੁ = ਸੁਆਮੀ ਸੀ, ਤੂੰ ਹੁਣ ਵਰਤਮਾਨ ਸਮੇਂ ਵਿਚ ਵੀ ਮੇਰਾ ਸਾਹਿਬੋ = ਮਾਲਕ ਹੈਂ ਅਤੇ ਤੂਹੈ = ਤੂੰਹੀਓਂ ਹੀ ਮੇਰਾ ਭਵਿੱਖਤ ਕਾਲ ਵਿਚ ਮੀਰਾ = ਪਾਤਸ਼ਾਹ ਹੋਵੇਂਗਾ **ਵਾ:** ਤੂੰ ਹੀ ਸਤਯੁੱਗ ਵਿਚ ਸਭ ਦਾ ਸੁਆਮੀ ਸੀ, ਤੂੰ ਹੀ ਤਰੇਤੇ ਤੇ ਦੁਆਪਰ ਵਿਚ ਸਭਨਾਂ ਦਾ ਮਾਲਕ ਸੀ ਅਤੇ ਇਸ ਕਲਿਯੁੱਗ ਦੇ ਵਿਚ ਤੂੰ ਹੀ ਮੇਰਾ ਪਾਤਸ਼ਾਹ ਹੈਂ।

## ਤੁਧੁ ਭਾਵੈ ਤੇਰੀ ਬੰਦਗੀ; ਤੂ ਗੁਣੀ ਗਹੀਰਾ ॥੨੧॥

ਹੇ ਵਾਹਿਗੁਰੂ ! ਜੇ ਤੁਧੁ = ਤੈਨੂੰ ਸਾਡੀ ਸ਼ਰਧਾ ਭਾਵੈ = ਭਾਅ ਜਾਵੇ ਤਾਂ ਤੇਰੀ ਬੰਦਗੀ = ਭਗਤੀ ਪ੍ਰਾਪਤ ਹੁੰਦੀ ਹੈ **ਵਾ:** ਤੇਰੀ ਬੰਦਗੀ ਹੀ ਤੈਨੂੰ ਭਾਉਂਦੀ ਹੈ **ਵਾ:** ਜੇ ਤੈਨੂੰ ਭਾਉਂਦਾ ਹੋਵੇ ਤਾਂ ਹੀ ਤੇਰੀ ਬੰਦਗੀ ਕੀਤੀ ਹੋਈ ਸਫਲੀ ਹੈ ਅਤੇ ਤੂੰ ਹੀ ਸਾਰੇ ਗੁਣੀ = ਗੁਣਾਂ ਦਾ ਗਹੀਰਾ = ਸਮੁੰਦ੍ਰ ਰੂਪ ਹੈਂ ॥੨੧॥

## ਆਪੇ ਹਰਿ ਇਕ ਰੰਗੁ ਹੈ; ਆਪੇ ਬਹੁ ਰੰਗੀ ॥

ਗੁਰੂ ਜੀ ਉਪਦੇਸ਼ ਰੂਪ ਵਿਚ ਕਹਿੰਦੇ ਹਨ ਕਿ ਹੇ ਭਾਈ ! ਇਸ ਪ੍ਰਕਾਰ ਹਰਿ = ਪਰਮੇਸ਼ਰ ਆਪੇ = ਆਪ ਹੀ ਇਕ ਰੰਗ ਭਾਵ ਨਿਰਗੁਣ ਸਰੂਪ ਹੈ ਅਤੇ ਆਪੇ = ਆਪ ਹੀ ਬਹੁ = ਬਹੁਤ ਰੰਗੀ = ਰੰਗਾਂ ਵਾਲਾ ਭਾਵ ਸਰਗੁਣ ਸਰੂਪ ਧਾਰਨ ਵਾਲਾ ਹੈ **ਅਥਵਾ** ਆਪ ਹੀ ਬ੍ਰਹਮ ਗਿਆਨੀ ਰੂਪ ਹੋ ਕੇ ਇਕ ਦੇ ਰੰਗੁ = ਅਨੰਦ ਵਿਚ ਲੀਨ ਹੋਣ ਵਾਲਾ ਹੈ ਅਤੇ ਆਪ ਹੀ ਸੰਸਾਰੀ ਹੋ ਕੇ ਬਹੁਤੇ ਰੰਗਾਂ ਭਾਵ ਸੁਭਾਵਾਂ ਵਿਚ ਰੰਗਿਆ ਹੋਇਆ ਹੈ।

## ਜੋ ਤਿਸੁ ਭਾਵੈ ਨਾਨਕਾ; ਸਾਈ ਗਲ ਚੰਗੀ ॥੨੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੀ ਵੀ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦੀ ਹੈ, ਸਾਈ = ਉਹੋ ਹੀ ਗੱਲ ਬਾਤ ਚੰਗੀ = ਸ੍ਰੇਸ਼ਟ ਹੈ ॥੨੨॥੨॥

## ਤਿਲੰਗ ਮਹਲਾ ੯ ਕਾਫੀ ੧ੴ ਸਤਿਗੁਰ ਪ੍ਰਸਾਦਿ ॥

ਤਿਲੰਗ ਰਾਗ ਦੇ ਅੰਦਰ ਮਹਲਾ ੯ = ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬਾਬੇ ਬਕਾਲੇ ਵਿਖੇ ਸਿੱਖਾਂ ਦੇ ਪ੍ਰਥਾਏ ਇਹ ਵੈਰਾਗਮਈ ਸ਼ਬਦ ਉਚਾਰਨ ਕਰਦੇ ਹੋਏ ਉਪਦੇਸ਼ ਬਖ਼ਸ਼ਦੇ ਹਨ।

ਕਾਫੀ = ਇਹ ਛੰਦ ਦੀ ਚਾਲ ਦਾ ਨਾਮ ਹੈ, ਹਿੰਦੀ ਵਿਚ 'ਕਾਫੀ' ਇਕ ਰਾਗਨੀ ਦਾ ਨਾਮ ਦੱਸਦੇ ਹਨ, ਪ੍ਰੰਤੂ ਪੰਜਾਬੀ ਵਿਚ ਇਹ ਇਕ ਪ੍ਰਬੰਧਕ ਚਾਲ, ਜੋ ਕਵੀ ਲੋਕ ਰਚਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਸਾ, ਤਿਲੰਗ, ਸੂਹੀ ਤੇ ਮਾਰੂ ਰਾਗ ਦੇ ਨਾਲ ਮਿਲਾ ਕੇ ਕਾਫੀ ਲਿਖੀ ਹੋਈ ਹੈ। ਇਸ ਵਿਚ ਜ਼ਿਆਦਾਤਰ ਵੈਰਾਗ ਮਈ ਉਪਦੇਸ਼ ਅੰਕਿਤ ਹੁੰਦਾ ਹੈ।[੧]

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਚੇਤਨਾ ਹੈ ਤਉ ਚੇਤ ਲੈ; ਨਿਸਿ ਦਿਨਿ ਮੈ ਪ੍ਰਾਨੀ ॥

ਹੇ ਪ੍ਰਾਨੀ = ਪ੍ਰਾਣਾਂ ਧਾਰੀ ਜੀਵ ! ਜੇਕਰ ਤੇਰੇ ਪਾਸ ਚੇਤਨਾ = ਬੁੱਧੀ, ਅਕਲ ਹੈ, ਤਉ = ਤਦ

---

੧. *ਨੋਟ:* 'ਕਾਫੀ' ਛੰਦ ਦੀ ਹੋਰ ਵੀਚਾਰ, ਇਸੇ ਸਟੀਕ ਦੀ ਆਸਾ ਰਾਗ ਵਾਲੀ ਪੋਥੀ ਵਿਚ "**ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ ॥**" ਅੰਗ ੩੬੫ ਵਾਲੀ ਪੰਗਤੀ ਉਪਰ ਹੈ, ਜੀ।

ਨਿਸਿ = ਰਾਤ ਦਿਨ ਮੈ = ਵਿਚ ਲਗਾਤਾਰ ਉਸ ਵਾਹਿਗੁਰੂ ਨੂੰ ਚੇਤ = ਯਾਦ ਕਰ ਲੈ **ਅਥਵਾ** ਜਿਤਨਾ ਚਿਰ ਤੇਰੇ ਵਿਚ ਚੇਤਨਾ = ਚੇਤਨਤਾਈ ਹੈ, ਉਤਨਾ ਚਿਰ ਚੇਤੇ ਕਰ **ਵਾ:** ਜੇਕਰ ਤੈਨੂੰ ਮਾਤਾ ਦੇ ਗਰਭ ਵਿਚ ਕੀਤੇ ਹੋਏ (ਸ੍ਵਾਸ-ਸ੍ਵਾਸ ਸਿਮਰਨ ਕਰਨ ਦੇ) ਇਕਰਾਰ ਚੇਤਨਾ = ਯਾਦ ਹਨ ਤਾਂ ਉਸ ਵਾਹਿਗੁਰੂ ਨੂੰ ਚੇਤੇ ਕਰ ਲੈ **ਅਥਵਾ** ਜੇਕਰ ਤੈਨੂੰ (ਚੇਤ + ਨਾ) ਚੇਤ = ਚੇਤੇ ਨਾ = ਨਹੀਂ ਹੈ ਤਾਂ ਫਿਰ ਅਸੀਂ ਤੈਨੂੰ ਚੇਤੇ ਕਰਾਉਂਦੇ ਹਾਂ ਕਿ ਹੁਣ ਚੇਤੇ ਕਰ ਲੈ।

***ਪ੍ਰਸ਼ਨ :*** *ਹੇ ਮਹਾਰਾਜ ! ਕਿਤਨਾ ਕੁ ਸਮਾਂ ਚੇਤੇ ਕਰੀਏ ?*
***ਉੱਤਰ :*** ਹੇ ਭਾਈ ! ਨਿਸਿ = ਰਾਤ ਦਿਨ ਮੈ = ਵਿਚ ਲਗਾਤਾਰ ਉਸਨੂੰ ਯਾਦ ਕਰ।

## ਛਿਨੁ ਛਿਨੁ ਅਉਧ ਬਿਹਾਤੁ ਹੈ; ਫੂਟੈ ਘਟ ਜਿਉ ਪਾਨੀ ॥੧॥ਰਹਾਉ॥

ਛਿਨੁ ਛਿਨੁ = ਖਿਨ-ਖਿਨ ਕਾਲ ਸ੍ਵਾਸ-ਸ੍ਵਾਸ ਕਰਕੇ ਤੇਰੀ ਅਉਧ = ਉਮਰ ਇਉਂ ਬਿਹਾਤੁ = ਗੁਜ਼ਰਦੀ ਜਾਂਦੀ ਹੈ, ਜਿਉ = ਜਿਵੇਂ ਫੂਟੈ = ਟੁੱਟੇ (ਤਿੜਕੇ) ਹੋਏ ਘਟ = ਘੜੇ ਵਿੱਚੋਂ ਪਾਨੀ = ਜਲ ਨਿਕਲਦਾ ਜਾਂਦਾ ਹੈ ਭਾਵ ਸਰੀਰ ਰੂਪੀ ਘੜਾ ਸੁਆਸਾਂ ਰੂਪੀ ਜਲ ਨਾਲ ਭਰਿਆ ਹੋਇਆ ਹੈ, ਇਸ ਵਿਚ ਇਹੋ ਹੀ ਤ੍ਰੇੜ ਹੈ, ਜੋ ਉਮਰ ਲੰਘ ਰਹੀ ਹੈ, ਇਸ ਵਿੱਚੋਂ ਸੁਆਸਾਂ ਰੂਪੀ ਜਲ ਸਿਮ ਰਿਹਾ ਹੈ। ਜਿਵੇਂ ਤਿੜਕਿਆ ਹੋਇਆ ਘੜਾ ਪਾਨੀ ਤੋਂ ਖ਼ਾਲੀ ਹੋ ਜਾਂਦਾ ਹੈ, ਤਿਵੇਂ ਇਹ ਦੇਹ ਸੁਆਸਾਂ ਤੋਂ ਖ਼ਾਲੀ ਹੋ ਜਾਵੇਗੀ ॥੧॥ਰਹਾਉ॥

## ਹਰਿ ਗੁਨ ਕਾਹਿ ਨ ਗਾਵਹੀ; ਮੂਰਖ ਅਗਿਆਨਾ ॥

ਇਸ ਕਰਕੇ ਹੇ ਵਿਹਾਰਾਂ ਵੱਲੋਂ ਮੂਰਖ = ਬੇਸਮਝ ਤੇ ਪਰਮਾਰਥ ਵੱਲੋਂ ਅਗਿਆਨਾ = ਗਿਆਨਹੀਣ ਜੀਵ ! ਤੂੰ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਕਾਹਿ = ਕਿਉਂ ਨਹੀਂ ਗਾਵਹੀ = ਗਾਉਂਦਾ।

## ਝੂਠੈ ਲਾਲਚਿ ਲਾਗਿ ਕੈ; ਨਹਿ ਮਰਨੁ ਪਛਾਨਾ ॥੧॥

ਐਵੇਂ ਝੂਠੈ = ਮਿਥਿਆ ਪਦਾਰਥਾਂ, ਸੰਬੰਧੀਆਂ, ਸੰਸਾਰ ਦੇ ਲਾਲਚਿ = ਲੋਭ ਵਿਚ ਲਾਗਿ = ਲੱਗ ਕੈ = ਕਰਕੇ, ਤੂੰ ਆਪਣਾ ਮਰਨੁ = ਮਰਣਾ ਪਛਾਨਾ = ਪਛਾਣਿਆ ਹੀ ਨਾਹਿ = ਨਹੀਂ ਹੈ ॥੧॥

## ਅਜਹੂ ਕਛੁ ਬਿਗਰਿਓ ਨਹੀ; ਜੋ ਪ੍ਰਭ ਗੁਨ ਗਾਵੈ ॥

ਹੇ ਭਾਈ ! ਅਜਹੂ = ਅਜੇ ਭੀ ਕਛੁ = ਕੁਝ ਬਿਗਰਿਓ = ਵਿਗੜਿਆ ਨਹੀਂ ਹੈ, ਜਿਤਨੀ ਕੁ ਜ਼ਿੰਦਗੀ ਬਾਕੀ ਹੈ, ਜੋ = ਜਿਹੜਾ ਪੁਰਖ ਪ੍ਰਭ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਇਨ ਕਰੇਗਾ।

## ਕਹੁ ਨਾਨਕ ਤਿਹ ਭਜਨ ਤੇ; ਨਿਰਭੈ ਪਦੁ ਪਾਵੈ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਤਿਹ = ਤਿਸ ਪਰਮੇਸ਼ਰ ਦੇ ਭਜਨ = ਕੀਰਤਨ, ਜਸ ਤੇ = ਦੁਆਰਾ ਨਿਰਭੈ = ਭੈ ਰਹਿਤ ਪਦੁ = ਪਦਵੀ ਨੂੰ ਪਾਵੈ = ਪਾ ਲਵੇਗਾ ॥੨॥੧॥

## ਤਿਲੰਗ ਮਹਲਾ ੯ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਸਾਡੇ ਜੀਵਾਂ ਤਾਈਂ ਉਪਦੇਸ਼ ਬਖ਼ਸ਼ਦੇ ਹਨ।

## ਜਾਗ ਲੇਹੁ ਰੇ ਮਨਾ; ਜਾਗ ਲੇਹੁ ॥ ਕਹਾ; ਗਾਫਲ ਸੋਇਆ ॥

ਰੇ = ਹੇ ਮਨਾਂ! ਪਰਮੇਸ਼ਰ ਦੇ ਸਿਮਰਨ ਭਜਨ ਵਿਚ ਜਾਗ = ਉੱਠ ਲੇਹੁ = ਲੈਣਾ ਕਰ, ਜਾਗ = ਉੱਠ ਲੇਹੁ = ਲੈਣਾ ਕਰ ਭਾਵ ਪਰਮੇਸ਼ਰ ਦੇ ਸਿਮਰਨ ਕਰਨ ਵਿਚ ਤਤਪਰ ਹੋ **ਵਾ:** ਬ੍ਰਹਮ ਗਿਆਨ ਦੀ ਜਾਗ = ਜਾਗਰਤ ਅਵਸਥਾ ਲੇਹੁ = ਪ੍ਰਾਪਤ ਕਰਕੇ ਅਵਿੱਦਿਆ ਦੀ ਨੀਂਦ ਵਿਚੋਂ ਜਾਗ ਲੈਣਾ ਕਰ **ਵਾ:** ਜਿਨ੍ਹਾਂ ਮਹਾਤਮਾਂ ਜਨਾਂ ਨੇ ਵੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਜਾਣ ਕੇ ਨਾਮ, ਗਿਆਨ ਦੀ ਜਾਗਰਤ ਅਵਸਥਾ ਵਿਚ ਜਾਗਣਾ ਕਰ ਲਿਆ ਹੈ ਤਿਨ੍ਹਾਂ ਦੀ ਸੰਗਤ ਦੁਆਰਾ ਤੂੰ ਵੀ ਜਾਗ ਲੈਣਾ ਕਰ, ਹੇ ਮਨਾਂ! **ਅਥਵਾ** ਚੌਰਾਸੀ ਲੱਖ ਜੂਨਾਂ ਵਿੱਚੋਂ ਇਸ ਮਨੁੱਖਾ ਜਨਮ ਨੂੰ ਜਾਗਦੇ ਦਿਮਾਗ਼ ਵਾਲਾ ਮੰਨਿਆ ਹੈ, ਇਸ ਦੁਆਰਾ ਤੂੰ ਵੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਜਾਣ ਕੇ ਗਿਆਨ ਅਵਸਥਾ ਵਿਚ ਜਾਗ ਲੈਣਾ ਕਰ, ਜਾਗ ਲੈਣ ਕਰ, ਐਵੇਂ ਵਿਅਰਥ ਹੀ ਕਹਾ = ਕਿਸ ਵਾਸਤੇ ਗਾਫਲ = ਬੇ-ਖ਼ਬਰ (ਪਰਮਾਦੀ) ਹੋ ਕੇ ਪਰਮਾਦਤਾਈ, ਅਵਿੱਦਿਆ ਦੀ ਨੀਂਦ ਵਿਚ ਸੋਇਆ = ਸੁੱਤਾ ਪਿਆ ਹੈਂ। ਕਿਉਂਕਿ :

## ਜੋ ਤਨੁ ਉਪਜਿਆ ਸੰਗ ਹੀ; ਸੋ ਭੀ ਸੰਗ ਨ ਹੋਇਆ ॥੧॥ਰਹਾਉ॥

ਜੋ = ਜਿਹੜਾ ਪੰਜਾਂ ਤੱਤਾਂ ਵਾਲਾ ਤਨ = ਸਰੀਰ ਮਾਤਾ ਦੇ ਗਰਭ ਵਿੱਚੋਂ ਤੇਰੇ ਸੰਗ = ਨਾਲ ਹੀ ਉਪਜਿਆ = ਪੈਦਾ ਹੋਇਆ ਹੈ, ਪਰ ਸੋ = ਉਹ ਭੀ = ਵੀ ਅੰਤ ਵੇਲੇ ਤੇਰੇ ਸੰਗ = ਨਾਲ ਨਹੀਂ ਹੋਇਆ = ਹੋਵੇਗਾ **ਵਾ:** ਸੋ = ਉਹ ਸਰੀਰ ਅੰਤ ਨੂੰ ਕਿਸੇ ਦਾ ਭੀ ਸੰਗ = ਸਾਥੀ ਨਹੀਂ ਹੋਇਆ, ਭਾਵ ਸਭ ਏਥੇ ਹੀ ਛੱਡ ਕੇ ਤੁਰ ਜਾਂਦੇ ਹਨ ॥੧॥ਰਹਾਉ॥

## ਮਾਤ ਪਿਤਾ ਸੁਤ ਬੰਧ ਜਨ; ਹਿਤੁ ਜਾ ਸਿਉ ਕੀਨਾ ॥

ਜੋ ਮਾਤ = ਮਾਂ, ਪਿਤਾ = ਪਿਓ, ਸੁਤ = ਪੁੱਤਰ, ਬੰਧ = ਸੰਬੰਧੀ ਅਤੇ ਜਨ = ਪਿਆਰੇ ਮਿੱਤ੍ਰ ਸੱਜਣ ਹਨ। ਜਾ = ਜਿਨ੍ਹਾਂ ਦੇ ਸਿਉ = ਨਾਲ ਤੂੰ ਸਾਰੀ ਜ਼ਿੰਦਗੀ ਹਿੱਤ = ਪ੍ਰੇਮ (ਮੋਹ) ਕੀਨਾ = ਕੀਤਾ ਹੈ।

## ਜੀਉ ਛੂਟਿਓ ਜਬ ਦੇਹ ਤੇ; ਡਾਰਿ ਅਗਨਿ ਮੈ ਦੀਨਾ ॥੧॥

ਜਬ = ਜਦੋਂ ਤੇਰੀ ਦੇਹ = ਦੇਹੀ ਤੇ = ਤੋਂ ਤੇਰਾ ਜੀਵਾਤਮਾ (ਸੂਖਮ ਸਰੀਰ) ਛੂਟਿਓ = ਛੁੱਟ ਕੇ ਵੱਖਰਾ ਹੋ ਗਿਆ ਭਾਵ ਦੇਹੀ ਦਾ ਅੰਤ ਹੋ ਗਿਆ ਤਾਂ ਇਨ੍ਹਾਂ ਪ੍ਰੇਮ ਕਰਨ ਵਾਲਿਆਂ ਨੇ (ਹਿੰਦੂ, ਸਿੱਖ ਆਦਿਕ ਰੀਤੀ ਅਨੁਸਾਰ) ਅਗਨਿ = ਅੱਗ ਦੇ ਮੈ = ਵਿਚ ਡਾਰਿ = ਸੁੱਟ ਦੀਨਾ = ਦੇਣਾ ਹੈ ॥੧॥

[ਅੰਗ ੭੨੭]

## ਜੀਵਤ ਲਉ ਬਿਉਹਾਰੁ ਹੈ; ਜਗ ਕਉ ਤੁਮ ਜਾਨਉ ॥

ਜੀਵਤ = ਜਿਉਂਦਿਆਂ ਲਉ = ਤਕ ਹੀ ਸਾਰਿਆਂ ਦਾ ਬਿਉਹਾਰੁ = ਵਿਹਾਰ ਹੈ। ਇਉਂ ਤੁਮ = ਤੂੰ ਜਗ = ਜਗਤ ਕਉ = ਨੂੰ ਜਾਨਉ = ਜਾਨਣਾ ਕਰ।

## ਨਾਨਕ ਹਰਿ ਗੁਨ ਗਾਇ ਲੈ; ਸਭ ਸੁਫਨ ਸਮਾਨਉ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਹੇ ਮਨਾਂ! ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਇ = ਗਾ ਲੈ = ਲੈਣਾ ਕਰ, ਇਹੋ ਹੀ ਲੋਕ-ਪ੍ਰਲੋਕ ਵਿਚ ਸਹਾਇਕ ਹਨ, ਬਾਕੀ ਸਭ = ਸਾਰਾ ਦ੍ਰਿਸ਼ਟਮਾਨ ਸੁਫਨ = ਸੁਪਨੇ ਦੇ ਸਮਾਨਉ = ਸਦਰਸ਼ ਝੂਠਾ ਹੈ ॥੨॥੨॥

# ਤਿਲੰਗ ਮਹਲਾ ੯ ॥

## ਹਰਿ ਜਸੁ ਰੇ ਮਨਾ ਗਾਇ ਲੈ; ਜੋ ਸੰਗੀ ਹੈ ਤੇਰੋ ॥

ਰੇ = ਹੇ ਮਨਾਂ ! ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਗਾਇ = ਗਾਇਨ ਕਰ ਲੈ, ਜੋ = ਜਿਹੜਾ ਪ੍ਰਲੋਕ ਵਿਚ ਵੀ ਤੇਰੋ = ਤੇਰਾ ਸੰਗੀ = ਸਾਥੀ ਹੈ ਭਾਵ ਪ੍ਰਲੋਕ ਵਿਚ ਵੀ ਸਹਾਇਕ ਹੋਵੇਗਾ।

## ਅਉਸਰੁ ਬੀਤਿਓ ਜਾਤੁ ਹੈ; ਕਹਿਓ ਮਾਨ ਲੈ ਮੇਰੋ ॥੧॥ਰਹਾਉ॥

ਫੇਰ ਤੇਰਾ ਮਨੁੱਖਾ ਜਨਮ ਦਾ ਅਉਸਰ = ਸਮਾਂ ਵੀ ਬੀਤਿਓ = ਬੀਤਦਾ ਜਾਤੁ = ਜਾਂਦਾ ਹੈ, ਇਸ ਲਈ ਹੁਣ ਮੇਰੋ = ਸਾਡਾ ਕਹਿਓ = ਕਿਹਾ ਹੋਇਆ ਬਚਨ ਮਾਨ = ਮੰਨ ਲੈ = ਲੈਣਾ ਕਰ ॥੧॥ਰਹਾਉ॥

## ਸੰਪਤਿ ਰਥ ਧਨ ਰਾਜ ਸਿਉ; ਅਤਿ ਨੇਹੁ ਲਗਾਇਓ ॥

ਜਿਸ ਸੰਪਤਿ = ਬਿਭੂਤੀ, ਰਥ, ਧਨ = ਦੌਲਤ, ਰਾਜ ਭਾਗ ਦੇ ਸਿਉ = ਨਾਲ ਤੂੰ ਅਤਿ = ਅਤਿਅੰਤ ਨੇਹੁ = ਪ੍ਰੇਮ ਲਗਾਇਓ = ਲਗਾਇਆ ਹੋਇਆ ਹੈ।

## ਕਾਲ ਫਾਸ ਜਬ ਗਲਿ ਪਰੀ; ਸਭ ਭਇਓ ਪਰਾਇਓ ॥੧॥

ਜਬ = ਜਦੋਂ ਕਾਲ = ਮੌਤ, ਯਮਾਂ ਦੀ ਫਾਸ = ਫਾਹੀ ਤੇਰੇ ਗਲਿ = ਗਲੇ ਵਿਚ ਆ ਕੇ ਪਰੀ = ਪੈ ਗਈ, ਤਦੋਂ ਇਹ ਸਭ = ਸਾਰਾ ਧਨ ਮਾਲ ਪਰਾਇਓ = ਪਰਾਇਆ ਭਇਓ = ਹੋ ਜਾਵੇਗਾ ॥੧॥

## ਜਾਨਿ ਬੂਝਿ ਕੈ ਬਾਵਰੇ; ਤੈ ਕਾਜੁ ਬਿਗਾਰਿਓ ॥

ਹੇ ਬਾਵਰੇ = ਝੱਲੇ ਮਨਾਂ ! (ਪੁਰਸ਼ਾ) ਤੂੰ ਜਾਨਿ ਬੂਝਿ = ਜਾਣ ਬੁੱਝ ਕੈ = ਕਰਕੇ **ਵਾ:** ਵੇਦਾਂ ਸ਼ਾਸਤ੍ਰਾਂ ਦੁਆਰਾ ਪਰਮੇਸ਼ਰ ਦੇ ਜਾਨਿ = ਗਿਆਨ ਨੂੰ ਬੂਝਿ = ਸਮਝ ਕਰਕੇ ਵੀ ਕਿ ਇਹ ਸਭ ਪਦਾਰਥ ਮਿਥਿਆ ਹਨ, ਫਿਰ ਵੀ ਤੈ = ਤੂੰ ਆਪਣਾ ਮੁਕਤੀ ਰੂਪੀ ਕਾਜੁ = ਕੰਮ ਬਿਗਾਰਿਓ = ਵਿਗਾੜ ਲਿਆ ਹੈ।

## ਪਾਪ ਕਰਤ ਸੁਕਚਿਓ ਨਹੀ; ਨਹ ਗਰਬੁ ਨਿਵਾਰਿਓ ॥੨॥

('ਸੁਕਚਿਓ' ਪੋਲਾ ਬੋਲੋ)

ਪਾਪ = ਮੰਦ ਕਰਮ ਕਰਤ = ਕਰਨ ਵੱਲੋਂ ਤੂੰ ਕਦੇ ਵੀ ਸੁਕਚਿਓ = ਸੰਕੋਚ ਨਹੀਂ ਕੀਤਾ ਅਤੇ ਨਹ = ਨਾ ਹੀ ਆਪਣੇ ਧਨ, ਪਦਾਰਥ, ਗੁਣਾਂ ਆਦਿ ਦਾ ਗਰਬੁ = ਹੰਕਾਰ ਨਿਵਾਰਿਓ = ਨਵਿਰਤ ਕੀਤਾ ਹੈ ॥੨॥

## ਜਿਹ ਬਿਧਿ ਗੁਰ ਉਪਦੇਸਿਆ; ਸੋ ਸੁਨੁ ਰੇ ਭਾਈ ॥

ਰੇ = ਹੇ ਭਾਈ ! ਜਿਹ = ਜਿਸ ਬਿਧਿ = ਤਰੀਕੇ (ਪ੍ਰਕਾਰ) ਸਾਨੂੰ ਸਾਡੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਨੇ ਸਾਨੂੰ ਉਪਦੇਸਿਆ = ਉਪਦੇਸ਼ ਕੀਤਾ ਹੈ, ਸੋ = ਉਹ ਤੂੰ ਵੀ ਸੁਨੁ = ਸੁਣ ਲੈਣਾ ਕਰ।

## ਨਾਨਕ ਕਹਤ ਪੁਕਾਰਿ ਕੈ; ਗਹੁ ਪ੍ਰਭ ਸਰਨਾਈ ॥੩॥੩॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਪੁਕਾਰਿ = ਉੱਚੀ, ਬੁਲੰਦ ਅਵਾਜ਼ ਵਿਚ ਢੰਢੋਰਾ ਦੇ ਕੈ = ਕਰਕੇ ਕਹਤ = ਕਹਿੰਦੇ ਹਾਂ ਕਿ ਜੇਕਰ ਮੁਕਤ ਹੋਣਾ ਹੈ ਤਾਂ ਪ੍ਰਭ = ਪਰਮੇਸ਼ਰ ਦੀ ਸਰਨਾਈ = ਓਟ ਗਹੁ = ਗ੍ਰਹਿਣ ਕਰੋ ॥੩॥੩॥

# ਭਗਤ ਬਾਣੀ ਆਰੰਭ

## ਤਿਲੰਗ ਬਾਣੀ ਭਗਤਾ ਕੀ ਕਬੀਰ ਜੀ

## ੧ੴ ਸਤਿਗੁਰ ਪ੍ਰਸਾਦਿ ॥

ਤਿਲੰਗ ਰਾਗ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤਾਂ ਕੀ = ਦੀ ਉਚਾਰਨ ਕੀਤੀ ਹੋਈ ਬਾਣੀ ਲਿਖਵਾਉਂਦੇ ਹਨ, ਸਭ ਤੋਂ ਪਹਿਲਾਂ ਭਗਤ ਕਬੀਰ ਜੀ ਦੀ ਬਾਣੀ ਆਵੇਗੀ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਦਿਨ ਕਾਜ਼ੀ ਤੇ ਇਕ ਪੰਡਿਤ ਆਪਸ ਵਿਚ ਝਗੜਦੇ ਹੋਏ ਭਗਤ ਕਬੀਰ ਜੀ ਪਾਸ ਆ ਗਏ, ਪੰਡਿਤ ਕਹਿਣ ਲੱਗਾ ਕਿ ਵੇਦਾਂ ਦਾ ਅਧਿਐਨ ਕਰ ਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਤੇ ਕਾਜ਼ੀ ਕਹਿਣ ਲੱਗਾ ਕਿ ਕਤੇਬਾਂ ਕਰਕੇ ਖ਼ੁਦਾ ਦੀ ਸਮਝ ਪੈਂਦੀ ਹੈ। ਇਨ੍ਹਾਂ ਦੋਨਾਂ ਦੀਆਂ ਗੱਲਾਂ ਸੁਣ ਕੇ ਭਗਤ ਕਬੀਰ ਸਾਹਿਬ ਜੀ ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ।

### ਬੇਦ ਕਤੇਬ ਇਫਤਰਾ ਭਾਈ; ਦਿਲ ਕਾ ਫਿਕਰੁ ਨ ਜਾਇ ॥

ਹੇ ਭਾਈ ! ਹਿੰਦੂਆਂ ਦੇ ਚਾਰੇ ਵੇਦ (ਸਾਮ, ਰਿਗ, ਯਜੁਰ, ਅਥਰਬਣ) ਅਤੇ ਮੁਸਲਮਾਨਾਂ ਦੇ ਚਾਰੇ ਕਤੇਬ (ਤੌਰੇਤ, ਜ਼ੰਬੂਰ, ਅੰਜੀਲ ਅਤੇ ਕੁਰਾਨ) ਇਫਤਰਾ = ਬਣਾਉਤ ਰੂਪ ਹੀ ਹਨ **ਵਾ:** ਇਫਤਰਾ = ਜੰਗਲ ਰੂਪ ਹਨ ਭਾਵ ਜਿਵੇਂ ਕੋਈ ਅਨਜਾਣ ਪੁਰਖ ਜੰਗਲ ਵਿਚ ਆਪਣੀ ਮੰਜ਼ਲ ਵਾਲਾ ਰਸਤਾ ਭੁੱਲ ਜਾਂਦਾ ਹੈ, ਤਿਵੇਂ ਹੀ ਜੋ ਵੇਦਾਂ ਵਿਚ ਕਰਮ ਕਾਂਡ ਤੇ ਕਤੇਬਾਂ ਵਿਚ ਸ਼ਰ੍ਹਾ ਆਦਿ ਦੱਸੀ ਹੋਈ ਹੈ, ਅਗਿਆਨੀ ਜੀਵ ਇਨ੍ਹਾਂ ਕਰਮ ਕਾਂਡਾਂ ਤੇ ਸ਼ਰ੍ਹਾ ਵਿਚ ਹੀ ਭੁੱਲੇ ਫਿਰਦੇ ਹਨ **ਵਾ:** ਇਫਤਰਾ ਦਿਖਾਵੇ ਮਾਤ੍ਰ ਵੇਦਾਂ ਕਤੇਬਾਂ ਨੂੰ ਪੜ੍ਹਨ ਨਾਲ ਦਿਲ = ਮਨ ਕਾ = ਦਾ ਫ਼ਿਕਰ = ਸੰਸਾ ਨਹੀਂ ਜਾਇ = ਜਾਂਦਾ **ਅਥਵਾ** ਬੇਦ ਕਤੇਬ ਤਾਂ ਇਫਤਰਾ = ਸ਼ੀਸ਼ੇ ਦੀ ਨਿਆਈਂ ਹਨ, ਜਿਵੇਂ ਸ਼ੀਸ਼ਾ ਮੂੰਹ 'ਤੇ ਲੱਗੀ ਕਾਲਖ ਦਿਖਾਲ ਦਿੰਦਾ ਹੈ, ਪਰ ਉਤਾਰ ਨਹੀਂ ਸਕਦਾ, ਉਤਾਰਨੀ ਆਪ ਹੀ ਪੈਂਦੀ ਹੈ, ਇਉਂ ਇਹ ਬੇਦ ਕਤੇਬ ਇਹ ਜ਼ਰੂਰ ਦੱਸ ਦਿੰਦੇ ਹਨ ਕਿ ਫ਼ਲਾਣੇ ਕਰਮਾਂ ਦਾ ਇਹ ਫਲ ਮਿਲੇਗਾ, ਇਹ ਤ੍ਰਿਗੁਣੀ ਹੈ, ਇਹ ਰਾਜਸੀ, ਤਾਮਸੀ, ਸਾਂਤਕੀ ਪੁਰਖ ਹੈ, ਪਰ ਕਮਾਈ ਕਰੀ ਤੋਂ ਬਗ਼ੈਰ ਅੰਦਰੋਂ ਮੈਲ ਨਹੀਂ ਧੋਤੀ ਜਾਵੇਗੀ। ਇਉਂ ਇਨ੍ਹਾਂ ਦੇ ਪੜ੍ਹਨ ਪੜ੍ਹਾਉਣ ਨਾਲ ਦਿਲ ਦਾ ਫ਼ਿਕਰ ਨਵਿਰਤ ਨਹੀਂ ਹੁੰਦਾ।

### ਟੁਕੁ ਦਮੁ ਕਰਾਰੀ ਜਉ ਕਰਹੁ; ਹਾਜਿਰ ਹਜੂਰਿ ਖੁਦਾਇ ॥੧॥

ਹੇ ਭਾਈ ! ਜਉ = ਜੇਕਰ ਟੁਕੁ = ਥੋੜੇ ਜਿਹੇ ਦਮੁ = ਸੁਆਸ ਵੀ ਮਨ ਦੀ ਬਿਰਤੀ ਨੂੰ ਕਰਾਰੀ = ਰੋਕਣਾ ਕਰਹੁ = ਕਰੋਗੇ, ਤਾਂ ਉਹ ਖੁਦਾਇ = ਪਰਮੇਸ਼ਰ ਹਾਜਿਰ ਹਜੂਰਿ = ਸਾਹਮਣੇ, ਨੇੜੇ ਤੋਂ ਵੀ ਨੇੜੇ ਮੌਜੂਦ ਹੈ **ਵਾ:** ਤਾਂ ਉਹ ਨੇੜੇ ਤੋਂ ਵੀ ਨੇੜੇ ਸਾਹਮਣੇ ਪ੍ਰਗਟ ਹੋ ਜਾਂਦਾ ਹੈ ॥੧॥

### ਬੰਦੇ ਖੋਜੁ ਦਿਲ ਹਰਰੋਜ; ਨਾ ਫਿਰੁ, ਪਰੇਸਾਨੀ ਮਾਹਿ ॥

(ਹਰ-ਰੋਜ ਉਚਾਰਣ ਹੈ)

ਇਸ ਕਰਕੇ ਹੇ ਬੰਦੇ = ਪੁਰਸ਼ਾ ! ਤੂੰ ਹਰਰੋਜ = ਨਿਤਾਪ੍ਰਤੀ ਆਪਣੇ ਦਿਲ = ਮਨ ਵਿਚ ਹੀ ਪਰਮੇਸ਼ਰ ਦੀ ਖੋਜ = ਭਾਲ ਕਰ, ਫੇਰ ਤੈਨੂੰ ਪਰੇਸ਼ਾਨੀ = ਹੈਰਾਨਗੀ, ਘਬਰਾਹਟ ਮਾਹਿ = ਵਿਚ ਨਹੀਂ ਪੈਣਾ ਪਵੇਗਾ।

## ਇਹ ਜੁ ਦੁਨੀਆ ਸਿਹਰੁ ਮੇਲਾ; ਦਸਤਗੀਰੀ ਨਾਹਿ ॥੧॥ਰਹਾਉ॥

ਇਹ ਜੁ = ਜਿਹੜੀ ਦੁਨੀਆ = ਸ੍ਰਿਸ਼ਟੀ ਹੈ, ਇਹ ਸਿਹਰੁ = ਜਾਦੂਗਰ ਦੇ ਮੇਲਾ = ਇਕੱਠ ਦੀ ਨਿਆਈਂ ਹੈ, ਭਾਵ ਜਿਵੇਂ ਜਾਦੂਗਰ ਤਮਾਸ਼ੇ ਵਿਚ ਅਨੇਕਾਂ ਤਰ੍ਹਾਂ ਦੇ ਪਦਾਰਥ, ਜਾਨਵਰ ਆਦਿ ਬਣਾ ਕੇ ਦਿਖਾਲ ਦਿੰਦਾ ਹੈ, ਪਰ ਜਾਣ ਲੱਗਿਆਂ (ਦਸਤ + ਗੀਰੀ) ਦਸਤ = ਹੱਥਾਂ ਵਿਚ ਗੀਰੀ = ਪਕੜ ਕੇ ਇਨ੍ਹਾਂ ਪਦਾਰਥਾਂ 'ਚੋਂ ਕੋਈ ਵੀ ਨਾਹਿ = ਨਹੀਂ ਲੈ ਕੇ ਜਾਂਦਾ, ਇਉਂ ਪਰਮੇਸ਼ਰ ਰੂਪੀ ਜਾਦੂਗਰ ਨੇ ਇਸ ਸੰਸਾਰ ਰੂਪੀ ਤਮਾਸ਼ੇ ਵਿਚ ਬਹੁਤ ਕੁਝ ਦਿਖਾਲ ਦਿੱਤਾ ਹੈ, ਪਰ ਪ੍ਰਲੋਕ ਨੂੰ ਲਿਜਾਣ ਵਾਸਤੇ ਹੱਥ ਵਿਚ ਪਕੜਨ ਨੂੰ ਕੋਈ ਚੀਜ਼ ਨਹੀਂ ਹੁੰਦੀ ॥੧॥ਰਹਾਉ॥

***ਪ੍ਰਸ਼ਨ*** *: ਹੇ ਕਬੀਰ ਜੀ ! ਸਾਡੇ ਮੁਸਲਮਾਨ ਮਤ ਵਿਚ ਕਹਿੰਦੇ ਹਨ ਕਿ ਅੱਗੇ ਬਹਿਸ਼ਤ ਵਿਚ ਬਹੱਤਰ-ਬਹੱਤਰ ਹੂਰਾਂ ਮਿਲਣਗੀਆਂ। ਇਸ ਬਾਰੇ ਆਪ ਜੀ ਦਾ ਕੀ ਖ਼ਿਆਲ ਹੈ ? ਤਾਂ ਕਬੀਰ ਜੀ ਕਥਨ ਕਰਦੇ ਹਨ ਕਿ :*

## ਦਰੋਗੁ ਪੜਿ ਪੜਿ ਖੁਸੀ ਹੋਇ; ਬੇਖਬਰ ਬਾਦੁ ਬਕਾਹਿ ॥

('ਪੜਿ' ਦਾ ਉਚਾਰਣ ਭਾਰਾ ਅਤੇ 'ਬੇ-ਖਬਰ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਹੇ ਕਾਜ਼ੀ ! ਤੁਸੀਂ ਲੋਕਾਂ ਨੂੰ ਲਾਲਚ ਦੇ ਕੇ ਮੁਸਲਮਾਨ ਬਣਾਉਣ ਲਈ ਦਰੋਗੁ = ਝੂਠੀਆਂ ਗੱਲਾਂ ਪੜ੍ਹ ਪੜ੍ਹ ਕੇ ਖੁਸੀ = ਪ੍ਰਸੰਨਤਾ ਦੇ ਸਹਿਤ ਹੋਇ = ਹੁੰਦੇ ਹੋ ਅਤੇ ਪਰਮੇਸ਼ਰ ਦੀ ਦਰਗਾਹ, ਸਰੂਪ ਵੱਲੋਂ ਬੇਖਬਰ = ਬੇ-ਸਮਝ ਹੋਣ ਕਰਕੇ ਬਾਦੁ = ਵਿਅਰਥ ਬਕਾਹਿ = ਬੋਲਦੇ ਰਹਿੰਦੇ ਹੋ **ਵਾ:** ਪ੍ਰਲੋਕ ਵੱਲੋਂ ਬੇਖ਼ਬਰ ਹੋ ਕੇ ਉਥੋਂ ਦਾ ਬਾਦੁ = ਝਗੜਾ ਬੋਲਦੇ ਹੋ।

## ਹਕੁ ਸਚੁ ਖਾਲਕੁ ਖਲਕ ਮਿਆਨੇ; ਸਿਆਮ ਮੂਰਤਿ ਨਾਹਿ ॥੨॥

ਪਰ ਇਹ ਨਹੀਂ ਨਿਸਚੇ ਕਰਦੇ ਹੋ ਕਿ ਉਹ ਨਿਰਗੁਣ ਸਰੂਪ ਹੋਣ ਕਰਕੇ ਹਕੁ = ਸੱਚਾ ਪਰਮੇਸ਼ਰ ਸਚੁ = ਨਿਸਚੇ ਕਰਕੇ ਸਾਰੀ ਖਾਲਕੁ = ਖ਼ਲਕਤ ਦਾ ਕਰਤਾ ਤੇ ਸਾਰੀ ਖਲਕ = ਖ਼ਲਕਤ, ਸ੍ਰਿਸ਼ਟੀ ਦੇ ਮਿਆਨੇ = ਦਰਮਿਆਨ, ਵਿਚ ਵਿਆਪਕ ਹੈ, ਕੇਵਲ ਸਿਆਮ = ਕਾਲੀ ਮੂਰਤਿ = ਮੂਰਤੀ ਭਾਵ ਵਿਸ਼ਨੂੰ, ਕ੍ਰਿਸ਼ਨ ਆਦਿ ਬੁੱਤਾਂ ਦੀਆਂ ਮੂਰਤੀਆਂ ਵਾਲਾ ਨਹੀਂ ਹੈ **ਅਥਵਾ** ਉਹ ਸੱਚਾ ਪਰਮੇਸ਼ਰ ਸੱਚੀ ਖ਼ਲਕਤ ਭਾਵ ਗੁਰਮੁਖ ਜਨਾਂ ਦੇ ਹਿਰਦੇ ਵਿਚ ਸਾਖਿਆਤ ਹੁੰਦਾ ਹੈ, ਪਰ ਸਿਆਮ ਮੂਰਤਿ = ਕਾਲੀਆਂ ਮੂਰਤੀਆਂ ਭਾਵ ਪਾਪੀਆਂ ਦੇ ਮਨ ਵਿਚ ਸਾਖਿਆਤ ਨਹੀਂ ਹੁੰਦਾ ॥੨॥

## ਅਸਮਾਨ ਮ੍ਹਿਾਨੇ ਲਹੰਗ ਦਰੀਆ; ਗੁਸਲ ਕਰਦਨ ਬੂਦ ॥

('ਮਿਆਨੇ' ਬੋਲੋ)

ਅੰਤਸ਼ਕਰਣ ਰੂਪੀ ਅਸਮਾਨ = ਅਕਾਸ਼ ਮ੍ਹਿਾਨੇ = ਵਿਚ ਦਰੀਆ = ਦਰਿਆ ਦੀ ਨਿਆਈਂ ਦ੍ਰਵੀ ਭੂਤ ਰੂਪ ਪਰਮੇਸ਼ਰ ਨੂੰ ਲਹੰਗ = ਲੱਖ ਭਾਵ ਜਾਣ ਕਰਕੇ, ਸ੍ਰਵਣ, ਮੰਨਣ ਤੇ ਨਿਧਿਆਸਣ ਰੂਪ ਗੁਸਲ = ਇਸ਼ਨਾਨ ਕਰਦਨ = ਕਰਨਾ ਬੂਦ = ਸੀ, ਪਰ ਤੁਸੀਂ ਕੀਤਾ ਨਹੀਂ **ਵਾ:** (ਕਰਦ + ਨ) ਪਰ ਤੁਸੀਂ, ਕਰਦ = ਕਰ ਨ = ਨਹੀਂ ਸਕੇ।

## ਕਰਿ ਫਕਰੁ ਦਾਇਮ, ਲਾਇ ਚਸਮੇ; ਜਹ ਤਹਾ ਮਉਜੂਦ ॥੩॥

('ਫੱਕਰ' ਦਾ ਉਚਾਰਣ ਅੱਧਕ ਸਹਿਤ ਹੈ)

ਪ੍ਰੋਖ, ਅਪ੍ਰੋਖ ਗਿਆਨ ਰੂਪੀ ਚਸਮੇ = ਨੇਤ੍ਰ ਲਾਇ = ਲਾ ਭਾਵ ਪ੍ਰਾਪਤ ਕਰਕੇ ਦਾਇਮ = ਹਮੇਸ਼ਾਂ ਹੀ ਉਸ ਪਰਮੇਸ਼ਰ ਨੂੰ ਫਕਰੁ = ਫ਼ਕੀਰ ਹੋ ਕੇ ਸਿਮਰਨਾ ਕਰੋ **ਵਾ:** ਦੁਨੀਆਂ ਵੱਲੋਂ ਫਕਰੁ = ਫ਼ਕੀਰ, ਫਾਰਗ ਹੋ

ਕਰਕੇ ਆਪਣੇ ਮਨ ਬੁੱਧ ਰੂਪ ਜਾਂ ਪ੍ਰਤੱਖ ਚਸਮੇ = ਨੇਤ੍ਰਾਂ ਨੂੰ ਦਾਇਮ = ਸਦਾ ਪਰਮੇਸ਼ਰ ਵੱਲ ਲਾਇ = ਲਾਉਣਾ ਕਰੋ, ਫੇਰ ਜਹ ਤਹਾ = ਜਿਥੇ ਕਿਥੇ ਵੀ ਦੇਖੋਗੇ ਉਹ ਖ਼ੁਦਾ ਹੀ ਮਉਜੂਦ = ਹਾਜ਼ਰ, ਪ੍ਰਤੱਖ ਨਜ਼ਰ ਆਵੇਗਾ ॥੩॥

## ਅਲਾਹ ਪਾਕੰ ਪਾਕ ਹੈ; ਸਕ ਕਰਉ ਜੇ ਦੂਸਰ ਹੋਇ ॥

ਹੇ ਭਾਈ ! ਉਹ ਅਲਾਹ = ਖ਼ੁਦਾ ਤਾਂ ਪਾਕੰ ਪਾਕ = ਪਵਿੱਤ੍ਰ ਤੋਂ ਵੀ ਪਵਿੱਤ੍ਰ ਰੂਪ ਹੈ, ਸਕ = ਸੰਦੇਹ, ਸੰਸਾ ਤਾਂ ਕਰਉ = ਕਰਨਾ ਕਰੋ, ਜੇ = ਜੇਕਰ ਉਸ ਜੈਸਾ ਕੋਈ ਹੋਰ ਦੂਸਰ = ਦੂਸਰਾ ਹੋਇ = ਹੋਵੇ, ਭਾਵ ਉਸ ਜੈਸਾ ਹੋਰ ਕੋਈ ਨਹੀਂ ਹੈ।

## ਕਬੀਰ ਕਰਮੁ ਕਰੀਮ ਕਾ; ਉਹੁ ਕਰੈ ਜਾਨੈ ਸੋਇ ॥੪॥੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸੰਸਾਰ ਰੂਪੀ ਕਰਮੁ = ਕਾਰਜ ਕਰੀਮ = ਕ੍ਰਿਪਾਲੂ ਪਰਮੇਸ਼ਰ ਕਾ = ਦਾ ਹੀ ਰਚਿਆ ਹੋਇਆ ਹੈ, ਉਹ ਆਪ ਹੀ ਪਾਲਣਾ ਕਰੈ = ਕਰਦਾ ਹੈ ਅਤੇ ਸੋਇ = ਉਹ ਆਪ ਇਸਨੂੰ ਲੈ ਕਰਨਾ ਜਾਨੈ = ਜਾਣਦਾ ਹੈ **ਵਾ:** ਸਾਰਿਆਂ ਦੀ ਸੋਇ = ਕਨਸੋਅ ਨੂੰ ਜਾਣਦਾ ਹੈ ॥੪॥੧॥

## ਨਾਮਦੇਵ ਜੀ ॥

ਭਗਤ ਨਾਮਦੇਵ ਜੀ ਪਰਮੇਸ਼ਰ ਅੱਗੇ ਬੇਨਤੀ ਪੂਰਬਕ ਸ਼ਬਦ ਉਚਾਰਨ ਕਰਦੇ ਹਨ।

## ਮੈ ਅੰਧੁਲੇ ਕੀ ਟੇਕ; ਤੇਰਾ ਨਾਮੁ ਖੁੰਦਕਾਰਾ ॥

ਹੇ ਖੁੰਦਕਾਰਾ = ਸਰਬ ਦੇ ਮਾਲਕ ਪਰਮੇਸ਼ਰ ! ਤੇਰਾ ਨਾਮ, ਮੈ = ਮੇਰੇ (ਮਨ-ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਬਗ਼ੈਰ) ਅੰਧੁਲੇ = ਅੰਨ੍ਹੇ ਕੀ = ਦੀ ਟੇਕ = ਓਟ ਹੈ **ਵਾ:** ਖੁੰਦਕਾਰਾ = ਜਿਵੇਂ ਧੋਬੀ ਦੇ ਪਟੜੇ ਦਾ ਕਿੱਲਾ ਉਸ ਪਟੜੇ ਦਾ ਆਸਰਾ ਹੁੰਦਾ ਹੈ, ਇਉਂ ਸਨਮੁਖ ਬਿਰਤੀ ਜੋੜਨ ਵਾਸਤੇ ਤੇ ਲੋਕ-ਪ੍ਰਲੋਕ ਵਿਚ ਤੇਰਾ ਨਾਮ ਹੀ ਸਾਡਾ ਖੁੰਦਕਾਰਾ = ਆਸਰਾ ਹੈ **ਵਾ:** ਖੁੰਦਕਾਰਾ, ਸੱਤਾਂ ਵਲੈਤਾਂ ਦੇ ਪਾਤਸ਼ਾਹ ਦਾ ਨਾਮ ਹੈ, ਇਉਂ ਸੱਤ ਪਤਾਲਾਂ ਤੇ ਸੱਤ ਅਕਾਸ਼ਾਂ ਭਾਵ ਸਾਰੇ ਬ੍ਰਹਮੰਡਾਂ ਵਿਚ ਤੇਰਾ ਨਾਮ ਪਾਤਸ਼ਾਹ ਦੀ ਨਿਆਈਂ ਹੈ, **ਵਾ:** ਸੱਤ ਭੂਮਿਕਾ ਦੀ ਟੇਕ ਦੇਣ ਵਾਲਾ ਤੇਰਾ ਨਾਮ ਹੀ ਸਾਡਾ ਪਾਤਸ਼ਾਹ ਹੈ।

## ਮੈ ਗਰੀਬ ਮੈ ਮਸਕੀਨ; ਤੇਰਾ ਨਾਮੁ ਹੈ ਅਧਾਰਾ ॥੧॥ਰਹਾਉ॥

ਹੇ ਪਰਮੇਸ਼ਰ ! ਮੈਂ ਸ਼ੁੱਭ ਗੁਣਾਂ ਰੂਪੀ ਧਨ ਤੋਂ ਹੀਣਾ ਗਰੀਬ = ਦੀਨ ਹਾਂ, ਮੈਂ ਸਾਧਨਾਂ ਵੱਲੋਂ ਵੀ ਮਸਕੀਨ = ਕੰਗਾਲ, ਅਤਿਅੰਤ ਗ਼ਰੀਬ ਹਾਂ, ਮੈਨੂੰ ਇਕ ਤੇਰਾ ਨਾਮ ਹੀ ਅਧਾਰਾ = ਆਸਰਾ ਰੂਪ ਹੈ ॥੧॥ਰਹਾਉ॥

## ਕਰੀਮਾਂ ਰਹੀਮਾਂ; ਅਲਾਹ ਤੂ ਗਨੀ ॥

ਹੇ ਪਰਮੇਸ਼ਰ ! ਤੂੰ ਕਰੀਮਾਂ = ਕ੍ਰਿਪਾਲੂ ਸਰੂਪ, ਰਹੀਮਾਂ = ਰਹਿਮ ਦਿਲ ਵਾਲਾ, ਅਲਾਹ = ਅਲਖ ਸਰੂਪ ਤੇ ਸਭਨਾਂ ਦਾ ਗਨੀ = ਧਨੀ ਭਾਵ ਮਾਲਕ ਹੈਂ **ਵਾ:** ਮੈਂ ਤੈਨੂੰ ਕ੍ਰਿਪਾਲੂ, ਰਹਿਮ ਦਿਲੀ, ਤੇ ਅਲੱਖ ਸਰੂਪ ਗਨੀ = ਸਮਝਿਆ, ਵੀਚਾਰਿਆ ਹੈ।

## ਹਾਜਰਾ ਹਜੂਰਿ; ਦਰਿ ਪੇਸਿ ਤੂੰ ਮਨੀ ॥੧॥

ਹੇ ਪਰਮੇਸ਼ਰ ! ਤੂੰ ਹਾਜਰਾ ਹਜੂਰਿ = ਨੇੜੇ ਤੋਂ ਨੇੜੇ **ਵਾ:** ਹਾਜਰਾ = ਸਾਹਮਣੇ ਤੇ ਹਜੂਰਿ = ਨੇੜੇ ਹੈਂ ਅਤੇ ਮਨੀ = ਮੇਰੇ ਦਰਿ = ਅੰਦਰ ਤੇ ਪੇਸਿ = ਅੱਗੇ ਭਾਵ ਬਾਹਰ ਵੀ ਤੂੰ ਹੀ ਵਿਆਪਕ ਹੈਂ **ਵਾ:** ਤੂੰ ਹੀ ਮਨੀ = ਦਾਤਾ ਹੈਂ ॥੧॥

## ਦਰੀਆਉ ਤੂ, ਦਿਹੰਦ ਤੂ; ਬਿਸੀਆਰ ਤੂ ਧਨੀ ॥

ਹੇ ਪਰਮੇਸ਼ਰ ! ਤੂੰ ਆਪ ਹੀ ਪ੍ਰਤੱਖ ਦਰੀਆਉ = ਦਰਿਆ ਰੂਪ ਹੈਂ, ਤੂੰ ਆਪ ਹੀ ਦਿਹੰਦ = ਦਾਤਾ ਰੂਪ ਹੈਂ **ਵਾ:** ਤੂੰ ਆਪ ਹੀ ਸੰਸਾਰ ਰੂਪੀ ਦਰੀਆਉ = ਸਮੁੰਦ੍ਰ ਹੈਂ **ਵਾ:** ਤੂੰ ਹੀ ਸ਼ੁੱਭ ਗੁਣਾਂ ਰੂਪੀ ਅਗਾਧ ਦਰੀਆਉ = ਸਮੁੰਦ੍ਰ ਰੂਪ ਹੈਂ **ਵਾ:** ਤੂੰ ਆਪ ਹੀ ਗੁਰੂ ਰੂਪ ਦਰੀਆਉ = ਦ੍ਰਵੀ ਭੂਤ ਹੈਂ, **ਵਾ:** ਦਰਿਆ ਦੀ ਨਿਆਈਂ ਢਲਣ, ਪਸੀਜਨ ਵਾਲਾ ਹੈਂ, ਤੂੰ ਆਪ ਹੀ ਬ੍ਰਹਮ ਗਿਆਨ, ਭੁਗਤ ਮੁਕਤ ਦੀ ਦਾਤ ਦੇਣ ਵਾਲਾ ਹੈਂ, ਅਤੇ ਤੂੰ ਹੀ ਬਿਸੀਆਰ = ਵੱਡਾ ਧਨੀ = ਧਨਵਾਨ ਹੈਂ **ਵਾ:** ਬਿਸੀਆਰ = ਵੱਡੀ ਤੁਰੀਆ ਪਦ ਰੂਪੀ ਪਦਵੀ ਦੇਣ ਵਾਲਾ ਧਨੀ = ਮਾਲਕ ਹੈਂ।

## ਦੇਹਿ ਲੇਹਿ ਏਕੁ ਤੂੰ; ਦਿਗਰ ਕੋ ਨਹੀ ॥੨॥

ਹੇ ਮਹਾਰਾਜ ! ਸਾਰੇ ਜੀਵਾਂ ਨੂੰ ਜ਼ਿੰਦਗੀ ਰੋਜ਼ੀ ਆਦਿ ਦੇਹਿ = ਦੇਣ ਵਾਲਾ ਤੇ ਸਾਰਿਆਂ ਦੀ ਜਿੰਦ ਲੇਹਿ = ਲੈਣ ਵਾਲਾ ਏਕੁ = ਇੱਕ ਤੂੰ ਹੀ ਹੈਂ **ਵਾ:** ਆਪਣੇ ਭਗਤਾਂ ਦੀ ਸ਼ਰਧਾ, ਭਾਵਨਾ ਲੇਹਿ = ਲੈ ਕਰਕੇ ਉਨ੍ਹਾਂ ਨੂੰ ਬ੍ਰਹਮ ਗਿਆਨ ਦੇਣ ਵਾਲਾ ਇਕ ਤੂੰ ਹੀ ਹੈਂ, ਤੇਰੇ ਤੋਂ ਬਿਨਾਂ ਸਾਡਾ ਹੋਰ ਕੋਈ ਦਿਗਰ = ਦੂਸਰਾ ਆਸਰਾ ਨਹੀਂ ਹੈਂ ॥੨॥

## ਤੂੰ ਦਾਨਾਂ ਤੂੰ ਬੀਨਾਂ; ਮੈ ਬੀਚਾਰੁ ਕਿਆ ਕਰੀ ॥

ਤੂੰ ਆਪ ਹੀ ਸਾਰਿਆਂ ਦੇ ਦਿਲਾਂ ਦੀ ਦਾਨਾਂ = ਜਾਨਣ ਵਾਲਾ ਗਿਆਤਾ ਹੈਂ ਅਤੇ ਤੂੰ ਆਪ ਹੀ ਸਭਨਾਂ ਦੇ ਗੁਪਤ, ਪ੍ਰਤੱਖ ਕੰਮਾਂ ਨੂੰ ਬੀਨਾਂ = ਦੇਖਣ ਵਾਲਾ ਦ੍ਰਿਸ਼ਟਾ ਰੂਪ ਹੈਂ, ਮੈਂ ਕਿਆ = ਕੀ ਬੀਚਾਰੁ = ਵੀਚਾਰ, ਨਿਰਣਾ ਕਰੀ = ਕਰ ਸਕਦਾ ਹਾਂ **ਵਾ:** ਮੈਂ ਬੀਚਾਰੁ = ਵਿਚਾਰਾ ਤੁਛ ਜੀਵ ਕੀ ਕਰ ਸਕਦਾ ਹਾਂ।

## ਨਾਮੇ ਚੇ ਸੁਆਮੀ; ਬਖਸੰਦ ਤੂੰ ਹਰੀ ॥੩॥੧॥੨॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਚੇ = ਦੇ ਸੁਆਮੀ = ਮਾਲਕ ! ਹੇ ਹਰੀ = ਪਰਮੇਸ਼ਰ ! ਇਕ ਤੂੰ ਹੀ ਬਖਸੰਦ = ਬਖ਼ਸ਼ਣ ਵਾਲਾ ਹੈਂ, **ਵਾ:** ਤੂੰ ਹੀ ਬਖਸੰਦ = ਬਖ਼ਸ਼ਿਸ਼ਾਂ ਕਰਨ ਵਾਲਾ ਹੈਂ **ਵਾ:** ਮੇਰੇ ਤਾਈਂ ਬਖ਼ਸ਼ਣਾ ਕਰ ॥੩॥੧॥੨॥

**ਉਥਾਨਕਾ :** ਭਗਤ ਨਾਮਦੇਵ ਜੀ ਬਿਰਧ ਅਵਸਥਾ ਵਿਚ ਕੁਝ ਸਮਾਂ ਦੁਆਰਕਾ ਵਿਚ ਜਾ ਕੇ ਰਹੇ, ਇਨ੍ਹਾਂ ਦੇ ਨਾਲ ਹੀ ਇਨ੍ਹਾਂ ਦੀ ਪਤਨੀ (ਲਾਡਲੀ ਰਾਜਾਬਾਈ) ਵੀ ਸੀ। ਉਥੇ ਆਪਣੇ ਕਿੱਤੇ ਅਨੁਸਾਰ ਕੱਪੜੇ ਧੋਇਆ ਕਰਦੇ ਹਨ, ਬਸਤ੍ਰਾਂ ਦੀਆਂ ਪੰਡਾਂ ਬੰਨ੍ਹ ਕੇ ਇਕ ਗੱਡੀ (ਰੇੜ੍ਹੀ) ਦੇ ਉਪਰ ਲੱਦ ਕੇ ਉਸਨੂੰ ਧੂਹ ਕੇ ਲਿਆਉਂਦੇ ਸਨ। ਇਸ ਪ੍ਰਕਾਰ ਇਕ ਦਿਨ ਭਗਤ ਜੀ ਦੇ ਮਨ ਵਿਚ ਸੰਕਲਪ ਹੋਇਆ ਕਿ ਜੇਕਰ ਪਰਮੇਸ਼ਰ ਕੋਈ, ਘੋੜੀ ਦੇ ਦੇਵੇ ਤਾਂ ਕੰਮ ਬਹੁਤ ਸੌਖਾ ਹੋ ਜਾਵੇਗਾ, ਨਾਲੇ ਤਾਂ ਬਸਤ੍ਰ ਲੱਦ ਲਿਆ ਕਰਾਂਗੇ ਤੇ ਨਾਲੇ ਆਪ ਅਸਵਾਰ ਹੋ ਕੇ ਚਲੇ ਜਾਇਆ ਕਰਾਂਗੇ। ਤਦੋਂ ਪਰਮੇਸ਼ਰ ਨੇ ਸੋਚਿਆ ਕਿ ਇਸ ਭਗਤ ਨਾਮਦੇਵ ਨੇ ਹੁਣ ਬਿਰਧ ਅਵਸਥਾ ਵਿਚ ਘੋੜੀ ਦਾ ਸੰਕਲਪ ਕੀਤਾ ਹੈ, ਕੱਲ੍ਹ ਨੂੰ ਹੋਰ ਵੀ ਸੰਕਲਪ ਕਰ ਸਕਦਾ ਹੈ, ਇਨ੍ਹਾਂ ਸੰਕਲਪਾਂ ਕਰਕੇ ਇਸਦੇ ਸਿਮਰਨ ਭਜਨ ਵਿਚ ਵਿਘਨ ਪੈ ਸਕਦਾ ਹੈ, ਇਸ ਲਈ ਇਸਦਾ ਸੰਕਲਪ ਹੁਣੇ ਮੇਟਣਾ ਚਾਹੀਦਾ ਹੈ। ਉਸ ਵੇਲੇ ਭਗਵਾਨ ਨੇ ਇਕ ਮੁਗ਼ਲ ਦਾ ਰੂਪ ਧਾਰ ਲਿਆ ਤੇ ਨਾਲ ਇਕ ਘੋੜੀ ਲੈ ਕੇ ਭਗਤ ਨਾਮਦੇਵ ਜੀ ਦੇ ਸਾਹਮਣੇ ਆ ਖੜ੍ਹੇ ਹੋਏ ਤੇ ਉਸੀ ਸਮੇਂ ਘੋੜੀ ਨੇ ਇਕ ਵਿਛੇਰਾ ਦੇ ਦਿੱਤਾ, ਤਦੋਂ ਮੁਗ਼ਲ ਰੂਪ ਵਿਚ ਭਗਵਾਨ ਨੇ ਭਗਤ ਨਾਮਦੇਵ ਜੀ ਨੂੰ ਅਵਾਜ਼ ਮਾਰੀ ਕਿ ਓ ਯਾਰਾ ! ਛੇਤੀ ਆ,

ਹੋਰ ਛੇਤੀ ਆ, ਉਸ ਭਾਵ ਵਿਚ ਪ੍ਰਸ਼ਨ ਉੱਤਰ ਕਰਦੇ ਹੋਏ ਜੋ ਮੁਗ਼ਲ ਪਠਾਣ ਦੇ ਰੂਪ ਵਿਚ ਭਗਵਾਨ ਨੇ ਭਗਤ ਨਾਮਦੇਵ ਜੀ ਨੂੰ ਕਿਹਾ, ਉਸ ਨੂੰ ਭਗਤ ਨਾਮਦੇਵ ਜੀ ਇਸ ਸ਼ਬਦ ਵਿਚ ਉਚਾਰਣ ਕਰਦੇ ਹਨ :

## ਹਲੇ ਯਾਰਾਂ ਹਲੇ ਯਾਰਾਂ; ਖੁਸਿਖਬਰੀ ॥

ਹਲੇ = ਹੇ ਯਾਰਾਂ = ਮਿੱਤ੍ਰਾ ! ਹਲੇ = ਹੇ ਯਾਰਾਂ = ਮਿੱਤ੍ਰਾ ! ਹੱਲ ਕੇ ਆ, ਛੇਤੀ ਆ ਤੇ ਮੇਰੀ ਘੋੜੀ ਦੇ ਵਛੇਰੇ ਨੂੰ ਚੁੱਕ। ਭਗਤ ਨਾਮਦੇਵ ਜੀ ਨੇ ਮਿੱਠੀ ਜਿਹੀ ਅਵਾਜ਼ ਸੁਣ ਕੇ ਭਗਵਾਨ ਨੂੰ ਪਛਾਣ ਲਿਆ ਕਿ ਭਗਵਾਨ ਜੀ ਹੀ ਮੇਰੀ ਪਰਖ ਕਰਨ ਲਈ ਮੁਗ਼ਲ ਰੂਪ ਵਿਚ ਆਏ ਹਨ, ਤਦੋਂ ਭਗਤ ਜੀ ਨੇ ਕਿਹਾ ਕਿ ਹੇ ਭਗਵਾਨ ਜੀ ! ਖੁਸਿਖਬਰੀ = ਖ਼ੁਸ਼ੀ ਵਾਲੀ ਖ਼ਬਰ ਹੈ ?

## ਬਲਿ ਬਲਿ ਜਾਂਉ; ਹਉ ਬਲਿ ਬਲਿ ਜਾਂਉ ॥

ਹੇ ਭਗਵਾਨ ! ਤੇਰੇ ਤਾਈਂ ਬਲਿ ਬਲਿ = ਬਲਿਹਾਰ-ਬਲਿਹਾਰ ਜਾਂਉ = ਜਾਂਦਾ ਹਾਂ, ਤਿੰਨਾਂ ਕਾਲਾਂ ਵਿਚ ਹੀ ਹਉ = ਮੈਂ ਮਨ, ਬਾਣੀ, ਸਰੀਰ ਕਰਕੇ ਸਦਾ ਤੇਰੇ ਤਾਈਂ ਬਲਿ ਬਲਿ = ਬਲਿਹਾਰ ਕੁਰਬਾਨ ਜਾਂਉ = ਜਾਂਦਾ ਹਾਂ।

## ਨੀਕੀ ਤੇਰੀ ਬਿਗਾਰੀ; ਆਲੇ ਤੇਰਾ ਨਾਉ ॥੧॥ਰਹਾਉ॥

('ਆਲੇ' ਦਾ ਉਚਾਰਣ ਥੋੜ੍ਹਾ ਕੱਸ ਕੇ ਹੈ)

ਤੇਰੀ ਇਹ ਬਿਗਾਰੀ = ਬਿਗਾਰ ਲਾਈ ਹੋਈ ਬੜੀ ਨੀਕੀ = ਚੰਗੀ ਹੈ, ਭਾਵ ਮੈਂ ਤਾਂ ਆਪ ਉਪਰ ਚੜ੍ਹਨ ਲਈ ਘੋੜੀ ਮੰਗੀ ਸੀ, ਪਰ ਤੂੰ ਤਾਂ ਮੈਨੂੰ ਹੀ ਉਪਰੋਂ ਚੁਕਾ ਦਿੱਤੀ ਹੈ ਫੇਰ ਤੁਹਾਡਾ ਨਾਮ ਕੀ ਹੈ ?

ਭਗਵਾਨ ਨੇ ਕਿਹਾ ਕਿ ਮੇਰਾ ਨਾਮ ਆਲੇ ਬੇਗ ਹੈ।

ਹਾਂ ਭਗਵਾਨ, ਤੇਰਾ ਇਹ ਆਲੇ ਬੇਗ ਨਾਉ = ਨਾਮ ਵੀ ਬੜਾ ਚੰਗਾ ਹੈ, ਭਾਵ ਤੂੰ ਸੰਸਾਰ ਰੂਪੀ ਆਲੇ = ਘਰ ਨੂੰ ਬੇਗ = ਚਲਾਉਣ ਵਾਲਾ ਹੈਂ **ਵਾ:** ਤੇਰਾ ਨਾਮ ਹੀ ਸਭ ਤੋਂ ਆਲੇ = ਵੱਡਾ, ਸ੍ਰੇਸ਼ਟ (ਉੱਤਮ) ਹੈ ॥੧॥ਰਹਾਉ॥

## ਕੁਜਾ ਆਮਦ, ਕੁਜਾ ਰਫਤੀ; ਕੁਜਾ ਮੇਰਵੀ ॥

('ਕੁਜਾ' ਪੋਲਾ ਤੇ 'ਮੇ-ਰਵੀ' ਡੈਸ਼ ਲਗਾ ਕੇ ਬੋਲੋ)

ਮੈਨੂੰ ਤੁਸੀਂ ਇਹ ਦੱਸੋ ਕਿ ਕੁਜਾ = ਕਿਥੋਂ ਆਮਦ = ਆਏ ਹੋ ? ਕੁਜਾ = ਕਿਥੇ ਤੁਸੀਂ ਰਫਤੀ = ਗਏ ਸੀ ਅਤੇ ਹੁਣ ਕੁਜਾ = ਕਿਥੇ ਮੇਰਵੀ = ਰਵਾਨਾ ਹੋਣ ਲੱਗੇ ਹੋ ?

## ਦ੍ਵਾਰਿਕਾ ਨਗਰੀ; ਰਾਸਿ ਬੁਗੋਈ ॥੧॥

ਇਹ ਦ੍ਵਾਰਿਕਾ = ਕ੍ਰਿਸ਼ਨ ਭਗਵਾਨ ਦੀ ਨਗਰੀ ਹੈ, ਇਥੇ ਰਾਸਿ = ਸੱਚ ਬੁਗੋਈ = ਬੋਲਣਾ ਕਰੀਂ ॥੧॥

## ਖੂਬੁ ਤੇਰੀ ਪਗਰੀ; ਮੀਠੇ ਤੇਰੇ ਬੋਲ ॥

ਹੇ ਭਗਵਾਨ ! ਤੇਰੀ ਪਗਰੀ = ਪੱਗ ਬਹੁਤ ਖੂਬੁ = ਸੁੰਦਰ ਹੈ ਤੇ ਤੇਰੇ ਬੋਲ = ਬਚਨ ਵੀ ਬਹੁਤ ਮੀਠੇ = ਮਿੱਠੇ, ਪਿਆਰੇ ਹਨ ਭਾਵ ਤੇਰੀ ਮੁਗ਼ਲ ਪਠਾਣਾਂ ਵਾਲੀ ਟੇਢੀ ਜਿਹੀ ਵਲਾਂ ਵਾਲੀ ਪੱਗ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਵਰਗੇ ਕੌੜੇ ਬਚਨ ਹਨ।

## ਦੂਾਰਿਕਾ ਨਗਰੀ; ਕਾਹੇ ਕੇ ਮਗੋਲ ॥੨॥

ਫੇਰ ਇਸ ਕ੍ਰਿਸ਼ਨ ਭਗਵਾਨ ਦੀ ਦੂਾਰਿਕਾ ਨਗਰੀ ਵਿਚ ਮਗੋਲ = ਮੁਗ਼ਲ ਕਾਹੇ = ਕਿਥੋਂ ਕੇ = ਦੇ ਆ ਗਏ ? ਭਾਵ ਇਥੇ ਚੰਦ੍ਰਕ ਮੁਨੀ ਨੇ ਤਪ ਕੀਤਾ ਸੀ ਤੇ ਸ਼ਰਾਪ ਦਿੱਤਾ ਸੀ ਕਿ ਇਥੋਂ ਕੋਈ ਮੁਗ਼ਲ ਨਾ ਆ ਸਕੇ ॥੨॥

ਹੇ ਨਾਮਦੇਵ ! ਕੀ ਤੂੰ ਮੈਨੂੰ ਸਿਆਣ ਲਿਆ ਹੈ ? ਤਦ ਭਗਤ ਜੀ ਨੇ ਕਿਹਾ ਕਿ ਹਾਂ, ਭਗਵਾਨ ਜੀ ! ਮੈਂ ਤੁਹਾਨੂੰ ਹਰ ਤਰ੍ਹਾਂ ਕਰਕੇ ਪਛਾਣ ਲਿਆ ਹੈ।

## ਚੰਦੀ ਹਜਾਰ ਆਲਮ; ਏਕ ਲਖਾਨਾਂ ॥

(ਦੂਸਰਾ ਪਾਠ ਏਕਲ ਖਾਨਾਂ)

ਮੈਂ ਤਾਂ ਚੰਦੀ = ਕਈ ਹਜ਼ਾਰ ਆਲਮ = ਸੰਸਾਰ ਵਿਚ, ਏਕ = ਇਕ ਤੈਨੂੰ ਲਖਾਨਾਂ = ਲਖਿਆ, ਭਾਵ ਜਾਣਿਆ ਹੈ **ਵਾ:** (ਏਕਲ ਖਾਨਾਂ) ਕਈ ਹਜ਼ਾਰ ਜੋ ਜਗਤ ਹੈ, ਇਹ ਏਕਲ = ਇਕ ਆਪ ਜੀ ਦਾ ਹੀ ਖਾਨਾਂ = ਘਰ ਹੈ।

## ਹਮ ਚਿਨੀ ਪਾਤਿਸਾਹ; ਸਾਂਵਲੇ ਬਰਨਾਂ ॥੩॥

ਹੇ ਪਾਤਿਸਾਹ = ਮਹਾਰਾਜ **ਵਾ:** ਸਰੂਪ ਰੂਪੀ (ਪਾਤਿ + ਸਾਹ) ਪਾਤਿ = ਤਖ਼ਤ ਦੇ ਸਾਹ = ਮਾਲਕ ਪਰਮੇਸ਼ਰ ! ਹਮ = ਅਸਾਂ ਨੇ ਤੈਨੂੰ ਇਹੋ ਜਿਹਾ ਚਿਨੀ = ਜਾਣਿਆ ਹੈ, ਕਿ ਤੁਸੀਂ ਹੀ ਸਾਂਵਲੇ = ਸਿਆਮ ਬਰਨਾਂ = ਰੰਗ ਵਾਲੇ ਵਿਸ਼ਨੂੰ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਧਾਰਨ ਕਰਦੇ ਹੋ **ਵਾ:** ਤੂੰ ਹੀ ਮਾਇਆ ਸਬਲ ਹੋ ਕੇ ਅਨੇਕਾਂ ਰੰਗਾਂ ਵਾਲਾ ਹੋ ਰਿਹਾ ਹੈਂ ॥੩॥

## ਅਸਪਤਿ ਗਜਪਤਿ; ਨਰਹ ਨਰਿੰਦ ॥

ਫੇਰ ਜੋ (ਅਸ+ਪਤਿ) ਅਸ = ਘੋੜਿਆਂ ਦਾ ਪਤਿ = ਪਤੀ ਭਾਵ ਸੂਰਜ (ਚੌਦਾਂ ਰਤਨਾਂ ਵਿਚ ਉੱਚ ਸ੍ਰਵਾ ਘੋੜਾ ਸੂਰਜ ਨੂੰ ਮਿਲਿਆ ਸੀ), (ਗਜ + ਪਤਿ) ਗਜ = ਹਾਥੀ ਦਾ ਪਤਿ = ਪਤੀ ਭਾਵ ਮਾਲਕ ਅਰਥਾਤ ਐਰਾਵਤ ਹਾਥੀ ਦਾ ਮਾਲਕ ਇੰਦ੍ਰ ਅਤੇ ਨਰਹ = ਨਰਾਂ ਦਾ ਨਰਿੰਦ = ਰਾਜਾ ਭਾਵ ਕੁਬੇਰ, ਭੰਡਾਰੀ, ਬ੍ਰਹਮਾ ਆਦਿਕ ਹਨ।

## ਨਾਮੇ ਕੇ ਸ੍ਵਾਮੀ; ਮੀਰ ਮੁਕੰਦ ॥੪॥੨॥੩॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਕੇ = ਦੇ ਸੁਆਮੀ = ਮਾਲਕ ਪ੍ਰਭੂ ! ਤੂੰ ਇਨ੍ਹਾਂ ਉਪਰੋਕਤ ਦੇਵਤਿਆਂ ਆਦਿ ਦਾ ਵੀ ਮੀਰ = ਪਾਤਸ਼ਾਹ ਹੈਂ ਅਤੇ ਮੁਕੰਦ = ਮੁਕਤੀ ਦਾ ਦਾਤਾ ਹੈਂ, ਭਾਵ ਜੋ ਪਾਤਸ਼ਾਹਾਂ ਦਾ ਭੀ ਪਾਤਸ਼ਾਹ ਹੈ, ਉਹ ਇਸ ਨਾਮਦੇਵ ਦਾ ਮਾਲਕ ਹੈ।

ਭਗਤ ਨਾਮਦੇਵ ਜੀ ਦੇ ਐਸੇ ਪਿਆਰੇ ਬਚਨ ਸੁਣ ਕੇ ਭਗਵਾਨ ਨੇ ਪ੍ਰਤੱਖ ਸਰਗੁਣ ਸਰੂਪ ਦੇ ਵਿਚ ਹੋ ਕੇ ਭਗਤ ਜੀ ਨੂੰ ਦਰਸ਼ਨ ਦਿੱਤੇ ਤੇ ਆਪਣੇ ਕੰਠ ਨਾਲ ਲਾ ਲਿਆ ॥੪॥੨॥੩॥

ਇਸੇ ਸ਼ਬਦ ਦਾ ਦੂਸਰਾ ਭਾਵ ਇਸ ਪ੍ਰਕਾਰ ਸਮਝਣਾ :

### ਦੂਸਰਾ ਅਰਥ

ਭਗਤ ਨਾਮਦੇਵ ਜੀ, ਜੀਵਾਂ ਤਾਈਂ ਕਾਲ ਭੱਖਣ (ਨਾਸ਼) ਕਰਦਾ ਹੋਇਆ ਵੇਖ ਕੇ ਕਾਲ ਨੂੰ ਮਖ਼ੌਲ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ :

**ਹਲੇ ਯਾਰਾਂ ਹਲੇ ਯਾਰਾਂ; ਖੁਸਿਖਬਰੀ ॥**

ਹਲੇ = ਹੇ ਕਾਲ ਰੂਪੀ ਯਾਰਾਂ = ਮਿੱਤ੍ਰਾਂ ! ਹਲੇ = ਹੇ ਕਾਲ ਰੂਪੀ ਯਾਰਾਂ = ਮਿੱਤ੍ਰਾ ! ਹੱਲ ਕੇ ਆ, ਹੱਲ ਕੇ ਆ। ਖੁਸਿਖਬਰੀ = ਸੁੱਖ ਸਾਂਦ ਹੈ ?

ਭਾਵ ਸਾਡੇ ਭਗਤ ਜਨਾਂ ਦੇ ਹਿਰਦੇ ਵਿਚ ਤੇਰਾ ਨਿਵਾਸ ਨਹੀਂ ਹੋ ਸਕਦਾ **ਵਾ:** ਸਾਨੂੰ ਤੁਰੀਆ ਪਦ ਦੀ ਪ੍ਰਾਪਤ ਰੂਪੀ ਖ਼ੁਸ਼ਖ਼ਬਰੀ ਪ੍ਰਾਪਤ ਹੋਈ ਹੈ।

**ਬਲਿ ਬਲਿ ਜਾਂਉ, ਹਉ ਬਲਿ ਬਲਿ ਜਾਂਉ ॥**

ਮੈਂ ਆਪਣੇ ਪ੍ਰਕਾਸ਼ ਸਰੂਪ ਪਰਮੇਸ਼ਰ ਤਾਈਂ ਬਲਿ ਬਲਿ = ਬਲਿਹਾਰ ਕੁਰਬਾਨ ਜਾਂਉ = ਜਾਂਦਾ ਹਾਂ। ਮੈਂ ਮਨ ਬਾਣੀ ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ।

**ਨੀਕੀ ਤੇਰੀ ਬਿਗਾਰੀ; ਆਲੇ ਤੇਰਾ ਨਾਉ ॥੧॥ਰਹਾਉ॥**

ਹੇ ਕਾਲ ! ਤੇਰੀ ਇਹ ਪਰਮੇਸ਼ਰ ਨੇ ਨੀਕੀ = ਚੰਗੀ ਬਿਗਾਰੀ = ਬਿਗਾਰ ਪਾਈ ਹੋਈ ਹੈ, ਭਾਵ ਇਕ ਪਾਸੇ ਜੀਵਾਂ ਨੂੰ ਪੈਦਾ ਕਰੀ ਜਾਂਦਾ ਹੈਂ ਤੇ ਦੂਜੇ ਪਾਸੇ ਸਾਰਿਆਂ ਨੂੰ ਲੈ ਕਰੀ ਜਾਂਦਾ ਹੈਂ, ਇਸ ਬਿਗਾਰ ਵਿਚ ਪਰਮੇਸ਼ਰ ਨੇ ਤੈਨੂੰ ਪਕੜਿਆ ਹੋਇਆ ਹੈ।

ਪਰਮੇਸ਼ਰ ਦੇ ਸਨਮੁਖ ਬਿਰਤੀ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਪਰਮੇਸ਼ਰ ! ਤੇਰਾ ਨਾਉ = ਨਾਮ ਬਹੁਤ ਆਲੇ = ਉੱਤਮ, ਸੁੰਦਰ ਹੈ **ਵਾ:** ਜੋ ਵੀ ਤੇਰਾ ਨਾਮ ਜਪਦੇ ਹਨ, ਉਹ (ਆ + ਲੇ) ਆ ਕਰਕੇ ਤੇਰੇ ਸਰੂਪ ਵਿਚ ਲੇ = ਲੈਅ ਭਾਵ ਅਭੇਦ ਹੋ ਜਾਂਦੇ ਹਨ ॥੧॥ਰਹਾਉ॥

**ਕੁਜਾ ਆਮਦ, ਕੁਜਾ ਰਫਤੀ; ਕੁਜਾ ਮੇਰਵੀ ॥ ਦੁਾਰਿਕਾ ਨਗਰੀ ਰਾਸਿ ਬੁਗੋਈ ॥੧॥**

ਹੇ ਕਾਲ ! ਤੂੰ ਕੁਜਾ = ਕਿਥੇ ਸਾਡੇ ਪਾਸ ਆਮਦ = ਆ ਸਕਦਾ ਹੈਂ, ਤੂੰ ਕੁਜਾ ਰਫਤੀ = ਗਿਆ ਵੀ ਕਿਥੇ ਸੀ ? ਤੇ ਤੂੰ ਸਾਥੋਂ ਭੱਜ ਕੇ ਕੁਜਾ = ਕਿਥੇ ਮੇਰਵੀ = ਜਾਵੇਂਗਾ ? ਭਾਵ ਸਾਡੇ ਸਰੂਪ ਵਿਚ ਤੇਰੀ ਪਹੁੰਚ ਨਹੀਂ ਹੈ। (ਦੁਾਰਿ + ਕਾ) ਅਸੀਂ ਇਸ ਦੁਾਰਿ = ਦੁਆਰਿਆਂ ਵਾਲੀ ਸਰੀਰ ਰੂਪੀ ਨਗਰੀ ਤੋਂ ਕਾ = ਕੁਨੈਤ ਕਰਕੇ ਸੁਤੰਤਰ ਹੋਏ ਹਾਂ ਭਾਵ ਨੌਂ ਗੋਲਕਾਂ ਦੇ ਦੁਆਰਿਆਂ ਦਾ ਦਮਨ ਕਰਕੇ ਦੇਹ ਅਭਿਮਾਨ ਵੱਲੋਂ ਸੁਤੰਤਰ ਹੋ ਕੇ ਤੁਰੀਆ ਪਦ ਵਿਚ ਪਹੁੰਚੇ ਹਾਂ। ਹੇ ਕਾਲ ਇਸ ਸਰੂਪ ਵਿਚ ਤੇਰੀ ਪਹੁੰਚ ਨਹੀਂ ਹੈ, ਅਸੀਂ ਇਹ ਰਾਸਿ = ਸੱਚ ਬੁਗੋਈ = ਕਥਨ ਕੀਤਾ ਹੈ ॥੧॥

**ਖੂਬੁ ਤੇਰੀ ਪਗਰੀ; ਮੀਠੇ ਤੇਰੇ ਬੋਲ ॥**

ਇਹ ਤੇਰੀ ਪਗਰੀ = ਚਾਲ ਪਕੜੀ ਹੋਈ ਵੀ ਬਹੁਤ ਖੂਬੁ = ਸੋਹਣੀ ਹੈ ਜੋ ਮਨਮੁੱਖਾਂ ਦੇ ਤਾਈਂ ਮਾਰਦਾ ਹੈਂ, ਪਰ ਭਗਤ ਜਨਾਂ ਦੇ ਨਾਲ ਤੇਰੇ ਮੀਠੇ = ਮਿੱਠੇ, ਪਿਆਰੇ ਬੋਲ = ਬਚਨ ਹਨ, ਭਾਵ ਭਗਤਾਂ ਨਾਲ ਪਿਆਰ ਵਿਚ ਬੋਲਦਾ ਹੈਂ।

**ਦੁਾਰਿਕਾ ਨਗਰੀ; ਕਾਹੇ ਕੇ ਮਗੋਲ ॥੨॥**

ਹੇ ਕਾਲ ਰੂਪੀ ਮਗੋਲ = ਮੁਗ਼ਲ ! ਅਸੀਂ (ਦੁਾਰਿ + ਕਾ) ਦੁਾਰਿ = ਦੁਆਰਿਆਂ ਵਾਲੀ ਇਸ ਦੇਹ ਰੂਪੀ ਨਗਰੀ ਕਾ = ਦਾ ਕੁਨੈਤ ਕੀਤਾ ਹੈ, ਭਾਵ ਇਸ ਇੰਦ੍ਰਿਆਂ ਦਾ ਦਮਨ ਕੀਤਾ ਹੈ **ਵਾ:** ਜੋ ਸਾਡੀ ਤੁਰੀਆ ਪਦ ਰੂਪੀ ਦੁਆਰਕਾ ਨਗਰੀ ਹੈ, ਉੱਥੇ ਤੂੰ ਕਿਸ ਤਰ੍ਹਾਂ ਪਹੁੰਚ ਸਕਦਾ ਹੈਂ, ਭਾਵ ਨਹੀਂ ਪਹੁੰਚ ਸਕਦਾ ॥੨॥

**ਚੰਦੀਂ ਹਜਾਰ ਆਲਮ; ਏਕਲ ਖਾਨਾਂ ॥**

ਜੋ ਚੰਦੀਂ = ਕਈ ਹਜ਼ਾਰ ਆਲਮ = ਸੰਸਾਰ ਹੈ, ਉਸ ਵਿਚ ਮੈਂ ਏਕ = ਇਕ ਬ੍ਰਹਮ ਨੂੰ ਹੀ ਲਖਾਨਾਂ = ਲਖਣਾ, ਜਾਨਣਾ ਕੀਤਾ ਹੈ।

**ਹਮ ਚਿਨੀ ਪਾਤਿਸਾਹ; ਸਾਂਵਲੇ ਬਰਨਾਂ ॥੩॥**

ਹੇ ਕਾਲ! ਜੋ ਹਮ = ਤਮਾਮ ਸ੍ਰਿਸ਼ਟੀ ਦਾ ਪਾਤਸ਼ਾਹ ਹੈ, ਉਸਨੇ ਆਪ ਹੀ ਤੈਨੂੰ ਸਾਂਵਲੇ = ਕਾਲੇ ਬਰਨਾਂ = ਰੰਗ ਵਾਲਾ ਭਾਵ ਤਮੋ ਗੁਣ ਦੇ ਸਹਿਤ ਸ੍ਰਿਸ਼ਟੀ ਦੀ ਪਰਲੋਂ ਕਰਨ ਵਾਲਾ ਬਣਾ ਦਿੱਤਾ ਹੈ, **ਵਾ:** ਅਸੀਂ ਇਹ ਜਾਣਦੇ ਹਾਂ ਕਿ ਉਸਦੇ ਸਰੂਪ ਵਿਚ ਸਾਂਵਲੇ = ਕਾਲੇ ਭਾਵ ਤਮੋ, ਰਜੋ, ਸਤੋ ਗੁਣ ਆਦਿ (ਬਰ + ਨਾਂ) ਬਰ = ਸ੍ਰੇਸ਼ਟ ਨਾਂ = ਨਹੀਂ ਹਨ ਅਰਥਾਤ ਉਹ ਇਨ੍ਹਾਂ ਗੁਣਾਂ ਤੋਂ ਅਤੀਤ ਸਰੂਪ ਹੈ ॥੩॥

**ਅਸਪਤਿ ਗਜਪਤਿ; ਨਰਹ ਨਰਿੰਦ ॥**

ਹੇ ਕਾਲ! ਤੂੰ ਅਸਪਤਿ = ਘੋੜਿਆਂ ਦੇ ਪਤੀ ਭਾਵ ਸੂਰਜ, ਗਜਪਤਿ = ਐਰਾਵਤ ਹਾਥੀ ਦਾ ਸੁਆਮੀ ਭਾਵ ਇੰਦ੍ਰ, ਨਰਹ = ਨਰਾਂ ਦੇ ਨਰਿੰਦ = ਰਾਜੇ ਭਾਵ ਕੁਬੇਰ ਭੰਡਾਰੀ, ਬ੍ਰਹਮਾ ਆਦਿ **ਵਾ:** ਨਰਹ = ਮਨੁੱਖ ਤੇ ਨਰਿੰਦ = ਰਾਜੇ, ਮਹਾਂਰਾਜੇ ਆਦਿ ਸਭ ਨੂੰ ਭੱਖਣ ਕਰ ਦਿੱਤਾ ਹੈ **ਵਾ:** ਕਰ ਰਿਹਾ ਹੈਂ।

**ਨਾਮੇ ਕੇ ਸੁਆਮੀ; ਮੀਰ ਮੁਕੰਦ ॥੪॥੨॥੩॥**

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਪਰ ਮੇਰੇ ਜਨ ਕੇ = ਦੇ ਸੁਆਮੀ = ਮਾਲਕ ਮੀਰ = ਪਾਤਸ਼ਾਹ ਨੇ ਮੈਨੂੰ ਮੁਕੰਦ = ਮੁਕਤ ਕਰ ਦਿੱਤਾ ਹੈ, ਇਸ ਕਰਕੇ ਤੂੰ ਸਾਨੂੰ ਪੋਹ ਨਹੀਂ ਸਕਦਾ ॥੪॥੨॥੩॥

[ਤਿਲੰਗ ਰਾਗੁ ਸਮਾਪਤੰ]

# ਰਾਗੁ ਸੂਹੀ

**ਰਾਗੁ ਸੂਹੀ :** ਭਾਈ ਕਾਨ੍ਹ ਸਿੰਘ ਨਾਭਾ ਜੀ ਦੇ *ਮਹਾਨ ਕੋਸ਼* ਅਨੁਸਾਰ ਸੂਹੀ ਇਕ ਰਾਗਣੀ ਹੈ, ਜਿਸਨੂੰ ਸੂਹਾ ਭੀ ਆਖਦੇ ਹਨ, ਇਹ ਕਾਫੀ ਠਾਟ ਦੀ ਸਾੜਵ ਰਾਗਣੀ ਹੈ, ਇਸ ਵਿਚ ਧੈਵਤ ਵਰਜਿਤ ਹੈ, ਸੂਹੀ ਨੂੰ ਗਾਂਧਾਰ ਅਤੇ ਨਿਸ਼ਾਦ ਕੋਮਲ, ਬਾਕੀ ਸ਼ੁੱਧ ਸੁਰ ਹਨ, ਵਾਦੀ ਮੱਧਮ ਅਤੇ ਸੜਜ ਸੰਵਾਦੀ ਹੈ, ਇਸਦੇ ਗਾਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ।

ਆਰੋਹੀ — ਸ ਰ ਗ ਮ, ਪ ਨ ਧ ਨ ਸੰ
ਅਵਰੋਹੀ — ਸੰ ਨੁ ਧ ਪ, ਮ ਗ, ਰੇ ਗ ਰੇ ਸਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗਣੀ ਦਾ ਪੰਦ੍ਰਵਾਂ ਅਸਥਾਨ ਹੈ।
ਰਾਗਮਾਲਾ ਵਿਚ ਮੇਘ ਰਾਗੁ ਦੀ ਇਸਤ੍ਰੀ ਦੱਸੀ ਹੈ, ਜੈਸਾ ਕਿ :

**ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਚਉ ਚੀਨੀ ॥੧॥**

ਕਈ ਸੰਗੀਤਕਾਰਾਂ ਨੇ ਇਸਦੇ ਆਰੋਹੀ, ਅਵਰੋਹੀ, ਵਾਦੀ ਸੰਵਾਦੀ ਤੇ ਮੁੱਖ ਅੰਗ ਇਹ ਦਰਸਾਏ ਹਨ :

ਆਰੋਹੀ — ਸ ਰ ਗ ਮ, ਪ ਨੀ ਧ ਨੀ ਸੰ
ਅਵਰੋਹੀ — ਸੰ ਨ਼ੀ ਧ ਪ, ਮ ਗ, ਰ ਗ ਰ ਸ।
ਵਾਦੀ — ਪ
ਸੰਵਾਦੀ — ਸ
ਮੁੱਖ ਅੰਗ — ਸੰ, ਨੁ ਪ, ਮ ਗ ਰ ਗ, ਮ ਗ ਰੇ ਸਾ।

ਭਾਈ ਵੀਰ ਸਿੰਘ ਜੀ ਅਨੁਸਾਰ ਵੀ ਇਹ ਇਕ ਰਾਗਣੀ ਹੈ, ਜੋ ਗੁਰੂ-ਘਰ ਦੇ ਗੁਰਮਤਿ ਸੰਗੀਤ ਵਿਚ ਭੈਰਵ, ਸਿਰੀਰਾਗ, ਸਾਰੰਗ, ਕਾਨੜਾ ਦੇ ਮੇਲ ਤੋਂ ਬਣੀ ਹੈ ਤੇ ਮੇਘ ਦੀ ਛਾਯਾ ਸਮੇਤ ਹੈ। ਹੋਰਨਾਂ ਮੱਤਾਂ ਵਿਚ ਭੈਰਵ ਦੀ ਨੂੰਹ ਹੈ ਤੇ ਦਿਨ ਦੇ ਤੀਜੇ ਪਹਿਰੇ ਗਾਈ ਜਾਂਦੀ ਹੈ। ਇਸ ਰਾਗ ਵਿਚ ਮਹੱਲਾ ੧, ੨, ੩, ੪, ੫ ਅਤੇ ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸ਼ੇਖ਼ ਫ਼ਰੀਦ ਜੀ ਦੀ ਬਾਣੀ ਅੰਕਿਤ ਹੈ।

ਪੋਠੋਹਾਰ ਵਿਚ ਇਸ ਪ੍ਰਕਾਰ ਬੋਲਦੇ ਹਨ ਜੈਸਾ ਕਿ—ਸੂਹੀ ਕਰਾਈ ਕੇ ਦਿੱਤਾ ਨੇ ? ਭਾਵ ਨੂੰਹ ਨੂੰ ਪਹਿਲੀ ਵਾਰ ਮੱਥਾ ਟਿਕਾਈ ਕੀ ਦਿੱਤਾ ਹੈ। ਜਾਪਦਾ ਹੈ ਕਿ ਸੂੰਹ ਕਰਨੀ—ਵਾਕਫ਼ੀ ਕਰਨੀ, ਕਿਸੇ ਨਾਲ ਪਹਿਲੀ ਵਾਰ ਮੁਲਾਕਾਤ ਹੋਣੀ ਜਾਂ ਕਿਸੇ ਔਰਤ ਦਾ ਆਪਣੇ ਘਰ ਦੇ ਕਿਸੇ ਬਜ਼ੁਰਗ ਅੱਗੇ ਮੱਥਾ ਟੇਕਣ ਦੇ ਕਰਮ ਨੂੰ ਪੋਠੋਹਾਰੀ ਬੋਲੀ ਵਿਚ ਸੂਹੀ (ਸੁਹੀਆ) ਕਹਿੰਦੇ ਹਨ।

[ਅੰਗ ੭੨੮]

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮ = ਪ੍ਰਸਿੱਧ, ਕਰਤਾ = ਸਭ ਸ੍ਰਿਸ਼ਟੀ ਦਾ ਰਚੈਤਾ, ਪੁਰਖੁ = ਸਭ ਥਾਈਂ ਪਰੀਪੂਰਨ, ਨਿਰਭਉ = ਭੈ ਰਹਿਤ, ਨਿਰਵੈਰੁ = ਵੈਰ

ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਹਸਤੀ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੱਖਣ ਦੇਸ ਵਿਚ ਗਏ ਸਨ, ਉਥੇ ਸਿੱਧਾਂ ਦੇ ਇਕ ਪੀਰ ਨਾਮੇ ਤੀਰਥ ਉਪਰ ਸਿੱਧਾਂ ਨੇ ਗੁਰੂ ਸਾਹਿਬ ਜੀ ਨਾਲ ਚਰਚਾ ਕਰਦਿਆਂ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਅਸੀਂ ਹਠ ਯੋਗ ਕਰਦੇ ਹਾਰ ਗਏ ਹਾਂ (ਤੁਸੀਂ ਕਿਰਪਾ ਕਰਕੇ ਜੀਵਨ ਦੀ ਸਫਲਤਾ ਦਾ ਉਪਦੇਸ਼ ਬਖ਼ਸ਼ੋ! ਤਦ ਸਤਿਗੁਰਾਂ ਨੇ ਦੁੱਧ ਰਿੜਕਣ ਦੇ ਰੂਪਕ ਅਲੰਕਾਰ ਦੁਆਰਾ ਇਹ ਸ਼ਬਦ ਉਚਾਰਨ ਕੀਤਾ।[1]

## ਭਾਂਡਾ ਧੋਇ ਬੈਸਿ ਧੂਪੁ ਦੇਵਹੁ; ਤਉ ਦੂਧੈ ਕਉ ਜਾਵਹੁ ॥

ਹੇ ਭਾਈ! ਜਿਵੇਂ ਪਹਿਲਾਂ ਮਾਈਆਂ ਭਾਂਡਿਆਂ ਨੂੰ ਚੰਗੀ ਤਰ੍ਹਾਂ ਪਾਣੀ ਨਾਲ ਧੋ ਕੇ ਉਸਨੂੰ ਖ਼ੁਸ਼ਬੂਦਾਰ ਧੂਪ ਵੀ ਧੁਖਾਉਂਦੀਆਂ ਹਨ ਕਿ ਬਰਤਨ ਵਿਚ ਬਦਬੂ ਜਾਂ ਖਟਿਆਈ ਆਦਿ ਨਾ ਰਹਿ ਜਾਵੇ ਤੇ ਘਿਉ ਵਿਚ ਸੁਗੰਧੀ ਆਵੇ, ਤਦੋਂ ਫੇਰ ਦੁੱਧ ਲੈਣ ਲਈ ਜਾਂਦੀਆਂ ਹਨ। ਏਸੇ ਪ੍ਰਕਾਰ ਪਹਿਲਾਂ ਆਪਣਾ ਅੰਤਹਕਰਨ ਰੂਪੀ ਭਾਂਡਾ = ਬਰਤਨ ਨਿਸ਼ਕਾਮ ਕਰਮਾਂ ਰੂਪੀ ਜਲ ਨਾਲ ਧੋਇ = ਧੋਣਾ ਕਰੋ, ਬੈਸਿ = ਬੈਠ ਭਾਵ ਚਿੱਤ ਨੂੰ ਰੋਕਣ, ਇੰਦ੍ਰੀਆਂ ਨੂੰ ਵੱਸ ਕਰਨ ਰੂਪ ਧੂਪ ਦੇਵਹੁ = ਦੇਣਾ ਕਰੋ **ਵਾ:** ਮੰਦ ਵਾਸ਼ਨਾਵਾਂ ਦਾ ਬੈਠ ਭਾਵ ਦੱਬ ਜਾਣਾ ਤੇ ਸ਼ੁੱਭ ਵਾਸ਼ਨਾਵਾਂ ਦਾ ਇਸਥਿਤ ਹੋ ਜਾਣ ਰੂਪ ਧੂਪ ਦੇਣਾ ਕਰੋ, ਤਉ = ਤਦੋਂ ਫੇਰ ਸਾਰੇ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ, ਜੋ ਸ਼ਕਤੀ ਬਿਰਤੀ ਕਰਕੇ ਕਥਨ ਨਹੀਂ ਕੀਤਾ ਜਾਂਦਾ, ਉਸ ਗੁਰੂ ਉਪਦੇਸ਼ ਰੂਪੀ ਦੂਧੈ = ਦੁੱਧ ਕਉ = ਨੂੰ ਲੈਣ ਲਈ ਜਾਵਹੁ = ਜਾਣਾ ਕਰੋ।

## ਦੂਧੁ ਕਰਮ, ਫੁਨਿ ਸੁਰਤਿ ਸਮਾਇਣੁ; ਹੋਇ ਨਿਰਾਸ ਜਮਾਵਹੁ ॥੧॥

ਗੁਰ ਉਪਦੇਸ਼ ਰੂਪੀ ਦੁੱਧ ਨੂੰ ਨਿੱਤ ਦੇ ਸ੍ਰੇਸ਼ਟ ਕਰਮ **ਵਾ:** ਗੁਰ ਉਪਦੇਸ਼ ਨੂੰ ਕਮਾਉਣ ਰੂਪ ਦੁੱਧ ਕਾੜ੍ਹਨਾ ਕਰੋ **ਵਾ:** ਕਾਮ, ਕ੍ਰੋਧ ਆਦਿ ਦੀਆਂ ਲੱਕੜਾਂ ਸਾੜ ਕੇ ਗੁਰ ਸੇਵਾ ਰੂਪੀ ਤਪ ਦੀ ਅਗਨੀ ਨਾਲ ਗੁਰ ਉਪਦੇਸ਼ ਰੂਪੀ ਦੁੱਧ ਕਾੜ੍ਹਨਾ ਕਰੋ, ਫੁਨਿ = ਫੇਰ ਸੁਰਤਿ = ਸ੍ਰੇਸ਼ਟ ਪ੍ਰੀਤੀ **ਵਾ:** ਸੁਰਤਿ = ਚਿੱਤ ਨੂੰ ਇਕਾਗਰ ਕਰਨ ਰੂਪ ਸਮਾਇਣੁ = ਜਾਗ ਲਾਉਣਾ ਕਰੋ ਅਤੇ ਸੰਸਾਰ ਵੱਲੋਂ ਨਿਰਾਸ = ਉਦਾਸ, ਉਪਰਾਮ ਹੋਇ = ਹੋਣ ਰੂਪ ਦਹੀਂ ਜਮਾਵਹੁ = ਜਮਾਉਣਾ ਕਰੋ ॥੧॥

ਫੇਰ ਜਿਵੇਂ ਪ੍ਰਤੱਖ ਦੁੱਧ ਦੀ ਕੁੱਤਿਆਂ ਬਿੱਲੀਆਂ ਤੋਂ ਰਾਖੀ ਕਰਨੀ ਪੈਂਦੀ ਹੈ, ਏਸੇ ਪ੍ਰਕਾਰ ਲੋਭ ਰੂਪੀ ਕੁੱਤਿਆਂ ਤੇ ਪ੍ਰਮਾਨ, ਵਿਪਰਜੈ ਆਦਿਕ ਬਿਰਤੀਆਂ ਰੂਪੀ ਬਿੱਲੀਆਂ ਤੋਂ ਰਾਖੀ ਕਰਨ ਲਈ ਸਤਿਗੁਰੂ ਜੀ ਫ਼ੁਰਮਾਉਂਦੇ ਹਨ।

## ਜਪਹੁ ਤ; ਏਕੋ ਨਾਮਾ ॥ ਅਵਰਿ; ਨਿਰਾਫਲ ਕਾਮਾ ॥੧॥ਰਹਾਉ॥

ਜੇ ਇਸ ਦੁੱਧ ਦੀ ਰਾਖੀ ਚਾਹੁੰਦੇ ਹੋ ਤ = ਤਦ ਫੇਰ ਏਕੋ = ਇਕ ਪਰਮੇਸ਼ਰ ਦੇ ਨਾਮਾ = ਨਾਮ ਨੂੰ ਹੀ

---

੧. ਜਿਸ ਸਮੇਂ ਸਤਿਗੁਰੂ ਜੀ ਆਤਮਕ ਮੰਡਲ ਕਰਮ ਖੰਡ ਦੇ ਵਾਸੀ ਭਗਤ ਪ੍ਰਹਿਲਾਦ ਕੋਲ ਗਏ ਸਨ, ਤਾਂ ਪ੍ਰਹਿਲਾਦ ਜੀ ਨੇ ਵੀ ਐਸਾ ਹੀ ਸਵਾਲ ਪੁੱਛਿਆ ਸੀ, ਤਾਂ ਉਥੇ ਵੀ ਸਤਿਗੁਰਾਂ ਨੇ ਏਸੇ ਸ਼ਬਦ ਦੀ ਵਿਆਖਿਆ ਦੁਆਰਾ ਉਪਦੇਸ਼ ਦਿੱਤਾ ਸੀ, ਜਿਸਦੇ ਪ੍ਰਸੰਗ ਸ੍ਰੀ ਨਾਨਕ ਪ੍ਰਕਾਸ਼ ਪੂਰਬਾਰਧ ਦੇ ੬੬ਵੇਂ ਅਧਿਆਇ ਵਿਚ ਆਉਂਦਾ ਹੈ।

ਜਪਹੁ = ਜਪਣਾ ਕਰੋ, ਇਸ ਅੰਤ੍ਰੀਵੀ ਦੁੱਧ ਦੀ ਰਾਖੀ ਲਈ ਨਾਮ ਤੋਂ ਬਿਨਾਂ ਅਵਰਿ = ਹੋਰ ਸਭ ਕਾਮਾ = ਕੰਮ ਨਿਰਾਫਲ = ਨਿਸਫਲ ਹੀ ਹਨ ॥੧॥ਰਹਾਉ॥

## ਇਹੁ ਮਨੁ ਈਟੀ, ਹਾਥਿ ਕਰਹੁ ਫੁਨਿ; ਨੇਤ੍ਰਉ ਨੀਦ ਨ ਆਵੈ ॥

ਫੁਨਿ = ਪੁਨਾ ਨਿਸਚੇ ਰੂਪੀ ਚਾਟੀ ਦੇ ਵਿਚ ਬਿਬੇਕ ਰੂਪੀ ਮਧਾਣੀ ਪਾ ਕੇ ਇਸ ਮਨ ਦੇ ਸੰਕਲਪ ਵਿਕਲਪ ਰੂਪੀ ਈਟੀ[1] = ਗੁੱਲੀਆਂ ਨੂੰ ਸਮ ਦਮ ਸਾਧਨਾਂ ਰੂਪੀ ਹਾਥਿ = ਹੱਥਾਂ ਵਿਚ ਫੜਨਾ ਕਰਹੁ = ਕਰੋ ਭਾਵ ਆਪਣੇ ਮਨ ਨੂੰ ਅਧੀਨ ਕਰਨ ਰੂਪ ਹੀ ਹੱਥਾਂ ਵਿਚ ਗੁੱਲੀਆਂ ਫੜਨਾ ਕਰੋ। ਜੋ ਆਪਣੇ ਮਨ, ਬੁੱਧ ਰੂਪੀ ਨੇਤ੍ਰਾਂ ਵਿਚ ਅਵਿੱਦਿਆ ਰੂਪੀ ਨੀਂਦ ਨਹੀਂ ਆਵੈ = ਆਉਣ ਦੇਣੀ, ਇਹੋ ਹੀ ਨੇਤ੍ਰਉ = ਨੇਤ੍ਰਾ[2] ਪਾਉਣਾ ਕਰੋ।

## ਰਸਨਾ ਨਾਮੁ ਜਪਹੁ ਤਬ ਮਥੀਐ; ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥

ਫੇਰ ਜਦੋਂ ਰਸਨਾ = ਜੀਭਾ ਦੁਆਰਾ ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰੋਗੇ ਤਬ = ਤਦੋਂ ਹੀ ਇਹ ਗੁਰ ਉਪਦੇਸ਼ ਰੂਪੀ ਦੁੱਧ ਮਥੀਐ = ਰਿੜਕਿਆ ਜਾਵੇਗਾ, ਇਨ = ਇਸ ਬਿਧਿ = ਤਰੀਕੇ ਨਾਲ ਗਿਆਨ, ਬ੍ਰਹਮਾਨੰਦ ਰੂਪੀ ਅੰਮ੍ਰਿਤ = ਮੱਖਣ ਪਾਵਹੁ = ਪ੍ਰਾਪਤ ਕਰ ਲਵੋਗੇ ॥੨॥

***ਪ੍ਰਸ਼ਨ :*** *ਹੇ ਮਹਾਰਾਜ ! ਮੱਖਣ ਕੱਢ ਕੇ ਫੇਰ ਠਾਕੁਰਾਂ ਵਾਸਤੇ ਨਈ ਬੇਦ (ਭੋਜਨ) ਬਣਾ ਕੇ ਭੋਗ ਲਵਾਈਦਾ ਹੈ ਤੇ ਪੂਜਾ ਕਰੀਦੀ ਹੈ, ਏਧਰ ਇਹੋ ਜਿਹੀ ਬਿਧੀ ਕੀ ਹੈ ?*

***ਉੱਤਰ :*** ਤਦ ਪੂਜਾ ਦਾ ਪ੍ਰਕਾਰ ਦੱਸਦੇ ਹੋਏ ਇਕ ਵਿਚ ਅਨੇਕ ਭਾਵਨਾ ਕਰਦੇ ਹੋਏ ਮਨ ਨੂੰ ਸੰਪਟ ਕਥਨ ਕਰਕੇ ਫ਼ੁਰਮਾਉਂਦੇ ਹਨ :

## ਮਨੁ ਸੰਪਟੁ, ਜਿਤੁ ਸਤ ਸਰਿ ਨਾਵਣੁ; ਭਾਵਨ ਪਾਤੀ ਤ੍ਰਿਪਤਿ ਕਰੇ ॥

ਹੇ ਭਾਈ ! ਜਿਵੇਂ ਪੰਡਿਤ ਲੋਕ ਠਾਕੁਰਾਂ ਨੂੰ ਇਕ ਡੱਬੇ ਵਿਚ ਬੰਦ ਕਰ ਕੇ ਰੱਖਦੇ ਹਨ, ਏਧਰ ਮਨ ਨੂੰ ਹੀ ਪਰਮੇਸ਼ਰ ਦੇ ਵੱਸਣ ਦਾ ਸੰਪਟੁ = ਡੱਬਾ ਬਣਾਉਣਾ ਕਰੇ, ਜਿਤੁ = ਜਿਸਦਾ ਸਤਿਸੰਗਤ ਰੂਪੀ ਸਰਿ = ਸਰੋਵਰ ਵਿਚ ਸ੍ਰਵਣ ਮੰਨਣ, ਨਿਧਿਆਸਣ ਰੂਪ ਨਾਵਣੁ = ਇਸ਼ਨਾਨ ਕਰੇ, ਫੇਰ ਭਾਵਨ = ਭਾਵਨਾ (ਸ਼ਰਧਾ) ਰੂਪੀ ਤੁਲਸੀ ਦੇ ਪਾਤੀ = ਪੱਤੇ ਚੜ੍ਹਾ ਕੇ **ਵਾ:** ਪਾਤੀ = ਪੱਤਲਾਂ ਵਿਚ ਭੋਜਨ ਪਾ ਕੇ ਮਾਲਕ ਪਰਮਾਤਮਾ ਨੂੰ ਤ੍ਰਿਪਤਿ = ਪ੍ਰਸੰਨ ਕਰੇ।

## ਪੂਜਾ ਪ੍ਰਾਣ ਸੇਵਕੁ ਜੇ ਸੇਵੇ; ਇਨ੍ ਬਿਧਿ ਸਾਹਿਬੁ ਰਵਤੁ ਰਹੈ ॥੩॥

('ਰਵਤ' ਪੋਲਾ ਬੋਲੋ)

ਜੇ = ਜੋ ਪ੍ਰਾਣ = ਪ੍ਰਾਣਾਂ ਪ੍ਰਯੰਤ ਸੇਵਕੁ = ਦਾਸ ਹੋ ਕਰਕੇ ਸੇਵੇ = ਸੇਵਾ, ਟਹਿਲ ਕਰਨੀ ਹੈ, ਇਹੋ ਹੀ ਪੂਜਾ ਕਰੇ **ਵਾ:** ਜੋ ਪ੍ਰਾਣ ਅਰਪਨੇ ਭਾਵ ਸੇਵਕ ਹੋ ਕੇ ਸੁਆਸ ਸੁਆਸ ਸਿਮਰਨ ਭਜਨ ਕਰਨਾ ਹੈ, ਇਹੋ ਹੀ ਪਰਮੇਸ਼ਰ ਨੂੰ ਖ਼ੁਸ਼ ਕਰਨ ਲਈ ਪੂਜਾ ਕਰੇ, ਇਨ੍ = ਇਸ ਬਿਧਿ = ਤਰੀਕੇ ਨਾਲ ਸਾਹਿਬੁ = ਮਾਲਕ ਪਰਮੇਸ਼ਰ ਦੇ ਜਸ ਨੂੰ ਸਦਾ ਰਵਤੁ = ਉਚਾਰਦਾ ਰਹੇ **ਵਾ:** ਇਸ ਤਰੀਕੇ ਨਾਲ ਹੀ ਪਰਮੇਸ਼ਰ ਵਿਚ ਰਵਤੁ = ਸਮਾਏ ਅਭੇਦ ਹੋਏ ਰਹੈ = ਰਹੀਦਾ ਹੈ ॥੩॥

---

੧. **ਈਟੀ** : ਗੁੱਲੀਆਂ, ਜਿਸ ਨਾਲ ਨੇਤ੍ਰਾ ਫੜ ਕੇ ਮਧਾਣੀ ਰਿੜਕਦੇ ਹਨ, ਭਾਵ ਲੱਕੜ ਦੀਆਂ ਗੁੱਲੀਆਂ ਜਿਹੀਆਂ ਹੁੰਦੀਆਂ ਹਨ, ਜੋ ਚਾਰ-ਪੰਜ ਇੰਚ ਲੰਬੀਆਂ ਅਤੇ ਵਿਚਾਲੇ ਤੋਂ ਡੇਢ ਕੁ ਇੰਚ ਮੋਟੀਆਂ ਹੁੰਦੀਆਂ ਹਨ, ਜੋ ਮਧਾਣੀ ਵਾਲੀ ਰੱਸੀ ਦੇ ਦੋਨਾਂ ਸਿਰਿਆਂ ਨੂੰ ਬੰਨ੍ਹੀਆਂ ਹੁੰਦੀਆਂ ਹਨ।

੨. **ਨੇਤ੍ਰਾ** : ਦਹੀਂ ਰਿੜਕਣ ਵਾਲੀ ਰੱਸੀ ਨੂੰ ਨੇਤ੍ਰਾ ਕਹਿੰਦੇ ਹਨ।

## ਕਹਦੇ ਕਹਹਿ ਕਹੇ ਕਹਿ ਜਾਵਹਿ; ਤੁਮ ਸਰਿ ਅਵਰੁ ਨ ਕੋਈ ॥

ਪਰਮੇਸ਼ਰ ਦੇ ਸਿਮਰਨ ਰੂਪੀ ਪੂਜਾ ਤੋਂ ਬਗ਼ੈਰ, ਹੋਰ ਅਨਾਤਮ ਪੂਜਾ ਬਾਰੇ ਕਹਦੇ = ਕਹਿਣ ਵਾਲੇ, ਕਹਹਿ = ਆਖਦੇ ਹੋਏ, ਕਹੇ ਕਹਿ = ਆਖ-ਆਖ ਕੇ **ਵਾ:** ਵੇਦਾਂ ਸ਼ਾਸਤ੍ਰਾਂ ਦੀਆਂ ਕਹੀਆਂ ਹੋਈਆਂ ਕਥਾਵਾਂ ਨੂੰ ਆਖ ਆਖ ਕੇ ਪਰਲੋਕ ਨੂੰ ਚਲੇ ਜਾਵਹਿ = ਜਾ ਰਹੇ ਹਨ, ਪਰ ਹੇ ਪਰਮੇਸ਼ਰ ! ਤੁਮ = ਤੁਹਾਡੇ ਸਰਿ = ਸਦਰਸ਼ ਸੰਸਾਰ ਵਿਚ ਅਵਰੁ = ਹੋਰ ਕੋਈ ਵੀ ਨਹੀਂ ਹੈ।

## ਭਗਤਿ ਹੀਣੁ ਨਾਨਕੁ ਜਨੁ ਜੰਪੈ; ਹਉ ਸਾਲਾਹੀ ਸਚਾ ਸੋਈ ॥੪॥੧॥

ਸਤਿਗੁਰੂ ਸਾਹਿਬ ਜੀ ਜਨੁ = ਦਾਸਾ ਭਾਵ ਧਾਰਨ ਕਰਕੇ ਜੰਪੈ = ਉਚਾਰਣ ਕਰਦੇ ਹਨ ਕਿ ਦੁਨੀਆਂ ਦੀ ਦ੍ਰਿਸ਼ਟੀ ਵਿਚ ਭਾਵੇਂ ਅਸੀਂ ਟੱਲ ਨਾ ਖੜਕਾਉਣ, ਧੂਪ ਨਾ ਧੁਖਾਉਣ ਤੇ ਦੀਵੇ ਆਦਿ ਨਾ ਜਗਾਉਣ ਕਰਕੇ ਭਗਤਿ = ਭਗਤੀ ਤੋਂ ਹੀਣੁ = ਹੀਣੇ ਹਾਂ, ਪਰ ਹਉ = ਅਸੀਂ ਤਾਂ ਸੋਈ = ਉਸ ਸਚਾ = ਸਤਯ ਸਰੂਪ ਪਰਮੇਸ਼ਰ ਨੂੰ ਸਾਲਾਹੀ = ਸਲਾਹੁੰਦੇ ਹਾਂ ॥੪॥੧॥

## ਸੂਹੀ ਮਹਲਾ ੧ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥

ਜਦੋਂ ਸਿੱਧਾਂ ਦੇ ਪ੍ਰਥਾਏ ਸਤਿਗੁਰਾਂ ਨੇ ਇਹ ਉਪਰੋਕਤ ਸ਼ਬਦ ਉਚਾਰਨ ਕੀਤਾ ਤਾਂ ਸੁਣ ਕੇ ਸਿੱਧਾਂ ਨੇ ਸਤਿਗੁਰਾਂ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ ਕਿ ਮਹਾਰਾਜ ਇਹ ਮਨ ਕਿਵੇਂ ਟਿਕਦਾ ਹੈ ? ਤਦ ਸੁਣ ਕੇ ਸਤਿਗੁਰੂ ਜੀ ਸੂਹੀ ਰਾਗ ਅੰਦਰ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਸਿੱਧਾਂ ਦੇ ਪ੍ਰਥਾਏ ਦੂਸਰੇ ਘਰੁ = ਸੁਰਤਾਲ ਅੰਦਰ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

(**ਨੋਟ :** ਰਹਾਉ ਵਾਲੀ ਤੁਕ ਦਾ ਪਹਿਲਾਂ ਅਰਥ ਕਰਨਾ।)

**ਐਸਾ ਗਿਆਨੁ ਜਪਹੁ; ਮਨ ਮੇਰੇ ॥ ਹੋਵਹੁ ਚਾਕਰ; ਸਾਚੇ ਕੇਰੇ ॥੧॥ਰਹਾਉ॥**

ਹੇ ਮੇਰੇ ਮਨਾਂ ! ਐਸਾ = ਅਜਿਹਾ ਗਿਆਨ ਸਮਝ ਕੇ ਪਰਮੇਸ਼ਰ ਨੂੰ ਜਪਹੁ = ਜਪਣਾ ਕਰ ਅਤੇ ਸਾਚੇ = ਸੱਚੇ ਪਰਮੇਸ਼ਰ ਕੇਰੇ = ਦੇ ਚਾਕਰ = ਦਾਸ ਹੋਵਹੁ = ਹੋਣਾ ਕਰ ॥੧॥ਰਹਾਉ॥

## ਅੰਤਰਿ ਵਸੈ; ਨ ਬਾਹਰਿ ਜਾਇ ॥
## ਅੰਮ੍ਰਿਤੁ ਛੋਡਿ; ਕਾਹੇ ਬਿਖੁ ਖਾਇ ॥੧॥

ਫੇਰ ਉਹ ਪਰਮੇਸ਼ਰ ਤੇਰੇ ਅੰਤਰਿ = ਅੰਦਰ ਹੀ ਵਸੈ = ਵੱਸ ਰਿਹਾ ਹੈ, ਉਸ ਨੂੰ ਖੋਜਣ ਲਈ ਬਾਹਰ ਜੰਗਲਾਂ, ਉਜਾੜਾਂ, ਸੰਕਲਪਾਂ, ਵਿਕਲਪਾਂ ਵਿਚ ਨਾ ਜਾਇ = ਜਾਣਾ ਕਰ, ਭਾਵ ਅੰਤਰਮੁਖ ਬਿਰਤੀ ਕਰਕੇ ਨਾਮ ਵਿਚ ਜੁੜੇ ਰਹਿਣਾ ਕਰ **ਅਥਵਾ** ਜਦੋਂ ਅੰਤਰਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੱਸ ਜਾਂਦਾ ਹੈ, ਤਦੋਂ ਇਹ ਮਨ ਬਾਹਰ ਜਾਣ ਜੋਗਾ ਨਹੀਂ ਰਹਿੰਦਾ, ਭਾਵ ਜਿਵੇਂ ਪਿੰਗਲਾ ਆਦਮੀ ਪੈਰਾਂ ਨਾਲ ਤੁਰ ਨਹੀਂ ਸਕਦਾ, ਇਉਂ ਸ਼ੁੱਧ ਮਨ ਆਪਣੇ ਸੰਕਲਪ, ਵਿਕਲਪ ਰੂਪੀ ਪੈਰਾਂ ਨਾਲ ਬਾਹਰ ਨਹੀਂ ਜਾਂਦਾ। ਜੈਸਾ ਕਿ :

**ਮੇਰਾ ਚਿਤੁ ਨ ਚਲੈ; ਮਨੁ ਭਇਓ ਪੰਗੁ ॥** *(ਅੰਗ ੧੧੯੫)*

ਪਰਮੇਸ਼ਰ ਦੇ ਨਾਮ ਰੂਪੀ ਅੰਮ੍ਰਿਤ ਨੂੰ ਛੋਡਿ = ਤਿਆਗ ਕਰਕੇ ਐਵੇਂ ਕਾਹੇ = ਕਿਸ ਵਾਸਤੇ ਬਿਖੁ = ਵਿਸ਼ਿਆਂ ਦੀ ਵਿਹੁ ਨੂੰ ਖਾਇ = ਖਾਂਦਾ ਹੈਂ ॥੧॥

**ਐਸਾ ਗਿਆਨੁ ਜਪਹੁ; ਮਨ ਮੇਰੇ ॥ ਹੋਵਹੁ ਚਾਕਰ; ਸਾਚੇ ਕੇਰੇ ॥੧॥ਰਹਾਉ॥**

ਹੇ ਮੇਰੇ ਮਨਾਂ ! ਇਉਂ ਐਸਾ = ਅਜਿਹਾ ਗਿਆਨ ਜਾਣ ਕਰਕੇ ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰ ਅਤੇ ਸੱਚੇ ਪਰਮੇਸ਼ਰ ਕੇਰੇ = ਦੇ ਚਾਕਰ = ਦਾਸ ਹੋਣਾ ਕਰ ॥੧॥ਰਹਾਉ॥

**ਗਿਆਨੁ ਧਿਆਨੁ; ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ; ਸਭੁ ਜਗੁ ਭਵੈ ॥੨॥**

ਜੇ ਸਿੱਧੋ ! ਨਿਰਗੁਣ ਸਰੂਪ ਦੇ ਗਿਆਨ ਤੇ ਸਰਗੁਣ ਸਰੂਪ ਦੇ ਧਿਆਨ ਦੀਆਂ ਗੱਲਾਂ ਨੂੰ ਤਾਂ ਸਭੁ = ਸਾਰੇ ਕੋਈ ਹੀ ਰਵੈ = ਉਚਾਰਨ ਕਰਦੇ ਹਨ।

ਪ੍ਰੰਤੂ ਹਿਰਦੇ ਅੰਦਰ ਧਾਰਨ ਕਰੇ ਤੋਂ ਬਗ਼ੈਰ ਬਾਂਧਨਿ = ਬੰਧਨਾਂ ਵਿਚ ਬਾਂਧਿਆ = ਬੱਝਿਆ ਹੋਇਆ ਸਭੁ = ਸਾਰਾ ਜਗੁ = ਸੰਸਾਰ ਹੀ ਭਵੈ = ਭਉਂਦਾ ਫਿਰਦਾ ਹੈ **ਵਾ:** ਕਾਮ, ਕ੍ਰੋਧਾਦਿ, ਹੰਗਤਾ-ਮਮਤਾ, ਕਰਤਾ ਭੋਗਤਾ ਦੇ ਬੰਧਨਾਂ ਵਿਚ ਬੱਝਾ ਹੋਇਆ ਜੀਵ ਸਭੁ = ਸਾਰੇ ਜਗਤ ਦੀਆਂ ਜੂਨਾਂ ਵਿਚ ਭਾਉਂਦਾ ਫਿਰਦਾ ਹੈ ॥੨॥

**ਸੇਵਾ ਕਰੇ; ਸੁ ਚਾਕਰੁ ਹੋਇ ॥**
**ਜਲਿ ਥਲਿ ਮਹੀਅਲਿ; ਰਵਿ ਰਹਿਆ ਸੋਇ ॥੩॥**

ਹੇ ਸਿੱਧੋ ! ਗੁਰਮਤਿ ਦਾ ਤਾਂ ਇਹ ਨਿਰਣਾ ਹੈ ਕਿ ਜੋ ਪ੍ਰਤੱਖ ਜਾਂ ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਕਰੇ = ਕਰਦਾ ਹੈ, ਸੁ = ਉਹੋ ਹੀ ਅਸਲ ਚਾਕਰੁ = ਸੇਵਕ ਹੋਇ = ਹੁੰਦਾ ਹੈ।

ਫੇਰ ਉਸ ਸੇਵਕ ਦਾ ਐਸਾ ਨਿਸਚਾ ਬੱਝ ਜਾਂਦਾ ਹੈ ਕਿ ਸੋਇ = ਉਹ ਪਰਮੇਸ਼ਰ ਜਲਿ = ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਧਰਤੀ ਤੇ ਅਲਿ = ਅਕਾਸ਼ ਆਦਿ ਸਭ ਥਾਈਂ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ, ਮਹੀ = ਪ੍ਰਿਥਵੀ ਦੀ ਨਿਆਈਂ ਬੁੱਧੀਵਾਨਾਂ ਤੇ ਆਕਾਸ਼ ਦੀ ਨਿਆਈਂ ਦਸਮ ਦੁਆਰ ਆਦਿ ਸਭ ਥਾਈਂ ਵਿਆਪਕ ਹੋ ਰਿਹਾ ਹੈ ॥੩॥

**ਹਮ ਨਹੀ ਚੰਗੇ; ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ; ਤਾਰੇ ਸੋਇ ॥੪॥੧॥੨॥**

ਹੇ ਸਿੱਧੋ ! ਤੁਸੀਂ ਵੀ ਐਸਾ ਨਿਸਚੇ ਕਰੋ ਕਿ ਹਮ = ਅਸੀਂ ਚੰਗੇ = ਭਲੇ, ਸ੍ਰੇਸ਼ਟ ਨਹੀਂ ਹਾਂ ਅਤੇ ਕੋਇ = ਕੋਈ ਵੀ ਬੁਰਾ = ਭੈੜਾ ਨਹੀਂ ਹੈ।

ਸਤਿਗੁਰੂ ਜੀ ਪ੍ਰਣਵਤਿ = ਬੇਨਤੀ ਪੂਰਬਕ ਉਚਾਰਨ ਕਰਦੇ ਹਨ ਕਿ ਐਸੇ ਗੁਣ ਧਾਰਨ ਕਰਨ ਨਾਲ ਸੋਇ = ਉਹ ਪਰਮੇਸ਼ਰ ਇਸ ਸੰਸਾਰ ਸਮੁੰਦ੍ਰ ਤੋਂ ਤਾਰੇ = ਤਾਰ ਲਵੇਗਾ ॥੪॥੧॥੨॥

ਇਹ ਉਪਦੇਸ਼ ਸੁਣ ਕੇ ਸਿੱਧ ਨਿਹਾਲ ਹੋਏ ਤੇ ਗੁਰੂ ਜੀ ਉਨ੍ਹਾਂ ਦੇ ਪੀਰ ਨਾਮੇ ਤੀਰਥ ਤੋਂ ਵਿਦਾ ਹੋ ਗਏ।

**[ਅੰਗ ੭੨੯]**

## ਸੂਹੀ ਮਹਲਾ ੧ ਘਰੁ ੬ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸਤਿਗੁਰੂ ਸਾਹਿਬ ਜੀ ਭਾਈ ਬਾਲਾ ਤੇ ਮਰਦਾਨਾ ਜੀ ਸਮੇਤ 'ਖੁਰਮੇ' ਸ਼ਹਿਰ ਦੇ ਪਾਸ ਪਹੁੰਚੇ ਸਨ, ਤਦੋਂ ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ਜੀ ! ਬਹੁਤ ਸੈਰ ਹੋ ਗਈ ਹੈ ਅਤੇ ਬਹੁਤ ਕੁਝ ਡਿੱਠਾ ਹੈ, ਹੁਣ ਆਪਣੇ ਘਰ ਨੂੰ ਚੱਲੀਏ। ਤਦ ਸੁਣ ਕੇ ਗੁਰੂ ਜੀ ਨੇ ਵਿਅੰਗ ਨਾਲ ਕਿਹਾ ਕਿ ਭਾਈ ਮਰਦਾਨਾ ਜੀ ! ਤੈਨੂੰ ਸਦਾ ਹੀ ਆਪਣਾ ਘਰ ਯਾਦ ਆਉਂਦਾ ਹੈ, ਜੇਕਰ ਤੈਨੂੰ ਘਰ ਜਾਣ ਦੀ

ਬਹੁਤ ਚਾਹਨਾ ਹੈ ਤਾਂ ਅਸੀਂ ਬਿਨਾਂ ਦੇਰੀ ਤੋਂ ਤੈਨੂੰ ਪਹੁੰਚਾ ਦਿੰਦੇ ਹਾਂ। ਭਾਈ ਮਰਦਾਨੇ ਨੇ ਕਿਹਾ ਕਿ ਮੈਂ ਤਾਂ ਸੁਭਾਵਿਕ ਹੀ ਕਿਹਾ ਸੀ, ਤੁਹਾਡੇ ਤੋਂ ਬਿਨਾਂ ਮੈਂ ਨਹੀਂ ਜਾਵਾਂਗਾ। ਸਤਿਗੁਰਾਂ ਨੇ ਕਿਹਾ ਕਿ ਤੂੰ ਤਾਂ ਸਾਥੋਂ ਪਹਿਲਾਂ ਹੀ ਜਾਵੇਂਗਾ, ਤੇ ਜਾ ਕੇ ਆਪਣਾ ਪ੍ਰਲੋਕ ਰੂਪੀ ਘਰ ਸੰਭਾਲ, ਤੂੰ ਸੰਸਾਰ ਦੇ ਬੰਧਨਾਂ ਤੋਂ ਛੁੱਟ ਚੁੱਕਾ ਹੈਂ, ਤੇਰਾ ਜਨਮ ਮਰਣ ਦਾ ਦੁੱਖ ਛੁੱਟ ਚੁੱਕਾ ਹੈ। ਭਾਈ ਮਰਦਾਨੇ ਨੇ ਕਿਹਾ ਕਿ ਮਹਾਰਾਜ ਜੀ! ਮੇਰਾ ਸਰੀਰ ਕਿਸ ਜਗ੍ਹਾ ਛੁੱਟੇਗਾ? ਅਤੇ ਮੇਰੀ ਉਮਰ ਕਿਤਨੀ ਕੁ ਰਹਿ ਗਈ ਹੈ? ਸਤਿਗੁਰਾਂ ਨੇ ਕਿਹਾ ਕਿ ਬਹੁਤ ਚੰਗੀ ਜਗ੍ਹਾ ਹੀ ਤੇਰਾ ਸਰੀਰ ਛੁੱਟੇਗਾ, ਕੁਲ ਪੰਜ ਕੁ ਦਿਨ ਦੀ ਤੇਰੀ ਉਮਰ ਬਾਕੀ ਰਹਿ ਗਈ ਹੈ, ਭਾਈ ਮਰਦਾਨਾ ਜੀ ਨੇ ਕਿਹਾ ਕਿ ਜਦੋਂ ਮੇਰਾ ਸਰੀਰ ਸ਼ਾਂਤ ਹੋਵੇਗਾ, ਕੀ ਤੁਸੀਂ ਮੇਰੇ ਪਾਸ ਹੀ ਹੋਵੋਗੇ? ਸਤਿਗੁਰਾਂ ਨੇ ਕਿਹਾ ਕਿ ਅਸੀਂ ਤੇਰਾ ਸਾਰਾ ਕਾਰਜ ਭੁਗਤਾ ਕੇ ਹੀ ਜਾਵਾਂਗੇ।

ਇਉਂ ਜਦੋਂ ਚਾਰ ਦਿਨ ਬਤੀਤ ਹੋ ਗਏ ਤਾਂ ਭਾਈ ਮਰਦਾਨੇ ਨੂੰ ਇਕ ਸੁਪਨਾ ਆਇਆ ਕਿ ਜੋ ਏਥੇ ਦੱਬੇ ਜਾਂਦੇ ਹਨ, ਉਨ੍ਹਾਂ ਨੂੰ ਫੇਰ ਪ੍ਰਲੋਕ ਵਿਚ ਸਾੜਿਆ ਜਾਂਦਾ ਹੈ। ਤਦੋਂ ਭਾਈ ਮਰਦਾਨੇ ਨੇ ਸਤਿਗੁਰਾਂ ਨੂੰ ਕਿਹਾ ਕਿ ਮਹਾਰਾਜ ਜੀ ਤੁਸੀਂ ਮੇਰਾ ਏਥੇ ਹੀ ਦਾਹ ਸਸਕਾਰ ਕਰ ਦਿਓ। ਸਤਿਗੁਰਾਂ ਨੇ ਕਿਹਾ ਕਿ ਜਿਸ ਤਰ੍ਹਾਂ ਤੇਰੀ ਇੱਛਾ ਹੈ, ਅਸੀਂ ਉਸੇ ਪ੍ਰਕਾਰ ਹੀ ਕਰਾਂਗੇ। ਪਰ ਹੁਣ ਏਥੇ ਖੁਰਮੇ ਸ਼ਹਿਰ ਦੇ ਵਿਚ ਚੱਲੀਏ, ਉਥੇ ਤੇਰਾ ਖਾਣ ਪੀਣ ਰਹਿੰਦਾ ਹੈ, ਉਥੇ ਹੀ ਤੂੰ ਸਰੀਰ ਤਿਆਗਣਾ ਹੈ ਅਤੇ ਉਥੇ ਹੀ ਤੇਰੀ ਸੰਤਾਨ ਵੱਸੇਗੀ। ਜੈਸਾ ਕਿ:

**ਅਬਿ ਚਲਿ ਖੁਰਮੇ ਨਗਰ ਮਝਾਰਾ॥ ਤਹਿਂ ਤਵ ਖਾਨੋ ਰਹਯੋ ਅਹਾਰਾ॥੧੬॥**
**ਤਜਹੁ ਸਰੀਰ ਜਹਾਂ ਮਰਦਾਨੇ॥ ਸੰਤਤਿ ਤੋਰ ਰਹੈ ਤਿਹ ਥਾਨੇ॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉ:, ਅਧਿ: ੩੫)*

ਇਸ ਪ੍ਰਕਾਰ ਸਤਿਗੁਰੂ ਜੀ ਭਾਈ ਮਰਦਾਨਾ ਜੀ ਨੂੰ ਲੈ ਕੇ ਖੁਰਮੇ ਸ਼ਹਿਰ ਵਿਚ ਪਹੁੰਚ ਗਏ, ਭਾਈ ਮਰਦਾਨਾ ਜੀ ਨੇ ਗੁਰੂ ਜੀ ਦੀ ਆਗਿਆ ਪਾ ਕੇ ਕੁਝ ਕੁ ਪਦਾਰਥ ਛਕਿਆ। ਫੇਰ ਸ਼ਹਿਰ ਤੋਂ ਬਾਹਰ ਬਹੁਤ ਸੁੰਦਰ ਜਿਹੀ ਜਗ੍ਹਾ ਉਪਰ ਆ ਕੇ ਬੈਠ ਗਏ। ਸਤਿਗੁਰਾਂ ਨੇ ਕਿਹਾ ਕਿ ਹੁਣ ਕਿਹੋ ਜਿਹੀ ਹਾਲਤ ਹੈ? ਭਾਈ ਮਰਦਾਨੇ ਨੇ ਕਿਹਾ ਕਿ ਮਹਾਰਾਜ ਜੀ! ਤੁਹਾਡੀ ਕਿਰਪਾ ਨਾਲ ਮੈਨੂੰ ਇਹ ਖ਼ਬਰ ਪ੍ਰਾਪਤ ਹੋ ਗਈ ਹੈ ਕਿ ਹੁਣ ਮੇਰੀ ਨਾਭੀ ਵਿੱਚੋਂ ਪੌਣ ਦੀ ਗੰਢ ਖੁੱਲ੍ਹਣ ਲੱਗੀ ਹੈ, ਹੁਣ ਕੇਵਲ ਨੌਂ ਕੁ ਸੁਆਸ ਬਾਕੀ ਰਹਿ ਗਏ ਹਨ, ਜੈਸਾ ਕਿ:

**ਨੌ ਅਬ ਸ੍ਵਾਸ ਆਵਨੇ ਰਹੇ। ਗਿਨ ਦੇਖਹੁ, ਮੈਂ ਕੂਰ ਨ ਕਹੇ।**

ਤਦੋਂ ਭਾਈ ਬਾਲੇ ਨੇ ਗਿਣੇ ਤਾਂ ਕਿਹਾ ਮਹਾਰਾਜ ਜੀ! ਨੌਂ ਹੀ ਸੁਆਸ ਆਏ ਹਨ, ਹੁਣ ਸਰੀਰ ਸ਼ਾਂਤ ਹੋ ਚੁੱਕਾ ਹੈ, ਤਦੋਂ ਸਤਿਗੁਰਾਂ ਨੇ ਇਕ ਆਪਣਾ ਤੇ ਇਕ ਭਾਈ ਬਾਲੇ ਦਾ ਬਸਤ੍ਰ ਲੈ ਕੇ ਚੰਗੀ ਤਰ੍ਹਾਂ ਭਾਈ ਮਰਦਾਨੇ ਦੇ ਸਰੀਰ ਉਪਰ ਪਾ ਦਿੱਤਾ ਤੇ ਫੇਰ ਬਹੁਤ ਸਾਰੀਆਂ ਲੱਕੜਾਂ, ਇਕ ਥਾਂ ਇਕੱਠੀਆਂ ਕਰ ਕੇ ਉਸ ਉਪਰ ਭਾਈ ਮਰਦਾਨੇ ਦਾ ਸਰੀਰ ਰੱਖ ਕੇ ਅਗਨ ਭੇਂਟ ਕਰ ਦਿੱਤਾ।

ਫੇਰ ਸਤਿਗੁਰੂ ਜੀ ਨਨਕਾਣਾ ਸਾਹਿਬ, ਭਾਈ ਬਾਲੇ ਦੇ ਪਿਤਾ ਚੰਦ੍ਰਭਾਨ ਜੀ ਦੇ ਖੂਹ ਉਪਰ ਆ ਕੇ ਬੈਠ ਗਏ, ਤਦੋਂ ਭਾਈ ਮਰਦਾਨੇ ਦੇ ਪੁੱਤਰ (ਸ਼ਹਿਜ਼ਾਦੇ) ਨੇ ਆ ਕੇ ਬੇਨਤੀ ਕੀਤੀ ਕਿ ਮੇਰਾ ਪਿਤਾ ਕਿਥੇ ਹੈ? ਗੁਰੂ ਸਾਹਿਬ ਨੇ ਕਿਹਾ ਕਿ ਇਕ ਖੁਰਮੇ ਸ਼ਹਿਰ ਵਿਚ ਤੇਰੇ ਪਿਤਾ ਨੇ ਸਰੀਰ ਤਿਆਗ ਦਿੱਤਾ ਹੈ। ਤੂੰ ਦੱਸ ਕਿ ਕਿਹੋ ਜਿਹਾ ਸਿਰਪਾਓ ਚਾਹੁੰਦਾ ਹੈਂ। ਉਸਨੇ ਕਿਹਾ ਕਿ ਜੋ ਮੇਰੇ ਪਿਤਾ ਨੂੰ ਸਿਰਪਾਓ ਦਿੱਤਾ ਸੀ, ਉਹੀ ਮੈਨੂੰ ਦੇ ਦਿਓ। ਤਦੋਂ ਗੁਰਾਂ ਨੇ ਕਿਹਾ ਕਿ ਤੇਰੇ ਪਿਤਾ ਨੇ ਸਾਥੋਂ ਮੰਗ ਕੇ ਦੇਹ ਸਸਕਾਰ ਦਾ ਸਿਰਪਾਓ ਲਿਆ ਸੀ, ਉਹੀ ਤੈਨੂੰ ਦਿੰਦੇ ਹਾਂ, ਤੁਸੀਂ ਸਾਰੀ ਅੰਸ਼ ਦੇ ਲੋਕ ਸਸਕਾਰ ਕਰਿਆ ਕਰੋ, ਉਸਨੇ ਸਤ ਬਚਨ

ਕਹਿ ਕੇ ਬੇਨਤੀ ਕੀਤੀ ਕਿ ਮੈਨੂੰ ਮੇਰੇ ਪਿਤਾ ਦੇ ਦੇਹ ਸਸਕਾਰ ਵਾਲੀ ਜਗ੍ਹਾ ਦਿਖਾਓ। ਤਦੋਂ ਸਤਿਗੁਰੂ ਜੀ ਉਸਨੂੰ ਨਾਲ ਲੈ ਕੇ ਖੁਰਮੇ ਸ਼ਹਿਰ ਵਿਚ ਚੱਲ ਪਏ, ਤੇ ਰਸਤੇ ਵਿਚ ਤੁਲੰਬੇ ਸ਼ਹਿਰ ਕੋਲ ਪਹੁੰਚੇ, ਜਿਥੇ ਇਕ ਸੱਜਣ ਨਾਮ ਦਾ ਠੱਗ ਪੁਰਸ਼ ਰਹਿੰਦਾ ਸੀ, ਜਿਸਨੇ ਵੈਸ਼ਨੋ ਦਾ ਲਿਬਾਸ ਧਾਰਿਆ ਹੋਇਆ ਸੀ। ਸ਼ਹਿਜ਼ਾਦੇ ਨੇ ਕਿਹਾ ਕਿ ਮਹਾਰਾਜ ਜੀ! ਮੈਨੂੰ ਭੁੱਖ ਲੱਗੀ ਹੋਈ ਹੈ ਕੁਝ ਖਾ ਆਵਾਂ, ਤਦੋਂ ਆਗਿਆ ਪਾ ਕੇ ਉਸਨੇ ਸੱਜਣ ਠੱਗ ਦੇ ਕੋਲ ਆ ਕੇ ਬੇਨਤੀ ਕੀਤੀ[1] ਕਿ ਮੈਂ ਬਹੁਤ ਦੂਰ ਤੋਂ ਆਇਆ ਹਾਂ, ਮੈਨੂੰ ਭੁੱਖ ਲੱਗੀ ਹੈ, ਕੁਝ ਖਾਣ ਲਈ ਦੇਵੋ, ਅੱਗੋਂ ਸੱਜਣ ਠੱਗ ਨੇ ਕਿਹਾ ਕਿ ਤੇਰੇ ਬਸਤ੍ਰ ਬਹੁਤ ਸੁੰਦਰ ਪਾਏ ਹੋਏ ਹਨ, ਤੇਰਾ ਜਜਮਾਨ ਮੇਰੇ ਨਾਲੋਂ ਵੱਡਾ ਹੈ ਕਿ ਛੋਟਾ ਹੈ? ਤਦ ਉਸਨੇ ਕਿਹਾ ਕਿ ਮੇਰਾ ਜਜਮਾਨ ਤਾਂ ਤਿੰਨਾਂ ਲੋਕਾਂ ਦਾ ਮਾਲਕ ਹੈ। ਇਹ ਸੁਣ ਕੇ ਸੱਜਣ ਠੱਗ ਨੇ ਆਪਣੇ ਆਦਮੀ ਬੁਲਾ ਕੇ ਕਿਹਾ ਕਿ ਇਹ ਕਿਸੇ ਵੱਡੇ ਜਜਮਾਨ ਦਾ ਗਵੱਈਆ ਹੈ, ਇਸਦੀ ਚੰਗੀ ਤਰ੍ਹਾਂ ਸੇਵਾ ਕਰੋ, ਉਹ ਸ਼ਹਿਜ਼ਾਦੇ ਨੂੰ ਭੋਜਨ ਦੇ ਬਹਾਨੇ ਅੰਦਰ ਲੈ ਗਏ, ਤੇ ਅੰਦਰ ਜਾ ਕੇ ਇਸਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ ਅਤੇ ਇਸਨੂੰ ਡਰਾ ਧਮਕਾ ਕੇ ਇਸਦੇ ਬਸਤ੍ਰ ਵੀ ਲੁਹਾ ਲਏ। ਤਦੋਂ ਸ਼ਹਿਜ਼ਾਦੇ ਨੇ ਸਤਿਗੁਰਾਂ ਨੂੰ ਚੇਤੇ ਕੀਤਾ।

ਏਧਰ ਸਤਿਗੁਰਾਂ ਨੇ ਭਾਈ ਬਾਲੇ ਨੂੰ ਕਿਹਾ ਕਿ ਸ਼ਹਿਜ਼ਾਦਾ ਵੀ ਆਪਣੇ ਪਿਤਾ ਵਾਂਗ ਫੜਿਆ ਗਿਆ ਹੈ, ਚੱਲ ਉਸਨੂੰ ਛੁਡਾ ਕੇ ਲਿਆਈਏ ਕਿਉਂਕਿ ਸਾਨੂੰ ਨਾਲ ਲਏ ਦੀ ਲਾਜ ਹੈ। ਉਥੇ ਜਾ ਕੇ ਸਤਿਗੁਰਾਂ ਨੇ ਕਿਹਾ ਕਿ ਸੱਜਣਾ। ਏਥੇ ਸਾਡਾ ਇਕ ਆਦਮੀ ਆਇਆ ਸੀ ਉਹ ਕਿਥੇ ਹੈ? ਇਸਨੇ ਕਿਹਾ ਕਿ ਮੇਰੇ ਪਾਸ ਤਾਂ ਕੋਈ ਨਹੀਂ ਆਇਆ, ਜੇ ਯਕੀਨ ਨਹੀਂ ਆਉਂਦਾ ਤਾਂ ਅੰਦਰ ਜਾ ਕੇ ਵੇਖ ਲਵੋ। ਤਦੋਂ ਸਤਿਗੁਰਾਂ ਨੇ ਕਿਹਾ ਕਿ ਭਾਈ ਬਾਲਾ ਜੀ! ਅੰਦਰ ਜਾ ਕੇ ਸ਼ਹਿਜ਼ਾਦੇ ਨੂੰ ਲੈ ਕੇ ਆਵੋ, ਇਸ ਬੈਸ਼ਨੋ ਦਾ ਮੂੰਹ ਕਾਲਾ ਕਰੀਏ। ਤਦ ਭਾਈ ਬਾਲਾ ਜੀ ਨੇ ਅੰਦਰ ਜਾ ਕੇ ਸ਼ਹਿਜ਼ਾਦੇ ਨੂੰ ਆਪਣਾ ਬਸਤ੍ਰ ਦੇ ਕੇ ਬਾਹਰ ਲਿਆਂਦਾ।

ਤਾਂ ਸ਼ਹਿਜ਼ਾਦੇ ਨੇ ਸਤਿਗੁਰਾਂ ਪਾਸ ਆ ਕੇ ਕਿਹਾ ਕਿ ਮਹਾਰਾਜ ਜੀ! ਇਹ ਤਾਂ ਬਾਹਰੋਂ ਹੀ ਬੈਸ਼ਨੋ ਬਣੀ ਬੈਠਾ ਹੈ, ਪਰ ਅੰਦਰੋਂ ਤਾਂ ਬਹੁਤ ਠੱਗ ਹੈ ਤੇ ਇਸ ਵਰਗਾ ਕੋਈ ਪਾਪੀ ਵੀ ਨਹੀਂ ਹੋਣਾ, ਮੈਨੂੰ ਭੋਜਨ ਦੇ ਬਹਾਨੇ ਅੰਦਰ ਖੜ ਕੇ ਮੇਰੇ ਬਸਤ੍ਰ ਉਤਾਰ ਲਏ ਤੇ ਮੈਨੂੰ ਤਾੜਨਾ ਕੀਤੀ ਕਿ ਹੋਰ ਵੀ ਧਨ ਜਿਥੇ ਰੱਖਿਆ ਹੈ, ਉਹ ਦੱਸ ਦੇ। ਇਹ ਸੁਣ ਕੇ ਉਹ ਸੱਜਣ ਠੱਗ ਬਹੁਤ ਲੱਜਤ ਹੁੰਦਾ ਗਿਆ, ਤੇ ਨੀਵੀਂ ਧੌਣ ਕਰ ਲਈ, ਮੂੰਹ ਤੋਂ ਕੋਈ ਬੋਲ ਨਾ ਆਵੇ। ਜੈਸਾ ਕਿ:

**ਚੀਰ ਉਤਾਰਿ ਸ਼ਾਸਨਾ ਦੀਨੀ। ਐਸੋ ਤੀਬ੍ਰ ਪਾਪ ਮਤਿ ਭੀਨੀ।**
**ਜਿਉਂ ਜਿਉਂ ਕਹਿਤਿ ਬਚਨ ਢਿਗ ਸੋਇ। ਤਿਉਂ ਤਿਉਂ ਸੱਜਣ ਲਜਤ ਹੋਇ॥੮੯॥**
**ਨੀਚ ਗ੍ਰੀਵ ਜਿਹ ਬੋਲ ਨ ਆਵੈ। ਕੈਸੋ ਦੁਰੈ ਨ ਮਿਸ ਕੋ ਪਾਵੈ।**
**ਲੱਜਤਿ ਹੋਯੋ ਦੇਖਿ ਮਹਾਨਾ। ਤਿਹ ਛਿਨ ਸ਼੍ਰੀ ਗੁਰ ਸ਼ਬਦ ਬਖਾਨਾ॥੯੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉ:, ਅਧਿ: ੩੫)*

ਇਸ ਪ੍ਰਕਾਰ ਸੱਜਣ ਠੱਗ ਨੂੰ ਬਹੁਤ ਲੱਜਤ ਹੋਇਆ ਦੇਖ ਕੇ ਉਸ ਦੀ ਵੀ ਕਲਿਆਣ ਕਰਨ ਲਈ ਸੂਹੀ ਰਾਗ ਦੇ ਅੰਦਰ ਛੇਵੇਂ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ਓੰ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. ਇਸ ਸ਼ਬਦ ਦੀ ਉਥਾਨਕਾ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਅਨੁਸਾਰ ਲਿਖੀ ਹੋਈ ਹੈ, ਪਰੰਤੂ *ਤਵਾਰੀਖ਼ ਗੁਰੂ ਖ਼ਾਲਸਾ* (ਗਿਆਨੀ ਗਿਆਨ ਸਿੰਘ) *ਜਨਮ ਸਾਖੀ ਭਾਈ ਬਾਲੇ ਵਾਲੀ* ਵਿਚ ਤੇ *ਗੁਰ ਨਾਨਕ ਚਮਤਕਾਰ* ਵਿਚ ਡਾ. ਭਾਈ ਵੀਰ ਸਿੰਘ ਜੀ ਨੇ ਭਾਈ ਮਰਦਾਨੇ ਦੇ ਸਪੁੱਤਰ ਸ਼ਹਿਜ਼ਾਦੇ ਦੀ ਜਗ੍ਹਾ ਭਾਈ ਮਰਦਾਨਾ ਜੀ ਨੂੰ ਸੱਜਣ ਠੱਗ ਨੇ ਪਕੜਿਆ ਲਿਖਿਆ ਹੈ।

## ਉਜਲੁ ਕੈਹਾ ਚਿਲਕਣਾ; ਘੋਟਿਮ ਕਾਲੜੀ ਮਸੁ ॥
## ਧੋਤਿਆ ਜੂਠਿ ਨ ਉਤਰੈ; ਜੇ ਸਉ ਧੋਵਾ ਤਿਸੁ ॥੧॥

(ਕੈਹਾਂ ਬੋਲੋ)

ਹੇ ਸੱਜਣਾ ! ਜਿਵੇਂ ਕੈਹਾ = ਕਾਂਸੀ ਦਾ ਬਰਤਨ ਬੜਾ ਉਜਲੁ = ਚਿੱਟਾ ਤੇ ਚਿਲਕਣਾ = ਚਮਕੀਲਾ ਹੁੰਦਾ ਹੈ, ਪਰ ਉਸਨੂੰ ਘੋਟਿਮ = ਘਸਾਉਣ ਨਾਲ ਉਸ ਵਿੱਚੋਂ ਕਾਲੜੀ = ਕਾਲੀ ਮਸੁ = ਸਿਆਹੀ ਹੀ ਨਿਕਲਦੀ ਹੈ।

ਕਰਮਕਾਂਡੀ ਲੋਕ ਉਸ ਬਰਤਨ ਵਿਚ ਅੰਨ ਪਦਾਰਥ ਆਦਿ ਨਹੀਂ ਛਕਦੇ, ਕਿਉਂਕਿ ਉਸਨੂੰ ਧੋਤਿਆ = ਧੋਣ ਨਾਲ ਇਸ ਵਿੱਚੋਂ ਕਾਲਸ ਰੂਪੀ ਜੂਠ ਨਹੀਂ ਉਤਰੈ = ਉਤਰਦੀ ਜੇ = ਜੇਕਰ ਤਿਸੁ = ਉਸ ਬਰਤਨ ਨੂੰ ਸਉ = ਸੈਂਕੜੇ ਵਾਰ ਵੀ ਧੋਵਾ = ਧੋਣਾ ਕਰੀਏ।

ਏਸੇ ਪ੍ਰਕਾਰ ਕੈਹਾ = ਕਾਂਸੀ ਦੇ ਬਰਤਨ ਵਾਂਗ ਤੂੰ ਉਪਰੋਂ ਤਾਂ ਬਹੁਤ ਉਜਲੁ = ਚਿੱਟੇ ਤੇ ਚਿਲਕਣਾ = ਚਮਕੀਲੇ ਬਸਤ੍ਰ ਪਹਿਰੇ ਹੋਏ ਹਨ ਭਾਵ ਬਹੁਤ ਮਹਾਤਮਾਂ ਦਿਸਦਾ ਹੈਂ ਪਰ ਜਦੋਂ ਤੈਨੂੰ ਘੋਟਿਮ = ਘੋਟੀਏ, ਭਾਵ ਤੇਰੇ ਜੀਵਨ ਦੀ ਵੀਚਾਰ ਕਰੀਏ ਤਾਂ ਵਿੱਚੋਂ ਪਾਪਾਂ ਦੀ ਕਾਲੀ ਸਿਆਹੀ ਹੀ ਨਿਕਲਦੀ ਹੈ ॥੧॥

ਇਹ ਤੇਰੇ ਅੰਦਰਲੀ ਜੂਠਿ = ਅਪਵਿੱਤ੍ਰਤਾ ਬਾਹਰੋਂ ਸਰੀਰ ਧੋਤਿਆਂ ਨਹੀਂ ਉਤਰਨੀ, ਜੇਕਰ ਤਿਸ ਸਰੀਰ ਨੂੰ ਸਉ = ਸੈਂਕੜੇ ਵਾਰੀ ਤੀਰਥਾਂ ਉਪਰ ਜਾ-ਜਾ ਕੇ ਇਸ਼ਨਾਨ ਕਰਨ ਰੂਪ ਧੋਵਾ = ਧੋਣਾ ਵੀ ਕਰ ਲਵੇਂ ॥੧॥

## ਸਜਣ ਸੇਈ ਨਾਲਿ ਮੈ; ਚਲਦਿਆ ਨਾਲਿ ਚਲੰਨਿ੍ ॥
## ਜਿਥੈ ਲੇਖਾ ਮੰਗੀਐ; ਤਿਥੈ ਖੜੇ ਦਿਸੰਨਿ੍ ॥੧॥ਰਹਾਉ ॥

ਹੇ ਸੱਜਣਾ ! ਅਸਲ ਵਿਚ ਮੈ = ਮੇਰੇ ਨਾਲਿ = ਸਾਥ ਦੇ ਸੇਈ = ਉਹੀ ਸਜਣ = ਮਿੱਤ੍ਰ ਹਨ, ਜੋ ਪ੍ਰਲੋਕ ਵਿਚ ਚਲਦਿਆ = ਚੱਲਣ ਲੱਗਿਆਂ ਵੀ ਨਾਲਿ = ਸਾਥ ਹੀ ਸਹਾਇਤਾ ਲਈ ਚਲੰਨਿ੍ = ਚੱਲਣਾ, ਭਾਵ ਉਹ ਸ਼ੁੱਭ ਗੁਣ ਹੀ ਨਾਲ ਨਿਭਣ ਵਾਲੇ ਹਨ **ਵਾ:** ਸੰਤ ਮਹਾਤਮਾਂ ਰੂਪੀ ਸੱਜਣ ਹੀ ਮੇਰੇ ਨਾਲ ਦੇ ਹਨ ਜੋ ਪ੍ਰਲੋਕ ਵਿਚ ਚੱਲਦੇ ਸਮੇਂ ਵੀ ਨਾਲ ਜਾ ਕੇ ਸਹਾਇਤਾ ਕਰਦੇ ਹਨ।

ਜਿਥੈ = ਜਿਸ ਦਰਗਾਹ ਰੂਪੀ ਥਾਂ ਵਿਚ ਲੇਖਾ = ਹਿਸਾਬ ਕਿਤਾਬ ਮੰਗੀਐ = ਮੰਗਿਆ ਜਾਵੇਗਾ, ਤਿਥੈ = ਉਥੇ ਹੀ ਸਹਾਇਤਾ ਕਰਨ ਲਈ ਖੜੇ = ਖਲੋਤੇ ਹੋਏ ਦਿਸੰਨਿ = ਦਿਖਣ ॥੧॥ਰਹਾਉ ॥

## ਕੋਠੇ ਮੰਡਪ ਮਾੜੀਆ; ਪਾਸਹੁ ਚਿਤਵੀਆਹਾ ॥
## ਢਠੀਆ ਕੰਮਿ ਨ ਆਵਨ੍ਹੀ; ਵਿਚਹੁ ਸਖਣੀਆਹਾ ॥੨॥

ਹੋਰ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਨ ਕਿ ਜੋ ਕੋਠੇ = ਕੱਚੇ ਘਰ, ਮੰਡਪ = ਮਹੱਲ ਤੇ ਮਾੜੀਆ = ਹਵੇਲੀਆਂ ਆਦਿ ਪਾਸਹੁ = ਪਾਸਿਆਂ ਤੋਂ ਭਾਵ ਬਾਹਰੋਂ ਚਿਤਵੀਆਹਾ = ਚਿਤ੍ਰੀਆਂ ਹੋਈਆਂ ਹਨ।

ਪਰ ਜੇਕਰ ਉਹ ਵਿਚਹੁ = ਅੰਦਰੋਂ ਮਹਾਤਮਾਂ, ਸਾਧਸੰਗਤ ਤੋਂ ਬਿਨਾਂ ਸਖਣੀਆਹਾ = ਖ਼ਾਲੀ ਹਨ, ਤਾਂ ਫੇਰ ਢਠੀਆ = ਢਹਿਣ ਜੋਗੀਆਂ **ਵਾ:** ਢੱਠੀਆਂ ਹੋਈਆਂ ਹੀ ਸਮਝਣੀਆਂ ਚਾਹੀਦੀਆਂ ਹਨ, ਜੋ ਕਿਸੇ ਵੀ ਕੰਮ ਨਹੀਂ ਆਉਂਦੀਆਂ।

ਏਸੇ ਪ੍ਰਕਾਰ ਕੋਠਿਆਂ ਦੀ ਨਿਆਈਂ ਅਗਿਆਨੀ ਪੁਰਸ਼, ਮੰਡਪਾਂ ਦੀ ਨਿਆਈਂ ਪਖੰਡੀ ਆਦਮੀ ਤੇ ਮਾੜੀਆਂ ਦੀ ਨਿਆਈਂ ਸਕਾਮੀ ਆਦਮੀ **ਵਾ:** ਕੋਠਿਆਂ ਦੀ ਨਿਆਈਂ ਮਧਰੇ, ਮੰਡਪਾਂ ਦੀ ਨਿਆਈਂ ਮੋਟੇ ਤੇ ਮਾੜੀਆਂ ਦੀ ਨਿਆਈਂ ਲੰਬੇ ਪੁਰਸ਼ ਜੋ ਆਸੇ ਪਾਸਿਆਂ ਤੋਂ ਬਹੁਤ ਭੇਖਾ, ਤਿਲਕ ਛਾਪਿਆਂ ਆਦਿ ਨਾਲ ਚਿੱਤਰੇ ਹੋਏ ਹਨ।

ਪਰ ਜੇਕਰ ਉਹ ਦੇਹਾਂ ਵਿਚਹੁ = ਅੰਦਰੋਂ ਪਰਮੇਸ਼ਰ ਦੇ ਨਾਮ ਤੋਂ ਸਖਣੀਆਂ ਹਨ ਤਾਂ ਫਿਰ ਢਠੀਆ = ਡਿੱਗੀਆਂ ਹੋਈਆਂ ਭਾਵ ਮੁਰਦਿਆਂ ਦੀ ਨਿਆਈਂ ਕਿਸੇ ਕੰਮ ਵੀ ਨਹੀਂ ਆਉਣਗੀਆਂ ॥੨॥

**ਬਗਾ ਬਗੇ ਕਪੜੇ; ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ; ਬਗੇ ਨਾ ਕਹੀਅਨਿ੍ ॥੩॥**

ਜਿਵੇਂ ਬਗਾ = ਬਗਲੇ ਦੇ ਬਗੇ = ਚਿੱਟੇ ਕਪੜੇ = ਬਸਤ੍ਰ ਭਾਵ ਖੰਭ ਹੁੰਦੇ ਹਨ, ਭਾਵੇਂ ਉਹ ਤੀਰਥਾਂ ਮੰਝਿ = ਵਿਚ ਹੀ ਵਸੰਨਿ੍ = ਵੱਸਦੇ ਹੋਣ।

ਪਰ ਫੇਰ ਵੀ ਉਹ ਮੱਛੀ ਆਦਿ ਜੀਆ = ਜੀਵਾਂ ਨੂੰ ਗਲੋਂ ਘੁੱਟ ਘੁੱਟ ਕੇ ਖਾਵਣੇ = ਖਾਣ ਵਾਲੇ ਹਨ। ਇਸ ਲਈ ਉਹ ਬਗੇ = ਉੱਜਲ ਭਾਵ ਹੰਸ ਨਹੀਂ ਕਹੀਅਨਿ੍ = ਕਹੇ ਜਾਂਦੇ।

ਏਸੇ ਪ੍ਰਕਾਰ ਹੇ ਸੱਜਣਾ ! ਤੂੰ ਵੀ ਬਗਲਿਆਂ ਦੀ ਨਿਆਈਂ ਪਖੰਡ ਧਾਰ ਕੇ ਬਾਹਰੋਂ ਸੰਤਾਂ ਵਾਲਾ ਚਿੱਟਾ ਲਿਬਾਸ ਧਾਰਨ ਕੀਤਾ ਹੋਇਆ ਹੈ, ਤੇ ਤੀਰਥਾਂ ਦੀ ਨਿਆਈਂ ਧਰਮਸ਼ਾਲਾ ਬਣਾ ਕੇ ਇਸ ਵਿਚ ਵੱਸ ਰਿਹਾ ਹੈਂ।

ਪਰ ਜੀਵਾਂ ਨੂੰ ਘੁੱਟ ਘੁੱਟ ਕੇ ਭਾਵ ਉਨ੍ਹਾਂ ਦਾ ਧਨ ਆਦਿ ਲੁੱਟ ਲੁੱਟ ਕੇ ਖਾਣ ਵਾਲਾ ਹੈਂ, ਇਸ ਲਈ ਤੂੰ ਹੰਸ ਦੀ ਨਿਆਈਂ ਬਗੇ = ਉੱਜਲ ਜੀਵਣ ਵਾਲਾ ਮਹਾਤਮਾਂ, ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲਾ ਸੰਤ ਨਹੀਂ ਕਿਹਾ ਜਾ ਸਕਦਾ ॥੩॥

**ਸਿੰਮਲ ਰੁਖੁ ਸਰੀਰੁ ਮੈ; ਮੈ ਜਨ ਦੇਖਿ ਭੁਲੰਨਿ੍ ॥**
**ਸੇ ਫਲ ਕੰਮਿ ਨ ਆਵਨੀ੍; ਤੇ ਗੁਣ ਮੈ ਤਨਿ ਹੰਨਿ੍ ॥੪॥**

(ਦੂਸਰਾ ਪਾਠ 'ਮੈਜਨ')

ਹੋਰ ਦ੍ਰਿਸ਼ਟਾਂਤ ਦਿੰਦੇ ਹਨ ਕਿ ਜਿਵੇਂ ਸਿੰਮਲ ਰੁੱਖ ਦੇ ਸਰੀਰ ਮੈ = ਵਿਚ ਦੇਖਿ = ਵੇਖ ਕਰਕੇ ਭਾਵ ਉਸਦੇ ਫਲ, ਫੁੱਲ ਆਦਿ ਨੂੰ ਮਿੱਠੇ ਸਮਝ ਕੇ ਮੈ ਜਨ = ਤੋਤੇ ਭੁਲੰਨਿ੍ = ਭੁੱਲ ਜਾਂਦੇ ਹਨ।

ਪਰ ਸੇ = ਉਹ ਫਲ ਤੋਤਿਆਂ ਦੇ ਕੰਮ ਨਹੀਂ ਆਵਨੀ੍ = ਆਉਂਦੇ ਭਾਵ ਉਹ ਚੀੜ੍ਹੇ ਜਿਹੇ ਹੁੰਦੇ ਹਨ, ਤੋਤਿਆਂ ਦੀ ਚੁੰਝ ਉਸ ਵਿਚ ਹੀ ਫਸ ਜਾਂਦੀ ਹੈ ਅਤੇ ਤੋਤੇ ਉਥੇ ਫਸ ਕੇ ਮਰ ਜਾਂਦੇ ਹਨ। ਜੈਸਾ ਕਿ :

**ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥** *(ਅੰਗ ੧੧੬੫)*

ਤੇ = ਉਹੋ ਜਿਹੇ ਗੁਣ ਹੀ ਤੇਰੇ ਆਪਣੇ ਤਨਿ = ਸਰੀਰ ਮੈ = ਵਿਚ ਹੰਨਿ੍ = ਹਨ।

ਏਸੇ ਪ੍ਰਕਾਰ ਤੂੰ ਵੀ ਸਿੰਮਲ ਰੁੱਖ ਦੀ ਨਿਆਈਂ ਸਿੱਧਾ ਆਸਣ ਲਗਾ ਕੇ ਬੈਠਦਾ ਹੈਂ, ਤੇ ਤੈਨੂੰ ਵੱਡਾ ਮਰਾਤਬਾ ਪ੍ਰਾਪਤ ਹੈ, ਚੇਲੇ ਚਾਟੜੇ ਰੂਪ ਵੱਡੀਆਂ ਟਾਹਣੀਆਂ ਹਨ ਤੇ ਮੈ = ਮੇਰੇ ਵਰਗੇ ਜਨ = ਦਾਸ ਤੈਨੂੰ ਵੱਡਾ ਮਹਾਤਮਾ ਦੇਖ, ਸਮਝ ਕੇ ਭੁੱਲ ਜਾਂਦੇ ਹਨ।

ਪਰ ਰਿੱਧੀਆਂ ਸਿੱਧੀਆਂ ਰੂਪ ਫਲ ਤੱਤ ਬੇਤਿਆਂ ਜਾਂ ਮੁਕਤੀ ਦੇਣ ਦੇ ਕੰਮ ਨਹੀਂ ਆਉਂਦੀ, ਉਹੋ ਜਿਹੇ ਸਕਾਮ ਕਰਮਾਂ ਜਾਂ ਨਖਿੱਧ ਕਰਮਾਂ ਵਾਲੇ ਗੁਣ, ਵਿਸ਼ਿਆਂ ਦੇ ਸੁਭਾਅ ਤੇਰੇ ਸਰੀਰ ਵਿਚ ਹਨ ॥੪॥

ਇਹ ਸੁਣ ਕੇ ਉਸ ਨੇ ਗੁਰੂ ਜੀ ਦੇ ਚਰਨ ਪਕੜ ਲਏ ਤੇ ਬੇਨਤੀ ਕੀਤੀ ਕਿ ਮਹਾਰਾਜ ਦੇਵੀ-ਦੇਵਤਿਆਂ ਦੀ ਉਪਾਸ਼ਨਾ ਨਾਲ ਤਾਂ ਮੈਂ ਛੁੱਟ ਜਾਵਾਂਗਾ, ਤਦ ਕਹਿੰਦੇ ਹਨ :

**ਅੰਧੁਲੈ ਭਾਰੁ ਉਠਾਇਆ; ਡੂਗਰ ਵਾਟ ਬਹੁਤੁ ॥**
**ਅਖੀ ਲੋੜੀ ਨਾ ਲਹਾ; ਹਉ ਚੜਿ ਲੰਘਾ ਕਿਤੁ ॥੫॥**

ਅੰਧੁਲੈ = ਅੰਨ੍ਹੇ ਪੁਰਸ਼ ਨੇ ਸਿਰ ਉਪਰ ਭਾਰੁ = ਬੋਝ ਉਠਾਇਆ = ਚੁੱਕਿਆ ਹੋਵੇ, ਤੇ ਡੂਗਰ = ਪਹਾੜਾਂ ਦਾ ਕਠਨ ਵਾਟ = ਰਸਤਾ ਵੀ ਬਹੁਤ ਲੰਘਣਾ ਹੋਵੇ।

ਤਦੋਂ ਉਹ ਅਖੀ = ਅੱਖਾਂ ਨਾਲ ਵੇਖਣਾ ਲੋੜੀ = ਚਾਹੁੰਦਾ ਹੈ, ਪਰ ਵੇਖਣਾ ਨਾ ਲਹਾ = ਪ੍ਰਾਪਤ ਨਹੀਂ ਕਰ ਸਕਦਾ ਤੇ ਸੋਚਦਾ ਹੈ ਕਿ ਹਉ = ਮੈਂ ਕਿਤੁ = ਕਿਸ ਪ੍ਰਕਾਰ ਇਨ੍ਹਾਂ ਘਾਟੀਆਂ ਨੂੰ ਚੜ੍ਹ ਕੇ ਲੰਘਾ = ਲੰਘ ਸਕਾਂ ? ਇਉਂ ਉਹ ਲੰਘ ਨਹੀਂ ਸਕਦਾ।

ਏਸੇ ਪ੍ਰਕਾਰ ਹੇ ਸੱਜਣਾ ! ਆਪਣੇ ਬਿਬੇਕ, ਵੈਰਾਗ, ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਬਿਨਾਂ ਅੰਧੁਲੈ = ਅਗਿਆਨੀਆ ! ਤੂੰ ਵੀ ਆਪਣੇ ਅੰਤਹਕਰਨ ਰੂਪੀ ਸਿਰ ਉਪਰ ਪਾਪਾਂ, ਦੇਹ ਅਭਿਮਾਨ ਰੂਪ ਭਾਰੁ = ਬੋਝ ਉਠਾਇਆ ਹੋਇਆ ਹੈ ਤੇ ਉਧਰ ਜਮ ਮਾਰਗ, ਪੰਜਾਂ ਕੋਸ਼ਾਂ, ਕਾਮਾਦਿਕਾ ਰੂਪੀ ਡੂਗਰ = ਪਹਾੜਾਂ ਦਾ ਰਸਤਾ ਵੀ ਬਹੁਤ ਕਠਨ ਹੈ।

ਤਦੋਂ ਤੂੰ ਬਿਬੇਕ ਵੈਰਾਗ ਪੁੰਨਾਂ ਰੂਪੀ ਅੱਖਾਂ ਚਾਹੁੰਦਾ ਹੈਂ, ਪਰ ਪ੍ਰਾਪਤ ਨਹੀਂ ਹੋ ਸਕਦੀਆਂ, ਅਸੀਂ ਕਹਿੰਦੇ ਹਾਂ ਕਿ ਇਸ ਪ੍ਰਕਾਰ ਹਉ = ਹਉਮੈ ਦੇ ਸਹਿਤ ਐਸੇ ਕਠਨ ਪਹਾੜਾਂ ਉਪਰ ਕਿਸ ਪ੍ਰਕਾਰ ਚੜ੍ਹ ਕੇ ਲੰਘ ਸਕੇਂਗਾ, ਭਾਵ ਨਹੀਂ ਲੰਘ ਸਕਦਾ ॥੫॥

## ਚਾਕਰੀਆ ਚੰਗਿਆਈਆ; ਅਵਰ ਸਿਆਣਪ ਕਿਤੁ ॥

ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪੀ ਚਾਕਰੀਆ = ਸੇਵਾ, ਦਿਖਾਵੇ ਲਈ ਚੰਗਿਆਈਆ = ਚੰਗੇ ਕਰਮ ਅਤੇ ਅਵਰ = ਹੋਰ ਬੁੱਧੀ ਦੀ ਸਿਆਣਪ = ਚਤੁਰਾਈ ਆਦਿ ਕਿਤੁ = ਕਿਸੇ ਕੰਮ ਨਹੀਂ ਹੈ **ਵਾ:** ਇਹ ਕਿਵੇਂ ਪ੍ਰਲੋਕ ਵਿਚ ਤੇਰੇ ਕੰਮ ਆਉਣਗੀਆਂ, ਜੇਕਰ ਨਾਮ ਦੀ ਕਮਾਈ ਹੀ ਨਹੀਂ ਕੀਤੀ।

## ਨਾਨਕ ਨਾਮੁ ਸਮਾਲਿ ਤੂੰ; ਬਧਾ ਛੁਟਹਿ ਜਿਤੁ ॥੬॥੧॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੱਜਣਾ ! ਤੂੰ ਪਰਮੇਸ਼ਰ ਦੇ ਨਾਮ ਨੂੰ ਸਮਾਲਿ = ਚੇਤੇ ਕਰ ਜਿਤੁ = ਜਿਸ ਕਰਕੇ ਜੰਮਣ ਮਰਣ, ਕਰਤਾ, ਭੋਗਤਾ ਆਦਿ ਦੇ ਬੰਧਨਾਂ ਵਿਚ ਬਧਾ = ਬੱਝਾ ਹੋਇਆ ਛੁਟਹਿ = ਛੁੱਟ ਜਾਵੇਂਗਾ।

ਇਹ ਉਪਦੇਸ਼ ਸੁਣ ਕੇ ਸੱਜਣ ਨੇ ਸਤਿਗੁਰਾਂ ਦੇ ਚਰਨਾਂ ਉਪਰ ਮੱਥਾ ਰੱਖ ਦਿੱਤਾ ਤੇ ਕਿਹਾ ਕਿ ਮੈਨੂੰ ਬਖ਼ਸ਼ ਲਵੋ, ਤਦੋਂ ਸਤਿਗੁਰਾਂ ਨੇ ਉਸ ਕੋਲੋਂ ਉਥੇ ਧਰਮਸ਼ਾਲਾ ਬਣਵਾਉਣ ਲਈ ਹੁਕਮ ਕੀਤਾ ਤੇ ਸਤਿਨਾਮ ਦਾ ਜਾਪ ਕਰਨ ਲਈ ਕਿਹਾ, ਇਉਂ ਉਹ ਸੱਜਣ ਠੱਗ ਤੋਂ ਅਸਲੀ ਸੱਜਣ ਬਣ ਕੇ ਮੁਕਤ ਹੋਇਆ ॥੬॥੧॥੩॥

## ਸੂਹੀ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਪਾਕਪਟਨ ਵਿਖੇ ਸ਼ੇਖ਼ ਫ਼ਰੀਦ ਜੀ ਦੇ ਪੋਤੇ ਚੇਲੇ ਸ਼ੇਖ਼ ਬ੍ਰਹਮ ਨਾਲ ਵੀਚਾਰ ਕਰ ਰਹੇ ਸਨ, ਉਥੇ ਸ਼ੇਖ਼ ਬ੍ਰਹਮ ਜੀ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਸ਼ੇਖ਼ ਫ਼ਰੀਦ ਜੀ ਨੇ ਐਸਾ ਕਥਨ ਕੀਤਾ ਹੈ, ਜੈਸਾ ਕਿ :

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥**
**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ਰਹਾਉ॥**
**ਇਕ ਆਪੀਨ੍ਹੈ ਪਤ ਲੀ ਸਹ ਕੇਰੇ ਬੋਲਾ ॥**
**ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥**
**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥**
**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥** *(ਅੰਗ ੭੯੪)*

ਤਦੋਂ ਇਸਦੇ ਉੱਤਰ ਵਿਚ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਜਪ ਤਪ ਕਾ ਬੰਧੁ ਬੇੜੁਲਾ; ਜਿਤੁ ਲੰਘਹਿ ਵਹੇਲਾ ॥

ਹੇ ਭਾਈ! ਬਾਣੀ ਕਰਕੇ ਗੁਰਾਂ ਦੇ ਦਿੱਤੇ ਮੰਤ੍ਰ ਦਾ ਜਪ = ਜਾਪ ਤੇ ਸਰੀਰ ਗੁਰਾਂ ਦੀ ਸੇਵਾ ਰੂਪ ਤਪ = ਤਪੱਸਿਆ ਕਾ = ਦਾ ਬੇੜੁਲਾ = ਬੇੜਾ ਬੰਧੁ = ਬੰਨ੍ਹਣਾ ਕਰ, ਜਿਤੁ = ਜਿਸ ਕਰਕੇ ਇਸ ਵਹੇਲਾ = ਦਲਦਲ, ਦੁੱਖ ਰੂਪੀ ਸੰਸਾਰ ਸਮੁੰਦ੍ਰ ਤੋਂ ਲੰਘਹਿ = ਲੰਘ ਜਾਵੇਂਗਾ **ਵਾ:** ਵਹੇਲਾ = ਸੌਖਾ, ਛੇਤੀ ਲੰਘ ਜਾਵੇਂਗਾ।

## ਨਾ ਸਰਵਰੁ ਨਾ ਊਛਲੈ; ਐਸਾ ਪੰਥੁ ਸੁਹੇਲਾ ॥੧॥

ਫੇਰ ਨਾ ਹੀ ਸੰਸਾਰ ਰੂਪੀ ਸਰਵਰੁ = ਸਮੁੰਦ੍ਰ ਪ੍ਰਤੀਤ ਹੋਵੇਗਾ **ਵਾ:** ਨਾ ਹੀ ਇਸ ਸੰਸਾਰ ਰੂਪੀ ਸਮੁੰਦ੍ਰ ਵਿਚ ਜਾਣਾ ਪਵੇਗਾ ਤੇ ਨਾ ਹੀ ਕਾਮ ਕ੍ਰੋਧਾਦਿ ਦੀਆਂ ਲਹਿਰਾਂ ਕਰਕੇ ਊਛਲੈ = ਨਕਾ ਨਕ ਭਰ ਕੇ ਡੁੱਲ੍ਹੇਗਾ **ਵਾ:** ਪਾਪਾਂ ਕਰਕੇ ਵਾਰ ਵਾਰ ਜੂਨਾਂ ਵਿਚ ਉੱਛਲਣਾ ਨਹੀਂ ਪਵੇਗਾ, ਐਸਾ = ਅਜਿਹਾ ਪਰਮੇਸ਼ਰ ਦਾ ਪੰਥੁ = ਰਸਤਾ ਸੁਹੇਲਾ = ਸੁਖਾਲਾ ਹੈ **ਵਾ:** ਐਸੇ ਪ੍ਰਲੋਕ ਰੂਪੀ ਕਠਨ ਰਸਤੇ ਨੂੰ ਸੁਹੇਲਾ = ਸੁਖਾਲਾ ਹੀ ਲੰਘ ਜਾਵੇਂਗਾ ॥੧॥ ਜੈਸਾ ਕਿ :

**ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥** *(ਅੰਗ ੩੯੩)*

## ਤੇਰਾ ਏਕੋ ਨਾਮੁ ਮੰਜੀਠੜਾ; ਰਤਾ ਮੇਰਾ ਚੋਲਾ, ਸਦ ਰੰਗ ਢੋਲਾ ॥੧॥ਰਹਾਉ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹੋਏ ਭਗਤ ਫ਼ਰੀਦ ਜੀ ਦੇ ਸ਼ਬਦ ਦੀ ਤੀਜੀ ਤੁਕ ਦਾ ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਸਦ = ਹਮੇਸ਼ਾਂ ਰੰਗ = ਅਨੰਦ ਸਰੂਪ ਢੋਲਾ = ਪਿਆਰੇ ਪਰਮੇਸ਼ਰ! ਤੇਰਾ ਏਕੋ = ਇਕ ਨਾਮ ਹੀ ਮੰਜੀਠੜਾ = ਮਜੀਠ ਰੰਗ ਦੀ ਨਿਆਈਂ ਪੱਕਾ (ਭਗਤੀ ਦਾ) ਰੰਗ ਹੈ, ਜਿਸ ਵਿਚ ਮੇਰਾ ਮਨ ਰੂਪੀ ਚੋਲਾ ਰਤਾ = ਰੰਗਿਆ ਗਿਆ ਹੈ, **ਵਾ:** ਗੁਰੂ ਰੂਪੀ ਰੰਗਰੇਜ਼ ਨੇ ਮੇਰਾ ਅੰਤਹਕਰਨ ਰੂਪੀ ਚੋਲਾ ਰੰਗ ਦਿੱਤਾ ਹੈ ਤੇ ਸਾਨੂੰ ਸਦਾ ਹੀ ਢੋਲਾ = ਪਿਆਰੇ ਦਾ ਰੰਗ = ਅਨੰਦ ਪ੍ਰਾਪਤ ਹੋ ਗਿਆ ਹੈ ॥੧॥ਰਹਾਉ॥

## ਸਾਜਨ ਚਲੇ ਪਿਆਰਿਆ; ਕਿਉ ਮੇਲਾ ਹੋਈ ॥

ਹੇ ਪਿਆਰਿਆ! ਗੁਰਮੁਖ ਰੂਪੀ ਸਾਜਨ = ਸੱਜਣ ਦੈਵੀ ਗੁਣਾਂ ਦੇ ਸਮੇਤ, ਅੰਤਰਮੁਖ ਬਿਰਤੀ ਕਰਕੇ ਆਪਣੇ ਸਰੂਪ ਵਿਚ ਅਭੇਦ ਹੋਣ ਲਈ ਚੱਲੇ ਹਨ, ਉਨ੍ਹਾਂ ਸੱਜਣਾਂ **ਵਾ:** ਵਾਹਿਗੁਰੂ ਨਾਲ ਕਿਉ = ਕਿਸ ਪ੍ਰਕਾਰ ਮੇਲਾ = ਮਿਲਾਪ ਹੋਈ = ਹੋਵੇ ?

## ਜੇ ਗੁਣ ਹੋਵਹਿ ਗੰਠੜੀਐ; ਮੇਲੇਗਾ ਸੋਈ ॥੨॥

ਉੱਤਰ ਵਿਚ ਕਥਨ ਕਰਦੇ ਹਨ ਕਿ ਜੇ = ਜੇਕਰ ਬੁੱਧ ਰੂਪੀ ਗੰਠੜੀਐ = ਗੱਠੜੀ ਵਿਚ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਸ਼ੁੱਭ ਗੁਣ ਹੋਵਹਿ = ਹੋਣ ਤਾਂ ਸੋਈ = ਉਹ ਪਰਮੇਸ਼ਰ ਜ਼ਰੂਰ ਆਪਣੇ ਸਰੂਪ ਨਾਲ ਮੇਲੇਗਾ = ਮੇਲ ਲਵੇਗਾ, ਭਾਵ ਅਭੇਦ ਕਰ ਲਵੇਗਾ **ਵਾ:** ਤਾਂ ਹੀ ਉਨ੍ਹਾਂ ਸੱਜਣਾਂ ਦਾ ਮਿਲਾਪ ਹੋਵੇਗਾ ॥੨॥

## ਮਿਲਿਆ ਹੋਇ ਨ ਵੀਛੁੜੈ; ਜੇ ਮਿਲਿਆ ਹੋਈ ॥

ਜੇ = ਜੇਕਰ ਕੋਈ ਸੱਚਮੁੱਚ ਗੁਰ-ਉਪਦੇਸ਼ ਦੁਆਰਾ ਪਰਮੇਸ਼ਰ ਨਾਲ ਮਿਲਿਆ ਹੋਈ = ਹੋਵੇ ਤਾਂ ਉਹ ਮਿਲਿਆ ਹੋਇ = ਹੋਇਆ ਪੁਰਖ ਕਦੇ ਵੀ ਪਰਮਾਤਮਾ ਨਾਲੋਂ ਵੀਛੁੜੈ = ਵਿੱਛੜਦਾ ਨਹੀਂ ਹੈ।

## ਆਵਾ ਗਉਣੁ ਨਿਵਾਰਿਆ; ਹੈ ਸਾਚਾ ਸੋਈ ॥੩॥

ਉਸ ਦਾ ਆਵਾ ਗਉਣੁ = ਜੰਮਣ ਮਰਣਾ ਪਰਮੇਸ਼ਰ ਨੇ ਨਿਵਾਰਿਆ = ਨਵਿਰਤ ਕਰ ਦਿੱਤਾ ਹੈ, ਸੋਈ = ਉਹ ਸਾਚਾ = ਸੱਚੇ ਦਾ ਹੀ ਸਰੂਪ ਹੋ ਗਿਆ ਹੈ ॥੩॥

## ਹਉਮੈ ਮਾਰਿ ਨਿਵਾਰਿਆ; ਸੀਤਾ ਹੈ ਚੋਲਾ ॥

ਜਿਨ੍ਹਾਂ ਨੇ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਨਿਵਾਰਿਆ = ਨਵਿਰਤ ਕੀਤਾ ਹੈ, ਉਨ੍ਹਾਂ ਨੇ ਬ੍ਰਹਮਾਕਾਰ ਬਿਰਤੀ ਰੂਪੀ ਸੂਈ ਤੇ ਗੁਰਾਂ ਦੇ ਮਹਾਂਵਾਕ ਰੂਪੀ ਧਾਗੇ ਨਾਲ ਆਪਣੇ ਮਨ ਰੂਪੀ ਚੋਲੇ ਨੂੰ ਸੀਤਾ = ਸਿਉਣਾ ਕੀਤਾ ਹੈ।

## ਗੁਰ ਬਚਨੀ ਫਲੁ ਪਾਇਆ; ਸਹ ਕੇ ਅੰਮ੍ਰਿਤ ਬੋਲਾ ॥੪॥

('ਬੋੱਲਾ' ਉਚਾਰਣ ਕਰੋ)

ਉਨ੍ਹਾਂ ਨੇ ਗੁਰਾਂ ਦੇ ਬਚਨੀ = ਬਚਨਾਂ ਦੀ ਕਮਾਈ ਕਰ ਕੇ ਬ੍ਰਹਮ ਗਿਆਨ ਰੂਪੀ ਫਲ ਪਾਇਆ = ਪਾਉਣਾ ਕੀਤਾ ਹੈ, ਸਹ = ਪਤੀ ਪਰਮੇਸ਼ਰ ਕੇ = ਦੇ ਬੋਲਾ = ਬਚਨ ਤਾਂ ਅੰਮ੍ਰਿਤ ਵਰਗੇ ਮਿੱਠੇ ਹਨ ॥੪॥

## ਨਾਨਕੁ ਕਹੈ ਸਹੇਲੀਹੋ; ਸਹੁ ਖਰਾ ਪਿਆਰਾ ॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮਹਾਤਮਾ ਰੂਪੀ ਸਹੇਲੀਹੋ = ਸਖੀਓ ! ਸਾਨੂੰ ਸਹੁ = ਪਤੀ ਪਰਮੇਸ਼ਰ ਖਰਾ = ਬਹੁਤ ਪਿਆਰਾ ਹੈ।

## ਹਮ ਸਹ ਕੇਰੀਆ ਦਾਸੀਆ; ਸਾਚਾ ਖਸਮੁ ਹਮਾਰਾ ॥੫॥੨॥੪॥

ਹਮ ਅਸੀਂ ਤਾਂ ਉਸ ਸਹ = ਪਤੀ ਪਰਮੇਸ਼ਰ ਕੇਰੀਆ = ਦੀਆਂ ਦਾਸੀਆ = ਟਹਿਲਣਾਂ, ਗੋੱਲੀਆਂ ਹਾਂ ਤੇ ਸਾਚਾ = ਸੱਚਾ ਪਰਮੇਸ਼ਰ ਹਮਾਰਾ = ਸਾਡਾ ਖਸਮੁ = ਮਾਲਕ ਹੈ **ਵਾ:** ਸਾਚਾ ਸਤਯ ਸਰੂਪ ਤ੍ਰੈਕਾਲ ਅਬਾਧ ਰੂਪ ਪਰਮੇਸ਼ਰ ਹਮਾਰਾ = ਤਮਾਮ ਸ੍ਰਿਸ਼ਟੀ ਦਾ ਸੁਆਮੀ ਹੈ ॥੫॥੨॥੪॥

## ਸੂਹੀ ਮਹਲਾ ੧ ॥

ਇਕ ਵਾਰ ਲਹਿੰਦੇ (ਪੱਛਮ ਦੇਸ਼) ਦੀ ਸੰਗਤ ਸਤਿਗੁਰਾਂ ਦੇ ਪਾਸ ਸ੍ਰੀ ਕਰਤਾਰਪੁਰ ਸਾਹਿਬ ਆਈ। ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕਰ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਪਰਮੇਸ਼ਰ ਕਿਨ੍ਹਾਂ ਦੇ ਜੀਵਨ ਨੂੰ ਸੰਵਾਰਦਾ ਹੈ ? ਤਾਂ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ।

## ਜਿਨ ਕਉ ਭਾਂਡੈ ਭਾਉ; ਤਿਨਾ ਸਵਾਰਸੀ ॥

ਹੇ ਭਾਈ ! ਜਿਨ = ਜਿਨ੍ਹਾਂ ਜੀਵਾਂ ਕਉ = ਦੇ ਅੰਤਹਕਰਨ ਰੂਪੀ ਭਾਂਡੈ = ਬਰਤਨ ਵਿਚ ਪਰਮੇਸ਼ਰ ਦਾ ਭਾਉ = ਪ੍ਰੇਮ ਹੈ, ਤਿਨਾ = ਉਨ੍ਹਾਂ ਦੇ ਜੀਵਨ ਨੂੰ ਪਰਮੇਸ਼ਰ ਆਪ ਗੁਰਾਂ ਦੁਆਰਾ ਸਵਾਰਸੀ = ਸੰਵਾਰਦਾ ਹੈ ਭਾਵ ਆਪਣੀ ਪ੍ਰਾਪਤੀ ਦੇ ਯੋਗ ਬਣਾ ਦੇਂਦਾ ਹੈ।

## ਸੂਖੀ ਕਰੈ ਪਸਾਉ; ਦੂਖ ਵਿਸਾਰਸੀ ॥

ਉਨ੍ਹਾਂ ਉਪਰ ਆਪਣੀ ਪਸਾਉ = ਬਖ਼ਸ਼ਿਸ਼ ਕਰੈ = ਕਰਦਾ ਹੈ **ਵਾ:** ਪ੍ਰਸੰਨ ਹੋ ਕੇ ਦਾਤ ਦੇਣਾ ਕਰਦਾ ਹੈ, ਅਤੇ ਸਾਰੇ ਦੂਖ = ਦੁੱਖਾਂ, ਕਸ਼ਟਾਂ ਨੂੰ ਵਿਸਾਰਸੀ = ਖ਼ਤਮ ਕਰ ਦੇਂਦਾ ਹੈ।

## ਸਹਸਾ ਮੂਲੇ ਨਾਹਿ; ਸਰਪਰ ਤਾਰਸੀ ॥੧॥

ਇਸ ਵਿਚ ਮੂਲੇ = ਉੱਕਾ ਹੀ ਸਹਸਾ = ਸੰਸਾ (ਸ਼ੱਕ) ਨਾਹਿ = ਨਹੀਂ ਹੈ, ਜੋ ਵੀ ਸ਼ਰਨ ਵਿਚ ਆਇਆ ਹੈ, ਉਸਨੂੰ ਸਰਪਰ = ਜ਼ਰੂਰ ਬਰ ਜ਼ਰੂਰ ਤਾਰਸੀ = ਤਾਰ ਦੇਵੇਗਾ ॥੧॥

## ਤਿਨ੍ਾ ਮਿਲਿਆ ਗੁਰੁ ਆਇ; ਜਿਨ੍ ਕਉ ਲੀਖਿਆ ॥

ਤਿਨ੍ਾ = ਉਨ੍ਹਾਂ ਜੀਵਾਂ ਨੂੰ ਗੁਰੂ ਆਇ = ਆ ਕੇ ਮਿਲਿਆ ਹੈ, ਜਿਨ੍ = ਜਿਨ੍ਹਾਂ ਕਉ = ਦੇ ਮੱਥੇ ਉੱਤੇ ਧੁਰੋਂ ਹੀ ਗੁਰੂ ਪ੍ਰਾਪਤੀ ਦਾ ਲੇਖ ਲੀਖਿਆ = ਲਿਖਿਆ ਹੋਇਆ ਹੈ।

## ਅੰਮ੍ਰਿਤੁ ਹਰਿ ਕਾ ਨਾਉ; ਦੇਵੈ ਦੀਖਿਆ ॥

ਜੋ ਹਰਿ ਪਰਮੇਸ਼ਰ ਕਾ = ਦਾ ਅੰਮ੍ਰਿਤੁ = ਮੌਤ ਤੋਂ ਰਹਿਤ ਕਰਨ ਵਾਲਾ ਨਾਉ = ਨਾਮ ਹੈ, ਗੁਰੂ ਜੀ ਇਸ ਨਾਮ ਦੀ ਦੀਖਿਆ = ਦਿਕ਼ਸ਼ਾ ਭਾਵ ਬਖ਼ਸ਼ਿਸ਼ ਦੇਵੈ = ਦੇਣਾ ਕਰਦੇ ਹਨ।

## ਚਾਲਹਿ ਸਤਿਗੁਰ ਭਾਇ; ਭਵਹਿ ਨ ਭੀਖਿਆ ॥੨॥

ਜੋ ਸਤਿਗੁਰਾਂ ਦੇ ਭਾਇ = ਭਾਣੇ ਅਨੁਸਾਰ ਚਾਲਹਿ = ਚੱਲਦੇ ਹਨ, ਉਹ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਭੀਖਿਆ = ਖ਼ੈਰ ਮੰਗਣ ਵਿਚ ਨਹੀਂ ਭਵਹਿ = ਭਾਉਂਦੇ **ਵਾ:** ਭੀਖਿਆ ਜੂਨਾਂ ਵਿਚ ਨਹੀਂ ਭਾਉਂਦੇ ॥੨॥

## ਜਾ ਕਉ ਮਹਲੁ ਹਜੂਰਿ; ਦੂਜੇ ਨਿਵੈ ਕਿਸੁ ॥

ਜਾ = ਜਿਸ ਪੁਰਸ਼ ਕਉ = ਨੂੰ ਪਰਮੇਸ਼ਰ ਦਾ ਸਰੂਪ ਰੂਪੀ ਮਹਲੁ = ਮਹੱਲ ਹਜੂਰਿ = ਨੇੜੇ ਭਾਵ ਸਾਖਿਆਤ ਹੈ, ਉਸਨੂੰ ਕਿਸੁ = ਕਿਸੇ ਦੂਜੇ = ਦੂਸਰੇ ਦੇਵੀ ਦੇਵਤਿਆਂ ਅੱਗੇ ਨਿਵੈ = ਨਿਵਣ ਦੀ ਕੀ ਲੋੜ ਹੈ, ਭਾਵ ਉਹ ਕਿਸੇ ਦੀ ਅਧੀਨਗੀ ਨਹੀਂ ਕਰਦਾ।

## ਦਰਿ ਦਰਵਾਣੀ ਨਾਹਿ; ਮੂਲੇ ਪੁਛ ਤਿਸੁ ॥

ਪਰਮੇਸ਼ਰ ਦੇ ਦਰਿ = ਦੁਆਰੇ ਤੇ ਦਰਵਾਣੀ = ਦਰਬਾਨਚੀ ਭਾਵ ਜਮ ਆਦਿਕ ਨਾਹਿ = ਨਹੀਂ ਰੋਕਦੇ ਤੇ ਨਾ ਹੀ ਤਿਸੁ = ਉਸ ਪਾਸੋਂ ਮੂਲੇ = ਕਦਾਚਿਤ ਕੋਈ ਪੁੱਛ-ਗਿੱਛ ਹੁੰਦੀ ਹੈ **ਅਥਵਾ** ਜੋ ਨਾਹਿ = ਪਤੀ ਪਰਮੇਸ਼ਰ ਦੇ ਦਰਿ = ਦਰਵਾਜ਼ੇ ਉਪਰ ਦਰਵਾਣੀ = ਦਰਬਾਨਚੀ ਹਨ, ਉਹ ਤਿਸੁ = ਉਸ ਕੋਲੋਂ ਮੂਲੇ = ਮੂਲ ਰੂਪ ਪਰਮੇਸ਼ਰ ਦੀਆਂ ਗੱਲਾਂ ਪੁਛ = ਪੁੱਛਦੇ ਹਨ **ਅਥਵਾ** ਜੋ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਪਰਮੇਸ਼ਰ ਦਾ ਜੱਸ ਕਰਨ ਰੂਪੀ ਦਰਵਾਣੀ = ਡਿਊਡੀਦਾਰ ਬਣਿਆ ਹੈ, ਉਸ ਤੋਂ ਜੀ ਕਰਮ, ਧਰਮ ਆਦਿ ਦਾ ਹਿਸਾਬ ਕਿਤਾਬ ਮੂਲੇ = ਉੱਕਾ ਨਹੀਂ ਪੁੱਛਿਆ ਜਾਂਦਾ।

## ਛੁਟੈ ਤਾ ਕੈ ਬੋਲਿ; ਸਾਹਿਬ ਨਦਰਿ ਜਿਸੁ ॥੩॥

ਜਿਸ ਉਪਰ ਸਾਹਿਬ = ਮਾਲਕ ਪਰਮੇਸ਼ਰ ਦੀ ਕਿਰਪਾ ਨਦਰਿ = ਦ੍ਰਿਸ਼ਟੀ ਹੁੰਦੀ ਹੈ, ਤਾ = ਉਸ ਗੁਰਮੁਖ ਕੈ = ਦੇ ਬੋਲਿ = ਬਚਨਾਂ ਨੂੰ ਮੰਨਣ ਕਰਕੇ ਜਮ ਆਦਿਕਾਂ ਤੋਂ ਛੁਟੈ = ਛੁੱਟੀਦਾ ਹੈ।

## ਘਲੇ ਆਣੇ ਆਪਿ; ਜਿਸੁ ਨਾਹੀ ਦੂਜਾ ਮਤੈ ਕੋਇ ॥

ਉਹ ਪਰਮੇਸ਼ਰ ਆਪ ਹੀ ਉਨ੍ਹਾਂ ਗੁਰਮੁਖਾਂ **ਵਾ:** ਜੀਵਾਂ ਨੂੰ ਸੰਸਾਰ ਵਿਚ ਘਲੇ = ਭੇਜਦਾ ਹੈ ਅਤੇ ਆਪ ਹੀ ਪ੍ਰਲੋਕ ਵਿਚ ਆਣੇ = ਲਿਆਉਂਦਾ ਹੈ **ਵਾ:** ਆਪ ਹੀ ਗੁਰਮੁਖ ਸਾਧਸੰਗਤ ਵਿਚ ਘੱਲੇ ਹਨ ਤੇ ਆਪ ਹੀ ਆਪਣੇ ਸਰੂਪ ਵਿਚ ਆਣੇ = ਲਿਆਂਦੇ ਹਨ, ਭਾਵ ਆਪਣੇ ਵਿਚ ਅਭੇਦ ਕਰ ਲਏ ਹਨ, ਜਿਸ ਪ੍ਰਭੂ ਨੂੰ ਹੋਰ ਕੋਇ = ਕੋਈ ਵੀ ਦੂਜਾ = ਦੂਸਰਾ ਮਤੈ = ਸਲਾਹ ਦੇਣ ਵਾਲਾ ਨਹੀਂ ਹੈ ਭਾਵ ਉਹ ਪ੍ਰਭੂ ਆਪ ਸੁਤੰਤਰ ਹੈ।

## ਢਾਹਿ ਉਸਾਰੇ ਸਾਜਿ; ਜਾਣੈ ਸਭ ਸੋਇ ॥

ਪਰਮੇਸ਼ਰ ਆਪ ਹੀ ਉਸਾਰੇ ਹੋਏ ਸੰਸਾਰ, ਸਰੀਰਾਂ ਨੂੰ ਢਾਹਿ = ਢਾਹ ਭਾਵ ਖ਼ਤਮ ਕਰ ਕੇ ਫੇਰ ਸਾਜਿ = ਬਣਾ ਦੇਂਦਾ ਹੈ **ਵਾ:** ਢਾਹਿ = ਲੈਤਾ, ਉਸਾਰੇ = ਉਸਾਰਨਾ ਤੇ ਸਾਜਿ = ਸੰਵਾਰਨਾ ਭਾਵ ਉਤਪਤੀ ਲੈਤਾ ਤੇ ਪਾਲਣਾ ਆਪ ਹੀ ਕਰਦਾ ਹੈ **ਵਾ:** ਢਾਹਿ = ਢੱਠੇ ਹੋਏ ਸ਼ੁੱਭ ਗੁਣਾਂ ਨੂੰ ਉਸਾਰ ਕੇ ਸ੍ਰਵਣ, ਮੰਨਣ, ਨਿਧਿਆਸਣ ਨੂੰ ਸਾਜਿ = ਸਾਜਣ ਵਾਲਾ ਹੈ **ਵਾ:** ਆਪ ਹੀ ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਰੂਪੀ ਸਾਧਨਾ ਨੂੰ ਸਜਾ ਕੇ ਅਗਿਆਨ ਆਦਿ ਔਗੁਣਾਂ ਨੂੰ ਢਾਹ ਕੇ ਅਪ੍ਰੋਖ ਗਿਆਨ ਨੂੰ ਉਸਾਰਣ ਵਾਲਾ ਹੈ ਅਤੇ ਸੋਇ = ਉਹ ਪਰਮੇਸ਼ਰ ਆਪ ਹੀ ਸਭ ਕੁਝ ਜਾਣਦਾ ਹੈ **ਵਾ:** ਸਾਰੀਆਂ ਸੋਇ = ਕਨਸੋਆਂ, ਖ਼ਬਰਾਂ ਨੂੰ ਜਾਣਦਾ ਹੈ।

## ਨਾਉ ਨਾਨਕ ਬਖਸੀਸ; ਨਦਰੀ ਕਰਮੁ ਹੋਇ ॥੪॥੩॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਦਰੋਂ ਉਸਦੇ ਨਾਉ = ਨਾਮ ਦੀ ਬਖਸੀਸ = ਬਖ਼ਸ਼ਿਸ਼ ਉਸਨੂੰ ਮਿਲਦੀ ਹੈ, ਜਿਸ ਉਪਰ ਉਸਦੀ ਕਰਮੁ = ਕਿਰਪਾ ਨਦਰੀ = ਦ੍ਰਿਸ਼ਟੀ ਹੋਇ = ਹੁੰਦੀ ਹੈ **ਵਾ:** ਜਿਸ ਉਪਰ ਉਹ ਨਦਰੀ = ਕਿਰਪਾ ਕਰਨ ਵਾਲਾ ਆਪ ਕਰਮੁ = ਮੇਹਰ ਕਰਦਾ ਹੈ ॥੪॥੩॥੫॥

[ਅੰਗ ੭੩੦]

## ਸੂਹੀ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਅੰਤਹਕਰਨ ਰੂਪੀ ਭਾਂਡੇ ਦੀ ਸ਼ੁੱਧਤਾ ਦਾ ਉਪਦੇਸ਼ ਵਰਣਨ ਕਰਦੇ ਹਨ।

## ਭਾਂਡਾ ਹਛਾ ਸੋਇ; ਜੋ ਤਿਸੁ ਭਾਵਸੀ ॥

ਹੇ ਭਾਈ! ਸੋਇ = ਉਹੋ ਹੀ ਅੰਤਹਕਰਨ ਰੂਪੀ ਭਾਂਡਾ = ਬਰਤਨ ਹਛਾ = ਸੂੱਛ, ਸ਼ੁੱਧ ਹੈ, ਜੋ = ਜਿਹੜਾ ਤਿਸੁ = ਉਸ ਵਾਹਿਗੁਰੂ ਨੂੰ ਭਾਵਸੀ = ਭਾਉਂਦਾ ਹੈ।

## ਭਾਂਡਾ ਅਤਿ ਮਲੀਣੁ; ਧੋਤਾ ਹਛਾ ਨ ਹੋਇਸੀ ॥

ਜੋ ਅੰਤਹਕਰਨ ਰੂਪੀ ਭਾਂਡਾ = ਬਰਤਨ ਵਿਕਾਰਾਂ, ਪਾਪਾਂ ਦੀ ਮੈਲ ਕਰਕੇ ਅਤਿ = ਅਤਿਅੰਤ ਹੀ ਮਲੀਣੁ = ਮੈਲਾ ਹੈ, ਉਹ ਤੀਰਥਾਂ ਦੇ ਜਲ ਜਾਂ ਸਕਾਮ ਕਰਮਾਂ ਰੂਪੀ ਜਲ ਨਾਲ ਧੋਤਾ = ਧੋਤਿਆਂ **ਵਾ:** ਬਾਹਰੋਂ ਸਰੀਰ ਨੂੰ ਧੋਣ ਨਾਲ ਹਛਾ = ਸੂੱਛ, ਸ਼ੁੱਧ ਨ = ਨਹੀਂ ਹੋਇਸੀ = ਹੁੰਦਾ।

***ਪ੍ਰਸ਼ਨ :*** *ਹੇ ਮਹਾਰਾਜ! ਫੇਰ ਇਹ ਹਿਰਦਾ ਸ਼ੁੱਧ ਕਿਵੇਂ ਹੋਵੇਗਾ ?*

***ਗੁਰ ਉੱਤਰ :***

## ਗੁਰੂ ਦੁਆਰੈ ਹੋਇ; ਸੋਝੀ ਪਾਇਸੀ ॥

ਗੁਰੂ ਸਾਹਿਬ ਜੀ ਦੇ ਦੁਆਰੈ = ਦਰ 'ਤੇ ਹੋਇ = ਹੋ ਕੇ **ਵਾ:** ਗੁਰਾਂ ਦੇ ਦੁਆਰੈ = ਦੁਆਰਾ ਭਾਵ ਅਨੁਸਾਰ ਹੋਇ = ਹੋਣਾ ਕਰੇ ਤਾਂ ਹੀ ਇਸ ਅੰਤਹਕਰਨ ਰੂਪੀ ਭਾਂਡੇ ਨੂੰ ਧੋਣ ਦੀ ਸੋਝੀ = ਸੂਝ ਪਾਇਸੀ = ਪਾਉਣਾ ਕਰੀਦੀ ਹੈ।

## ਏਤੁ ਦੁਆਰੈ ਧੋਇ; ਹਛਾ ਹੋਇਸੀ ॥

ਹੇ ਭਾਈ! ਅੰਤਹਕਰਨ ਰੂਪੀ ਭਾਂਡੇ ਨੂੰ ਏਤੁ = ਇਸ ਭਾਵ ਗੁਰੂ ਦੇ ਦੁਆਰੇ 'ਤੇ ਜਾ ਕੇ ਗੁਰ ਉਪਦੇਸ਼

ਰੂਪੀ ਜਲ **ਵਾ:** ਨਿਸ਼ਕਾਮ ਕਰਮਾਂ ਰੂਪੀ ਜਲ ਨਾਲ ਧੋਇ = ਧੋਣਾ ਕਰੇ ਤਾਂ ਹੀ ਇਹ ਹਛਾ = ਸ਼ੁੱਧ ਹੋਇਸੀ = ਹੁੰਦਾ ਹੈ।

## ਮੈਲੇ ਹਛੇ ਕਾ ਵੀਚਾਰੁ; ਆਪਿ ਵਰਤਾਇਸੀ ॥

ਮੈਲੇ = ਮਲੀਨ ਤੇ ਹਛੇ = ਸ਼ੁੱਧ ਅੰਤਹਕਰਨ ਰੂਪੀ ਭਾਂਡਿਆਂ ਕਾ = ਦਾ ਵੀਚਾਰ ਪਰਮੇਸ਼ਰ ਆਪ ਹੀ ਵਰਤਾਇਸੀ = ਵਰਤਾਉਂਦਾ ਹੈ, **ਵਾ:** ਮੈਲੇ = ਮਲੀਨ ਭਾਵ ਪਾਪੀ ਪੁਰਖ ਤੇ ਹਛੇ = ਪਵਿੱਤਰ ਭਾਵ ਪੁੰਨੀ ਪੁਰਖਾਂ ਦਾ ਵੀਚਾਰੁ = ਨਿਰਣਾ ਪਰਮੇਸ਼ਰ ਆਪ ਹੀ ਵਰਤਾਇਸੀ = ਵਰਤਾਉਂਦਾ ਹੈ।

## ਮਤੁ ਕੋ ਜਾਣੈ ਜਾਇ; ਅਗੈ ਪਾਇਸੀ ॥

ਇਹ ਮਤੁ = ਮਤਾਂ ਕੋ = ਕੋਈ ਜਾਣੈ = ਜਾਨਣਾ ਕਰੇ ਕਿ ਇਹ ਜਗਤ ਤੋਂ ਜਾ ਕੇ ਮਲੀਣ ਹਿਰਦੇ ਵਾਲਾ ਆਤਮਿਕ ਸੁੱਖ, ਸਚਖੰਡ ਰੂਪੀ ਜਾਇ = ਜਗ੍ਹਾ ਨੂੰ ਅਗੈ = ਪ੍ਰਲੋਕ ਵਿਚ ਜਾ ਕੇ ਪਾਇਸੀ = ਪਾ ਲਵੇਗਾ **ਵਾ:** ਮਤਾਂ ਇਹ ਜਾਣੇ ਕਿ ਉਹ ਤੁਰੀਆ ਪਦ, ਸਰੂਪ ਦੀ ਪ੍ਰਾਪਤੀ ਰੂਪੀ ਜਗ੍ਹਾ ਨੂੰ ਪਾਵੇਗਾ ਭਾਵ ਨਹੀਂ ਪਾ ਸਕੇਗਾ।

## ਜੇਹੇ ਕਰਮ ਕਮਾਇ; ਤੇਹਾ ਹੋਇਸੀ ॥

ਉਸਨੂੰ ਗੁਰਮਤਿ ਦੇ ਇਸ ਸਿਧਾਂਤ ਤੋਂ ਜਾਣੂ ਹੋਣਾ ਚਾਹੀਦਾ ਹੈ ਕਿ ਮਨੁੱਖ ਜੇਹੇ = ਜਿਹੋ ਜਿਹੇ ਇਸ ਸੰਸਾਰ ਵਿਚ ਕਰਮ ਕਮਾਇ = ਕਮਾਉਂਦੇ ਹਨ, ਤੇਹਾ = ਉਹੋ ਜਿਹਾ ਹੀ ਮਨੁੱਖ ਅੱਗੇ ਪ੍ਰਲੋਕ ਵਿਚ ਜਾ ਕੇ ਉਨ੍ਹਾਂ ਨੂੰ ਫਲ ਪ੍ਰਾਪਤ ਹੋਇਸੀ = ਹੁੰਦਾ ਹੈ, ਹੋਵੇਗਾ। ਜੈਸਾ ਕਿ :

**ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥** *(ਸਲੋਕ ਮ: ੫ ਅੰਗ ੩੧੭)*

## ਅੰਮ੍ਰਿਤੁ ਹਰਿ ਕਾ ਨਾਉ; ਆਪਿ ਵਰਤਾਇਸੀ ॥

ਜੋ ਹਰਿ = ਪਰਮੇਸ਼ਰ ਕਾ = ਦਾ ਅੰਮ੍ਰਿਤ ਰੂਪੀ ਨਾਉ = ਨਾਮ ਹੈ, ਉਸਨੂੰ ਆਪ ਹੀ ਗੁਰੂ ਰੂਪ ਹੋ ਕੇ ਵਰਤਾਇਸੀ = ਵਰਤਾਉਂਦਾ ਹੈ **ਅਥਵਾ** ਜਿਵੇਂ ਕੋਈ ਖੇਤ ਵਾਹ ਕੇ ਸੰਵਾਰਿਆ ਹੋਵੇ ਅਤੇ ਉਸ ਵਿਚ ਚੰਗਾ ਬੀਜ ਪਾਇਆ ਜਾਵੇ ਤਾਂ ਉਹ ਹਜ਼ਾਰ ਗੁਣਾ ਫਲਦਾ ਹੈ, ਇਉਂ ਜੋ ਹਿਰਦੇ ਰੂਪੀ ਖੇਤ ਸ਼ੁੱਭ ਗੁਣਾਂ ਦੇ ਸਹਿਤ ਸੰਵਾਰਿਆ ਹੋਇਆ ਹੈ, ਉਸ ਵਿਚ ਪਰਮੇਸ਼ਰ ਆਪ ਗੁਰੂ ਰੂਪ ਹੋ ਕੇ ਨਾਮ ਅੰਮ੍ਰਿਤ ਦਾ ਬੀਜ ਵਰਤਾਉਂਦਾ ਭਾਵ ਬੀਜਦਾ ਹੈ।

## ਚਲਿਆ ਪਤਿ ਸਿਉ ਜਨਮੁ ਸਵਾਰਿ; ਵਾਜਾ ਵਾਇਸੀ ॥

ਜੋ ਪੁਰਸ਼ ਇਹ ਨਾਮ ਅੰਮ੍ਰਿਤ ਗੁਰਾਂ ਪਾਸੋਂ ਪ੍ਰਾਪਤ ਕਰ ਲੈਂਦਾ ਹੈ, ਉਹ ਆਪਣਾ ਮਨੁੱਖਾ ਜਨਮ ਸੰਵਾਰ ਕੇ ਪਤਿ = ਇੱਜ਼ਤ ਦੇ ਸਿਉ = ਨਾਲ ਪ੍ਰਲੋਕ ਨੂੰ ਚਲਿਆ = ਤੁਰਿਆ ਹੈ ਅਤੇ ਉਸਦਾ ਜੱਸ ਰੂਪੀ ਵਾਜਾ ਲੋਕ ਪ੍ਰਲੋਕ ਵਿਚ ਵਾਇਸੀ = ਵੱਜਦਾ ਹੈ **ਅਥਵਾ** ਜੋ ਨਾਮ ਰੂਪੀ ਵਾਜਾ ਵਾਇਸੀ = ਵਜਾਉਂਦਾ ਹੈ, ਉਹ ਆਪਣੇ ਜਨਮ ਨੂੰ ਸੰਵਾਰ ਕੇ ਇੱਜ਼ਤ ਦੇ ਸਹਿਤ ਪ੍ਰਲੋਕ ਨੂੰ ਚਲਿਆ = ਜਾਂਦਾ ਹੈ।

## ਮਾਣਸੁ ਕਿਆ ਵੇਚਾਰਾ; ਤਿਹੁ ਲੋਕ ਸੁਣਾਇਸੀ ॥

ਇਹ ਮਾਣਸੁ = ਮਨੁੱਖ ਵੇਚਾਰਾ = ਨਿਤਾਣਾ ਕਿਆ = ਕੀ ਹੈ **ਵਾ:** ਇਹ ਮਨੁੱਖ ਉਸ ਇੱਜ਼ਤ ਸਹਿਤ ਜਾਣ ਵਾਲੇ ਦੀ ਕੀ ਸਿਫ਼ਤ, ਵਡਿਆਈ ਕਰ ਸਕਦਾ ਹੈ, ਪਰਮੇਸ਼ਰ ਨੇ ਤਾਂ ਤਿਹੁ ਲੋਕ = ਤਿੰਨਾਂ ਲੋਕਾਂ ਵਿਚ ਹੀ ਉਸਦੀ ਵਡਿਆਈ, ਜੱਸ ਰੂਪੀ ਵਾਜੇ ਨੂੰ ਸੁਣਾਇਸੀ = ਸੁਣਾ ਦਿੱਤਾ ਹੈ **ਵਾ:** ਸੁਣਾਵੇਗਾ।

## ਨਾਨਕ ਆਪਿ ਨਿਹਾਲ; ਸਭਿ ਕੁਲ ਤਾਰਸੀ ॥੧॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ ਮਨੁੱਖ ਆਪ ਵੀ ਨਿਹਾਲ = ਅਨੰਦ ਪ੍ਰਸੰਨ ਹੋ ਜਾਵੇਗਾ ਤੇ ਆਪਣੀਆਂ ਸਭਿ = ਸਾਰੀਆਂ ਕੁਲ = ਵੰਸ਼ਾਂ ਨੂੰ ਵੀ ਤਾਰਸੀ = ਤਾਰ ਲਵੇਗਾ **ਵਾ:** ਤਾਰ ਲੈਂਦਾ ਹੈ ॥੧॥੪॥੬॥

## ਸੂਹੀ ਮਹਲਾ ੧ ॥

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸਤਿਗੁਰਾਂ ਦੇ ਪਾਸ ਵੱਖੋ-ਵੱਖਰੇ ਮੱਤਾਂ ਵਾਲੇ ਪ੍ਰਸ਼ਨ ਕਰਿਆ ਕਰਦੇ ਸਨ। ਇਕ ਵਾਰ ਇਕ ਕਰਮਕਾਂਡੀ, ਜੋਗੀ, ਤਪੀਆ ਤੇ ਇਕ ਤੀਰਥ ਯਾਤ੍ਰੂ ਆਇਆ, ਇਨ੍ਹਾਂ ਸਾਰਿਆਂ ਨੇ ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕਰ ਕੇ ਉਪਦੇਸ਼ ਦੀ ਯਾਚਨਾ ਕੀਤੀ, ਤਦੋਂ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਸਿੱਖਿਆ ਦੇਣ ਲਈ ਇਹ ਸ਼ਬਦ ਉਚਾਰਨ ਕੀਤਾ।

## ਜੋਗੀ ਹੋਵੈ ਜੋਗਵੈ; ਭੋਗੀ ਹੋਵੈ ਖਾਇ ॥

ਹੇ ਭਾਈ ! ਜੋ ਜੋਗੀ = ਜੋਗ ਦੇ ਤਾਈਂ ਕਰਨ ਵਾਲਾ ਹੋਵੈ = ਹੁੰਦਾ ਹੈ, ਉਹ ਜੋਗਵੈ = ਜੋਗਾ ਅਭਿਆਸ ਕਰਦਾ ਹੈ, ਜੋ ਭੋਗੀ = ਪਦਾਰਥਾਂ ਦੇ ਭੋਗਣ ਵਾਲਾ ਹੋਵੈ = ਹੁੰਦਾ ਹੈ, ਉਹ ਅਨੇਕਾਂ ਤਰ੍ਹਾਂ ਦੇ ਪਦਾਰਥ ਹੀ ਖਾਇ = ਖਾਂਦਾ ਰਹਿੰਦਾ ਹੈ।

## ਤਪੀਆ ਹੋਵੈ ਤਪੁ ਕਰੇ; ਤੀਰਥਿ ਮਲਿ ਮਲਿ ਨਾਇ ॥੧॥

('ਨਾਇ' ਭਾਰਾ ਬੋਲੋ)

ਜੋ ਤਪੀਆ = ਤਪ ਕਰਨ ਵਾਲਾ ਹੋਵੈ = ਹੁੰਦਾ ਹੈ, ਉਹ ਸਦਾ ਤਪ ਹੀ ਕਰੇ = ਕਰਦਾ ਰਹਿੰਦਾ ਹੈ, ਅਤੇ ਜੋ ਤੀਰਥ ਯਾਤਰੂ ਹੈ, ਉਹ ਅਨੇਕਾਂ ਤੀਰਥਾਂ ਉਪਰ ਜਾ ਕੇ ਉਥੋਂ ਦੇ ਜਲ ਨਾਲ ਮਲ ਮਲ ਕੇ ਨਾਇ = ਨਹਾਉਂਦਾ ਰਹਿੰਦਾ ਹੈ, ਇਉਂ ਇਨ੍ਹਾਂ ਸਭਨਾਂ ਦੀ ਆਪੋ-ਆਪਣੇ ਸਾਧਨਾਂ, ਕਰਮ ਕਾਂਡਾਂ ਵਿਚ ਪ੍ਰੀਤੀ ਹੈ ॥੧॥

## ਤੇਰਾ ਸਦੜਾ ਸੁਣੀਜੈ ਭਾਈ; ਜੇ ਕੋ ਬਹੈ ਅਲਾਇ ॥੧॥ਰਹਾਉ॥

ਸਨਮੁਖ ਬੇਨਤੀ ਕਰ ਕੇ ਕਹਿੰਦੇ ਹਨ ਕਿ ਹੇ ਭਾਈ = ਪਿਆਰੇ ਪ੍ਰਭੂ ! ਅਸੀਂ ਤਾਂ ਤੇਰਾ ਸਦੜਾ = ਜੱਸ ਸੁਣੀਜੈ = ਸੁਣਨਾ ਚਾਹੁੰਦੇ ਹਾਂ, ਜੇ = ਜੇਕਰ ਕੋ = ਕੋਈ ਬਹੈ = ਬੈਠ ਕੇ ਤੇਰੇ ਜੱਸ ਦਾ ਅਲਾਇ = ਅਲਾਪਣ ਕਰੇ **ਵਾ:** ਜੇਕਰ ਕੋਈ ਗੁਰਮੁਖ ਵਾਸ਼ਨਾਵਾਂ ਵੱਲੋਂ ਚਿੱਤ ਨੂੰ ਸੰਤੋਖ ਦੇ ਸਹਿਤ ਬਹੈ = ਇਸਥਿਤ ਕਰ ਕੇ ਉਚਾਰਨ ਕਰੇ ॥੧॥ਰਹਾਉ॥

## ਜੈਸਾ ਬੀਜੈ ਸੋ ਲੁਣੇ; ਜੋ ਖਟੇ ਸੁੋ ਖਾਇ ॥

ਹੇ ਭਾਈ ! ਜੀਵ ਜੈਸਾ = ਜਿਹੋ ਜਿਹਾ ਵੀ ਕਰਮਾਂ ਰੂਪੀ ਬੀਜ ਬੀਜੈ = ਬੀਜਦਾ ਹੈ, ਸੋ = ਉਹੋ ਜਿਹਾ ਹੀ ਲੁਣੇ = ਵੱਢੇਗਾ, ਵੱਢਦਾ ਹੈ, ਜੋ = ਜਿਹੜਾ ਕੁਝ ਖਟੇ = ਖੱਟਣਾ ਕੀਤਾ ਹੈ, ਸੁੋ = ਉਹੋ ਜਿਹਾ ਹੀ ਫਲ ਖਾਇ = ਖਾਣਾ ਕਰੇਗਾ, ਕਰਦਾ ਹੈ, **ਅਥਵਾ** ਜੋ ਪਹਿਲਾਂ ਕਰਮਾਂ ਦਾ ਬੀਜ ਬੀਜਿਆ ਸੀ, ਉਹੋ ਹੀ ਹੁਣ ਲੁਣੇ = ਵੱਢਿਆ ਹੈ, ਤੇ ਜੋ ਹੁਣ ਖੱਟੇਗਾ, ਉਹੋ ਹੀ ਅੱਗੇ ਨੂੰ ਖਾਇ = ਖਾਵੇਗਾ।

## ਅਗੈ ਪੁਛ ਨ ਹੋਵਈ; ਜੇ ਸਣੁ ਨੀਸਾਣੈ ਜਾਇ ॥੨॥

ਪਰ ਜੇ = ਜੋ ਪੁਰਖ ਨਾਮ ਰੂਪੀ **ਵਾ:** ਸਰੂਪ ਦੀ ਸਾਖਿਆਤਤਾ ਰੂਪੀ ਨੀਸਾਣੈ = ਪਰਵਾਨੇ ਦੇ

ਸਣੁ = ਸਹਿਤ ਜਾਇ = ਜਾਵੇਗਾ, ਉਸ ਕੋਲੋਂ ਅਗੈ = ਪ੍ਰਲੋਕ ਵਿਚ ਜਮਦੂਤਾਂ, ਚਿੱਤਰਗੁਪਤ ਦੁਆਰਾ ਕਰਮਾਂ-ਧਰਮਾਂ ਦੇ ਹਿਸਾਬ-ਕਿਤਾਬ ਦੀ ਕੋਈ ਪੁੱਛ-ਗਿੱਛ ਨਹੀਂ ਹੋਵਈ = ਹੋਵੇਗੀ ॥੨॥

## ਤੈਸੋ ਜੈਸਾ ਕਾਢੀਐ; ਜੈਸੀ ਕਾਰ ਕਮਾਇ ॥

ਜੈਸੀ = ਜਿਹੋ ਜਿਹੀ ਕੋਈ ਕਾਰ ਕਮਾਇ = ਕਮਾਉਂਦਾ ਹੈ, ਤੈਸੋ = ਉਹੋ ਜੈਸਾ = ਜਿਹਾ ਹੀ ਜੀਵ ਕਾਢੀਐ = ਕਿਹਾ ਜਾਂਦਾ ਹੈ।

## ਜੋ ਦਮੁ ਚਿਤਿ ਨ ਆਵਈ; ਸੋ ਦਮੁ ਬਿਰਥਾ ਜਾਇ ॥੩॥

ਜੋ = ਜਿਹੜੇ ਦਮੁ = ਸ੍ਵਾਸ ਵਿਚ ਪਰਮੇਸ਼ਰ ਜਾਂ ਪਰਮੇਸ਼ਰ ਦਾ ਨਾਮ ਚਿਤਿ = ਚੇਤੇ ਨਹੀਂ ਆਵਈ = ਆਉਂਦਾ, ਸੋ = ਉਹ ਦਮੁ = ਸ੍ਵਾਸ ਬਿਰਥਾ = ਨਿਸਫਲ ਹੀ ਚਲਿਆ ਜਾਇ = ਜਾਂਦਾ ਹੈ ॥੩॥

## ਇਹੁ ਤਨੁ ਵੇਚੀ ਬੈ ਕਰੀ; ਜੇ ਕੋ ਲਏ ਵਿਕਾਇ ॥

ਜੇ = ਜੇਕਰ ਕੋ = ਕੋਈ ਸੰਤ ਭਗਤ ਮੈਨੂੰ ਵਿਕਾਇ = ਵਿਕਦੇ ਨੂੰ ਲਏ = ਲੈ ਲਵੇ ਤਾਂ ਮੈਂ ਆਪਣਾ ਇਹ ਤਨੁ = ਸਰੀਰ ਬੈ = ਮੁੱਲ (ਬੈਅ) ਕਰੀ = ਕਰਕੇ ਵੇਚੀ = ਵੇਚ ਦੇਵਾਂ, ਭਾਵ ਤਨ, ਮਨ, ਧਨ ਦੇ ਕੇ ਨਾਮੀ ਦਾ ਨਾਮ ਪ੍ਰਾਪਤ ਕਰ ਲਵਾਂ।

## ਨਾਨਕ ਕੰਮਿ ਨ ਆਵਈ; ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਰੀਰ ਕਿਸੇ ਵੀ ਕੰਮ ਨਹੀਂ ਆਵਈ = ਆਉਂਦਾ, ਜਿਤੁ = ਜਿਸ ਤਨਿ = ਸਰੀਰ ਵਿਚ ਪਰਮੇਸ਼ਰ ਦਾ ਸੱਚਾ ਨਾਉ = ਨਾਮ ਨਹੀਂ ਹੈ ॥੪॥੫॥੭॥

## ਸੂਹੀ ਮਹਲਾ ੧ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਕਿਸੇ ਯੋਗੀ ਜਾਂ ਸਿੱਧਾਂ ਨੇ ਸਤਿਗੁਰਾਂ ਪਾਸ ਆ ਕੇ ਕਿਹਾ ਕਿ ਤੁਸੀਂ ਵੀ ਯੋਗ ਧਾਰਨ ਕਰ ਲਵੋ, ਤਦੋਂ ਸਤਿਗੁਰੂ ਜੀ ਨੇ ਉਨ੍ਹਾਂ ਦੇ ਬਾਹਰਲੇ ਚਿੰਨ੍ਹ ਧਾਰੇ ਹੋਇਆਂ ਦਾ ਖੰਡਨ ਕਰ ਕੇ ਅੰਤਰੀਵੀ ਯੋਗ ਬਾਰੇ ਦੱਸਦੇ ਹੋਏ ਸੂਹੀ ਰਾਗ ਦੇ ਅੰਦਰ ਸੱਤਵੇਂ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੋਗੁ ਨ ਖਿੰਥਾ ਜੋਗੁ ਨ ਡੰਡੈ; ਜੋਗੁ ਨ ਭਸਮ ਚੜਾਈਐ ॥

ਹੇ ਸਿੱਧੋ ! ਕੇਵਲ ਖਿੰਥਾ = ਗੋਦੜੀ ਪਹਿਰਣਾ ਹੀ ਜੋਗ ਨਹੀਂ ਹੈ, ਡੰਡੈ = ਡੰਡਾ ਹੱਥ ਵਿਚ ਪਕੜਨਾ ਵੀ ਜੋਗ ਨਹੀਂ ਹੈ ਅਤੇ ਨਾ ਹੀ ਸਰੀਰ ਉਪਰ ਭਸਮ = ਸੁਆਹ ਚੜਾਈਐ = ਚੜ੍ਹਾਉਣ ਭਾਵ ਸੁਆਹ ਮਲਣਾ ਜੋਗ ਹੈ।

## ਜੋਗੁ ਨ ਮੁੰਦੀ ਮੂੰਡਿ ਮੁਡਾਇਐ; ਜੋਗੁ ਨ ਸਿੰਙੀ ਵਾਈਐ ॥

ਕੰਨਾਂ ਵਿਚ ਮੁੰਦੀ = ਮੁੰਦਰਾਂ ਪਾਉਣ ਅਤੇ ਮੂੰਡਿ = ਸਿਰ ਮੁਡਾਇਐ = ਮੁਨਾ ਲੈਣਾ ਵੀ ਜੋਗ ਨਹੀਂ ਹੈ, ਅਤੇ ਨਾ ਹੀ ਸਿੰਙੀ = ਤੁਰੀ ਵਾਈਐ = ਵਜਾਉਣ ਕਰਕੇ ਜੋਗ ਦੀ ਪ੍ਰਾਪਤੀ ਹੁੰਦੀ ਹੈ।

***ਪ੍ਰਸ਼ਨ :*** *ਹੇ ਮਹਾਰਾਜ ਫੇਰ ਜੋਗ ਕਿਵੇਂ ਪ੍ਰਾਪਤ ਹੁੰਦਾ ਹੈ ?*

***ਉੱਤਰ :***

## ਅੰਜਨ ਮਾਹਿ ਨਿਰੰਜਨਿ ਰਹੀਐ; ਜੋਗ ਜੁਗਤਿ ਇਵ ਪਾਈਐ ॥੧॥

ਜੇ ਅੰਜਨ = ਮਾਇਆ ਦੇ ਮਹਿ = ਵਿਚ ਰਹਿੰਦੇ ਹੋਏ ਵੀ ਨਿਰੰਜਨਿ = ਮਾਇਆ ਦੀ ਕਾਲਖ ਤੋਂ ਨਿਰਲੇਪ ਰਹੀਐ = ਰਹਿਣਾ ਕਰੀਏ **ਵਾ:** ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਨੂੰ ਧਿਆਉਂਦੇ ਰਹੀਏ, ਤਾਂ ਇਵ = ਇਸ ਪ੍ਰਕਾਰ ਨਾਲ ਪਰਮੇਸ਼ਰ ਵਿਚ ਜੁੜਨ ਰੂਪ ਜੋਗ ਦੀ ਜੁਗਤਿ = ਜੁਗਤੀ ਨੂੰ ਪਾਈਐ = ਪ੍ਰਾਪਤ ਕਰ ਲਈਦਾ ਹੈ **ਵਾ:** ਜੋਗ ਵਿਚ ਜੁਗਤਿ = ਜੁੜਨਾ ਪਾਈਦਾ ਹੈ ॥੧॥

## ਗਲੀ ਜੋਗੁ ਨ ਹੋਈ ॥

ਤੇ ਸਿੱਧੋ ! ਐਵੇਂ ਵਿਅਰਥ ਹੀ ਗਲੀ = ਗੱਲਾਂ-ਬਾਤਾਂ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ।

## ਏਕ ਦ੍ਰਿਸਟਿ ਕਰਿ ਸਮਸਰਿ ਜਾਣੈ; ਜੋਗੀ ਕਹੀਐ ਸੋਈ ॥੧॥ਰਹਾਉ॥

ਜੋ ਏਕ = ਇਕ ਬ੍ਰਹਮ ਦ੍ਰਿਸਟਿ = ਦ੍ਰਿਸ਼ਟੀ ਕਰਿ = ਕਰਕੇ ਸਾਰਿਆਂ ਵਿਚ ਬ੍ਰਹਮ ਦੀ ਹੀ ਜੋਤ ਨੂੰ ਸਮਸਰਿ = ਬਰਾਬਰ ਜਾਣੈ = ਜਾਣਦਾ ਹੈ, ਭਾਵ ਸਾਰੇ ਉਸ ਪਰਮੇਸ਼ਰ ਦੀ ਹੀ ਜੋਤ ਆਈ ਹੋਈ ਵਿਆਪਕ ਸਮਝਦਾ ਹੈ, ਸੋਈ = ਉਹੀ ਪਰਮੇਸ਼ਰ ਵਿਚ ਜੁੜਿਆ ਹੋਇਆ ਅਸਲ ਜੋਗੀ ਕਹੀਐ = ਆਖੀਦਾ ਹੈ ॥੧॥ਰਹਾਉ॥

## ਜੋਗੁ ਨ, ਬਾਹਰਿ ਮੜੀ ਮਸਾਣੀ; ਜੋਗੁ ਨ, ਤਾੜੀ ਲਾਈਐ ॥

ਹੇ ਸਿੱਧੋ ! ਘਰਾਂ ਨੂੰ ਛੱਡ ਕੇ ਬਾਹਰ ਜੰਗਲਾਂ ਤੇ ਮੜੀ = ਮੜ੍ਹੀਆਂ ਮਸਾਣੀ = ਮਸਾਣਾਂ ਭਾਵ ਸ਼ਮਸ਼ਾਨ ਭੂਮੀ ਵਿਚ ਰਹਿਣ ਨਾਲ ਵੀ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਬਾਹਰੋਂ ਤਾੜੀ = ਸਮਾਧੀ ਲਾਈਐ = ਲਾਉਣ ਭਾਵ ਅੱਖਾਂ ਬੰਦ ਕਰ ਕੇ ਬੈਠਣ ਵਿਚ ਜੋਗ ਹੈ।

## ਜੋਗੁ ਨ, ਦੇਸਿ ਦਿਸੰਤਰਿ ਭਵਿਐ; ਜੋਗੁ ਨ, ਤੀਰਥਿ ਨਾਈਐ ॥

('ਨਾਈਐ' ਭਾਰਾ ਬੋਲੋ)

ਦੇਸਿ ਦਿਸੰਤਰਿ = ਦੇਸ਼ਾਂ ਵਿਦੇਸ਼ਾਂ ਵਿਚ ਭਵਿਐ = ਭਰਮਣ ਵਿਚ ਵੀ ਜੋਗ ਦੀ ਪ੍ਰਾਪਤੀ ਨਹੀਂ ਹੈ ਅਤੇ ਨਾ ਹੀ ਤੀਰਥਾਂ ਉਪਰ ਜਾ ਕੇ ਨਾਈਐ = ਨਹਾਉਣ ਕਰ ਕੇ ਜੋਗ ਦੀ ਪ੍ਰਾਪਤੀ ਹੁੰਦੀ ਹੈ।

## ਅੰਜਨ ਮਾਹਿ ਨਿਰੰਜਨਿ ਰਹੀਐ; ਜੋਗ ਜੁਗਤਿ ਇਵ ਪਾਈਐ ॥੨॥

ਹੇ ਸਿੱਧੋ ! ਜੇਕਰ ਅੰਜਨ = ਮਾਇਆ ਦੇ ਵਿਚ ਰਹਿੰਦੇ ਭਾਵ ਗ੍ਰਿਹਸਤ ਵਿਚ ਰਹਿੰਦਿਆਂ ਹੀ ਨਿਰੰਜਨਿ = ਮਾਇਆ ਦੀ ਕਾਲਖ ਤੋਂ ਰਹਿਤ ਰਹੀਐ = ਰਹਿਣਾ ਕਰੀਏ ਭਾਵ ਗ੍ਰਿਹਸਤ ਦੇ ਬੰਧਨਾਂ ਵਿਚ ਨਾ ਫਸੀਏ **ਵਾ:** ਨਿਰੰਜਨਿ = ਸ਼ੁੱਧ ਸਰੂਪ ਪਰਮੇਸ਼ਰ ਵਿਚ ਜੁੜੇ ਰਹੀਏ, ਤਾਂ ਇਵ = ਇਸ ਪ੍ਰਕਾਰ ਪਰਮੇਸ਼ਰ ਵਿਚ ਜੁੜਨ ਰੂਪ ਜੋਗ ਦੀ ਜੁਗਤਿ = ਜੁਗਤੀ ਨੂੰ ਪਾਈਐ = ਪ੍ਰਾਪਤ ਕਰੀਦਾ ਹੈ **ਵਾ:** ਜੁੜਨ ਜੋਗ ਜੋ ਬ੍ਰਹਮ ਹੈ, ਉਸ ਵਿਚ "ਆਤਮਨੀ ਪਰਮਾਤਮਨੀ ਜੁੰਜਤੀ ਸਾ ਜੋਗਾ" ਰੂਪ ਜੁਗਤੀ ਪਾਈਦੀ ਹੈ ॥੨॥

## ਸਤਿਗੁਰੁ ਭੇਟੈ ਤਾ ਸਹਸਾ ਤੂਟੈ; ਧਾਵਤੁ ਵਰਜਿ ਰਹਾਈਐ ॥

ਜੇਕਰ ਸਤਿਗੁਰੂ ਸਾਹਿਬ ਜੀ ਭੇਟੈ = ਮਿਲ ਪੈਣ ਤਾ = ਤਾਂ ਪ੍ਰਮਾਣ, ਪ੍ਰਮੇਯ ਗਤ ਆਦਿ ਸਹਸਾ = ਸੰਸਾ ਤੂਟੈ = ਟੁੱਟ ਜਾਂਦਾ ਹੈ ਅਤੇ ਵਿਸ਼ਿਆਂ ਵੱਲ ਧਾਵਤੁ = ਦੌੜਦਾ ਹੋਇਆ ਮਨ ਦੇ ਇੰਦ੍ਰੇ ਸਮਦਮ ਸਾਧਨਾਂ ਨਾਲ ਵਰਜਿ = ਰੋਕ ਰਹਾਈਐ = ਰੱਖੀਦੇ ਹਨ।

## ਨਿਝਰੁ ਝਰੈ ਸਹਜ ਧੁਨਿ ਲਾਗੈ; ਘਰ ਹੀ ਪਰਚਾ ਪਾਈਐ ॥

ਫੇਰ ਸਹਜ = ਸ਼ਾਂਤੀ ਵਾਲੀ ਅਜਪਾ ਜਾਪ ਰੂਪੀ ਧੁਨਿ = ਧੁਨੀ ਲਾਗੈ = ਲੱਗ ਜਾਂਦੀ ਹੈ ਅਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਦਾ ਨਿਝਰੁ = ਝਰਨਾ ਅੰਦਰੋਂ ਝਰੈ = ਝਰਨ ਲੱਗ ਜਾਂਦਾ ਹੈ, ਇਉਂ ਹਿਰਦੇ ਰੂਪੀ ਘਰ ਦੇ ਵਿੱਚੋਂ ਹੀ ਪ੍ਰੇਮ ਦਾ ਪਰਚਾ ਪਾਈਐ = ਪਾ ਲਈਦਾ ਹੈ।

## ਅੰਜਨ ਮਾਹਿ ਨਿਰੰਜਨਿ ਰਹੀਐ; ਜੋਗ ਜੁਗਤਿ ਇਵ ਪਾਈਐ ॥੩॥

ਹੇ ਸਿੱਧੋ! ਜੇਕਰ ਅੰਜਨ = ਮਾਇਆ ਦੇ ਮਾਹਿ = ਵਿਚ ਰਹਿੰਦੇ ਹੋਏ ਵੀ ਨਿਰੰਜਨਿ = ਮਾਇਆ ਦੀ ਮੈਲ ਤੋਂ ਨਿਰਲੇਪ ਰਹੀਐ = ਰਹਿਣਾ ਕਰੀਏ **ਵਾ:** ਨਿਰੰਜਨਿ = ਸ਼ੁੱਧ ਸਰੂਪ ਵਿਚ ਜੁੜੇ ਰਹੀਏ ਤਾਂ ਇਵ = ਇਸ ਪ੍ਰਕਾਰ ਜੁੜਨੇ ਜੋਗ ਪਰਮੇਸ਼ਰ ਦੇ ਵਿਚ ਜੁੜਨ ਰੂਪ ਜੋਗ ਦੀ ਜੁਗਤਿ = ਵਿਧੀ ਪਾਈਐ = ਪਾ ਲਈਦੀ ਹੈ ॥੩॥

## ਨਾਨਕ ਜੀਵਤਿਆ ਮਰਿ ਰਹੀਐ; ਐਸਾ ਜੋਗੁ ਕਮਾਈਐ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵਤਿਆ = ਜੀਵਤ ਭਾਵ ਵੱਲੋਂ ਮਰ ਕੇ ਰਹੀਐ = ਰਹਿਣਾ ਹੈ, ਐਸਾ = ਅਜਿਹਾ ਹੀ ਪਰਮੇਸ਼ਰ ਵਿਚ ਜੁੜਨ ਰੂਪੀ ਜੋਗ ਕਮਾਈਐ = ਕਮਾਉਣਾ ਕਰੀਏ।

## ਵਾਜੇ ਬਾਝਹੁ ਸਿੰਙੀ ਵਾਜੈ; ਤਉ ਨਿਰਭਉ ਪਦੁ ਪਾਈਐ ॥

ਵਾਜੇ = ਵਜਾਉਣ ਤੋਂ ਬਾਝਹੁ = ਬਿਨਾਂ ਹੀ ਸਿੰਙੀ[1] ਵਾਜੈ = ਵੱਜਦੀ ਰਹੇ ਭਾਵ ਬਾਹਰਲੇ ਸੰਖ, ਘੜਿਆਲ ਜਾਂ ਸਿੰਙੀ ਨੂੰ ਵਜਾਉਣ ਤੋਂ ਬਿਨਾਂ ਜੋ ਇਕ-ਰਸ ਬ੍ਰਹਮਾਕਾਰ ਬਿਰਤੀ ਹੋ ਕੇ ਲਿਵ ਲੱਗਣੀ ਹੈ, ਇਹੋ ਹੀ ਸਿੰਙੀ ਵੱਜਣ ਲੱਗ ਜਾਵੇ, ਤਉ = ਤਦ ਨਿਰਭਉ = ਭੈ ਤੋਂ ਰਹਿਤ ਸਰੂਪ ਦੀ ਪਦੁ = ਪਦਵੀ ਪਾਈਐ = ਪ੍ਰਾਪਤ ਕਰੀਦੀ ਹੈ।

## ਅੰਜਨ ਮਾਹਿ ਨਿਰੰਜਨਿ ਰਹੀਐ; ਜੋਗ ਜੁਗਤਿ ਤਉ ਪਾਈਐ ॥੪॥੧॥੮॥

ਇਸ ਪ੍ਰਕਾਰ ਜੇਕਰ ਅੰਜਨ = ਮਾਇਆ ਦੇ ਮਹਿ = ਵਿਚ ਰਹਿੰਦੇ ਹੋਇਆਂ ਵੀ ਨਿਰੰਜਨਿ = ਮਾਇਆ ਦੀ ਕਾਲਖ ਤੋਂ ਨਿਰਲੇਪ ਰਹੀਐ = ਰਹਿਣਾ ਕਰੀਏ **ਵਾ:** ਨਿਰੰਜਨਿ = ਸ਼ੁੱਧ ਸਰੂਪ ਬ੍ਰਹਮ ਵਿਚ ਜੁੜੇ ਰਹੀਏ, ਤਉ = ਤਦ ਹੀ ਪਰਮੇਸ਼ਰ ਵਿਚ ਜੁੜਨ ਰੂਪੀ ਜੋਗ ਦੀ ਜੁਗਤਿ = ਵਿਧੀ ਨੂੰ ਪਾਈਐ = ਪ੍ਰਾਪਤ ਕਰ ਲਈਦਾ ਹੈ ॥੪॥੧॥੮॥

## ਸੂਹੀ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਆਪ ਜਗਿਆਸੂ ਮੁੱਖ ਦੁਆਰਾ ਪ੍ਰਸ਼ਨ ਕਰਦੇ ਹਨ ਤੇ ਫੇਰ ਆਪ ਹੀ ਉੱਤਰ ਦਿੰਦੇ ਹੋਏ ਪਰਮੇਸ਼ਰ ਦੇ ਸਨਮੁਖ ਬੇਨਤੀ ਕਰ ਕੇ ਸਰਬ ਸਾਂਝਾ ਉਪਦੇਸ਼ ਬਖ਼ਸ਼ਦੇ ਹਨ।

## ਕਉਣ ਤਰਾਜੀ ਕਵਣੁ ਤੁਲਾ; ਤੇਰਾ ਕਵਣੁ ਸਰਾਫੁ ਬੁਲਾਵਾ ॥

ਹੇ ਮਹਾਰਾਜ! ਤੇਰੇ ਤੋਲਣ ਭਾਵ ਪ੍ਰਾਪਤ ਕਰਨ ਲਈ ਕਵਣੁ = ਕਿਹੜੀ ਤਰਾਜੀ = ਤੱਕੜੀ ਹੈ? ਕਵਣੁ = ਕਿਹੜਾ ਤੁਲਾ = ਵੱਟਾ ਹੈ? ਅਤੇ ਤੇਰਾ ਪਰਖਣ ਵਾਸਤੇ ਕਵਣੁ = ਕਿਹੜਾ ਸਰਾਫੁ = ਪਾਰਖੂ ਬੁਲਾਵਾ = ਬੁਲਾਉਣਾ ਕਰਾਂ?

---

੧. **ਸਿੰਙੀ :** ਜੋਗੀਆਂ ਦੀ ਤੁਰਹੀ ਜੋ ਸਿੰਙ ਦੀ ਹੁੰਦੀ ਹੈ।

## ਕਉਣੁ ਗੁਰੂ, ਕੈ ਪਹਿ ਦੀਖਿਆ ਲੇਵਾ; ਕੈ ਪਹਿ ਮੁਲੁ ਕਰਾਵਾ ॥੧॥

ਕਉਣੁ = ਕਿਹੜਾ ਗੁਰੂ ਹੈ ਅਤੇ ਕੈ = ਕਿਸ ਦੇ ਪਹਿ = ਪਾਸੋਂ ਦੀਖਿਆ = ਸਿੱਖਿਆ ਲੇਵਾ = ਲੈਣਾ ਕਰਾਂ **ਵਾ:** ਕਉਣੁ = ਕਿਹੜੇ ਗੁਰੂ ਕੈ = ਦੇ ਪਹਿ = ਪਾਸੋਂ ਦੀਖਿਆ = ਸਿੱਖਿਆ ਲੇਵਾ = ਲੈਣਾ ਕਰਾਂ ? ਅਤੇ ਕੈ = ਕਿਸ ਦੇ ਪਹਿ = ਪਾਸੋਂ (ਤੇਰੇ ਸਰੂਪ ਦੀ ਪ੍ਰਾਪਤੀ ਦਾ) ਮੁੱਲ ਕਰਾਵਾ = ਕਰਾਉਣਾ ਕਰਾਂ ॥੧॥

[ਅੰਗ ੭੩੧]

## ਮੇਰੇ ਲਾਲ ਜੀਉ; ਤੇਰਾ ਅੰਤੁ ਨ ਜਾਣਾ ॥

ਹੇ ਮੇਰੇ ਲਾਲ = ਪਿਆਰੇ ਪਰਮੇਸ਼ਰ ਜੀਉ = ਜੀ ! ਤੇਰਾ ਕਿਸੇ ਵੀ ਆਰ-ਪਾਰ ਕਰ ਕੇ ਅੰਤੁ = ਅਖ਼ੀਰ ਨਹੀਂ ਜਾਣਾ = ਜਾਣਿਆ ਜਾ ਸਕਦਾ।

## ਤੂੰ ਜਲ ਥਲਿ ਮਹੀਅਲਿ ਭਰਿਪੁਰਿ ਲੀਣਾ;
## ਤੂੰ ਆਪੇ ਸਰਬ ਸਮਾਣਾ ॥੧॥ਰਹਾਉ॥

ਹੇ ਪਰਮੇਸ਼ਰ! ਤੂੰ ਜਲ-ਤਰਲ ਥਾਵਾਂ ਵਿਚ, ਥਲਿ = ਖ਼ੁਸ਼ਕ ਥਾਵਾਂ ਦੇ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਭਰਿਪੁਰਿ = ਵਿਆਪਕ ਤੇ ਲੀਣਾ = ਲੀਨ ਹੋ ਰਿਹਾ ਹੈਂ **ਵਾ:** ਜਲ ਦੀ ਨਿਆਈਂ ਪ੍ਰੇਮੀਆਂ, ਥਲ ਦੀ ਨਿਆਈਂ ਖ਼ੁਸ਼ਕ ਹਿਰਦੇ ਵਾਲੇ ਕਨਿਸ਼ਟ ਪੁਰਸ਼ਾਂ, ਮਹੀ = ਪ੍ਰਿਥਵੀ ਦੀ ਨਿਆਈਂ ਬੁੱਧੀਵਾਨ ਪੁਰਸ਼ਾਂ ਤੇ ਅਲਿ = ਅਕਾਸ਼ ਦੀ ਨਿਆਈਂ ਸ਼ੁੱਧ ਚਿੱਤ ਵਾਲਿਆਂ ਦੇ ਅੰਦਰ ਵਿਆਪਕ ਹੋ ਕੇ ਲੀਣਾ = ਮਿਲ ਰਿਹਾ ਹੈਂ, ਤੂੰ ਆਪੇ = ਆਪ ਹੀ ਸੂਖਮ ਅਸਥੂਲ, ਜੜ੍ਹ-ਚੇਤਨ ਆਦਿ ਸਰਬ = ਸਾਰੀ ਸ੍ਰਿਸ਼ਟੀ ਵਿਚ ਸਮਾਣਾ = ਸਮਾਇਆ ਹੋਇਆ ਹੈਂ ॥੧॥ਰਹਾਉ॥

ਅੱਗੇ ਸਤਿਗੁਰੂ ਉਪਰੋਕਤ ਆਏ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ ਕਿ :

## ਮਨੁ ਤਾਰਾਜੀ ਚਿਤੁ ਤੁਲਾ; ਤੇਰੀ ਸੇਵ ਸਰਾਫੁ ਕਮਾਵਾ ॥

ਜੋ ਮਨ ਨੇ ਸੰਕਲਪਾਂ, ਵਿਕਲਪਾਂ ਤੋਂ ਰਹਿਤ ਸ਼ੁੱਧ ਹੋ ਕੇ ਮੰਨਣ ਕਰਨਾ ਹੈ, ਇਹੋ ਹੀ ਤਾਰਾਜੀ = ਤੱਕੜੀ ਹੈ, ਜੋ ਚਿੱਤ ਨੇ ਚਿਤਵਨੀਆਂ ਤੋਂ ਰਹਿਤ ਹੋ ਕੇ ਚਿੰਤਨ ਕਰਨਾ ਹੈ, ਇਹ ਤੁਲਾ = ਵੱਟੇ ਹਨ, ਹੇ ਵਾਹਿਗੁਰੂ ! ਜਿਹੜੀ ਤੇਰੀ ਭਗਤੀ ਰੂਪ ਸੇਵ = ਟਹਿਲ ਕਮਾਵਾ = ਕਮਾਉਣੀ ਹੈ, ਇਹੋ ਹੀ ਸਰਾਫੁ = ਪਾਰਖੂ ਹੈ। ਭਾਵ ਸੇਵਾ ਦੁਆਰਾ ਚਿੱਤ ਸ਼ੁੱਧ ਹੋ ਜਾਂਦਾ ਹੈ ਅਤੇ ਤੂੰ ਜੋ ਇਹ ਜਾਨਣਾ ਹੈ ਕਿ ਇਹ ਹੁਣ ਮੇਰੇ ਵਿਚ ਅਭੇਦ ਹੋਣ ਜੋਗ ਹੈ, ਇਉਂ ਬਾਰਾਂ ਵੰਨੀ ਦੇ ਸੋਨੇ ਦੀ ਨਿਆਈਂ ਸ਼ੁੱਧ ਚਿੱਤ ਨੂੰ ਪਰਖਣਾ ਕਰਦਾ ਹੈਂ।

## ਘਟ ਹੀ ਭੀਤਰਿ ਸੋ ਸਹੁ ਤੋਲੀ; ਇਨ੍ ਬਿਧਿ ਚਿਤੁ ਰਹਾਵਾ ॥੨॥

ਫੇਰ ਜੋ ਤੋਲੀ = ਤੋਲ ਭਾਵ ਵੀਚਾਰ ਕੇ ਇਹ ਦੱਸ ਦੇਵੇ ਕਿ ਸੋ = ਉਹ ਸਹੁ = ਪਤੀ ਪਰਮੇਸ਼ਰ ਘਟ = ਹਿਰਦੇ ਦੇ ਭੀਤਰਿ = ਵਿਚ ਹੀ ਵੱਸਿਆ ਹੋਇਆ ਹੈ, ਉਸੇ ਗੁਰੂ ਪਾਸੋਂ ਸਿੱਖਿਆ ਲੈਣਾ ਕਰੀਏ ਅਤੇ ਇਹ ਜਾਣ ਕਰਕੇ ਆਪਣੇ ਅੰਦਰ ਆਤਮਾ ਪਰਮਾਤਮਾ ਦੀ ਏਕਤਾ ਦੀ ਗੁਰਾਂ ਦੁਆਰਾ ਆਪ ਵੀਚਾਰ ਕਰੇ ਇਨ = ਇਸ ਬਿਧਿ = ਤਰੀਕੇ ਨਾਲ ਜੋ ਚਿੱਤ ਨੇ ਸਰੂਪ ਵਿਚ ਇਸਥਿਤ ਹੋ ਕੇ ਰਹਾਵਾ = ਰਹਿਣਾ ਹੈ **ਵਾ:** ਇਸ ਤਰੀਕੇ ਨਾਲ ਚਿੱਤ ਨੂੰ ਬ੍ਰਹਮ ਦੇ ਚਿੰਤਨ ਵਿਚ ਰੱਖਣਾ ਕਰੀਏ, ਇਹੋ ਹੀ ਗੁਰਾਂ ਪਾਸੋਂ ਮੁੱਲ ਕਰਾਉਣਾ ਹੈ ॥੨॥

ਹੁਣ ਅੱਗੇ ਸਾਰ ਦ੍ਰਿਸ਼ਟੀ ਦੁਆਰਾ ਉਪਦੇਸ਼ ਕਥਨ ਕਰਦੇ ਹਨ।

## ਆਪੇ ਕੰਡਾ ਤੋਲੁ ਤਰਾਜੀ; ਆਪੇ ਤੋਲਣਹਾਰਾ ॥

ਪਰਮੇਸ਼ਰ ਆਪੇ = ਆਪ ਹੀ ਪ੍ਰੇਮ ਰੂਪੀ ਕੰਡਾ = ਤਰਾਜ਼ੂ ਦਾ ਕੰਟਕ ਜਾਂ ਛੋਟੀ ਤੱਕੜੀ ਰੂਪ ਹੈ, ਆਪ ਹੀ ਵੀਚਾਰ ਰੂਪ ਤਰਾਜੀ = ਤੱਕੜੀ ਹੈ **ਵਾ:** ਆਪ ਹੀ ਵੀਚਾਰ ਰੂਪ ਤੋਲੁ = ਵੱਟਾ ਹੈ, ਆਪ ਹੀ ਭਗਤੀ ਰੂਪੀ ਤਰਾਜੀ ਹੈ, ਆਪੇ = ਆਪ ਹੀ ਤੋਲਣਹਾਰਾ = ਤੋਲਣ ਵਾਲਾ ਗੁਰੂ ਰੂਪ ਹੈ **ਵਾ:** ਆਪ ਹੀ ਸਿੱਖ ਦਾ ਤਨ, ਮਨ, ਧਨ ਲੈ ਕੇ ਸਰੂਪ ਦੀ ਵੀਚਾਰ ਕਰਾਉਣ ਵਾਲਾ ਗੁਰੂ ਰੂਪ ਹੈ ਭਾਵ ਸਰਬ ਰੂਪ ਆਪ ਹੀ ਆਪ ਹੈ।

## ਆਪੇ ਦੇਖੈ ਆਪੇ ਬੂਝੈ; ਆਪੇ ਹੈ ਵਣਜਾਰਾ ॥੩॥

ਆਪੇ = ਆਪ ਹੀ ਤਤਬੇਤਾ ਰੂਪ ਹੋ ਕੇ ਆਪਣੇ ਸਰੂਪ ਨੂੰ ਦੇਖੈ = ਦੇਖਣ ਵਾਲਾ ਹੈ, ਆਪ ਹੀ ਸਿੱਖ ਰੂਪ ਹੋ ਕੇ ਆਪਣੇ ਸਰੂਪ ਬਾਰੇ ਬੂਝੈ = ਪੁੱਛਣ ਵਾਲਾ ਹੈ **ਵਾ:** ਆਪ ਹੀ ਸਰਗੁਣ ਸਰੂਪ ਵਿਚ ਕਿਰਪਾ ਦ੍ਰਿਸ਼ਟੀ ਨਾਲ ਦੇਖੈ = ਦੇਖਦਾ ਹੈ **ਵਾ:** ਈਸ਼ਰ ਰੂਪ ਵਿਚ ਕਰਮਾਂ ਨੂੰ ਦੇਖਦਾ ਹੈ, ਆਪ ਹੀ ਜੀਵਾਂ ਨੂੰ ਫਲ ਦੇਣਾ ਬੂਝੈ = ਬੁੱਝਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਆਪਣੇ ਸਰੂਪ ਦਾ ਵਣਜਾਰਾ = ਵਣਜ ਕਰਨ ਵਾਲਾ ਹੈ ॥੩॥

ਅੱਗੇ ਬੇਨਤੀ ਕਰਨ ਦਾ ਢੰਗ ਦੱਸਦੇ ਹਨ :

## ਅੰਧੁਲਾ, ਨੀਚ ਜਾਤਿ, ਪਰਦੇਸੀ; ਖਿਨੁ ਆਵੈ ਤਿਲੁ ਜਾਵੈ ॥[1]

ਹੇ ਵਾਹਿਗੁਰੂ ! ਮੈਂ ਪ੍ਰੋਖ ਅਪ੍ਰੋਖ, ਬਿਬੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣਾ ਹੋਣ ਕਾਰਨ ਅੰਧੁਲਾ = ਅੰਨ੍ਹਾ, ਅਗਿਆਨੀ ਪੁਰਖ ਕਾਮਾਦਿਕਾਂ ਦੀ ਸੰਗਤ ਕਰ ਕੇ ਨੀਚ ਹਾਂ **ਵਾ:** ਨੀਚ = ਨੀਵੀਂ ਜਾਤੀ ਵਾਲਾ ਹਾਂ ਅਤੇ ਸਰੂਪ ਦੇਸ਼ ਨੂੰ ਛੱਡ ਕੇ ਜੂਨਾਂ ਰੂਪੀ ਪਰਦੇਸੀ = ਪਰਾਏ ਦੇਸ਼ਾਂ ਦਾ ਵਾਸੀ ਹੋ ਰਿਹਾ ਹਾਂ **ਅਥਵਾ** ਇਹ ਸਰੀਰ ਅੰਨ੍ਹਾ ਭਾਵ ਸ੍ਵੈ ਸੱਤਾ ਹੀਣ ਹੈ, ਆਪਣੇ ਆਪ ਕੁਝ ਨਹੀਂ ਕਰ ਸਕਦਾ, ਕੇਵਲ ਚੇਤਨ ਦੇ ਪ੍ਰਕਾਸ਼ ਕਰਕੇ ਹੀ ਪ੍ਰਕਾਸ਼ਦਾ ਹੈ, ਫੇਰ ਇਹ ਮਾਇਆ ਤੋਂ ਨੀਚ = ਨੀਵੇਂ ਤੱਤਾਂ ਆਦਿ **ਵਾ:** ਪਿਤਾ ਦੇ ਬਿੰਦ ਤੇ ਮਾਤਾ ਦੇ ਰਕਤ ਤੋਂ ਜਾਤਿ = ਉਤਪਤ ਹੋਇਆ ਹੈ ਅਤੇ ਅਨਾਤਮਾ ਦੇਸ਼ ਵਿਚ ਵਿਚਰਨ ਵਾਲਾ ਪਰਦੇਸੀ ਹੈ।

ਸਾਡਾ ਮਨ ਵੀ ਖਿਨ ਵਿਚ ਪਦਾਰਥਾਂ ਦੀ ਪ੍ਰਾਪਤੀ ਲਈ ਆਵੈ = ਆਉਂਦਾ ਹੈ, ਤੇ ਤਿਲ ਭਾਵ ਥੋੜੇ ਜਿਹੇ ਸਮੇਂ ਵਿਚ ਹੀ ਸੰਕਲਪਾਂ ਵਿਕਲਪਾਂ ਵਿਚ ਚਲਿਆ ਜਾਵੈ = ਜਾਂਦਾ ਹੈ।

## ਤਾ ਕੀ ਸੰਗਤਿ ਨਾਨਕੁ ਰਹਦਾ; ਕਿਉ ਕਰਿ ਮੂੜਾ ਪਾਵੈ ॥੪॥੨॥੯॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ ਤਾ = ਤਿਸ ਸਰੀਰ, ਮਨ ਕੀ = ਦੀ ਸੰਗਤ ਵਿਚ ਮੈਂ **ਵਾ:** ਇਹ ਜੀਵ ਰਹਦਾ = ਰਹਿੰਦਾ ਹੈ, ਫੇਰ ਕਿਉ = ਕਿਵੇਂ ਕਰਿ = ਕਰਕੇ ਇਹ ਮੂੜਾ = ਮੂਰਖ ਤੇਰੇ ਸਰੂਪ ਨੂੰ ਪਾਵੈ = ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ। ਇਸ ਲਈ ਹੇ ਪਰਮਾਤਮਾ ! ਤੂੰ ਆਪ ਹੀ ਸਾਡੇ ਮਨ ਦੇ ਮੰਦੇ ਸੁਭਾਅ ਨੂੰ ਮਾਰ ਦੇ, ਦੇਹ ਦਾ ਅਧਿਆਸ ਮੇਟ ਕੇ ਅਤੇ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਆਪਣੇ ਨਾਲ ਮੇਲਣਾ ਕਰ ॥੪॥੨॥੯॥

***ਨੋਟ :*** ਪਹਿਲੇ ਸਤਿਗੁਰਾਂ ਦੇ ਇਥੋਂ ਤਕ ਸੱਤਵੇਂ ਘਰ ਵਿਚ ਦੋ ਸ਼ਬਦ ਤੇ ਕੁਲ ਨੌਂ ਸ਼ਬਦ ਆਏ ਹਨ।

## ਰਾਗੁ ਸੂਹੀ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਗੁਰਸਿੱਖਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ !

---

੧. ਇਸ ਪੰਗਤੀ ਦਾ ਉਚਾਰਨ ਧਿਆਨ ਨਾਲ ਇਸੇ ਪ੍ਰਕਾਰ ਯਮਕ ਤੇ ਵਿਸ਼ਰਾਮ ਲਾ ਕੇ ਕਰਨਾ, ਕਈ ਗੁਰਬਾਣੀ ਪ੍ਰੇਮੀ ਇਸ ਪੰਗਤੀ ਨੂੰ ਅਨਜਾਣ ਪੁਣੇ ਵਿਚ ਇਉਂ ਪੜ੍ਹ ਦਿੰਦੇ ਹਨ "**ਅੰਧੁਲਾ ਨੀਚ, ਜਾਤਿ ਪਰਦੇਸੀ**" ਪਰ ਇਹ ਉਚਾਰਨ ਸਹੀ ਨਹੀਂ ਹੈ, ਕਿਉਂਕਿ ਜਾਤ ਪਰਦੇਸੀ ਨਹੀਂ ਹੁੰਦੀ।

ਤੁਸੀਂ ਪਰਮੇਸ਼ਰ ਦਾ ਨਾਮ ਕਿਸ ਪ੍ਰਕਾਰ ਅਰਾਧਿਆ ਹੈ ਤੇ ਇਸਦਾ ਫਲ ਕੀ ਪ੍ਰਾਪਤ ਹੋਇਆ ਹੈ ? ਤਦ ਸੁਣ ਕੇ ਸਤਿਗੁਰਾਂ ਨੇ ਸੂਹੀ ਰਾਗ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਉਪਦੇਸ਼ ਬਖ਼ਸ਼ਿਸ਼ ਕੀਤਾ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਨਿ ਰਾਮ ਨਾਮੁ ਆਰਾਧਿਆ; ਗੁਰ ਸਬਦਿ ਗੁਰੂ ਗੁਰ ਕੇ ॥

ਅਸਾਂ ਨੇ ਗੁਰੂ ਗੁਰ ਕੇ = ਗੁਰੂਆਂ ਦੇ ਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ **ਵਾ:** ਗੁਰੂ = ਚੇਤਨ ਸਰੂਪ, ਗੁਰ = ਪੂਜਨੀਕ ਗੁਰ = ਵੱਡੇ ਸਤਿਗੁਰਾਂ ਕੇ = ਦੇ ਸਬਦਿ = ਉਪਦੇਸ਼ ਦੁਆਰਾ ਆਪਣੇ ਮਨਿ = ਹਿਰਦੇ ਵਿਚ ਉਸ ਰਾਮ = ਪਰਮੇਸ਼ਰ ਦੇ ਨਾਮ ਨੂੰ ਦਿਲ ਦੀ ਭਾਵਨਾ ਨਾਲ ਆਰਾਧਿਆ = ਧਿਆਉਣਾ ਕੀਤਾ ਹੈ।

## ਸਭਿ ਇਛਾ ਮਨਿ ਤਨਿ ਪੂਰੀਆ; ਸਭੁ ਚੂਕਾ ਡਰੁ ਜਮ ਕੇ ॥੧॥

ਜਿਸ ਕਰਕੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚਲੀਆਂ ਸਭਿ = ਸਾਰੀਆਂ ਇਛਾ = ਚਾਹਨਾਂ, ਕਾਮਨਾਵਾਂ ਪੂਰੀਆ = ਪੂਰਨ ਹੋ ਗਈਆਂ **ਵਾ:** ਤਨ ਵਿਚ ਦਰਸ਼ਨਾਂ ਦੀ ਇੱਛਾ ਤੇ ਮਨ ਵਿਚ ਸ੍ਵੈ-ਪ੍ਰਕਾਸ਼ ਸਰੂਪ ਵਿਚ ਅਭੇਦਤਾ ਹੋਣ ਦੀ ਇੱਛਾ ਪੂਰੀ ਹੋ ਗਈ ਹੈ ਅਤੇ ਜਮ = ਜਮਦੂਤਾਂ ਕੇ = ਦੇ ਪਾਸੋਂ ਹੋਣ ਵਾਲਾ ਡਰੁ = ਭੈ ਵੀ ਸਭੁ = ਸਾਰਾ ਚੂਕਾ = ਚੁੱਕਿਆ ਭਾਵ ਨਵਿਰਤ ਹੋ ਗਿਆ ਹੈ ॥੧॥

## ਮੇਰੇ ਮਨ; ਗੁਣ ਗਾਵਹੁ ਰਾਮ ਨਾਮ ਹਰਿ ਕੇ ॥

ਅਸੀਂ ਤਾਂ ਆਪਣੇ ਮਨ ਨੂੰ ਇਹੋ ਹੀ ਸਿੱਖਿਆ ਦੇਂਦੇ ਹਾਂ ਕਿ ਹੇ ਮੇਰੇ ਮਨਾਂ! ਰਾਮ = ਰਮੇ ਹੋਏ ਹਰਿ = ਪਰਮੇਸ਼ਰ ਕੇ = ਦੇ ਨਾਮ ਤੇ ਗੁਣਾਂ ਨੂੰ ਗਾਵਹੁ = ਗਾਉਣਾ ਕਰ **ਵਾ:** ਰਮੇ ਹੋਏ ਰਾਮ ਦੇ ਗੁਣਾਂ ਨੂੰ ਗਾਉਣਾ ਕਰ ਅਤੇ ਹਰੇਕ ਦੇ ਪਾਪਾਂ ਨੂੰ ਹਰਨ ਵਾਲੇ ਉਸ ਹਰੀ ਦੇ ਨਾਮ ਨੂੰ ਜਪਣਾ ਕਰ।

## ਗੁਰਿ ਤੁਠੈ ਮਨੁ ਪਰਬੋਧਿਆ; ਹਰਿ ਪੀਆ ਰਸੁ ਗਟਕੇ[1] ॥੧॥ਰਹਾਉ॥

ਗੁਰਿ = ਸਤਿਗੁਰੂ ਸਾਹਿਬ ਜੀ ਨੇ ਤੁਠੈ = ਪ੍ਰਸੰਨ ਹੋ ਕੇ ਮਨ ਨੂੰ ਪਰਬੋਧਿਆ = ਸਮਝਾਇਆ **ਵਾ:** ਵਿਸ਼ੇਸ਼ ਕਰਕੇ ਗਿਆਨ ਦਿੱਤਾ ਹੈ, ਜਿਸ ਕਰਕੇ ਅਸੀਂ ਹਰਿ = ਹਰੀ ਦੇ ਨਾਮ ਨੂੰ ਗਟਕੇ = ਗਟ ਗਟ ਭਾਵ ਇਕ ਰਸ ਸੁਆਦ ਨਾਲ ਪੀਐ = ਪੀਣਾ ਕੀਤਾ ਹੈ ॥੧॥ਰਹਾਉ॥

## ਸਤਸੰਗਤਿ ਊਤਮ ਸਤਿਗੁਰ ਕੇਰੀ; ਗੁਨ ਗਾਵੈ ਹਰਿ ਪ੍ਰਭ ਕੇ ॥

ਸਤਿਗੁਰੂ ਸਾਹਿਬ ਜੀ ਕੇਰੀ = ਦੀ ਸੱਤ ਸਰੂਪ ਦੀ ਪ੍ਰਾਪਤੀ ਵਾਲੀ ਸਤਿਸੰਗਤ ਸਭ ਤੋਂ ਊਤਮ = ਸ੍ਰੇਸ਼ਟ ਹੈ, ਜੋ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਕੇ = ਦੇ ਗੁਣਾਂ ਤਾਈਂ ਗਾਵੈ = ਗਾਉਂਦੀ ਹੈ।

## ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ; ਹਮ ਧੋਵਹ ਪਗ ਜਨ ਕੇ ॥੨॥

ਅਸੀਂ ਤਾਂ ਇਹੋ ਬੇਨਤੀ ਕਰਦੇ ਹਾਂ ਕਿ ਹੇ ਹਰਿ = ਪਰਮੇਸ਼ਰ ! ਤੂੰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਸਾਨੂੰ ਸਤਿਸੰਗਤ ਨਾਲ ਮੇਲਹੁ = ਮੇਲਣਾ ਕਰ, ਤਾਂ ਜੋ ਹਮ = ਅਸੀਂ ਉਥੇ ਸਤਸੰਗੀ ਜਨ = ਜਨਾਂ ਕੇ = ਦੇ ਪਗ = ਚਰਨਾਂ ਨੂੰ ਧੋਵਹ = ਧੋਣਾ ਕਰੀਏ ॥੨॥

---

੧. ਇਸ ਸ਼ਬਦ ਵਿਚ 'ਗਟਕੇ' ਅਤੇ 'ਰਸਕੇ' ਪਾਠ ਇਕੱਠੇ ਹਨ, ਬਾਕੀ ਸਾਰੇ 'ਕੇ' ਵੱਖਰੇ ਪੜ੍ਹਨੇ ਹਨ।

## ਰਾਮ ਨਾਮੁ ਸਭੁ ਹੈ ਰਾਮ ਨਾਮਾ; ਰਸੁ ਗੁਰਮਤਿ ਰਸੁ ਰਸਕੇ ॥

ਜੋ ਰਾਮ = ਪਰਮੇਸ਼ਰ ਦਾ ਨਾਮ ਹੈ, ਇਹ ਰਾਮ = ਪਰਮੇਸ਼ਰ ਦਾ ਨਾਮਾ = ਨਾਮ ਹੀ ਸਾਡੇ ਲਈ ਸਭੁ = ਸਾਰਾ ਕੁਝ ਹੈ **ਵਾ:** ਇਹ ਜੋ ਪਰਮੇਸ਼ਰ ਦਾ ਨਾਮ ਹੈ, ਇਸ ਰਾਮ ਨਾਮ ਨੂੰ ਜੋ ਵੀ ਜਪਦਾ ਹੈ, ਉਸਨੂੰ (ਜਿਸ ਰਾਮ ਦਾ ਇਹ ਨਾਮ ਹੈ, ਉਹ) ਪ੍ਰਗਟ ਹੋ ਜਾਂਦਾ ਹੈ ਅਤੇ ਅਸੀਂ ਵੀ ਉਸੇ ਨਾਮ ਰਸ ਦੇ ਗੁਰਮਤਿ = ਗੁਰ ਸਿੱਖਿਆ ਦੁਆਰਾ ਰਸੁ = ਪ੍ਰੇਮ ਕਰਕੇ ਰਸਕੇ = ਰਸੀਏ ਹੋ ਗਏ ਹਾਂ **ਵਾ:** ਗੁਰਮਤਿ ਦੁਆਰਾ ਰਸੁ = ਪ੍ਰੇਮ ਰੂਪ ਬ੍ਰਹਮ ਦੇ ਰਸ ਵਿਚ ਰਸ ਗਏ ਹਾਂ।

## ਹਰਿ ਅੰਮ੍ਰਿਤੁ ਹਰਿ ਜਲੁ ਪਾਇਆ; ਸਭ ਲਾਥੀ ਤਿਸ ਤਿਸ ਕੇ ॥੩॥

ਅਸੀਂ ਹਰਿ ਹਰਿ ਪਰਮੇਸ਼ਰ ਦਾ ਨਾਮ ਰੂਪੀ ਅੰਮ੍ਰਿਤ ਜਲ ਗੁਰ ਸਿਖਿਆ ਦੁਆਰਾ ਪਾਇਆ = ਪਾਉਣਾ ਕੀਤਾ ਹੈ, ਤਿਸ = ਉਸ ਨਾਮ ਕੇ = ਦੇ ਕਰਕੇ ਸਭ = ਸਾਰੀ ਤਿਸ = ਤ੍ਰਿਸ਼ਨਾ ਲਾਥੀ = ਲਹਿ ਗਈ ਭਾਵ ਨਵਿਰਤ ਹੋ ਗਈ ਹੈ **ਅਥਵਾ** ਜੋ ਹਰਿ = ਪਰਮੇਸ਼ਰ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਹੈ, ਜਿਸ ਨੇ ਉਸ ਹਰਿ = ਪਰਮੇਸ਼ਰ ਦੇ ਨਾਮ ਰੂਪ ਜਲ ਨੂੰ ਗੁਰਾਂ ਪਾਸੋਂ ਪ੍ਰਾਪਤ ਕੀਤਾ ਹੈ, ਤਿਸ = ਉਸ ਪੁਰਸ਼ ਕੇ = ਦੇ ਅੰਦਰੋਂ ਸਾਰੀ ਤਿਸ = ਤ੍ਰਿਸ਼ਨਾ ਦੀ ਪਿਆਸਾ ਲਹਿ ਗਈ ਹੈ ॥੩॥

## ਹਮਰੀ ਜਾਤਿ ਪਾਤਿ, ਗੁਰੁ ਸਤਿਗੁਰੁ; ਹਮ ਵੇਚਿਓ ਸਿਰੁ ਗੁਰ ਕੇ ॥

ਹਮਰੀ = ਸਾਡੀ ਜਾਤਿ = ਜਾਤੀ ਤੇ ਪਾਤਿ = ਇੱਜ਼ਤ **ਵਾ:** ਪਾਤਿ = ਪੰਗਤੀ ਗੁਰ ਵੱਡੇ, ਪੂਜਨੀਕ ਸਤਿਗੁਰੂ ਜੀ ਹੀ ਹਨ ਅਤੇ ਹਮ = ਅਸੀਂ ਤਿਸ ਗੁਰਾਂ ਕੇ = ਦੇ ਪਾਸ ਆਪਣਾ ਸਿਰ ਹੀ ਵੇਚਿਓ = ਵੇਚ ਦਿੱਤਾ ਹੈ ਭਾਵ ਆਪਣਾ ਸਭ ਕੁਝ ਸਤਿਗੁਰਾਂ ਨੂੰ ਅਰਪਣ ਕਰ ਦਿੱਤਾ ਹੈ।

## ਜਨ ਨਾਨਕ ਨਾਮੁ ਪਰਿਓ ਗੁਰ ਚੇਲਾ; ਗੁਰ ਰਾਖਹੁ ਲਾਜ ਜਨ ਕੇ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਦਾ ਨਾਮ ਗੁਰੂ ਦਾ ਚੇਲਾ = ਸਿੱਖ ਪਰਿਓ = ਪੈ ਗਿਆ ਹੈ, ਹੇ ਗੁਰੂ ਜੀ! ਸਾਡੇ ਜਨਾਂ ਕੇ = ਦੇ ਤਾਈਂ **ਵਾ:** ਹੇ ਸਾਡੇ ਜਨਾਂ ਦੇ ਗੁਰੂ ਸਾਡੀ ਲਾਜ = ਇੱਜ਼ਤ ਰਾਖਹੁ = ਰੱਖਣਾ ਕਰੋ ॥੪॥੧॥

## ਸੂਹੀ ਮਹਲਾ ੪ ॥

## ਹਰਿ ਹਰਿ ਨਾਮੁ ਭਜਿਓ ਪੁਰਖੋਤਮੁ; ਸਭਿ ਬਿਨਸੇ ਦਾਲਦ ਦਲਘਾ ॥

ਜਿਨ੍ਹਾਂ ਨੇ ਪੁਰਖੋਤਮੁ = ਉੱਤਮ ਪੁਰਸ਼ ਤੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਭਜਿਓ = ਜਪਣਾ ਕੀਤਾ ਹੈ, ਉਨ੍ਹਾਂ ਦੇ ਸਭਿ = ਸਾਰੇ ਦਾਲਦ = ਦਲਿੱਦ੍ਰ ਅਤੇ ਦਲਘਾ (ਦਲ + ਅਘਾ) ਦਲ = ਸਮੂਹ ਅਘਾ = ਪਾਪ ਬਿਨਸੇ = ਨਾਸ਼ ਹੋ ਗਏ ਹਨ।

## ਭਉ ਜਨਮ ਮਰਣਾ ਮੇਟਿਓ ਗੁਰ ਸਬਦੀ; ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥

ਉਨ੍ਹਾਂ ਨੇ ਹੀ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰ ਕੇ ਆਪਣਾ ਜਨਮ ਮਰਣਾ = ਜੰਮਣ ਮਰਣ ਦਾ ਭਉ = ਡਰ ਮੇਟਿਓ = ਮੇਟ ਲਿਆ ਹੈ ਅਤੇ ਸਦਾ ਅਸਥਿਰੁ = ਇਸਥਿਤ ਸਰੂਪ ਹਰਿ = ਪਰਮੇਸ਼ਰ ਦਾ ਸੇਵਿ = ਸੇਵਨ ਕਰ ਕੇ ਉਸਦੇ ਸੁਖਿ = ਅਨੰਦ ਸਰੂਪ ਵਿਚ ਸਮਘਾ = ਸਮਾ ਗਏ ਹਨ **ਵਾ:** ਉਨ੍ਹਾਂ ਨੇ ਸੁੱਖ ਸਰੂਪ ਨੂੰ ਸਮਘਾ = ਸਮਝ ਲਿਆ ਹੈ ॥੧॥

## ਮੇਰੇ ਮਨ; ਭਜੁ ਰਾਮ ਨਾਮ ਅਤਿ ਪਿਰਘਾ ॥

ਇਸ ਲਈ ਹੇ ਮੇਰੇ ਮਨਾਂ ! ਤੂੰ ਅਤਿ = ਅਤਿਅੰਤ ਹੀ ਪਿਰਘਾ = ਪਿਆਰੇ ਰਾਮ = ਪਰਮੇਸ਼ਰ ਦਾ ਨਾਮ ਭਜੁ = ਜਪਣਾ ਕਰ **ਵਾ:** ਅਤਿਅੰਤ ਪਿਆਰ ਨਾਲ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰ।

## ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ; ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ਰਹਾਉ॥

ਮੈਂ ਆਪਣਾ ਮਨ ਤੇ ਤਨ ਗੁਰਾਂ ਦੇ ਆਗੈ = ਅੱਗੇ ਅਰਪਿ = ਅਰਪਣ ਕਰ ਕੇ ਧਰਿਓ = ਧਰ ਦਿੱਤਾ ਹੈ, ਇਸ ਪ੍ਰਕਾਰ ਮੈਂ ਆਪਣਾ ਸਿਰ ਮਹਘਾ = ਮਹਿੰਗੇ ਮੁੱਲ ਵੇਚ ਲੀਓ = ਲਿਆ ਹੈ **ਵਾ:** ਹੰਕਾਰ ਰੂਪੀ ਸਿਰ ਦੇ ਕੇ ਮਹਿੰਗੇ ਮੁੱਲ ਵਾਲੀ ਨਿਮਰਤਾ ਲੈ ਲਈ ਹੈ, ਭਾਵ ਮਿਥਿਆ ਸਿਰ ਦੇ ਕੇ ਸਤਿ ਆਤਮ ਵਸਤੂ ਪ੍ਰਾਪਤ ਕੀਤੀ ਹੈ ॥੧॥ਰਹਾਉ॥

## ਨਰਪਤਿ ਰਾਜੇ ਰੰਗ ਰਸ ਮਾਣਹਿ; ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥

ਜੋ ਨਰਪਤਿ = ਨਰਾਂ ਦੇ ਸੁਆਮੀ ਰਾਜੇ ਆਦਿ ਰੰਗ ਖ਼ੁਸ਼ੀਆਂ ਤੇ ਰਸ = ਰਸਾਂ ਕਸਾਂ ਨੂੰ ਮਾਣਹਿ = ਮਾਣਦੇ ਹਨ, ਰਸ = ਅਨੰਦ ਦੇ ਸਹਿਤ ਰੰਗ = ਚੋਜ, ਤਮਾਸ਼ਿਆਂ ਨੂੰ ਮਾਣਦੇ ਹਨ, ਪਰ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਹੋਣ ਕਰਕੇ ਸਭਿ = ਸਾਰੇ ਕਲਘਾ = ਕਾਲ ਨੇ ਪਕੜਿ = ਫੜ ਕੇ ਖੜੇ = ਲੈ ਜਾਣੇ ਹਨ। **ਵਾ:** ਕਲਘਾ = ਪਾਪੀ, ਕਲੰਲਾਂ ਦੇ ਸਹਿਤ ਜਾਣ ਕੇ ਫੜ ਲਏ **ਵਾ:** (ਕਲ + ਅਘਾ) ਕਲ = ਕਲਿਜੁਗ ਦੇ ਅਘਾ = ਪਾਪਾਂ ਕਰਕੇ ਫੜ ਲਏ ਹਨ।

## ਧਰਮ ਰਾਇ ਸਿਰਿ ਡੰਡੁ ਲਗਾਨਾ; ਫਿਰਿ ਪਛੁਤਾਨੇ ਹਥ ਫਲਘਾ ॥੨॥

ਫੇਰ ਪ੍ਰਲੋਕ ਵਿਚ ਲਿਜਾ ਕੇ ਧਰਮ ਰਾਜੇ ਨੇ ਉਨ੍ਹਾਂ ਦੇ ਸਿਰ ਉਪਰ ਡੰਡੁ = ਡੰਡਾ ਲਗਾਨਾ = ਲਗਾਉਣਾ ਕੀਤਾ ਹੈ, ਇਉਂ ਜਦੋਂ (ਫਲ + ਅਘਾ) ਅਘਾ = ਪਾਪਾਂ ਦਾ ਫਲ ਹੱਥ ਆਇਆ ਤਾਂ ਫਿਰਿ = ਪੁਨਾ ਪਛੁਤਾਨੇ = ਪਛਤਾਉਂਦੇ ਹਨ **ਵਾ:** (ਫਲ + ਘਾ) ਫਲ = ਮਾਰਨ ਵਾਲੀ ਤਲਵਾਰ ਦਾ ਫਲੇਡਾ ਘਾ = ਮਾਰਨਾ ਅਰਥਾਤ ਆਪਣੇ ਹੱਥ ਹੀ ਮਾਰਨ ਵਾਲੀ ਤਲਵਾਰ ਜੋ ਜਾਂਦੇ ਹਨ, ਕਿਉਂਕਿ ਹੱਥਾਂ ਨਾਲ ਕੀਤਾ ਹੋਇਆ ਕਰਮ ਫਲ ਦੇਣ ਲਈ ਅੱਗੇ ਆਉਂਦਾ ਹੈ ॥੨॥

## ਹਰਿ ਰਾਖੁ ਰਾਖੁ, ਜਨ ਕਿਰਮ ਤੁਮ੍ਾਰੇ; ਸਰਣਾਗਤਿ ਪੁਰਖ ਪ੍ਰਤਿਪਲਘਾ ॥

ਹੇ ਹਰਿ = ਪਰਮੇਸ਼ਰ ! ਸਾਨੂੰ ਰਾਖੁ ਰਾਖੁ = ਰੱਖਣਾ ਕਰ, ਰੱਖਣਾ ਕਰ **ਵਾ:** ਆਪਣੇ ਚਰਨਾਂ ਦੀ ਸ਼ਰਧਾ ਰੂਪੀ ਰਾਖੁ = ਧੂੜ ਦੇ ਕੇ ਸਾਡੀ ਰਾਖੁ = ਰੱਖਿਆ ਕਰ, ਹੇ ਪ੍ਰਤਿਪਲਘਾ = ਪ੍ਰਤਿਪਾਲਣਾ ਕਰਨ ਵਾਲੇ ਪੁਰਖ = ਪੂਰਨ ਪ੍ਰਭੂ ! ਅਸੀਂ ਤੁਹਾਡੀ ਸਰਣਾਗਤਿ = ਸ਼ਰਨ ਵਿਚ ਆਏ ਹਾਂ **ਵਾ:** ਜੋ ਵੀ ਸ਼ਰਨ ਆਉਂਦਾ ਹੈ, ਤੂੰ ਉਸ (ਪ੍ਰਤਿ + ਪਲ + ਅਘਾ) ਦੇ ਪ੍ਰਤਿ = ਤਾਈਂ ਪਲ = ਪਾਲਣਾ ਕਰਕੇ ਪੂਰਨ ਤੌਰ ’ਤੇ ਅਘਾ = ਰਜਾ ਦਿੰਦਾ ਹੈਂ।

## ਦਰਸਨੁ ਸੰਤ ਦੇਹੁ ਸੁਖੁ ਪਾਵੈ; ਪ੍ਰਭ ਲੋਚ ਪੂਰਿ ਜਨੁ ਤੁਮਘਾ ॥੩॥

ਹੇ ਪਰਮੇਸ਼ਰ ! ਆਪਣੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦਾ ਦਰਸਨੁ = ਦੀਦਾਰ ਕਰਨਾ ਸਾਨੂੰ ਦੇਹੁ = ਦੇਣਾ ਕਰੋ, ਕਿਉਂਕਿ ਜਿਵੇਂ ਉਹ ਸੰਤ ਜਨ ਨਾਮ ਰਸ ਦਾ ਸੁਖੁ = ਅਨੰਦ ਪਾਵੈ = ਪਾਉਂਦੇ ਹਨ, ਇਉਂ ਅਸੀਂ ਵੀ ਤੇਰੇ ਭਜਨ ਸਿਮਰਨ ਦਾ ਸੁੱਖ ਪਾ ਸਕੀਏ, ਹੇ ਪ੍ਰਭ = ਪਰਮੇਸ਼ਰ ਅਸੀਂ ਤੁਮਘਾ = ਤੁਹਾਡੇ ਹੀ ਜਨੁ = ਦਾਸ ਹਾਂ, ਤੁਸੀਂ ਸਾਡੀ ਇਹ ਲੋਚ = ਚਾਹਨਾ ਪੂਰਿ = ਪੂਰਨ ਕਰੋ ॥੩॥

## ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ; ਮੋਕਉ ਕੀਜੈ ਦਾਨੁ ਹਰਿ ਨਿਮਘਾ ॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਤੁਮ = ਤੁਸੀਂ ਸਮਰਥ = ਸਰਬ ਸ਼ਕਤੀਵਾਨ, ਪੁਰਖ = ਪੂਰਨ ਅਤੇ ਸਭ ਤੋਂ ਵਡੇ = ਦੀਰਘ, ਉੱਚੇ ਹੋ, ਹੇ ਹਰਿ = ਪਰਮੇਸ਼ਰ ! ਮੋ = ਮੇਰੇ ਕਉ = ਤਾਈਂ ਇਕ ਨਿਮਘਾ = ਨਿਮਖ ਮਾਤ੍ਰ ਆਪਣੇ ਨਾਮ, ਦਰਸ਼ਨਾਂ ਦਾ ਦਾਨ ਕੀਜੈ = ਕਰਨਾ ਕਰੋ **ਵਾ:** ਨਿਮਘਾ = ਨਮਕ ਰੂਪੀ ਹਰਿ ਨਾਮ ਦੇਵੋ ਭਾਵ ਜਿਵੇਂ ਨਮਕ ਪਾਉਣ ਨਾਲ ਸਭ ਸਬਜ਼ੀਆਂ, ਦਾਲਾਂ ਸੁਆਦਲੀਆਂ ਲੱਗਦੀਆਂ ਹਨ, ਇਉਂ ਤੇਰੇ ਨਾਮ ਕਰਕੇ ਸਾਰੇ ਸਾਧਨ ਕੀਤੇ ਹੋਏ ਸਫਲੇ ਹਨ **ਵਾ:** ਨਿਮਘਾ = ਨਿਮਰਤਾ ਦਾ ਦਾਨ ਦੇਣਾ ਕਰੋ।

## ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ; ਹਮ ਨਾਮ ਵਿਟਹੁ ਸਦ ਘੁਮਘਾ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਸਾਨੂੰ ਜਨ = ਦਾਸਾਂ ਨੂੰ ਜੇਕਰ ਤੇਰਾ ਨਾਮ ਮਿਲੈ = ਮਿਲ ਜਾਵੇ ਤਾਂ ਹੀ ਸੁਖੁ = ਅਨੰਦ ਨੂੰ ਪਾਵੈ = ਪਾਉਣਾ ਕਰਾਂਗੇ **ਵਾ:** ਜਿਸਨੂੰ ਤੇਰਾ ਨਾਮ ਮਿਲਦਾ ਹੈ, ਉਹ ਤੇਰੇ ਸੁੱਖ ਸਰੂਪ ਨੂੰ ਪਾਉਣਾ ਕਰਦਾ ਹੈ, ਹਮ = ਅਸੀਂ ਸਦ = ਹਮੇਸ਼ਾਂ ਹੀ ਤੇਰੇ ਨਾਮ ਦੇ ਵਿਟਹੁ = ਉਪਰੋਂ ਘੁਮਘਾ = ਬਲਿਹਾਰ ਜਾਂਦੇ ਹਾਂ ॥੪॥੨॥

## ਸੂਹੀ ਮਹਲਾ ੪ ॥

## ਹਰਿ ਨਾਮਾ ਹਰਿ ਰੰਙੁ ਹੈ; ਹਰਿ ਰੰਙੁ ਮਜੀਠੈ ਰੰਙੁ ॥

ਹਰਿ = ਪਰਮੇਸ਼ਰ ਦਾ ਨਾਮਾ = ਨਾਮ ਹੀ ਹਰਿ = ਪਰਮੇਸ਼ਰ ਦਾ ਰੰਙੁ = ਪਿਆਰ ਉਤਪੰਨ ਕਰਨ ਵਾਲਾ ਹੈ ਅਤੇ ਇਹ ਹਰਿ = ਪਰਮੇਸ਼ਰ ਦਾ ਰੰਙੁ = ਪਿਆਰ ਹੀ ਮਜੀਠੈ = ਮਜੀਠ ਰੰਙੁ = ਰੰਗ ਦੀ ਨਿਆਈਂ ਪੱਕਾ ਹੈ **ਅਥਵਾ** ਹਰਿ = ਹਰੇਕ ਨਾਮਾਂ ਤੇ ਹਰਿ = ਹਰੇਕ ਰੰਗਾਂ ਵਿੱਚੋਂ ਹਰੀ ਦਾ ਨਾਮ ਰੰਗ ਮਜੀਠੀ ਰੰਗ ਦੀ ਨਿਆਈਂ ਪੱਕਾ ਹੈ।

## ਗੁਰਿ ਤੁਠੈ ਹਰਿ ਰੰਗੁ ਚਾੜਿਆ; ਫਿਰਿ ਬਹੁੜਿ ਨ ਹੋਵੀ ਭੰਙੁ ॥੧॥

ਗੁਰੂ ਸਾਹਿਬ ਜੀ ਨੇ ਤੁਠੈ = ਪ੍ਰਸੰਨ ਹੋ ਕੇ ਜਿਸ ਨੂੰ ਇਹ ਹਰਿ = ਹਰੀ ਦਾ ਨਾਮ ਰੰਗ ਚਾੜਿਆ = ਚਾੜ੍ਹ ਦਿੱਤਾ ਹੈ, ਫਿਰਿ = ਪੁਨਾ ਬਹੁੜਿ = ਮੁੜ ਕੇ ਉਹ ਕਦੇ ਵੀ ਭੰਙੁ = ਨਾਸ਼ ਨਹੀਂ ਹੋਵੀ = ਹੁੰਦਾ ॥੧॥

[ਅੰਗ ੭੩੨]

## ਮੇਰੇ ਮਨ; ਹਰਿ ਰਾਮ ਨਾਮਿ ਕਰਿ ਰੰਙੁ ॥

ਹੇ ਮੇਰੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮੇਸ਼ਰ ਦੇ ਨਾਮ ਵਿਚ ਰੰਙੁ = ਪ੍ਰੇਮ ਕਰ **ਵਾ:** ਆਪਣੇ ਆਪ ਨੂੰ ਰੰਙੁ = ਰੰਗਣਾ ਕਰ।

## ਗੁਰਿ ਤੁਠੈ ਹਰਿ ਉਪਦੇਸਿਆ; ਹਰਿ ਭੇਟਿਆ ਰਾਉ ਨਿਸੰਙੁ ॥੧॥ਰਹਾਉ॥

ਜਿਸ ਨੂੰ ਗੁਰੂ ਸਾਹਿਬ ਜੀ ਨੇ ਤੁਠੈ = ਪ੍ਰਸੰਨ ਹੋ ਕੇ ਹਰਿ = ਪਰਮੇਸ਼ਰ ਦੇ ਨਾਮ ਦਾ ਉਪਦੇਸਿਆ = ਉਪਦੇਸ਼ ਦਿੱਤਾ ਹੈ, ਉਸਨੂੰ ਨਿਸੰਙੁ = ਨਿਰਸੰਦੇਹ ਰਾਉ = ਪ੍ਰਕਾਸ਼, ਰਾਜਾ ਸਰੂਪ ਹਰਿ = ਪਰਮੇਸ਼ਰ ਭੇਟਿਆ = ਮਿਲ ਪਿਆ ਹੈ ॥੧॥ਰਹਾਉ॥

## ਮੁੰਧ ਇਆਣੀ ਮਨਮੁਖੀ; ਫਿਰਿ ਆਵਣ ਜਾਣਾ ਅੰਙੁ ॥

ਜੋ ਜੀਵ ਰੂਪੀ ਮੁੰਧ = ਇਸਤ੍ਰੀ ਸ਼ਾਸਤ੍ਰ ਗਿਆਨ ਵੱਲੋਂ ਇਆਣੀ = ਬੇ-ਸਮਝ ਤੇ ਮਨਮੁਖੀ = ਮਨਮੁਖਤਾਈ ਵਾਲੀ ਹੈ, ਫਿਰਿ = ਮੁੜ ਕੇ ਉਸਦਾ ਆਵਣ ਜਾਣਾ = ਜੰਮਣ ਮਰਣ ਦਾ ਹੀ ਅੰਙੁ = ਸਾਥ ਬਣਿਆ ਰਹਿੰਦਾ ਹੈ **ਵਾ:** ਮੁੜ ਕੇ ਅੰਙੁ = ਅੰਗਾਂ ਭਾਵ ਸਰੀਰਾਂ ਵਿਚ ਆਉਣ ਜਾਣ ਦਾ ਗੇੜ ਪਿਆ ਰਹਿੰਦਾ ਹੈ **ਵਾ:** ਫੇਰ ਆਉਣ ਜਾਣ ਦਾ ਹੀ ਅੰਙੁ = ਪੱਖ ਫੜਿਆ ਹੋਇਆ ਹੈ।

## ਹਰਿ ਪ੍ਰਭੁ ਚਿਤਿ ਨ ਆਇਓ; ਮਨਿ ਦੂਜਾ ਭਾਉ ਸਹਲੰਙੁ ॥੨॥

ਉਸਨੂੰ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਚਿਤਿ = ਚੇਤੇ ਨ = ਨਹੀਂ ਆਇਓ = ਆਉਂਦਾ ਕਿਉਂਕਿ ਉਸਦਾ ਮਨਿ = ਹਿਰਦਾ ਦੂਜਾ ਭਾਉ = ਦ੍ਵੈਤ-ਭਾਵ ਦਾ ਸਹਲੰਙੁ = ਸਾਥੀ ਹੋਇਆ ਹੈ **ਵਾ:** ਮਨ ਅੰਦਰ ਦ੍ਵੈਤ ਭਾਵ ਸਹਲੰਙੁ = ਮਿਲਿਆ ਇਕੱਤ੍ਰ ਹੋਇਆ ਹੈ **ਅਥਵਾ** ਪੁਰਾਣੇ ਸਮੇਂ ਸ਼ਿਕਾਰੀ ਚਿਤ੍ਰਕ (ਚੀਤੇ) ਨੂੰ ਸਿਖਾ ਕੇ ਮ੍ਰਿਗ ਦਾ ਸ਼ਿਕਾਰ ਕਰਾਉਂਦੇ ਸਨ, ਜੇਕਰ ਚੀਤੇ ਕੋਲੋਂ ਸ਼ਿਕਾਰ ਪਕੜਿਆ ਨਾ ਜਾਵੇ ਤਾਂ ਚੀਤਾ ਸੁਸਤ ਜਿਹਾ ਹੋ ਕੇ ਲਿਟ ਜਾਂਦਾ ਹੈ, (ਜਿਸਨੂੰ ਲੰਙ ਪੈ ਗਿਆ ਕਹਿੰਦੇ ਹਨ) ਏਸੇ ਪ੍ਰਕਾਰ ਮਨ ਦ੍ਵੈਤ-ਭਾਵ ਕਰਕੇ ਚਿਤਰੇ ਵਾਂਗੂੰ ਸਹਲੰਙੁ = ਇਕੱਠਾ ਜਿਹਾ ਭਾਵ ਸੁਸਤ ਜਿਹਾ ਹੋਇਆ ਰਹਿੰਦਾ ਹੈ ॥੨॥

## ਹਮ ਮੈਲੁ ਭਰੇ ਦੁਹਚਾਰੀਆ; ਹਰਿ ਰਾਖਹੁ ਅੰਗੀ ਅੰਙੁ ॥

ਇਸ ਲਈ ਇਉਂ ਬੇਨਤੀ ਕਰੀਏ ਕਿ ਹਮ = ਅਸੀਂ ਦੁਹਚਾਰੀਆ = ਮੰਦ ਕਰਮੀ ਪਾਪਾਂ ਦੀ ਮੈਲ ਨਾਲ ਭਰੇ ਪਏ ਹਾਂ, ਹੇ ਹਰਿ = ਪਰਮੇਸ਼ਰ ! ਤੂੰ ਅੰਗੀ = ਪੱਖੀ ਹੋ ਕੇ ਸਾਡਾ ਅੰਙੁ = ਪੱਖ ਕਰਕੇ ਸਾਨੂੰ ਜੰਮਣ ਮਰਣ ਤੋਂ ਰਾਖਹੁ = ਰੱਖ ਲੈਣਾ ਕਰ **ਵਾ:** ਹੇ ਅੰਙੁ = ਪਿਆਰੇ ਪਰਮੇਸ਼ਰ ! ਸਾਨੂੰ ਅੰਗੀ = ਅੰਗਾਂ ਵਾਲੇ ਸਰੀਰਾਂ ਵਿਚ ਭਾਵ ਜੰਮਣ ਮਰਣ ਵੱਲੋਂ ਰਾਖਹੁ = ਰੱਖਣਾ ਕਰ।

## ਗੁਰਿ ਅੰਮ੍ਰਿਤ ਸਰਿ ਨਵਲਾਇਆ; ਸਭਿ ਲਾਥੇ ਕਿਲਵਿਖ ਪੰਙੁ ॥੩॥

('ਨਵਲਾਇਆ' ਭਾਰਾ ਬੋਲੋ)

ਜਿਸ ਨੂੰ ਗੁਰਿ = ਗੁਰੂ ਸਾਹਿਬ ਜੀ ਨੇ ਨਾਮ, ਸੰਗਤ ਰੂਪੀ ਅੰਮ੍ਰਿਤ ਦੇ ਸਰਿ = ਸਰੋਵਰ ਵਿਚ ਨਵਲਾਇਆ = ਨਹਾ, ਇਸ਼ਨਾਨ ਕਰਵਾ ਦਿੱਤਾ ਹੈ **ਵਾ:** ਜਿਸ ਨੇ ਗੁਰੂ ਰੂਪੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ ਹੈ, ਉਸਦੇ ਪੰਙੁ = ਚਿੱਕੜ ਰੂਪ ਸਭਿ = ਸਾਰੇ ਕਿਲਵਿਖ = ਪਾਪ ਲਾਥੇ = ਲਹਿ ਗਏ ਹਨ **ਵਾ:** ਉਸਦੇ ਸਾਰੇ ਪਾਪ ਲੱਥ ਗਏ ਹਨ ਤੇ ਉਹ ਪੰਙੁ = ਪਵਿੱਤਰ ਜੀਵਨ ਵਾਲਾ ਹੋ ਗਿਆ ਹੈ ॥੩॥

## ਹਰਿ ਦੀਨਾ ਦੀਨ ਦਇਆਲ ਪ੍ਰਭੁ; ਸਤਸੰਗਤਿ ਮੇਲਹੁ ਸੰਙੁ ॥

ਹੇ ਦੀਨਾ ਦੀਨ = ਗ਼ਰੀਬਾਂ ਤੋਂ ਵੀ ਗ਼ਰੀਬ ਸੇਵਕਾਂ ਉੱਤੇ ਦਇਆਲ = ਦਿਆਲਤਾ ਕਰਨ ਵਾਲੇ ਹਰਿ = ਹਰੀ ਪ੍ਰਭੁ = ਪ੍ਰਭੂ ! ਸਾਨੂੰ ਆਪਣੀ ਸਤਿ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸਤਿਸੰਗਤ ਦੇ ਸੰਙੁ = ਨਾਲ ਮੇਲਹੁ = ਮੇਲਣਾ ਕਰ।

## ਮਿਲਿ ਸੰਗਤਿ ਹਰਿ ਰੰਗੁ ਪਾਇਆ; ਜਨ ਨਾਨਕ ਮਨਿ ਤਨਿ ਰੰਙੁ ॥੪॥੩॥

ਹੇ ਹਰਿ = ਪਰਮੇਸ਼ਰ ! ਜਿਨ੍ਹਾਂ ਨੇ ਸਤਿਸੰਗਤ ਵਿਚ ਮਿਲ ਕਰਕੇ ਤੇਰੀ ਪ੍ਰਾਪਤੀ ਵਾਲੇ ਰੰਗੁ = ਅਨੰਦ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਜਨ = ਦਾਸ ਮਨਿ = ਹਿਰਦੇ ਅਤੇ ਤਨਿ = ਸਰੀਰ ਕਰਕੇ ਤੇਰੇ ਪ੍ਰੇਮ, ਨਾਮ ਰੰਗ ਵਿਚ ਰੰਗੇ ਗਏ ਹਨ ॥੪॥੩॥

## ਸੂਹੀ ਮਹਲਾ ੪ ॥

## ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ; ਹਿਰਦਾ ਸੁਧੁ ਨ ਹੋਈ ॥

ਹੇ ਭਾਈ! ਜੋ ਬਾਹਰੋਂ ਦਿਖਾਵੇ ਮਾਤ੍ਰ ਮੁੱਖੋਂ ਹਰਿ ਹਰਿ ਉਚਾਰਨ ਕਰਹਿ = ਕਰਦੇ ਹਨ, ਤੇ ਅੰਦਰੋਂ ਨਿਤ = ਨਿਤਾਪ੍ਰਤੀ ਕਪਟੁ = ਛਲ, ਫਰੇਬ ਕਮਾਵਹਿ = ਕਮਾਉਂਦੇ ਹਨ, ਉਨ੍ਹਾਂ ਦਾ ਹਿਰਦਾ = ਅੰਤਹਕਰਨ ਕਦਾਚਿਤ ਭੀ ਸੁਧੁ = ਪਵਿੱਤਰ ਨਹੀਂ ਹੋਈ = ਹੋ ਸਕਦਾ।

## ਅਨਦਿਨੁ ਕਰਮ ਕਰਹਿ ਬਹੁਤੇਰੇ; ਸੁਪਨੈ ਸੁਖੁ ਨ ਹੋਈ ॥੧॥

ਭਾਵੇਂ ਉਹ ਅਨਦਿਨੁ = ਰਾਤ ਦਿਨ ਬਹੁਤੇਰੇ = ਬੇਅੰਤ ਦਿਖਲਾਵੇ ਦੇ ਸਕਾਮ ਕਰਮਾਂ ਨੂੰ ਕਰਹਿ = ਕਰਦੇ ਹਨ, ਪਰ ਫੇਰ ਵੀ ਉਨ੍ਹਾਂ ਨੂੰ ਸੁਪਨੇ ਵਿਚ ਵੀ ਸੁੱਖ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ **ਵਾ:** ਸੁਪਨੇ ਮਾਤ੍ਰ ਵੀ ਸੁੱਖ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ, ਜਾਗਦਿਆਂ ਨੂੰ ਤਾਂ ਕੀ ਹੋਣੀ ਹੈ, ਭਾਵ ਉਹ ਹਰ ਵੇਲੇ ਦੁਖੀ ਰਹਿੰਦੇ ਹਨ ॥੧॥

## ਗਿਆਨੀ; ਗੁਰ ਬਿਨੁ ਭਗਤਿ ਨ ਹੋਈ ॥

ਹੇ ਗਿਆਨੀ = ਗਿਆਨਵਾਨੋਂ! ਗੁਰੂ ਤੋਂ ਬਿਨੁ = ਬਗ਼ੈਰ **ਵਾ:** ਗਿਆਨ ਸਰੂਪ ਸਤਿਗੁਰਾਂ ਤੋਂ ਬਿਨਾਂ ਪਰਮੇਸ਼ਰ ਦੀ ਭਾਉ ਭਗਤਿ = ਭਗਤੀ ਨਹੀਂ ਹੋਈ = ਹੋ ਸਕਦੀ।

## ਕੋਰੈ ਰੰਗੁ ਕਦੇ ਨ ਚੜੈ; ਜੇ ਲੋਚੈ ਸਭੁ ਕੋਈ ॥੧॥ਰਹਾਉ॥

ਜਿਵੇਂ ਕੋਰੇ ਬਸਤ੍ਰ ਨੂੰ ਕਦੇ = ਕਦਾਚਿਤ ਭੀ ਰੰਗ ਨਹੀਂ ਚੜੈ = ਚੜ੍ਹਦਾ, ਜੇ = ਅਗਰ ਸਭੁ = ਸਾਰੇ ਕੋਈ ਲੋਚੈ = ਚਾਹੁਣ ਵੀ ਲੱਗ ਜਾਣ, ਪਰ ਫੇਰ ਵੀ ਰੰਗ ਨਹੀਂ ਚੜ੍ਹਦਾ, ਏਸੇ ਪ੍ਰਕਾਰ ਜਿਤਨਾ ਚਿਰ ਇਸ ਮਨ ਰੂਪੀ ਬਸਤ੍ਰ ਵਿਚ ਕਠੋਰਤਾਈ ਰੂਪੀ ਕੋਰਾਪਨ ਹੈ, ਉਤਨਾ ਚਿਰ ਪ੍ਰੇਮ ਦਾ ਰੰਗ ਨਹੀਂ ਚੜ੍ਹ ਸਕਦਾ ਭਾਵੇਂ ਸਾਰੇ ਚਾਹਣਾ ਵੀ ਕਰਨ ॥੧॥ਰਹਾਉ॥

## ਜਪੁ ਤਪ ਸੰਜਮ ਵਰਤ ਕਰੇ ਪੂਜਾ; ਮਨਮੁਖ ਰੋਗੁ ਨ ਜਾਈ ॥

ਭਾਵੇਂ ਮਨਮੁਖ ਪੁਰਸ਼ ਜਪ, ਤਪ = ਤਪੱਸਿਆ, ਸੰਜਮ = ਇੰਦ੍ਰੀਆਂ ਨੂੰ ਰੋਕਣ ਰੂਪ ਕਠਨ ਕਰਮ ਤੇ ਠਾਕੁਰਾਂ ਆਦਿ ਦੀ ਪੂਜਾ ਕਰਦੇ ਹਨ, ਪਰ ਫੇਰ ਵੀ ਉਨ੍ਹਾਂ ਮਨਮੁਖਾਂ ਦਾ ਹਉਮੈ, ਹੰਕਾਰ ਰੂਪੀ ਰੋਗ ਨਹੀਂ ਜਾਂਦਾ।

## ਅੰਤਰਿ ਰੋਗੁ ਮਹਾ ਅਭਿਮਾਨਾ; ਦੂਜੈ ਭਾਇ ਖੁਆਈ ॥੨॥

ਉਨ੍ਹਾਂ ਦੇ ਅੰਤਹਕਰਨ ਅੰਤਰਿ = ਵਿਚ ਅਭਿਮਾਨਾ = ਹੰਕਾਰ ਦਾ ਮਹਾ = ਵੱਡਾ ਰੋਗ ਹੈ, ਅਤੇ ਦੂਜੈ ਭਾਇ = ਦ੍ਵੈਤ-ਭਾਵ ਨੇ ਉਨ੍ਹਾਂ ਦੀ ਬਿਰਤੀ ਖੁਆਈ = ਭੁਲਾਈ ਹੋਈ ਹੈ ॥੨॥

## ਬਾਹਰਿ ਭੇਖ ਬਹੁਤੁ ਚਤੁਰਾਈ; ਮਨੂਆ ਦਹ ਦਿਸਿ ਧਾਵੈ ॥

ਜੀਵ ਬਾਹਰਿ = ਬਾਹਰੋਂ ਸਰੀਰ ਦੇ ਅਨੇਕਾਂ ਭੇਖ ਤੇ ਬਹੁਤੁ = ਅਨੇਕਾਂ ਚਤੁਰਾਈ = ਚਲਾਕੀਆਂ ਵਾਲੀਆਂ ਗੱਲਾਂ ਕਰਦੇ ਹਨ, ਪਰ ਅੰਦਰੋਂ ਉਨ੍ਹਾਂ ਮਨਮੁਖਾਂ ਦਾ ਮਨੂਆ = ਮਨ ਦਹ ਦਿਸਿ = ਦਸੇ ਦਿਸ਼ਾਵਾਂ ਦੇ ਪਦਾਰਥਾਂ ਵੱਲ ਧਾਵੈ = ਦੌੜਦਾ ਹੈ।

## ਹਉਮੈ ਬਿਆਪਿਆ ਸਬਦੁ ਨ ਚੀਨੈ; ਫਿਰਿ ਫਿਰਿ ਜੂਨੀ ਆਵੈ ॥੩॥

ਉਨ੍ਹਾਂ ਦਾ ਮਨ ਹਉਮੈ = ਹੰਗਤਾ ਮਮਤਾ ਵਿਚ ਬਿਆਪਿਆ = ਲੱਗਾ ਹੋਇਆ ਹੈ, ਜੋ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਨ ਚੀਨੈ = ਪਛਾਣਦਾ ਨਹੀਂ ਹੈ, ਇਸ ਕਰਕੇ ਉਹ ਫਿਰਿ ਫਿਰਿ = ਮੁੜ ਮੁੜ ਜੂਨੀ = ਜੂਨਾਂ ਵਿਚ ਆਵੈ = ਆਉਂਦੇ ਜਾਂਦੇ ਰਹਿੰਦੇ ਹਨ ॥੩॥

## ਨਾਨਕ ਨਦਰਿ ਕਰੇ ਸੋ ਬੂਝੈ; ਸੋ ਜਨੁ ਨਾਮੁ ਧਿਆਏ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਉਪਰ ਪਰਮੇਸ਼ਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਗੁਰਾਂ ਦੇ ਉਪਦੇਸ਼ ਨੂੰ ਬੂਝੈ = ਬੁੱਝਦਾ ਹੈ ਅਤੇ ਸੋ = ਉਹੋ ਜਨੁ = ਪੁਰਸ਼ ਹੀ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦਾ ਹੈ।

## ਗੁਰ ਪਰਸਾਦੀ ਏਕੋ ਬੂਝੈ; ਏਕਸੁ ਮਾਹਿ ਸਮਾਏ ॥੪॥੪॥

ਜੋ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਏਕੋ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਬੂਝੈ = ਸਮਝ ਲੈਂਦਾ ਹੈ, ਉਹ ਏਕਸੁ = ਇਕ ਪਰਮੇਸ਼ਰ ਮਾਹਿ = ਵਿਚ ਹੀ ਸਮਾਏ = ਲੀਨ ਹੋ ਜਾਂਦਾ ਹੈ ॥੪॥੪॥

## ਸੂਹੀ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਗੁਰਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਇਸ ਦੇਹੀ ਰੂਪੀ ਨਗਰੀ ਨੂੰ ਬਹੁਤ ਲੋਕ ਅਨੇਕਾਂ ਤਰ੍ਹਾਂ ਖੋਜਦੇ ਹਨ, ਜੋਗੀ ਲੋਕ ਨਾੜੀਆਂ ਦੀ ਗਿਣਤੀ ਕਰਦੇ ਹਨ ਕਿ ਇਸ ਸਰੀਰ ਅੰਦਰ 'ਬਹੱਤਰ ਕਰੋੜ ਬਹੱਤਰ ਲੱਖ ਦੋ ਹਜ਼ਾਰ ਦੋ ਸੌ' ਨਾੜੀਆਂ ਹਨ।[1] ਕਈ ਪ੍ਰਾਣਾਯਾਮ ਕਰਦੇ ਹੋਏ ਸਾਹਾਂ ਦੀ ਗਿਣਤੀ ਵਿਚ ਲੱਗੇ ਹੋਏ ਹਨ, ਪਰ ਆਪ ਜੀ ਹੀ ਦੱਸੋ ਕਿ ਕਿਵੇਂ ਖੋਜ ਹੋਵੇਗੀ ਅਤੇ ਨਾਮ ਦੀ ਪ੍ਰਾਪਤੀ ਕਿਵੇਂ ਹੋਵੇਗੀ ? ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਸੂਹੀ ਰਾਗਣੀ ਅੰਦਰ ਦੂਸਰੇ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਭ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗੁਰਮਤਿ ਨਗਰੀ; ਖੋਜਿ ਖੋਜਾਈ ॥ ਹਰਿ ਹਰਿ ਨਾਮੁ; ਪਦਾਰਥੁ ਪਾਈ ॥੧॥

ਹੇ ਭਾਈ ! ਜਿਨ੍ਹਾਂ ਨੇ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਇਹ ਦੇਹ ਰੂਪੀ ਨਗਰੀ ਦੀ ਖੋਜਿ = ਖੋਜੀ ਹੋ ਕੇ ਖੋਜਾਈ = ਖੋਜ ਕੀਤੀ ਹੈ।

ਉਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਪਦਾਰਥ ਦੀ ਪਾਈ = ਪ੍ਰਾਪਤੀ ਕੀਤੀ ਹੈ ॥੧॥

## ਮੇਰੈ ਮਨਿ; ਹਰਿ ਹਰਿ ਸਾਂਤਿ ਵਸਾਈ ॥

ਹੇ ਭਾਈ ! ਮੇਰੇ ਮਨਿ = ਹਿਰਦੇ ਵਿਚ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦੇ ਨਾਮ ਕਰਕੇ ਸਾਂਤਿ = ਸ਼ਾਂਤੀ ਵਸਾਈ = ਵੱਸ ਆਈ ਹੈ।

---

੧. *ਨੋਟ :* ਕਈ ਵਿਦਵਾਨਾਂ ਨੇ ਸਰੀਰ ਵਿਚ ੭੨,੭੨,੧੦,੨੦੧ (ਬਹੱਤਰ ਕਰੋੜ ਬਹੱਤਰ ਲੱਖ ਦਸ ਹਜ਼ਾਰ ਦੋ ਸੌ ਇਕ) ਨਾੜੀਆਂ ਕਹੀਆਂ ਹਨ।

## ਤਿਸਨਾ ਅਗਨਿ ਬੁਝੀ ਖਿਨ ਅੰਤਰਿ; ਗੁਰਿ ਮਿਲਿਐ ਸਭ ਭੁਖ ਗਵਾਈ ॥੧॥ਰਹਾਉ॥

ਇਕ ਖਿਨ ਦੇ ਅੰਤਰਿ = ਅੰਦਰ ਹੀ ਤ੍ਰਿਸ਼ਨਾ ਦੀ ਅਗਨਿ = ਅੱਗ ਬੁਝੀ = ਬੁੱਝ ਗਈ ਹੈ, ਗੁਰਿ = ਗੁਰਾਂ ਨਾਲ ਮਿਲਿਐ = ਮਿਲਣ ਕਰਕੇ ਸਭ = ਸਾਰੀ ਆਸਾ ਰੂਪੀ ਭੁੱਖ ਗਵਾਈ = ਗੁਆ ਦਿੱਤੀ ਹੈ **ਵਾ:** ਗੁਰਾਂ ਨੇ ਮਿਲ ਕੇ ਮੇਰੀ ਸਾਰੀ ਭੁੱਖ ਗੁਆ ਦਿੱਤੀ ਹੈ ॥੧॥ਰਹਾਉ॥

## ਹਰਿ ਗੁਣ ਗਾਵਾ; ਜੀਵਾ, ਮੇਰੀ ਮਾਈ ॥

ਹੇ ਮੇਰੀ ਮਾਈ = ਮਾਤਾ! ਭਾਵ ਮਾਤਾ ਪਿਤਾ ਰੂਪ ਸੰਤ ਜਨੋਂ! ਜਦੋਂ ਮੈਂ ਹਰਿ = ਪਰਮੇਸ਼ਰ ਦੇ ਗੁਣ = ਸਿਫ਼ਤਿ-ਸਾਲਾਹ ਦੇ ਗੀਤ ਗਾਵਾ = ਗਾਇਨ ਕਰਦਾ ਹਾਂ, ਤਦੇ ਹੀ ਮੇਰਾ ਆਤਮਿਕ ਜੀਵਨ ਵੱਲ ਜੀਵਾ = ਜਿਉਣਾ ਹੁੰਦਾ ਹੈ।

## ਸਤਿਗੁਰਿ ਦਇਆਲਿ; ਗੁਣ ਨਾਮੁ ਦ੍ਰਿੜਾਈ ॥੨॥

ਦਇਆਲਿ = ਦਇਆ ਦੇ ਘਰ ਸਤਿਗੁਰਾਂ ਨੇ ਗੁਣ = ਉਪਕਾਰ ਕਰਕੇ ਪਰਮੇਸ਼ਰ ਦਾ ਨਾਮ ਦ੍ਰਿੜਾਈ = ਦ੍ਰਿੜ੍ਹ ਕਰਵਾਉਣਾ ਕੀਤਾ ਹੈ **ਵਾ:** ਗੁਣ = ਗਿਆਨ ਦੇਣ ਵਾਲਾ ਨਾਮ ਦ੍ਰਿੜ੍ਹਾਇਆ ਹੈ ॥੨॥

## ਹਉ ਹਰਿ ਪ੍ਰਭੁ ਪਿਆਰਾ; ਢੂਢਿ ਢੂਢਾਈ ॥

ਹੇ ਭਾਈ! ਹਉ = ਮੈਂ ਆਪਣੇ ਹਰਿ = ਹਰੇ ਭਰੇ ਕਰਨ ਵਾਲੇ ਪਿਆਰੇ ਪ੍ਰਭੂ = ਪਰਮੇਸ਼ਰ ਦੀ ਢੂਢਿ = ਖੋਜ ਨੂੰ ਸਤਿਸੰਗਤ ਦੁਆਰਾ ਢੂਢਾਈ = ਖੋਜਣਾ ਕਰਦਾ ਹਾਂ।

## ਸਤਸੰਗਤਿ ਮਿਲਿ; ਹਰਿ ਰਸੁ ਪਾਈ ॥੩॥

ਸਤਿਸੰਗਤ ਵਿਚ ਮਿਲ ਕਰਕੇ ਹੀ ਹਰਿ = ਪਰਮੇਸ਼ਰ ਦੇ ਨਾਮ ਰਸ ਦੀ ਪਾਈ = ਪ੍ਰਾਪਤੀ ਕੀਤੀ ਹੈ ॥੩॥

## ਧੁਰਿ ਮਸਤਕਿ ਲੇਖ ਲਿਖੇ; ਹਰਿ ਪਾਈ ॥

ਧੁਰਿ = ਆਦਿ, ਮੁੱਢ ਤੋਂ ਹੀ ਮੇਰੇ ਅੰਤਹਕਰਨ ਰੂਪੀ ਮਸਤਕਿ = ਮੱਥੇ ਉਪਰ ਪਰਮੇਸ਼ਰ ਦੀ ਪ੍ਰਾਪਤੀ ਦੇ ਲੇਖ ਲਿਖੇ = ਲਿਖ ਦਿੱਤੇ ਸਨ, ਜਿਨ੍ਹਾਂ ਦਾ ਸਦਕਾ ਮੈਂ ਹਰਿ = ਪਰਮੇਸ਼ਰ ਦੀ ਪਾਈ = ਪ੍ਰਾਪਤੀ ਕੀਤੀ ਹੈ।

## ਗੁਰੁ ਨਾਨਕੁ ਤੁਠਾ; ਮੇਲੈ ਹਰਿ ਭਾਈ ॥੪॥੧॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਸ ਉਪਰ ਗੁਰੂ ਨਾਨਕ ਦੇਵ ਸਾਹਿਬ ਜੀ ਤੁਠਾ = ਪ੍ਰਸੰਨ ਹੋਣਾ ਕਰਦੇ ਹਨ, ਉਸ ਨੂੰ ਹਰਿ = ਪਰਮੇਸ਼ਰ ਦੇ ਨਾਲ ਮੇਲੈ = ਮੇਲ ਦਿੰਦੇ ਹਨ ॥੪॥੧॥੫॥

## ਸੂਹੀ ਮਹਲਾ ੪ ॥

## ਹਰਿ ਕ੍ਰਿਪਾ ਕਰੇ; ਮਨਿ ਹਰਿ ਰੰਗੁ ਲਾਏ ॥

ਹੇ ਭਾਈ! ਜਦੋਂ ਹਰਿ = ਪਰਮੇਸ਼ਰ ਆਪ ਗੁਰਾਂ ਦੁਆਰਾ ਕ੍ਰਿਪਾ = ਮਿਹਰ ਕਰੇ = ਕਰਦਾ ਹੈ, ਤਦੋਂ ਗੁਰੂ ਜੀ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਰੰਗੁ = ਪ੍ਰੇਮ ਲਾਏ = ਲਾ ਦਿੰਦੇ ਹਨ।

## ਗੁਰਮੁਖਿ; ਹਰਿ ਹਰਿ ਨਾਮਿ ਸਮਾਏ ॥੧॥

ਜਿਨ੍ਹਾਂ ਦਾ ਪ੍ਰੇਮ ਲੱਗਾ ਹੈ ਉਹ ਗੁਰਮੁਖ ਜਨ, ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਏ = ਲੀਨ ਹੋਏ ਰਹਿੰਦੇ ਹਨ ॥੧॥

## ਹਰਿ ਰੰਗਿ ਰਾਤਾ; ਮਨੁ ਰੰਗ ਮਾਣੇ ॥

ਹੇ ਭਾਈ ! ਜਿਨ੍ਹਾਂ ਦਾ ਮਨ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੱਤਾ, ਤਦਾਕਾਰ ਹੋਇਆ ਹੈ, ਉਨ੍ਹਾਂ ਦਾ ਮਨ ਹਮੇਸ਼ਾਂ ਪਰਮੇਸ਼ਰ ਦੇ ਆਤਮਕ ਰੰਗ = ਅਨੰਦ ਨੂੰ ਮਾਣੇ = ਮਾਣਦਾ ਹੈ।

## ਸਦਾ ਅਨੰਦਿ ਰਹੈ ਦਿਨ ਰਾਤੀ;
## ਪੂਰੇ ਗੁਰ ਕੈ ਸਬਦਿ ਸਮਾਣੇ ॥੧॥ਰਹਾਉ॥

ਉਹ ਦਿਨ ਰਾਤ ਸਦਾ = ਹਮੇਸ਼ਾਂ ਉਸੇ ਅਨੰਦ ਵਿਚ ਹੀ ਰਹੈ = ਰਹਿੰਦੇ ਹਨ ਅਤੇ ਪੂਰੇ = ਪੂਰਨ ਗੁਰੂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਪਰਮੇਸ਼ਰ ਵਿਚ ਸਮਾਣੇ = ਅਭੇਦ ਹੋਏ ਹਨ **ਵਾ:** ਪੂਰਨ ਗੁਰੂ ਜੀ ਦੇ ਉਪਦੇਸ਼ ਵਿਚ ਹੀ ਸਮਾਏ ਹਨ ॥੧॥ਰਹਾਉ॥

## ਹਰਿ ਰੰਗ ਕਉ; ਲੋਚੈ ਸਭੁ ਕੋਈ ॥ ਗੁਰਮੁਖਿ; ਰੰਗੁ ਚਲੂਲਾ ਹੋਈ ॥੨॥

ਹਰਿ = ਪਰਮੇਸ਼ਰ ਦੇ ਰੰਗ = ਪ੍ਰੇਮ, ਅਨੰਦ ਕਉ = ਨੂੰ ਉਵੇਂ ਤਾਂ ਭਾਵੇਂ ਸਭੁ = ਸਾਰੇ ਕੋਈ ਹੀ ਲੋਚੈ = ਚਾਹੁੰਦੇ ਹਨ।

ਪ੍ਰੰਤੂ ਗੁਰਮੁਖਿ = ਗੁਰਾਂ ਦੁਆਰਾ ਗੁਰਮੁਖ ਬਣ ਕੇ ਹੀ ਚਲੂਲਾ = ਗਾੜ੍ਹਾ, ਪੱਕਾ ਪ੍ਰੇਮ ਦਾ ਰੰਗ ਪ੍ਰਾਪਤ ਹੁੰਦਾ ਹੈ ॥੨॥

[ਅੰਗ ੭੩੩]

## ਮਨਮੁਖਿ ਮੁਗਧੁ ਨਰੁ; ਕੋਰਾ ਹੋਇ ॥
## ਜੇ ਸਉ ਲੋਚੈ; ਰੰਗੁ ਨ ਹੋਵੈ ਕੋਇ ॥੩॥

ਮਨਮੁਖ ਨਰੁ = ਪੁਰਸ਼ ਸ਼ਾਸਤ੍ਰ ਗਿਆਨ, ਪਰਮਾਰਥ ਵੱਲੋਂ ਮੁਗਧੁ = ਬੇ-ਸਮਝ ਹੋਣ ਕਰਕੇ ਕੋਰਾ = ਅਣਭਿੱਜ ਭਾਵ ਪਿਆਰ ਤੋਂ ਸੱਖਣਾ ਹੋਇ = ਹੁੰਦਾ ਹੈ।

ਜੇ = ਜੇਕਰ ਸਉ = ਸੈਂਕੜੇ ਵਾਰ ਲੋਚੈ = ਚਾਹੁਣਾ ਵੀ ਕਰੇ ਤਾਂ ਵੀ ਉਸਨੂੰ ਕੋਇ = ਕੋਈ ਰੰਗ ਪ੍ਰਾਪਤ ਨਹੀਂ ਹੋਵੈ = ਹੁੰਦਾ ਹੈ, ਭਾਵ ਪਰਮੇਸ਼ਰ ਦਾ ਪ੍ਰੇਮ ਰੰਗ ਨਹੀਂ ਚੜ੍ਹਦਾ ॥੩॥

## ਨਦਰਿ ਕਰੇ; ਤਾ ਸਤਿਗੁਰੁ ਪਾਵੈ ॥
## ਨਾਨਕ ਹਰਿ ਰਸਿ; ਹਰਿ ਰੰਗਿ ਸਮਾਵੈ ॥੪॥੨॥੬॥

ਜੇਕਰ ਉਸ ਮਨਮੁਖ ਉਪਰ ਪਰਮੇਸ਼ਰ ਆਪਣੀ ਨਦਰਿ = ਮਿਹਰ ਦੀ ਦ੍ਰਿਸ਼ਟੀ ਕਰੇ = ਕਰ ਦੇਵੇ, ਤਾ = ਤਦ ਉਹ ਸਤਿਗੁਰਾਂ ਨੂੰ ਪਾਵੈ = ਪ੍ਰਾਪਤ ਕਰ ਲੈਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਤਦੋਂ ਉਹ ਹਰਿ = ਪਰਮੇਸ਼ਰ ਵਿਚ ਰਸਿ = ਪ੍ਰੇਮ ਕਰਕੇ, ਹਰਿ = ਪਰਮੇਸ਼ਰ ਦੇ ਰੰਗਿ = ਅਨੰਦ ਸਰੂਪ ਵਿਚ ਸਮਾਵੈ = ਅਭੇਦ ਹੋ ਜਾਂਦਾ ਹੈ ॥੪॥੨॥੬॥

# ਸੂਹੀ ਮਹਲਾ ੪ ॥

## ਜਿਹਵਾ; ਹਰਿ ਰਸਿ ਰਹੀ ਅਘਾਇ ॥ ਗੁਰਮੁਖਿ ਪੀਵੈ; ਸਹਜਿ ਸਮਾਇ ॥੧॥

ਹੇ ਭਾਈ! ਗੁਰਮੁਖ ਜਨਾਂ ਦੀ ਜਿਹਵਾ = ਰਸਨਾ ਹਰਿ = ਪਰਮੇਸ਼ਰ ਦੇ ਨਾਮ ਰਸ ਵਿਚ ਅਘਾਇ = ਤ੍ਰਿਪਤ ਹੋ ਰਹੀ ਹੈ।

ਉਹ ਗੁਰਮੁਖ ਜਨ ਗੁਰਾਂ ਦੁਆਰਾ ਤਿਸ ਨਾਮ ਰਸ **ਵਾ:** ਆਤਮਾਨੰਦ ਨੂੰ ਪੀਵੈ = ਪੀਂਦੇ ਰਹਿੰਦੇ ਹਨ ਅਤੇ ਸਹਿਜ = ਸੁਤੇ-ਸਿੱਧ ਹੀ ਪਰਮੇਸ਼ਰ ਵਿਚ ਸਮਾਇ = ਅਭੇਦ ਹੋਏ ਰਹਿੰਦੇ ਹਨ ॥੧॥

## ਹਰਿ ਰਸੁ; ਜਨ ਚਾਖਹੁ ਜੇ ਭਾਈ ॥
## ਤਉ ਕਤ; ਅਨਤ ਸਾਦਿ ਲੋਭਾਈ ॥੧॥ਰਹਾਉ॥

ਹੇ ਭਾਈ ਜਨ = ਜਨੋਂ! ਜੇ = ਜੇਕਰ ਤੁਸੀਂ ਹਰਿ = ਪਰਮੇਸ਼ਰ ਦੇ ਨਾਮ ਦੇ ਰਸੁ = ਸੁਆਦ ਨੂੰ ਚਾਖਹੁ = ਚਖਣਾ ਭਾਵ ਧਾਰਨ ਕਰੋ।

ਤਉ = ਤਦ ਫੇਰ ਅਨਤ = ਹੋਰਨਾਂ ਸਾਦਿ = ਸੁਆਦਾਂ ਵਿਚ ਕਤ = ਕਿਉਂ ਲੋਭਾਈ = ਲੁਭਾਇਮਾਨ ਹੋਵੋਗੇ? ਭਾਵ ਨਹੀਂ ਹੋਵੋਗੇ ॥੧॥ਰਹਾਉ॥

## ਗੁਰਮਤਿ; ਰਸੁ ਰਾਖਹੁ ਉਰ ਧਾਰਿ ॥ ਹਰਿ ਰਸਿ ਰਾਤੇ; ਰੰਗਿ ਮੁਰਾਰਿ ॥੨॥

ਹੇ ਭਾਈ! ਗੁਰਮਤਿ = ਗੁਰ ਸਿੱਖਿਆ ਦੁਆਰਾ ਹਰੀ ਦੇ ਨਾਮ ਰਸ ਨੂੰ ਆਪਣੇ ਉਰ = ਹਿਰਦੇ ਵਿਚ ਧਾਰਿ = ਧਾਰਨ, ਵਸਾ ਕੇ ਰੱਖੋ।

ਜੇ ਹਰਿ = ਪਰਮੇਸ਼ਰ ਦੇ ਨਾਮ ਰਸ ਵਿਚ ਰਾਤੇ = ਰੱਤੇ ਜਾਓਗੇ ਤਾਂ ਫੇਰ ਮੁਰਾਰਿ = ਪਰਮੇਸ਼ਰ ਦਾ ਰੰਗਿ = ਅਨੰਦ ਪ੍ਰਾਪਤ ਹੋਵੇਗਾ ॥੨॥

## ਮਨਮੁਖਿ; ਹਰਿ ਰਸੁ ਚਾਖਿਆ ਨ ਜਾਇ ॥
## ਹਉਮੈ ਕਰੈ; ਬਹੁਤੀ ਮਿਲੈ ਸਜਾਇ ॥੩॥

ਮਨਮੁਖ ਪੁਰਸ਼ਾਂ ਦੇ ਪਾਸੋਂ ਹਰਿ = ਪਰਮੇਸ਼ਰ ਦੇ ਨਾਮ ਦਾ ਰਸੁ = ਸੁਆਦ ਚਾਖਿਆ = ਚੱਖਿਆ ਭਾਵ ਧਾਰਨ ਨਹੀਂ ਕੀਤਾ ਜਾਇ = ਜਾਂਦਾ। ਕਿਉਂਕਿ:

ਉਹ ਦੇਹ, ਗੁਣਾਂ ਆਦਿ ਦੀ ਹਉਮੈ = ਹੰਗਤਾ ਮਮਤਾ ਕਰੈ = ਕਰਦੇ ਰਹਿੰਦੇ ਹਨ, ਜਿਸ ਕਰਕੇ ਲੋਕ-ਪ੍ਰਲੋਕ ਵਿਚ ਉਨ੍ਹਾਂ ਨੂੰ ਬਹੁਤੀ = ਬੇਅੰਤ ਸਜਾਇ = ਸਜ਼ਾ ਮਿਲੈ = ਮਿਲਦੀ ਹੈ ॥੨॥

## ਨਦਰਿ ਕਰੇ; ਤਾ ਹਰਿ ਰਸੁ ਪਾਵੈ ॥
## ਨਾਨਕ ਹਰਿ ਰਸਿ; ਹਰਿ ਗੁਣ ਗਾਵੈ ॥੪॥੩॥੭॥

ਜੇਕਰ ਗੁਰੂ ਸਾਹਿਬ ਜੀ ਇਨ੍ਹਾਂ ਉਪਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਣ ਤਾ = ਤਦ ਇਹ ਵੀ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪਾਵੈ = ਪਾ ਸਕਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੀ ਫੇਰ ਹਰਿ = ਪਰਮੇਸ਼ਰ ਦੇ ਨਾਮ ਰਸ ਵਿਚ ਭਿੱਜੇ ਹੋਏ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਇਨ ਕਰਦੇ ਹਨ ॥੪॥੩॥੭॥

# ਸੂਹੀ ਮਹਲਾ ੪ ਘਰੁ ੬ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਸਾਹਿਬ ਜੀ ਸੂਹੀ ਰਾਗ ਦੇ ਛੇਵੇਂ ਘਰੁ = ਸੁਰਤਾਲ ਦੇ ਇਸ ਸ਼ਬਦ ਵਿਚ ਪੁਰਾਤਨ ਭਗਤ ਜਨਾਂ ਦੇ ਇਤਿਹਾਸਕ ਹਵਾਲੇ ਦੇ ਕੇ ਪਰਮੇਸ਼ਰ ਦੇ ਨਾਮ ਦੀ ਮਹਿੰਮਾ ਪ੍ਰਗਟ ਕਰਦੇ ਹੋਏ ਫ਼ੁਰਮਾਉਂਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨੀਚ ਜਾਤਿ ਹਰਿ ਜਪਤਿਆ; ਉਤਮ ਪਦਵੀ ਪਾਇ ॥

ਹੇ ਭਾਈ ! ਸੰਸਾਰ ਵਿਚ ਮੰਨੀ ਜਾਂਦੀ ਨੀਚ = ਨੀਵੀਂ ਜਾਤਿ = ਜਾਤੀ ਵਾਲੇ ਪੁਰਸ਼ਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤਿਆ = ਸਿਮਰਦਿਆਂ ਉਤਮ = ਸ੍ਰੇਸ਼ਟ ਬ੍ਰਹਮ ਗਿਆਨੀਆਂ, ਗੁਰਮੁਖਾਂ ਵਾਲੀ ਪਦਵੀ ਪਾਇ = ਪਾਉਣਾ ਕੀਤੀ ਹੈ।[੧]

## ਪੂਛਹੁ ਬਿਦਰ ਦਾਸੀ ਸੁਤੈ; ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥

ਜੇ ਯਕੀਨ ਨਹੀਂ ਆਉਂਦਾ ਤਾਂ ਦਾਸੀ = ਗੋੱਲੀ ਦੇ ਸੁਤੈ = ਪੁੱਤਰ ਬਿਦਰ = ਭਗਤ ਨੂੰ ਪੂਛਹੁ = ਪੁੱਛ ਲਵੋ, ਭਾਵ ਉਸਦੀ ਕਥਾ ਪ੍ਰਸੰਗ ਪੜ੍ਹ ਕੇ ਵੇਖ ਲਵੋ, ਜਿਸ ਬਿਦਰ ਦੇ ਘਰ ਵਿਚ ਜਾਇ = ਜਾ ਕੇ ਕਿਸਨੁ = ਕ੍ਰਿਸ਼ਨ ਭਗਵਾਨ ਉਤਰਿਆ = ਠਹਿਰਿਆ ਸੀ ॥੧॥

**ਸਾਖੀ—ਬਿਦਰ ਭਗਤ ਦੀ :** ਮਹਾਂਭਾਰਤ ਆਦਿ ਗ੍ਰੰਥਾਂ ਵਿਚ ਪ੍ਰਸੰਗ ਆਉਂਦਾ ਹੈ ਕਿ ਚੰਦ੍ਰਵੰਸ਼ੀ ਰਾਜਾ ਸ਼ਾਂਤਨੂ ਹੋਇਆ ਜੋ ਗੰਗਾ ਦਾ ਪਤੀ ਤੇ ਭੀਸ਼ਮ ਪਿਤਾਮਾ ਦਾ ਪਿਤਾ ਸੀ, ਇਸ ਨੇ ਸਤਯਵਤੀ (ਪਤਸਯੋਦਰੀ) ਨਾਲ ਬੁਢਾਪੇ ਵਿਚ ਵਿਆਹ ਕਰਵਾਇਆ ਸੀ, ਜਿਸ ਤੋਂ ਚਿਤ੍ਰਾਂਗਦ ਅਤੇ ਵਿਚਿਤ੍ਰਵੀਰਯ ਦੋ ਪੁੱਤਰ ਪੈਦਾ ਹੋਏ। ਜੋ ਜੁਆਨ ਅਵਸਥਾ ਵਿਚ ਹੀ ਮਰ ਗਏ, ਵਿਚਿਤ੍ਰਵੀਰਯ ਦੀਆਂ ਦੋ ਇਸਤ੍ਰੀਆਂ ਅੰਬਿਕਾ ਤੇ ਅੰਬਾਲਿਕਾ ਬਿਨਾਂ ਔਲਾਦ ਵਿਧਵਾ ਰਹਿ ਗਈਆਂ ਸਨ। ਤਦੋਂ ਸਤਯਵਤੀ ਨੂੰ ਫ਼ਿਕਰ ਪੈ ਗਿਆ ਕਿ ਸਾਡੀ ਵੰਸ਼ ਕਿਵੇਂ ਵਧੇਗੀ, ਤਦੋਂ ਇਸ ਨੇ ਪਹਿਲੇ ਪੁੱਤ੍ਰ ਵਿਆਸ ਨੂੰ ਬੁਲਾਇਆ (ਜੋ ਸ਼ਾਂਤਨੂ ਨਾਲ ਵਿਆਹ ਹੋਣ ਤੋਂ ਪਹਿਲਾਂ ਪਰਾਸ਼ਰ ਰਿਖੀ ਦੇ ਅੰਸ਼ ਦੁਆਰਾ ਸਤਯਵਤੀ ਦੇ ਉਦਰ ਤੋਂ ਹੀ ਪੈਦਾ ਹੋਇਆ ਸੀ) ਵਿਆਸ ਨੇ ਸੰਬੰਧ ਕਰਨ ਤੋਂ ਨਾਂਹ ਕਰ ਦਿੱਤੀ, ਪਰ ਫੇਰ ਆਪਣੀ ਮਾਂ ਦੇ ਕਹਿਣ ਤੋਂ ਇਹ ਸਵੀਕਾਰ ਕੀਤਾ ਕਿ ਮੈਂ ਯੋਗ ਸ਼ਕਤੀ ਨਾਲ ਇਨ੍ਹਾਂ ਤੋ ਸੰਤਾਨ ਪੈਦਾ ਕਰ ਦਿੰਦਾ ਹਾਂ, ਇਹ ਮੇਰੇ ਸਾਹਮਣਿਓਂ ਲੰਘ ਜਾਣ, ਤਦੋਂ ਅੰਬਿਕਾ ਰਾਣੀ ਅੱਖਾਂ ਬੰਦ ਕਰ ਕੇ ਅੱਗੋਂ ਲੰਘ ਗਈ, ਜਿਸ ਤੋਂ ਧ੍ਰਿਤਰਾਸ਼ਟਰ ਨਾਮੇ ਅੰਨ੍ਹਾ ਪੁੱਤ੍ਰ ਜਨਮਿਆ, ਦੂਸਰੀ ਅੰਬਾਲਿਕਾ ਵਿਆਸ ਦੇ ਰੂਪ ਨੂੰ ਵੇਖ ਡਰ ਗਈ ਤੇ ਇਸਦਾ ਰੰਗ ਪੀਲਾ ਪੈ ਗਿਆ, ਜਿਸ ਤੋਂ ਪਾਂਡੂ (ਪੀਲੇ ਰੰਗ ਵਾਲਾ) ਪੁੱਤ੍ਰ ਜਨਮਿਆ ਅਤੇ ਤੀਸਰੀ ਦਾਸੀ ਜੋ ਕਾਸ਼ੀ ਤੋਂ ਇਨ੍ਹਾਂ ਦੋਵਾਂ ਰਾਣੀਆਂ ਦੇ ਨਾਲ ਕਾਸ਼ੀ ਵਾਲੇ ਰਾਜੇ ਇੰਦ੍ਰਦਯੁਮਨ ਨੇ ਭੇਜੀ ਸੀ। ਉਹ ਹੱਸਦੀ-ਹੱਸਦੀ ਵਿਆਸ ਜੀ ਦੇ ਅੱਗੋਂ ਲੰਘ ਗਈ, ਜਿਸ ਤੋਂ ਬਿਦਰ ਨਾਮੇ ਭਗਤ ਪੁੱਤ੍ਰ ਪੈਦਾ ਹੋਇਆ, ਜੋ ਬਹੁਤ ਗੁਣੀ, ਨੀਤੀਵੇਤਾ, ਈਸ਼੍ਵਰਭਗਤ ਅਤੇ ਸਤਯਵਕਤਾ ਸੀ। ਜੋ ਕੌਰਵਾਂ ਤੇ ਪਾਂਡਵਾਂ ਨੂੰ ਹਮੇਸ਼ਾਂ ਸ਼ੁੱਭ ਸਿੱਖਿਆ ਦਿਆ ਕਰਦਾ ਸੀ, ਇਸਦੇ ਸਦਾਚਾਰ 'ਤੇ ਮੋਹਿਤ ਹੋ ਕੇ ਕ੍ਰਿਸ਼ਨ ਜੀ ਦੁਰਜੋਧਨ ਦਾ ਘਰ ਛੱਡ ਕੇ ਇਸਦੇ ਘਰ ਵਿਚ ਜਾ ਕੇ ਰਹੇ ਸਨ ਕਿਉਂਕਿ ਦੁਰਜੋਧਨ ਦੇ ਮਨ ਵਿਚ ਇਹ ਖ਼ਿਆਲ ਸੀ ਕਿ ਜੇਕਰ ਕ੍ਰਿਸ਼ਨ ਜੀ ਦੇ ਆਉਣ ਕਰਕੇ ਮੈਂ ਸਿੰਘਾਸਨ ਤੋਂ

---

੧. ਏਥੇ ਸਤਿਗੁਰੂ ਜੀ ਦੁਨੀਆਂ ਵਿਚ ਮੰਨੀਆਂ ਜਾਂਦੀਆਂ ਨੀਵੀਆਂ ਜਾਤੀਆਂ ਅਨੁਸਾਰ ਕਹਿੰਦੇ ਹਨ ਕਿਉਂਕਿ ਗੁਰਮਤਿ ਵਿਚ ਤਾਂ "ਬ੍ਰਹਮ ਬਿੰਦ ਤੇ ਸਭ ਓਪਤਿ ਹੋਈ" ਕਥਨ ਹੈ।

ਉੱਠ ਕੇ ਅੱਗੇ ਹੋ ਕੇ ਮਿਲਿਆ ਤਾਂ ਮੇਰੇ ਵਜ਼ੀਰ ਆਦਿ ਕਹਿਣਗੇ ਕਿ ਗਵਾਲਿਆਂ ਦੇ ਲੜਕੇ ਲਈ ਉੱਠ ਕੇ ਖੜ੍ਹਾ ਹੋ ਗਿਆ ਤੇ ਜੇ ਨਾ ਖੜ੍ਹਾ ਹੋਇਆ ਤਾਂ ਕ੍ਰਿਸ਼ਨ ਜੀ ਆਪਣੀ ਨਿਰਾਦਰੀ ਸਮਝਣਗੇ, ਇਸ ਲਈ ਇਹ ਕ੍ਰਿਸ਼ਨ ਜੀ ਦੇ ਆਉਣ ਤੋਂ ਪਹਿਲਾਂ ਹੀ ਤਬੇਲੇ ਵਿਚ ਉੱਠ ਕੇ ਚਲਿਆ ਗਿਆ ਕਿ ਉੱਥੇ ਖੜ੍ਹੇ-ਖੜ੍ਹੇ ਹੀ ਮਿਲ ਲਵਾਂਗੇ। ਇਉਂ ਕ੍ਰਿਸ਼ਨ ਜੀ ਉਸਨੂੰ ਹੰਕਾਰੀ ਜਾਣ ਕੇ ਉਸਦੇ ਪਾਸ ਨਹੀਂ ਗਏ ਸਨ ਤੇ ਸਾਰੀ ਰਾਤ ਬਿਦਰ ਦੀ ਝੁੱਗੀ ਵਿਚ ਰਹੇ। ਜੈਸਾ ਕਿ :

**ਰਾਜਨ ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ਰਹਾਉ॥**
**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨੋ੍ ਅੰਮ੍ਰਿਤੁ ਕਰਿ ਮੈ ਮਾਨਿਆ ॥੧॥**
**ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥** *(ਅੰਗ ੧੧੦੫)*

## ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ; ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥

ਹੇ ਭਾਈ ਜਨ = ਜਨੋਂ ! ਹਰਿ ਪਰਮੇਸ਼ਰ ਕੀ = ਦੀ ਅਕਥ = ਕਥਨ ਤੋਂ ਰਹਿਤ ਸਰੂਪ ਦੀ ਕਥਾ ਸੁਨਹੁ = ਸੁਣਨਾ ਕਰੋ, ਜਿਤੁ = ਜਿਸ ਦੇ ਸੁਣਨ ਨਾਲ ਪ੍ਰਮਾਨ, ਪ੍ਰਮੇਯ ਗਤਿ ਆਦਿ ਸਹਸਾ = ਸੰਸਾ, ਜੰਮਣ ਮਰਣ ਦਾ ਦੂਖ = ਦੁੱਖ, ਆਸਾ ਰੂਪੀ ਭੂਖ = ਭੁੱਖ ਸਭ = ਸਾਰੀ ਲਹਿ = ਲੱਥ ਜਾਈ = ਜਾਂਦੀ ਹੈ ॥੧॥ਰਹਾਉ॥

## ਰਵਿਦਾਸੁ ਚਮਾਰੁ ਉਸਤਤਿ ਕਰੇ; ਹਰਿ ਕੀਰਤਿ ਨਿਮਖ ਇਕ ਗਾਇ ॥

ਚਮਾਰੁ = ਚਮਿਆਰ ਜਾਤੀ ਦਾ ਭਗਤ ਰਵਿਦਾਸ ਪਰਮੇਸ਼ਰ ਦੀ ਉਸਤਤਿ = ਸਿਫ਼ਤ, ਵਡਿਆਈ ਕਰੇ = ਕਰਦਾ ਸੀ ਅਤੇ ਇਕ ਇਕ ਨਿਮਖ = ਜਿੰਨਾ ਸਮਾਂ ਭਾਵ ਹਰ ਵੇਲੇ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤੀ ਗਾਇ = ਗਾਉਂਦਾ ਰਹਿੰਦਾ ਸੀ।

## ਪਤਿਤ ਜਾਤਿ ਉਤਮੁ ਭਇਆ; ਚਾਰਿ ਵਰਨ ਪਏ ਪਗਿ ਆਇ ॥੨॥

ਉਹ ਪਤਿਤ = ਡਿੱਗੀ ਹੋਈ ਭਾਵ ਨੀਵੀਂ ਜਾਤਿ = ਜਾਤੀ ਦੇ ਹੋਣ ਕਰਕੇ ਵੀ ਉੱਤਮ ਪਦਵੀ ਨੂੰ ਪ੍ਰਾਪਤ ਭਇਆ = ਹੋਇਆ ਅਤੇ ਚਾਰਿ = ਚਾਰੇ ਵਰਨ (ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ਼) ਭਗਤ ਰਵਿਦਾਸ ਜੀ ਦੇ ਪਗਿ = ਚਰਨਾਂ ਵਿਚ ਆਇ = ਆ ਕੇ ਪਏ ਸਨ ॥੨॥ ਜੈਸਾ ਕਿ :

**ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ।**
**ਪਾਣ੍ਹਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।**
**ਜਿਉ ਕਰਿ ਮੈਲੇ ਚੀਥੜੈ ਹੀਰਾ ਲਾਲ ਅਮੋਲੁ ਪਲੇਟਾ।**
**ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।**
**ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ।**
**ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।**
**ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ।**
**ਲਇਆ ਕਸੀਰਾ ਹਥਿ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥੧੭॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧੭)*

## ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ; ਲੋਕੁ ਛੀਪਾ ਕਹੈ ਬੁਲਾਇ ॥

ਭਗਤ ਨਾਮਦੇਵ ਜੀ ਦੀ ਵੀ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਪ੍ਰੀਤਿ = ਲਿਵ (ਪ੍ਰੀਤੀ) ਲੱਗੀ ਹੋਈ ਸੀ, ਜਿਨ੍ਹਾਂ ਨੂੰ ਜਾਤੀ ਵਿਤਕਰੇ ਵਾਲੇ ਲੋਕ ਛੀਪਾ = ਛੀਂਬਾ ਕਹੈ = ਆਖ ਕੇ ਬੁਲਾਇ = ਬੁਲਾਉਂਦੇ ਸਨ।

## ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ; ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥

ਖੱਤ੍ਰੀ, ਬ੍ਰਾਹਮਣਾਂ ਆਦਿ ਨੂੰ ਪਿੱਠ ਦੇ ਕੇ ਛੋਡੇ = ਛੱਡ ਦਿੱਤਾ ਭਾਵ ਉਨ੍ਹਾਂ ਨੂੰ ਦੂਰ ਕਰਕੇ ਹਰਿ = ਪਰਮੇਸ਼ਰ ਨੇ ਭਗਤ ਨਾਮਦੇਵ ਜੀ ਨੂੰ ਆਪਣੇ ਮੁਖਿ = ਸਨਮੁਖ ਲਾਇ = ਲਾ ਲੀਆ = ਲਿਆ ਸੀ। ਅਰਥਾਤ ਜਿਸ ਵੇਲੇ ਹੰਕਾਰੀ ਪੰਡਤਾਂ ਨੇ ਭਗਤ ਨਾਮਦੇਵ ਜੀ ਨੂੰ ਧੱਕੇ ਮਾਰ ਕੇ ਮੰਦਰ ਤੋਂ ਬਾਹਰ ਕੱਢ ਦਿੱਤਾ ਸੀ ਤਾਂ ਆਪਣੇ ਭਗਤ ਦੀ ਨਿਰਾਦਰੀ ਨਾ ਸਹਾਰਦੇ ਹੋਏ ਪਰਮੇਸ਼ਰ ਨੇ ਉਸ ਮੰਦਰ ਦਾ ਮੁੱਖ ਘੁੰਮਾ ਕੇ ਨਾਮਦੇਵ ਜੀ ਵਾਲੇ ਪਾਸੇ ਵੱਲ ਕਰ ਦਿੱਤਾ ਸੀ ॥੩॥ ਜੈਸਾ ਕਿ :

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥** *(ਅੰਗ ੪੫੧)*

## ਜਿਤਨੇ ਭਗਤ ਹਰਿ ਸੇਵਕਾ; ਮੁਖਿ ਅਠਸਠਿ ਤੀਰਥ, ਤਿਨ ਤਿਲਕੁ ਕਢਾਇ ॥

ਜਿਤਨੇ ਭਗਤ ਜਨ ਹਰਿ = ਹਰੀ ਦੇ ਸੇਵਕਾ = ਦਾਸ ਹਨ **ਵਾ:** ਜਿਤਨੇ ਵੀ ਹਰੀ ਦੇ ਭਗਤ ਤੇ ਜਿਤਨੇ ਵੀ ਹਰੀ ਦੇ ਸੇਵਕ ਹਨ, ਤਿਨ੍ਹਾਂ ਦੇ ਮੁਖਿ = ਮੂੰਹ ਪਰ ਅਠਸਠਿ = ਅਠਾਹਠ ਤੀਰਥਾਂ ਦਾ ਤਿਲਕੁ = ਟਿੱਕਾ ਕਢਾਇ = ਕਢਾਇਆ ਹੋਇਆ ਹੈ, ਭਾਵ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਹਰੀ ਦੇ ਸੇਵਕਾਂ ਦਾ ਦਰਸ਼ਨ ਕਰ ਕੇ ਹੀ ਪ੍ਰਾਪਤ ਹੋ ਜਾਂਦਾ ਹੈ।

## ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ;
## ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਤਿਨ = ਉਨ੍ਹਾਂ ਸੇਵਕਾਂ ਭਗਤਾਂ ਦੇ ਚਰਨਾਂ ਕਉ = ਤਾਈਂ ਅਨਦਿਨੁ = ਰਾਤ ਦਿਨ ਪਰਸੇ = ਪਰਸਦੇ, ਸਪਰਸ਼ ਕਰਦੇ ਹਾਂ, ਜੇ = ਜੇਕਰ ਰਾਇ = ਰਾਜਾ, ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਆਪ ਆਪਣੀ ਕ੍ਰਿਪਾ = ਮਿਹਰ ਕਰੇ = ਕਰ ਦੇਵੇ ॥੪॥੧॥੮॥

## ਸੂਹੀ ਮਹਲਾ ੪ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਗੱਦੀ ਬਖ਼ਸ਼ ਦਿੱਤੀ, ਤਦੋਂ ਪ੍ਰਿਥੀ ਚੰਦ ਨੇ ਝਗੜਾ ਪਾ ਲਿਆ ਕਿ ਵੱਡਾ ਮੈਂ ਹਾਂ ਮੈਨੂੰ ਗੁਰਤਾ ਗੱਦੀ ਦੇਣੀ ਚਾਹੀਦੀ ਸੀ, ਤੁਸੀਂ ਬਹੁਤ ਅਯੋਗ ਕੰਮ ਕੀਤਾ ਹੈ, ਸਾਰੀ ਸੰਗਤ ਵਿਚ ਮੇਰਾ ਅਨਾਦਰ ਕਰਵਾ ਦਿੱਤਾ ਹੈ, ਆਦਿਕ ਬਹੁਤ ਖੋਟੇ ਬਚਨ ਕਹੇ, ਜਿਨ੍ਹਾਂ ਨੂੰ ਸੁਣ ਕੇ ਸਤਿਗੁਰੂ ਜੀ ਨੇ ਇਕ ਸਾਰਗ ਰਾਗੁ ਵਿਚ "ਕਾਹੇ ਪੂਤ ਝਗਰਤ ਹਉ ਸੰਗਿ ਬਾਪ," (ਅੰਗ ੧੨੦੦) ਵਾਲਾ ਸ਼ਬਦ ਉਚਾਰਿਆ ਅਤੇ ਦੂਸਰਾ ਇਹ ਸ਼ਬਦ ਉਚਾਰਨਾ ਕੀਤਾ।

## ਤਿਨੀ ਅੰਤਰਿ ਹਰਿ ਆਰਾਧਿਆ;
## ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥

ਤਿਨੀ = ਉਨ੍ਹਾਂ ਨੇ ਹੀ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਦੇ ਨਾਮ ਨੂੰ ਆਰਾਧਿਆ = ਧਿਆਉਣਾ

ਕੀਤਾ ਹੈ, ਜਿਨ = ਜਿਨ੍ਹਾਂ ਕਉ = ਦੇ ਧੁਰਿ = ਆਦਿ, ਮੁੱਢ ਤੋਂ ਪਰਮੇਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਲਿਲਾਰਾ = ਮੱਥੇ ਉਪਰ ਨਾਮ ਸਿਮਰਨ ਦਾ ਲਿਖਤੁ = ਲੇਖ ਲਿਖਿਆ ਹੋਇਆ ਹੈ।

## ਤਿਨ੍ ਕੀ ਬਖੀਲੀ ਕੋਈ ਕਿਆ ਕਰੇ; ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥

ਤਿਨ੍ = ਉਨ੍ਹਾਂ ਕੀ = ਦੀ ਬਖੀਲੀ = ਨਿੰਦਾ, ਚੁਗ਼ਲੀ ਈਰਖਾ ਕੋਈ ਕਿਆ = ਕੀ ਕਰੇ = ਕਰ ਸਕਦਾ ਹੈ, ਜਿਨ = ਜਿਨ੍ਹਾਂ ਕਾ = ਦਾ ਮੇਰਾ ਕਰਤਾਰਾ = ਰਚਣਹਾਰ ਹਰਿ = ਪਰਮੇਸ਼ਰ ਆਪ ਅੰਗੁ = ਪੱਖ ਕਰੇ = ਕਰਦਾ ਹੈ ॥੧॥

## ਹਰਿ ਹਰਿ ਧਿਆਇ ਮਨ ਮੇਰੇ, ਮਨ ਧਿਆਇ ਹਰਿ; ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ਰਹਾਉ॥

ਹੇ ਮੇਰੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ, ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨਿ = ਹਿਰਦੇ ਵਿਚ ਧਿਆਇ = ਅਰਾਧਿਆ ਹੈ, ਇਹ ਨਾਮ ਉਨ੍ਹਾਂ ਦੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਸਭਿ = ਸਾਰੇ ਦੂਖ = ਦੁੱਖਾਂ ਨੂੰ ਨਿਵਾਰਣਹਾਰਾ = ਨਵਿਰਤ ਕਰਨ ਵਾਲਾ ਹੈ ॥੧॥ਰਹਾਉ॥

## ਧੁਰਿ ਭਗਤ ਜਨਾ ਕਉ ਬਖਸਿਆ; ਹਰਿ ਅੰਮ੍ਰਿਤ ਭਗਤਿ ਭੰਡਾਰਾ ॥

ਹਰਿ = ਪਰਮੇਸ਼ਰ ਨੇ ਅੰਮ੍ਰਿਤ ਨਾਮ ਤੇ ਭਗਤਿ = ਭਗਤੀ ਦਾ ਭੰਡਾਰਾ ਧੁਰਿ = ਆਦਿ, ਮੁੱਢ ਤੋਂ ਆਪਣੇ ਭਗਤ ਜਨਾ ਕਉ = ਨੂੰ ਹੀ ਬਖਸਿਆ = ਅਰਪਨਾ ਕੀਤਾ ਹੈ।

## ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ; ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥

ਜੋ ਮੂਰਖੁ = ਬੇ-ਸਮਝ ਹੋਵੈ = ਹੁੰਦਾ ਹੈ, ਸੁ = ਉਹ ਉਨ = ਉਨ੍ਹਾਂ ਭਗਤ ਜਨਾਂ ਕੀ = ਦੀ ਰੀਸ = ਬਰਾਬਰੀ ਕਰੇ = ਕਰਦਾ ਹੈ, ਤਿਸੁ = ਉਸ ਦਾ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਮੁਹੁ = ਮੂੰਹ ਕਾਰਾ = ਕਾਲਾ ਹੁੰਦਾ ਹੈ ਭਾਵ ਕਲੰਕ ਦੇ ਸਹਿਤ ਹੁੰਦਾ ਹੈ ॥੨॥

## ਸੇ ਭਗਤ ਸੇ ਸੇਵਕਾ; ਜਿਨਾ੍ ਹਰਿ ਨਾਮੁ ਪਿਆਰਾ ॥

ਸੇ = ਉਹੋ ਪੁਰਸ਼ ਹੀ ਭਗਤ ਹਨ, ਸੇ = ਉਹੋ ਹੀ ਸੇਵਕਾ = ਦਾਸ ਹਨ, ਜਿਨਾ੍ = ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਪਿਆਰਾ = ਚੰਗਾ ਲੱਗਦਾ ਹੈ।

## ਤਿਨ ਕੀ ਸੇਵਾ ਤੇ ਹਰਿ ਪਾਈਐ; ਸਿਰਿ ਨਿੰਦਕ ਕੈ ਪਵੈ ਛਾਰਾ ॥੩॥

ਤਿਨ = ਉਨ੍ਹਾਂ ਭਗਤਾਂ, ਸੇਵਕਾਂ ਕੀ = ਦੀ ਸੇਵਾ = ਟਹਿਲ ਕਰਨ ਤੇ = ਤੋਂ ਹਰਿ = ਪਰਮੇਸ਼ਰ ਨੂੰ ਪਾਈਐ = ਪ੍ਰਾਪਤ ਕਰ ਲਈਦਾ ਹੈ, ਪਰ ਉਨ੍ਹਾਂ ਭਗਤਾਂ ਦੀ ਨਿੰਦਕ = ਅਪਕੀਰਤੀ (ਨਿੰਦਿਆ) ਕਰਨ ਵਾਲੇ ਕੈ = ਦੇ ਸਿਰ ਤਾਂ ਲਾਹਨਤਾਂ ਰੂਪ ਛਾਰਾ = ਸੁਆਹ ਹੀ ਪੈਂਦੀ ਹੈ ॥੩॥

## ਜਿਸੁ ਘਰਿ ਵਿਰਤੀ ਸੋਈ ਜਾਣੈ; ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥

ਜਿਸ ਘਰ ਵਿਚ ਇਹ ਗੱਲ ਵਿਰਤੀ = ਵਰਤੀ ਹੈ, ਸੋਈ = ਉਹੋ ਹੀ ਜਾਣੈ = ਜਾਣਦਾ ਹੈ, **ਵਾ:** ਜਿਸਦੇ

ਹਿਰਦੇ ਰੂਪੀ ਘਰ ਵਿਚ ਪਰਮੇਸ਼ਰ ਦੀ ਲਿਵ ਵਰਤ ਰਹੀ ਹੈ, ਉਹੋ ਹੀ ਸਤਿਗੁਰਾਂ ਦੀ ਮਹਿਮਾ ਜਾਣਦਾ ਹੈ। ਸਾਰੇ ਜਗਤ = ਸੰਸਾਰ ਦੇ ਗੁਰੂ, ਸ੍ਰੀ ਨਾਨਕ ਦੇਵ ਸਾਹਿਬ ਜੀ ਤੋਂ ਪੂਛਿ = ਪੁੱਛ ਕੇ ਬੀਚਾਰਾ = ਵੀਚਾਰ ਕਰਹੁ = ਕਰ ਲਵੋ **ਵਾ:** ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਮੇਂ ਦੇ ਸਿਆਣੇ ਬ੍ਰਹਮ ਗਿਆਨੀ ਗੁਰਸਿੱਖ ਭਾਈ ਬੁੱਢਾ ਜੀ ਆਦਿਕਾਂ ਤੋਂ ਪੁੱਛ ਕੇ ਨਿਰਣਾ ਕਰ ਲਉ ਕਿ ਗੁਰਤਾ ਗੱਦੀ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ।

## ਚਹੁ ਪੀੜੀ ਆਦਿ ਜੁਗਾਦਿ, ਬਖੀਲੀ ਕਿਨੈ ਨ ਪਾਇਓ; ਹਰਿ ਸੇਵਕਭਾਇ ਨਿਸਤਾਰਾ ॥੪॥੨॥੯॥

('ਸੇਵਕ-ਭਾਇ' ਡੈਸ਼ ਲਗਾ ਕੇ ਉਚਾਰਣ)

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਅਤੇ ਸਾਡੇ ਤਕ ਚਹੁ ਪੀੜੀ = ਚਾਰ ਪੁਸ਼ਤਾਂ ਵਿਚ ਆਦਿ ਜੁਗਾਦਿ = ਸਦਾ ਸਦਾ ਬਖੀਲੀ = ਈਰਖਾ, ਚੁਗ਼ਲੀ ਕਰ ਕੇ ਕਿਨੈ = ਕਿਸੇ ਨੇ ਕੁਝ ਵੀ ਨ ਪਾਇਓ = ਪ੍ਰਾਪਤ ਨਹੀਂ ਕੀਤਾ, ਹਰਿ = ਪਰਮੇਸ਼ਰ ਸਰੂਪ ਗੁਰਾਂ ਨੇ ਸੇਵਕਭਾਇ = ਦਾਸਾ-ਭਾਵ ਦੇਖ ਕੇ ਹੀ ਨਿਸਤਾਰਾ = ਪਾਰ ਉਤਾਰਾ ਕੀਤਾ ਹੈ ॥੪॥੨॥੯॥

## ਸੂਹੀ ਮਹਲਾ ੪ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਨਾਮ ਧਨ ਦੀ ਮਹਿਮਾ ਕਥਨ ਕਰਦੇ ਹੋਏ ਪਵਿੱਤ੍ਰ ਉਪਦੇਸ਼ ਬਖ਼ਸ਼ਦੇ ਹਨ।

## ਜਿਥੈ ਹਰਿ ਆਰਾਧੀਐ; ਤਿਥੈ ਹਰਿ ਮਿਤੁ ਸਹਾਈ ॥

ਹੇ ਭਾਈ! ਜਿਥੈ = ਜਿਸ ਵੀ ਥਾਂ ਉਪਰ ਹਰਿ = ਪਰਮੇਸ਼ਰ **ਵਾ:** ਪਰਮੇਸ਼ਰ ਦੇ ਨਾਮ ਨੂੰ ਆਰਾਧੀਐ = ਸਿਮਰਨਾ ਕਰੀਏ , ਤਿਥੈ = ਤਿਸ ਥਾਂ ਹਰਿ = ਪਰਮੇਸ਼ਰ ਮਿਤੁ = ਮਿੱਤ੍ਰਾਂ ਵਾਂਗ **ਵਾ:** ਮਿੱਤ੍ਰ ਰੂਪੀ ਹਰੀ ਸਹਾਈ = ਸਹਾਇਤਾ ਕਰਦਾ ਹੈ।

[ਅੰਗ ੭੩੪]

## ਗੁਰ ਕਿਰਪਾ ਤੇ ਹਰਿ ਮਨਿ ਵਸੈ; ਹੋਰਤੁ ਬਿਧਿ ਲਇਆ ਨ ਜਾਈ ॥੧॥

ਪਰ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਹੀ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ, ਹੋਰਤੁ = ਹੋਰ ਕਿਸੇ ਵੀ ਸਾਧਨਾਂ ਆਦਿ ਦੇ ਬਿਧਿ = ਤਰੀਕੇ ਨਾਲ ਲਇਆ = ਪ੍ਰਾਪਤ ਨਹੀਂ ਕੀਤਾ ਜਾਈ = ਜਾ ਸਕਦਾ ॥੧॥

## ਹਰਿ ਧਨੁ ਸੰਚੀਐ; ਭਾਈ ॥ ਜਿ ਹਲਤਿ ਪਲਤਿ; ਹਰਿ ਹੋਇ ਸਖਾਈ ॥੧॥ਰਹਾਉ॥

ਹੇ ਭਾਈ! ਇਸ ਕਰਕੇ ਐਸੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਸੰਚੀਐ = ਇਕੱਤ੍ਰ ਕਰੀਏ।

ਜਿ = ਜਿਹੜਾ ਹਰਿ = ਪਰਮੇਸ਼ਰ ਦਾ ਨਾਮ ਧਨ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਹੈ ॥੧॥ਰਹਾਉ॥

## ਸਤਸੰਗਤੀ ਸੰਗਿ, ਹਰਿ ਧਨੁ ਖਟੀਐ;
## ਹੋਰ ਥੈ ਹੋਰਤੁ ਉਪਾਇ, ਹਰਿ ਧਨੁ ਕਿਤੈ ਨ ਪਾਈ ॥

ਹੇ ਭਾਈ! ਇਹ ਹਰਿ = ਹਰੀ ਨਾਮ ਰੂਪੀ ਧਨ ਸਤਸੰਗਤੀ = ਸਤਿਸੰਗਤ **ਵਾ:** ਸਤਿਸੰਗੀਆਂ ਦੇ ਸੰਗਿ = ਨਾਲ ਮਿਲ ਕੇ ਖਟੀਐ = ਖੱਟੀਦਾ ਭਾਵ ਕਮਾਉਣਾ ਕਰੀਦਾ ਹੈ, ਹੋਰ ਕਿਸੇ ਥੈ = ਥਾਂ ਉਪਰ ਹੋਰਤੁ = ਹੋਰਨਾਂ ਉਪਾਇ = ਯਤਨਾਂ ਕਰਕੇ, ਇਹ ਹਰੀ ਨਾਮ ਰੂਪੀ ਧਨ ਕਿਤੈ = ਕਿਸੇ ਪ੍ਰਕਾਰ ਵੀ ਨਹੀਂ ਪਾਈ = ਪ੍ਰਾਪਤ ਕਰੀਦਾ।

## ਹਰਿ ਰਤਨੈ ਕਾ ਵਾਪਾਰੀਆ, ਹਰਿ ਰਤਨ ਧਨੁ ਵਿਹਾਝੇ;
## ਕਚੈ ਕੇ ਵਾਪਾਰੀਏ, ਵਾ ਕਿ ਹਰਿ ਧਨੁ ਲਇਆ ਨ ਜਾਈ ॥੨॥

(ਦੂਸਰਾ ਪਾਠ 'ਵਾਕਿ')

ਜੋ ਹਰਿ = ਪਰਮੇਸ਼ਰ ਦੇ ਨਾਮ ਧਨ ਰੂਪੀ ਰਤਨੈ = ਰਤਨਾਂ ਕਾ = ਦਾ ਵਾਪਾਰੀਏ = ਵਣਜ ਕਰਨ ਵਾਲਾ ਹੈ, ਉਹ ਹਰਿ = ਪਰਮੇਸ਼ਰ ਦੇ ਨਾਮ ਧਨ ਰੂਪੀ ਰਤਨਾਂ ਨੂੰ ਵਿਹਾਝੇ = ਖ਼ਰੀਦਦਾ ਹੈ, ਜਿਹੜੇ ਕਚੈ = ਕਚਿਆਈ ਵਾਲੇ ਵਿਸ਼ਿਆਂ, ਝੂਠੇ ਧਨ ਕੇ = ਦੇ ਵਾਪਾਰੀਏ = ਵਪਾਰੀ ਹਨ, ਵਾ = ਉਨ੍ਹਾਂ ਕਿ = ਦੇ ਪਾਸੋਂ **ਵਾ:** ਵਾਕਿ = ਗੱਲਾਂ-ਬਾਤਾਂ ਨਾਲ ਹਰਿ = ਪਰਮੇਸ਼ਰ ਦਾ ਨਾਮ ਧਨ ਲਇਆ = ਪ੍ਰਾਪਤ ਨਹੀਂ ਕੀਤਾ ਜਾਈ = ਜਾ ਸਕਦਾ ॥੨॥

## ਹਰਿ ਧਨੁ ਰਤਨੁ ਜਵੇਹਰੁ ਮਾਣਕੁ, ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ;
## ਹਰਿ ਭਗਤੀ, ਹਰਿ ਲਿਵ ਲਾਈ ॥

('ਵੱਤੈ' ਬੋਲੋ)

ਹਰਿ = ਪਰਮੇਸ਼ਰ ਦਾ ਨਾਮ ਧਨ ਹੀ ਰਤਨ, ਜਵੇਹਰ ਅਤੇ ਮਾਨਿਕਾਂ ਦੀ ਨਿਆਈਂ ਅਮੋਲਕ ਹੈ **ਵਾ:** ਇਹ ਨਾਮ ਧਨ ਰਤਨੁ = ਵੈਰਾਗ, ਜਵੇਹਰ ਰੂਪੀ ਗਿਆਨ ਅਤੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਦੇਣ ਵਾਲਾ ਹੈ, ਇਸ ਲਈ ਇਸ ਮਨੁੱਖਾ ਜਨਮ ਜਾਂ ਪ੍ਰਤੱਖ ਅੰਮ੍ਰਿਤ ਵੇਲੇ ਰੂਪੀ ਵਤੈ = ਵੱਤ੍ਰ[1] ਵਿਚ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨੈ = ਧਨ ਨਾਲ ਹਰਿ = ਪਰਮੇਸ਼ਰ ਦੀ ਭਗਤੀ ਕਰਨ ਵਾਲਿਆਂ ਨੇ ਹਰਿ = ਪਰਮੇਸ਼ਰ ਦੇ ਨਾਮ ਵਿਚ ਆਪਣੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ। ਭਾਵ ਅੰਮ੍ਰਿਤ ਵੇਲੇ ਨਾਮ ਧਨ ਦੇ ਬੀਜ ਨੂੰ ਬੀਜਣਾ ਕੀਤਾ ਹੈ।

## ਹਰਿ ਧਨੁ, ਅੰਮ੍ਰਿਤ ਵੇਲੈ ਵਤੈ ਕਾ ਬੀਜਿਆ;
## ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ ॥

('ਨਿ-ਖੁੱਟੈ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਇਹ ਹਰਿ = ਹਰੀ ਨਾਮ ਰੂਪੀ ਧਨ ਮਨੁੱਖਾ ਜਨਮ ਰੂਪੀ ਜਾਂ ਪ੍ਰਤੱਖ ਅੰਮ੍ਰਿਤ ਵੇਲੇ ਦੇ ਵਤੈ = ਵੱਤ੍ਰ ਕਾ = ਦਾ ਬੀਜਿਆ ਹੋਇਆ ਇਤਨਾ ਫਲਦਾ ਹੈ ਕਿ ਭਗਤ ਜਨ ਆਪ ਜਪਣ ਰੂਪ ਖਾਇ = ਖਾਂਦੇ ਹਨ ਅਤੇ ਹੋਰਨਾਂ ਤੋਂ ਜਪਾਉਣ ਰੂਪ ਖ਼ਰਚ ਰਹੇ ਹਨ, ਪਰ ਫੇਰ ਵੀ ਇਹ ਨਾਮ ਧਨ ਨਿਖੁਟੈ = ਮੁੱਕਦਾ ਨਹੀਂ ਹੈ।

---

੧. ਜ਼ਮੀਨ ਦੀ ਉਹ ਹਾਲਤ ਜਦੋਂ ਨਾ ਬਹੁਤੀ ਗਿੱਲੀ ਤੇ ਨਾ ਬਹੁਤੀ ਸੁੱਕੀ, ਪਾਣੀ ਦੇ ਰਚਣ ਕਰ ਕੇ ਵਾਹੁਣ ਤੇ ਬੀਜਣ ਯੋਗ ਹੋ ਜਾਂਦੀ ਹੈ, ਉਸਨੂੰ ਵੱਤ੍ਰ ਹੋਈ ਜ਼ਮੀਨ ਆਖਦੇ ਹਨ।

## ਹਲਤਿ ਪਲਤਿ ਹਰਿ ਧਨੈ ਕੀ; ਭਗਤਾ ਕਉ ਮਿਲੀ ਵਡਿਆਈ ॥੩॥

ਇਸ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨੈ = ਧਨ ਕੀ = ਦੀ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਭਗਤਾ = ਭਗਤ ਜਨਾਂ ਕਉ = ਨੂੰ ਵਡਿਆਈ = ਸ਼ੋਭਾ ਮਿਲੀ ਹੈ ॥੩॥

## ਹਰਿ ਧਨੁ ਨਿਰਭਉ, ਸਦਾ ਸਦਾ ਅਸਥਿਰੁ ਹੈ ਸਾਚਾ; ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ; ਕਿਸੈ ਕਾ ਗਵਾਇਆ ਨ ਜਾਈ ॥

ਇਹ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਨਿਰਭਉ = ਭੈ ਤੋਂ ਰਹਿਤ ਹੈ, ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਅਸਥਿਰੁ = ਇਸਥਿਤ ਰੂਪ ਤੇ ਸਾਚਾ = ਸੱਚਾ (ਤ੍ਰੈਕਾਲਅਬਾਧ ਰੂਪ) ਹੈ; ਇਹੁ = ਇਹ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਪ੍ਰਤੱਖ ਅਗਨੀ = ਅੱਗ, ਤਸਕਰੈ = ਚੋਰ, ਪਾਣੀਐ = ਪਾਣੀ ਤੇ ਜਮਦੂਤੈ = ਜਮਦੂਤਾਂ ਆਦਿ ਕਿਸੇ ਦਾ ਗਵਾਇਆ ਹੋਇਆ ਕਿਤੇ ਵੀ ਗਵਾਚ ਕੇ ਨ = ਨਹੀਂ ਜਾਈ = ਜਾਂਦਾ, ਭਾਵ ਇਹ ਪਰਮੇਸ਼ਰ ਦਾ ਨਾਮ ਰੂਪੀ ਧਨ ਅੱਗ ਕਰਕੇ ਸੜਦਾ ਨਹੀਂ, ਚੋਰ ਚੁਰਾ ਨਹੀਂ ਸਕਦੇ, ਪਾਣੀ ਰੋੜ੍ਹ ਕੇ ਨਹੀਂ ਲਿਜਾ ਸਕਦਾ, ਜਮਦੂਤ ਖੋਹ ਨਹੀਂ ਸਕਦੇ, ਇਉਂ ਕਿਸੇ ਦਾ ਗਵਾਇਆ ਕਿਧਰੇ ਵੀ ਗਵਾਚ ਕੇ ਨਹੀਂ ਜਾਂਦਾ।

**ਅਥਵਾ** ਕਾਲ, ਤ੍ਰਿਸ਼ਨਾ ਰੂਪੀ ਅੱਗ ਸਾੜ ਨਹੀਂ ਸਕਦੀ, ਕਾਮਾਦਿਕ ਚੋਰ ਚੋਰੀ ਨਹੀਂ ਕਰ ਸਕਦੇ, ਪਦਾਰਥਾਂ ਰੂਪੀ ਪਾਣੀ ਡੋਬ ਨਹੀਂ ਸਕਦਾ ਅਤੇ ਜਮਦੂਤਾਂ ਆਦਿ ਦਾ ਗਵਾਇਆ ਹੋਇਆ ਕਿਤੇ ਜਾਂਦਾ ਨਹੀਂ ਹੈ।

## ਹਰਿ ਧਨ ਕਉ ਉਚਕਾ ਨੇੜਿ ਨ ਆਵਈ; ਜਮੁ ਜਾਗਾਤੀ ਡੰਡੁ ਨ ਲਗਾਈ ॥੪॥

ਹਰਿ = ਪਰਮੇਸ਼ਰ ਦੇ ਨਾਮ ਧਨ ਕਉ = ਨੂੰ ਚੁੱਕਣ ਲਈ ਕੋਈ ਉਚਕਾ = ਠੱਗ ਵੀ ਨੇੜਿ = ਨੇੜੇ ਨਹੀਂ ਆਵਈ = ਆ ਸਕਦਾ **ਵਾ:** ਸ਼ਬਦ, ਸਪਰਸ਼, ਰੂਪ, ਰਸ, ਗੰਧ ਰੂਪੀ ਠੱਗ ਬੇਮੁੱਖ ਕਰਨ ਰੂਪ ਠੱਗੀ ਮਾਰਨ ਲਈ ਨੇੜੇ ਨਹੀਂ ਆ ਸਕਦੇ ਅਤੇ ਕਰਮਾਂ ਧਰਮਾਂ ਦੀ ਜ਼ਕਾਤ ਲੈਣ ਵਾਲਾ ਜਾਗਾਤੀ = ਮਸੂਲੀਆ ਜਮ ਵੀ ਡੰਡ ਨਹੀਂ ਲਗਾਈ = ਲਗਾ ਸਕਦਾ ॥੪॥

## ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ; ਤਿਨਾ ਇਕ ਵਿਖ ਨਾਲਿ ਨ ਜਾਈ ॥

ਸਾਕਤੀ = ਸ਼ਕਤੀ ਦੇ ਉਪਾਸ਼ਕ, ਕਠੋਰ ਚਿੱਤ ਵਾਲੇ ਪੁਰਸ਼ਾਂ ਨੇ ਪਾਪ = ਨੀਚ ਕਰਮ, ਗੁਨਾਹ ਕਰ ਕੇ ਕੱਚਾ ਬਿਖਿਆ = ਵਿਹੁ ਰੂਪ ਮਾਇਆ ਦਾ ਧਨ ਸੰਚਿਆ = ਇਕੱਤ੍ਰ ਕੀਤਾ ਹੋਇਆ ਹੈ, ਜੋ ਪ੍ਰਲੋਕ ਵਿਚ ਤਿਨਾ = ਉਨ੍ਹਾਂ ਦੇ ਨਾਲ ਇਕ ਵਿਖ = ਕਦਮ ਵੀ ਨਹੀਂ ਜਾਈ = ਜਾਵੇਗਾ।

## ਹਲਤੈ ਵਿਚਿ ਸਾਕਤ ਦੁਹੇਲੇ ਭਏ, ਹਥਹੁ ਛੁੜਕਿ ਗਇਆ; ਅਗੈ ਪਲਤਿ ਸਾਕਤੁ, ਹਰਿ ਦਰਗਹ ਢੋਈ ਨ ਪਾਈ ॥੫॥

ਜਦੋਂ ਇਹ ਕੱਚਾ ਮਾਇਆ ਧਨ ਹਥਹੁ = ਹੱਥ ਵਿੱਚੋਂ ਛੁੜਕਿ = ਛੁੱਟ, ਨਿਕਲ ਗਿਆ, ਤਦੋਂ

ਸਾਕਤ = ਸ਼ਕਤੀ ਦੇ ਉਪਾਸ਼ਕ, ਕਠੋਰ ਚਿੱਤ ਵਾਲੇ ਪਤਿਤ ਪੁਰਸ਼ ਇਸ ਹਲਤੈ = ਲੋਕ ਵਿਚ ਵੀ ਦੁਹੇਲੇ = ਦੁਖੀ ਭਏ = ਹੋਏ ਹੁੰਦੇ ਹਨ ਅਤੇ ਅੱਗੇ ਪਲਤਿ = ਪ੍ਰਲੋਕ ਵਿਚ ਵੀ ਉਨ੍ਹਾਂ ਸਾਕਤੁ = ਪਤਿਤ ਪੁਰਸ਼ਾਂ ਨੇ ਹਰਿ = ਪਰਮੇਸ਼ਰ ਦੀ ਦਰਗਾਹ ਵਿਚ ਢੋਈ = ਪਨਾਹ, ਓਟ ਨਹੀਂ ਪਾਈ = ਪਾਉਣਾ ਕੀਤੀ ॥੫॥

## ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ; ਜਿਸ ਨੋ ਦੇਇ, ਸੁ ਹਰਿ ਧਨੁ ਲਦਿ ਚਲਾਈ ॥

ਹੇ ਸੰਤਹੁ = ਸੰਤ ਜਨੋਂ ! ਇਸ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਕਾ = ਦਾ ਸਾਹੁ = ਸ਼ਾਹੂਕਾਰ, ਮਾਲਕ ਹਰਿ = ਪਰਮੇਸ਼ਰ ਆਪ ਹੀ ਹੈ, ਜਿਸ ਨੋ = ਨੂੰ ਉਹ ਆਪ ਗੁਰੂ ਰੂਪ ਹੋ ਕੇ ਨਾਮ ਧਨ ਦੇਇ = ਦੇਂਦਾ ਹੈ, ਸੁ = ਉਹ ਇਸ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਆਪਣੇ ਅੰਤਹਕਰਨ ਰੂਪੀ ਗੱਡੇ ਉਪਰ ਲੱਦ ਕੇ ਪ੍ਰਲੋਕ ਨੂੰ ਚਲਾਈ = ਚਲਾਉਂਦਾ ਭਾਵ ਨਾਲ ਲੈ ਕੇ ਜਾਂਦਾ ਹੈ।

## ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ; ਜਨ ਨਾਨਕ ਕਉ, ਗੁਰਿ ਸੋਝੀ ਪਾਈ ॥੬॥੩॥੧੦॥

ਇਸ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨੈ = ਧਨ ਕਾ = ਦਾ ਕਦੇ ਕਦਾਚਿਤ ਭੀ ਤੋਟਾ = ਘਾਟਾ ਨਹੀਂ ਆਵਈ = ਆਉਂਦਾ, ਸਤਿਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਜਨ = ਦਾਸਾਂ ਕਉ = ਨੂੰ ਗੁਰੂ ਅਮਰਦਾਸ ਸਾਹਿਬ ਜੀ ਨੇ ਸੋਝੀ = ਸਮਝ ਪਾਈ = ਪਾਉਣਾ ਕੀਤੀ **ਵਾ:** ਪਾ ਦਿੱਤੀ ਹੈ ॥੬॥੩॥੧੦॥

## ਸੂਹੀ ਮਹਲਾ ੪ ॥

## ਜਿਸਨੋ ਹਰਿ ਸੁ ਪ੍ਰਸੰਨੁ ਹੋਇ, ਸੋ ਹਰਿ ਗੁਣਾ ਰਵੈ; ਸੋ ਭਗਤੁ ਸੋ ਪਰਵਾਨੁ ॥

ਜਿਸਨੋ = ਜਿਸ ਉੱਤੇ ਹਰਿ = ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਸੁ = ਭਲੀ ਪ੍ਰਕਾਰ, ਅਤਿਅੰਤ ਪ੍ਰਸੰਨੁ = ਖ਼ੁਸ਼ ਹੋਇ = ਹੁੰਦਾ ਹੈ, ਸੋ = ਉਹੋ ਹੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਵੈ = ਉਚਾਰਦਾ ਹੈ, ਸੋ = ਉਹੋ ਹੀ ਪਰਮੇਸ਼ਰ ਦਾ ਅਸਲ ਭਗਤ ਹੈ ਅਤੇ ਸੋ = ਉਹੋ ਹੀ ਦਰਗਾਹ ਵਿਚ ਪਰਵਾਨੁ = ਪ੍ਰਵਾਨਨੀਕ ਹੈ।

## ਤਿਸ ਕੀ ਮਹਿਮਾ ਕਿਆ ਵਰਨੀਐ; ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥੧॥

ਤਿਸ = ਉਸ ਗੁਰਮੁਖ ਕੀ = ਦੀ ਮਹਿਮਾ = ਵਡਿਆਈ ਨੂੰ ਕਿਆ = ਕੀ ਵਰਨੀਐ = ਕਥਨ ਕਰੀਏ ? ਜਿਸ ਕੈ = ਦੇ ਹਿਰਦੈ = ਮਨ ਵਿਚ ਹਰਿ = ਹਰੇ ਭਰੇ ਕਰਨ ਵਾਲਾ ਪੁਰਖੁ = ਪੂਰਨ ਭਗਵਾਨੁ = ਪਰਮੇਸ਼ਰ ਵੱਸਿਆ ਹੋਇਆ ਹੈ ॥੧॥

## ਗੋਵਿੰਦ ਗੁਣ ਗਾਈਐ ਜੀਉ; ਲਾਇ ਸਤਿਗੁਰੂ ਨਾਲਿ ਧਿਆਨੁ ॥੧॥ਰਹਾਉ॥

ਹੇ ਭਾਈ ! ਸਤਿਗੁਰੂ ਜੀ ਦੇ ਨਾਲਿ = ਸਾਥ ਧਿਆਨੁ = ਚਿੱਤ ਦੀ ਬਿਰਤੀ ਨੂੰ ਲਾਇ = ਲਾ ਕੇ ਜੀਉ = ਹਿਰਦੇ ਵਿਚ ਗੋਵਿੰਦ = ਪਰਮੇਸ਼ਰ ਦੇ ਗੁਣ ਗਾਈਐ = ਗਾਉਣਾ ਕਰੀਏ ॥੧॥ਰਹਾਉ॥

## ਸੋ ਸਤਿਗੁਰੂ, ਸਾ ਸੇਵਾ ਸਤਿਗੁਰ ਕੀ ਸਫਲ ਹੈ; ਜਿਸ ਤੇ ਪਾਈਐ ਪਰਮ ਨਿਧਾਨੁ ॥

ਹੇ ਭਾਈ! ਸੋ = ਉਹ ਸਤਿਗੁਰੂ ਹੈ ਅਤੇ ਸਾ = ਉਸ ਸਤਿਗੁਰੂ ਕੀ = ਦੀ ਕੀਤੀ ਹੋਈ ਸੇਵਾ = ਟਹਿਲ ਸਫਲ = ਪ੍ਰਮਾਨਨੀਕ, ਸਹਿਤ ਗਿਆਨ ਰੂਪੀ ਫਲ ਦੇ ਹੈ, ਜਿਸ ਗੁਰੂ ਤੇ = ਤੋਂ ਪਰਮ = ਵੱਡਾ ਕੈਵਲ ਮੋਖ ਰੂਪੀ ਨਿਧਾਨੁ = ਖ਼ਜ਼ਾਨਾ ਪਾਈਐ = ਪਾਉਣਾ ਕਰੀਦਾ ਹੈ।

## ਜੋ ਦੂਜੈ ਭਾਇ ਸਾਕਤ, ਕਾਮਨਾ ਅਰਥਿ ਦੁਰਗੰਧ ਸਰੇਵਦੇ; ਸੋ ਨਿਹਫਲ ਸਭੁ ਅਗਿਆਨੁ ॥੨॥

ਜੋ = ਜਿਹੜੇ ਸਾਕਤ = ਸ਼ਕਤੀ ਦੇ ਉਪਾਸ਼ਕ ਪਤਿਤ ਪੁਰਖ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਕਾਮਨਾ = ਇੱਛਾਵਾਂ, ਤ੍ਰਿਸ਼ਨਾ ਦੀ ਪੂਰਤੀ ਦੇ ਅਰਥਿ = ਵਾਸਤੇ ਦੁਰਗੰਧ = ਨਿੰਦਤ ਪਦਾਰਥ, ਵਿਸ਼ਿਆਂ ਵਿਕਾਰਾਂ ਨੂੰ ਸਰੇਵਦੇ = ਸੇਂਵਦੇ ਹਨ, ਸੋ = ਉਨ੍ਹਾਂ ਦਾ ਅਗਿਆਨ ਦੇ ਸਹਿਤ ਸਭੁ = ਸਾਰਾ ਕਰਮ ਕਾਂਡ ਨਿਹਫਲ = ਨਿਸਫਲ ਹੈ ॥੨॥

## ਜਿਸ ਨੋ ਪਰਤੀਤਿ ਹੋਵੈ, ਤਿਸ ਕਾ ਗਾਵਿਆ ਥਾਇ ਪਵੈ; ਸੋ ਪਾਵੈ ਦਰਗਹ ਮਾਨੁ ॥

ਜਿਸਨੂੰ ਗੁਰਾਂ ਉਪਰ ਪਰਤੀਤਿ = ਭਰੋਸਾ ਹੋਵੈ = ਹੁੰਦਾ ਹੈ, ਤਿਸ = ਉਸ ਕਾ = ਦਾ ਗਾਵਿਆ = ਗਾਇਨ ਕੀਤਾ ਹੋਇਆ ਜੱਸ, ਭਜਨ ਥਾਇ = ਥਾਂ ਭਾਵ ਲੇਖੇ ਵਿਚ ਪਵੈ = ਪੈਂਦਾ ਹੈ ਅਤੇ ਸੋ = ਉਹੋ ਹੀ ਪਰਮੇਸ਼ਰ ਦੀ ਦਰਗਾਹ ਵਿਚ ਮਾਨੁ = ਸਤਿਕਾਰ ਪਾਵੈ = ਪਾਉਂਦਾ ਹੈ।

## ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ; ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥

ਜੋ = ਜਿਹੜੇ ਕਪਟੀ = ਛਲ ਕਰਨ ਵਾਲੇ ਪੁਰਸ਼ ਗੁਰਾਂ ਉੱਪਰ ਪਰਤੀਤੀ = ਭਰੋਸੇ ਤੋਂ ਬਿਨੁ = ਬਗ਼ੈਰ ਕੂੜੀ ਕੂੜੀ = ਝੂਠੀਆਂ-ਝੂਠੀਆਂ **ਵਾ:** ਝੂਠੀ ਮੁਹੱਬਤ ਕਰ ਕੇ ਝੂਠੀਆਂ ਹੀ ਉਪਰੋਂ-ਉਪਰੋਂ ਅਖੀ = ਅੱਖਾਂ ਮੀਟਦੇ = ਬੰਦ ਕਰਦੇ ਹਨ, ਉਨ੍ਹਾਂ ਕਾ = ਦਾ ਝੂਠੁ = ਝੂਠਾ ਗੁਮਾਨੁ = ਹੰਕਾਰ ਸਭ ਉਤਰਿ = ਲਹਿ ਜਾਇਗਾ = ਜਾਵੇਗਾ ਅਰਥਾਤ ਉਨ੍ਹਾਂ ਦਾ ਪਖੰਡ ਜ਼ਾਹਰ ਹੋ ਜਾਵੇਗਾ ਤੇ ਤਪੱਸਿਆ ਦਾ ਹੰਕਾਰ ਵੀ ਉਤਰ ਜਾਵੇਗਾ ॥੩॥

ਇਸ ਲਈ ਇਉਂ ਅਰਦਾਸ ਬੇਨਤੀ ਕਰੀਏ :

## ਜੇਤਾ ਜੀਉ ਪਿੰਡੁ ਸਭੁ ਤੇਰਾ; ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥

ਹੇ ਵਾਹਿਗੁਰੂ! ਜੀਉ = ਹਿਰਦਾ, ਜ਼ਿੰਦਗੀ ਤੇ ਪਿੰਡੁ = ਸਰੀਰ ਆਦਿ ਜੇਤਾ = ਜਿਤਨਾ ਵੀ ਹੈ, ਉਹ ਸਭੁ = ਸਾਰਾ ਕੁਝ ਤੇਰਾ ਹੀ ਦਿੱਤਾ ਹੋਇਆ ਹੈ, ਤੂੰ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ, ਸਭ ਥਾਈਂ ਪੁਰਖੁ = ਪੂਰਨ ਅਤੇ ਭਗਵਾਨੁ = ਸਰਬ ਗੁਣ ਸੰਪੰਨ ਹੈਂ।

## ਦਾਸਨਿ ਦਾਸੁ ਕਹੈ ਜਨੁ ਨਾਨਕੁ; ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥੪॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੈਂ ਜਨ ਦਾਸਨਿ ਦਾਸੁ = ਸੇਵਕਾਂ ਦਾ ਵੀ ਸੇਵਕ ਹੋ ਕੇ ਮਨ ਬਾਣੀ ਸਰੀਰ ਕਰਕੇ ਕਹੈ = ਕਹਿੰਦਾ ਹਾਂ ਕਿ ਜੇਹਾ = ਜਿਹੋ ਜਿਹਾ ਤੂੰ ਉਚਾਰਣ ਕਰਾਇਹਿ = ਕਰਾਉਂਦਾ ਹੈਂ, ਤੇਰਾ = ਉਹੋ ਜਿਹਾ ਹੀ ਹਉ = ਮੈਂ ਵਖਿਆਨੁ = ਬਿਆਨ, ਕਥਨ ਕਰੀ = ਕਰਦਾ ਹਾਂ ॥੪॥੪॥੧੧॥

[ਅੰਗ ੭੩੫]

## ਸੂਹੀ ਮਹਲਾ ੪ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗੁ ਦੇ ਸੱਤਵੇਂ ਘਰੁ = ਸੁਰਤਾਲ ਵਿਚ ਚੌਥੇ ਪਾਤਸ਼ਾਹ ਪਰਮੇਸ਼ਰ ਦਾ ਜੱਸ ਕਰਦੇ ਹੋਏ ਸਾਰੇ ਜੀਵਾਂ ਤਾਈਂ ਸਿੱਖਿਆ ਦਿੰਦੇ ਹੋਏ ਕਥਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਤੇਰੇ ਕਵਨ ਕਵਨ ਗੁਣ, ਕਹਿ ਕਹਿ ਗਾਵਾ; ਤੂ ਸਾਹਿਬ ਗੁਣੀ ਨਿਧਾਨਾ ॥

ਹੇ ਵਾਹਿਗੁਰੂ ! ਤੇਰੇ ਕਵਨ ਕਵਨ = ਕਿਹੜੇ ਕਿਹੜੇ ਗੁਣਾਂ ਤਾਈਂ ਮੈਂ ਕਹਿ ਕਹਿ = ਆਖ ਆਖ ਕੇ ਗਾਵਾ = ਗਾਇਨ ਕਰਾਂ **ਵਾ:** ਕਹਿ = ਕਹਿਣ ਵਾਲਾ ਹੋ ਕੇ ਰਾਗ ਵਿਦਿਆ, ਕਵਿਤਾ ਆਦਿ ਦੁਆਰਾ ਕਹਿ ਕਰਕੇ ਕਿਸ ਪ੍ਰਕਾਰ ਗਾਵਾਂ, ਤੂੰ ਸਾਰੀ ਸ੍ਰਿਸ਼ਟੀ ਦਾ ਸਾਹਿਬ = ਮਾਲਕ ਅਤੇ ਸਭ ਗੁਣੀ = ਗੁਣਾਂ ਦਾ ਨਿਧਾਨਾ = ਖ਼ਜ਼ਾਨਾ ਹੈਂ।

## ਤੁਮਰੀ ਮਹਿਮਾ ਬਰਨਿ ਨ ਸਾਕਉ; ਤੂੰ ਠਾਕੁਰ ਊਚ ਭਗਵਾਨਾ ॥੧॥

ਹੇ ਵਾਹਿਗੁਰੂ ! ਮੈਂ ਤੁਮਰੀ = ਤੇਰੀ ਮਹਿਮਾ = ਵਡਿਆਈ ਨੂੰ ਬਰਨਿ = ਵਰਣਨ, ਵਖਿਆਣ ਨਹੀਂ ਕਰ ਸਾਕਉ = ਸਕਦਾ, ਤੂੰ ਤਿੰਨਾਂ ਗੁਣਾਂ ਤੋਂ ਅਤੀਤ ਰੂਪ ਸਭ ਤੋਂ ਊਚ = ਉੱਚਾ, ਸ੍ਰੇਸ਼ਟ ਭਗਵਾਨਾ = ਸਰਬ ਗੁਣ ਸੰਪੰਨ ਤੇ ਸਭਨਾਂ ਦਾ ਠਾਕੁਰ = ਸੁਆਮੀ ਹੈਂ ॥੧॥

## ਮੈ ਹਰਿ ਹਰਿ ਨਾਮੁ; ਧਰ ਸੋਈ ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਜੋ ਤੇਰਾ ਨਾਮ ਹੈ, ਮੈ = ਮੇਰੇ ਲਈ ਸੋਈ = ਉਹੋ ਹੀ ਸਭ ਥਾਈਂ ਧਰ = ਆਸਰਾ ਹੈ **ਵਾ:** ਮੈਨੂੰ ਤੇਰੇ ਨਾਮ ਦਾ ਹੀ ਆਸਰਾ ਹੈ ਅਤੇ ਸੋਈ = ਉਹੀ ਤੇਰਾ ਨਾਮ ਤੇਰੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

## ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ; ਮੈ ਤੁਝ ਬਿਨੁ ਅਵਰੁ ਨ ਕੋਈ ॥੧॥ਰਹਾਉ॥

ਹੇ ਮੇਰੇ ਸਾਹਿਬ = ਮਾਲਕ ਵਾਹਿਗੁਰੂ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਮੈਨੂੰ ਰਾਖੁ = ਰੱਖਣਾ ਕਰ **ਵਾ:** ਤਿਵੇਂ ਮੇਰੀ ਰਾਖੁ = ਰੱਖਿਆ ਕਰ, ਮੈ = ਮੇਰਾ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਰੱਖਿਆ ਕਰਨ ਵਾਲਾ ਨਹੀਂ ਹੈ ॥੧॥ਰਹਾਉ॥

## ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ; ਮੈ ਤੁਧੁ ਆਗੈ ਅਰਦਾਸਿ ॥

ਹੇ ਮੇਰੇ ਸੁਆਮੀ = ਮਾਲਕ ਵਾਹਿਗੁਰੂ ! ਇਸ ਲੋਕ ਵਿਚ ਮੈ = ਮੇਰੇ ਸਰੀਰ ਦਾ ਤੂਹੈ = ਤੂੰ ਹੀ ਤਾਣੁ = ਬਲ ਹੈਂ ਅਤੇ ਤੂੰ ਹੀ ਪ੍ਰਲੋਕ ਦਾ ਦੀਬਾਣੁ = ਆਸਰਾ ਹੈਂ, ਇਸ ਲਈ ਮੈਂ ਤੁਧੁ = ਤੇਰੇ ਆਗੈ = ਅੱਗੇ ਹੀ ਅਰਦਾਸਿ = ਜੋਦੜੀ ਕਰਦਾ ਹਾਂ।

## ਮੈ ਹੋਰੁ ਥਾਉ ਨਾਹੀ, ਜਿਸੁ ਪਹਿ ਕਰਉ ਬੇਨੰਤੀ; ਮੇਰਾ ਦੁਖੁ ਸੁਖੁ ਤੁਝ ਹੀ ਪਾਸੇ ॥੨॥

ਮੈ = ਮੇਰੇ ਲਈ ਕੋਈ ਹੋਰ ਥਾਉ = ਥਾਂ ਨਾਹੀ = ਨਹੀਂ ਹੈ, ਜਿਸ ਪਹਿ = ਪਾਸ ਜਾ ਕੇ ਮੈਂ ਬੇਨੰਤੀ = ਬੇਨਤੀ ਕਰਉ = ਕਰਾਂ, ਮੇਰਾ ਦੁੱਖ ਸੁੱਖ ਤੁਝ = ਤੇਰੇ ਹੀ ਪਾਸੇ = ਕੋਲ ਹੈ ਭਾਵ ਦੁੱਖ ਦੀ ਨਵਿਰਤੀ ਤੇ ਸੁੱਖ ਦੀ ਪ੍ਰਾਪਤੀ ਤੇਰੇ ਕੋਲੋਂ ਹੀ ਹੋਣੀ ਹੈ ॥੨॥

***ਨੋਟ :*** ਪੁਰਾਤਨ ਸਰੂਪਾਂ ਵਿਚ ਵੀ 'ਪਾਸੇ' ਪਾਠ ਹੀ ਸ਼ੁੱਧ ਹੈ, ਪ੍ਰੰਤੂ ਅੱਜ-ਕੱਲ੍ਹ ਪ੍ਰਚਲਤ ਬੀੜਾਂ ਵਿਚ 'ਪਾਸਿ' ਪਾਠ ਕਰ ਦਿੱਤਾ ਗਿਆ ਹੈ ॥੨॥

ਅੱਗੇ ਪਰਮੇਸ਼ਰ ਦੀ ਸਮਰੱਥਤਾ ਦਾ ਵਰਣਨ ਕਰਦੇ ਹਨ :

## ਵਿਚੇ ਧਰਤੀ, ਵਿਚੇ ਪਾਣੀ; ਵਿਚਿ ਕਾਸਟ ਅਗਨਿ ਧਰੀਜੈ ॥

ਤੂੰ ਇਤਨਾ ਸਮਰੱਥ ਹੈਂ ਕਿ ਇਸ ਬ੍ਰਹਮੰਡ ਦੇ ਵਿਚੇ = ਅੰਦਰ ਹੀ ਧਰਤੀ = ਪ੍ਰਿਥਵੀ ਤੇ ਵਿਚੇ = ਅੰਦਰ ਹੀ ਪਾਣੀ ਰੱਖਿਆ ਹੈ, ਭਾਵ ਧਰਤੀ ਵਿਚ ਪਾਣੀ ਹੈ ਤੇ ਪਾਣੀ ਵਿਚ ਧਰਤੀ ਰੱਖੀ ਹੋਈ ਹੈ ਅਤੇ ਕਾਸਟ = ਲੱਕੜਾਂ ਦੇ ਵਿਚਿ = ਅੰਦਰ ਅਗਨਿ = ਅੱਗ ਧਰੀਜੈ = ਰੱਖੀ ਹੋਈ ਹੈ।

## ਬਕਰੀ ਸਿੰਘੁ, ਇਕਤੈ ਥਾਇ ਰਾਖੇ; ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥

ਬੱਕਰੀ ਅਤੇ ਸਿੰਘੁ = ਸ਼ੇਰ ਵੀ ਇਕਤੈ = ਇੱਕੋ ਥਾਇ = ਥਾਂ ਰਾਖੇ = ਰੱਖ ਦਿੱਤੇ ਹਨ[੧] **ਵਾ:** ਬੱਕਰੀ ਦੀ ਨਿਆਈਂ ਧਰਤੀ ਤੇ ਲੱਕੜੀ ਅਤੇ ਸ਼ੇਰ ਦੀ ਨਿਆਈਂ ਪਾਣੀ ਤੇ ਅੱਗ ਆਦਿ ਆਪਸ ਵਿਰੋਧੀ ਸੁਭਾਅ ਵਾਲਿਆਂ ਨੂੰ ਵੀ ਇਕ ਥਾਂ ਇਕੱਠਾ ਕਰ ਕੇ ਰੱਖਿਆ ਹੋਇਆ ਹੈ, ਭਾਵੇਂ ਇਹ ਸਾਰੇ ਆਪਸ ਵਿਚ ਵਿਰੋਧੀ ਹਨ, ਪਰ ਤੇਰੇ ਹੁਕਮ ਤੋਂ ਬਿਨਾਂ ਕੁਝ ਨਹੀਂ ਕਰ ਸਕਦੇ **ਵਾ:** ਬੱਕਰੀ ਦੀ ਨਿਆਈਂ ਨਿਮਰਤਾ ਤੇ ਸ਼ੇਰ ਦੀ ਨਿਆਈਂ ਹੰਕਾਰ ਨੂੰ ਇਕ ਹਿਰਦੇ ਰੂਪੀ ਥਾਂ ਵਿਚ ਹੀ ਰੱਖਿਆ ਹੋਇਆ ਹੈ **ਵਾ:** ਬੱਕਰੀ ਦੀ ਨਿਆਈਂ ਨਿਮਾਣੀ ਜਿੰਦ ਤੇ ਸ਼ੇਰ ਦੀ ਨਿਆਈਂ ਕਾਲ ਦੋਵੇਂ ਆਪਣੇ ਇਕ ਹੁਕਮ ਵਿਚ ਰੱਖੇ ਹੋਏ ਹਨ। ਇਸ ਲਈ ਹੇ ਮਨਾਂ ! ਤੂੰ ਹਰਿ = ਪਰਮੇਸ਼ਰ ਦਾ ਨਾਮ ਜਪਿ = ਚਿੰਤਨ ਕਰ ਕੇ ਆਪਣੇ ਅੰਦਰੋਂ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਦੂਰ ਕੀਜੈ = ਕਰਨਾ ਕਰ ॥੩॥

## ਹਰਿ ਕੀ ਵਡਿਆਈ ਦੇਖਹੁ ਸੰਤਹੁ; ਹਰਿ, ਨਿਮਾਣਿਆ ਮਾਣੁ ਦੇਵਾਏ ॥

ਹੇ ਸੰਤਹੁ = ਸੰਤ ਜਨੋਂ ! ਦੇਖਹੁ = ਵੇਖਣਾ ਕਰੋ ਕਿ ਹਰਿ = ਪਰਮੇਸ਼ਰ ਕੀ = ਦੀ ਵਡਿਆਈ = ਉੱਚਤਾ, ਸ਼ੋਭਾ ਕੈਸੀ ਉੱਤਮ ਹੈ, ਜੋ ਹਰਿ = ਪਰਮੇਸ਼ਰ ਨਿਮਾਣਿਆ = ਮਾਣ ਤੋਂ ਹੀਣਿਆਂ, ਨਿਮਰਤਾ ਵਾਲਿਆਂ ਨੂੰ ਮਾਣੁ = ਸਨਮਾਨ ਦੇਵਾਏ = ਦਿਵਾਉਣਾ ਕਰਦਾ ਹੈ।

---

੧. ਜਿਵੇਂ ਦੇਉ ਨਗਰ ਵਿਚ ਸੁੰਦਰ ਸ਼ਾਹ ਫ਼ਕੀਰ ਦੀਆਂ ਬੱਕਰੀਆਂ ਨੂੰ ਸ਼ੇਰ ਚਾਰਿਆ ਕਰਦਾ ਸੀ **ਵਾ:** ਬੁੱਢਣ ਸ਼ਾਹ ਫ਼ਕੀਰ ਦੀਆਂ ਬੱਕਰੀਆਂ ਨੂੰ ਵੀ ਸ਼ੇਰ ਚਾਰਦਾ ਹੁੰਦਾ ਸੀ, ਜੋ ਕੀਰਤਪੁਰ ਸਾਹਿਬ ਵਿਖੇ ਨਿਵਾਸ ਰੱਖਦਾ ਸੀ, ਜਿਸ ਦਾ ਮਿਲਾਪ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਹੋਇਆ।

## ਜਿਉ ਧਰਤੀ, ਚਰਣ ਤਲੇ ਤੇ ਊਪਰਿ ਆਵੈ; ਤਿਉ ਨਾਨਕ, ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਏ ॥੪॥੧॥੧੨॥

ਜਿਉ = ਜਿਵੇਂ ਧਰਤੀ = ਪ੍ਰਿਥਵੀ ਚਰਣ = ਪੈਰਾਂ ਦੇ ਤਲੇ = ਥੱਲੇ ਤੇ = ਤੋਂ ਧੂੜ ਰੂਪ ਵਿਚ ਸਿਰ ਊਪਰਿ = ਉਪਰ ਆਵੈ = ਆ ਪੈਂਦੀ ਹੈ **ਵਾ:** ਮਰਿਆਂ ਤੋਂ ਉਪਰ ਆ ਪੈਂਦੀ ਹੈ।[1] ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਉ = ਤਿਵੇਂ ਪਰਮੇਸ਼ਰ ਸਭ = ਸਾਰੇ ਜਗਤੁ = ਸੰਸਾਰ ਨੂੰ ਆਨਿ = ਲਿਆ ਕੇ ਆਪਣੇ ਸਾਧ = ਸ੍ਰੇਸ਼ਟ ਭਗਤ ਜਨਾਂ ਦੇ ਪੈਰੀ = ਚਰਨੀਂ ਪਾਏ = ਪਾਉਂਦਾ ਹੈ ॥੪॥੧॥੧੨॥

## ਸੂਹੀ ਮਹਲਾ ੪ ॥

## ਤੂੰ ਕਰਤਾ, ਸਭੁ ਕਿਛੁ ਆਪੇ ਜਾਣਹਿ; ਕਿਆ ਤੁਧੁ ਪਹਿ ਆਖਿ ਸੁਣਾਈਐ ॥

ਹੇ ਵਾਹਿਗੁਰੂ ! ਤੂੰ ਸਾਰੀ ਸ੍ਰਿਸ਼ਟੀ ਦਾ ਕਰਤਾ = ਰਚਣਹਾਰ ਹੈਂ ਅਤੇ ਆਪੇ = ਆਪ ਹੀ ਸਭੁ = ਸਾਰਾ ਕਿਛੁ = ਕੁਝ ਜਾਣਹਿ = ਜਾਣਦਾ ਹੈਂ, ਅਸੀਂ ਤੁਧੁ = ਤੇਰੇ ਪਹਿ = ਪਾਸ ਕਿਆ = ਕੀ ਆਖਿ = ਕਹਿ ਕਰਕੇ ਸੁਣਾਈਐ = ਸੁਣਾਉਣਾ ਕਰੀਏ ? ਭਾਵ ਤੇਰੇ ਕੋਲੋਂ ਕੁਝ ਭੀ ਲੁਕਿਆ ਛਿਪਿਆ ਨਹੀਂ ਹੈ।

## ਬੁਰਾ ਭਲਾ, ਤੁਧੁ ਸਭੁ ਕਿਛੁ ਸੂਝੈ; ਜੇਹਾ ਕੋ ਕਰੇ, ਤੇਹਾ ਕੋ ਪਾਈਐ ॥੧॥

ਬੁਰਾ = ਮੰਦਾ ਭਲਾ = ਚੰਗਾ ਸੰਕਲਪ, ਕਰਮ ਤੁਧੁ = ਤੈਨੂੰ ਸਭੁ = ਸਾਰਾ ਕਿਛੁ = ਕੁਝ ਹੀ ਸੂਝੈ = ਦਿਸਦਾ ਹੈ, ਜੇਹਾ = ਜੈਸਾ ਕੋ = ਕੋਈ ਕਰਮ, ਕਰਤਬ ਕਰੇ = ਕਰਦਾ ਹੈ, ਤੇਹਾ = ਓਹੋ ਜਿਹਾ ਹੀ ਕੋ = ਕੋਈ ਫਲ ਪਾਈਐ = ਪਾ ਲੈਂਦਾ ਹੈ ॥੧॥

## ਮੇਰੇ ਸਾਹਿਬ; ਤੂੰ ਅੰਤਰ ਕੀ ਬਿਧਿ ਜਾਣਹਿ ॥

ਹੇ ਮੇਰੇ ਸਾਹਿਬ = ਮਾਲਕ ਵਾਹਿਗੁਰੂ ! ਤੂੰ ਸਾਰਿਆਂ ਦੇ ਅੰਤਰ = ਅੰਦਰ ਕੀ = ਦੀ ਬਿਧਿ = ਹਾਲਤ ਨੂੰ ਜਾਣਹਿ = ਜਾਣਦਾ ਹੈਂ।

## ਬੁਰਾ ਭਲਾ, ਤੁਧੁ ਸਭੁ ਕਿਛੁ ਸੂਝੈ; ਤੁਧੁ ਭਾਵੈ, ਤਿਵੈ ਬੁਲਾਵਹਿ ॥੧॥ਰਹਾਉ॥

ਬੁਰਾ ਭਲਾ = ਮੰਦਾ ਚੰਗਾ ਤੁਧੁ = ਤੈਨੂੰ ਸਭੁ = ਸਾਰਾ ਕਿਛੁ = ਕੁਝ ਹੀ ਸੂਝੇ = ਦਿਸਦਾ ਹੈ, ਜਿਵੇਂ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਜੀਵਾਂ ਤੋਂ ਬੁਲਾਵਹਿ = ਬੁਲਾਉਂਦਾ ਹੈਂ ॥੧॥ਰਹਾਉ॥

## ਸਭੁ ਮੋਹੁ ਮਾਇਆ, ਸਰੀਰੁ ਹਰਿ ਕੀਆ; ਵਿਚਿ ਦੇਹੀ ਮਾਨੁਖ, ਭਗਤਿ ਕਰਾਈ ॥

ਹੇ ਹਰਿ = ਪਰਮੇਸ਼ਰ ! ਤੂੰ ਆਪ ਸਭੁ = ਸਾਰੇ ਸਰੀਰੁ = ਤਨਾਂ ਵਿਚ ਮਾਇਆ ਦਾ ਮੋਹੁ = ਸਨੇਹ ਪ੍ਰਗਟ ਕੀਆ = ਕੀਤਾ ਹੋਇਆ ਹੈ, ਪਰ ਤੂੰ ਆਪ ਹੀ ਕਿਸੇ ਵਿਰਲੇ ਉੱਤੇ ਕ੍ਰਿਪਾ ਦ੍ਰਿਸ਼ਟੀ ਕਰ ਕੇ ਇਸ ਮਨੁੱਖਾ ਦੇਹੀ ਵਿਚਿ = ਅੰਦਰ ਆਪਣੀ ਭਗਤਿ = ਭਗਤੀ ਕਰਾਈ = ਕਰਾਉਣਾ ਕੀਤੀ ਹੈ **ਵਾ:** ਹੇ ਪਰਮੇਸ਼ਰ ਤੂੰ ਆਪ ਹੀ ਹੋਰ ਸਭੁ = ਸਾਰੇ ਸਰੀਰਾਂ ਵਿਚ ਮਾਇਆ ਦਾ ਮੋਹ ਪ੍ਰਵਿਰਤ ਕੀਤਾ ਹੋਇਆ ਹੈ, ਭਾਵ ਉਨ੍ਹਾਂ ਜੂਨਾਂ ਦੇ ਜੀਵ ਅਵਿੱਦਿਆ ਦੇ ਕਾਰਨ ਸਦਾ ਰਾਗ ਦਵੈਖ ਵਿਚ ਰਹਿੰਦੇ ਹਨ, ਪਰ ਮਨੁੱਖਾ ਦੇਹੀ ਦੇ ਵਿਚ ਹੀ ਤੂੰ ਕਿਰਪਾ ਕਰਕੇ ਆਪਣੀ ਭਗਤੀ ਕਰਾਉਣਾ ਕੀਤੀ ਹੈ।

---

੧. ਜੈਸਾ ਕਿ : **ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥** *(ਸਲੋਕ ਸੇਖ ਫਰੀਦ ਜੀ, ਅੰਗ ੧੩੭੮)*

## ਇਕਨਾ ਸਤਿਗੁਰੁ ਮੇਲਿ, ਸੁਖੁ ਦੇਵਹਿ; ਇਕਿ ਮਨਮੁਖਿ, ਧੰਧੁ ਪਿਟਾਈ ॥੨॥

ਇਕਨਾ = ਕਈਆਂ ਨੂੰ ਸਤਿਗੁਰੂ ਦੇ ਨਾਲ ਮੇਲ ਕਰਕੇ ਆਪਣੀ ਪ੍ਰਾਪਤੀ ਦਾ ਸੁਖੁ = ਅਨੰਦ ਦੇਵਹਿ = ਦੇਣਾ ਕਰਦਾ ਹੈ ਅਤੇ ਇਕਿ = ਕਈ ਮਨਮੁਖਾਂ ਨੂੰ ਧੰਧੁ = ਵਿਹਾਰਾਂ ਵਿਚ ਪਿਟਾਈ = ਪਿਟਾਉਂਦਾ ਰਹਿੰਦਾ ਹੈਂ ਭਾਵ ਖੱਜਲ ਖ਼ੁਆਰ ਕਰਦਾ ਰਹਿੰਦਾ ਹੈਂ ॥੨॥

## ਸਭੁ ਕੋ ਤੇਰਾ, ਤੂੰ ਸਭਨਾ ਕਾ ਮੇਰੇ ਕਰਤੇ; ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥

ਹੇ ਮੇਰੇ ਕਰਤੇ = ਰਚਣਹਾਰ ਪ੍ਰਭੂ! ਸਭ ਕੋ = ਕੋਈ ਤੇਰਾ ਹੀ ਪੈਦਾ ਕੀਤਾ ਹੋਇਆ ਹੈ ਅਤੇ ਤੂੰ ਸਭਨਾ = ਸਾਰਿਆਂ ਕਾ = ਦਾ ਮਾਲਕ ਹੈਂ, ਤੁਧੁ = ਤੂੰ ਸਭਨਾ = ਸਾਰਿਆਂ ਦੇ ਸਿਰ ਭਾਵ ਮੱਥੇ ਉਪਰ ਉਨ੍ਹਾਂ ਦੇ ਕਰਮਾਂ ਅਨੁਸਾਰ ਲੇਖ ਲਿਖਿਆ ਹੋਇਆ ਹੈ।

## ਜੇਹੀ ਤੂੰ ਨਦਰਿ ਕਰਹਿ, ਤੇਹਾ ਕੋ ਹੋਵੈ; ਬਿਨੁ ਨਦਰੀ, ਨਾਹੀ ਕੋ ਭੇਖੁ ॥੩॥

ਜੇਹੀ = ਜੈਸੀ ਤੂੰ ਆਪਣੀ ਨਦਰਿ = ਦ੍ਰਿਸ਼ਟੀ ਕਰਹਿ = ਕਰਦਾ ਹੈਂ, ਤੇਹਾ = ਉਹੋ ਜਿਹਾ ਹੀ ਕੋ = ਕੋਈ ਹੋਵੈ = ਹੁੰਦਾ ਹੈ, ਤੇਰੀ ਨਦਰੀ = ਦ੍ਰਿਸ਼ਟੀ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਭੇਖੁ = ਲਿਬਾਸ ਨਾਹੀ = ਨਹੀਂ ਹੈ ॥੩॥

## ਤੇਰੀ ਵਡਿਆਈ, ਤੂੰਹੈ ਜਾਣਹਿ; ਸਭ ਤੁਧਨੋ ਨਿਤ ਧਿਆਏ ॥

ਹੇ ਵਾਹਿਗੁਰੂ! ਤੇਰੀ ਵਡਿਆਈ = ਮਹਿਮਾਂ, ਉੱਚਤਾ ਨੂੰ ਤੂੰਹੈ = ਤੂੰ ਆਪ ਹੀ ਜਾਣਹਿ = ਜਾਣਦਾ ਹੈਂ, ਸਭ = ਸਾਰੇ ਤੁਧਨੋ = ਤੈਨੂੰ ਹੀ ਨਿੱਤ = ਨਿਤਾਪ੍ਰਤੀ ਧਿਆਏ = ਯਾਦ ਕਰਦੇ ਹਨ।

## ਜਿਸ ਨੋ ਤੁਧੁ ਭਾਵੈ, ਤਿਸ ਨੋ ਤੂੰ ਮੇਲਹਿ;
## ਜਨ ਨਾਨਕ, ਸੋ ਥਾਇ ਪਾਏ ॥੪॥੨॥੧੩॥

ਜਿਸਨੂੰ, ਤੁਧੁ = ਤੂੰ ਭਾਵੈ = ਭਾਉਂਦਾ ਹੈਂ **ਵਾ**: ਜਿਸਨੂੰ ਤੂੰ ਭਾਵੈ = ਚਹੁੰਦਾ ਹੈਂ **ਵਾ**: ਜਿਸ ਨਿਮਰਤਾ ਵਾਲਿਆਂ ਨੂੰ ਗੁਰਾਂ ਦੁਆਰਾ ਤੇਰਾ ਨਾਮ ਜਪਣਾ ਭਾਵੈ = ਭਾਉਂਦਾ ਹੈ। ਤਿਸਨੋ = ਉਸਨੂੰ ਤੂੰ ਆਪਣੇ ਨਾਲ ਮੇਲਹਿ = ਮੇਲ ਲੈਂਦਾ ਹੈਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹੋ ਜਨ = ਪੁਰਸ਼ ਤੇਰੇ ਸਰੂਪ ਰੂਪੀ ਥਾਇ = ਥਾਂ ਨੂੰ ਪਾਏ = ਪਾਉਂਦਾ ਹੈ ॥੪॥੨॥੧੩॥

## ਸੂਹੀ ਮਹਲਾ ੪ ॥

## ਜਿਨ ਕੈ ਅੰਤਰਿ, ਵਸਿਆ ਮੇਰਾ ਹਰਿ ਹਰਿ; ਤਿਨ ਕੇ ਸਭਿ ਰੋਗ ਗਵਾਏ ॥

ਹੇ ਭਾਈ! ਜਿਨ = ਜਿਨ੍ਹਾਂ ਕੈ = ਦੇ ਹਿਰਦੇ ਅੰਤਰਿ = ਅੰਦਰ ਮੇਰਾ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਵੱਸਿਆ ਹੋਇਆ ਹੈ, ਤਿਨ = ਉਨ੍ਹਾਂ ਕੇ = ਦੇ ਪਰਮੇਸ਼ਰ ਨੇ ਪ੍ਰਤੱਖ, ਹੰਕਾਰ ਆਦਿ ਸਭਿ = ਸਾਰੇ ਰੋਗ ਗਵਾਏ = ਗਵਾ ਦਿੱਤੇ ਭਾਵ ਨਾਸ਼ ਕਰ ਦਿੱਤੇ ਹਨ।

## ਤੇ ਮੁਕਤ ਭਏ, ਜਿਨ ਹਰਿ ਨਾਮੁ ਧਿਆਇਆ; ਤਿਨ, ਪਵਿਤੁ ਪਰਮ ਪਦੁ ਪਾਏ ॥੧॥

ਜਿਨ = ਜਿਨ੍ਹਾਂ ਪੁਰਸ਼ਾਂ ਨੇ ਹਰਿ = ਪਰਮੇਸ਼ਰ ਦਾ ਨਾਮ ਧਿਆਇਆ = ਅਰਾਧਿਆ ਹੈ, ਤੇ = ਉਹ ਕਰਤਾ ਭੋਗਤਾ, ਜੰਮਣ ਮਰਣ ਆਦਿ ਬੰਧਨਾਂ ਤੋਂ ਮੁਕਤਿ = ਸੁਤੰਤਰ ਭਏ = ਹੋ ਗਏ ਹਨ ਅਤੇ ਤਿਨ = ਉਨ੍ਹਾਂ ਨੇ ਹੀ ਪਵਿਤੁ = ਪਵਿੱਤ੍ਰ ਪਰਮ = ਵੱਡੀ ਕੈਵਲ ਮੋਖ ਰੂਪੀ ਪਦੁ = ਪਦਵੀ ਨੂੰ ਪਾਏ = ਪਾਉਣਾ ਕੀਤਾ ਹੈ ॥੧॥

## ਮੇਰੇ ਰਾਮ; ਹਰਿ ਜਨ ਆਰੋਗ ਭਏ ॥

ਹੇ ਮੇਰੇ ਰਾਮ = ਭਾਈ ! ਹਰਿ = ਪਰਮੇਸ਼ਰ ਦੇ ਜਨ ਹਉਮੈ, ਅਗਿਆਨ ਆਦਿ ਦੇ ਆਰੋਗ = ਰੋਗ ਤੋਂ ਰਹਿਤ ਭਏ = ਹੋਏ ਹਨ।

## ਗੁਰ ਬਚਨੀ ਜਿਨ੍ਾ ਜਪਿਆ, ਮੇਰਾ ਹਰਿ ਹਰਿ; ਤਿਨ ਕੇ ਹਉਮੈ ਰੋਗ ਗਏ ॥੧॥ਰਹਾਉ॥

ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੇ ਬਚਨੀ = ਉਪਦੇਸ਼ ਦੁਆਰਾ ਮੇਰਾ = ਸਾਡਾ ਹਰਿ = ਹਰੀ ਹਰਿ = ਵਾਹਿਗੁਰੂ ਮਨ, ਬਾਣੀ, ਸਰੀਰ ਕਰਕੇ ਜਪਿਆ = ਅਰਾਧਿਆ ਹੈ, ਤਿਨ = ਉਨ੍ਹਾਂ ਕੇ = ਦੇ ਹਉਮੈ = ਹੰਗਤਾ ਮਮਤਾ ਦੇ ਆਦਿ ਰੋਗ ਚਲੇ ਗਏ ਭਾਵ ਨਵਿਰਤ ਹੋ ਗਏ ਹਨ ॥੧॥ਰਹਾਉ॥

## ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਰੋਗੀ; ਵਿਚਿ ਹਉਮੈ ਕਾਰ ਕਮਾਈ ॥

('ਤ੍ਰੈ-ਗੁਣ' ਬੋਲੋ)

ਬ੍ਰਹਮਾ, ਬਿਸਨੁ = ਵਿਸ਼ਨੂੰ ਅਤੇ ਮਹਾਦੇਉ = ਸ਼ਿਵ ਜੀ ਵੀ ਤ੍ਰੈਗੁਣ = ਤਿੰਨਾਂ ਗੁਣਾਂ ਵਿਚ ਫਸੇ ਹੋਣ ਕਰਕੇ ਰੋਗੀ ਹਨ ਅਤੇ ਹਉਮੈ = ਹੰਗਤਾ ਮਮਤਾ ਦੇ ਵਿਚ ਕਾਰ ਕਮਾਈ = ਕਮਾਉਂਦੇ ਹਨ **ਵਾ:** ਹਉਮੈ ਵਿਚ ਕਾਰ ਕਮਾਉਣ ਕਰਕੇ ਆਉਂਦੇ ਜਾਂਦੇ ਰਹਿੰਦੇ ਹਨ। ਅਰਥਾਤ ਬ੍ਰਹਮਾ ਕਹਿੰਦਾ ਹੈ ਕਿ ਮੇਰੇ ਤੋਂ ਬਿਨਾਂ ਕੋਈ ਹੋਰ ਸ੍ਰਿਸ਼ਟੀ ਰਚਣ ਵਾਲਾ ਨਹੀਂ ਹੈ, ਸ਼ਿਵਜੀ ਦਾ ਖ਼ਿਆਲ ਹੈ ਕਿ ਮੈਂ ਹੀ ਸ਼ੰਭੂ ਹਾਂ ਅਤੇ ਵਿਸ਼ਨੂੰ ਦਾ ਖ਼ਿਆਲ ਹੈ ਕਿ ਮੈਂ ਹੀ ਜੀਵਾਂ ਦੀ ਪਾਲਣਾ ਕਰਦਾ ਹਾਂ ਜਾਂ ਅਵਤਾਰ ਧਾਰ ਕੇ ਸ੍ਰਿਸ਼ਟੀ ਦਾ ਭਲਾ ਕਰਦਾ ਹਾਂ, ਇਉਂ ਹਉਮੈ ਦੇ ਵਿਚ ਫਸੇ ਹੋਏ ਰੋਗੀ ਹੋਏ ਹਨ।

## ਜਿਨਿ ਕੀਏ, ਤਿਸਹਿ ਨ ਚੇਤਹਿ ਬਪੁੜੇ; ਹਰਿ ਗੁਰਮੁਖਿ ਸੋਝੀ ਪਾਈ ॥੨॥

ਜਿਨਿ = ਜਿਸ ਪਰਮੇਸ਼ਰ ਦੇ ਇਹ ਪੈਦਾ ਕੀਏ = ਕੀਤੇ ਹੋਏ ਹਨ, ਤਿਸਹਿ = ਉਸ ਪਰਮੇਸ਼ਰ ਨੂੰ ਇਹ ਬਪੁੜੇ = ਵੀਚਾਰੇ, ਤੁਛ ਜਿਹੇ ਚੇਤਹਿ = ਚੇਤੇ ਨਹੀਂ ਕਰਦੇ, ਪਰ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੀ ਸੋਝੀ = ਸਮਝ ਪਾਈ ਪਾਉਣਾ ਕੀਤੀ ਹੈ ॥੨॥

## ਹਉਮੈ ਰੋਗਿ, ਸਭੁ ਜਗਤੁ ਬਿਆਪਿਆ; ਤਿਨ ਕਉ ਜਨਮ ਮਰਣ ਦੁਖੁ ਭਾਰੀ ॥

ਹਉਮੈ = ਹੰਗਤਾ ਮਮਤਾ ਦੇ ਰੋਗ ਵਿਚ ਸਭੁ = ਸਾਰਾ ਜਗਤੁ = ਸੰਸਾਰ ਹੀ ਬਿਆਪਿਆ = ਲੱਗ ਰਿਹਾ ਹੈ **ਵਾ:** ਹਉਮੈ ਦਾ ਰੋਗ ਸਾਰੇ ਸੰਸਾਰ ਦੇ ਜੀਵਾਂ ਨੂੰ ਵਿਆਪ ਰਿਹਾ ਹੈ, ਜਿਸ ਕਰਕੇ ਤਿਨ = ਉਨ੍ਹਾਂ ਜੀਵਾਂ ਕਉ = ਨੂੰ ਜਨਮ ਮਰਣ ਦਾ ਭਾਰੀ = ਵੱਡਾ ਦੁੱਖ ਲੱਗ ਜਾਂਦਾ ਹੈ।

[ਅੰਗ ੭੩੬]

## ਗੁਰ ਪਰਸਾਦੀ, ਕੋ ਵਿਰਲਾ ਛੂਟੈ; ਤਿਸੁ ਜਨ ਕਉ ਹਉ ਬਲਿਹਾਰੀ ॥੩॥

ਗੁਰੂ ਸਾਹਿਬ ਜੀ ਦੀ ਪਰਸਾਦੀ = ਕਿਰਪਾ ਪ੍ਰਾਪਤ ਕਰਕੇ ਕੋ = ਕੋਈ ਵਿਰਲਾ = ਟਾਵਾਂ-ਟਾਵਾਂ ਹੀ ਇਸ ਹਉਮੈ ਦੇ ਰੋਗ, ਜੰਮਣ ਮਰਣ ਦੇ ਦੁੱਖ ਤੋਂ ਛੂਟੈ = ਛੁੱਟਦਾ ਹੈ, ਜੋ ਛੁੱਟ ਗਿਆ ਹੈ ਤਿਸੁ = ਉਸ ਜਨ = ਪੁਰਸ਼ ਦੇ ਕਉ = ਤਾਈਂ ਹਉ = ਮੈਂ ਬਲਿਹਾਰੀ = ਕੁਰਬਾਨ ਜਾਂਦਾ ਹਾਂ ॥੩॥

## ਜਿਨਿ ਸਿਸਟਿ ਸਾਜੀ, ਸੋਈ ਹਰਿ ਜਾਣੈ; ਤਾ ਕਾ ਰੂਪੁ ਅਪਾਰੋ ॥

ਜਿਨਿ = ਜਿਸ ਪਰਮੇਸ਼ਰ ਨੇ ਸਾਰੀ ਸਿਸਟਿ = ਦੁਨੀਆਂ ਸਾਜੀ = ਸਾਜਣਾ ਕੀਤੀ ਹੈ, ਸੋਈ = ਉਹ ਹਰਿ = ਪਰਮੇਸ਼ਰ ਆਪ ਹੀ ਇਸ ਦੀ ਬਿਧਿ ਨੂੰ ਜਾਣੈ = ਜਾਣਦਾ ਹੈ, ਤਾ = ਉਸ ਪਰਮੇਸ਼ਰ ਕਾ = ਦਾ ਸਰੂਪ ਅਪਾਰੋ = ਪਾਰਾਵਾਰ ਤੋਂ ਰਹਿਤ ਹੈ।

## ਨਾਨਕ ਆਪੇ ਵੇਖਿ ਹਰਿ ਬਿਗਸੈ; ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਆਪ ਹੀ ਇਸ ਸ੍ਰਿਸ਼ਟੀ ਦੇ ਜੀਵਾਂ ਦੇ ਕਰਮਾਂ ਨੂੰ ਵੇਖਿ = ਦੇਖ ਕਰਕੇ ਬਿਗਸੈ = ਪ੍ਰਸੰਨ ਹੁੰਦਾ ਹੈ **ਵਾ:** ਆਪ ਹੀ ਤੱਤ-ਬੇਤਾ ਰੂਪ ਹੋ ਕੇ ਆਪਣੇ ਸਰੂਪ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈ, ਗੁਰਮੁਖ ਜਨ ਉਸ ਬ੍ਰਹਮ = ਪਰਮੇਸ਼ਰ ਦਾ ਬੀਚਾਰੋ = ਵੀਚਾਰ ਕਰਦੇ ਹਨ, ਗੁਰਮੁਖਿ = ਗੁਰਾਂ ਦੁਆਰਾ ਉਸ ਬ੍ਰਹਮ ਦੀ ਵੀਚਾਰ ਕਰੋ ॥੪॥੩॥੧੪॥

## ਸੂਹੀ ਮਹਲਾ ੪ ॥

## ਕੀਤਾ ਕਰਣਾ ਸਰਬ ਰਜਾਈ; ਕਿਛੁ ਕੀਚੈ ਜੇ ਕਰਿ ਸਕੀਐ ॥

ਹੇ ਭਾਈ! ਜੋ ਪਰਮੇਸ਼ਰ ਦਾ ਪੈਦਾ ਕੀਤਾ ਹੋਇਆ ਸੰਸਾਰ ਹੈ, ਇਸਨੇ ਜਿਤਨਾ ਵੀ ਕਰਤਵ ਕਰਨਾ ਹੈ **ਵਾ:** ਜੋ ਕੁਝ ਕੀਤਾ ਹੋਇਆ ਹੈ ਤੇ ਜੋ ਅੱਗੇ ਨੂੰ ਕਰਨਾ ਹੈ, ਉਹ ਸਰਬ = ਸਾਰਾ ਕੁਝ ਪਰਮੇਸ਼ਰ ਦੀ ਰਜਾਈ = ਰਜ਼ਾ ਵਿਚ ਹੀ ਹੈ, ਆਪਣੇ ਵੱਲੋਂ ਤਾਂ ਹੀ ਕਿਛੁ = ਕੁਝ ਕੀਚੈ = ਕਰੀਏ ਜੇਕਰ ਕੁਝ ਕਰ ਸਕੀਐ = ਸਕੀਦਾ ਹੋਵੇ ਭਾਵ ਕਿਸੇ ਦੀ ਆਪਣੇ ਆਪ ਕੁਝ ਵੀ ਕਰਨ ਦੀ ਸਮਰੱਥਾ ਨਹੀਂ ਹੁੰਦੀ।

## ਆਪਣਾ ਕੀਤਾ, ਕਿਛੂ ਨ ਹੋਵੈ; ਜਿਉ ਹਰਿ ਭਾਵੈ ਤਿਉ ਰਖੀਐ ॥੧॥

ਆਪਣਾ ਕੀਤਾ ਹੋਇਆ ਕਿਛੂ = ਕੁਝ ਭੀ ਨਹੀਂ ਹੋਵੈ = ਹੋ ਸਕਦਾ, ਹੇ ਹਰਿ = ਪਰਮੇਸ਼ਰ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ ਤਿਉ = ਤਿਵੇਂ ਰਖੀਐ = ਰੱਖ ਲੈਣਾ ਕਰ ॥੧॥

## ਮੇਰੇ ਹਰਿ ਜੀਉ; ਸਭੁ ਕੋ ਤੇਰੈ ਵਸਿ ॥

ਹੇ ਮੇਰੇ ਹਰਿ = ਪਰਮੇਸ਼ਰ ਜੀਉ = ਜੀ! ਸਭ ਕੋ = ਕੋਈ ਤੇਰੇ ਹੀ ਵਸਿ = ਅਧੀਨ ਹੈ।

## ਅਸਾ ਜੋਰੁ ਨਾਹੀ, ਜੇ ਕਿਛੁ ਕਰਿ ਹਮ ਸਾਕਹ; ਜਿਉ ਭਾਵੈ ਤਿਵੈ ਬਖਸਿ ॥੧॥ਰਹਾਉ॥

ਅਸਾ = ਸਾਡੇ ਜੀਵਾਂ ਵਿਚ ਤਾਂ ਕੋਈ ਜੋਰੁ = ਬਲ ਨਾਹੀ = ਨਹੀਂ ਹੈ, ਜੇ = ਜਿਸ ਕਰਕੇ ਹਮ = ਅਸੀਂ ਕਿਛੁ = ਕੁਝ ਕਰ ਸਾਕਹ = ਸਕੀਏ, ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ ਤਿਉ = ਤਿਵੇਂ ਹੀ ਸਾਨੂੰ ਬਖਸਿ = ਬਖ਼ਸ਼ਣਾ ਕਰੋ ॥੧॥ਰਹਾਉ॥

## ਸਭੁ ਜੀਉ ਪਿੰਡੁ ਦੀਆ ਤੁਧੁ ਆਪੇ; ਤੁਧੁ ਆਪੇ ਕਾਰੈ ਲਾਇਆ ॥

ਹੇ ਪਰਮੇਸ਼ਰ! ਤੁਧੁ = ਤੂੰ ਆਪੇ = ਆਪ ਹੀ ਸਭੁ = ਸਾਰੇ ਜੀਵਾਂ ਨੂੰ ਜੀਉ = ਜਿੰਦ ਤੇ ਪਿੰਡੁ = ਸਰੀਰ ਆਦਿਕ ਦੀਆ = ਦਿੱਤਾ ਹੈ ਅਤੇ ਤੁਧੁ = ਤੂੰ ਆਪੇ = ਆਪ ਹੀ ਸਾਰਿਆਂ ਦੀ ਵਾਸ਼ਨਾ ਅਨੁਸਾਰ ਉਨ੍ਹਾਂ ਨੂੰ ਕਾਰੈ = ਕੰਮ ਲਾਇਆ = ਲਾਉਣਾ ਕੀਤਾ ਹੈ।

## ਜੇਹਾ ਤੂੰ ਹੁਕਮੁ ਕਰਹਿ, ਤੇਹੇ ਕੋ ਕਰਮ ਕਮਾਵੈ; ਜੇਹਾ ਤੁਧੁ, ਧੁਰਿ ਲਿਖਿ ਪਾਇਆ ॥੨॥

ਹੇ ਪਰਮੇਸ਼ਰ ! ਜੇਹਾ = ਜੈਸਾ ਤੂੰ ਹੁਕਮ ਕਰਹਿ = ਕਰਦਾ ਹੈਂ, ਤੇਹੇ = ਉਹੋ ਜਿਹੇ ਹੀ ਸਭ ਕੋ = ਕੋਈ ਜੀਵ ਕਰਮ ਨੂੰ ਕਮਾਵੈ = ਕਮਾਉਂਦੇ ਭਾਵ ਕਰਦੇ ਹਨ, ਜੇਹਾ = ਜੈਸਾ ਤੁਧੁ = ਤੂੰ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਧੁਰਿ = ਆਦਿ ਤੋਂ ਹੀ ਉਨ੍ਹਾਂ ਦੇ ਮੱਥੇ ਉਪਰ ਲੇਖ ਲਿਖਿ = ਲਿਖ ਕੇ ਪਾ ਦਿੱਤਾ ਹੈ, ਉਹੋ ਜਿਹੇ ਸੁੱਖ ਦੁੱਖ ਭੋਗਦੇ ਹਨ ॥੨॥

## ਪੰਚ ਤਤੁ ਕਰਿ, ਤੁਧੁ ਸ੍ਰਿਸਟਿ ਸਭ ਸਾਜੀ; ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥

ਤੁਧੁ = ਤੂੰ ਆਪ ਪੰਜ (ਅਕਾਸ਼, ਹਵਾ, ਅੱਗ, ਪਾਣੀ, ਧਰਤੀ) ਤੱਤ ਰਚ, ਕਰਿ = ਕਰਕੇ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਸਾਜੀ = ਸਾਜਣਾ ਕੀਤੀ ਹੈ, ਕੋਈ ਛੇਵਾਂ ਤੱਤ ਤਾਂ ਪੈਦਾ ਕਰਿਉ = ਕਰਦਾ, ਜੇਕਰ ਕਿਸੇ ਦਾ ਕੀਤਾ ਹੋਇਆ ਕੁਝ ਪੈਦਾ ਹੋਵੈ = ਹੁੰਦਾ।

## ਇਕਨਾ ਸਤਿਗੁਰੁ ਮੇਲਿ, ਤੂੰ ਬੁਝਾਵਹਿ; ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥

ਇਕਨਾ = ਕਈਆਂ ਨੂੰ ਤੂੰ ਸਤਿਗੁਰੂ ਦੇ ਨਾਲ ਮੇਲ ਕਰਕੇ ਭਾਵ ਗੁਰਮੁਖ ਕਰਕੇ ਆਪਣਾ ਸਰੂਪ ਬੁਝਾਵਹਿ = ਬੁਝਾ, ਸਮਝਾ ਦੇਂਦਾ ਹੈਂ ਅਤੇ ਇਕਿ = ਕਈ ਮਨਮੁਖ ਜੋ ਹੰਗਤਾ ਦੇ ਸਹਿਤ ਕਰਮਾਂ ਨੂੰ ਕਰਹਿ = ਕਰਦੇ ਹਨ, ਪਰ ਅੰਤ ਨੂੰ ਸਿ = ਉਹ ਰੋਵੈ = ਰੋਂਦੇ ਹਨ ॥੩॥

ਇਸ ਲਈ ਇਉਂ ਬੇਨਤੀ ਕਰੀਏ ਕਿ :

## ਹਰਿ ਕੀ ਵਡਿਆਈ, ਹਉ ਆਖਿ ਨ ਸਾਕਾ; ਹਉ ਮੂਰਖੁ ਮੁਗਧੁ ਨੀਚਾਣੁ ॥

ਹੇ ਪਰਮੇਸ਼ਰ ! ਆਪ ਜੀ ਕੀ = ਦੀ ਵਡਿਆਈ = ਮਹਿਮਾ ਨੂੰ ਹਉ = ਮੈਂ ਆਖਿ = ਕਹਿ ਨਹੀਂ ਸਾਕਾ = ਸਕਦਾ, ਹਉ = ਮੈਂ ਤਾਂ ਵਿਹਾਰਾਂ ਵੱਲੋਂ ਮੂਰਖ, ਸ਼ਾਸਤ੍ਰ ਗਿਆਤ ਵੱਲੋਂ ਮੁਗਧੁ = ਬੇ-ਸਮਝ ਅਤੇ ਪਰਮਾਰਥੀ ਗਿਆਨ ਵੱਲੋਂ ਨੀਚਾਣੁ = ਨੀਚ ਹਾਂ **ਵਾ:** ਮਨ ਬਾਣੀ ਸਰੀਰ ਕਰਕੇ ਮੂਰਖ ਮੁਗਧ ਤੇ ਨੀਚ ਹਾਂ।

## ਜਨ ਨਾਨਕ ਕਉ ਹਰਿ ਬਖਸਿ ਲੈ, ਮੇਰੇ ਸੁਆਮੀ; ਸਰਣਾਗਤਿ ਪਇਆ ਅਜਾਣੁ ॥੪॥੪॥੧੫॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਸੁਆਮੀ = ਮਾਲਕ ਹਰਿ = ਪਰਮੇਸ਼ਰ ! ਸਾਨੂੰ ਜਨ = ਦਾਸਾਂ ਕਉ = ਨੂੰ ਬਖ਼ਸ਼ ਲੈ = ਲੈਣਾ ਕਰ, ਮੈਂ ਅਜਾਣੁ = ਬੇ-ਸਮਝ ਤੇਰੀ ਸਰਣਾਗਤਿ = ਸ਼ਰਨ ਵਿਚ ਆ ਕੇ ਪਇਆ ਹਾਂ ॥੪॥੪॥੧੫॥੨੪॥

**ਅੰਕਾ ਦਾ ਵੇਰਵਾ :**

੪ = ਇਸ ਸ਼ਬਦ ਦੇ ਪਦਾਂ ਦੀ ਗਿਣਤੀ ਦਾ ਵਾਚਕ ਹੈ,

੪ = ਚੌਥੇ ਪਾਤਸ਼ਾਹ ਜੀ ਦੇ ਸੱਤਵੇਂ ਘਰ ਵਿਚ ੪ = ਚਾਰ ਸ਼ਬਦ ਆਏ ਹਨ

੧੫ = ਚੌਥੇ ਪਾਤਸ਼ਾਹ ਦੇ ਕੁਲ ਸ਼ਬਦ ੧੫ ਹਨ

੨੪ = ਪਹਿਲੇ ਪਾਤਸ਼ਾਹ ਜੀ ਦੇ ਨੌਂ ਸ਼ਬਦ ਤੇ ਚੌਥੇ ਪਾਤਸ਼ਾਹ ਜੀ ਦੇ ੧੫ ਸ਼ਬਦ ਹਨ, ਇਸ ਲਈ ਕੁਲ ਜੋੜ ੯+੧੫ = ੨੪ ਹੈ।

# ਰਾਗੁ ਸੂਹੀ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਚਨਾਂ ਅਨੁਸਾਰ ਸ੍ਰੀ ਸੰਤੋਖ ਸਰ ਸਾਹਿਬ ਵਾਲੀ ਜਗ੍ਹਾ ਉਪਰ ਸਰੋਵਰ ਦੀ ਖੁਦਵਾਈ ਕਰਵਾ ਰਹੇ ਸਨ, ਉਸ ਵੇਲੇ ਹੇਠੋਂ ਇਕ ਮੱਠ ਨਿਕਲਿਆ, ਸੰਗਤਾਂ ਨੇ ਸਤਿਗੁਰਾਂ ਨੂੰ ਕਿਹਾ ਕਿ ਮਹਾਰਾਜ ਜੀ ਹੇਠੋਂ ਇਕ ਮੱਠ ਨਿਕਲਿਆ ਹੈ, ਤਦ ਅੰਤਰਜਾਮੀ ਸਤਿਗੁਰਾਂ ਨੇ ਕਿਹਾ ਕਿ ਉਸ ਮੱਠ ਦੇ ਆਲੇ-ਦੁਆਲੇ ਤੋਂ ਮਿੱਟੀ ਪਰ੍ਹੇ ਕਰ ਦੇਵੋ, ਜਦੋਂ ਸੰਗਤਾਂ ਨੇ ਮਿੱਟੀ ਪਾਸੇ ਕਰ ਦਿੱਤੀ ਤਾਂ ਉਸ ਮੱਠ ਦੇ ਇਕ ਪਾਸੇ ਸਿਲ੍ਹਾ ਲੱਗੀ ਹੋਈ ਸੀ, ਜਿਸਨੂੰ ਸਤਿਗੁਰਾਂ ਨੇ ਕਹਿ ਕੇ ਪਰ੍ਹੇ ਚੁਕਾ ਦਿੱਤਾ, ਤਦ ਉਸ ਦੇ ਅੰਦਰ ਇਕ ਜੋਗੀ ਸਮਾਧੀ ਲਾਈ ਬੈਠਾ ਸੀ, ਗੁਰੂ ਜੀ ਨੇ ਮੱਖਣ ਤੇ ਕਸਤੂਰੀ ਮੰਗਵਾ ਕੇ ਉਸਦੀ ਮਾਲਿਸ਼ ਕਰਵਾਈ। ਗੁਰੂ ਜੀ ਦੀ ਕਿਰਪਾ ਨਾਲ ਮਾਲਿਸ਼ ਕਰਨ ਤੋਂ ਉਸਦੇ ਪ੍ਰਾਣ ਹੇਠਾਂ ਉਤਰ ਆਏ, ਨੇਤ੍ਰ ਖੋਲ੍ਹ ਕੇ ਉਸਨੇ ਪੁੱਛਿਆ ਕਿ ਇਹ ਕਿਹੜਾ ਸਮਾਂ ਹੈ, ਤਾਂ ਸੰਗਤਾਂ ਨੇ ਕਿਹਾ ਕਿ ਇਹ ਕਲਿਜੁੱਗ ਦਾ ਸਮਾਂ ਹੈ, ਸਤਿਗੁਰਾਂ ਦੇ ਦਰਸ਼ਨ ਕਰ ਕੇ ਕਹਿਣ ਲੱਗਾ ਕਿ ਇਹ ਧਰਮਾਤਮਾ ਕੌਣ ਹਨ ? ਤਾਂ ਸੰਗਤਾਂ ਨੇ ਦੱਸਿਆ ਕਿ ਇਹ ਨਿਰੰਕਾਰ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ ਉਪਰ ਪੰਜਵੇਂ ਥਾਂ ਬਿਰਾਜਮਾਨ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹਨ। ਤਦ ਉਸਨੇ ਉੱਠ ਕੇ ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਪਿਛਲੇ ਜੁੱਗਾਂ ਦਾ ਏਥੇ ਬੈਠਾ ਹੋਇਆ ਤੁਹਾਡੀ ਉਡੀਕ ਕਰ ਰਿਹਾ ਸੀ, ਕਿਉਂਕਿ ਮੈਨੂੰ ਮੇਰੇ ਗੁਰੂ ਨੇ ਕਿਹਾ ਸੀ ਕਿ ਕਲਿਜੁਗ ਦੇ ਵਿਚ ਖ਼ੁਦ ਪਰਮੇਸ਼ਰ ਆਪ ਅਵਤਾਰ ਧਾਰ ਕੇ ਆਵੇਗਾ ਅਤੇ ਤੇਰੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਤੈਨੂੰ ਮੁਕਤ ਕਰੇਗਾ। ਫੇਰ ਮੈਂ ਬੇਨਤੀ ਕੀਤੀ ਕਿ ਗੁਰੂ ਦੇਵ! ਫੇਰ ਇਹ ਕਿਰਪਾ ਕਰੋ ਕਿ ਮੈਨੂੰ ਗਰਭ ਵਿਚ ਨਾ ਆਉਣਾ ਪਵੇ, ਏਸੇ ਹੀ ਸਰੀਰ ਨਾਲ ਪਰਮੇਸ਼ਰ ਦੇ ਸਰੂਪ ਦੇ ਦਰਸ਼ਨ ਕਰ ਕੇ ਮੁਕਤ ਹੋਵਾਂ, ਤਦੋਂ ਮੇਰੇ ਗੁਰੂ ਦੇਵ ਨੇ ਮੈਨੂੰ ਯੋਗਾ ਅਭਿਆਸ ਸਿਖਾਇਆ ਅਤੇ ਵਰ ਦਿੱਤਾ ਕਿ ਏਸੇ ਹੀ ਸਰੀਰ ਨਾਲ ਦਰਸ਼ਨ ਕਰ ਕੇ ਮੁਕਤ ਹੋਵੇਂਗਾ। ਸੋ ਪਰਮੇਸ਼ਰ ਸਰੂਪ ਸਤਿਗੁਰੂ ਜੀ! ਤੁਸੀਂ ਹੁਣ ਮੇਰੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਮੈਨੂੰ ਮੁਕਤ ਕਰੋ।

ਤਦੋਂ ਸਤਿਗੁਰੂ ਸਾਹਿਬ ਰਹਾਉ ਵਾਲੀਆਂ ਪੰਗਤੀਆਂ ਵਿਚ ਉਸ ਦੇ ਕੀਤੇ ਹੋਏ ਪ੍ਰਸ਼ਨਾਂ ਨੂੰ ਉਚਾਰਨ ਕਰਕੇ ਉਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇਂਦੇ ਹੋਏ ਸੂਹੀ ਰਾਗੁ ਦੇ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥**

ਜੋ ਇਹ ਸੰਸਾਰ ਦ੍ਰਿਸਟਿਓ = ਦਿਸ ਰਿਹਾ ਹੈ, ਇਸ ਦਾ ਕਵਨ = ਕਿਹੜਾ ਰੂਪ = ਅਕਾਰ ਹੈ ? ਅਤੇ ਇਹ ਕਿਉਂ ਬਿਨਸਾਇਓ = ਨਾਸ਼ ਹੋ ਜਾਂਦਾ ਹੈ ?

**ਕਤਹਿ ਗਇਓ; ਉਹੁ ਕਤ ਤੇ ਆਇਓ ॥੧॥ਰਹਾਉ॥**

ਉਹ ਸੰਸਾਰ ਦਾ ਰੂਪ ਕਤ = ਕਿਥੇ ਤੇ = ਤੋਂ ਆਇਓ = ਆਇਆ ਹੈ ਅਤੇ ਕਤਹਿ = ਕਿਥੇ ਗਇਓ = ਚਲਿਆ ਜਾਵੇਗਾ ॥੧॥ਰਹਾਉ॥

ਪਹਿਲਾਂ ਸਤਿਗੁਰੂ ਜੀ ਪ੍ਰਸ਼ਨ ਦਾ (ਉਹੁ ਕਤ ਤੇ ਆਇਓ) ਦਾ ਉੱਤਰ ਦਿੰਦੇ ਹਨ।

## ਬਾਜੀਗਰਿ; ਜੈਸੇ ਬਾਜੀ ਪਾਈ ॥ ਨਾਨਾ ਰੂਪ; ਭੇਖ ਦਿਖਲਾਈ ॥

ਬਾਜੀਗਰਿ = ਸ੍ਵਾਂਗੀ, ਨਟ ਨੇ ਜੈਸੇ = ਜਿਸ ਪ੍ਰਕਾਰ ਕਲਾ ਸ਼ਕਤੀ ਦੁਆਰਾ ਕੋਈ ਬਾਜੀ = ਖੇਡ ਪਾਈ

ਹੋਵੇ। ਤਦੋਂ ਉਸਦੇ ਵਿਚ ਨਾਨਾ = ਬਹੁਤ ਪ੍ਰਕਾਰ ਦੇ ਰੂਪ = ਅਕਾਰ ਤੇ ਭੇਖ ਲਿਬਾਸ ਦਿਖਲਾਈ = ਦਿਖਾ ਦਿੰਦਾ ਹੈ, ਏਸੇ ਪ੍ਰਕਾਰ ਪਰਮੇਸ਼ਰ ਰੂਪੀ ਬਾਜੀਗਰ ਨੇ ਮਾਇਆ ਸਬਲ ਹੋ ਕੇ ਇਹ ਸੰਸਾਰ ਇਕ ਤਮਾਸ਼ੇ ਦੀ ਨਿਆਈਂ ਰਚਿਆ ਹੈ, ਜਿਸ ਵਿਚ ਅਨੇਕਾਂ ਤਰ੍ਹਾਂ ਦੇ ਰੂਪ ਅਤੇ ਅਨੇਕ ਤਰ੍ਹਾਂ ਦੇ ਭੇਖ ਦਿਖਾਏ ਹੋਏ ਹਨ।

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਇਕ ਰਾਜਾ ਸੀ, ਉਸ ਕੋਲ ਇਕ ਜੱਖਣੀ ਨੇ ਆ ਕੇ ਬੇਨਤੀ ਕੀਤੀ ਕਿ ਮੈਨੂੰ ਆਪਣੇ ਕੋਲ ਥਾਂ ਦੇ ਕੇ ਰੱਖ ਲੈ, ਕਦੇ ਤੈਨੂੰ ਤਮਾਸ਼ਾ ਵਿਖਾਵਾਂਗੀ। ਰਾਜੇ ਨੇ ਰੱਖ ਲਈ। ਇਕ ਦਿਨ ਰਾਜਾ ਅੰਮ੍ਰਿਤ ਵੇਲੇ ਸਭਾ ਵਾਲੇ ਅਸਥਾਨ 'ਤੇ ਇਕੱਲਾ ਹੀ ਆ ਕੇ ਬੈਠ ਗਿਆ, ਤਦੋਂ ਜੱਖਣੀ ਨੇ ਮਾਇਆਵੀ ਅਨੇਕਾਂ ਰਾਜੇ ਬਣਾ ਦਿੱਤੇ, ਜਦ ਰਾਜੇ ਨੇ ਦੇਖਿਆ ਕਿ ਸਾਰੀ ਸਭਾ ਵਿਚ ਉਸ ਵਰਗੇ ਰਾਜੇ ਹੀ ਰਾਜੇ ਪ੍ਰਤੀਤ ਹੋ ਰਹੇ ਹਨ ਤਾਂ ਉਸਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਅਤੇ ਭਰਮ ਕਰਕੇ ਸਮਝਿਆ ਕਿ ਮੈਨੂੰ ਸੁਪਨਾ ਆ ਰਿਹਾ ਹੈ, ਇਤਨੇ ਚਿਰ ਨੂੰ ਨੌਕਰ ਆਏ ਤਾਂ ਉਨ੍ਹਾਂ ਨੇ ਵੀ ਇਹ ਵੇਖਿਆ ਕਿ ਸਾਰਾ ਰਾਜ ਅਸਥਾਨ ਤਾਂ ਰਾਜਿਆਂ ਨਾਲ ਹੀ ਭਰਿਆ ਪਿਆ ਹੈ, ਅਸੀਂ ਕਿੱਥੇ ਪਰਵੇਸ਼ ਹੋਈਏ, ਇਉਂ ਉਹ ਵੀ ਭਰਮ ਕੇ ਮੁੜ ਗਏ, ਫੇਰ ਇਕ ਦਾਸੀ ਆਈ, ਜੋ ਬਹੁਤ ਸਿਆਣੀ ਸੀ, ਉਸਨੇ ਦੇਖ ਕੇ ਸੋਚਿਆ ਕਿ ਸਾਡਾ ਰਾਜਾ ਤਾਂ ਇਕ ਸੀ, ਫੇਰ ਇਹ ਇਤਨੇ ਜ਼ਿਆਦਾ ਕਿਉਂ ਪ੍ਰਤੀਤ ਹੋ ਰਹੇ ਹਨ, ਫੇਰ ਉਸਦਾ ਧਿਆਨ ਜੱਖਣੀ ਵੱਲ ਗਿਆ ਜੋ ਹੱਸ ਰਹੀ ਸੀ। ਇਉਂ ਦਾਸੀ ਨੇ ਜਾਣ ਲਿਆ ਕਿ ਇਸਦਾ ਹੀ ਕੋਈ ਕੌਤਕ ਕੀਤਾ ਹੋਇਆ ਹੈ, ਫੇਰ ਉਸ ਦਾਸੀ ਨੇ ਵਜ਼ੀਰ ਨੂੰ ਆ ਕੇ ਦੱਸਿਆ ਕਿ ਮੈਨੂੰ ਇਹ ਕੌਤਕ ਜੱਖਣੀ ਦਾ ਕੀਤਾ ਹੋਇਆ ਲੱਗਦਾ ਹੈ, ਵਜ਼ੀਰ ਕੋਲ ਇਕ ਜੱਖਣੀ ਫੂਕ ਮੰਤ੍ਰ ਸੀ, ਜੋ ਉਸਨੇ ਦਰਵਾਜ਼ੇ ਨਾਲ ਬੰਨ੍ਹ ਦਿੱਤਾ ਅਤੇ ਰਾਜਿਆਂ ਨੂੰ ਕਿਹਾ ਕਿ ਆਉ ਮਹਾਰਾਜ ਜੀ ! ਰਸੋਈ ਖ਼ਾਨੇ ਵਿਚ ਭੋਜਨ ਪ੍ਰਾਪਤ ਕਰੋ, ਤਦੋਂ ਜੋ ਜੱਖਣੀ ਦੇ ਬਣਾਏ ਹੋਏ ਰਾਜੇ ਸਨ, ਉਹ ਦਰਵਾਜ਼ੇ ਥਾਣੀਂ ਲੰਘਦੇ ਹੋਏ ਭਸਮ ਹੁੰਦੇ ਜਾਣ, ਫੇਰ ਜਿਹੜਾ ਅਸਲੀ ਰਾਜਾ ਸੀ, ਉਹ ਹੀ ਰਹਿ ਗਿਆ; ਇਉਂ ਵਜ਼ੀਰ ਨੇ ਰਾਜੇ ਦਾ ਭਰਮ ਦੂਰ ਕੀਤਾ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਬ੍ਰਹਮ ਦੇ ਅੰਦਰ ਤਾਂ ਭੁੱਲ ਹੈ ਹੀ ਨਹੀਂ, ਪਰ ਪਰਤਕ ਚੇਤਨ ਜੋ ਸਾਰਿਆਂ ਦਾ ਰਾਜਾ ਰੂਪ ਹੈ, ਉਸ ਅੰਦਰ ਜੱਖਣੀ ਦੀ ਨਿਆਈਂ ਮਾਇਆ ਨੇ ਅਨੇਕਤਾ ਪੈਦਾ ਕਰ ਦਿੱਤੀ ਹੈ, ਜਿਹੜੇ ਸਿੱਧ ਹਨ, ਇਹ ਨੌਕਰਾਂ ਦੀ ਨਿਆਈਂ ਆਏ ਜੋ ਮਾਇਆ ਦੀ ਅਸਚਰਜਤਾ ਦੇਖ ਕੇ ਰਿੱਧੀਆਂ ਸਿੱਧੀਆਂ ਵਿਚ ਹੀ ਭੁੱਲ ਗਏ। ਫੇਰ ਦਾਸੀ ਦੀ ਨਿਆਈਂ ਕੁਸ਼ੁੱਧ ਬੁੱਧੀ ਨੇ ਸਤਿਗੁਰੂ ਰੂਪੀ ਵਜ਼ੀਰ ਦੇ ਪਾਸ ਜਾ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਮੈਨੂੰ ਪ੍ਰਤੀਤ ਹੋ ਰਿਹਾ ਹੈ ਕਿ ਮਾਇਆ ਨੇ ਬ੍ਰਹਮ ਵਿਚ ਅਨੇਕਤਾ ਪਾ ਦਿੱਤੀ ਹੈ, ਤੁਸੀਂ ਕਿਰਪਾ ਕਰਕੇ ਦਰਸ਼ਨ ਦਿਓ, ਫੇਰ ਸਤਿਗੁਰੂ ਰੂਪੀ ਵਜ਼ੀਰ ਨੇ ਆ ਕੇ ਪੜਤਾਲ ਕੀਤੀ ਅਤੇ ਸਭ ਰਚਨਾ ਮਾਇਆ ਦੀ ਰਚੀ ਹੋਈ ਦੇਖ ਕੇ ਜੱਖਣੀ ਫੂਕ ਮੰਤ੍ਰ ਦੀ ਨਿਆਈਂ ਸਤਿਨਾਮ ਰੂਪੀ ਮੰਤ੍ਰ ਜਗਿਆਸੂਆਂ ਦੇ ਹਿਰਦੇ ਵਿਚ ਬੰਨ੍ਹ ਦਿੱਤਾ, ਜਦੋਂ ਜਾਗਿਆਸੂਆਂ ਨੇ ਸਤਿਨਾਮ ਰੂਪੀ ਮੰਤ੍ਰ ਦਾ ਉਚਾਰਨ, ਅਭਿਆਸ ਕੀਤਾ ਤਾਂ ਸਾਰੀ ਰਚਨਾ ਅਸੱਤਿ, ਮਿਥਿਆ ਨਿਕਲੀ ਤੇ ਸਤਿ ਕੇਵਲ ਬ੍ਰਹਮ ਹੀ ਦ੍ਰਿਸ਼ਟੀਂ ਆਇਆ।

ਇਸ ਪ੍ਰਕਾਰ ਇਹ ਬ੍ਰਹਮ ਦੀ ਬਾਜ਼ੀ ਪਾਈ ਹੋਈ ਹੈ, ਜੋ ਈਸ਼ਰ ਨੂੰ ਇਕ ਤੋਂ ਬਹੁਤ ਹੋਣ ਦਾ ਸੰਕਲਪ ਫੁਰਦਾ ਹੈ, ਇਹ ਵੀ ਮਾਇਆ ਦੀ ਸੰਗਤ ਕਰਕੇ ਹੀ ਹੈ, ਇਉਂ ਨਾਨਾਂ ਤਰ੍ਹਾਂ ਦੇ ਰੂਪ = ਅਕਾਰ ਅਤੇ ਰਾਜਸੀ, ਤਾਮਸੀ, ਸਾਂਤਕੀ, ਅੰਡਜ, ਜੇਰਜ, ਸੇਤਜ ਆਦਿ ਭੇਖ ਦੇਖਣ ਵਿਚ ਆ ਗਏ ਹਨ।

## ਸਾਂਗੁ ਉਤਾਰਿ; ਥੰਮਿ੍ਓ ਪਾਸਾਰਾ ॥ ਤਬ; ਏਕੋ ਏਕੰਕਾਰਾ ॥੧॥

ਜਦੋਂ ਬਾਜ਼ੀਗਰ ਆਪਣਾ ਸਾਂਗੁ = ਸ੍ਵਾਂਗ (ਨਕਲ) ਉਤਾਰ = ਲਾਹ ਕੇ ਸਾਰੀ ਖੇਡ ਦੇ ਪਸਾਰੇ ਨੂੰ ਥੰਮਿ੍ਓ = ਰੋਕ ਲੈਂਦਾ ਹੈ।

ਤਬ = ਤਦੋਂ ਇੱਕੋ ਇਕ ਬਾਜ਼ੀਗਰ ਦਾ ਅਕਾਰ ਹੀ ਰਹਿ ਜਾਂਦਾ ਹੈ।

ਏਸੇ ਪ੍ਰਕਾਰ ਜਦੋਂ ਈਸ਼ਰ ਨੇ ਮਾਇਆ ਦਾ ਸ੍ਵਾਂਗ ਉਤਾਰ ਦਿੱਤਾ ਅਤੇ ਸੰਸਾਰ ਦਾ ਪਸਾਰਾ ਰੋਕ ਦਿੱਤਾ ਭਾਵ ਆਪਣੇ ਸੰਕਲਪ ਨੂੰ ਰੋਕ ਕੇ ਨਿਰਗੁਣ ਸਰੂਪ ਵਿਚ ਨਿਵਾਸ ਕੀਤਾ, ਤਦੋਂ ਇੱਕੋ ਇਕ ਓਅੰਕਾਰ ਦਾ ਰੂਪ ਹੀ ਰਹਿ ਜਾਂਦਾ ਹੈ ਭਾਵ ਮਾਇਆ ਸਬਲ ਬ੍ਰਹਮ ਤੋਂ ਸੰਸਾਰ ਪੈਦਾ ਹੁੰਦਾ ਹੈ ਤੇ ਉਸ ਵਿਚ ਹੀ ਲੈਅ ਹੋ ਜਾਂਦਾ ਹੈ॥੧॥

## ਕਵਨ ਰੂਪ; ਦਿਸਟਿਓ ਬਿਨਸਾਇਓ ॥
## ਕਤਹਿ ਗਇਓ; ਉਹੁ ਕਤ ਤੇ ਆਇਓ ॥੧॥ਰਹਾਉ॥

***ਨੋਟ :*** ਇਨ੍ਹਾਂ ਪੰਗਤੀਆਂ ਦਾ ਅਰਥ ਪ੍ਰਸ਼ਨ ਰੂਪ ਵਿਚ ਪਹਿਲਾਂ ਆ ਚੁੱਕਾ ਹੈ।

ਅੱਗੇ ਸਤਿਗੁਰੂ ਜੀ ਪਹਿਲੇ ਪ੍ਰਸ਼ਨ 'ਕਵਨ ਰੂਪ ਦਿਸਟਿਓ' ਦਾ ਉੱਤਰ ਸੰਸਾਰ ਨੂੰ ਬਿਵਰਤਵਾਦ[੧] ਰੂਪ ਕਥਨ ਕਰਕੇ ਦੱਸਦੇ ਹਨ :

## ਜਲ ਤੇ ਊਠਹਿ; ਅਨਿਕ ਤਰੰਗਾ ॥ ਕਨਿਕ ਭੂਖਨ; ਕੀਨੇ ਬਹੁ ਰੰਗਾ ॥

ਹੇ ਜੋਗੀ ! ਜਿਵੇਂ ਜਲ ਤੇ = ਤੋਂ ਅਨਿਕ = ਬੇਅੰਤ ਪ੍ਰਕਾਰ ਦੀਆਂ ਤਰੰਗਾ = ਲਹਿਰਾਂ ਊਠਹਿ = ਉੱਠਦੀਆਂ ਹਨ, ਪਰ ਫੇਰ ਉਸ ਪਾਣੀ ਦੇ ਵਿਚ ਹੀ ਸਮਾ ਜਾਂਦੀਆਂ ਹਨ, ਅਰਥਾਤ ਜੇਕਰ ਝੱਗ ਰੂਪ ਹੋ ਜਾਵੇ ਤਾਂ ਵੀ ਪਾਣੀ ਹੀ ਹੈ, ਬੁਲਬੁਲੇ ਰੂਪ ਵਿਚ ਵੀ ਪਾਣੀ, ਲਹਿਰ ਰੂਪ ਵਿਚ ਵੀ ਪਾਣੀ ਅਤੇ ਟਿਕਿਆ ਹੋਵੇ ਤਾਂ ਵੀ ਪਾਣੀ ਹੀ ਹੈ।

ਇਸੇ ਪ੍ਰਕਾਰ ਬ੍ਰਹਮ ਜਲ ਤੋਂ ਅਨੇਕਾਂ ਜੀਵ ਰੂਪ ਲਹਿਰਾਂ ਉੱਠਦੀਆਂ ਹਨ, ਪਰ ਉਹ ਸਭ ਅੰਤ ਨੂੰ ਬ੍ਰਹਮ ਰੂਪ ਪਾਣੀ ਵਿਚ ਹੀ ਸਮਾ ਜਾਂਦੀਆਂ ਹਨ **ਵਾ:** ਜੇਕਰ ਬ੍ਰਹਮ ਰੂਪ ਜਲ ਤਰੰਗ ਦੀ ਨਿਆਈਂ ਈਸ਼ਰ ਰੂਪ, ਬੁਲਬੁਲੇ ਦੀ ਨਿਆਈਂ ਜੀਵ ਰੂਪ, ਝੱਗ ਦੀ ਨਿਆਈਂ ਸਰੀਰ ਰੂਪ ਅਤੇ ਸਦਾ ਇਸਥਿਤ ਹੋਣ ਕਰਕੇ ਵੀ ਬ੍ਰਹਮ ਰੂਪ ਜਲ ਆਪ ਹੀ ਹੈ।

ਹੇ ਜੋਗੀ ! ਜਿਵੇਂ ਸੁਨਿਆਰ ਨੇ ਕਨਿਕ = ਸੋਨੇ ਦੇ ਬਹੁ = ਬਹੁਤ ਰੰਗਾਂ ਦੇ ਭੂਖਨ = ਗਹਿਣੇ ਬਣਾਉਣਾ ਕੀਨੇ = ਕੀਤੇ ਹੋਣ ਤਾਂ ਵੀ ਉਹ ਅਸਲ ਵਿਚ ਸੋਨਾ ਰੂਪ ਹੀ ਹੁੰਦੇ ਹਨ।

ਇਸੇ ਪ੍ਰਕਾਰ ਤਿਵੇਂ ਹੀ ਇਹ ਸਾਰਾ ਸੰਸਾਰ ਬ੍ਰਹਮ ਰੂਪ ਹੀ ਹੈ।

ਅੱਗੇ ਸਤਿਗੁਰੂ ਜੀ ਹੋਰ ਦ੍ਰਿਸ਼ਟਾਂਤ ਦਿੰਦੇ ਹਨ।

## ਬੀਜੁ ਬੀਜਿ; ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ; ਏਕੰਕਾਰਾ ॥੨॥

ਜਿਵੇਂ ਧਰਤੀ ਵਿਚ ਬੀਜ ਬੀਜਿ = ਬੀਜਿਆ ਹੋਇਆ ਅੰਕੁਰ, ਪੱਤੇ, ਟਾਹਣੀਆਂ, ਫੁੱਲ, ਫਲ ਆਦਿ ਪੌਦੇ ਰੂਪ ਵਿਚ ਬਹੁ = ਬਹੁਤ ਪਰਕਾਰਾ = ਤਰ੍ਹਾਂ ਦਾ ਦੇਖਿਓ = ਦਿਸਦਾ ਹੈ।

---

੧. **ਬਿਵਰਤਵਾਦ :** ਜੋ ਦੂਸਰੇ ਰੂਪ ਵਿਚ ਤਬਦੀਲ ਹੋ ਕੇ ਵੀ ਪਹਿਲੇ ਰੂਪ ਵਿਚ ਜਿਉਂ ਦਾ ਤਿਉਂ ਬਣਿਆ ਰਹੇ, ਜਿਵੇਂ ਗਹਿਣੇ ਬਣ ਕੇ ਵੀ ਸੋਨਾ ਜਿਉਂ ਦਾ ਤਿਉਂ ਰਹਿੰਦਾ ਹੈ। ਫੇਰ ਲਹਿਰਾਂ, ਝਗ, ਬੁਲਬੁਲੇ ਆਦਿ ਬਣ ਕੇ ਵੀ ਪਾਣੀ ਜਿਉਂ ਦਾ ਤਿਉਂ ਰਹਿੰਦਾ ਹੈ। ਭਾਵ ਜੋ ਦੂਸਰੇ ਰੂਪ ਵਿਚ ਵਰਤ ਕੇ ਆਪਣੀ ਹੋਂਦ ਬਰਕਰਾਰ ਰੱਖੇ, ਉਸਨੂੰ ਬਿਵਰਤਵਾਦ ਆਖਦੇ ਹਨ।
**ਪ੍ਰਣਵਵਾਦ :** ਜੋ ਦੂਸਰੇ ਰੂਪ ਵਿਚ ਬਦਲ ਕੇ ਆਪਣੇ ਪਹਿਲੇ ਰੂਪ ਵਿਚ ਨਾ ਆ ਸਕੇ। ਜਿਵੇਂ ਦੁੱਧ ਤੋਂ ਦਹੀ ਬਣ ਜਾਂਦਾ ਹੈ, ਪਰ ਦਹੀਂ ਤੋਂ ਮੁੜ ਦੁੱਧ ਆਪਣੇ ਰੂਪ ਵਿਚ ਨਹੀਂ ਆ ਸਕਦਾ, ਫੇਰ ਦਹੀਂ ਤੋਂ ਲੱਸੀ, ਮੱਖਣ, ਘਿਉ ਆਦਿ ਪਦਾਰਥ ਬਣ ਜਾਂਦੇ ਹਨ, ਜੋ ਮੁੜ ਦਹੀਂ ਦੇ ਰੂਪ ਵਿਚ ਨਹੀਂ ਆ ਸਕਦੇ। ਇਸ ਪ੍ਰਕਾਰ ਸੰਸਾਰ ਵਿਚ ਮਾਇਆ ਦਾ ਪ੍ਰਣਵਵਾਦ ਹੈ ਅਤੇ ਬ੍ਰਹਮ ਦਾ ਬਿਵਰਤਵਾਦ ਹੈ। ਏਥੇ ਬਿਵਰਤਵਾਦ ਦੀ ਰੀਤੀ ਕਥਨ ਕੀਤੀ ਜਾ ਰਹੀ ਹੈ।

ਪ੍ਰੰਤੂ ਫਲ ਪਾਕੇ = ਪੱਕਣ ਤੇ = ਤੋਂ ਉਸ ਵਿਚ ਏਕੰਕਾਰਾ = ਇੱਕੋ ਇਕ ਬੀਜ ਦਾ ਅਕਾਰ ਹੀ ਰਹਿ ਜਾਂਦਾ ਹੈ, ਇਸੇ ਪ੍ਰਕਾਰ ਜਦੋਂ ਮਾਇਆ ਸਬਲ ਬ੍ਰਹਮ ਨੇ 'ਏਕੋ ਹੰ ਬਹੁਸਯਾਮ' ਰੂਪੀ ਬੀਜ ਨੂੰ ਬੀਜਿਆ ਤਦ ਬਹੁਤ ਪ੍ਰਕਾਰ ਦੇ ਸੰਸਾਰ ਨੂੰ ਦੇਖਿਓ = ਦੇਖਿਆ **ਵਾ:** ਬ੍ਰਹਮ ਬੀਜ ਵਤ, ਹਿਰਨ ਗਰਭ ਅੰਕੁਰ, ਬ੍ਰਹਮਾ ਪੱਤੇ, ਵਿਸ਼ਨੂੰ ਟਾਹਣੀਆਂ, ਸ਼ਿਵ ਜੀ ਫੁੱਲ, ਤੇ ਬ੍ਰਹਮ ਗਿਆਨੀ ਫਲ ਦੀ ਨਿਆਈਂ ਹਨ, ਇਉਂ ਅਨੇਕ ਪ੍ਰਕਾਰ ਦੇ ਰੂਪ ਧਾਰੇ ਹੋਏ ਹਨ, ਫੇਰ ਜਦ ਫਲ ਪੱਕ ਗਿਆ ਭਾਵ ਜੀਵ ਦੇ ਕਰਮਾਂ ਦਾ ਫਲ ਦੇਣ ਵਾਲਾ ਸੰਕਲਪ ਨਵਿਰਤ ਹੋ ਗਿਆ, ਤਦੋਂ ਸਾਰੀ ਸ੍ਰਿਸ਼ਟੀ ਉਸ ਵਿਚ ਲੈਅ ਹੋ ਜਾਂਦੀ ਹੈ ਤੇ ਕੇਵਲ ਇੱਕੋ ਇਕ ਬੀਜ ਰੂਪ ਬ੍ਰਹਮ ਹੀ ਰਹਿ ਜਾਂਦਾ ਹੈ **ਵਾ:** ਜੀਵਾਂ ਦੇ ਹਿਰਦੇ ਵਿਚ ਬ੍ਰਹਮ ਗਿਆਨ ਰੂਪੀ ਫਲ ਪੱਕੇ ਤੋਂ ਇਕ ਬ੍ਰਹਮ ਦਾ ਸਰੂਪ ਹੀ ਦਿੱਸਦਾ ਹੈ ॥੨॥

ਅੱਗੇ ਤੀਸਰੇ ਪ੍ਰਸ਼ਨ (ਕਤਹਿ ਗਇਓ) ਦਾ ਉੱਤਰ ਦੇਂਦੇ ਹਨ।

## ਸਹਸ ਘਟਾ ਮਹਿ; ਏਕੁ ਆਕਾਸੁ ॥ ਘਟ ਫੂਟੇ ਤੇ; ਓਹੀ ਪ੍ਰਗਾਸੁ ॥

ਜਿਵੇਂ ਸਹਸ = ਹਜ਼ਾਰਾਂ ਪਾਣੀ ਦੇ ਭਰੇ ਘਟਾ = ਘੜਿਆਂ ਮਹਿ = ਵਿਚ ਏਕੁ = ਇਕ ਅਕਾਸ਼ ਦਾ ਹੀ ਪ੍ਰਤੀਬਿੰਬ ਵੱਖੋ-ਵੱਖ ਰੂਪ ਹੋ ਕੇ ਦਿਸਦਾ ਹੈ।

ਪਰੰਤੂ ਘਟ = ਘੜਿਆਂ ਦੇ ਫੂਟੇ = ਟੁੱਟ ਜਾਣ ਤੇ = ਤੋਂ ਉਹੀ ਇਕ ਅਕਾਸ਼ ਦਾ ਹੀ ਪ੍ਰਗਾਸੁ = ਪ੍ਰਕਾਸ਼ ਰਹਿ ਜਾਂਦਾ ਹੈ।

ਇਸੇ ਪ੍ਰਕਾਰ ਹਜ਼ਾਰਾਂ ਘੜਿਆਂ ਦੀ ਨਿਆਈਂ ਸਥੂਲ ਸਰੀਰਾਂ ਰੂਪੀ ਘੜਿਆਂ ਵਿਚ ਇਕ ਅਕਾਸ਼ ਦੀ ਨਿਆਈਂ ਸਾਖੀ ਚੇਤਨ ਰੂਪ ਬ੍ਰਹਮ ਦਾ ਪ੍ਰਤੀਬਿੰਬ ਪੈ ਰਿਹਾ ਹੈ, ਭਾਵ ਅਕਾਸ਼ ਦੀ ਨਿਆਈਂ ਇਕ ਚੇਤਨ ਬ੍ਰਹਮ ਹੀ ਵਿਆਪਕ ਹੈ, ਪਰ ਇਨ੍ਹਾਂ ਸਰੀਰਾਂ ਰੂਪੀ ਘੜਿਆਂ ਦੇ ਟੁੱਟ ਭਾਵ ਨਾਸ਼ ਹੋ ਜਾਣ ਤੋਂ ਕੇਵਲ ਇਕ ਚੇਤਨ ਬ੍ਰਹਮ ਦਾ ਹੀ ਪ੍ਰਕਾਸ਼ ਰਹਿ ਜਾਂਦਾ ਹੈ **ਵਾ:** ਗਿਆਨ ਦੁਆਰਾ ਅੰਤਹਕਰਨ ਨਾਸ਼ ਹੋਣ ਤੋਂ ਇਕ ਓਹੀ ਪ੍ਰਕਾਸ਼ ਰੂਪ ਚੇਤਨ ਰਹਿ ਜਾਂਦਾ ਹੈ, ਕਿਉਂਕਿ ਉਸ ਚੇਤਨ ਦਾ ਨਾਸ਼ ਨਹੀਂ ਹੁੰਦਾ।

## ਭਰਮ ਲੋਭ ਮੋਹ; ਮਾਇਆ ਵਿਕਾਰ ॥ ਭ੍ਰਮ ਛੂਟੇ ਤੇ; ਏਕੰਕਾਰ ॥੩॥

ਹੇ ਜੋਗੀ! ਇਸ ਵਿਕਾਰ ਰੂਪੀ ਮਾਇਆ ਵਿਚ ਜੀਵ ਦੇ ਲੱਗਣੇ ਕਰਕੇ ਭਰਮ ਪੈ ਗਿਆ ਹੈ, ਜਿਸ ਕਰਕੇ ਜੀਵ ਸਰੀਰਾਂ ਦੇ ਮੋਹ ਪਦਾਰਥਾਂ ਦੇ ਖਾਣ ਤੇ ਜੋੜਨ ਦੇ ਲੋਭ = ਲਾਲਚ ਵਿਚ ਫਸ ਗਿਆ ਹੈ, ਇਸ ਲਈ ਸੰਸਾਰ ਨਾਸ਼ ਪ੍ਰਤੀਤ ਹੁੰਦਾ ਹੈ।

ਪਰ ਗੁਰਾਂ ਦੀ ਕਿਰਪਾ ਦੁਆਰਾ ਹਿਰਦੇ ਵਿੱਚੋਂ ਭਰਮ ਦੇ ਛੂਟੇ = ਛੁੱਟ ਜਾਣ ਭਾਵ ਨਵਿਰਤ ਹੋਣ ਤੇ = ਤੋਂ ਹੀ ਇਹ ਜੀਵ ਸੰਸਾਰ ਨੂੰ ਏਕੰਕਾਰ = ਪਰਮੇਸ਼ਰ ਰੂਪ ਨਿਸਚੇ ਕਰਦਾ ਹੈ, ਭਾਵ ਉਸ ਨੂੰ ਹੋਰ ਕੋਈ ਅਕਾਰ ਨਹੀਂ ਭਾਸਦਾ ॥੩॥

(ਬਿਨਸਾਇਓ) ਅੱਗੇ ਦੂਸਰੇ ਪ੍ਰਸ਼ਨ ਦਾ ਉੱਤਰ ਦੇਂਦੇ ਹਨ:

ਇਹ ਸੰਸਾਰ ਅਗਿਆਨ ਕਰਕੇ ਆਇਆ ਹੋਇਆ ਪ੍ਰਤੀਤ ਹੁੰਦਾ ਹੈ ਅਤੇ ਗਿਆਨ ਕਰਕੇ ਨਾਸ਼ ਹੋ ਜਾਂਦਾ ਹੈ, ਪਰ:

## ਓਹੁ ਅਬਿਨਾਸੀ; ਬਿਨਸਤ ਨਾਹੀ ॥ ਨਾ ਕੋ ਆਵੈ; ਨਾ ਕੋ ਜਾਹੀ ॥

ਉਹ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਕਦੇ ਵੀ ਕਾਲ ਆਦਿਕ ਦੇ ਭੱਖਣ ਕਰਕੇ ਬਿਨਸਤ = ਨਾਸ਼ ਨਾਹੀ = ਨਹੀਂ ਹੁੰਦਾ ਅਤੇ ਨਾ ਹੀ ਉਹ ਕੋ = ਕੋਈ ਜਨਮ ਧਾਰ ਕੇ ਆਵੈ = ਆਉਂਦਾ ਹੈ, ਨਾ ਹੀ ਉਹ ਕੋ = ਕੋਈ ਕਾਰਨ ਕਰਕੇ ਮਰ ਕੇ ਜਾਹੀ = ਜਾਂਦਾ ਹੈ।

ਇਸ ਪ੍ਰਕਾਰ ਜੋਗੀ ਨੇ ਆਪਣੇ ਵੱਲੋਂ ਕੀਤੇ ਪ੍ਰਸ਼ਨਾਂ ਦਾ ਉੱਤਰ ਸੁਣ ਕੇ ਸਤਿਗੁਰਾਂ ਦੇ ਚਰਨ ਪਕੜ ਲਏ, ਤਦੋਂ ਗੁਰੂ ਜੀ ਨੇ ਕਿਹਾ ਕਿ ਹੇ ਜੋਗੀ! ਜੇਕਰ ਤੂੰ ਇਸ ਜਗਤ ਤਮਾਸ਼ੇ ਨੂੰ ਵੇਖਣ ਲਈ ਸਰੀਰ ਨੂੰ ਰੱਖਣਾ ਚਾਹੁੰਦਾ ਹੈਂ ਤਾਂ ਅਸੀਂ ਤੇਰੀ ਉਮਰ ਜ਼ਿੰਦਗੀ ਹੋਰ ਲੰਮੀ ਕਰ ਦੇਂਦੇ ਹਾਂ। ਤਦ ਜੋਗੀ ਨੇ ਕਿਹਾ ਕਿ ਹੇ ਸਤਿਗੁਰੂ! ਜਿਸ ਕਾਰਜ ਲਈ ਮੈਂ ਸਰੀਰ ਨੂੰ ਰੱਖਿਆ ਸੀ, ਉਹ ਕਾਰਜ ਤੁਸੀਂ ਪੂਰਾ ਕਰ ਦੇਵੋਂ। ਤਦੋਂ ਅੰਤਰਜਾਮੀ ਗੁਰਾਂ ਨੇ ਉਸ ਵੱਲ ਕਿਰਪਾ ਦ੍ਰਿਸ਼ਟੀ ਨਾਲ ਤਕ ਕੇ ਬ੍ਰਹਮ ਗਿਆਨ ਦੀ ਦਾਤ ਬਖ਼ਸ਼ ਦਿੱਤੀ। ਜਦ ਜੋਗੀ ਨੂੰ ਇਹ ਦਾਤ ਪ੍ਰਾਪਤ ਹੋਈ ਤਾਂ ਜੋਗੀ ਨੇ ਕੋਲ ਖੜ੍ਹੀ ਸੰਗਤ ਨੂੰ ਨਿਮਰਤਾ ਸਹਿਤ ਜੋ ਬਚਨ ਕਹੇ, ਉਨ੍ਹਾਂ ਬਚਨਾਂ ਨੂੰ ਸਤਿਗੁਰੂ ਜੀ ਬਾਣੀ ਦੁਆਰਾ ਅਗਲੀਆਂ ਤੁਕਾਂ ਵਿਚ ਅੰਕਿਤ ਕਰਦੇ ਹਨ।

## ਗੁਰਿ ਪੂਰੈ; ਹਉਮੈ ਮਲੁ ਧੋਈ ॥ ਕਹੁ ਨਾਨਕ; ਮੇਰੀ ਪਰਮ ਗਤਿ ਹੋਈ ॥੪॥੧॥

ਹੇ ਭਾਈ! ਪੂਰੇ = ਪੂਰਨ ਗੁਰੂ ਸਾਹਿਬ ਜੀ ਦੀ ਉਪਦੇਸ਼ ਰੂਪ ਬਾਣੀ ਨੇ ਮੇਰੀ ਹਉਮੈ = ਹੰਗਤਾ ਮਮਤਾ ਦੀ ਮਲੁ = ਮੈਲ ਧੋਈ = ਧੋ ਦਿੱਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਹੁਣ ਮੇਰੀ ਪਰਮ = ਵੱਡੀ ਗਤਿ = ਕਲਿਆਣ ਹੋਈ = ਹੋ ਗਈ ਹੈ, ਭਾਵ ਮੈਨੂੰ ਕੈਵਲ ਮੋਖ ਦੀ ਪ੍ਰਾਪਤੀ ਹੋ ਗਈ ਹੈ ॥੪॥੧॥

ਇਉਂ ਜੋਗੀ ਆਪਣਾ ਪੰਜ ਭੂਤਕ ਸਰੀਰ ਸਤਿਗੁਰਾਂ ਦੇ ਚਰਨਾਂ ਵਿਚ ਤਿਆਗ ਕੇ ਬ੍ਰਹਮ ਵਿਚ ਲੀਨ ਹੋ ਗਿਆ।

## ਸੂਹੀ ਮਹਲਾ ੫ ॥

ਗੁਰਸਿੱਖਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਆਪਣੇ ਚਿੱਤ ਨੂੰ ਪਰਮੇਸ਼ਰ ਵਿਚ ਕਿਵੇਂ ਜੋੜੀਏ ? ਤਾਂ ਉੱਤਰ ਵਿਚ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕਰ ਕੇ ਕਿਹਾ ਕਿ ਇਉਂ ਪਰਮੇਸ਼ਰ ਅੱਗੇ ਬੇਨਤੀ ਕਰੋ, ਭਾਵ ਉਸਦੀ ਭਗਤੀ ਕਰੋ ਤਾਂ ਉਸ ਵਿਚ ਚਿੱਤ ਜੁੜਦਾ ਹੈ।

## ਕੀਤਾ ਲੋੜਹਿ; ਸੋ ਪ੍ਰਭ ਹੋਇ ॥ ਤੁਝ ਬਿਨੁ; ਦੂਜਾ ਨਾਹੀ ਕੋਇ ॥

ਹੇ ਪ੍ਰਭੂ = ਪਰਮੇਸ਼ਰ! ਜੋ ਕੁਝ ਤੂੰ ਕੀਤਾ = ਕਰਨਾ ਲੋੜਹਿ = ਚਾਹੁੰਦਾ ਹੈਂ, ਸੋ = ਉਹੋ ਕੁਝ ਹੀ ਤਿੰਨਾਂ ਕਾਲਾਂ ਵਿਚ ਹੋਇ = ਹੁੰਦਾ ਹੈ।

ਤੁਝ = ਤੇਰੇ ਤੋਂ ਬਿਨੁ = ਬਗ਼ੈਰ ਹੋਰ ਕੋਇ = ਕੋਈ ਦੂਜਾ = ਦੂਸਰਾ ਸਮਰੱਥ ਨਹੀਂ ਹੈ।

## ਜੋ ਜਨੁ ਸੇਵੇ; ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ; ਰਾਖਹੁ ਲਾਜ ॥੧॥

ਹੇ ਪਰਮੇਸ਼ਰ! ਜੋ = ਜਿਹੜਾ ਵੀ ਜਨੁ = ਪੁਰਸ਼ ਪ੍ਰੇਮਾ-ਭਗਤੀ ਦੁਆਰਾ ਤੈਨੂੰ ਸੇਵੇ = ਸੇਵਨਾ ਕਰਦਾ ਹੈ, ਤੂੰ ਤਿਸੁ = ਉਸਦਾ ਵਿਵਹਾਰਕ, ਪਰਮਾਰਥਕ ਆਦਿ ਸਭ ਕਾਜ = ਕੰਮ ਪੂਰਨ = ਪੂਰਾ ਕਰ ਦਿੰਦਾ ਹੈ।

ਇਸ ਲਈ ਅਪੁਨੇ = ਆਪਦੇ ਦਾਸ = ਸੇਵਕ ਕੀ = ਦੀ ਭਾਵ ਮੇਰੀ ਵੀ ਲਾਜ = ਲੱਜਿਆ ਰਾਖਹੁ = ਰੱਖਣੀ ਕਰੋ ॥੧॥

## ਤੇਰੀ ਸਰਣਿ; ਪੂਰਨ ਦਇਆਲਾ ॥
## ਤੁਝ ਬਿਨੁ; ਕਵਨੁ ਕਰੇ ਪ੍ਰਤਿਪਾਲਾ ॥੧॥ਰਹਾਉ॥

ਹੇ ਸਭ ਥਾਈਂ ਪੂਰਨ = ਵਿਆਪਕ ਤੇ ਦਇਆਲਾ = ਦਇਆ ਦੇ ਘਰ ਪਰਮੇਸ਼ਰ! ਮੈਂ ਤੇਰੀ ਸਰਣਿ = ਓਟ ਵਿਚ ਆਇਆ ਹਾਂ।

ਤੁਝੁ = ਤੇਰੇ ਤੋਂ ਬਿਨੁ = ਬਗੈਰ ਸਾਡੀ ਕਵਨ = ਕੌਣ ਪ੍ਰਤਿਪਾਲਾ = ਪਾਲਣਾ ਕਰੇ = ਕਰ ਸਕਦਾ ਹੈ, ਭਾਵ ਤੁਸੀਂ ਹੀ ਸਾਡੇ ਤਾਈਂ ਪਾਲਣ ਵਾਲੇ ਹੋ ॥੧॥ਰਹਾਉ॥

## ਜਲਿ ਥਲਿ ਮਹੀਅਲਿ; ਰਹਿਆ ਭਰਪੂਰਿ ॥
## ਨਿਕਟਿ ਵਸੈ; ਨਾਹੀ ਪ੍ਰਭੁ ਦੂਰਿ ॥

ਤੂੰ ਜਲਿ = ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਅਤੇ ਅਲਿ = ਅਕਾਸ਼ ਵਿਚ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈਂ।

ਫੇਰ ਆਤਮ ਸਰੂਪ ਹੋਣ ਕਰਕੇ ਸਭਨਾਂ ਦੇ ਨਿਕਟਿ = ਨੇੜੇ ਵਸੈ = ਵੱਸਦਾ ਹੈਂ, ਹੇ ਪ੍ਰਭੁ = ਪਰਮੇਸ਼ਰ ! ਤੂੰ ਕਿਸੇ ਤੋਂ ਵੀ ਦੂਰ ਨਹੀਂ ਹੈਂ।

## ਲੋਕ ਪਤੀਆਰੈ; ਕਛੂ ਨ ਪਾਈਐ ॥
## ਸਾਚਿ ਲਗੈ ਤਾ ਹਉਮੈ ਜਾਈਐ ॥੨॥

ਲੋਕਾਂ ਦੇ ਪਤੀਆਰੈ = ਪਤਿਆਉਣ (ਪਰਚੌਣ) ਨਾਲ ਕਛੂ = ਕੁਝ ਭੀ ਨਹੀਂ ਪਾਈਐ = ਪਾਈਦਾ, ਭਾਵ ਦੁਨੀਆਂ ਦੇ ਲੋਕਾਂ ਦੀ ਦ੍ਰਿਸ਼ਟੀ ਵਿਚ ਨੇਕ ਬਣਨ ਨਾਲ ਆਤਮਿਕ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

ਜੇਕਰ ਸਾਚਿ = ਸੱਚੇ ਪਰਮੇਸ਼ਰ ਦੇ ਨਾਮ ਵਿਚ ਲਗੈ = ਲੱਗ ਜਾਈਏ, ਭਾਵ ਨਾਮ ਸਿਮਰਨ ਕਰੀਏ ਤਾ = ਤਦ ਅੰਦਰੋਂ ਹਉਮੈ = ਹੰਗਤਾ ਮਮਤਾ ਜਾਈਐ = ਚਲੀ ਜਾਂਦੀ ਹੈ ॥੨॥

[ਅੰਗ ੭੩੭]

## ਜਿਸ ਨੋ ਲਾਇ ਲਏ; ਸੋ ਲਾਗੈ ॥ ਗਿਆਨ ਰਤਨੁ; ਅੰਤਰਿ ਤਿਸੁ ਜਾਗੈ ॥

ਹੇ ਪਰਮੇਸ਼ਰ ! ਜਿਸ ਪੁਰਸ਼ ਨੋ = ਨੂੰ ਆਪਣੇ ਨਾਮ ਸਿਮਰਨ ਵਿਚ ਲਾਇ = ਲਾ ਲਏ = ਲੈਂਦਾ ਹੈਂ, ਸੋ = ਉਹ ਹੀ ਤੇਰੇ ਨਾਮ ਸਿਮਰਨ ਵਿਚ ਲਾਗੈ = ਲੱਗਦਾ ਹੈ।

ਗਿਆਨ ਰੂਪੀ ਰਤਨ ਤਿਸੁ = ਉਸ ਪੁਰਸ਼ ਦੇ ਅੰਤਰਿ = ਹਿਰਦੇ ਵਿਚ ਜਾਗੈ = ਜਾਗਦਾ ਭਾਵ ਪ੍ਰਕਾਸ਼ਦਾ ਹੈ **ਵਾ:** ਰਤਨਾਂ ਵੱਤ ਅਮੋਲਕ ਗਿਆਨ ਰੂਪੀ ਦੀਵਾ ਉਸਦੇ ਹਿਰਦੇ ਵਿਚ ਪ੍ਰਕਾਸ਼ਦਾ ਹੈ।

## ਦੁਰਮਤਿ ਜਾਇ; ਪਰਮਪਦੁ ਪਾਏ ॥ ਗੁਰ ਪਰਸਾਦੀ; ਨਾਮੁ ਧਿਆਏ ॥੩॥

ਉਸ ਪੁਰਸ਼ ਦੀ ਹੀ ਦੁਰਮਤਿ = ਖੋਟੀ ਮੱਤ ਚਲੀ ਜਾਇ = ਜਾਂਦੀ ਹੈ ਅਤੇ ਉਹੋ ਹੀ ਪਰਮਪਦੁ = ਵੱਡੀ ਪਦਵੀ ਭਾਵ ਕੈਵਲ ਮੋਖ ਨੂੰ ਪਾਏ = ਪਾਉਂਦਾ ਹੈ।

ਜੋ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਤੇਰੇ ਨਾਮ ਨੂੰ ਧਿਆਏ = ਧਿਆਉਂਦਾ ਹੈ ॥੩॥

## ਦੁਇ ਕਰ ਜੋੜਿ; ਕਰਉ ਅਰਦਾਸਿ ॥ ਤੁਧੁ ਭਾਵੈ; ਤਾ ਆਣਹਿ ਰਾਸਿ ॥

ਹੇ ਪਰਮੇਸ਼ਰ ! ਮੈਂ ਆਪਣੇ ਪ੍ਰਤੱਖ **ਵਾ:** ਮਨ ਬੁੱਧ ਰੂਪੀ ਦੁਇ = ਦੋਵੇਂ ਕਰ = ਹੱਥ ਜੋੜ ਕਰ ਕੇ ਤੇਰੇ ਅੱਗੇ ਅਰਦਾਸਿ = ਬੇਨਤੀ ਕਰਉ = ਕਰਦਾ ਹਾਂ।

ਜੇਕਰ ਤੁਧੁ = ਤੈਨੂੰ ਭਾਵੈ = ਭਾਅ ਜਾਵੇ (ਚੰਗੀ ਲੱਗੇ) ਤਾ = ਤਦ ਸਾਡੀ ਅਰਦਾਸ ਨੂੰ ਤੂੰ ਰਾਸਿ = ਦਰੁਸਤ ਆਣਹਿ = ਲਿਆਉਂਦਾ ਭਾਵ ਸਫਲ ਕਰਦਾ ਹੈਂ **ਵਾ:** ਤਾਂ ਰਾਸਿ = ਸਚਿਆਈ ਵਿਚ ਆਣਹਿ = ਲਿਆਉਂਦਾ ਹੈਂ।

## ਕਰਿ ਕਿਰਪਾ; ਅਪਨੀ ਭਗਤੀ ਲਾਇ ॥
## ਜਨ ਨਾਨਕ; ਪ੍ਰਭੁ ਸਦਾ ਧਿਆਇ ॥੪॥੨॥

ਹੇ ਪਰਮੇਸ਼ਰ ! ਕਿਰਪਾ = ਮਿਹਰ ਕਰਿ = ਕਰਕੇ ਸਾਨੂੰ ਅਪਨੀ = ਆਪ ਦੀ ਪ੍ਰਾਪਤੀ ਕਰਾਉਣ ਵਾਲੀ ਪ੍ਰੇਮਾ-ਭਗਤੀ ਵਿਚ ਲਾਇ = ਲਾਉਣਾ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੁ = ਪਰਮੇਸ਼ਰ ! ਮੈਂ ਜਨ = ਦਾਸ ਧਿਆਕਾਰ ਬਿਰਤੀ ਕਰਕੇ ਸਦਾ = ਹਮੇਸ਼ਾਂ ਤੈਨੂੰ ਧਿਆਇ = ਧਿਆਉਂਦਾ ਰਹਾਂ ॥੪॥੨॥

## ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਜਗਿਆਸੂ ਮਹਾਤਮਾਂ ਦੇ ਸੰਬਾਦ ਦੁਆਰਾ ਉੱਤਮ ਮੱਧਮ ਸਖੀ ਦੇ ਰੂਪ ਵਿਚ ਉਪਦੇਸ਼ ਕਥਨ ਕਰਦੇ ਹਨ।

## ਧਨੁ ਸੋਹਾਗਨਿ; ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ; ਤਜੈ ਅਭਿਮਾਨੈ ॥

ਉਹ ਮਹਾਤਮਾ ਰੂਪੀ ਸੋਹਾਗਨਿ = ਸੁਹਾਗਵੰਤੀ (ਪ੍ਰਭੂ ਅਨੰਦ ਵਾਲੀ) ਧਨੁ = ਧੰਨਤਾ ਦੇ ਯੋਗ ਹੈ, ਜੋ = ਜਿਹੜੀ ਪਤੀ ਪ੍ਰਭੂ = ਪਰਮੇਸ਼ਰ ਨੂੰ ਆਪਣਾ ਸਰੂਪ ਕਰਕੇ ਪਛਾਨੈ = ਪਛਾਣਦੀ ਹੈ।

ਅਤੇ ਆਪਣੇ ਗੁਣਾਂ, ਸਾਧਨਾ ਆਦਿ ਦਾ ਅਭਿਮਾਨੈ = ਹੰਕਾਰ ਤਜੈ = ਛੱਡ ਕੇ ਪਤੀ ਪਰਮੇਸ਼ਰ ਦੇ ਹੁਕਮ ਨੂੰ ਮਾਨੈ = ਮੰਨਦੀ ਹੈ।

## ਪ੍ਰਿਅ ਸਿਉ ਰਾਤੀ; ਰਲੀਆ ਮਾਨੈ ॥੧॥

ਉਹ ਪ੍ਰਿਅ = ਪਤੀ ਪਰਮੇਸ਼ਰ ਦੇ ਸਿਉ = ਨਾਲ ਪ੍ਰੇਮ ਰੰਗ ਵਿਚ ਰਾਤੀ = ਰੰਗੀ ਹੋਈ ਪਰਮੇਸ਼ਰ ਦੀਆਂ ਰਲੀਆ = ਖ਼ੁਸ਼ੀਆਂ ਮਾਨੈ = ਮਾਣਦੀ ਹੈ ॥੧॥

ਹੁਣ ਅੱਗੇ ਉੱਤਮ ਸਖੀ ਮੱਧਮ ਦੇ ਤਾਈਂ ਕਥਨ ਕਰਦੀ ਹੈ ਕਿ :

## ਸੁਨਿ ਸਖੀਏ; ਪ੍ਰਭ ਮਿਲਣ ਨੀਸਾਨੀ ॥
## ਮਨੁ ਤਨੁ ਅਰਪਿ; ਤਜਿ ਲਾਜ ਲੋਕਾਨੀ ॥੧॥ਰਹਾਉ॥

ਹੇ ਮੱਦਮ ਸਖੀਏ ! ਸੁਨਿ = ਸੁਣਨਾ ਕਰ। ਮੈਂ ਤੈਨੂੰ ਪ੍ਰਭ = ਪਰਮੇਸ਼ਰ ਨਾਲ ਮਿਲਣ ਦੀ ਨਿਸ਼ਾਨੀ ਦੱਸਦੀ ਹਾਂ।

ਅਤੇ ਲੋਕਾਨੀ = ਲੋਕਾਂ ਦੀ ਲਾਜ = ਸ਼ਰਮ **ਵਾ:** ਲੋਕ ਲਾਜ (ਓਪਰੀ ਝਿਜਕ) ਤਜਿ = ਛੱਡ ਕਰਕੇ ਆਪਣਾ ਮਨ ਤੇ ਤਨੁ = ਸਰੀਰ ਨੂੰ ਪਰਮੇਸ਼ਰ ਦੇ ਸਨਮੁਖ ਅਰਪਿ = ਸੌਂਪਣਾ ਕਰ ॥੧॥ਰਹਾਉ॥

## ਸਖੀ; ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ; ਜੋ ਪ੍ਰਭ ਭਾਵੈ ॥

ਉੱਤਮ ਮਹਾਤਮਾ ਰੂਪੀ ਸਖੀ, ਮੱਧਮ ਜਗਿਆਸੂ ਰੂਪੀ ਸਹੇਲੀ ਕਉ = ਨੂੰ ਸਿੱਖਿਆ ਦੇ ਕੇ ਸਮਝਾਵੈ = ਸਮਝਾਉਂਦੀ ਹੈ।

ਕਿ ਸੋਈ = ਉਹੋ ਹੀ ਕਰਮ ਕਮਾਵੈ = ਕਮਾਉਣਾ ਚਾਹੀਦਾ ਹੈ, ਜੋ ਕੁਝ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ।

## ਸਾ ਸੋਹਾਗਣਿ; ਅੰਕਿ ਸਮਾਵੈ ॥੨॥

ਫੇਰ ਸਾ = ਉਹੀ ਸੋਹਾਗਣਿ = ਸੁਹਾਗਵੰਤੀ (ਪਰਮੇਸ਼ਰ ਦੇ ਅਨੰਦ ਵਾਲੀ) ਪਰਮੇਸ਼ਰ ਦੇ ਅੰਕਿ = ਸਰੂਪ ਵਿਚ ਸਮਾਵੈ = ਸਮਾ ਜਾਂਦੀ ਹੈ ॥੨॥

## ਗਰਬਿ ਗਹੇਲੀ; ਮਹਲੁ ਨ ਪਾਵੈ ॥ ਫਿਰਿ ਪਛੁਤਾਵੈ; ਜਬ ਰੈਣਿ ਬਿਹਾਵੈ ॥

ਜੋ ਜੀਵ, ਜਗਿਆਸੂ ਰੂਪ ਇਸਤ੍ਰੀ ਆਪਣੇ ਗੁਣ, ਵਿੱਦਿਆ, ਸਾਧਨਾ ਆਦਿ ਦੇ ਗਰਬਿ = ਹੰਕਾਰ ਵਿਚ ਗਹੇਲੀ = ਪਕੜੀ ਹੋਈ ਹੈ, ਉਹ ਤੁਰੀਆ ਪਦ, ਸਰੂਪ ਰੂਪੀ ਮਹੱਲ ਨੂੰ ਨਹੀਂ ਪਾਵੈ = ਪਾ ਸਕਦੀ।

ਇਉਂ ਜਬ = ਜਦੋਂ ਉਮਰ ਰੂਪੀ ਰੈਣਿ = ਰਾਤ ਬਿਹਾਵੈ = ਬਤੀਤ ਹੋ ਜਾਂਦੀ ਹੈ, ਫਿਰਿ = ਮੁੜ ਕੇ ਪਛਤਾਵੈ = ਪਛਤਾਉਂਦੀ ਰਹਿੰਦੀ ਹੈ।

## ਕਰਮਹੀਣਿ; ਮਨਮੁਖਿ ਦੁਖੁ ਪਾਵੈ ॥੩॥

ਇਸ ਪ੍ਰਕਾਰ ਕਰਮਹੀਣਿ = ਸ੍ਰੇਸ਼ਟ ਕਰਮਾਂ ਤੋਂ ਬਗ਼ੈਰ ਮਨਮੁਖ ਜੀਵ ਰੂਪ ਇਸਤ੍ਰੀ ਜੰਮਣ ਮਰਣ ਦਾ ਦੁਖ ਪਾਵੈ = ਪਾਉਂਦੀ ਹੈ ॥੩॥

ਇਸ ਪ੍ਰਕਾਰ ਸੁਣ ਕੇ ਮੱਧਮ ਜਗਿਆਸੂ ਰੂਪ ਸਖੀ ਨੇ ਮਹਾਤਮਾਂ ਰੂਪ ਉੱਤਮ ਸਖੀ ਨੂੰ ਕਿਹਾ ਕਿ ਫੇਰ ਤੂੰ ਮੇਰੇ ਵੱਲੋਂ ਪਤੀ ਪਰਮੇਸ਼ਰ ਅੱਗੇ ਬੇਨਤੀ ਕਰ ਦੇ ਤਾਂ ਮਹਾਤਮਾਂ ਰੂਪ ਉੱਤਮ ਸਖੀ ਕਹਿੰਦੀ ਹੈ ਕਿ :

## ਬਿਨਉ ਕਰੀ; ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ; ਰਹਿਆ ਭਰਪੂਰਿ ॥

ਬਿਨਉ = ਬੇਨਤੀ ਤਾਂ ਕਰੀ = ਕਰਾਂ ਜੇ = ਜੇਕਰ ਉਸ ਪਰਮੇਸ਼ਰ ਨੂੰ ਦੂਰ ਜਾਣਾ = ਜਾਨਣਾ ਕਰੀਏ।

ਉਹ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੁ = ਪਰਮੇਸ਼ਰ ਤਾਂ ਸਾਰੇ ਹੀ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ।

## ਜਨੁ ਨਾਨਕੁ ਗਾਵੈ; ਦੇਖਿ ਹਦੂਰਿ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਤਾਂ ਉਸ ਵਾਹਿਗੁਰੂ ਦੇ ਗੁਣ ਗਾਵੈ = ਗਾਉਂਦੇ ਹਾਂ ਅਤੇ ਉਸਨੂੰ ਹਰ ਵਖ਼ਤ ਹਦੂਰਿ = ਨੇੜੇ ਤੋਂ ਨੇੜੇ ਦੇਖਦੇ ਹਾਂ **ਵਾ:** ਹੇ ਜਗਿਆਸੂ ਰੂਪ ਸਖੀ ਤੂੰ ਵੀ ਉਸ ਪਰਮੇਸ਼ਰ ਨੂੰ ਆਪਣੇ ਨੇੜੇ ਦੇਖਿ = ਵੇਖ ਕਰਕੇ ਉਸ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰ ॥੪॥੩॥

## ਸੂਹੀ ਮਹਲਾ ੫ ॥

## ਗ੍ਰਿਹੁ ਵਸਿ ਗੁਰਿ ਕੀਨਾ; ਹਉ ਘਰ ਕੀ ਨਾਰਿ ॥
## ਦਸ ਦਾਸੀ ਕਰਿ ਦੀਨੀ; ਭਤਾਰਿ ॥

ਗੁਰਿ = ਸਤਿਗੁਰਾਂ ਨੇ ਕਿਰਪਾ ਕਰਕੇ ਗ੍ਰਿਹੁ = ਪਤੀ ਪਰਮੇਸ਼ਰ ਮੇਰੇ ਵਸਿ = ਅਧੀਨ ਕੀਨਾ = ਕਰ ਦਿੱਤਾ ਹੈ ਤੇ ਹਉ = ਮੈਂ ਉਸ ਘਰ ਵਾਲੇ ਕੀ = ਦੀ ਨਾਰਿ = ਇਸਤ੍ਰੀ ਭਾਵ ਵਾਹਿਗੁਰੂ ਦੇ ਸਰੂਪ ਦਾ ਅਨੰਦ ਮਾਨਣ ਵਾਲੀ ਪਟਰਾਣੀ ਹੋ ਗਈ ਹਾਂ।

ਫੇਰ ਭਤਾਰਿ = ਪਤੀ ਪਰਮੇਸ਼ਰ ਨੇ ਦਸ = ਦਸੇ ਇੰਦ੍ਰੀਆਂ ਦਾਸੀ = ਗੋੱਲੀਆਂ ਕਰ ਦੀਨੀ = ਦਿੱਤੀਆਂ ਹਨ, ਭਾਵ ਮੇਰੇ ਅਧੀਨ ਹੋ ਗਈਆਂ ਹਨ।

## ਸਗਲ ਸਮਗ੍ਰੀ; ਮੈ ਘਰ ਕੀ ਜੋੜੀ ॥
## ਆਸ ਪਿਆਸੀ; ਪਿਰ ਕਉ ਲੋੜੀ ॥੧॥

ਮੈਂ ਸਰੂਪ ਰੂਪੀ ਘਰ ਕੀ = ਦੀ ਪ੍ਰਾਪਤੀ ਵਾਸਤੇ ਸ਼ੁੱਭ ਗੁਣ, ਬਿਬੇਕ, ਵੈਰਾਗ ਆਦਿ ਦੀ ਸਗਲ = ਸਾਰੀ ਸਮਗ੍ਰੀ = ਚੀਜ਼, ਵਸਤ ਜੋੜੀ = ਜੋੜਨਾ ਭਾਵ ਇਕੱਤਰ ਕੀਤੀ ਹੈ।

ਆਸਾ ਕਰਕੇ ਪਰਮੇਸ਼ਰ ਦੇ ਦਰਸ਼ਨਾਂ ਦੀ ਪਿਆਸੀ ਹੋ ਰਹੀ ਹਾਂ **ਵਾ:** ਬਿਰਤੀ ਨੂੰ ਨਾਮ ਵਿਚ ਜੋੜ ਕੇ ਭਾਵ ਬ੍ਰਹਮਕਾਰ ਕਰਕੇ ਪ੍ਰਭੂ-ਪ੍ਰਾਪਤੀ ਦੀ ਆਸਾ ਸਹਿਤ ਦਰਸ਼ਨਾਂ ਦੀ ਪਿਆਸੀ = ਤਿਹਾਈ ਹੋ ਰਹੀ ਹਾਂ ਅਤੇ ਪਿਰ = ਪਿਆਰੇ ਪਤੀ ਪਰਮੇਸ਼ਰ ਕਉ = ਨੂੰ ਹੀ ਲੋੜੀ = ਚਾਹੁੰਦੀ ਹਾਂ ॥੧॥

## ਕਵਨ ਕਹਾ ਗੁਨ; ਕੰਤ ਪਿਆਰੇ ॥ ਸੁਘੜ ਸਰੂਪ; ਦਇਆਲ ਮੁਰਾਰੇ ॥੧॥ਰਹਾਉ॥

ਹੇ ਮੇਰੇ ਪਿਆਰੇ ਕੰਤ = ਪਤੀ ਪਰਮੇਸ਼ਰ! ਤੇਰੇ ਕਵਨ = ਕਿਹੜੇ-ਕਿਹੜੇ ਗੁਣਾਂ ਨੂੰ ਕਹਿਣਾ ਕਰਾਂ? ਤੂੰ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਸੁੰਦਰ ਸਰੂਪ, ਦਇਆਲ = ਦਇਆ ਦਾ ਘਰ ਮੁਰਾਰੇ = ਮੁਰ ਦੈਂਤ ਆਦਿਕਾਂ ਦਾ ਵੈਰੀ ਹੈਂ ॥੧॥ਰਹਾਉ॥

## ਸਤੁ ਸੀਗਾਰੁ; ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ; ਤੰਬੋਲੁ ਮੁਖਿ ਖਾਇਆ ॥

ਜਿਸ ਜਗਿਆਸੂ ਰੂਪ ਇਸਤ੍ਰੀ ਨੇ ਸਤੁ = ਸੱਚ ਬੋਲਣ, ਸਤ ਪ੍ਰਤੱਗੀ ਹੋਣ ਰੂਪ ਸੀਗਾਰੁ = ਸੁਹੱਪਣ ਸਮੱਗ੍ਰੀ (ਸ਼ਿੰਗਾਰ) ਨੂੰ ਧਾਰਿਆ ਹੈ ਅਤੇ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਪਰਮੇਸ਼ਰ ਦੇ ਭਉ = ਭੈ ਦਾ ਅੰਜਨੁ = ਸੁਰਮਾ ਪਾਇਆ = ਪਾਉਣਾ ਕੀਤਾ ਹੈ।

ਨਾਮ ਅੰਮ੍ਰਿਤ ਰੂਪੀ ਤੰਬੋਲੁ = ਪਾਨ ਦਾ ਬੀੜਾ ਆਪਣੇ ਅੰਤਹਕਰਨ ਰੂਪੀ ਮੁਖਿ = ਮੂੰਹ ਦੁਆਰਾ ਖਾਇਆ = ਖਾਣਾ ਕੀਤਾ ਹੈ, ਭਾਵ ਹਿਰਦੇ ਵਿਚ ਵਸਾਉਣਾ ਕੀਤਾ ਹੈ।

## ਕੰਗਨ ਬਸਤ੍ਰ ਗਹਨੇ; ਬਨੇ ਸੁਹਾਵੇ ॥
## ਧਨ ਸਭ ਸੁਖ ਪਾਵੈ; ਜਾਂ ਪਿਰੁ ਘਰਿ ਆਵੈ ॥੨॥

ਕਰਤੇ ਪਰਮੇਸ਼ਰ ਦਾ ਸਿਮਰਨ ਕਰਨ ਰੂਪ ਕੰਗਨ = ਕੜੇ ਆਪਣੇ ਮਨ ਰੂਪੀ ਹੱਥ ਵਿਚ ਪਹਿਨੇ ਹਨ, ਬਿਬੇਕ, ਬੈਰਾਗ, ਖਟ ਸੰਪਤੀ, ਮੋਖ ਇੱਛਾ ਰੂਪ ਸਾਧਨਾ ਦੇ ਬਸਤ੍ਰ ਪਹਿਨੇ ਹਨ, ਮਨ ਨੂੰ ਚੰਚਲਤਾਈ ਵੱਲੋਂ ਪਕੜਨ ਰੂਪ ਗਹਨੇ = ਭੂਖਣ ਪਹਿਨੇ ਹਨ, ਇਹ ਸਭ ਬੜੇ ਸੁਹਾਵੇ = ਸ਼ੋਭਨੀਕ ਬਨੇ = ਬਣ ਰਹੇ ਹਨ।

ਐਸੀ ਜਗਿਆਸੂ ਰੂਪੀ ਧਨ = ਇਸਤ੍ਰੀ ਉਦੋਂ ਸਭ = ਸਾਰੇ ਸੁਖ = ਅਨੰਦ ਪਾਵੈ = ਪਾ ਲੈਂਦੀ ਹੈ, ਜਾਂ = ਜਦੋਂ ਪਿਰੁ = ਪਤੀ ਪਰਮੇਸ਼ਰ ਉਸਦੇ ਹਿਰਦੇ ਰੂਪੀ ਘਰ ਵਿਚ ਆਵੈ = ਆ ਕੇ ਸਾਖਸ਼ਾਤ ਹੋ ਜਾਂਦਾ ਹੈ ॥੨॥

## ਗੁਣ ਕਾਮਣ ਕਰਿ; ਕੰਤੁ ਰੀਝਾਇਆ ॥
## ਵਸਿ ਕਰਿ ਲੀਨਾ; ਗੁਰਿ ਭਰਮੁ ਚੁਕਾਇਆ ॥

ਸ਼ਰਧਾ ਆਦਿਕ ਸ਼ੁੱਭ ਗੁਣਾਂ ਰੂਪੀ ਕਾਮਣ = ਟੂਣਾ ਕਰਿ = ਕਰਕੇ ਕੰਤੁ = ਪਤੀ ਪਰਮੇਸ਼ਰ ਨੂੰ ਰੀਝਾਇਆ = ਪ੍ਰਸੰਨ ਕੀਤਾ ਹੈ।

ਅਤੇ ਭਗਤੀ ਕਰਕੇ ਵਸਿ = ਅਧੀਨ ਕਰ ਲੀਨਾ = ਲੈਣਾ ਕੀਤਾ ਹੈ। ਗੁਰਿ = ਗੁਰਾਂ ਨੇ ਮੇਰਾ ਸਾਰਾ ਭਰਮ ਚੁਕਾਇਆ = ਚੁੱਕ ਦਿੱਤਾ, ਭਾਵ ਨਵਿਰਤ ਕੀਤਾ ਹੈ।

## ਸਭ ਤੇ ਊਚਾ; ਮੰਦਰੁ ਮੇਰਾ ॥
## ਸਭ ਕਾਮਣਿ ਤਿਆਗੀ; ਪ੍ਰਿਉ ਪ੍ਰੀਤਮੁ ਮੇਰਾ ॥੩॥

ਹੇ ਸਖੀਓ! ਮੇਰਾ ਵਿਵੇਕ, ਵੈਰਾਗ ਜਾਂ ਅਪ੍ਰੋਖ ਗਿਆਨ ਰੂਪੀ ਮੰਦਰ = ਨਿਵਾਸ ਅਸਥਾਨ ਸਭ = ਸਾਰਿਆਂ ਤੇ = ਤੋਂ ਊਚਾ = ਉੱਚਾਈ ਵਾਲਾ ਹੈ।

ਉਸੇ ਪਤੀ ਪਰਮੇਸ਼ਰ ਨੇ ਹੋਰ ਸਭ = ਸਾਰੀਆਂ ਜੀਵ ਰੂਪੀ ਕਾਮਣਿ = ਇਸਤ੍ਰੀਆਂ ਹਉਮੈ ਦੇ ਸਹਿਤ ਹੋਣ ਕਰਕੇ ਤਿਆਗੀ = ਛੱਡ ਦਿੱਤੀਆਂ ਹਨ ਅਤੇ ਉਹ ਪ੍ਰਿਉ = ਪਤੀ ਪਰਮੇਸ਼ਰ ਮੇਰਾ ਪ੍ਰੀਤਮੁ = ਪਿਆਰਾ ਬਣ ਗਿਆ ਹੈ ॥੩॥

## ਪ੍ਰਗਟਿਆ ਸੂਰੁ; ਜੋਤਿ ਉਜੀਆਰਾ ॥ ਸੇਜ ਵਿਛਾਈ; ਸਰਧ ਅਪਾਰਾ ॥

ਉਸ ਪ੍ਰੀਤਮ ਦੀ ਕਿਰਪਾ ਨਾਲ ਮੇਰੇ ਹਿਰਦੇ ਰੂਪੀ ਅਕਾਸ਼ ਵਿਚ ਅਪ੍ਰੋਖ ਗਿਆਨ ਰੂਪੀ ਸੂਰੁ = ਸੂਰਜ ਪ੍ਰਗਟਿਆ = ਉਦੈ ਹੋਇਆ ਹੈ ਅਤੇ ਸਭ ਪਾਸੇ ਉਸਦੀ ਜੋਤ ਦਾ ਹੀ ਉਜੀਆਰਾ = ਪ੍ਰਕਾਸ਼ ਹੋ ਗਿਆ ਹੈ।

ਉਸ ਅਪਾਰਾ = ਬੇਅੰਤ ਪਰਮੇਸ਼ਰ ਦੀ ਪ੍ਰਾਪਤੀ ਲਈ ਮੈਂ ਉਸਦੀ ਸਰਧ = ਸ਼ਰਧਾ ਰੂਪੀ ਸੇਜ = ਸੇਜਾ[੧] ਵਿਛਾਈ = ਵਿਛਾਉਣਾ ਕੀਤੀ ਹੈ।

## ਨਵ ਰੰਗ ਲਾਲੁ; ਸੇਜ ਰਾਵਣ ਆਇਆ ॥

ਨਵ = ਨਵੀਨ ਰੰਗ ਵਾਲਾ ਮੇਰਾ ਲਾਲੁ = ਪਿਆਰਾ ਪਰਮੇਸ਼ਰ ਮੇਰੀ ਸਰਧਾ ਦੀ ਸੇਜ = ਸੇਜਾ ਉਪਰ ਮੈਨੂੰ ਰਾਵਣ = ਮਾਨਣ ਭਾਵ ਆਪਣੇ ਨਾਲ ਮੇਲਣ (ਅਭੇਦ ਕਰਨ) ਲਈ ਆਇਆ ਹੈ।

## ਜਨ ਨਾਨਕ; ਪਿਰ ਧਨ ਮਿਲਿ, ਸੁਖੁ ਪਾਇਆ ॥੪॥੪॥

ਸਤਿਗੁਰੂ ਸਾਹਿਬ ਜੀ ਦਾਸਾ ਭਾਵ ਧਾਰ ਕੇ ਉਚਾਰਨ ਕਰਦੇ ਹਨ ਕਿ ਇਸ ਪ੍ਰਕਾਰ ਮੈਂ ਜਗਿਆਸੂ ਰੂਪ ਧਨ = ਇਸਤ੍ਰੀ ਨੇ ਪਿਰ = ਪਿਆਰੇ ਪਤੀ ਪਰਮੇਸ਼ਰ ਨਾਲ ਮਿਲ ਕੇ ਉਸਦੀ ਪ੍ਰਾਪਤੀ ਦੇ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ **ਅਥਵਾ** ਅਭਾਸ ਬਿਰਤੀ ਰੂਪੀ ਇਸਤ੍ਰੀ ਨੇ ਚੇਤਨ ਰੂਪ ਪਿਰੀ ਨਾਲ ਮਿਲ ਕੇ ਏਕਤਾ ਪਾਈ ਹੈ, ਅਤੇ ਅਦ੍ਵੈਵ ਅਨੰਦ ਨੂੰ ਪ੍ਰਾਪਤ ਕੀਤਾ ਹੈ ॥੪॥੪॥

## ਸੂਹੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਜਗਿਆਸੂ ਮੁੱਖ ਦੁਆਰਾ ਕਥਨ ਕਰਦੇ ਹਨ।

## ਉਮਕਿਓ ਹੀਉ; ਮਿਲਨ ਪ੍ਰਭ ਤਾਈ ॥

ਪ੍ਰਭ = ਪਰਮੇਸ਼ਰ ਦੇ ਮਿਲਣ ਤਾਈ = ਵਾਸਤੇ ਮੇਰਾ ਹੀਉ = ਹਿਰਦਾ ਉਮਕਿਓ = ਉਤਸ਼ਾਹ ਦੇ ਸਹਿਤ ਹੋਇਆ ਹੈ। ਜਿਸ ਪ੍ਰਕਾਰ ਪੂਰਨਮਾਸ਼ੀ ਦੀ ਰਾਤ ਵਿਚ ਚੰਦ੍ਰਮਣੀ ਨੂੰ ਚੰਦ੍ਰਮਾ ਦੇ ਸਾਹਮਣੇ ਰੱਖ ਦਈਏ ਤਾਂ ਉਸ ਵਿੱਚੋਂ ਅੰਮ੍ਰਿਤ ਜਲ ਦੇ ਤੁਪਕੇ ਗਿਰਨ ਲੱਗ ਜਾਂਦੇ ਹਨ, ਏਸੇ ਪ੍ਰਕਾਰ ਚੰਦ੍ਰਮਾ ਦੀ ਨਿਆਈਂ ਜਿਸ ਵੇਲੇ ਗੁਰੂ ਸਾਹਿਬ ਜੀ ਸਾਹਮਣੇ ਹੁੰਦੇ ਹਨ, ਤਦੋਂ ਜਗਿਆਸੂਆਂ ਦੀ ਬੁੱਧ ਰੂਪੀ ਚੰਦ੍ਰਮਣੀ ਵਿੱਚੋਂ ਪ੍ਰੇਮ ਰੂਪੀ ਅੰਮ੍ਰਿਤ ਜਲ ਦੇ ਤੁਪਕੇ ਗਿਰਨ ਲੱਗ ਜਾਂਦੇ ਹਨ ਭਾਵ ਉਨ੍ਹਾਂ ਦਾ ਹਿਰਦਾ ਪ੍ਰੇਮ ਵਿਚ ਉੱਛਲ ਆਉਂਦਾ ਹੈ।

---

੧. **ਸੇਜਾ** : ਮੰਜਾ, ਬਿਸਤਰ, ਰਜਾਈ, ਤੁਲਾਈ, ਸਿਰਹਣਾ ਆਦਿ ਨੂੰ 'ਸੇਜਾ' ਕਿਹਾ ਜਾਂਦਾ ਹੈ।

## ਖੋਜਤ ਚਰਿਓ; ਦੇਖਉ ਪ੍ਰਿਅ ਜਾਈ ॥

ਮੈਂ ਉਸਨੂੰ ਖੋਜਤ = ਭਾਲਣ ਵਾਸਤੇ ਚਰਿਓ = ਚੜ੍ਹਿਆ ਹਾਂ ਕਿ ਮੈਂ ਜਾਈ = ਜਾ ਕੇ ਪ੍ਰਿਅ = ਪਿਆਰੇ ਪਤੀ ਪਰਮੇਸ਼ਰ ਨੂੰ ਦੇਖਉ = ਦੇਖਣਾ ਕਰਾਂ ਕਿ ਉਸਦਾ ਸਰੂਪ ਕੈਸਾ ਹੈ **ਵਾ:** ਸਤਿਸੰਗਤ ਰੂਪੀ ਜਾਈ = ਜਗ੍ਹਾ ਦੇ ਵਿਚ ਪਿਆਰੇ ਨੂੰ ਦੇਖਣਾ ਕਰਾਂ।

## ਸੁਨਤ ਸਦੇਸਰੋ ਪ੍ਰਿਅ; ਗ੍ਰਿਹਿ ਸੇਜ ਵਿਛਾਈ ॥

ਪ੍ਰਿਅ = ਪਿਆਰੇ ਪਤੀ ਪਰਮੇਸ਼ਰ ਦਾ ਗੁਰੂ ਦੇ ਸ਼ਬਦ **ਵਾ:** ਸੰਤਾਂ ਭਗਤਾਂ, ਬੇਦਾਂ ਸ਼ਾਸਤ੍ਰਾਂ ਦੁਆਰਾ ਸਦੇਸਰੋ = ਸੁਨੇਹਾ ਸੁਨਤ = ਸੁਣ ਕਰਕੇ ਆਪਣੇ ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਪਿਰੀ ਦੀ ਸ਼ਰਧਾ ਧਾਰਨ = ਰੂਪੀ ਸੇਜਾ ਵਿਛਾਈ = ਵਿਛਾਉਣਾ ਕੀਤੀ ਹੈ।

## ਭ੍ਰਮਿ ਭ੍ਰਮਿ ਆਇਓ; ਤਉ ਨਦਰਿ ਨ ਪਾਈ ॥੧॥

ਉਸਦੀ ਪ੍ਰਾਪਤੀ ਲਈ ਦਰ ਦਰ 'ਤੇ ਭ੍ਰਮਿ ਭ੍ਰਮਿ = ਭਟਕ ਭਟਕ ਕੇ ਆਇਓ = ਆਉਣਾ ਕੀਤਾ, ਤਉ = ਤਾਂ ਵੀ ਉਸਨੂੰ ਨਦਰਿ = ਦ੍ਰਿਸ਼ਟੀ ਵਿਚ ਨਹੀਂ ਪਾਈ = ਪਾਉਣਾ ਕੀਤਾ **ਵਾ:** ਤਾਂ ਵੀ ਉਸ ਪਿਰੀ ਨੇ ਆਪਣੀ ਦ੍ਰਿਸ਼ਟੀ ਨਹੀਂ ਪਾਉਣਾ ਕੀਤਾ। ਅਰਥਾਤ ਜਿਵੇਂ ਚਿੜੀ ਬਾਜ਼ ਤੋਂ ਡਰਦੀ ਇਕਦਮ ਕਿਸੇ ਕਮਰੇ ਦੇ ਅੰਦਰ ਵੜਦੀ ਹੈ ਤਾਂ ਅੰਦਰ ਉਸਨੂੰ ਹਨੇਰਾ ਹੀ ਹਨੇਰਾ ਪ੍ਰਤੀਤ ਹੁੰਦਾ ਹੈ, ਜਿਸ ਕਰਕੇ ਡਰਦੀ ਹੋਈ ਦੁਬਾਰਾ ਫੇਰ ਬਾਹਰ ਆ ਜਾਂਦੀ ਹੈ ਤਾਂ ਬਾਜ਼ ਉਸਨੂੰ ਪਕੜ ਕੇ ਖਾ ਜਾਂਦਾ ਹੈ। ਏਸੇ ਪ੍ਰਕਾਰ ਆਪਣੀ ਬਿਰਤੀ ਰੂਪ ਚਿੜੀ, ਭਰਮ ਰੂਪੀ ਬਾਜ਼ ਦੀ ਭਰਮਾਈ ਹੋਈ ਅੰਤਹਕਰਨ ਦੇ ਅੰਦਰ ਆ ਕੇ ਟਿਕਾਣਾ ਪਾਉਣਾ ਚਾਹੁੰਦੀ ਹੈ, ਪਰ ਅੰਦਰ ਉਸਨੂੰ ਅਗਿਆਨ ਕਰਕੇ ਹਨੇਰਾ ਹੀ ਹਨੇਰਾ ਪ੍ਰਤੀਤ ਹੁੰਦਾ ਹੈ, ਜਿਸ ਕਰਕੇ ਉਹ ਡਰਦੀ ਹੋਈ ਫੇਰ ਬਾਹਰਮੁਖ ਹੋ ਜਾਂਦੀ ਹੈ ਤੇ ਭਰਮ ਰੂਪੀ ਬਾਜ਼ ਖਾ ਜਾਂਦਾ ਹੈ, ਇਉਂ ਅੰਦਰ ਪਰਮੇਸ਼ਰ ਦੀ ਨਜ਼ਰ ਨਹੀਂ ਪਾਈ ਕਿ ਚੇਤਨ ਕਿਹੜੀ ਚੀਜ਼ ਹੈ॥੧॥

## ਕਿਨ ਬਿਧਿ; ਹੀਅਰੋ ਧੀਰੈ ਨਿਮਾਨੋ ॥
## ਮਿਲੁ ਸਾਜਨ; ਹਉ ਤੁਝੁ ਕੁਰਬਾਨੋ ॥੧॥ਰਹਾਉ॥

ਹੇ ਸਖੀਓ ! ਕਿਨ = ਕਿਸ ਬਿਧਿ = ਤਰੀਕੇ ਨਾਲ ਮੇਰਾ ਹੀਅਰੋ = ਹਿਰਦਾ ਨਿਮਾਨੋ = ਮਾਣ ਤੋਂ ਰਹਿਤ ਹੋ ਕੇ ਧੀਰੈ = ਧੀਰਜਤਾ ਨੂੰ ਪਕੜਨਾ ਕਰੇ ?

ਹੇ ਸਾਜਨ = ਮਿੱਤ੍ਰ ਸਤਿਗੁਰੂ ਸਾਹਿਬ ਜੀ ! ਤੁਸੀਂ ਮਿਲੁ = ਮਿਲਣਾ ਕਰੋ। ਹਉ = ਮੈਂ ਤੁਝੁ = ਤੁਹਾਡੇ ਤੋਂ ਕੁਰਬਾਨੋ = ਬਲਿਹਾਰ ਜਾਂਦੀ ਹਾਂ॥੧॥ਰਹਾਉ॥

## ਏਕਾ ਸੇਜ ਵਿਛੀ; ਧਨ ਕੰਤਾ ॥ ਧਨ ਸੂਤੀ; ਪਿਰੁ ਸਦ ਜਾਗੰਤਾ ॥

ਹੇ ਸਤਿਗੁਰੂ ਜੀ ! ਮਹਾਤਮਾ ਦੁਆਰਾ ਸੁਣਿਆ ਹੈ, ਜਗਿਆਸੂ ਰੂਪੀ ਧਨ = ਇਸਤ੍ਰੀ ਅਤੇ ਪ੍ਰਭੂ ਕੰਤਾ = ਪਤੀ ਦੀ **ਵਾ:** ਅਭਾਸ ਬਿਰਤੀ ਰੂਪੀ ਇਸਤ੍ਰੀ ਤੇ ਸਾਖੀ ਚੇਤਨ ਪਤੀ ਦੀ ਏਕਾ = ਇੱਕੋ ਅੰਤਹਕਰਨ ਰੂਪੀ ਸੇਜਾ ਵਿਛੀ ਹੋਈ ਹੈ।

ਪ੍ਰੰਤੂ ਜਗਿਆਸੂ ਅਭਾਸ ਬਿਰਤੀ ਰੂਪ ਇਸਤ੍ਰੀ ਦੇਹ ਅਧਿਆਸ ਰੂਪੀ ਸ਼ਰਾਬ ਪੀ ਕੇ ਕਮਲੀ ਹੋਈ ਅਵਿੱਦਿਆ ਦੀ ਨੀਂਦ ਵਿਚ ਸੂਤੀ = ਸੁੱਤੀ ਪਈ ਹੈ ਅਤੇ ਪਿਰੁ = ਪਤੀ ਪਰਮੇਸ਼ਰ ਸਦ = ਹਮੇਸ਼ਾਂ ਹੀ ਜਾਗੰਤਾ = ਜਾਗਦਾ ਰਹਿੰਦਾ ਹੈ।

## ਪੀਓ ਮਦਰੋ; ਧਨ ਮਤਵੰਤਾ ॥ ਧਨ ਜਾਗੈ; ਜੇ ਪਿਰੁ ਬੋਲੰਤਾ ॥੨॥

ਇਉਂ ਜਗਿਆਸੂ ਰੂਪੀ ਧਨ = ਇਸਤ੍ਰੀ ਦੇਹ ਅਧਿਆਸ ਰੂਪੀ ਮਦਰੋ = ਸ਼ਰਾਬ ਪੀਓ = ਪੀ ਕੇ ਹੰਕਾਰ ਵਿਚ ਹੀ ਮਤਵੰਤਾ = ਮਸਤ ਹੋਈ ਪਈ ਹੈ।

ਇਹ ਜਗਿਆਸੂ ਰੂਪੀ ਧਨ = ਇਸਤ੍ਰੀ ਤਾਂ ਹੀ ਅਵਿੱਦਿਆ ਰੂਪੀ ਨੀਂਦ ਵਿੱਚੋਂ ਗਿਆਨ ਰੂਪੀ ਜਾਗਰਤ ਅਵਸਥਾ ਵਿਚ ਜਾਗੈ = ਜਾਗ ਸਕਦੀ ਹੈ, ਜੇ = ਜੇਕਰ ਪਿਰੁ = ਪਿਆਰਾ ਪਤੀ ਪਰਮੇਸ਼ਰ ਇਸਨੂੰ ਆਪ ਬੋਲੰਤਾ = ਬੁਲਾਉਂਦਾ ਹੋਵੇ **ਵਾ:** ਜੇਕਰ ਇਹ ਪਿਰੀ ਦੇ ਜੱਸ ਨੂੰ ਗੁਰਾਂ ਦੇ ਮਹਾਂਵਾਕਾਂ ਦੁਆਰਾ ਬੋਲਣਾ ਕਰੇ ॥੨॥

## ਭਈ ਨਿਰਾਸੀ; ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ; ਮੈ ਸਗਲੇ ਝਾਗੇ ॥

ਹੇ ਸਖੀਓ ! ਸਾਧਨ ਕਰਦਿਆਂ ਉਮਰ ਦੇ ਬਹੁਤ ਸਾਰੇ ਦਿਨ ਲਾਗੇ = ਲੱਗ ਗਏ ਭਾਵ ਬਤੀਤ ਹੋ ਗਏ ਹਨ ਤੇ ਮੇਰੀ ਬਿਰਤੀ ਪਿਰੀ ਦੇ ਦਰਸ਼ਨਾਂ ਤੋਂ ਬਿਨਾਂ ਨਿਰਾਸੀ = ਉਦਾਸੀਨ ਭਈ = ਹੋ ਰਹੀ ਹੈ। ਪਿਰੀ ਨੂੰ ਖੋਜਣ ਲਈ ਦੇਸ਼ ਤੇ ਦਿਸੰਤਰ = ਪ੍ਰਦੇਸ਼ਾਂ ਆਦਿ ਮੈਂ ਸਗਲੇ = ਸਾਰੇ ਹੀ ਝਾਗੇ = ਲੰਘ ਕੇ ਦੇਖ ਲਏ ਹਨ।

**ਵਾ:** ਜਪ ਤਪ ਆਦਿ ਸਾਧਨਾਂ ਰੂਪੀ ਦੇਸ਼ ਅਤੇ ਦਿਸੰਤਰ ਭਾਵ ਦਿਸ਼ਾ ਅਰਥਾਤ ਬਿਰਤੀਆਂ ਰੂਪੀ ਜਾਂ ਪ੍ਰਤੱਖ ਸਾਰੀਆਂ ਦਿਸ਼ਾਵਾਂ ਲੰਘ ਕੇ ਆਈ ਹਾਂ, ਪਰ ਦਰਸ਼ਨਾਂ ਦੀ ਪ੍ਰਾਪਤੀ ਨਹੀਂ ਹੋਈ।

[ਅੰਗ ੭੩੮]

## ਖਿਨੁ ਰਹਨੁ ਨ ਪਾਵਉ; ਬਿਨੁ ਪਗ ਪਾਗੇ ॥
## ਹੋਇ ਕ੍ਰਿਪਾਲੁ ਪ੍ਰਭ; ਮਿਲਹ ਸਭਾਗੇ ॥੩॥

ਹੁਣ ਮੇਰੀ ਐਸੀ ਅਵਸਥਾ ਹੋਈ ਪਈ ਹੈ ਕਿ ਪਿਰੀ ਦੇ ਪਗ = ਚਰਨਾਂ ਵਿਚ ਪਾਗੇ = ਰੰਗੇ, ਨਿਮਗਨ ਹੋਏ ਬਿਨੁ = ਬਿਨਾਂ ਮੈਂ ਇਕ ਖਿਨੁ = ਛਿਨ ਮਾਤਰ ਵੀ ਰਹਨੁ = ਰਹਿਣਾ ਨਹੀਂ ਪਾਵਉ = ਪਾ ਸਕਦੀ।

ਜੇਕਰ ਉਹ ਪਤੀ ਪ੍ਰਭ = ਪਰਮੇਸ਼ਰ ਆਪ ਹੀ ਕ੍ਰਿਪਾਲੁ = ਦਿਆਲੂ ਹੋਇ = ਹੋ ਜਾਵੇ ਅਤੇ ਮੇਰੇ ਸਭਾਗੇ = ਸ੍ਰੇਸ਼ਟ ਭਾਗ ਹੋਣ ਤਾਂ ਉਸ ਪਿਰੀ ਨੂੰ ਮਿਲਹ = ਮਿਲ ਸਕਦੀ ਹਾਂ ॥੩॥

## ਭਇਓ ਕ੍ਰਿਪਾਲੁ; ਸਤਸੰਗਿ ਮਿਲਾਇਆ ॥
## ਬੂਝੀ ਤਪਤਿ; ਘਰਹਿ ਪਿਰੁ ਪਾਇਆ ॥

ਇਸ ਪ੍ਰਕਾਰ ਦੀਆਂ ਬੇਨਤੀਆਂ ਕਰਨ ਤੋਂ ਜਦੋਂ ਗੁਰਾਂ ਦੀ ਮਿਹਰ ਨਾਲ ਪਰਮੇਸ਼ਰ ਕ੍ਰਿਪਾਲੁ = ਦਿਆਲੂ ਭਇਓ = ਹੋਇਆ ਤਾਂ ਉਸ ਨੇ ਆਪਣੇ ਸਤਿ ਸਰੂਪ ਦੀ ਪ੍ਰਾਪਤੀ ਕਰਾਉਣ ਲਈ ਸਤਸੰਗਿ = ਸਤਿਸੰਗਤ ਵਿਚ ਮਿਲਾਇਆ = ਮੇਲ ਦਿੱਤਾ।

ਜਿਸ ਕਰਕੇ ਵਿਛੋੜੇ ਦੀ ਤਪਤਿ = ਤਪਸ਼ ਬੂਝੀ = ਬੁਝ ਨਵਿਰਤ ਹੋ ਗਈ ਅਤੇ ਆਪਣੇ ਰਿਦੇ ਰੂਪੀ ਘਰ ਵਿੱਚੋਂ ਹੀ ਸਾਖਸ਼ਾਤ ਕਰਕੇ ਪਿਰੁ = ਪਤੀ ਪਰਮੇਸ਼ਰ ਨੂੰ ਪਾਇਆ = ਪਾ ਲਿਆ।

## ਸਗਲ ਸੀਗਾਰ; ਹੁਣਿ ਮੁਝਹਿ ਸੁਹਾਇਆ ॥
## ਕਹੁ ਨਾਨਕ; ਗੁਰਿ ਭਰਮੁ ਚੁਕਾਇਆ ॥੪॥

ਸਗਲ = ਸਾਰਾ ਸਾਧਨਾ ਰੂਪੀ ਸੀਗਾਰ = ਸ਼ਿੰਗਾਰ ਹੁਣ ਮੁਝਹਿ = ਮੈਨੂੰ ਸੁਹਾਇਆ = ਸ਼ੋਭਨੀਕ ਹੋਇਆ ਹੈ, ਭਾਵ ਸਾਰੇ ਸਾਧਨ ਸਫਲ ਹੋਏ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰੂ ਜੀ ਨੇ ਮੇਰੇ ਅੰਦਰੋਂ ਭਰਮ ਦਾ ਪਰਦਾ ਵੀ ਚੁਕਾਇਆ = ਚੁੱਕ ਦਿੱਤਾ ਹੈ ॥੪॥

## ਜਹ ਦੇਖਾ; ਤਹ ਪਿਰੁ ਹੈ ਭਾਈ ॥
## ਖੋਲ੍ਹਿਓ ਕਪਾਟੁ; ਤਾ ਮਨੁ ਠਹਰਾਈ ॥੧॥ਰਹਾਉ ਦੂਜਾ ॥੫॥

ਹੇ ਭਾਈ! ਹੁਣ ਜਹ = ਜਿੱਥੇ ਵੀ ਦੇਖਾ = ਦੇਖਦੀ ਹਾਂ, ਤਹ = ਉੱਥੇ ਹੀ ਪਿਰੁ = ਪਤੀ ਪਰਮੇਸ਼ਰ ਵਿਆਪਕ ਦਿਖਦਾ ਹੈ।

ਗੁਰਾਂ ਨੇ ਕ੍ਰਿਪਾ ਕਰਕੇ ਜਦੋਂ ਪੰਜਾਂ ਕੋਸ਼ਾਂ ਰੂਪੀ ਕਪਾਟੁ = ਤਖ਼ਤਿਆਂ ਨੂੰ ਖੋਲ੍ਹਿਓ = ਖੋਲ੍ਹ ਦਿੱਤਾ ਤਾ = ਤਦੋਂ ਇਹ ਦੌੜਦਾ ਹੋਇਆ ਮਨ ਵਾਹਿਗੁਰੂ ਵਿਚ ਠਹਰਾਈ = ਇਸਥਿਤ ਹੋ ਗਿਆ ਭਾਵ ਇਸ ਨੂੰ ਧੀਰਜਤਾ ਆ ਗਈ ॥੧॥

ਰਹਾਉ ਦੂਜਾ = ਇਹ ਦੂਸਰਾ ਰਹਾਉ ਵਾਲਾ ਪਦ ਉਚਾਰਨ ਕਰਕੇ ਸਤਿਗੁਰੂ ਸਾਹਿਬ ਜੀ ਨੇ ਪਹਿਲੇ ਰਹਾਉ ਵਿਚ ਕਹੇ ਪ੍ਰਸ਼ਨ ਦਾ ਉੱਤਰ ਦਿੱਤਾ ਹੈ ॥੫॥

## ਸੂਹੀ ਮਹਲਾ ੫ ॥
## ਕਿਆ ਗੁਣ ਤੇਰੇ ਸਾਰਿ ਸਮ੍ਾਲੀ; ਮੋਹਿ ਨਿਰਗੁਨ ਕੇ ਦਾਤਾਰੇ ॥[੧]

ਹੇ ਮੋਹਿ = ਮੇਰੇ ਨਿਰਗੁਨ = ਗੁਣਾਂ ਤੋਂ ਹੀਣੇ ਕੇ = ਦੇ ਦਾਤਾਰੇ = ਦਾਤੇ ਪ੍ਰਭੂ! ਮੈਂ ਤੇਰੇ ਕਿਆ = ਕਿਹੜੇ ਕਿਹੜੇ ਸਾਰਿ = ਸ੍ਰੇਸ਼ਟ ਗੁਣਾਂ ਨੂੰ ਸਮ੍ਾਲੀ = ਯਾਦ ਕਰਾਂ **ਵਾ:** ਕਿਹੜੇ ਗੁਣਾਂ ਨੂੰ ਸਾਰਿ = ਚੇਤੇ ਕਰਕੇ ਸਮ੍ਾਲੀ = ਸੰਭਾਲਣਾ ਕਰਾਂ, ਭਾਵ ਤੇਰੇ ਵਿਚ ਬੇਅੰਤ ਗੁਣ ਹਨ।

## ਬੈ ਖਰੀਦੁ ਕਿਆ ਕਰੇ ਚਤੁਰਾਈ; ਇਹੁ ਜੀਉ ਪਿੰਡੁ ਸਭੁ ਥਾਰੇ ॥੧॥

ਮੈਂ ਦਾਸ ਤੇਰਾ ਬੈ = ਮੁੱਲ ਖਰੀਦੁ = ਖ਼ਰੀਦਿਆ ਹੋਇਆ ਕਿਆ = ਕੀ ਚਤੁਰਾਈ = ਚਾਤੁਰਤਾ ਕਰੇ = ਕਰ ਸਕਦਾ ਹਾਂ ? ਮੇਰਾ ਇਹ ਜੀਉ = ਹਿਰਦਾ (ਸੂਖਮ ਸਰੀਰ) ਜ਼ਿੰਦਗੀ ਅਤੇ ਪਿੰਡੁ = ਸਥੂਲ ਸਰੀਰ ਆਦਿ ਸਭੁ = ਸਾਰੇ ਥਾਰੇ = ਤੇਰੇ ਹੀ ਦਿੱਤੇ ਹੋਏ ਹਨ **ਵਾ:** ਮੈਂ ਇਹ ਜੀਉ = ਜ਼ਿੰਦਗੀ ਤੇ ਪਿੰਡੁ = ਸਰੀਰ ਸਭ ਥਾਰੇ = ਤੇਰੇ ਤਾਈਂ ਅਰਪਣ ਕੀਤੇ ਹੋਏ ਹਨ ॥੧॥

## ਲਾਲ ਰੰਗੀਲੇ ਪ੍ਰੀਤਮ ਮਨਮੋਹਨ; ਤੇਰੇ ਦਰਸਨ ਕਉ ਹਮ ਬਾਰੇ ॥੧॥ਰਹਾਉ॥

ਹੇ ਲਾਲ = ਪਿਆਰੇ, ਰੰਗੀਲੇ = ਅਨੰਦੀ, ਪ੍ਰੀਤਮ = ਪਰਮ ਪ੍ਰੇਮ ਦੇ ਅਸਪਦ ਰੂਪ ਮਨਮੋਹਨ = ਮਨ ਨੂੰ ਮੋਹ ਲੈਣ ਵਾਲੇ ਪ੍ਰਭੂ! ਤੇਰੇ ਦਰਸ਼ਨਾਂ ਦੇ ਕਉ = ਤਾਈਂ ਹਮ = ਅਸੀਂ ਬਾਰੇ = ਕੁਰਬਾਨ ਜਾਂਦੇ ਹਾਂ ॥੧॥ਰਹਾਉ॥

## ਪ੍ਰਭੁ ਦਾਤਾ, ਮੋਹਿ ਦੀਨੁ ਭੇਖਾਰੀ; ਤੁਮ੍ ਸਦਾ ਸਦਾ ਉਪਕਾਰੇ ॥

ਹੇ ਪ੍ਰਭੁ = ਪਰਮੇਸ਼ਰ! ਤੂੰ ਦਾਤਾ = ਦਾਤਾਂ ਦੇਣ ਵਾਲਾ ਹੈਂ, ਮੋਹਿ = ਮੈਂ ਦੀਨੁ = ਗ਼ਰੀਬ ਭੇਖਾਰੀ = ਮੰਗਤੇ ਦੀ ਨਿਆਈਂ ਹਾਂ, ਤੁਮ = ਤੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਮੇਰੇ ਉਪਰ ਉਪਕਾਰੇ = ਮਿਹਰਬਾਨੀ ਕਰਨ ਵਾਲਾ ਹੈਂ।

---

੧. *ਨੋਟ:* ਇਸ ਸ਼ਬਦ ਦੇ ਸਾਰੇ 'ਰਾਰੇ' ਇਕੱਠੇ ਹੀ ਹਨ ਭਾਵ ਰਾਰਿਆਂ ਦਾ ਉਚਾਰਨ ਇਕੱਠਾ ਹੀ ਕਰਨਾ ਹੈ।

## ਸੋ ਕਿਛੁ ਨਾਹੀ, ਜਿ ਮੈ ਤੇ ਹੋਵੈ; ਮੇਰੇ ਠਾਕੁਰ ਅਗਮ ਅਪਾਰੇ ॥੨॥

ਹੇ ਮੇਰੇ ਅਗਮ = ਗੰਮਤਾ ਤੋਂ ਰਹਿਤ (ਅਪਹੁੰਚ) ਤੇ ਅਪਾਰੇ = ਬੇਅੰਤ ਠਾਕੁਰ = ਸੁਆਮੀ ਪਰਮੇਸ਼ਰ ! ਸੋ = ਉਹ ਕਿਛੁ = ਕੁਝ ਵੀ ਕੰਮ ਨਾਹੀ = ਨਹੀਂ ਹੈ, ਜਿ = ਜਿਹੜਾ ਮੈ = ਮੇਰੇ ਤੇ = ਤੋਂ ਹੋਵੈ = ਹੋ ਸਕਦਾ ਹੋਵੇ, ਭਾਵ ਮੈਂ ਖ਼ੁਦ ਕੁਝ ਵੀ ਕਰਨ ਜੋਗਾ ਨਹੀਂ ਹਾਂ ॥੨॥

## ਕਿਆ ਸੇਵ ਕਮਾਵਉ, ਕਿਆ ਕਹਿ ਰੀਝਾਵਉ; ਬਿਧਿ ਕਿਤੁ ਪਾਵਉ ਦਰਸਾਰੇ ॥

ਹੇ ਪਰਮੇਸ਼ਰ ! ਮੈਂ ਸਰੀਰ ਕਰਕੇ ਕਿਆ = ਕਿਹੜੀ ਤੇਰੀ ਸੇਵ = ਟਹਿਲ ਕਮਾਵਉ = ਕਮਾਉਣੀ ਕਰਾਂ ਅਤੇ ਰਸਨਾ ਦੁਆਰਾ ਕਿਆ = ਕੀ ਕਹਿ = ਆਖ ਕੇ ਤੈਨੂੰ ਰੀਝਾਵਉ = ਪ੍ਰਸੰਨ ਕਰਾਂ ? ਇਉਂ ਕਿਤੁ = ਕਿਸ ਬਿਧਿ = ਤਰੀਕੇ ਨਾਲ ਤੇਰਾ ਦਰਸਾਰੇ = ਦਰਸ਼ਨ ਪਾਵਉ = ਪਾਉਣਾ ਕਰਾਂ।

## ਮਿਤਿ ਨਹੀ ਪਾਈਐ, ਅੰਤੁ ਨ ਲਹੀਐ; ਮਨੁ ਤਰਸੈ ਚਰਨਾਰੇ ॥੩॥

ਤੇਰੇ ਗੁਣਾਂ **ਵਾ:** ਤੇਰੀ ਪ੍ਰਾਪਤੀ ਦੀ ਮਿਤਿ = ਮਰਯਾਦਾ ਨਹੀਂ ਪਾਈਐ = ਪਾ ਸਕੀਦੀ ਅਤੇ ਤੇਰੇ ਉਪਕਾਰਾਂ ਦਾ ਅੰਤ ਵੀ ਨਹੀਂ ਲਹੀਐ = ਜਾਣ ਸਕੀਦਾ, ਪਰ ਮੇਰਾ ਮਨੁ = ਹਿਰਦਾ ਤੇਰੇ ਚਰਨਾਰੇ = ਚਰਨਾਂ ਦੀ ਸਪਰਸ਼ਤਾ ਲਈ ਤਰਸੈ = ਤਰਸਦਾ ਹੈ ॥੩॥

## ਪਾਵਉ ਦਾਨੁ, ਢੀਠੁ ਹੋਇ ਮਾਗਉ; ਮੁਖਿ ਲਾਗੈ ਸੰਤ ਰੇਨਾਰੇ ॥

ਹੇ ਪਰਮੇਸ਼ਰ ! ਮੈਂ ਢੀਠ ਭਾਵ ਨਿਰਲੱਜ ਹੋਇ = ਹੋ ਕੇ ਮਾਗਉ = ਮੰਗਦਾ ਹਾਂ ਤੇ ਤੂੰ ਮੈਨੂੰ ਇਹ ਦਾਨੁ = ਖ਼ੈਰਾਤ ਪਾਵਉ = ਪਾਉਣਾ ਕਰ ਕਿ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਰੇਨਾਰੇ = ਚਰਨ ਧੂੜ ਮੇਰੇ ਮੁਖਿ = ਮੂੰਹ ਭਾਵ ਮਸਤਕ ਉਪਰ ਲਾਗੈ = ਲੱਗ ਜਾਵੇ।

## ਜਨ ਨਾਨਕ ਕਉ, ਗੁਰਿ ਕਿਰਪਾ ਧਾਰੀ; ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੇ ਜਨ = ਦਾਸ ਦੇ ਕਉ = ਤਾਈਂ ਗੁਰਿ = ਸਤਿਗੁਰਾਂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਜਿਸ ਕਰਕੇ ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ ਦਾ ਭਰਿਆ ਹਾਥ = ਹੱਥ ਦੇਇ = ਦੇ ਕੇ ਸੰਸਾਰ ਸਮੁੰਦ੍ਰ ਤੋਂ ਨਿਸਤਾਰੇ = ਤਾਰਨਾ ਕੀਤਾ ਹੈ ॥੪॥੬॥

## ਸੂਹੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੰਗਤਾਂ ਨੂੰ ਉਪਦੇਸ਼ ਦੇ ਕੇ ਤਾਰ ਰਹੇ ਸਨ, ਤੇ ਸੰਗਤਾਂ ਬਹੁਤ ਪ੍ਰੇਮ ਨਾਲ ਹਰੀ ਜੱਸ ਸ੍ਰਵਣ ਕਰਦੀਆਂ ਅਤੇ ਉਤਸ਼ਾਹ ਨਾਲ ਸੇਵਾ ਕਰਿਆ ਕਰਦੀਆਂ ਸਨ, ਉਥੇ ਇਕ ਸਿੱਖ ਜੋ ਸੇਵਾ ਦੇ ਸਮੇਂ ਟਲ ਜਾਇਆ ਕਰਦਾ ਸੀ ਅਤੇ ਬਾਹਰ ਬਜ਼ਾਰ ਵਿਚ ਚਲਾ ਜਾਂਦਾ ਸੀ, ਜਦੋਂ ਲੰਗਰ ਵਿਚ ਕੜਾਹ ਪ੍ਰਸਾਦਿ ਵਰਤਿਆ ਕਰਦਾ, ਉਦੋਂ ਉਹ ਆ ਕੇ ਦੂਸਰੇ ਸਿੱਖਾਂ ਨਾਲ ਝਗੜਾ ਕਰਿਆ ਕਰੇ ਕਿ ਮੈਨੂੰ ਹੋਰ ਜ਼ਿਆਦਾ ਪ੍ਰਸਾਦਿ ਦੇਵੋ, ਤਦੋਂ ਕੁਝ ਸਿਆਣੇ ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਫ਼ਲਾਣਾ ਸਿੱਖ ਸੇਵਾ ਦੇ ਸਮੇਂ ਟਲ ਕੇ ਬਾਹਰ ਬਜ਼ਾਰ ਵਿਚ ਚਲਿਆ ਜਾਂਦਾ ਹੈ ਤੇ ਕੜਾਹ ਪ੍ਰਸਾਦਿ ਵਰਤਣ ਸਮੇਂ ਆ ਕੇ ਸਿੱਖਾਂ ਨਾਲ ਝਗੜਦਾ ਹੈ ਕਿ ਮੈਨੂੰ ਬਹੁਤਾ ਪ੍ਰਸਾਦਿ ਦੇਵੋ, ਇਉਂ ਉਸਨੂੰ ਮੰਗਣ ਦੀ ਆਦਤ ਪੈ ਗਈ ਹੈ, ਆਪ ਕਿਰਪਾ ਕਰਕੇ ਸਮਝਾਵੋ। ਤਦ

ਸਤਿਗੁਰਾਂ ਨੇ ਉਸ ਸਿੱਖ ਨੂੰ ਕੋਲ ਬੁਲਾਇਆ ਅਤੇ ਸਭ ਸੰਗਤਾਂ ਨੂੰ ਸੰਬੋਧਨ ਕਰਦਿਆਂ ਸਰਬ ਸਾਂਝ ਉਪਦੇਸ਼ ਵਿਚ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੇਵਾ ਥੋਰੀ; ਮਾਗਨੁ ਬਹੁਤਾ ॥ ਮਹਲੁ ਨ ਪਾਵੈ; ਕਹਤੋ ਪਹੁਤਾ ॥੧॥

ਹੇ ਭਾਈ ! ਅਸੀਂ ਜੀਵ ਸੇਵਾ = ਟਹਿਲ ਤਾਂ ਭਾਵੇਂ ਥੋਰੀ = ਥੋੜ੍ਹੀ, ਘੱਟ ਕਰਦੇ ਹਾਂ, ਪਰ ਉਸਦਾ ਫਲ ਬਹੁਤਾ ਮਾਗਨੁ = ਮੰਗਨਾ ਕਰਦੇ ਹਾਂ **ਵਾ:** ਭਗਤੀ ਰੂਪੀ ਸੇਵਾ ਤਾਂ ਥੋੜ੍ਹੀ ਕਰਦੇ ਹਾਂ, ਪਰ ਧਰਮ, ਅਰਥ, ਕਾਮ, ਮੋਖ ਆਦਿ ਪਦਾਰਥ ਬਹੁਤੇ ਮੰਗਦੇ ਹਾਂ।

ਇਸ ਜੀਵ ਨੇ ਕਦੇ ਸਾਧਸੰਗਤ, ਤੁਰੀਆ ਪਦ, ਸਰੂਪ ਰੂਪੀ ਮਹੱਲ ਤਾਂ ਪਾਵੈ = ਪਾਇਆ ਨਹੀਂ ਹੈ, ਪਰ ਝੂਠਾ ਕਹਤੋ = ਕਹਿੰਦਾ ਹੈ ਕਿ ਮੈਂ ਪਹੁਤਾ = ਪਹੁੰਚਿਆ ਹੋਇਆ ਹਾਂ, ਮੈਨੂੰ ਹੁਣ ਕਿਸੇ ਕਰਮ ਧਰਮ ਦੀ ਲੋੜ ਨਹੀਂ ਹੈ।

## ਜੋ ਪ੍ਰਿਅ ਮਾਨੈ; ਤਿਨ੍ ਕੀ ਰੀਸਾ ॥ ਕੂੜੇ ਮੂਰਖ ਕੀਹਾ; ਠੀਸਾ ॥੧॥ਰਹਾਉ॥

(ਦੂਸਰਾ ਪਾਠ 'ਕੀ ਹਾਠੀਸਾ')

ਜੋ = ਜਿਹੜੇ ਗੁਰਮੁਖ ਜਨ ਪ੍ਰਿਅ = ਪਿਆਰੇ ਪ੍ਰਭੂ ਨੂੰ ਮਾਨੈ = ਮੰਨਦੇ ਹਨ **ਵਾ:** ਜੋ ਪਿਆਰੇ ਪ੍ਰਭੂ ਨੇ ਆਪਣੇ ਸੇਵਕ ਮਾਨੈ = ਮੰਨ ਲਏ ਹਨ, ਤਿਨ੍ = ਉਨ੍ਹਾਂ ਗੁਰਮੁਖਾਂ ਕੀ = ਦੀ ਰੀਸਾ = ਰੀਸ, ਬਰਾਬਰੀ ਕਰਦਾ ਹੈ।

ਇਸ ਪ੍ਰਕਾਰ ਕੂੜੇ = ਝੂਠੇ ਮੂਰਖ = ਬੇ-ਸਮਝ ਜੀਵ ਕੀਹਾ = ਦੀਆਂ ਝੂਠੀਆਂ ਹੀ ਠੀਸਾ = ਗੱਪਾਂ ਹਨ **ਵਾ:** ਝੂਠੇ ਮੂਰਖ ਜੀਵ ਕੀ = ਦੀ ਝੂਠੀ ਹੀ ਹਾਠੀਸਾ = ਹਠਤਾਈ ਹੈ ॥੧॥ਰਹਾਉ॥

## ਭੇਖ ਦਿਖਾਵੈ; ਸਚੁ ਨ ਕਮਾਵੈ ॥ ਕਹਤੋ ਮਹਲੀ; ਨਿਕਟਿ ਨ ਆਵੈ ॥੨॥

ਉਪਰੋਂ ਤਾਂ ਸੰਤਾਂ ਮਹਾਤਮਾਂ ਵਾਲਾ ਭੇਖ = ਲਿਬਾਸ ਦਿਖਾਵੈ = ਦਿਖਾਉਂਦਾ ਹੈ, ਪਰ ਅੰਦਰੋਂ ਸੱਚ ਨੂੰ ਕਮਾਵੈ = ਕਮਾਉਂਦਾ ਨਹੀਂ ਹੈ।

ਮੂੰਹੋਂ ਆਪਣੇ ਆਪ ਨੂੰ ਤੁਰੀਆ, ਸਰੂਪ ਰੂਪੀ ਮਹਲੀ = ਮਹੱਲ ਦਾ ਮਾਲਕ ਕਹਤੋ = ਕਹਿੰਦਾ ਹੈ, ਪਰ ਕਦੇ ਮਹੱਲ ਦੀ ਪ੍ਰਾਪਤੀ ਕਰਾਉਣ ਵਾਲੇ ਬਿਬੇਕ ਵੈਰਾਗ ਆਦਿ ਸਾਧਨਾ ਦੇ ਨਿਕਟਿ = ਨੇੜੇ ਵੀ ਨਹੀਂ ਆਵੈ = ਆਉਂਦਾ **ਵਾ:** ਆਪਣੇ ਆਪ ਨੂੰ ਮਹਲੀ ਭਾਵ ਜਗਿਆਸੂ ਕਹਿੰਦਾ ਹੈ ਕਿ ਮੈਨੂੰ ਸਰੂਪ ਦੀ ਸਾਖਿਆਤਤਾ ਹੈ, ਪਰ ਅੰਤਰਮੁਖ ਬਿਰਤੀ ਕਰਕੇ ਕਦੇ ਨੇੜੇ ਨਹੀਂ ਆਉਂਦਾ ॥੨॥

## ਅਤੀਤੁ ਸਦਾਏ; ਮਾਇਆ ਕਾ ਮਾਤਾ ॥
## ਮਨਿ ਨਹੀ ਪ੍ਰੀਤਿ; ਕਹੈ ਮੁਖਿ ਰਾਤਾ ॥੩॥

('ਮੱਤਾ' ਤੇ 'ਰੱਤਾ' ਕੱਸ ਕੇ ਬੋਲੋ)

ਬਾਹਰੋਂ ਤਾਂ ਆਪਣੇ ਆਪ ਨੂੰ ਅਤੀਤੁ = ਵਿਰਕਤ, ਤਿਆਗੀ ਸਦਾਏ = ਸਦਾਉਂਦਾ ਹੈ, ਪਰ ਅੰਦਰੋਂ ਮਾਇਆ ਦੇ ਮੋਹ ਕਾ = ਦਾ ਮਾਤਾ = ਮਸਤ ਕੀਤਾ ਹੋਇਆ ਹੈ।

ਮਨਿ = ਚਿੱਤ ਦੇ ਵਿਚ ਵਾਹਿਗੁਰੂ ਦੀ ਪ੍ਰੀਤਿ = ਲਗਨ ਪ੍ਰੀਤੀ ਨਹੀਂ ਹੈ ਭਾਵ ਵਿਸ਼ਿਆਂ ਦੇ ਪਰਾਇਣ ਹੈ ਤੇ ਮੁਖਿ = ਮੂੰਹੋਂ ਕਹੈ = ਕਹਿੰਦਾ ਹੈ ਕਿ ਮੈਂ ਤਾਂ ਹਮੇਸ਼ਾਂ ਪਰਮੇਸ਼ਰ ਦੇ ਪ੍ਰੇਮ, ਨਾਮ ਰੰਗ ਵਿਚ ਰਾਤਾ = ਰੰਗਿਆ ਹੋਇਆ ਹਾਂ ॥੩॥

## ਕਹੁ ਨਾਨਕ; ਪ੍ਰਭ ਬਿਨਉ ਸੁਨੀਜੈ ॥ ਕੁਚਲੁ ਕਠੋਰੁ ਕਾਮੀ; ਮੁਕਤੁ ਕੀਜੈ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਪ੍ਰਭ = ਪਰਮੇਸ਼ਰ ! ਸਾਡੀ ਇਕ ਬਿਨਉ = ਬੇਨਤੀ ਸੁਨੀਜੈ = ਸੁਣਨਾ ਕਰੋ।

ਅਸੀਂ ਸਰੀਰ ਕਰਕੇ ਕੁਚਲੁ = ਖੋਟੀ ਚਾਲ ਵਾਲੇ, ਬਾਣੀ ਕਰਕੇ ਕਠੋਰੁ = ਸਖ਼ਤ ਬਚਨ ਬੋਲਣ ਵਾਲੇ ਅਤੇ ਸਕਾਮ ਕਾਮੀ = ਕਰਮਾਂ ਨੂੰ ਕਰਨ ਵਾਲੇ **ਵਾ:** ਕਾਮੀ = ਕਾਮ ਆਦਿ ਵਿਕਾਰਾਂ ਵਿਚ ਗ੍ਰਸੇ ਹੋਏ ਹਾਂ, ਤੁਸੀਂ ਸਾਨੂੰ ਮੁਕਤ ਕੀਜੈ = ਕਰਨਾ ਕਰੋ ॥੪॥

## ਦਰਸਨ ਦੇਖੇ ਕੀ; ਵਡਿਆਈ ॥
## ਤੁਮ੍ ਸੁਖ ਦਾਤੇ; ਪੁਰਖ ਸੁਭਾਈ ॥੧॥ਰਹਾਉ ਦੂਜਾ॥੧॥੭॥

ਤੇਰੇ ਦਰਸ਼ਨਾਂ ਨੂੰ ਦੇਖੇ = ਵੇਖਣ ਕੀ = ਦੀ ਸਾਨੂੰ ਵਡਿਆਈ = ਸ਼ੋਭਾ ਪ੍ਰਾਪਤ ਹੋਵੇ।

ਤੁਮ੍ = ਤੁਸੀਂ ਸਾਰੇ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ, ਪੁਰਖ = ਪੂਰਨ ਅਤੇ ਸੁਭਾਈ = ਸ਼ੋਭਾ ਦੇ ਦੇਣ ਵਾਲੇ ਹੋ ॥੧॥ਰਹਾਉ ਦੂਜਾ॥੧॥੭॥

## ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਫੇਰ ਜੀਵ ਦੀ ਹਾਲਤ ਦੱਸਦੇ ਹਨ।

## ਬੁਰੇ ਕਾਮ ਕਉ; ਊਠਿ ਖਲੋਇਆ ॥ ਨਾਮ ਕੀ ਬੇਲਾ; ਪੈ ਪੈ ਸੋਇਆ ॥੧॥

ਇਹ ਜੀਵ ਬੁਰੇ = ਮੰਦੇ ਕਾਮ = ਕੰਮਾਂ ਦੇ ਕਰਨ ਕਉ = ਨੂੰ ਊਠਿ = ਉੱਠ ਕੇ ਖਲੋਇਆ = ਖਲੋ ਜਾਂਦਾ ਹੈ ਭਾਵ ਆਲਸ ਤਿਆਗ ਕੇ ਸਾਵਧਾਨ ਹੋ ਕੇ ਮੰਦੇ, ਬੁਰਿਆਈ ਵਾਲੇ ਕੰਮਾਂ ਨੂੰ ਕਰਦਾ ਹੈ।

ਪਰ ਨਾਮ ਜਪਣ ਕੀ = ਦੀ ਘੜੀ ਦਾ ਬੇਲਾ = ਸਮਾਂ ਭਾਵ ਜੋ ਅੰਮ੍ਰਿਤ ਵੇਲਾ ਹੈ, ਉਸ ਵੇਲੇ ਪੈ ਪੈ ਕੇ ਭਾਵ ਲੰਮੀਆਂ ਤਾਣ ਕੇ ਸੋਇਆ = ਸੁੱਤਾ ਰਹਿੰਦਾ ਹੈ **ਵਾ:** ਨਾਮ ਜਪਣ ਦਾ ਵੇਲਾ ਜੋ ਮਨੁੱਖਾ ਜਨਮ ਹੈ, ਇਸ ਵਿਚ ਆਲਸ 'ਚ ਪੈ ਕੇ ਅਤੇ ਅਵਿੱਦਿਆ ਦੀ ਨੀਂਦ ਵਿਚ ਪੈ ਕੇ ਸੁੱਤਾ ਹੋਇਆ ਹੈ ॥੧॥

## ਅਉਸਰੁ ਅਪਨਾ; ਬੂਝੈ ਨ ਇਆਨਾ ॥ ਮਾਇਆ ਮੋਹ; ਰੰਗਿ ਲਪਟਾਨਾ ॥੧॥ਰਹਾਉ॥

ਇਹ ਇਆਨਾ = ਅਨਜਾਣ ਜੀਵ ਆਪਣਾ ਅੰਤ ਦਾ ਅਉਸਰੁ = ਸਮਾਂ **ਵਾ:** ਇਸ ਮਨੁੱਖਾ ਜਨਮ ਵਿਚ ਪਰਮੇਸ਼ਰ ਦੀ ਪ੍ਰਾਪਤੀ ਦਾ ਸਮਾਂ ਗੁਰਾਂ ਦੁਆਰਾ ਬੂਝੈ = ਸਮਝਦਾ ਨਹੀਂ ਹੈ।

ਮਾਇਆ ਦਾ ਮੋਹਿਆ ਹੋਇਆ ਉਸਦੇ ਰੰਗ ਵਿਚ **ਵਾ:** ਮਾਇਆ ਦੇ ਮੋਹ ਦੇ ਰੰਗ ਵਿਚ ਲਪਟਾਨਾ = ਲਪਟਿਆ, ਫਸਿਆ ਰਹਿੰਦਾ ਹੈ ॥੧॥ਰਹਾਉ॥

## ਲੋਭ ਲਹਰਿ ਕਉ; ਬਿਗਸਿ ਫੂਲਿ ਬੈਠਾ ॥
## ਸਾਧ ਜਨਾ ਕਾ; ਦਰਸੁ ਨ ਡੀਠਾ ॥੨॥

ਲੋਭ ਦੀ ਲਹਿਰ ਦੇ ਕਉ = ਤਾਈਂ ਬਹੁਤ ਬਿਗਸਿ = ਖ਼ੁਸ਼ੀ ਦੇ ਨਾਲ ਫੂਲਿ = ਫੁੱਲ ਕੇ ਬੈਠਾ = ਬੈਠ ਜਾਂਦਾ ਹੈ ਭਾਵ ਜਦੋਂ ਇਹ ਲਾਲਚ ਦੀ ਵਾਸ਼ਨਾ ਦਾ ਗ੍ਰਸਿਆ ਹੋਇਆ ਸੁਣਦਾ ਹੈ ਕਿ ਫ਼ਲਾਣੇ ਪਾਸੇ ਤੋਂ ਮਾਇਆ, ਪਦਾਰਥ ਪ੍ਰਾਪਤ ਹੋਣਗੇ, ਤਦੋਂ ਤਿਆਰ ਬਰ ਤਿਆਰ ਹੋ ਕੇ ਬੈਠ ਜਾਂਦਾ ਹੈ।

ਪਰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਕਾ = ਦਾ ਕਦੇ ਵੀ ਦਰਸੁ = ਦਰਸ਼ਨ ਨਹੀਂ ਡੀਠਾ = ਵੇਖਣਾ ਕਰਦਾ ॥੨॥

## ਕਬਹੂ ਨ ਸਮਝੈ; ਅਗਿਆਨੁ ਗਵਾਰਾ ॥
## ਬਹੁਰਿ ਬਹੁਰਿ; ਲਪਟਿਓ ਜੰਜਾਰਾ ॥੧॥ਰਹਾਉ॥

ਅਗਿਆਨੁ = ਗਿਆਨ ਤੋਂ ਹੀਣਾ ਗਵਾਰਾ = ਬੇ-ਸਮਝ ਜੀਵ ਕਬਹੂ = ਕਦੇ ਵੀ ਗੁਰਮਤਿ, ਬੇਦਾਂ, ਸ਼ਾਸਤ੍ਰਾਂ ਦੁਆਰਾ ਆਪਣੇ ਸਰੂਪ ਦੀ ਲਖਤਾ ਨੂੰ ਸਮਝੈ = ਸਮਝਦਾ ਨਹੀਂ ਹੈ।

ਬਹੁਰਿ ਬਹੁਰਿ = ਮੁੜ ਮੁੜ ਕੇ ਸੰਸਾਰ ਦੇ ਜੰਜਾਰਾ = ਜੰਜਾਲਾਂ (ਬੰਧਨਾਂ) ਵਿਚ ਲਪਟਿਓ = ਲਪਟਿਆ (ਫਸਿਆ) ਰਹਿੰਦਾ ਹੈ ॥੧॥ਰਹਾਉ॥

## ਬਿਖੈ ਨਾਦ; ਕਰਨ ਸੁਣਿ ਭੀਨਾ ॥
## ਹਰਿ ਜਸੁ ਸੁਨਤ; ਆਲਸੁ ਮਨਿ ਕੀਨਾ ॥੩॥

ਬਿਖੈ = ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਨਾਦ = ਸ਼ਬਦਾਂ ਭਾਵ ਮੰਦੇ ਗੀਤਾਂ ਨੂੰ ਸੁਣਿ = ਸ੍ਵਨ ਕਰਕੇ ਕਰਨ = ਕੰਨ ਭੀਨਾ = ਭਿੱਜ ਜਾਂਦੇ ਹਨ **ਵਾ:** ਕੰਨਾਂ ਦੁਆਰਾ ਸੁਣਨ ਵਿਚ ਭੀਨਾ = ਭਿੱਜਾ ਰਹਿੰਦਾ ਹੈ।

ਪ੍ਰੰਤੂ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਸੁਨਤ = ਸੁਣਨ ਲੱਗਿਆਂ ਮਨ ਵਿਚ ਆਲਸੁ = ਦਲਿੱਦਰ ਕੀਨਾ = ਕੀਤਾ ਹੁੰਦਾ ਹੈ **ਵਾ:** ਆਲਸ ਕਰਦਾ ਹੈ ॥੩॥

## ਦ੍ਰਿਸਟਿ ਨਾਹੀ ਰੇ; ਪੇਖਤ ਅੰਧੇ ॥ ਛੋਡਿ ਜਾਹਿ; ਝੂਠੇ ਸਭਿ ਧੰਧੇ ॥੧॥ਰਹਾਉ॥

ਰੇ = ਹੇ ਅੰਧੇ = ਅੰਨ੍ਹੇ, ਅਗਿਆਨੀ ਜੀਵ ! ਤੇਰੇ ਕੋਲ ਆਤਮ ਦ੍ਰਿਸਟਿ ਨਹੀਂ ਹੈ, ਜਿਸ ਕਰਕੇ ਤੂੰ ਆਪਣੇ ਸਰੂਪ ਨੂੰ ਪੇਖਤ = ਵੇਖ ਲਵੇਂ **ਵਾ:** ਬਿਬੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਣੇ ਅੰਧੇ = ਅਗਿਆਨੀ ਜੀਵ ! ਤੂੰ ਹੋਰਨਾਂ ਹੀ ਪਦਾਰਥਾਂ ਨੂੰ ਵੇਖ ਰਿਹਾ ਹੈਂ, ਜਿਸ ਕਰਕੇ ਤੇਰੇ ਕੋਲ ਸਰੂਪ ਦੀ ਵੀਚਾਰ ਵਾਲੀ ਦ੍ਰਿਸ਼ਟੀ ਨਹੀਂ ਹੈ।

ਸਭਿ = ਸਾਰੇ ਧੰਧੇ = ਕੰਮ-ਕਾਰ ਝੂਠੇ ਹਨ, ਜਿਨ੍ਹਾਂ ਨੂੰ ਤੂੰ ਅੰਤ ਵੇਲੇ ਛੋਡਿ = ਛੱਡ ਕਰਕੇ ਚਲਾ ਜਾਹਿ = ਜਾਵੇਂਗਾ ॥੧॥ਰਹਾਉ॥

## ਕਹੁ ਨਾਨਕ; ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ; ਮੋਹਿ ਸਾਧਸੰਗੁ ਦੀਜੈ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਤੂੰ ਆਪਣੀ ਬਖਸ = ਮਿਹਰ ਕਰੀਜੈ = ਕਰ।

ਆਪਣੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੋਹਿ = ਮੈਨੂੰ ਸਾਧਸੰਗੁ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਦੀਜੈ = ਦੇਣਾ ਕਰ ॥੪॥

[ਅੰਗ ੭੩੯]

## ਤਉ ਕਿਛੁ ਪਾਈਐ; ਜਉ ਹੋਈਐ ਰੇਨਾ ॥
## ਜਿਸਹਿ ਬੁਝਾਏ; ਤਿਸੁ ਨਾਮੁ ਲੈਨਾ ॥੧॥ਰਹਾਉ॥੨॥੮॥

ਤਉ = ਤਾਂ ਹੀ ਕਿਛੁ = ਕੁਝ ਪਾਈਐ = ਪ੍ਰਾਪਤ ਕਰੀਦਾ ਹੈ, ਜਉ = ਜੇਕਰ ਸਾਧਸੰਗਤ ਦੀ ਰੇਨਾ = ਧੂੜ ਹੋ ਕੇ ਰਹਿਣਾ ਕਰੀਏ।

ਜਿਸਹਿ = ਜਿਸਨੂੰ ਆਪਣੀ ਸਿੱਖਿਆ ਬੁਝਾਇ = ਸਮਝਾ ਦੇਂਦਾ ਹੈ, ਤਿਸੁ = ਉਸ ਪੁਰਸ਼ ਨੇ ਹੀ ਤੇਰਾ ਨਾਮ ਲੈਨਾ = ਜਪਨਾ ਕੀਤਾ ਹੈ ॥੧॥ਰਹਾਉ॥੨॥੮॥

# ਸੂਹੀ ਮਹਲਾ ੫ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜਦੋਂ ਹਰਿਮੰਦਰ ਸਾਹਿਬ ਦੀਵਾਨ ਵਿੱਚੋਂ ਉੱਠ ਕੇ ਬਾਹਰ ਆਉਂਦੇ, ਤਦੋਂ ਸਰੋਵਰ ਸਾਹਿਬ ਜੀ ਦੀਆਂ ਪੰਜ ਪਰਿਕਰਮਾ ਕਰਿਆ ਕਰਦੇ। ਨਾਲ ਬਾਬਾ ਬੁੱਢਾ ਜੀ, ਭਾਈ ਬਿਧੀ ਚੰਦ, ਭਾਈ ਲੰਙਾਹਾ ਜੀ ਆਦਿ ਗੁਰਸਿੱਖ ਵੀ ਹੁੰਦੇ, ਇਕ ਦਿਨ ਸਤਿਗੁਰੂ ਜੀ ਆਪਣੇ ਨਿਯਮ ਅਨੁਸਾਰ ਸਰੋਵਰ ਸਾਹਿਬ ਜੀ ਦੀ ਪਰਿਕਰਮਾ ਕਰ ਰਹੇ ਸਨ, ਉੱਥੇ (ਉਦਾਸੀਆਂ ਦੇ ਬ੍ਰਹਮ ਬੂਟੇ ਅਖਾੜੇ) ਵਾਲੀ ਜਗ੍ਹਾ 'ਤੇ ਇਕ ਬ੍ਰਾਹਮਣ ਠਾਕੁਰਾਂ ਦੀ ਚੌਂਕੀ ਲੈ ਕੇ ਬੈਠਾ ਹੋਇਆ ਕਹਿਣ ਲੱਗਾ ਕਿ ਦੇਖੋ ਅਸੀਂ ਬ੍ਰਾਹਮਣ ਚੌਹਾਂ ਜੁੱਗਾਂ ਤੋਂ ਗੁਰੂ ਅਖਵਾਉਂਦੇ ਆ ਰਹੇ ਹਾਂ, ਅੱਜ ਇਹ ਗੁਰੂ ਬਣ ਬੈਠੇ ਹਨ, ਜਿਸ ਕਰਕੇ ਸਾਡੇ ਬ੍ਰਾਹਮਣਾਂ ਦੀ ਕੋਈ ਕਦਰ ਨਹੀਂ ਰਹਿ ਗਈ, ਸਾਨੂੰ ਤਾਂ ਕੀ ਇਹ ਤਾਂ ਠਾਕੁਰਾਂ ਨੂੰ ਵੀ ਮੱਥਾ ਨਹੀਂ ਟੇਕਦੇ, ਗੁਰੂ ਜੀ ਸਿਮਰਨ ਦੇ ਰੰਗ ਵਿਚ ਰੰਗੇ ਹੋਏ ਅਗਾਂਹ ਲੰਘ ਗਏ, ਪਰ ਉਸਦੀ ਅਵਾਜ਼ ਸਤਿਗੁਰਾਂ ਦੇ ਕੰਨੀਂ ਪੈ ਗਈ, ਤਦੋਂ ਸਤਿਗੁਰੂ ਜੀ ਪੰਜਵੀਂ ਪਰਿਕਰਮਾ ਪੂਰੀ ਕਰਕੇ ਉਸ ਬ੍ਰਾਹਮਣ ਕੋਲ ਪਹੁੰਚੇ।

ਉਹ ਬ੍ਰਾਹਮਣ ਕਹਿਣ ਲੱਗਾ ਕਿ ਜਜਮਾਨ ਤੁਸੀਂ ਸੋਢ ਬੰਸ ਦੇ ਸੂਰਜ ਹੋ, ਅਸੀਂ ਬ੍ਰਾਹਮਣ ਚੌਹਾਂ ਜੁੱਗਾਂ ਤੋਂ ਗੁਰੂ ਕਹਾਉਂਦੇ ਆ ਰਹੇ ਹਾਂ, ਤੁਸੀਂ ਮੇਰਾ ਤਾਂ ਕੀ ਸਤਿਕਾਰ ਕਰਨਾ ਸੀ, ਸਗੋਂ ਠਾਕੁਰਾਂ ਨੂੰ ਵੀ ਮੱਥਾ ਨਹੀਂ ਟੇਕਿਆ, ਤਦੋਂ ਸਤਿਗੁਰਾਂ ਨੇ ਇਕ ਆਸਾ ਰਾਗ ਵਿਚ :

**ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥੧॥ਰਹਾਉ॥**

*(ਆਸਾ ਮ: ੫, ਅੰਗ ੩੯੩)*

ਅਤੇ ਇਕ ਇਹ ਸ਼ਬਦ ਉਚਾਰਨ ਕਰ ਕੇ ਉਸ ਬ੍ਰਾਹਮਣ ਨੂੰ ਉਪਦੇਸ਼ ਦਿੱਤਾ।

## ਘਰ ਮਹਿ ਠਾਕੁਰੁ ; ਨਦਰਿ ਨ ਆਵੈ ॥ ਗਲ ਮਹਿ ; ਪਾਹਣੁ ਲੈ ਲਟਕਾਵੈ ॥੧॥

ਹੇ ਬ੍ਰਾਹਮਣ ! ਜੋ ਠਾਕੁਰੁ = ਸੁਆਮੀ ਪਰਮੇਸ਼ਰ ਹਿਰਦੇ ਰੂਪੀ ਘਰ ਦੇ ਮਹਿ = ਵਿਚ ਇਸਥਿਤ ਹੈ, ਉਹ ਤਾਂ ਕਦੇ ਤੈਨੂੰ ਬ੍ਰਹਮਾਕਾਰ ਬਿਰਤੀ ਰੂਪ ਨਿਗਾਹ ਕਰਕੇ ਨਦਰਿ = ਦ੍ਰਿਸ਼ਟੀ ਵਿਚ ਨਹੀਂ ਆਵੈ = ਆਉਂਦਾ।

ਅਤੇ ਬਾਹਰ ਆਪਣੇ ਗਲ ਮਹਿ = ਵਿਚ ਪਾਹਣੁ = ਪੱਥਰ ਦਾ ਠਾਕੁਰ ਲੈ ਕਰਕੇ ਲਟਕਾਵੈ = ਲਟਕਾਉਣਾ ਕਰਦਾ ਹੈਂ ॥੧॥

## ਭਰਮੇ ਭੂਲਾ; ਸਾਕਤੁ ਫਿਰਤਾ ॥
## ਨੀਰੁ ਬਿਰੋਲੈ; ਖਪਿ ਖਪਿ ਮਰਤਾ ॥੧॥ਰਹਾਉ॥

ਸਾਕਤੁ = ਸ਼ਕਤੀ ਦਾ ਉਪਾਸ਼ਕ, ਪਤਿਤ ਪੁਰਸ਼ ਇਉਂ ਭਰਮੇ = ਭਰਮ ਵਿਚ ਹੀ ਭੂਲਾ = ਭੁੱਲਿਆ ਫਿਰਤਾ = ਫਿਰਦਾ ਰਹਿੰਦਾ ਹੈ।

ਇਉਂ ਭਰਮ ਵਿਚ ਭੁੱਲਣ ਰੂਪ ਜਾਂ ਸਕਾਮ ਕਰਮਾਂ ਰੂਪੀ ਨੀਰੁ = ਪਾਣੀ ਨੂੰ ਬਿਰੋਲੈ = ਰਿੜਕਦਾ ਰਹਿੰਦਾ ਹੈ ਅਤੇ ਵਿਸ਼ਿਆਂ ਦੇ ਵਿਚ ਖਪਿ ਖਪਿ = ਖਚਿਤ ਹੋ ਹੋ ਕੇ ਮਰਤਾ = ਮਰਦਾ ਰਹਿੰਦਾ ਹੈ ॥੧॥ਰਹਾਉ॥

## ਜਿਸੁ ਪਾਹਣ ਕਉ ; ਠਾਕੁਰੁ ਕਹਤਾ ॥ ਓਹੁ ਪਾਹਣੁ ; ਲੈ ਉਸ ਕਉ ਡੁਬਤਾ ॥੨॥

ਜਿਸ ਪਾਹਣ = ਪੱਥਰ ਕਉ = ਨੂੰ ਜੋ ਠਾਕੁਰੁ = ਸੁਆਮੀ ਕਹਤਾ = ਕਹਿੰਦਾ ਹੈ।

ਉਹ ਪਾਹਣੁ = ਪੱਥਰ ਉਸ ਪੂਜਣ ਵਾਲੇ ਨੂੰ ਪ੍ਰਤੱਖ **ਵਾ:** ਜੂਨਾਂ ਵਿਚ ਪਾਉਣ ਰੂਪ ਨਾਲ ਲੈ ਕੇ ਡੁਬਤਾ = ਡੁੱਬ ਜਾਂਦਾ ਹੈ ॥੨॥

## ਗੁਨਹਗਾਰ; ਲੂਣ ਹਰਾਮੀ ॥ ਪਾਹਣ ਨਾਵ; ਨ ਪਾਰ ਗਿਰਾਮੀ ॥੩॥

ਇਹ ਜੀਵ ਗੁਨਹਗਾਰ = ਗੁਨਾਹਾਂ ਨੂੰ ਕਰਨ ਵਾਲਾ ਤੇ ਲੂਣ ਹਰਾਮੀ = ਨਮਕ ਖਾ ਕੇ ਹਰਾਮ ਕਰਨ ਵਾਲਾ ਹੈ, ਭਾਵ ਪਰਮੇਸ਼ਰ ਇਸਦੀ ਪਾਲਣਾ ਕਰਦਾ ਹੈ ਤੇ ਇਹ ਉਸਦਾ ਨਾਮ ਚੇਤੇ ਵੀ ਨਹੀਂ ਕਰਦਾ।

ਪਾਹਣ = ਪੱਥਰ ਦੀ ਨਾਵ = ਬੇੜੀ 'ਤੇ ਚੜ੍ਹ ਕੇ ਪਾਰਗਿਰਾਮੀ = ਸਮੂਹ ਪਾਣੀ ਭਾਵ ਸਮੁੰਦ੍ਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ, ਏਸੇ ਪ੍ਰਕਾਰ ਪੱਥਰ ਦੀ ਬੇੜੀ ਉਪਰ ਚੜ੍ਹਨ ਦੀ ਨਿਆਈਂ ਪੱਥਰ ਦੀ ਪੂਜਾ ਕਰਨ ਨਾਲ ਸਮੂਹ ਸੰਸਾਰ ਗਰਾਮ, ਸਮੁੰਦ੍ਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ ॥੩॥

## ਗੁਰ ਮਿਲਿ ਨਾਨਕ; ਠਾਕੁਰੁ ਜਾਤਾ ॥
## ਜਲਿ ਥਲਿ ਮਹੀਅਲਿ; ਪੂਰਨ ਬਿਧਾਤਾ ॥੪॥੩॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰਨ ਗੁਰੂ ਦੇ ਨਾਲ ਮਿਲ ਕਰਕੇ ਹੀ ਅਸਲੀ ਠਾਕੁਰੁ = ਸੁਆਮੀ ਪਰਮੇਸ਼ਰ ਨੂੰ ਜਾਤਾ = ਜਾਣਿਆ ਜਾ ਸਕਦਾ ਹੈ।

ਜੋ ਠਾਕੁਰ ਜਲਿ = ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਜਗ੍ਹਾ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਅਤੇ ਅਲਿ = ਅਕਾਸ਼ ਵਿਚ ਪੂਰਨ = ਵਿਆਪਕ ਤੇ ਬਿਧਾਤਾ = ਫਲ ਪ੍ਰਦਾਤਾ ਹੈ ॥੪॥੩॥੯॥

## ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਉੱਤਮ ਮਹਾਤਮਾ ਰੂਪ ਸਖੀ ਤੇ ਮੱਧਮ ਜਗਿਆਸੂ ਰੂਪ ਸਖੀ ਦੇ ਸੰਬਾਦ ਦੁਆਰਾ ਉਪਦੇਸ਼ ਬਖ਼ਸ਼ਦੇ ਹਨ।

ਜਗਿਆਸੂ ਰੂਪ ਸਖੀ ਮਹਾਤਮਾਂ ਜਨਾਂ ਦੇ ਪਾਸ ਜਾ ਕੇ ਪੁੱਛਦੀ ਹੈ ਕਿ:

## ਲਾਲਨੁ ਰਾਵਿਆ; ਕਵਨ ਗਤੀ ਰੀ ॥
## ਸਖੀ ਬਤਾਵਹੁ; ਮੁਝਹਿ ਮਤੀ ਰੀ ॥੧॥

ਰੀ = ਹੇ ਉੱਤਮ ਸਖੀ! ਤੂੰ ਕਵਨ = ਕਿਹੜੀ ਗਤੀ = ਜੁਗਤੀ, ਰੀਤੀ ਨਾਲ ਲਾਲਨੁ = ਪਿਆਰੇ ਪਰਮੇਸ਼ਰ ਦੇ ਅਨੰਦ ਨੂੰ ਰਾਵਿਆ = ਮਾਨਣਾ ਕੀਤਾ ਹੈ ?

ਰੀ = ਹੇ ਉੱਤਮ ਸਖੀ ! ਮੁਝਹਿ = ਮੈਨੂੰ ਵੀ ਉਹ ਮਤੀ = ਸ੍ਰੇਸ਼ਟ ਮੱਤ ਬਤਾਵਹੁ = ਦੱਸਣਾ ਕਰ, ਜਿਸ ਕਰਕੇ ਮੈਂ ਵੀ ਪਿਆਰੇ ਪਰਮੇਸ਼ਰ ਦੀ ਪ੍ਰਾਪਤੀ ਕਰ ਸਕਾਂ ॥੧॥

## ਸੂਹਬ ਸੂਹਬ; ਸੂਹਵੀ ॥ ਅਪਨੇ ਪ੍ਰੀਤਮ ਕੈ; ਰੰਗਿ ਰਤੀ ॥੧॥ਰਹਾਉ॥

ਹੇ ਉੱਤਮ ਸਖੀ ! ਤੂੰ ਮਨ ਕਰਕੇ ਵੀ ਸੂਹਬ = ਸ਼ੋਭਨੀਕ ਹੈਂ, ਬਾਣੀ ਕਰਕੇ ਵੀ ਸੂਹਬ = ਸ਼ੋਭਨੀਕ ਹੈਂ ਅਤੇ ਸਰੀਰ ਕਰਕੇ ਵੀ ਸੂਹਵੀ = ਸ਼ੋਭਨੀਕ ਹੈਂ **ਵਾ:** ਸੂਹਬ = ਸੁੰਦਰ ਪਰਮੇਸ਼ਰ ਦੇ ਸਰੂਪ ਸੁੰਦਰ ਸਤਿਗੁਰਾਂ ਦੁਆਰਾ ਭਗਤੀ ਕਰਕੇ ਤੂੰ ਵੀ ਸ਼ੋਭਨੀਕ ਹੋ ਰਹੀ ਹੈਂ **ਵਾ:** ਦ੍ਰਿਸ਼ਟਾ ਰੂਪ ਸ਼ੋਭਨੀਕ ਬ੍ਰਹਮ ਦੀ ਸੂਹਬ = ਸ਼ੋਭਾ ਕਰਦੀ ਹੋਈ ਤੂੰ ਸ਼ੋਭਨੀਕ ਹੋ ਰਹੀ ਹੈਂ।

ਇਸ ਪ੍ਰਕਾਰ ਤੂੰ ਆਪਣੇ ਪ੍ਰੀਤਮ = ਪਿਆਰੇ ਪਤੀ ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਅਨੰਦ ਵਿਚ ਰਤੀ = ਰੰਗੀ ਹੋਈ ਹੈਂ ॥੧॥ਰਹਾਉ॥

## ਪਾਵ ਮਲੋਵਉ; ਸੰਗਿ ਨੈਨ ਭਤੀਰੀ[1] ॥
## ਜਹਾ ਪਠਾਵਉ; ਜਾਂਉ ਤਤੀ ਰੀ ॥੨॥

(‘ਤਤੀ’ ਦਾ ਉਚਾਰਨ ਪੋਲਾ ਬੋਲੋ)

ਹੇ ਸਖੀ! ਮੈਨੂੰ ਇਕ ਵਾਰ ਮੇਰੇ ਪਿਆਰੇ ਦੇ ਦਰਸ਼ਨ ਕਰਵਾ ਦੇ ਮੈਂ ਆਪਣੇ ਨੈਨ = ਨੇਤ੍ਰਾਂ ਦੀਆਂ ਭਤੀਰੀ = ਧੀਰੀਆਂ (ਝਿਮਣੀਆਂ) ਦੇ ਸੰਗਿ = ਨਾਲ ਤੇਰੇ ਪਾਵ = ਚਰਨਾਂ ਨੂੰ ਮਲੋਵਉ = ਮਲਣਾ ਭਾਵ ਪਲੋਸਣਾ ਕਰਾਂ ਭਾਵ ਨੇਤ੍ਰਾਂ ਨਾਲ ਚਰਨੀ ਚਾਪ ਕਰਾਂ **ਵਾ:** ਜੋ ਮਨ ਬੁੱਧ ਰੂਪੀ ਨੇਤ੍ਰਾਂ ਦੀ ਬਿਰਤੀ ਰੂਪੀ ਧੀਰੀ ਹੈ, ਉਸ ਨਾਲ ਧਿਆਨ ਵਿਚ ਲੀਨ ਹੋਣ ਰੂਪ ਚਰਨਾਂ ਦੀ ਸੇਵਾ ਕਰਾਂ।

ਰੀ = ਹੇ ਸਖੀ! ਤੂੰ ਜਹਾ = ਜਿਥੇ ਵੀ ਪਠਾਵਹੁ = ਭੇਜੇਂਗੀ, ਮੈਂ ਤਤੀ = ਉਥੇ ਹੀ ਜਾਂਉ = ਜਾਣਾ ਕਰਾਂਗੀ ॥੨॥

## ਜਪ ਤਪ ਸੰਜਮ; ਦੇਉ ਜਤੀ ਰੀ ॥
## ਇਕ ਨਿਮਖ ਮਿਲਾਵਹੁ; ਮੋਹਿ ਪ੍ਰਾਨਪਤੀ ਰੀ ॥੩॥

ਰੀ = ਹੇ ਸਖੀ! ਮੈਂ ਆਪਣਾ ਬਾਣੀ ਕਰਕੇ ਕੀਤਾ ਹੋਇਆ ਜਪ, ਸਰੀਰ ਕਰਕੇ ਕੀਤਾ ਹੋਇਆ ਤਪ, ਸੰਜਮ = ਇੰਦ੍ਰੀਆਂ ਦਾ ਦਮਨ ਅਤੇ ਜਤੀ = ਜਤ ਆਦਿਕ ਸਭ ਸਾਧਨ ਤੈਨੂੰ ਦੇਉ = ਦੇਣਾ ਕਰਦੀ ਹਾਂ, ਭਾਵ ਅਰਪਣ ਕਰਦੀ ਹਾਂ।

ਰੀ = ਹੇ ਸਖੀ! ਇਕ ਨਿਮਖ ਮਾਤ੍ਰ ਤੂੰ ਮੋਹਿ = ਮੈਨੂੰ ਪ੍ਰਾਨਪਤੀ = ਪ੍ਰਾਣਾਂ ਦਾ ਪਤੀ ਮਿਲਾਵਹੁ = ਮਿਲਾ ਦੇਣਾ ਕਰ ॥੩॥

ਇਹ ਅਪਣੱਤ ਮੇਟ ਕੇ ਭਾਵਨਾ ਵਾਲੇ ਬਚਨ ਸੁਣ ਕੇ ਉੱਤਮ ਸਖੀ ਨੇ ਮੱਧਮ ਸਖੀ ਨੂੰ ਕਿਹਾ।

## ਮਾਣੁ ਤਾਣੁ; ਅਹੰਬੁਧਿ ਹਤੀ ਰੀ ॥ ਸਾ ਨਾਨਕ; ਸੋਹਾਗਵਤੀ ਰੀ ॥੪॥੪॥੧੦॥

ਰੀ = ਹੇ ਜਗਿਆਸੂ ਰੂਪ ਸਖੀ! ਜਿਸਨੇ ਆਪਣੇ ਮਨ, ਗੁਣਾਂ ਦਾ ਮਾਣ, ਸਰੀਰ ਦਾ ਤਾਣੁ = ਬਲ ਅਤੇ ਅਹੰਬੁਧਿ = ਹੰਗਤਾ ਵਾਲੀ ਬੁੱਧੀ ਹਤੀ = ਨਾਸ਼ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੀ = ਹੇ ਸਖੀ! ਸਾ = ਉਹੋ ਹੀ ਅਸਲ ਵਿਚ ਪਤੀ ਪਰਮਾਤਮਾ ਦੇ ਅਨੰਦ ਨੂੰ ਪ੍ਰਾਪਤ ਕਰਨ ਵਾਲੀ ਸੋਹਾਗਵਤੀ = ਸੁਹਾਗਣੀ ਹੈ ॥੪॥੪॥੧੦॥

## ਸੂਹੀ ਮਹਲਾ ੫ ॥
## ਤੂੰ ਜੀਵਨੁ; ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ; ਮਨੁ ਸਾਧਾਰਾ ॥੧॥

ਹੇ ਵਾਹਿਗੁਰੂ! ਤੂੰ ਹੀ ਸਾਡਾ ਜੀਵਨ ਚੇਤਨ ਸਰੂਪ ਹੈਂ ਅਤੇ ਤੂੰ ਹੀ ਸਾਡੇ ਪ੍ਰਾਨ = ਸੁਆਸਾਂ ਦਾ ਅਧਾਰਾ = ਆਸਰਾ ਰੂਪ ਹੈਂ।

ਤੁਝ = ਤੇਰੇ ਦਰਸ਼ਨਾਂ ਨੂੰ ਹੀ ਪੇਖਿ ਪੇਖਿ = ਵੇਖ ਵੇਖ ਕਰਕੇ ਸਾਡਾ ਮਨੁ = ਚਿੱਤ ਸਾਧਾਰਾ = ਸਹਿਤ ਗਿਆਨ ਰੂਪੀ ਆਸਰੇ ਦੇ ਹੁੰਦਾ ਹੈ **ਵਾ:** ਸਾਡਾ ਮਨ ਸੁਧਰਿਆ ਹੈ **ਵਾ:** ਤੇਰੇ ਵੱਲ ਸਾਧਾਰਾ = ਸਿਧਾਰਿਆ ਭਾਵ ਚੱਲਿਆ ਹੈ ॥੧॥

---

੧. ਇਸ ਸ਼ਬਦ ਵਿਚ ਭਤੀਰੀ ਪਾਠ ਇਕੱਠਾ ਹੈ, ਬਾਕੀ ਹੋਰ ਸਾਰੇ ਰਾਰੇ ਵੱਖਰੇ ਹਨ।

**ਤੂੰ ਸਾਜਨੁ; ਤੂੰ ਪ੍ਰੀਤਮੁ ਮੇਰਾ ॥ ਚਿਤਹਿ ਨ ਬਿਸਰਹਿ; ਕਾਹੂ ਬੇਰਾ ॥੧॥ਰਹਾਉ॥**

ਹੇ ਵਾਹਿਗੁਰੂ ! ਤੂੰ ਹੀ ਮਾਤਾ ਦੇ ਗਰਭ ਵਿਚ ਮੇਰਾ ਸਾਜਨੁ = ਮਿੱਤ੍ਰ ਸੀ ਤੇ ਤੂੰ ਹੀ ਲੋਕ-ਪ੍ਰਲੋਕ ਵਿਚ ਮੇਰਾ ਪ੍ਰੀਤਮੁ = ਪਿਆਰਾ ਹੈਂ।

ਤੂੰ ਕਾਹੂ = ਕਿਸੇ ਬੇਰਾ = ਵੇਲੇ ਵੀ ਮੇਰੇ ਚਿਤਹਿ = ਚਿੱਤ ਵਿੱਚੋਂ ਬਿਸਰਹਿ = ਭੁੱਲਣਾ ਨਾ ਕਰ ॥੧॥ਰਹਾਉ॥

**ਬੈ ਖਰੀਦੁ; ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ; ਗੁਣੀ ਗਹੇਰਾ ॥੨॥**

ਹੇ ਵਾਹਿਗੁਰੂ ! ਬੈ = ਮੁੱਲ ਖਰੀਦੁ = ਖਰੀਦਿਆ ਹੋਇਆ, ਹਉ = ਮੈਂ ਤੇਰਾ ਦਾਸਰੋ = ਦਾਸ ਹਾਂ।

ਤੂੰ ਭਾਰੋ = ਵੱਡਾ ਅਧਿਸ਼ਠਾਨ ਰੂਪ ਸਭ ਦਾ ਠਾਕੁਰੁ = ਸੁਆਮੀ ਹੈਂ ਅਤੇ ਸਾਰੇ ਗੁਣੀ = ਗੁਣਾਂ ਦਾ ਗਹੇਰਾ = ਗਹੀਰਾ ਭਾਵ ਖ਼ਜ਼ਾਨਾ ਹੈਂ **ਵਾ:** ਗਹੇਰਾ = ਗੰਭੀਰਤਾ ਵਾਲਾ ਹੈਂ ॥੨॥

**ਕੋਟਿ ਦਾਸ; ਜਾ ਕੈ ਦਰਬਾਰੇ ॥ ਨਿਮਖ ਨਿਮਖ; ਵਸੈ ਤਿਨ੍ ਨਾਲੇ ॥੩॥**

ਜਾ = ਜਿਸ ਆਪ ਜੀ ਕੈ = ਦੇ ਦਰਬਾਰੇ = ਦਰਬਾਰ, ਸੱਚਖੰਡ, ਸਾਧਸੰਗਤ ਵਿਚ ਕੋਟਿ = ਕ੍ਰੋੜਾਂ ਹੀ ਤੇਰੇ ਦਾਸ = ਸੇਵਕ ਹਨ।

ਅਤੇ ਨਿਮਖ ਨਿਮਖ = ਛਿਨ ਛਿਨ ਕਾਲ ਤਿਨ੍ = ਉਨ੍ਹਾਂ ਆਪਣੇ ਸੇਵਕਾਂ ਦੇ ਨਾਲੇ = ਸਾਥ ਹੀ ਤੁਸੀਂ ਵਸੈ = ਵੱਸਦੇ ਹੋ ॥੩॥

**ਹਉ ਕਿਛੁ ਨਾਹੀ; ਸਭੁ ਕਿਛੁ ਤੇਰਾ ॥**
**ਓਤਿ ਪੋਤਿ, ਨਾਨਕ; ਸੰਗਿ ਬਸੇਰਾ ॥੪॥੫॥੧੧॥**

ਹੇ ਵਾਹਿਗੁਰੂ ! ਹਉ = ਮੈਂ ਕਿਛੁ = ਕੁਝ ਵੀ ਚੀਜ਼ ਨਾਹੀ = ਨਹੀਂ ਹਾਂ, ਸਭ = ਸਾਰਾ ਕਿਛੁ = ਕੁਝ ਤੇਰਾ ਹੀ ਬਖ਼ਸ਼ਿਸ਼ ਕੀਤਾ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਓਤਿ ਪੋਤਿ = ਤਾਣੇ ਪੇਟੇ ਵਾਂਗ ਤੇਰਾ ਆਪਣੇ ਸੇਵਕਾਂ ਦੇ ਸੰਗਿ = ਨਾਲ ਬਸੇਰਾ = ਵਾਸਾ ਹੈ, ਭਾਵ ਭਗਤ ਤੇਰੇ ਵਿਚ ਮਿਲੇ ਹੋਏ ਹਨ ਅਤੇ ਤੂੰ ਭਗਤਾਂ ਵਿਚ ਮਿਲਿਆ ਹੋਇਆ ਹੈਂ ॥੪॥੫॥੧੧॥

## ਸੂਹੀ ਮਹਲਾ ੫ ॥

**ਸੂਖ ਮਹਲ; ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ; ਭਗਤ ਪਿਆਰੇ ॥੧॥**

ਜਿਸ ਪਰਮੇਸ਼ਰ ਦੇ ਬੈਕੁੰਠ ਰੂਪੀ ਸੂਖ = ਸੁਖਦਾਇਕ ਮਹੱਲ ਹਨ ਅਤੇ ਜਾ = ਜਿਨ੍ਹਾਂ ਮਹੱਲਾਂ ਕੈ = ਦੇ ਊਚ = ਉੱਚੇ ਸੋਹਣੇ ਦੁਆਰੇ = ਦਰਵਾਜ਼ੇ ਹਨ।

ਤਾਂ = ਉਸ ਮਹੱਲਾਂ ਮਹਿ = ਵਿਚ ਪਰਮੇਸ਼ਰ ਦੇ ਪਿਆਰੇ ਭਗਤ ਵਾਸਹਿ = ਵੱਸਦੇ ਹਨ ॥੧॥

**ਸਹਜ ਕਥਾ ਪ੍ਰਭ ਕੀ; ਅਤਿ ਮੀਠੀ ॥ ਵਿਰਲੈ ਕਾਹੂ; ਨੇਤ੍ਰਹੁ ਡੀਠੀ ॥੧॥ਰਹਾਉ॥**

ਉਥੇ ਪਿਆਰੇ ਭਗਤ ਪ੍ਰਭ = ਪਰਮੇਸ਼ਰ ਕੀ = ਦੀ ਸਹਜ = ਸ਼ਾਂਤੀ ਦੇਣ ਵਾਲੀ ਅਤਿ = ਅਤਿਅੰਤ ਹੀ ਮੀਠੀ = ਮਿੱਠੀ, ਪਿਆਰੀ ਕਥਾ ਕਰਦੇ ਹਨ।

ਪਰ ਕਾਹੂ = ਕਿਸੇ ਵਿਰਲੇ ਨੇ ਹੀ ਮੁਕਤ ਪਦ ਪ੍ਰਾਪਤ ਕਰਕੇ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਐਸੀ ਜਗ੍ਹਾ ਡੀਠੀ = ਦੇਖਣਾ ਕੀਤੀ ਹੈ॥੧॥ਰਹਾਉ॥

# ਤਹ ਗੀਤ ਨਾਦ; ਅਖਾਰੇ ਸੰਗਾ॥ ਊਹਾ ਸੰਤ; ਕਰਹਿ ਹਰਿ ਰੰਗਾ॥੨॥

ਤਹ = ਉਥੇ ਨਾਦ = ਸ਼ਬਦ ਦਾ ਗੀਤ = ਕੀਰਤਨ ਹੁੰਦਾ ਹੈ ਅਤੇ ਸੰਗਾ = ਨਾਲ **ਵਾ:** ਸੰਗਾ = ਸੰਗਤਾ ਦੀਆਂ ਅਖਾਰੇ = ਸਭਾਵਾਂ ਲੱਗੀਆਂ ਹੋਈਆਂ ਹਨ।

ਊਹਾ = ਉਥੇ ਬੈਕੁੰਠ (ਸਚਖੰਡ) ਵਿਚ ਸੰਤ ਜਨ ਹਰਿ = ਪਰਮੇਸ਼ਰ ਦਾ ਪ੍ਰੇਮ ਰੰਗਾ = ਰੰਗ ਮਾਨਣਾ ਕਰਹਿ = ਕਰਦੇ ਹਨ॥੨॥

# ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ॥
# ਸਾਚ ਨਾਮ ਕੀ; ਅੰਮ੍ਰਿਤ ਵਰਖਾ॥੩॥

ਤਹ = ਉਥੇ ਮਰਣ ਦਾ ਡਰ ਨਹੀਂ, ਜੀਵਣੁ = ਜਿਉਣ ਦੀ ਆਸਾ ਨਹੀਂ ਹੈ ਅਤੇ ਨਾ ਹੀ ਪਦਾਰਥਾਂ ਦੇ ਜਾਣ ਤੋਂ ਸੋਗੁ = ਗ਼ਮ ਤੇ ਨਾ ਹੀ ਪਦਾਰਥਾਂ ਦੇ ਆਉਣ ਤੋਂ ਹਰਖ = ਖ਼ੁਸ਼ੀ ਹੈ।

ਉਥੇ ਤਾਂ ਕੇਵਲ ਪਰਮੇਸ਼ਰ ਦੇ ਸਾਚ = ਸੱਚੇ ਨਾਮ ਕੀ = ਦੀ ਅੰਮ੍ਰਿਤ ਰੂਪ ਵਰਖਾ ਹੁੰਦੀ ਹੈ **ਵਾ:** ਅੰਮ੍ਰਿਤ ਰੂਪੀ ਸੱਚੇ ਨਾਮ ਦੀ ਵਰਖਾ ਹੁੰਦੀ ਹੈ॥੩॥

# ਗੁਹਜ ਕਥਾ ਇਹ; ਗੁਰ ਤੇ ਜਾਣੀ॥
# ਨਾਨਕੁ ਬੋਲੈ; ਹਰਿ ਹਰਿ ਬਾਣੀ॥੪॥੬॥੧੨॥

ਹੇ ਭਾਈ! ਇਹ ਸੱਚਖੰਡ ਦੀ ਗੁਹਜ = ਗੁਪਤ, ਗੂੜ੍ਹ ਕਥਾ ਗੁਰੂ ਸਾਹਿਬ ਜੀ ਤੇ = ਤੋਂ ਹੀ ਅਸੀਂ ਜਾਣੀ = ਜਾਣਨਾ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਬਾਣੀ ਹੀ ਬੋਲੈ = ਕਥਨ ਕਰਦੇ ਹਾਂ॥੪॥੬॥੧੨॥

## ਦੂਜਾ ਅਰਥ

ਜੋਗੀਆਂ ਦੇ ਪ੍ਰਥਾਏ ਕਥਨ ਕਰਦੇ ਹਨ:

**ਸੂਖ ਮਹਲ; ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ; ਭਗਤ ਪਿਆਰੇ॥੧॥**

ਦਸਮ ਦੁਆਰ ਰੂਪੀ ਸੂਖ = ਸੁਖਦਾਇਕ ਮਹੱਲ ਹੈ, ਜਾ = ਜਿਸ ਕੇ = ਦੇ ਸਹੰਸਰ ਦਲ ਕਮਲ ਰੂਪੀ ਊਚ = ਉੱਚੇ ਸੋਹਣੇ ਦਰਵਾਜ਼ੇ ਹਨ।

ਉਸ ਵਿਚ ਪਿਆਰੇ ਜੋਗੀ ਭਗਤ ਜਨ ਸੁਰਤੀ ਦੁਆਰਾ ਵਾਸਹਿ = ਵੱਸਦੇ ਹਨ॥੧॥

**ਸਹਜ ਕਥਾ ਪ੍ਰਭ ਕੀ; ਅਤਿ ਮੀਠੀ॥ ਵਿਰਲੈ ਕਾਹੂ; ਨੇਤ੍ਰਹੁ ਡੀਠੀ॥੧॥ਰਹਾਉ॥**

ਉਥੇ ਦਸਮ ਦੁਆਰ ਵਿਚ ਟਿਕ ਕੇ ਪਰਮੇਸ਼ਰ ਦੀ ਅਤਿਅੰਤ ਮਿੱਠੀ ਕਥਾ ਸਹਜ = ਸੁਭਾਵਿਕ ਹੀ ਜੋਗੀ ਪੁਰਖ ਕਰਦੇ ਹਨ।

ਪਰ ਕਿਸੇ ਵਿਰਲੇ ਨੇ ਹੀ ਪ੍ਰਾਣਾਯਾਮ ਕਰਕੇ ਆਪਣੇ ਨੇਤ੍ਰਾਂ ਦੁਆਰਾ ਦਸਮ ਦੁਆਰ ਵਿਚ ਚੇਤਨ ਦੀ ਲਾਟ ਡੀਠੀ = ਦੇਖਣਾ ਕੀਤੀ ਹੈ॥੧॥ਰਹਾਉ॥

**ਤਹ ਗੀਤ ਨਾਦ; ਅਖਾਰੇ ਸੰਗਾ ॥ ਊਹਾ ਸੰਤ; ਕਰਹਿ ਹਰਿ ਰੰਗਾ ॥੨॥**

ਤਹ = ਉਥੇ ਦਸਮ ਦੁਆਰ ਵਿਚ ਜੋਗੀ ਪੁਰਖ ਗੀਤ = ਜੱਸ ਗਾਉਂਦੇ ਤੇ ਅਨਾਹਦ ਨਾਦ = ਸ਼ਬਦਾਂ ਨੂੰ ਸੁਣਦੇ ਹਨ ਅਤੇ ਸੂਖਮ ਬਿਰਤੀ ਵਿਚ ਅਨੇਕਾਂ ਸੰਗਤਾਂ ਦੀਆਂ ਸਭਾ ਲੱਗੀਆਂ ਹੋਈਆਂ ਦੇਖਦੇ ਹਨ।

ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਵਾਲੇ ਸੰਤ ਜਨ ਹਰਿ = ਪਰਮੇਸ਼ਰ ਦਾ ਰੰਗਾ = ਅਨੰਦ ਮਾਨਣਾ ਕਰਦੇ ਹਨ ॥੨॥

**ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ ॥ ਸਾਚ ਨਾਮ ਕੀ; ਅੰਮ੍ਰਿਤ ਵਰਖਾ ॥੩॥**

ਤਹ = ਉਥੇ ਜੋਗੀ ਪੁਰਖ ਨੂੰ ਮਰਣ ਦਾ ਡਰ ਤੇ ਜੀਵਣ ਦੀ ਆਸਾ ਨਹੀਂ ਰਹਿੰਦੀ ਅਤੇ ਸੋਗੁ ਨ ਹਰਖਾ = ਖ਼ੁਸ਼ੀ ਗ਼ਮੀ ਵੀ ਨਹੀਂ ਰਹਿੰਦੀ।

ਸੱਚੇ ਨਾਮ ਦੇ ਆਸਰੇ ਜਿਨ੍ਹਾਂ ਦੀ ਬਿਰਤੀ ਨੂੰ ਜੋਗ ਪ੍ਰਾਪਤ ਹੋਇਆ ਹੈ, ਉਨ੍ਹਾਂ ਉਪਰ ਜੋਗਾਨੰਦ ਰੂਪੀ ਅੰਮ੍ਰਿਤ ਦੀ ਵਰਖਾ ਵਰਸਦੀ ਹੈ ॥੩॥

**ਗੁਹਜ ਕਥਾ ਇਹ; ਗੁਰ ਤੇ ਜਾਣੀ ॥ ਨਾਨਕੁ ਬੋਲੈ; ਹਰਿ ਹਰਿ ਬਾਣੀ ॥੪॥੬॥੧੨॥**

ਇਹ ਦਸਮ ਦੁਆਰ ਦੀ ਗੁਹਜ = ਗੁਪਤ ਕਥਾ ਗੁਰਾਂ ਤੋਂ ਹੀ ਜਾਨਣਾ ਕੀਤੀ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ ਹਰਿ ਪਰਮੇਸ਼ਰ ਸੰਬੰਧੀ ਹੀ ਬਾਣੀ ਬੋਲਦੇ ਹਾਂ ॥੪॥੬॥੧੨॥

## ਤੀਸਰਾ ਅਰਥ

**ਸੂਖ ਮਹਲ; ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ; ਭਗਤ ਪਿਆਰੇ ॥੧॥**

ਸੁਖਦਾਇਕ ਸਤਿਸੰਗਤ ਰੂਪੀ ਮਹੱਲ ਹੈ, ਜਿਸਦੇ ਗਿਆਨ ਵੈਰਾਗ ਰੂਪੀ ਉੱਚੇ ਦਰਵਾਜ਼ੇ ਹਨ। ਤਾ = ਉਸ ਸਤਿਸੰਗਤ ਰੂਪੀ ਮਹੱਲ ਮਹਿ = ਵਿਚ ਸਤਿਗੁਰਾਂ ਦੁਆਰਾ ਭਾਉ-ਭਗਤੀ ਕਰਨ ਵਾਲੇ ਪਿਆਰੇ ਭਗਤ ਵੱਸਦੇ ਹਨ ॥੧॥

**ਸਹਜ ਕਥਾ ਪ੍ਰਭ ਕੀ; ਅਤਿ ਮੀਠੀ ॥ ਵਿਰਲੈ ਕਾਹੂ; ਨੇਤ੍ਰਹੁ ਡੀਠੀ ॥੧॥ਰਹਾਉ॥**

ਉਥੇ ਪ੍ਰਭ = ਪਰਮੇਸ਼ਰ ਕੀ = ਦੀ ਅਤਿ = ਅਤਿਅੰਤ ਹੀ ਮਿੱਠੀ ਪਿਆਰ ਭਰੀ ਤੇ ਸ਼ਾਂਤੀ ਦੇਣ ਵਾਲੀ ਕਥਾ ਹੁੰਦੀ ਹੈ।

ਪਰ ਕਿਸੇ ਵਿਰਲੇ ਗੁਰਮੁਖ ਅਧਿਕਾਰੀ ਨੇ ਆਪਣੇ ਨੇਤ੍ਰ ਸਫਲ ਕਰਨ ਵਾਸਤੇ ਐਸੀ ਸਤਿਸੰਗਤ ਡੀਠੀ = ਦੇਖਣਾ ਕੀਤੀ ਹੈ ॥੧॥ਰਹਾਉ॥

**ਤਹ ਗੀਤ ਨਾਦ; ਅਖਾਰੇ ਸੰਗਾ ॥ ਊਹਾ ਸੰਤ; ਕਰਹਿ ਹਰਿ ਰੰਗਾ ॥੨॥**

ਤਹ = ਉਥੇ ਗੁਰਮੁਖ ਜਨ ਨਾਦ = ਵਾਜਿਆਂ ਨਾਲ ਹਰੀ ਦਾ ਗੀਤ = ਜੱਸ ਕਰਦੇ ਹਨ ਅਤੇ ਨਾਲ ਸੰਗਤ ਦੇ ਅਖਾਰੇ ਭਾਵ ਦੀਵਾਨ ਲੱਗਦੇ ਹਨ।

ਊਹਾ = ਉੱਥੇ ਸੰਤ ਜਨ ਪਰਮੇਸ਼ਰ ਦਾ ਅਨੰਦ ਮਾਨਣਾ ਕਰਦੇ ਹਨ ॥੨॥

**ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ ॥ ਸਾਚ ਨਾਮ ਕੀ; ਅੰਮ੍ਰਿਤ ਵਰਖਾ ॥੩॥**

ਤਹ = ਉਥੇ ਸਤਿਸੰਗਤ ਵਿਚ ਮਰਣ ਦਾ ਸੰਸਾ ਤੇ ਜੀਵਣ ਦੀ ਆਸਾ ਨਹੀਂ ਰਹਿੰਦੀ, ਨਾ ਹੀ ਪਦਾਰਥਾਂ ਦੇ ਜਾਣ ਦਾ ਸੋਗ ਤੇ ਨਾ ਹੀ ਪਦਾਰਥਾਂ ਦੇ ਆਉਣ ਕਰਕੇ ਖ਼ੁਸ਼ੀ ਰਹਿੰਦੀ ਹੈ।

ਸਤਿਸੰਗਤ ਵਿਚ ਤਾਂ ਸੱਚੇ ਨਾਮ ਦੀ ਭਜਨ ਸਿਮਰਨ, ਕੀਰਤਨ ਰੂਪ ਵਿਚ ਅੰਮ੍ਰਿਤ ਦੀ ਵਰਖਾ ਵਰਸਦੀ ਹੈ ॥੩॥

**ਗੁਹਜ ਕਥਾ ਇਹ; ਗੁਰ ਤੇ ਜਾਣੀ ॥ ਨਾਨਕੁ ਬੋਲੈ; ਹਰਿ ਹਰਿ ਬਾਣੀ ॥੪॥੬॥੧੨॥**

ਇਹ ਸਤਿਸੰਗਤ ਦੀ ਗੁਹਜ = ਗੁਪਤ (ਗੂੜ੍ਹ) ਕਥਾ (ਜੋ ਏਥੇ ਹੀ ਸੱਚਖੰਡ ਬਣਿਆ ਹੋਇਆ ਹੈ) ਇਹ ਗੁਰੂ ਦੁਆਰਾ ਹੀ ਜਾਣੀ ਜਾਂਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਇਹ ਹਰਿ ਹਰਿ ਪਰਮੇਸ਼ਰ ਦੀ ਬਾਣੀ ਹੀ ਬੋਲ ਕੇ ਦੱਸ ਰਹੇ ਹਾਂ ॥੪॥੬॥੧੨॥

## ਚੌਥਾ ਅਰਥ

**ਸੂਖ ਮਹਲ, ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ; ਭਗਤ ਪਿਆਰੇ ॥੧॥**

ਸੰਤ ਜਨਾਂ ਦਾ ਅੰਤਹਕਰਨ ਰੂਪੀ ਮਹੱਲ ਬਹੁਤ ਸੁਖਦਾਈ ਹੈ, ਜਿਸਦੇ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਦਰਵਾਜ਼ੇ ਬਹੁਤ ਉੱਚੇ ਹਨ।

ਉਸ ਅਨੰਦ ਦੇ ਵਿਚ ਹੀ ਪਿਆਰੇ ਭਗਤ ਜਨ ਵਸਹਿ = ਵੱਸਦੇ ਹਨ ॥੧॥

**ਸਹਜ ਕਥਾ ਪ੍ਰਭ ਕੀ; ਅਤਿ ਮੀਠੀ ॥ ਵਿਰਲੈ ਕਾਹੂ; ਨੇਤ੍ਰਹੁ ਡੀਠੀ ॥੧॥ਰਹਾਉ॥**

ਉਥੇ ਪਰਮੇਸ਼ਰ ਦੀ ਅਤਿਅੰਤ ਹੀ ਮੀਠੀ = ਪਿਆਰੀ ਸਹਿਜ ਸਰੂਪ ਦੀ ਕਥਾ ਹੁੰਦੀ ਹੈ।

ਕਿਸੇ ਵਿਰਲੇ ਦੇ ਹੀ ਸੁਰਤੀ ਸਿੰਮ੍ਰਤੀ ਰੂਪੀ ਨੇਤ੍ਰ ਹਨ, ਜਿਸਨੇ ਐਸੀ ਖੇਡ ਦੇਖੀ ਹੈ ॥੧॥ਰਹਾਉ॥

**ਤਹ ਗੀਤ ਨਾਦ; ਅਖਾਰੇ ਸੰਗਾ ॥ ਊਹਾ ਸੰਤ; ਕਰਹਿ ਹਰਿ ਰੰਗਾ ॥੨॥**

ਉਥੇ ਸੰਤ ਜਨਾਂ ਨੂੰ ਗੀਤ ਭਾਵ ਸ੍ਵਣਾਨੰਦ ਤੇ ਨਾਦ ਭਾਵ ਮੰਨਣ ਦਾ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਨਾਲ ਨਿਧਿਆਸਣ ਦੇ ਅਖਾੜੇ ਲੱਗੇ ਹੋਏ ਹਨ।

ਉਥੇ ਸੰਤ ਜਨ ਪਰਮੇਸ਼ਰ ਦੇ ਰੰਗਾ = ਅਨੰਦ ਨੂੰ ਮਾਨਣਾ ਕਰਦੇ ਹਨ ॥੨॥

**ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ ॥ ਸਾਚ ਨਾਮ ਕੀ; ਅੰਮ੍ਰਿਤ ਵਰਖਾ ॥੩॥**

ਉਥੇ ਉਨ੍ਹਾਂ ਸੰਤ ਜਨਾਂ ਨੂੰ ਨਾ ਮਰਣ ਦਾ ਭੈ ਤੇ ਨਾ ਜੀਵਣ ਦੀ ਆਸਾ ਹੈ ਅਤੇ ਨਾ ਹੀ ਖ਼ੁਸ਼ੀ ਗ਼ਮੀ ਹੈ।

ਸੱਚੇ ਨਾਮ ਦਾ ਅਭਿਆਸ ਕਰਨ ਕਰਕੇ ਨਾਮੀ ਪਰਮੇਸ਼ਰ ਦੀ ਅਮਰ ਕਰਨ ਵਾਲੀ ਬ੍ਰਹਮਾਨੰਦ ਰੂਪੀ ਵਰਖਾ ਵਰਸਦੀ ਹੈ ॥੩॥

**ਗੁਹਜ ਕਥਾ ਇਹ; ਗੁਰ ਤੇ ਜਾਣੀ ॥ ਨਾਨਕੁ ਬੋਲੈ; ਹਰਿ ਹਰਿ ਬਾਣੀ ॥੪॥੬॥੧੨॥**

ਇਹ ਅੰਤਹਕਰਨ ਦੀ ਗੁਪਤ ਕਥਾ ਗੁਰਾਂ ਦੁਆਰਾ ਅੰਤਰਮੁਖ ਬਿਰਤੀ ਕਰਕੇ ਜਾਣੀਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਹਰਿ ਹਰਿ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਬਾਣੀ ਹੀ ਬੋਲਦੇ ਹਾਂ ॥੪॥੬॥੧੨॥

## ਪੰਜਵਾਂ ਅਰਥ

**ਸੂਖ ਮਹਲ; ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ; ਭਗਤ ਪਿਆਰੇ ॥੧॥**

ਸੂਖ = ਸੁਖ ਸਰੂਪ ਰੂਪੀ ਆਪ ਹੀ ਮਹੱਲ ਹੈ, ਜੋ ਇੰਦ੍ਰੀਆਂ ਰੂਪੀ ਦੁਆਰਿਆਂ ਤੋਂ ਊਚ = ਅਤੀਤ ਸਰੂਪ ਹੈ।

ਜਿਨ੍ਹਾਂ ਨੂੰ ਸ੍ਵੈ ਸਰੂਪ ਦਾ (ਭ + ਗਤ) ਭ = ਪ੍ਰਕਾਸ਼ ਗਤਿ = ਪ੍ਰਾਪਤ ਹੋਇਆ ਹੈ, ਉਹ ਪਿਆਰੇ ਉਸ ਸਰੂਪ ਵਿਚ ਵੱਸਦੇ ਹਨ ॥੧॥

**ਸਹਜ ਕਥਾ ਪ੍ਰਭ ਕੀ; ਅਤਿ ਮੀਠੀ ॥ ਵਿਰਲੈ ਕਾਹੂ; ਨੇਤ੍ਰਹੁ ਡੀਠੀ ॥੧॥ਰਹਾਉ॥**

ਜੋ ਸਹਜ ਸਰੂਪ ਪਰਮੇਸ਼ਰ ਦੀ ਸਰੂਪ ਲੱਖਣਾ ਤੇ ਤਟਸਥੀ ਲਖਣਾ ਵਾਲੀ ਕਥਾ ਹੈ, ਉਹ ਅਤਿਅੰਤ ਹੀ ਮੀਠੀ = ਪਿਆਰੀ ਹੈ।

ਕਿਸੇ ਵਿਰਲੇ ਨੇ ਹੀ ਦ੍ਰਿਸ਼ਟਾ ਰੂਪ ਬ੍ਰਹਮ ਦੀ ਦ੍ਰਿਸ਼ਟੀ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਦੁਆਰਾ ਡਿੱਠੀ ਭਾਵ ਪ੍ਰਾਪਤ ਕੀਤੀ ਹੈ ॥੧॥ਰਹਾਉ॥

**ਤਹ ਗੀਤ ਨਾਦ; ਅਖਾਰੇ ਸੰਗਾ ॥ ਊਹਾ ਸੰਤ; ਕਰਹਿ ਹਰਿ ਰੰਗਾ ॥੨॥**

ਉਥੇ ਸ੍ਰਵਣਾਨੰਦ ਦੇ ਗੀਤ, ਦਰਸ਼ਨਾਨੰਦ ਦੇ ਨਾਦ ਵੱਜਦੇ ਹਨ **ਵਾ:** ਉਥੇ ਗੀਤ ਗਾਉਣ ਵਾਲੀ ਜ਼ੁਬਾਨ, ਸ਼ਬਦ ਸੁਣਨ ਵਾਲੇ ਕੰਨ ਤੇ (ਅਖ + ਆਰੇ) ਅਖ = ਅੱਖਾਂ ਨੂੰ ਵੇਖਣ ਆਰੇ = ਵਾਲੇ ਨੇਤ੍ਰ ਆਦਿ ਇੰਦ੍ਰੀਆਂ ਦੇ ਨਾਲ ਹੀ ਚੇਤਨ ਮਿਲਿਆ ਹੋਇਆ ਹੈ।

ਉਸ ਤੁਰੀਆਤੀਤ ਅਵਸਥਾ ਵਿਚ ਸੰਤ ਜਨ ਇੰਦ੍ਰੀਆਂ ਦੇ ਵਿਸ਼ਿਆਂ ਵੱਲੋਂ ਉਪਰਾਮ ਹੋ ਕੇ ਪਰਮੇਸ਼ਰ ਦੇ ਅਨੰਦ ਨੂੰ ਮਾਨਣਾ ਕਰਦੇ ਹਨ ॥੨॥

**ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ ॥ ਸਾਚ ਨਾਮ ਕੀ; ਅੰਮ੍ਰਿਤ ਵਰਖਾ ॥੩॥**

ਉਥੇ ਸੁੱਖ ਸਰੂਪ ਵਿਚ ਨਾ ਕਿਸੇ ਦਾ ਮਰਣਾ ਹੁੰਦਾ ਹੈ ਨਾ ਹੀ ਜੀਉਣਾ ਅਤੇ ਨਾ ਹੀ ਹਰਖ ਸੋਗ ਹੁੰਦਾ ਹੈ।

ਉਥੇ ਤਾਂ ਅੰਮ੍ਰਿਤ = ਮੌਤ ਤੋਂ ਰਹਿਤ ਕਰਨ ਵਾਲੀ ਸੱਚੇ ਨਾਮ ਬ੍ਰਹਮਾਨੰਦ ਦੀ ਵਰਖਾ ਹੁੰਦੀ ਹੈ ॥੩॥

**ਗੁਹਜ ਕਥਾ ਇਹ; ਗੁਰ ਤੇ ਜਾਣੀ ॥ ਨਾਨਕੁ ਬੋਲੈ; ਹਰਿ ਹਰਿ ਬਾਣੀ ॥੪॥੬॥੧੨॥**

ਇਹ ਸੁਖ ਸਰੂਪ ਦੀ ਕਥਾ ਗੁਹਜ = ਗੁਪਤ ਭਾਵ ਗੂੜ੍ਹ ਹੈ, ਜੋ ਗੁਪਤ ਸ਼ਕਤੀ ਬਿਰਤੀ ਕਰਕੇ ਕਥਨ ਨਹੀਂ ਕੀਤੀ ਜਾ ਸਕਦੀ, ਇਹ ਗੁਰਾਂ ਦੁਆਰਾ ਲਖਣਾ ਬਿਰਤੀ ਕਰਕੇ ਜਾਣੀ ਜਾਂਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਤੂੰ ਪਦ ਦਾ ਲਖ ਅਰਥ ਰੂਪ ਹਰੀ ਤੇ ਜੋ ਤਤ ਪਦ ਦਾ ਲਖ ਅਰਥ ਰੂਪ ਹਰੀ ਹੈ, ਅਸੀਂ ਉਸ ਸੰਬੰਧੀ ਹੀ ਬਾਣੀ ਕਥਨ ਕਰਦੇ ਹਾਂ ॥੪॥੬॥੧੨॥

## ਸੂਹੀ ਮਹਲਾ ੫ ॥

## ਜਾ ਕੈ ਦਰਸਿ; ਪਾਪ ਕੋਟਿ ਉਤਾਰੇ ॥ ਭੇਟਤ ਸੰਗਿ; ਇਹੁ ਭਵਜਲੁ ਤਾਰੇ ॥੧॥

ਜਾ = ਜਿਨ੍ਹਾਂ ਗੁਰਮੁਖ ਜਨਾਂ ਕੈ = ਦੇ ਦਰਸਿ = ਦਰਸ਼ਨਾਂ ਨੇ ਕੋਟਿ = ਕ੍ਰੋੜਾਂ ਪਾਪ ਉਤਾਰੇ = ਲਾਹ ਦਿੱਤੇ ਹਨ।

ਉਨ੍ਹਾਂ ਦੇ ਸੰਗਿ = ਨਾਲ ਭੇਟਤ = ਮਿਲ ਜਾਈਏ, ਭਾਵ ਉਨ੍ਹਾਂ ਦੀ ਸੰਗਤ ਕਰੀਏ ਤਾਂ ਉਹ ਇਹ ਭਵਜਲੁ = ਸੰਸਾਰ ਸਮੁੰਦ੍ਰ ਤੋਂ ਤਾਰੇ = ਤਾਰ ਦਿੰਦੇ ਹਨ ॥੧॥

## ਓਇ ਸਾਜਨ; ਓਇ ਮੀਤ ਪਿਆਰੇ ॥

## ਜੋ ਹਮ ਕਉ; ਹਰਿ ਨਾਮੁ ਚਿਤਾਰੇ ॥੧॥ਰਹਾਉ॥

ਓਇ = ਉਹੋ ਹੀ ਮਨ ਕਰਕੇ ਸਾਡੇ ਸਾਜਨ = ਸੱਜਣ, ਓਇ = ਉਹੋ ਹੀ ਬਾਣੀ ਕਰਕੇ ਸਾਡੇ ਮੀਤ = ਮਿੱਤ੍ਰ ਤੇ ਸਰੀਰ ਕਰਕੇ ਪਿਆਰੇ ਹਨ।

ਜੋ = ਜਿਹੜੇ ਹਮ = ਸਾਡੇ ਕਉ = ਤਾਈਂ, ਹਰਿ = ਪਰਮੇਸ਼ਰ ਦਾ ਨਾਮ ਚਿਤਾਰੇ = ਚੇਤੇ ਕਰਾਉਂਦੇ ਹਨ ॥੧॥ਰਹਾਉ॥

## ਜਾ ਕਾ ਸਬਦੁ ਸੁਨਤ; ਸੁਖ ਸਾਰੇ ॥ ਜਾ ਕੀ ਟਹਲ; ਜਮਦੂਤ ਬਿਦਾਰੇ ॥੨॥

ਜਾ = ਜਿਨ੍ਹਾਂ ਕਾ = ਦਾ ਸਬਦੁ = ਉਪਦੇਸ਼ ਸੁਨਤ = ਸੁਣਨ ਕਰਕੇ ਸਾਰੇ ਹੀ ਸੁੱਖ ਪ੍ਰਾਪਤ ਹੋ ਜਾਂਦੇ ਹਨ **ਵਾ:** ਸਾਰੇ = ਸਾਰ ਭਾਵ ਸ੍ਰੇਸ਼ਟ ਮੁਕਤੀ ਆਦਿ ਦੇ ਸੁੱਖ ਪ੍ਰਾਪਤ ਹੋ ਜਾਂਦੇ ਹਨ।

ਜਾ = ਜਿਨ੍ਹਾਂ ਕੀ = ਦੀ ਟਹਲ = ਸੇਵਾ ਨੇ ਜਮਦੂਤਾਂ ਦਾ ਭੈ ਵੀ ਬਿਦਾਰੇ = ਨਾਸ਼ ਕਰ ਦਿੱਤਾ ਹੈ ॥੨॥

## ਜਾ ਕੀ ਧੀਰਕ; ਇਸੁ ਮਨਹਿ ਸਧਾਰੇ ॥ ਜਾ ਕੈ ਸਿਮਰਣਿ; ਮੁਖ ਉਜਲਾਰੇ ॥੩॥

ਜਾ = ਜਿਨ੍ਹਾਂ ਕੀ = ਦੀ ਦਿੱਤੀ ਹੋਈ ਧੀਰਕ = ਧੀਰਜਤਾ ਕਰਕੇ ਅਸੀਂ ਇਸ ਡੋਲਦੇ ਹੋਏ ਮਨਹਿ = ਮਨ ਨੂੰ ਸਧਾਰੇ = ਸਹਿਤ ਭਗਤੀ ਦੇ ਆਸਰੇ ਕਰ ਲਿਆ ਹੈ।

ਜਾ = ਜਿਨ੍ਹਾਂ ਕੈ = ਦੇ ਨਾਲ ਮਿਲ ਕੇ ਵਾਹਿਗੁਰੂ ਦਾ ਸਿਮਰਣਿ = ਭਜਨ ਕਰਨ ਨਾਲ ਲੋਕ-ਪ੍ਰਲੋਕ ਵਿਚ ਮੁੱਖ ਉਜਲਾਰੇ = ਉੱਜਲਾ ਹੁੰਦਾ ਹੈ ॥੩॥

## ਪ੍ਰਭ ਕੇ ਸੇਵਕ; ਪ੍ਰਭਿ ਆਪਿ ਸਵਾਰੇ ॥
## ਸਰਣਿ ਨਾਨਕ; ਤਿਨ ਸਦ ਬਲਿਹਾਰੇ ॥੪॥੭॥੧੩॥

ਐਸੇ ਗੁਣਾਂ ਵਾਲੇ ਜੋ ਪ੍ਰਭ = ਪਰਮੇਸ਼ਰ ਕੇ = ਦੇ ਸੇਵਕ = ਦਾਸ ਹਨ, ਉਨ੍ਹਾਂ ਦੇ ਜੀਵਨ ਨੂੰ ਪ੍ਰਭਿ = ਪਰਮੇਸ਼ਰ ਨੇ ਆਪ ਹੀ ਸਵਾਰੇ = ਸੰਵਾਰਨਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਦੀ ਸਰਣਿ = ਓਟ ਵਿਚ ਹਾਂ ਅਤੇ ਤਿਨ੍ = ਉਨ੍ਹਾਂ ਤੋਂ ਸਦ = ਸੈਂਕੜੇ ਵਾਰ ਹਮੇਸ਼ਾਂ ਬਲਿਹਾਰੇ = ਕੁਰਬਾਨ ਜਾਂਦੇ ਹਾਂ ॥੪॥੭॥੧੩॥

[ਅੰਗ ੭੪੦]

## ਸੂਹੀ ਮਹਲਾ ੫ ॥
## ਰਹਣੁ ਨ ਪਾਵਹਿ; ਸੁਰਿ ਨਰ ਦੇਵਾ ॥
## ਊਠਿ ਸਿਧਾਰੇ; ਕਰਿ ਮੁਨਿ ਜਨ ਸੇਵਾ ॥੧॥

ਹੇ ਭਾਈ ! ਇਸ ਫ਼ਨਾਹ ਰੂਪ ਸੰਸਾਰ ਵਿਚ ਸੁਰਿ = ਦੈਵੀ ਸੰਪਦਾ ਵਾਲੇ (ਦੇਵਤਿਆਂ ਦੇ ਸੁਭਾਵ ਵਾਲੇ) ਨਰ = ਮਨੁੱਖ ਅਤੇ ਦੇਵਾ = ਦੇਵਤੇ **ਵਾ:** ਸੁਰਿ = ਦੇਵਤੇ ਤੇ ਨਰ ਦੇਵਾ = ਮਨੁੱਖਾਂ ਦੇ ਮਾਲਕ ਭਾਵ ਰਾਜੇ ਆਦਿਕ ਕੋਈ ਵੀ ਰਹਣੁ = ਰਹਿਣਾ ਟਿਕਣਾ ਨਹੀਂ ਪਾਵਹਿ = ਪਾਵੇਗਾ।

ਮੁਨਿ = ਮੰਨਣਸ਼ੀਲ ਮਹਾਤਮਾ ਦੀ ਸੇਵਾ = ਟਹਿਲ ਕਰਨ ਵਾਲੇ ਜਨ = ਪੁਰਸ਼ **ਵਾ:** ਰਿਸ਼ੀ ਮੁਨੀ, ਜਨ = ਪੁਰਸ਼ ਸੇਵਾ = ਟਹਿਲ ਕਰਨ ਵਾਲੇ ਸੇਵਕ ਆਦਿ ਸਾਰੇ ਏਥੋਂ ਊਠਿ = ਉੱਠ ਕਰਿ = ਕਰਕੇ ਪ੍ਰਲੋਕ ਨੂੰ ਸਿਧਾਰੇ = ਚਲੇ ਗਏ ਹਨ ॥੧॥

## ਜੀਵਤ ਪੇਖੇ; ਜਿਨੀ ਹਰਿ ਹਰਿ ਧਿਆਇਆ ॥
## ਸਾਧਸੰਗਿ; ਤਿਨੀ ਦਰਸਨੁ ਪਾਇਆ ॥੧॥ਰਹਾਉ॥

ਹੇ ਭਾਈ! ਅਸਾਂ ਉਹੋ ਹੀ ਅਸਲ ਵਿਚ ਜੀਵਤ = ਜੀਉਂਦੇ ਹੋਏ ਪੇਖੇ = ਵੇਖਣਾ ਕੀਤੇ ਹਨ, ਜਿਨੀ = ਜਿਨ੍ਹਾਂ ਪੁਰਸ਼ਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਧਿਆਇਆ = ਆਰਾਧਨਾ ਕੀਤਾ ਹੈ।

ਅਤੇ ਫੇਰ ਤਿਨੀ = ਉਨ੍ਹਾਂ ਨੇ ਹੀ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕਰ ਕੇ ਪਰਮੇਸ਼ਰ ਦੇ ਦਰਸਨੁ = ਦੀਦਾਰਾਂ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ॥

## ਬਾਦਿਸਾਹ ਸਾਹ; ਵਾਪਾਰੀ ਮਰਨਾ ॥ ਜੋ ਦੀਸੈ; ਸੋ ਕਾਲਹਿ ਖਰਨਾ ॥੨॥

ਇਸ ਸੰਸਾਰ ਵਿੱਚੋਂ ਬਾਦਿਸਾਹ = ਮਹਾਰਾਜੇ (ਚੱਕ੍ਰਵਰਤੀ ਪਾਤਸ਼ਾਹ) ਸਾਹ = ਸ਼ਾਹੂਕਾਰ ਅਤੇ ਵਾਪਾਰੀ = ਵਣਜ ਕਰਨ ਵਾਲੇ ਆਦਿ ਨੇ ਮਰਨਾ = ਮਰ ਜਾਣਾ ਹੈ **ਵਾ:** ਏਸੇ ਪ੍ਰਕਾਰ ਦੁਨੀਆਂ ਨੂੰ ਸਿਰਜਣ ਵਾਲੇ ਬਾਦਸ਼ਾਹ ਦੀ ਨਿਆਈਂ ਬ੍ਰਹਮਾ, ਸ਼ਾਹੂਕਾਰ ਦੀ ਨਿਆਈਂ ਕੁਬੇਰ ਭੰਡਾਰੀ ਅਤੇ ਵਾਪਾਰੀਆਂ ਦੀ ਨਿਆਈਂ ਰਿਸ਼ੀ ਮੁਨੀ ਜੋ ਜੱਗ ਆਦਿ ਕਰਵਾ ਕੇ ਸਵਰਗ ਦੀ ਪ੍ਰਾਪਤੀ ਕਰਾਉਣ ਵਾਲੇ ਹਨ, ਉਨ੍ਹਾਂ ਨੇ ਵੀ ਮਰ ਜਾਣਾ ਹੈ।

ਜੋ ਕੁਝ ਵੀ ਦੀਸੈ = ਦਿਸਦਾ ਪਿਆ ਹੈ, ਸੋ = ਉਹ ਸਭ ਕੁਝ ਕਾਲਹਿ = ਕਾਲ ਨੇ ਖਰਨਾ = ਲੈ ਜਾਣਾ ਹੈ **ਵਾ:** ਕਾਲ ਨੇ ਖਰਨਾ = ਖਾਰ ਦੇਣਾ ਹੈ ॥੨॥

## ਕੂੜੈ ਮੋਹਿ; ਲਪਟਿ ਲਪਟਾਨਾ ॥ ਛੋਡਿ ਚਲਿਆ; ਤਾ ਫਿਰਿ ਪਛੁਤਾਨਾ ॥੩॥

ਪਰ ਜੀਵ ਕੂੜੈ = ਝੂਠੇ ਸੰਸਾਰ ਵਿਚ ਪਦਾਰਥਾਂ ਦੇ ਮੋਹਿ = ਸਨੇਹ ਅੰਦਰ ਲਪਟਿ = ਖਚਿਤ ਹੋ ਕੇ ਲਪਟਾਨਾ = ਲੰਪਟ ਹੋਇਆ, ਫਸਿਆ ਰਹਿੰਦਾ ਹੈ।

ਜਦੋਂ ਸਭ ਕੁਝ ਏਥੇ ਹੀ ਛੋਡਿ = ਛੱਡ ਕਰਕੇ ਪ੍ਰਲੋਕ ਨੂੰ ਚਲਿਆ = ਚੱਲਦਾ ਹੈ ਤਾ = ਤਦੋਂ ਫਿਰ ਪਛੁਤਾਨਾ = ਪਛਤਾਉਂਦਾ ਹੈ ॥੩॥

## ਕ੍ਰਿਪਾ ਨਿਧਾਨ; ਨਾਨਕ ਕਉ ਕਰਹੁ ਦਾਤਿ ॥
## ਨਾਮੁ ਤੇਰਾ; ਜਪੀ ਦਿਨੁ ਰਾਤਿ ॥੪॥੮॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਕ੍ਰਿਪਾ = ਮਿਹਰ ਦੇ ਨਿਧਾਨ = ਖ਼ਜ਼ਾਨੇ ਪਰਮੇਸ਼ਰ ! ਸਾਡੇ ਜਨਾਂ ਕਉ = ਤਾਈਂ ਇਹ ਦਾਤਿ = ਬਖ਼ਸ਼ਿਸ਼ ਕਰਹੁ = ਕਰੋ। ਕਿ :

ਅਸੀਂ ਤੇਰਾ ਨਾਮ ਦਿਨ ਰਾਤ ਜਪੀ = ਜਪਦੇ ਰਹੀਏ ॥੪॥੮॥੧੪॥

## ਸੂਹੀ ਮਹਲਾ ੫ ॥
## ਘਟ ਘਟ ਅੰਤਰਿ; ਤੁਮਹਿ ਬਸਾਰੇ ॥ ਸਗਲ ਸਮਗ੍ਰੀ; ਸੂਤਿ ਤੁਮਾਰੇ ॥੧॥

ਹੇ ਵਾਹਿਗੁਰੂ ! ਚੌਹਾਂ ਖਾਣੀਆਂ ਦੇ ਘਟਾਂ ਘਟਾਂ ਦੇ ਅੰਤਰਿ = ਅੰਦਰ ਤੁਮਹਿ = ਤੂੰ ਆਪ ਹੀ ਬਸਾਰੇ = ਵੱਸ ਰਿਹਾ ਹੈਂ।

ਸਗਲ = ਸਾਰੀ ਸਮਗ੍ਰੀ = ਚੀਜ਼ ਵਸਤ ਭਾਵ ਰਚਨਾ ਤੁਮਾਰੇ = ਤੇਰੇ ਹੀ ਪ੍ਰਾਣਾਂ, ਹੁਕਮ, ਚੇਤਨਸੱਤਾ ਰੂਪੀ ਸੂਤਿ = ਧਾਗੇ ਵਿਚ ਪਰੋਈ ਹੋਈ ਹੈ ॥੧॥

## ਤੂੰ ਪ੍ਰੀਤਮ; ਤੂੰ ਪ੍ਰਾਨ ਅਧਾਰੇ ॥
## ਤੁਮ ਹੀ ਪੇਖਿ ਪੇਖਿ; ਮਨੁ ਬਿਗਸਾਰੇ ॥੧॥ਰਹਾਉ॥

ਹੇ ਵਾਹਿਗੁਰੂ ! ਤੂੰ ਹੀ ਸਾਡਾ ਲੋਕ-ਪ੍ਰਲੋਕ ਵਿਚ ਪ੍ਰੀਤਮ = ਪਿਆਰਾ ਹੈਂ ਅਤੇ ਤੂੰ ਹੀ ਸਾਡੇ ਪ੍ਰਾਨ = ਸੁਆਸਾਂ ਦਾ ਅਧਾਰੇ = ਆਸਰਾ ਰੂਪ ਹੈਂ।

ਤੁਮ = ਤੇਰੇ ਹੀ ਦਰਸ਼ਨਾਂ ਨੂੰ ਪੇਖਿ ਪੇਖਿ = ਵੇਖ ਵੇਖ ਕੇ ਸਾਡਾ ਮਨੁ = ਚਿੱਤ ਬਿਗਸਾਰੇ = ਖ਼ੁਸ਼ ਹੁੰਦਾ ਹੈ ॥੧॥ਰਹਾਉ॥

## ਅਨਿਕ ਜੋਨਿ; ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥ ਓਟ ਗਹੀ; ਅਬ ਸਾਧ ਸੰਗਾਰੇ ॥੨॥

ਅਸੀਂ ਅਨਿਕ = ਅਨੇਕਾਂ ਜੋਨਿ = ਜੂਨੀਆਂ ਵਿਚ ਭ੍ਰਮਿ = ਭਰਮ ਦੇ ਭ੍ਰਮਿ = ਭਰਮਾਏ ਹੋਏ ਭ੍ਰਮਿ = ਭਰਮ ਭਾਵ ਭਟਕ ਭਟਕ ਕੇ ਹਾਰੇ = ਥੱਕ, ਹਾਰ ਗਏ ਹਾਂ।

ਅਬ = ਹੁਣ ਅਸੀਂ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਸੰਗਾਰੇ = ਸੰਗ ਭਾਵ ਉਨ੍ਹਾਂ ਦੀ ਸੰਗਤ ਦੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ ॥੨॥

## ਅਗਮ ਅਗੋਚਰੁ; ਅਲਖ ਅਪਾਰੇ ॥
## ਨਾਨਕੁ ਸਿਮਰੈ; ਦਿਨੁ ਰੈਨਾਰੇ ॥੩॥੯॥੧੫॥

ਹੇ ਵਾਹਿਗੁਰੂ ! ਤੂੰ ਅਗਮ = ਅਪਹੁੰਚ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਅਲਖ = ਲਖਣ ਤੋਂ ਰਹਿਤ ਅਤੇ ਅਪਾਰੇ = ਪਾਰਾਵਾਰ ਤੋਂ ਰਹਿਤ ਹੈਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਿਨ ਰੈਨਾਰੇ = ਰਾਤ ਸਦਾ ਹੀ ਤੈਨੂੰ ਸਿਮਰੈ = ਭਜਨਾ, ਸਿਮਰਨਾ ਕਰਦੇ ਹਾਂ ॥੩॥੯॥੧੫॥

## ਸੂਹੀ ਮਹਲਾ ੫ ॥
## ਕਵਨ ਕਾਜ; ਮਾਇਆ ਵਡਿਆਈ ॥ ਜਾ ਕਉ ਬਿਨਸਤ; ਬਾਰ ਨ ਕਾਈ ॥੧॥

ਹੇ ਭਾਈ ! ਇਹ ਮਾਇਆ ਦੀ ਵਡਿਆਈ = ਸ਼ੋਭਾ ਕਵਨ = ਕਿਹੜੇ ਕਾਜ = ਕੰਮ ਆਉਂਦੀ ਹੈ, ਭਾਵ ਕਿਸੇ ਕੰਮ ਵੀ ਨਹੀਂ ਆਉਂਦੀ। ਕਿਉਂਕਿ :

ਜਾ = ਜਿਸ ਮਾਇਆ ਕਉ = ਨੂੰ ਬਿਨਸਤ = ਨਾਸ਼ ਹੁੰਦਿਆਂ ਕਾਈ = ਕੁਝ ਭੀ ਬਾਰ = ਦੇਰੀ ਨਹੀਂ ਲੱਗਦੀ ॥੧॥

## ਇਹੁ ਸੁਪਨਾ; ਸੋਵਤ ਨਹੀ ਜਾਨੈ ॥
## ਅਚੇਤ ਬਿਵਸਥਾ ਮਹਿ; ਲਪਟਾਨੈ ॥੧॥ਰਹਾਉ॥

ਇਹ ਸੰਸਾਰੁ ਸੁਪਨੇ ਦੀ ਨਿਆਈਂ ਮਿਥਿਆ ਹੈ, ਪਰ ਇਸ ਵਿਚ ਜੀਵ ਅਵਿੱਦਿਆ ਦੀ ਨੀਂਦ ਵਿਚ ਸੋਵਤ = ਸੁੱਤਾ ਹੋਇਆ ਕੁਝ ਜਾਨੈ = ਜਾਣਦਾ ਨਹੀਂ ਹੈ।

ਇਸ ਅਚੇਤ ਬਿਵਸਥਾ = ਅਗਿਆਤ ਅਵਸਥਾ ਦੇ ਮਹਿ = ਵਿਚ ਹੀ ਜੀਵ ਲਪਟਾਨੈ = ਲੰਪਟ ਹੋਇਆ ਰਹਿੰਦਾ ਹੈ ॥੧॥ਰਹਾਉ॥

## ਮਹਾ ਮੋਹਿ; ਮੋਹਿਓ ਗਾਵਾਰਾ ॥ ਪੇਖਤ ਪੇਖਤ; ਊਠਿ ਸਿਧਾਰਾ ॥੨॥

ਮਹਾ = ਬਹੁਤ ਭਾਰੀ ਮੋਹਿ = ਮੋਹ, ਅਗਿਆਨ ਨੇ ਇਸ ਗਾਵਾਰਾ = ਬੇ-ਸਮਝ ਜੀਵ ਨੂੰ ਮੋਹਿਓ = ਮੋਹਿਤ ਕੀਤਾ ਹੋਇਆ ਹੈ।

ਇਹ ਜੀਵ ਇਨ੍ਹਾਂ ਪਦਾਰਥਾਂ, ਸੰਬੰਧੀਆਂ ਆਦਿ ਨੂੰ ਪੇਖਤ ਪੇਖਤ = ਵੇਖਦਾ ਵੇਖਦਾ ਹੀ ਊਠਿ = ਉੱਠ

ਕੇ ਪ੍ਰਲੋਕ ਨੂੰ ਸਿਧਾਰਾ = ਚਲਿਆ ਜਾਂਦਾ ਹੈ **ਵਾ:** ਇਸਦੇ ਵੇਖਦਿਆਂ ਵੇਖਦਿਆਂ ਹੀ ਸੰਬੰਧੀ ਆਦਿ ਉੱਠ ਕੇ ਪ੍ਰਲੋਕ ਨੂੰ ਚਲੇ ਜਾਂਦੇ ਹਨ ॥੨॥

## ਊਚ ਤੇ ਊਚ; ਤਾ ਕਾ ਦਰਬਾਰਾ ॥ ਕਈ ਜੰਤ; ਬਿਨਾਹਿ ਉਪਾਰਾ ॥੩॥

ਤਾ ਉਸ ਪਰਮੇਸ਼ਰ ਕਾ = ਦਾ ਦਰਬਾਰਾ = ਦਰਬਾਰ ਸੱਚਖੰਡ ਊਚ = ਉੱਚਿਆਂ ਤੇ = ਤੋਂ ਵੀ ਊਚ = ਉੱਚਾ ਹੈ।

ਜਿਥੇ ਬੈਠ ਕੇ ਉਹ ਕਈ ਜੰਤ = ਜੀਵਾਂ ਨੂੰ ਬਿਨਾਹਿ = ਨਾਸ਼ ਕਰਦਾ ਹੈ ਤੇ ਫੇਰ ਉਪਾਰਾ = ਪੈਦਾ ਕਰਦਾ ਹੈ ॥੩॥

## ਦੂਸਰ ਹੋਆ; ਨਾ ਕੋ ਹੋਈ ॥
## ਜਪਿ ਨਾਨਕ; ਪ੍ਰਭ ਏਕੋ ਸੋਈ ॥੪॥੧੦॥੧੬॥

ਉਸ ਪਰਮੇਸ਼ਰ ਦੇ ਸਦਰਸ਼ ਦੂਸਰ = ਦੂਜਾ ਨਾ ਕੋਈ ਹੋਆ = ਹੋਇਆ ਹੈ ਤੇ ਨਾ ਹੀ ਕੋਈ ਅੱਗੇ ਨੂੰ ਹੋਈ = ਹੋਵੇਗਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਸੋਈ = ਉਸ ਏਕੋ = ਅਦ੍ਵੈਤ ਸਰੂਪ ਪ੍ਰਭ = ਪਰਮੇਸ਼ਰ ਨੂੰ ਜਪਿ = ਜਪਨਾ ਕਰੋ ॥੪॥੧੦॥੧੬॥

## ਸੂਹੀ ਮਹਲਾ ੫ ॥
## ਸਿਮਰਿ ਸਿਮਰਿ ਤਾ ਕਉ; ਹਉ ਜੀਵਾ ॥
## ਚਰਣ ਕਮਲ ਤੇਰੇ; ਧੋਇ ਧੋਇ ਪੀਵਾ ॥੧॥

ਹੇ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ! ਤਾ ਕਉ = ਤੇਰੇ ਤਾਈਂ ਸਿਮਰਿ = ਯਾਦ ਕਰ ਕਰਕੇ ਹਉ = ਮੈਂ ਆਤਮਿਕ ਜੀਵਨ ਵੱਲ ਜੀਵਾ = ਜਿਉਂਦਾ ਹਾਂ।

ਤੇਰੇ ਪੂਜਨੀਕ ਚਰਣ ਜੋ ਕਮਲ ਵਤ ਨਿਰਲੇਪ ਹਨ, ਉਨ੍ਹਾਂ ਨੂੰ ਧੋਇ ਧੋਇ = ਧੋ ਧੋ ਕੇ ਪੀਵਾ = ਪੀਣਾ ਕਰਦਾ ਹਾਂ **ਵਾ:** ਚਰਨਾਂ ਕਮਲਾਂ ਵਿਚ ਬਿਰਤੀ ਜੋੜ ਕੇ, ਸ਼ਰਧਾ ਰੂਪੀ ਜਲ ਨਾਲ ਧੋ ਧੋ ਕੇ ਅੰਤਹਕਰਨ ਦੇ ਅੰਦਰ ਧਾਰਨ ਕਰਨ ਰੂਪ ਪੀਣਾ ਕਰਦਾ ਹਾਂ ॥੧॥

## ਸੋ ਹਰਿ ਮੇਰਾ; ਅੰਤਰਜਾਮੀ ॥ ਭਗਤ ਜਨਾ ਕੈ; ਸੰਗਿ ਸੁਆਮੀ ॥੧॥ਰਹਾਉ॥

ਸੋ ਹੇ ਹਰਿ = ਹਰੀ ! ਤੂੰ ਮੇਰਾ ਮਾਲਕ ਹੈਂ ਅਤੇ ਘਟਾਂ ਘਟਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ। ਹੇ ਸੁਆਮੀ = ਮਾਲਕ ਪ੍ਰਭੂ ! ਤੂੰ ਆਪਣੇ ਭਗਤ = ਸੇਵਕ ਜਨਾਂ ਕੈ = ਦੇ ਸਦਾ ਹੀ ਸੰਗਿ = ਨਾਲ ਵੱਸਦਾ ਹੈਂ ॥੧॥ਰਹਾਉ॥

## ਸੁਣਿ ਸੁਣਿ ਅੰਮ੍ਰਿਤ ਨਾਮੁ; ਧਿਆਵਾ ॥ ਆਠ ਪਹਰ; ਤੇਰੇ ਗੁਣ ਗਾਵਾ ॥੨॥

ਹੇ ਵਾਹਿਗੁਰੂ ! ਤੇਰੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣਿ ਸੁਣਿ = ਸ੍ਰਵਣ ਕਰ ਕਰ ਕੇ ਧਿਆਵਾ = ਧਿਆਉਣਾ ਕਰਦਾ ਹਾਂ।

ਅਤੇ ਆਠ ਪਹਰ = ਅੱਠੇ ਪਹਿਰੇ ਭਾਵ ਰਾਤ ਦਿਨ ਤੇਰੇ ਹੀ ਗੁਣਾਂ ਨੂੰ ਗਾਵਾ = ਗਾਉਣਾ ਕਰਦਾ ਹਾਂ ॥੨॥

**ਪੇਖਿ ਪੇਖਿ ਲੀਲਾ; ਮਨਿ ਆਨੰਦਾ ॥ ਗੁਣ ਅਪਾਰ; ਪ੍ਰਭ ਪਰਮਾਨੰਦਾ ॥੩॥**

ਹੇ ਵਾਹਿਗੁਰੂ ! ਤੇਰੇ ਲੀਲਾ = ਚੋਜ (ਕੌਤਕ) ਪੇਖਿ ਪੇਖਿ = ਵੇਖ ਵੇਖ ਕੇ ਮਨਿ = ਹਿਰਦੇ ਵਿਚ ਆਨੰਦਾ = ਅਨੰਦ (ਸੁੱਖ) ਪ੍ਰਾਪਤ ਹੁੰਦਾ ਹੈ।

ਹੇ ਪਰਮਾਨੰਦਾ = ਵੱਡੇ ਬ੍ਰਹਮਾਨੰਦ ਦੇਣ ਵਾਲੇ ਪ੍ਰਭ = ਪਰਮੇਸ਼ਰ ! ਤੇਰੇ ਵਿਚ ਅਪਾਰ = ਬੇਅੰਤ ਗੁਣ ਹਨ ॥੩॥

**ਜਾ ਕੈ ਸਿਮਰਨਿ; ਕਛੁ ਭਉ ਨ ਬਿਆਪੈ ॥**
**ਸਦਾ ਸਦਾ; ਨਾਨਕ ਹਰਿ ਜਾਪੈ ॥੪॥੧੧॥੧੭॥**

ਜਾ = ਜਿਸ ਆਪ ਜੀ ਕੈ = ਦੇ ਸਿਮਰਨਿ = ਭਜਨ (ਕੀਰਤਨ, ਜਸ) ਕਰਨ ਨਾਲ ਜਮ ਆਦਿਕਾਂ ਦਾ ਕਛੁ = ਕੁਝ ਵੀ ਭਉ = ਡਰ ਨਹੀਂ ਬਿਆਪੈ = ਵਿਆਪਦਾ, ਲੱਗਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਅਸੀਂ ਸਦਾ ਸਦਾ = ਹਮੇਸ਼ਾਂ-ਹਮੇਸ਼ਾਂ ਤੇਰੇ ਗੁਣਾਂ, ਨਾਮ ਨੂੰ ਜਾਪੈ = ਜਪਦੇ ਹਾਂ ॥੪॥੧੧॥੧੭॥

## ਸੂਹੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਗੁਰੂ ਦਾ ਚਿੰਤਨ ਕਰਨ ਅਤੇ ਜਾਪ ਕਰਨ ਬਾਬਤ ਆਗਿਆ ਕਰਦੇ ਹੋਏ ਫ਼ੁਰਮਾਉਂਦੇ ਹਨ।

**ਗੁਰ ਕੈ ਬਚਨਿ; ਰਿਦੈ ਧਿਆਨੁ ਧਾਰੀ ॥ ਰਸਨਾ; ਜਾਪੁ ਜਪਉ ਬਨਵਾਰੀ ॥੧॥**

ਹੇ ਭਾਈ ! ਗੁਰੂ ਸਾਹਿਬ ਜੀ ਕੈ = ਦੇ ਬਚਨਿ = ਉਪਦੇਸ਼ ਦੁਆਰਾ ਰਿਦੈ = ਹਿਰਦੇ ਵਿਚ ਪਰਮੇਸ਼ਰ ਦੇ ਧਿਆਨ ਨੂੰ ਧਾਰੀ = ਧਾਰਨਾ ਕਰੀਏ **ਵਾ:** ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਹਿਰਦੇ ਵਿਚ ਵਸਾਉਣ ਰੂਪ ਧਿਆਨ ਧਾਰਨਾ ਕਰੀਏ।

ਰਸਨਾ = ਜੀਭਾ ਦੁਆਰਾ ਬਨਵਾਰੀ = ਸੰਸਾਰ ਬਨ ਦੇ ਮਾਲਕ ਪਰਮੇਸ਼ਰ ਦਾ ਜਾਪ ਜਪਉ = ਜਪਣਾ ਕਰੀਏ ॥੧॥

**ਸਫਲ ਮੂਰਤਿ; ਦਰਸਨ ਬਲਿਹਾਰੀ ॥**
**ਚਰਣ ਕਮਲ; ਮਨ ਪ੍ਰਾਣ ਅਧਾਰੀ ॥੧॥ਰਹਾਉ॥**

ਸਤਿਗੁਰਾਂ ਦੀ ਮੂਰਤਿ = ਹਸਤੀ, ਸਰੂਪ ਸਫਲ = ਸਹਿਤ ਗਿਆਨ ਫਲ ਦੇ ਹੈ, ਮੈਂ ਗੁਰੂ ਜੀ ਦੇ ਦਰਸਨ = ਦੀਦਾਰ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ।

ਸਤਿਗੁਰੂ ਜੀ ਦੇ ਪੂਜਨੀਕ ਚਰਣ ਜੋ ਕਮਲ ਵੱਤ ਨਿਰਮਲ, ਨਿਰਲੇਪ ਹਨ, ਉਨ੍ਹਾਂ ਦਾ ਹੀ ਮੇਰੇ ਮਨ = ਹਿਰਦੇ ਤੇ ਪ੍ਰਾਣ = ਸੁਆਸਾਂ ਨੂੰ ਅਧਾਰੀ = ਆਸਰਾ ਹੈ ॥੧॥ਰਹਾਉ॥

**ਸਾਧਸੰਗਿ; ਜਨਮ ਮਰਣ ਨਿਵਾਰੀ ॥ ਅੰਮ੍ਰਿਤ ਕਥਾ ਸੁਣਿ; ਕਰਨ ਅਧਾਰੀ ॥੨॥**

ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕੇ ਜਨਮ ਮਰਣ ਦੀ ਪੀੜਾ ਨਿਵਾਰੀ = ਦੂਰ ਕੀਤੀ ਹੈ।

ਉਸ ਸੰਗਤ ਵਿੱਚੋਂ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਰੂਪ ਕਥਾ = ਕਥਨੀ ਭਾਵ ਵਿਆਖਿਆ ਸੁਣਿ = ਸ੍ਰਵਣ ਕਰਕੇ **ਵਾ:** ਅੰਮ੍ਰਿਤ ਸਰੂਪ ਪਰਮੇਸ਼ਰ ਦੀ ਸਰੂਪ ਲੱਖਣਾ ਤੇ ਤਟਸਥੀ ਲਖਣਾ ਵਾਲੀ ਕਥਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਕਰਕੇ ਕਰਨ = ਕੰਨਾਂ ਦਾ ਅਧਾਰੀ = ਆਸਰਾ ਬਣਾਇਆ ਹੈ **ਵਾ:** ਕੰਨਾਂ ਨਾਲ ਸੁਣ ਕੇ ਆਪਣੇ ਜੀਵਨ ਦਾ ਆਸਰਾ ਰੂਪ ਬਣਾਉਣਾ ਕੀਤਾ ਹੈ ॥੨॥

## ਕਾਮ ਕ੍ਰੋਧ ਲੋਭ ਮੋਹ; ਤਜਾਰੀ ॥ ਦ੍ਰਿੜੁ ਨਾਮ ਦਾਨੁ; ਇਸਨਾਨੁ ਸੁਚਾਰੀ ॥੩॥

ਕਾਮ = ਮੰਦ ਦ੍ਰਿਸ਼ਟੀ, ਕ੍ਰੋਧ = ਚਿੱਤ ਦੀ ਤੀਖਣ ਬਿਰਤੀ, ਗ਼ੁੱਸਾ, ਲੋਭ = ਲਾਲਚ, ਮੋਹ = ਸਨੇਹ ਤੇ ਹੰਕਾਰ ਆਦਿ ਵਿਕਾਰਾਂ ਨੂੰ ਤਜਾਰੀ = ਤਿਆਗਣਾ ਕੀਤਾ ਹੈ।

ਨਾਮ ਜਪਣਾ, ਦਾਨ ਕਰਨਾ, ਅੰਮ੍ਰਿਤ ਵੇਲੇ ਇਸ਼ਨਾਨ ਕਰਨਾ, ਸੁਚਾਰੀ = ਸੁੱਚ ਪਵਿੱਤਰਤਾ ਰੱਖਣੀ **ਵਾ:** ਨਾਮ ਦਾਨ ਤੇ ਇਸ਼ਨਾਨ ਸੁਚਾਰੀ = ਸ੍ਰੇਸ਼ਟ ਆਚਰਣ ਦ੍ਰਿੜੁ = ਪ੍ਰਪੱਕ ਕੀਤੇ ਹਨ ॥੩॥

## ਕਹੁ ਨਾਨਕ; ਇਹੁ ਤਤੁ ਬੀਚਾਰੀ ॥
## ਰਾਮ ਨਾਮ ਜਪਿ; ਪਾਰਿ ਉਤਾਰੀ ॥੪॥੧੨॥੧੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਅਸਾਂ ਨੇ ਇਹ ਤੁਹਾਨੂੰ ਗੁਰਮਤਿ ਦਾ ਤਤੁ = ਸਿਧਾਂਤ ਬੀਚਾਰੀ = ਵੀਚਾਰ ਕੇ ਦੱਸਿਆ ਹੈ **ਵਾ:** ਅਸਾਂ ਨੇ ਇਹੋ ਹੀ ਸਿਧਾਂਤ, ਵੀਚਾਰਨਾ ਕੀਤਾ ਹੈ। ਕਿ :

ਰਾਮ = ਪਰਮੇਸ਼ਰ ਦਾ ਨਾਮ ਜਪ ਕਰਕੇ ਹੀ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰੀ = ਉਤਾਰਾ ਹੋਵੇਗਾ ॥੪॥੧੨॥੧੮॥

## ਸੂਹੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਉੱਤਮ ਬਕਤੇ ਦੀ ਨਿਆਈਂ ਆਪਣੇ ਆਪ ਨੂੰ ਸੰਬੋਧਨ ਕਰਦੇ ਹੋਏ ਸਾਡੇ ਜੀਵਾਂ ਤਾਈਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਲੋਭਿ ਮੋਹਿ ਮਗਨ; ਅਪਰਾਧੀ ॥ ਕਰਣਹਾਰ ਕੀ; ਸੇਵ ਨ ਸਾਧੀ ॥੧॥

ਹੇ ਵਾਹਿਗੁਰੂ ! ਅਸੀਂ ਅਪਰਾਧੀ = ਗੁਨਾਹੀ ਜੀਵ ਪਦਾਰਥਾਂ ਦੇ ਲੋਭਿ = ਲਾਲਚ ਤੇ ਸੰਬੰਧੀਆਂ ਆਦਿ ਦੇ ਮੋਹਿ = ਮੋਹ, ਅਗਿਆਨ ਵਿਚ ਮਗਨ = ਮਸਤ ਹੋਏ ਪਏ ਹਾਂ।

ਹੇ ਕਰਣਹਾਰ = ਰਚਨਹਾਰ ਪਰਮੇਸ਼ਰ ! ਆਪ ਜੀ ਕੀ = ਦੀ ਭਗਤੀ ਰੂਪੀ ਕੋਈ ਸੇਵ = ਸੇਵਾ (ਟਹਿਲ) ਵੀ ਨਹੀਂ ਸਾਧੀ = ਸਾਧਨਾ ਕੀਤੀ ॥੧॥

[ਅੰਗ ੭੪੧]

## ਪਤਿਤ ਪਾਵਨ; ਪ੍ਰਭ ਨਾਮ ਤੁਮਾਰੇ ॥
## ਰਾਖਿ ਲੇਹੁ; ਮੋਹਿ ਨਿਰਗੁਨੀਆਰੇ ॥੧॥ਰਹਾਉ॥

ਹੇ ਪ੍ਰਭ = ਪਰਮੇਸ਼ਰ ! ਤੁਮਾਰੇ = ਤੇਰੇ ਨਾਮ ਨੂੰ ਜਪ ਕੇ ਪਤਿਤ = ਪਾਪੀ ਜੀਵ ਵੀ ਪਾਵਨ = ਪਵਿੱਤਰ ਜੀਵਨ ਵਾਲੇ ਹੋ ਗਏ ਹਨ **ਵਾ:** ਤੇਰਾ ਨਾਮ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ।

ਹੇ ਵਾਹਿਗੁਰੂ ! ਮੋਹਿ = ਮੈਨੂੰ ਨਿਰਗੁਨੀਆਰੇ = ਗੁਣਾਂ ਤੋਂ ਹੀਣੇ ਨੂੰ ਆਪਣੀ ਸ਼ਰਨ ਵਿਚ ਰਾਖਿ = ਰੱਖ ਲੇਹੁ = ਲੈਣਾ ਕਰੋ ॥੧॥ਰਹਾਉ॥

## ਤੂੰ ਦਾਤਾ; ਪ੍ਰਭ ਅੰਤਰਜਾਮੀ ॥ ਕਾਚੀ ਦੇਹ; ਮਾਨੁਖ ਅਭਿਮਾਨੀ ॥੨॥

ਹੇ ਪ੍ਰਭ = ਪਰਮੇਸ਼ਰ ! ਤੂੰ ਸਾਰੇ ਘਟਾਂ ਘਟਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ ਅਤੇ ਸਾਰਿਆਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈਂ।

ਪਰ ਇਹ ਕਾਚੀ = ਕੱਚੀ ਮਿੱਟੀ ਵਾਂਗ ਖੁਰ ਜਾਣ ਵਾਲੀ ਦੇਹ = ਕਾਇਆ (ਸਰੀਰ) ਨੂੰ ਪ੍ਰਾਪਤ ਕਰਕੇ ਮਾਨੁਖ = ਆਦਮੀ ਵਿਅਰਥ ਹੀ ਅਭਿਮਾਨੀ = ਹੰਕਾਰੀ ਹੋਏ ਫਿਰਦੇ ਹਨ ॥੨॥

## ਸੁਆਦ ਬਾਦ ਈਰਖ; ਮਦ ਮਾਇਆ ॥
## ਇਨ ਸੰਗਿ ਲਾਗਿ; ਰਤਨ ਜਨਮੁ ਗਵਾਇਆ ॥੩॥

ਪਦਾਰਥਾਂ ਦੇ ਖਾਣ ਦੇ ਸੁਆਦ ਵਿਅਰਥ ਬਾਦ = ਝਗੜੇ, ਈਰਖ = ਦ੍ਵੈਸ਼, ਈਰਖਾ ਅਤੇ ਜੋ ਮਾਇਆ ਦਾ ਮਦ = ਹੰਕਾਰ ਹੈ।

ਇਨ = ਇਨ੍ਹਾਂ ਦੇ ਸੰਗਿ = ਨਾਲ ਲਾਗਿ = ਲੱਗ ਕਰਕੇ ਰਤਨ = ਮਾਣਿਕਾਂ ਵੱਤ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਹੀ ਗਵਾਇਆ = ਗੁਆ ਲਿਆ ॥੩॥

## ਦੂਖ ਭੰਜਨ; ਜਗਜੀਵਨ ਹਰਿ ਰਾਇਆ ॥
## ਸਗਲ ਤਿਆਗਿ; ਨਾਨਕੁ ਸਰਣਾਇਆ ॥੪॥੧੩॥੧੯॥

ਹੇ ਜਗਜੀਵਨ = ਜਗਤ ਦੇ ਜੀਵਨ, ਰਾਇਆ = ਰਾਜਾ, ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ! ਤੂੰ ਜੰਮਣ ਮਰਣ ਆਦਿ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲਾ ਹੈਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੋਰ ਸਗਲ = ਸਾਰਿਆਂ ਆਸਰਿਆਂ ਨੂੰ ਤਿਆਗਿ = ਛੱਡ ਕਰਕੇ ਮੈਂ ਤੇਰੀ ਸਰਣਾਇਆ = ਸ਼ਰਨ ਵਿਚ ਆਇਆ ਹਾਂ ॥੪॥੧੩॥੧੯॥

## ਸੂਹੀ ਮਹਲਾ ੫ ॥
## ਪੇਖਤ ਚਾਖਤ ਕਹੀਅਤ ਅੰਧਾ; ਸੁਨੀਅਤ ਸੁਨੀਐ ਨਾਹੀ ॥

ਹੇ ਭਾਈ ! ਇਹ ਜੀਵ ਸੰਤਾਂ ਮਹਾਤਮਾਂ ਦੇ ਦਰਸ਼ਨ ਪੇਖਤ ਚਾਖਤ = ਵੇਖਦਾ ਚਾਖਦਾ ਵੀ ਹੈ, ਪਰ ਬਚਨ ਨਾ ਮੰਨਣ ਕਰਕੇ ਅੰਧਾ = ਅੰਨ੍ਹਾ ਕਹੀਅਤ = ਕਹੀਦਾ ਹੈ, ਫੇਰ ਕਥਾ ਵਾਰਤਾ ਵੀ ਸੁਨੀਅਤ = ਸੁਣਦਾ ਹੈ, ਪਰ ਧਾਰਨ ਨਾ ਕਰਨ ਕਰਕੇ, ਸੁਨੀਐ = ਸੁਣਦਾ ਹੀ ਨਾਹੀ = ਨਹੀਂ ਹੈ ਭਾਵ ਅਣਸੁਣੀ ਕਰ ਦੇਂਦਾ ਹੈ।

**ਅਥਵਾ** ਇਸ ਮਿਥਿਆ ਸੰਸਾਰ ਨੂੰ ਪੇਖਤ = ਵੇਖਦਾ ਹੈ ਅਤੇ ਝੂਠੇ ਪਦਾਰਥਾਂ ਨੂੰ ਰਸਨਾ ਕਰਕੇ ਚਾਖਤ = ਚੱਖਦਾ ਹੈ, ਪਰ ਬਿਬੇਕ ਬੈਰਾਗ ਦੇ ਨੇਤ੍ਰ ਨਾ ਹੋਣ ਕਰਕੇ ਮਹਾਤਮਾ ਦੀ ਦ੍ਰਿਸ਼ਟੀ ਵਿਚ ਅੰਧਾ = ਅੰਨ੍ਹਾ ਕਹੀਅਤ = ਕਹੀਦਾ ਹੈ **ਵਾ:** ਸੰਸਾਰ ਨੂੰ ਵੇਖਦਾ ਹੈ, ਪਰ ਪਰਮੇਸ਼ਰ ਦੀ ਤਰਫ਼ੋਂ ਅੰਨ੍ਹਾ ਹੋ ਰਿਹਾ ਹੈ, ਸੰਸਾਰਕ ਰਸਾਂ ਕਸਾਂ ਨੂੰ ਚੱਖਦਾ ਹੈ, ਪਰ ਹਰੀ ਰਸ ਵੱਲੋਂ ਗੂੰਗਾ ਹੋ ਰਿਹਾ ਹੈ, ਫੇਰ ਵਿਸ਼ਿਆਂ ਨੂੰ ਪੈਦਾ ਕਰਨ ਵਾਲੀਆਂ ਨਿੰਦਿਆ ਚੁਗ਼ਲੀ ਵਾਲੀਆਂ ਗੱਲਾਂ ਸੁਣਦਾ ਹੈ, ਪਰ ਪਰਮੇਸ਼ਰ ਦਾ ਕੀਰਤਨ, ਨਾਮ ਨਹੀਂ ਸੁਣਦਾ ਇਸ ਕਰਕੇ ਬੋਲ਼ਾ ਵੀ ਹੋ ਰਿਹਾ ਹੈ।

## ਨਿਕਟਿ ਵਸਤੁ ਕਉ ਜਾਣੈ ਦੂਰੇ; ਪਾਪੀ ਪਾਪ ਕਮਾਹੀ ॥੧॥

ਅੰਤਹਕਰਨ ਦੇ ਨਿਕਟਿ = ਨੇੜੇ ਵੱਸਣ ਵਾਲੀ ਆਤਮ ਵਸਤੁ = ਚੀਜ਼ (ਵਸਤੂ) ਕਉ = ਨੂੰ ਆਪਣੇ

ਤੋਂ ਦੂਰੇ = ਦੂਰ ਜਾਣੈ = ਜਾਣਦਾ ਹੈ, ਇਸ ਕਰਕੇ ਪਾਪੀ = ਮੰਦ ਕਰਮੀ ਜੀਵ ਪਾਪ = ਮੰਦ ਕਰਮਾਂ ਨੂੰ ਹੀ ਕਮਾਹੀ = ਕਮਾਉਂਦਾ ਹੈ ॥੧॥

## ਸੋ ਕਿਛੁ ਕਰਿ; ਜਿਤੁ ਛੁਟਹਿ ਪਰਾਨੀ ॥
## ਹਰਿ ਹਰਿ ਨਾਮੁ ਜਪਿ; ਅੰਮ੍ਰਿਤ ਬਾਨੀ ॥੧॥ਰਹਾਉ॥

ਹੇ ਪਰਾਨੀ = ਪ੍ਰਾਣਾਂ ਧਾਰੀ ਜੀਵ ! ਸੋ = ਉਹ ਕਿਛੁ = ਕੁਝ ਕਰਤੱਵ ਕਰਿ = ਕਰਨਾ ਕਰ, ਜਿਤੁ = ਜਿਸ ਕਰਕੇ ਤੂੰ ਸੰਸਾਰਕ ਬੰਧਨਾਂ ਤੋਂ ਛੁਟਹਿ = ਛੁਟਕਾਰਾ ਪਾ ਲਵੇਂਗਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੈਂ ਕੀ ਕਰਤੱਵ ਕਰਾਂ ?*

***ਗੁਰ ਉੱਤਰ :***

ਹੇ ਭਾਈ ! ਜੋ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਹੈ, ਉਸਦਾ ਨਾਮ ਜਪਿ = ਜਪਿਆ ਕਰ ਅਤੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਨੀ = ਬਾਣੀ ਨਾਲ ਚਿੱਤ ਨੂੰ ਜੋੜਿਆ ਕਰ ॥੧॥ਰਹਾਉ॥

## ਘੋਰ ਮਹਲ; ਸਦਾ ਰੰਗਿ ਰਾਤਾ ॥ ਸੰਗਿ ਤੁਮ੍ਾਰੈ; ਕਛੂ ਨ ਜਾਤਾ ॥੨॥

ਤੇਰਾ ਮਨ ਘੋਰ = ਘੋੜਿਆਂ ਤੇ ਮਹਲ = ਮਹੱਲਾਂ ਆਦਿਕਾਂ ਵਿਚ ਦੇ ਰੰਗਿ = ਪ੍ਰੇਮ, ਅਨੰਦ (ਰੰਗਾਂ) ਵਿਚ ਸਦਾ = ਹਮੇਸ਼ਾਂ ਰਾਤਾ = ਰੰਗਿਆ ਰਹਿੰਦਾ ਹੈ **ਵਾ:** ਜਿਨ੍ਹਾਂ ਮਹੱਲਾਂ ਮਾੜੀਆਂ ਵਿਚ ਤੂੰ ਸਦਾ ਰੰਗਿਆ ਰਹਿੰਦਾ ਹੈਂ ਉਹ ਅੰਤ ਨੂੰ ਘੋਰ = ਭਿਆਨਕ ਹੋ ਜਾਂਦੀਆਂ ਹਨ।

ਪਰ ਇਨ੍ਹਾਂ ਦੁਨੀਆਵੀ ਪਦਾਰਥਾਂ ਵਿੱਚੋਂ ਤੁਮ੍ਾਰੈ = ਤੇਰੇ ਸੰਗਿ = ਨਾਲ ਕਛੂ = ਕੁਝ ਵੀ ਨਾਲ ਨਹੀਂ ਜਾਤਾ = ਜਾ ਸਕਦਾ ॥੨॥

## ਰਖਹਿ ਪੋਚਾਰਿ; ਮਾਟੀ ਕਾ ਭਾਂਡਾ ॥ ਅਤਿ ਕੁਚੀਲ; ਮਿਲੈ ਜਮ ਡਾਂਡਾ ॥੩॥

ਜੋ ਇਹ ਪੰਜਾਂ ਤੱਤਾਂ ਦੀ ਮਾਟੀ = ਮਿੱਟੀ ਕਾ = ਦਾ ਭਾਂਡਾ ਭਾਵ ਸਰੀਰ ਹੈ, ਇਸਨੂੰ ਬਹੁਤ ਪੋਚਾਰਿ = ਪੋਚ ਕੇ ਭਾਵ ਸਾਫ਼ ਸੁਥਰਾ ਰਖਹਿ = ਰੱਖਦਾ ਹੈਂ।

ਪਰ ਇਹ ਦਸਾਂ ਇੰਦ੍ਰੀਆਂ ਦੇ ਵਿਸ਼ਿਆਂ ਕਰਕੇ ਅਤਿ = ਅਤਿਅੰਤ ਹੀ ਕੁਚੀਲ = ਅਪਵਿੱਤਰ ਹੈ, ਇਸ ਲਈ ਅੰਤ ਨੂੰ ਜਮ = ਜਮਦੂਤਾਂ ਦਾ ਡਾਂਡਾ = ਡੰਡਾ ਹੀ ਮਿਲੈ = ਮਿਲੇਗਾ, ਭਾਵ ਪ੍ਰਲੋਕ ਵਿਚ ਜਮ ਸਜ਼ਾ ਦੇਣਗੇ ॥੩॥

## ਕਾਮ ਕ੍ਰੋਧਿ; ਲੋਭਿ ਮੋਹਿ ਬਾਧਾ ॥ ਮਹਾ ਗਰਤ ਮਹਿ; ਨਿਘਰਤ ਜਾਤਾ ॥੪॥

ਤੂੰ ਕਾਮ, ਕ੍ਰੋਧ, ਲੋਭਿ, ਮੋਹਿ = ਸਨੇਹ, ਮੋਹ ਤੇ ਹੰਕਾਰ ਆਦਿਕ ਵਿਕਾਰਾਂ ਵਿਚ ਬਾਧਾ = ਬੰਨ੍ਹਿਆ ਹੋਇਆ ਹੈਂ।

ਅਤੇ ਇਸ ਵਿਕਾਰਾਂ, ਸੰਸਾਰ ਰੂਪੀ ਮਹਾ = ਵੱਡੇ ਗਰਤ = ਟੋਏ ਮਹਿ = ਵਿਚ ਨਿਘਰਤ = ਧੱਸਦਾ ਜਾਤਾ = ਜਾ ਰਿਹਾ ਹੈਂ ॥੪॥ ਇਸ ਲਈ ਇਉਂ ਬੇਨਤੀ ਕਰੀਏ :

## ਨਾਨਕ ਕੀ; ਅਰਦਾਸਿ ਸੁਣੀਜੈ ॥
## ਡੂਬਤ ਪਾਹਨ; ਪ੍ਰਭ ਮੇਰੇ ਲੀਜੈ ॥੫॥੧੪॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੇਰੇ ਜਨ ਕੀ = ਦੀ ਅਰਦਾਸਿ = ਬੇਨਤੀ ਸੁਣੀਜੈ = ਸੁਣਨਾ ਕਰ।

ਹੇ ਮੇਰੇ ਪ੍ਰਭ = ਪਰਮੇਸ਼ਰ ! ਮੈਂ ਪਾਹਨ = ਪੱਥਰ ਦੀ ਨਿਆਈਂ ਗੁਨਾਹਾਂ ਕਰਕੇ ਡੂਬਤ = ਡੁੱਬ ਰਿਹਾ ਹਾਂ, ਤੂੰ ਕੱਢ ਲੀਜੈ = ਲੈਣਾ ਕਰ ॥੫॥੧੪॥੨੦॥

## ਸੂਹੀ ਮਹਲਾ ੫ ॥

## ਜੀਵਤ ਮਰੈ; ਬੁਝੈ ਪ੍ਰਭੁ ਸੋਇ ॥ ਤਿਸੁ ਜਨ; ਕਰਮਿ ਪਰਾਪਤਿ ਹੋਇ ॥੧॥

ਹੇ ਭਾਈ ! ਜੋ ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ **ਵਾ:** ਜੋ ਜਿਉਂਦੇ ਹੀ ਸੰਸਾਰ ਵੱਲੋਂ ਮਰ ਜਾਂਦਾ ਹੈ, ਸੋਇ = ਉਹ ਪ੍ਰਭ = ਪਰਮੇਸ਼ਰ ਨੂੰ ਬੂਝੈ = ਸਮਝ ਲੈਂਦਾ ਹੈ।

ਤਿਸੁ = ਉਸ ਜਨ = ਪੁਰਸ਼ ਨੂੰ ਹੀ ਪਰਮੇਸ਼ਰ ਦੀ ਕਰਮਿ = ਕਿਰਪਾ (ਬਖ਼ਸ਼ਿਸ਼) ਪ੍ਰਾਪਤ ਹੋਇ = ਹੁੰਦੀ ਹੈ **ਵਾ:** ਉਸ ਪੁਰਸ਼ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਗੁਰੂ, ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ ॥੧॥

## ਸੁਣਿ ਸਾਜਨ; ਇਉ ਦੁਤਰੁ ਤਰੀਐ ॥
## ਮਿਲਿ ਸਾਧੂ; ਹਰਿ ਨਾਮੁ ਉਚਰੀਐ ॥੧॥ਰਹਾਉ॥

ਹੇ ਸਾਜਨ = ਮਿੱਤ੍ਰ ! ਸੁਣਿ = ਸੁਣਨਾ ਕਰ ਇਉ = ਇਸ ਪ੍ਰਕਾਰ ਦੁਤਰੁ = ਕਠਿਨਤਾਈ ਨਾਲ ਪਾਰ ਹੋਣ ਵਾਲਾ ਸੰਸਾਰ-ਸਮੁੰਦ੍ਰ ਤਰੀਐ = ਤਰ ਜਾਈਦਾ ਹੈ। ਕਿ :

ਸਾਧੂ = ਸ੍ਰੇਸ਼ਟ ਸੰਤ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਚਰੀਐ = ਉਚਾਰਨ ਕਰੀਏ ॥੧॥ਰਹਾਉ॥

## ਏਕ ਬਿਨਾ; ਦੂਜਾ ਨਹੀ ਜਾਨੈ ॥ ਘਟ ਘਟ ਅੰਤਰਿ; ਪਾਰਬ੍ਰਹਮੁ ਪਛਾਨੈ ॥੨॥

ਜੋ ਜੀਵ ਏਕ = ਇਕ ਪਰਮੇਸ਼ਰ ਤੋਂ ਬਿਨਾ = ਬਗ਼ੈਰ, ਦੂਜਾ = ਦੂਸਰਾ ਹੋਰ ਕਿਸੇ ਦੇਵੀ ਦੇਵਤੇ ਨੂੰ ਆਪਣਾ ਸਹਾਰਾ ਨਹੀਂ ਜਾਨੈ = ਜਾਣਦਾ। ਅਤੇ

ਚਾਰੇ ਖਾਣੀਆਂ ਦੇ ਘਟਾਂ ਘਟਾਂ ਅੰਤਰਿ = ਵਿਚ ਪਾਰਬ੍ਰਹਮੁ = ਪਰਮੇਸ਼ਰ ਨੂੰ ਹੀ ਪਛਾਨੈ = ਪਛਾਣਦਾ ਹੈ ॥੨॥

## ਜੋ ਕਿਛੁ ਕਰੈ; ਸੋਈ ਭਲ ਮਾਨੈ ॥ ਆਦਿ ਅੰਤ ਕੀ; ਕੀਮਤਿ ਜਾਨੈ ॥੩॥

ਜੋ = ਜਿਹੜਾ ਕਿਛੁ = ਕੁਝ ਵੀ ਪਰਮੇਸ਼ਰ ਕਰੈ = ਕਰਦਾ ਹੈ, ਸੋਈ = ਉਹ ਭਲ = ਭਲਾ, ਚੰਗਾ ਕਰਕੇ ਮਾਨੈ = ਮੰਨਣਾ ਕਰਦਾ ਹੈ।

ਉਹ ਜਗਤ ਦੇ ਆਦਿ ਵਿਚ ਅਧਿਸ਼ਠਾਨ ਰੂਪ, ਮੱਧ ਵਿਚ ਵਿਆਪਕ ਤੇ ਅੰਤ ਵਿਚ ਸਿਧਾਂਤ ਰੂਪ ਪਰਮੇਸ਼ਰ ਕੀ = ਦੀ ਪ੍ਰਾਪਤੀ ਰੂਪੀ ਕੀਮਤ ਜਾਨੈ = ਜਾਣ ਲੈਂਦਾ ਹੈ ॥੩॥

## ਕਹੁ ਨਾਨਕ; ਤਿਸੁ ਜਨ ਬਲਿਹਾਰੀ ॥
## ਜਾ ਕੈ ਹਿਰਦੈ; ਵਸਹਿ ਮੁਰਾਰੀ ॥੪॥੧੫॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਅਸੀਂ ਤਿਸੁ = ਉਸ ਜਨ = ਪੁਰਸ਼ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ।

ਜਾ = ਜਿਸ ਕੈ = ਦੇ ਹਿਰਦੈ = ਮਨ ਵਿਚ ਮੁਰਾਰੀ = ਪਰਮੇਸ਼ਰ ਸਾਖਸ਼ਾਤ ਹੋ ਕੇ ਵਸਹਿ = ਵੱਸ ਜਾਂਦਾ ਹੈ ॥੪॥੧੫॥੨੧॥

## ਸੂਹੀ ਮਹਲਾ ੫ ॥
## ਗੁਰੁ ਪਰਮੇਸਰੁ; ਕਰਣੈਹਾਰੁ ॥ ਸਗਲ ਸ੍ਰਿਸਟਿ ਕਉ; ਦੇ ਆਧਾਰੁ ॥੧॥

ਹੇ ਭਾਈ! ਗੁਰੂ ਸਾਹਿਬ ਜੀ ਅਤੇ ਪਰਮੇਸਰੁ = ਪਰਮਾਤਮਾ ਸਭ ਕੁਝ ਕਰਣੈਹਾਰੁ = ਕਰਨ ਵਾਲੇ ਹਨ **ਵਾ:** ਪਰਮੇਸ਼ਰ ਸਰੂਪ ਸਤਿਗੁਰੂ ਜੀ **ਵਾ:** ਗੁਰੁ = ਚੇਤਨ ਸਰੂਪ ਪਰਮੇਸ਼ਰ ਸਭ ਕੁਝ ਕਰਨ ਵਾਲਾ ਹੈ।

ਸਗਲ = ਸਾਰੀ ਸ੍ਰਿਸਟਿ = ਦੁਨੀਆਂ ਕਉ = ਨੂੰ ਨਾਮ, ਰੋਜ਼ੀ ਆਦਿ ਦਾ ਆਧਾਰੁ = ਆਸਰਾ ਦੇ = ਦੇਣ ਵਾਲਾ ਹੈ ॥੧॥

## ਗੁਰ ਕੇ ਚਰਣ ਕਮਲ; ਮਨ ਧਿਆਇ ॥
## ਦੂਖੁ ਦਰਦੁ; ਇਸੁ ਤਨ ਤੇ ਜਾਇ ॥੧॥ਰਹਾਉ॥

ਗੁਰੂ ਸਾਹਿਬ ਜੀ ਕੇ = ਦੇ ਚਰਣ ਕਮਲ ਮਨ = ਹਿਰਦੇ ਵਿਚ ਧਿਆਇ = ਧਿਆਉਣ ਕਰਕੇ ਪ੍ਰਤੱਖ ਅਨੇਕਾਂ ਪ੍ਰਕਾਰ ਦੇ ਦੂਖੁ = ਦੁੱਖ ਦੇ ਦਰਦੁ = ਪੀੜਾ ਆਦਿ ਇਸ ਤਨ = ਸਰੀਰ ਤੇ = ਤੋਂ ਚਲੀ ਜਾਇ = ਜਾਵੇਗੀ **ਵਾ:** ਇਸ ਸਰੀਰ ਦਾ ਜੰਮਣ ਮਰਣ ਦਾ ਦੁੱਖ ਅਤੇ ਅਵਿੱਦਿਆ ਆਦਿ ਦੀਆਂ ਦਰਦਾਂ ਚਲੀਆਂ ਜਾਣਗੀਆਂ ॥੧॥ਰਹਾਉ॥

## ਭਵਜਲਿ ਡੂਬਤ; ਸਤਿਗੁਰੁ ਕਾਢੈ ॥ ਜਨਮ ਜਨਮ ਕਾ; ਟੂਟਾ ਗਾਢੈ ॥੨॥

ਭਵਜਲਿ = ਸੰਸਾਰ-ਸਮੁੰਦ੍ਰ ਵਿਚ ਡੂਬਤ = ਡੁੱਬਦਿਆਂ ਜੀਵਾਂ ਨੂੰ ਸਤਿਗੁਰੂ ਸਾਹਿਬ ਜੀ ਹੀ ਨਾਮ ਦੇ ਜਹਾਜ਼ ਉਪਰ ਚੜ੍ਹਾ ਕੇ ਬਾਹਰ ਮੁਕਤ ਰੂਪੀ ਕਿਨਾਰੇ 'ਤੇ ਕਾਢੈ = ਕੱਢਦੇ ਹਨ।

ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕਾ = ਦਾ ਵਿੱਛੁੜਿਆ ਹੋਇਆ ਜੀਵ **ਵਾ:** ਜਨਮਾਂ ਜਨਮਾਂਤ੍ਰਾਂ ਦਾ ਪਰਮੇਸ਼ਰ ਦੀ ਲਿਵ ਨਾਲੋਂ ਟੂਟਾ = ਟੁੱਟਿਆ ਹੋਇਆ ਮਨ ਪਰਮੇਸ਼ਰ ਦੇ ਨਾਲ ਗਾਢੈ = ਗੰਢ ਦੇਂਦੇ ਭਾਵ ਮੇਲ ਦੇਂਦੇ ਹਨ ॥੨॥

## ਗੁਰ ਕੀ ਸੇਵਾ; ਕਰਹੁ ਦਿਨ ਰਾਤਿ ॥ ਸੂਖ ਸਹਜ; ਮਨਿ ਆਵੈ ਸਾਂਤਿ ॥੩॥

ਹੇ ਭਾਈ! ਇਸ ਕਰਕੇ ਸਤਿਗੁਰੂ ਜੀ ਕੀ = ਦੀ ਸੇਵਾ = ਟਹਿਲ, ਭਗਤੀ ਦਿਨ ਰਾਤ ਵਿਚ ਕਰਹੁ = ਕਰਨਾ ਕਰੋ।

ਜਿਸ ਕਰਕੇ ਸੂਖ = ਸੁੱਖ, ਸਹਜ = ਗਿਆਨ ਅਤੇ ਮਨਿ = ਹਿਰਦੇ ਵਿਚ ਸਾਂਤਿ = ਸ਼ਾਂਤੀ ਆਵੈ = ਆ ਜਾਵੇਗੀ ॥੩॥

## ਸਤਿਗੁਰ ਕੀ ਰੇਣੁ; ਵਡਭਾਗੀ ਪਾਵੈ ॥
## ਨਾਨਕ ਗੁਰ ਕਉ; ਸਦ ਬਲਿ ਜਾਵੈ ॥੪॥੧੬॥੨੨॥

ਸਤਿਗੁਰੂ ਸਾਹਿਬ ਜੀ ਕੀ = ਦੀ ਚਰਣ ਰੇਣੁ = ਧੂੜ ਕੋਈ ਵਡਭਾਗੀ = ਵੱਡੇ ਭਾਗਾਂ ਵਾਲਾ ਹੀ ਪਾਵੈ = ਪ੍ਰਾਪਤ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਮੈਂ ਗੁਰੂ ਸਾਹਿਬ ਜੀ ਕਉ = ਤਾਈਂ ਸਦ = ਸੈਂਕੜੇ ਵਾਰੀ ਹਮੇਸ਼ਾਂ ਬਲਿ = ਬਲਿਹਾਰ ਜਾਵੈ = ਜਾਂਦਾ ਹਾਂ ॥੪॥੧੬॥੨੨॥

## ਸੂਹੀ ਮਹਲਾ ੫ ॥
## ਗੁਰ ਅਪੁਨੇ ਊਪਰਿ; ਬਲਿ ਜਾਈਐ ॥
## ਆਠ ਪਹਰ; ਹਰਿ ਹਰਿ ਜਸੁ ਗਾਈਐ ॥੧॥

ਹੇ ਭਾਈ! ਅਪੁਨੇ = ਆਪਣੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਊਪਰਿ = ਉਪਰੋਂ ਹਮੇਸ਼ਾਂ ਬਲਿ = ਬਲਿਹਾਰ ਜਾਈਐ = ਜਾਣਾ ਕਰੀਏ।

ਆਠ ਪਹਰ = ਅੱਠੇ ਪਹਿਰ ਭਾਵ ਦਿਨ ਰਾਤ ਗੁਰੂ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਗਾਈਐ = ਗਾਉਣਾ ਕਰੀਏ ॥੧॥

## ਸਿਮਰਉ ਸੋ ਪ੍ਰਭੁ; ਅਪਨਾ ਸੁਆਮੀ ॥
## ਸਗਲ ਘਟਾ ਕਾ; ਅੰਤਰਜਾਮੀ ॥੧॥ਰਹਾਉ॥

ਹੇ ਭਾਈ ! ਜੋ ਅਪਨਾ = ਆਪ ਦਾ ਸੁਆਮੀ = ਮਾਲਕ ਹੈ, ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਸਿਮਰਉ = ਸਿਮਰਨਾ ਕਰੋ।

ਉਹ ਸਗਲ = ਸਾਰਿਆਂ ਘਟਾ = ਦਿਲਾਂ ਕਾ = ਦਾ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ ॥੧॥ਰਹਾਉ॥

## ਚਰਣ ਕਮਲ ਸਿਉ; ਲਾਗੀ ਪ੍ਰੀਤਿ ॥
## ਸਾਚੀ ਪੂਰਨ; ਨਿਰਮਲ ਰੀਤਿ ॥੨॥

ਜੋ ਗੁਰੂ ਜੀ ਦੇ ਪੂਜਨੀਕ ਚਰਣ ਕਮਲਾਂ ਦੇ ਸਿਉ = ਨਾਲ ਪ੍ਰੀਤਿ = ਲਗਨ, ਪ੍ਰੀਤੀ ਲਾਗੀ = ਲੱਗੀ ਹੋਈ ਹੈ।

ਇਹੋ ਹੀ ਸਾਚੀ = ਸੱਚੀ, ਪੂਰਨ = ਪੂਰੀ ਤੇ ਨਿਰਮਲ = ਉੱਜਲ ਰੀਤਿ = ਰੀਤੀ ਹੈ **ਵਾ:** ਇਹੋ ਹੀ ਪੂਰਨ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਬਹੁਤ ਨਿਰਮਲ = ਉੱਜਲ ਰੀਤਿ = ਮਰਯਾਦਾ ਹੈ ॥੨॥

## ਸੰਤ ਪ੍ਰਸਾਦਿ; ਵਸੈ ਮਨ ਮਾਹੀ ॥
## ਜਨਮ ਜਨਮ ਕੇ; ਕਿਲਵਿਖ ਜਾਹੀ ॥੩॥

ਸੰਤ = ਮਹਾਤਮਾ ਜਨਾਂ **ਵਾ:** ਸੰਤ ਸ਼ਾਂਤ ਚਿਤ ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਕਰਕੇ ਪਰਮੇਸ਼ਰ ਜਿਸਦੇ ਮਨ = ਹਿਰਦੇ ਮਾਹੀ = ਵਿਚ ਆ ਵਸੈ = ਵੱਸਦਾ ਹੈ।

ਉਸਦੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਕਿਲਵਿਖ = ਪਾਪ ਚਲੇ ਜਾਹੀ = ਜਾਂਦੇ ਹਨ ॥੩॥

## ਕਰਿ ਕਿਰਪਾ; ਪ੍ਰਭ ਦੀਨ ਦਇਆਲਾ ॥
## ਨਾਨਕੁ ਮਾਗੈ; ਸੰਤ ਰਵਾਲਾ ॥੪॥੧੭॥੨੩॥

ਹੇ ਦੀਨ = ਗ਼ਰੀਬਾਂ ਤੇ ਦਇਆਲਾ = ਦਿਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ! ਸਾਡੇ ਉਪਰ ਕਿਰਪਾ = ਮਿਹਰ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ ਸੰਤ = ਮਹਾਤਮਾਂ ਜਨਾਂ **ਵਾ:** ਸੰਤ ਸ਼ਾਂਤ ਚਿੱਤ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਰਵਾਲਾ = ਧੂੜੀ ਮਾਗੈ = ਮੰਗਦੇ ਹਾਂ ॥੪॥੧੭॥੨੩॥

[ਅੰਗ ੭੪੨]

# ਸੂਹੀ ਮਹਲਾ ੫ ॥

## ਦਰਸਨੁ ਦੇਖਿ ਜੀਵਾ; ਗੁਰ ਤੇਰਾ ॥ ਪੂਰਨ ਕਰਮੁ ਹੋਇ; ਪ੍ਰਭ ਮੇਰਾ ॥੧॥

ਹੇ ਗੁਰੂ ਸਾਹਿਬ ਜੀ ਮੈਂ ਤੇਰਾ = ਤੁਹਾਡਾ ਦਰਸਨ = ਦੀਦਾਰ ਦੇਖਿ = ਵੇਖ ਕਰਕੇ ਹੀ ਜੀਵਾ = ਜਿਉਂਦਾ ਹਾਂ।[1]

ਹੇ ਪ੍ਰਭ = ਪਰਮੇਸ਼ਰ ! ਜੇਕਰ ਮੇਰਾ ਕੋਈ ਪੂਰਬਲਾ ਪੂਰਨ ਕਰਮ ਹੋਇ = ਹੋਵੇ ਤਾਂ ਹੀ ਗੁਰੂ ਜੀ ਦੇ ਦਰਸ਼ਨ ਹੋ ਸਕਦੇ ਹਨ **ਵਾ:** ਜਦੋਂ ਪੂਰਨ ਨਿਸ਼ਕਾਮ ਕਰਮ ਜਾਗ ਪੈਣ ਉਦੋਂ ਹੀ ਹੇ ਪ੍ਰਭੂ ! ਤੂੰ ਮੇਰਾ ਹੁੰਦਾ ਹੈਂ। ਨਹੀਂ ਤਾਂ ਹੋਰਨਾਂ ਭਗਤਾਂ ਦੇ ਕੋਲ ਹੀ ਰਹਿੰਦਾ ਹੈਂ **ਵਾ:** ਹੇ ਪਰਮੇਸ਼ਰ ਜਦੋਂ ਤੇਰੀ ਪੂਰਨ ਕਰਮੁ = ਬਖ਼ਸ਼ਿਸ਼ ਹੋ ਜਾਵੇ ਤਦੋਂ ਹੀ ਤੇਰੇ ਨਾਲ ਮੇਰਾ = ਮੇਲਾ ਭਾਵ ਮਿਲਾਪ ਹੁੰਦਾ ਹੈ **ਵਾ:** ਹੇ ਪ੍ਰਭੂ ! ਮੇਰਾ ਪੂਰਬਲਾ ਸੰਚਤ ਕਰਮ ਪੂਰਾ ਹੋ ਜਾਵੇ **ਵਾ:** ਹੇ ਪ੍ਰਭੂ ! ਮੇਰਾ ਅਰੰਭਿਆ ਹੋਇਆ ਕਰਮੁ = ਕੰਮ ਪੂਰਾ ਹੋ ਜਾਵੇ ॥੧॥

## ਇਹ ਬੇਨੰਤੀ; ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ; ਕਰਿ ਅਪਣੇ ਚੇਰੇ ॥੧॥ਰਹਾਉ॥

ਹੇ ਮੇਰੇ ਪ੍ਰਭ = ਪਰਮੇਸ਼ਰ ! ਮੇਰੀ ਇਹ ਬੇਨੰਤੀ = ਬੇਨਤੀ (ਅਰਜ਼ੋਈ) ਸੁਣਿ = ਸੁਣਨਾ ਕਰ।

ਮੈਨੂੰ ਨਾਮ ਦੀ ਦਾਤ ਦੇਹਿ = ਦੇਣਾ ਕਰ ਅਤੇ ਆਪਣੇ ਚੇਰੇ = ਸੇਵਕ ਵੀ ਬਣਾ ਲੈਣਾ ਕਰ ॥੧॥ਰਹਾਉ॥

## ਅਪਣੀ ਸਰਣਿ ਰਾਖੁ; ਪ੍ਰਭ ਦਾਤੇ ॥ ਗੁਰਪ੍ਰਸਾਦਿ; ਕਿਨੈ ਵਿਰਲੈ ਜਾਤੇ ॥੨॥

ਹੇ ਦਾਤੇ = ਦਾਤਾਰ ਪ੍ਰਭ = ਪਰਮੇਸ਼ਰ ! ਮੈਨੂੰ ਆਪਣੀ ਸਰਣਿ = ਓਟ ਵਿਚ ਰਾਖੁ = ਰੱਖਣਾ ਕਰ।

ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਕਿਨੈ = ਕਿਸੇ ਵਿਰਲੈ = ਟਾਵੇਂ-ਟਾਵੇਂ ਨੇ ਹੀ ਤੈਨੂੰ ਜਾਤੇ = ਜਾਣਿਆ ਹੈ ॥੨॥

## ਸੁਨਹੁ ਬਿਨਉ; ਪ੍ਰਭ ਮੇਰੇ ਮੀਤਾ ॥ ਚਰਣ ਕਮਲ; ਵਸਹਿ ਮੇਰੈ ਚੀਤਾ ॥੩॥

ਹੇ ਮੇਰੇ ਮੀਤਾ = ਮਿੱਤ੍ਰ ਸਰੂਪ ਪ੍ਰਭ = ਪਰਮੇਸ਼ਰ ! ਮੇਰੀ ਹੋਰ ਵੀ ਬਿਨਉ = ਬੇਤਨੀ ਸੁਨਹੁ = ਸੁਣਨਾ ਕਰ।

ਕਿ ਤੇਰੇ ਚਰਨ ਕਮਲ ਮੇਰੇ ਚੀਤਾ = ਚਿੱਤ ਦੇ ਵਿਚ ਵਸਹਿ = ਵੱਸਦੇ ਰਹਿਣ ॥੩॥

## ਨਾਨਕੁ; ਏਕ ਕਰੈ ਅਰਦਾਸਿ ॥
## ਵਿਸਰੁ ਨਾਹੀ; ਪੂਰਨ ਗੁਣਤਾਸਿ ॥੪॥੧੮॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਅਸੀਂ ਤੇਰੇ ਅੱਗੇ ਏਕ = ਇਕ ਇਹ ਵੀ ਅਰਦਾਸਿ = ਬੇਨਤੀ ਕਰਦੇ ਹਾਂ ਕਿ :

ਹੇ ਪੂਰਨ ਗੁਣਤਾਸਿ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਤੂੰ ਸਾਨੂੰ ਕਦਾਚਿਤ ਭੀ ਹਿਰਦੇ ਵਿੱਚੋਂ ਵਿਸਰ = ਭੁੱਲਣਾ ਨਾ ਕਰ ॥੪॥੧੮॥੨੪॥

---

੧. ਦਰਸ਼ਨ ਚਾਰ ਪ੍ਰਕਾਰ ਦੇ ਹੁੰਦੇ ਹਨ : ੧. ਚਿਤਰ ਦਰਸ਼ਨ = ਗੁਰੂ ਸਾਹਿਬ ਜੀ ਦੇ ਬਣੇ ਹੋਏ ਕਿਸੇ ਚਿਤਰ (ਤਸਵੀਰ) ਨੂੰ ਦੇਖ ਕੇ ਗੁਰੂ ਜੀ ਦਾ ਚੇਤਾ ਆਉਣਾ ਇਹ ਚਿਤਰ ਦਰਸ਼ਨ ਹੈ; ੨. ਸ੍ਰਵਣ ਦਰਸ਼ਨ = ਕਿਸੇ ਪੁਸਤਕ ਜਾਂ ਇਤਿਹਾਸ ਦੇ ਗ੍ਰੰਥਾਂ ਦੀ ਕਥਾ ਸੁਣ ਕੇ ਗੁਰੂ ਜੀ ਦਾ ਚੇਤਾ ਆਉਣਾ ਕਿ ਸਾਡੇ ਗੁਰੂ ਜੀ ਐਸੇ ਹਨ, ਇਹ ਸ੍ਰਵਣਾ ਦਰਸ਼ਨ ਹੈ; ੩. ਸੁਪਨ ਦਰਸ਼ਨ = ਸੁਪਨੇ ਵਿਚ ਗੁਰੂ ਸਾਹਿਬ ਜੀ ਦੇ ਦਰਸ਼ਨ ਹੋਣੇ; ੪. ਪ੍ਰਤੱਖ ਦਰਸ਼ਨ = ਜੋ ਇਨ੍ਹਾਂ ਸਥੂਲ ਅੱਖਾਂ ਨਾਲ ਸਾਖਸ਼ਾਤ ਗੁਰੂ ਜੀ ਦੇ ਦਰਸ਼ਨ ਹੋ ਜਾਣੇ ਇਹ ਪ੍ਰਤੱਖ ਦਰਸ਼ਨ ਹਨ।

# ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਨੂੰ ਸਰਬ ਰੂਪ ਕਰਕੇ ਕਥਨ ਕਰਦੇ ਹਨ।

## ਮੀਤੁ ਸਾਜਨੁ; ਸੁਤ ਬੰਧਪ ਭਾਈ ॥ ਜਤ ਕਤ ਪੇਖਉ; ਹਰਿ ਸੰਗਿ ਸਹਾਈ ॥੧॥

ਹੇ ਭਾਈ ਮੇਰਾ ਮੀਤੁ = ਮਿਤਰ, ਸਾਜਨ = ਸੱਜਣ, ਸੁਤ = ਪੁੱਤਰ, ਬੰਧਪ = ਸੰਬੰਧੀ ਅਤੇ ਭਾਈ = ਭਰਾ ਆਦਿ ਸਭ ਕੁਝ ਪਰਮੇਸ਼ਰ ਹੀ ਹੈ **ਅਥਵਾ** ਵਿਵੇਕ ਵੈਰਾਗ ਰੂਪੀ ਮਿੱਤ੍ਰ, ਸ੍ਰਵਣ, ਮੰਨਣ ਰੂਪੀ ਸੱਜਣ, ਅਪ੍ਰੋਖ ਗਿਆਨ ਰੂਪੀ ਪੁੱਤਰ, ਦੈਵੀ ਗੁਣ ਰੂਪੀ ਸੰਬੰਧੀ ਅਤੇ ਨਿਧਿਆਸਣ ਰੂਪੀ ਭਾਈ ਹਨ।

ਮੈਂ ਜਤ ਕਤ = ਜਿਥੇ ਕਿਥੇ ਵੀ ਪੇਖਉ = ਵੇਖਦਾ ਹਾਂ, ਉਥੇ ਹਰਿ = ਪਰਮੇਸ਼ਰ ਮੇਰੇ ਸੰਗਿ = ਨਾਲ ਹੋ ਕੇ ਸਹਾਈ = ਸਹਾਇਤਾ ਕਰਨ ਵਾਲਾ ਹੈ ॥੧॥

## ਜਤਿ ਮੇਰੀ ਪਤਿ ਮੇਰੀ; ਧਨੁ ਹਰਿ ਨਾਮੁ ॥
## ਸੂਖ ਸਹਜ; ਆਨੰਦ ਬਿਸਰਾਮ ॥੧॥ਰਹਾਉ॥

ਮੇਰੀ ਜਤਿ = ਜਾਤੀ, ਮੇਰੀ ਪਤਿ = ਪੰਗਤੀ, ਇੱਜ਼ਤ ਅਤੇ ਧਨ ਆਦਿ ਹਰਿ = ਪਰਮੇਸ਼ਰ ਦਾ ਨਾਮ ਹੀ ਹੈ।

ਨਾਮ ਜਪਣ ਕਰਕੇ ਸੂਖ ਸਹਜ = ਅਚੁੱਤ ਸੁੱਖ ਸਰੂਪ ਬ੍ਰਹਮ ਦੇ ਅਨੰਦ ਸਰੂਪ ਵਿਚ ਬਿਸਰਾਮ = ਟਿਕਾਅ ਪਾਉਣਾ ਕੀਤਾ ਹੈ ॥੧॥ਰਹਾਉ॥

## ਪਾਰਬ੍ਰਹਮੁ ਜਪਿ; ਪਹਿਰਿ ਸਨਾਹ ॥ ਕੋਟਿ ਆਵਧ; ਤਿਸੁ ਬੇਧਤ ਨਾਹਿ ॥੨॥

ਪਾਰਬ੍ਰਹਮੁ = ਪਰਮੇਸ਼ਰ ਦਾ ਜੋ ਨਾਮ ਜਪਿ = ਜਪਣਾ ਹੈ, ਇਹੋ ਹੀ ਅਸਾਂ ਨੇ ਸਨਾਹ = ਸੰਜੋਅ ਪਹਿਰਿ = ਪਹਿਨੀ ਹੋਈ ਹੈ।

ਜਿਸ ਕਰਕੇ ਕੋਟਿ = ਕ੍ਰੋੜਾਂ ਹੀ ਕਾਮਾਦਿਕ ਵਿਕਾਰਾਂ ਦੇ ਫੁਰਨਿਆਂ ਰੂਪੀ ਆਵਧ = ਸ਼ਸਤਰ ਤਿਸੁ = ਉਸ ਸੰਜੋਅ ਨੂੰ ਬੇਧਤ = ਵਿੰਨ੍ਹ ਨਹੀਂ ਸਕਦੇ ॥੨॥

## ਹਰਿ ਚਰਨ ਸਰਣ; ਗੜ ਕੋਟ ਹਮਾਰੈ ॥ ਕਾਲੁ ਕੰਟਕੁ ਜਮੁ; ਤਿਸੁ ਨ ਬਿਦਾਰੈ ॥੩॥

ਹਰਿ = ਪਰਮੇਸ਼ਰ ਦੇ ਚਰਨਾਂ ਦੀ ਸਰਣ = ਓਟ (ਸਤਿਸੰਗਤ) ਹੀ ਹਮਾਰੈ = ਸਾਡੇ ਲਈ ਕੋਟ = ਕ੍ਰੋੜਾਂ ਗੜ = ਕਿਲ੍ਹੇ ਹਨ **ਵਾ:** ਕੋਟ ਸ਼ਹਿਰ ਦੇ ਦੁਆਲੇ ਹੁੰਦਾ ਹੈ ਤੇ ਕਿਲ੍ਹੇ ਫ਼ੌਜਾਂ ਦੇ ਰਹਿਣ ਲਈ ਬਣਾਏ ਹੁੰਦੇ ਹਨ, ਇਉਂ ਹਰੀ ਦੀ ਸ਼ਰਨ ਹੀ ਸਾਡੇ ਲਈ ਸਰੀਰ ਰੂਪੀ ਸ਼ਹਿਰ ਦੇ ਦੁਆਲੇ ਕੋਟ ਹੈ ਅਤੇ ਹਰੀ ਦੀ ਸ਼ਰਨ ਹੀ ਸਤ ਸੰਤੋਖ ਆਦਿ ਦੈਵੀ ਗੁਣਾਂ ਰੂਪੀ ਫ਼ੌਜ ਦੇ ਰਹਿਣ ਲਈ ਕਿਲ੍ਹਾ ਹੈ।

ਕੰਟਕੁ = ਕੰਡੇ ਦੇ ਵਾਂਗ ਦੁਖਦਾਇਕ ਤੇ ਜਮ = ਜੰਮਣ ਮਰਣ ਰੂਪੀ ਕਾਲ ਤਿਸੁ = ਉਸ ਹਰੀ ਦੀ ਸ਼ਰਨ ਰੂਪੀ ਕਿਲ੍ਹੇ ਨੂੰ ਬਿਦਾਰੈ = ਨਾਸ਼ ਨਹੀਂ ਕਰ ਸਕਦੇ ॥੩॥

## ਨਾਨਕ ਦਾਸ; ਸਦਾ ਬਲਿਹਾਰੀ ॥
## ਸੇਵਕ ਸੰਤ; ਰਾਜਾ ਰਾਮ ਮੁਰਾਰੀ ॥੪॥੧੯॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਦਾਸ = ਸੇਵਕ ਸਦਾ = ਹਮੇਸ਼ਾਂ ਉਨ੍ਹਾਂ ਤੋਂ ਬਲਿਹਾਰੀ = ਬਲਿਹਾਰ ਜਾਂਦਾ ਹਾਂ।

ਹੇ ਰਾਜਾ = ਪ੍ਰਕਾਸ਼ ਸਰੂਪ ਤੇ ਮੁਰਾਰੀ = ਮੁਰਆਦਿਕ ਦੈਂਤਾਂ ਦਾ ਨਾਸ਼ ਕਰਨ ਵਾਲੇ ਰਾਮ = ਪਰਮੇਸ਼ਰ ! ਜੋ ਤੇਰੇ ਸੇਵਕ = ਦਾਸ ਅਤੇ ਸੰਤ ਹਨ **ਵਾ:** ਜੋ ਸੰਤ = ਸ਼ਾਂਤ ਚਿੱਤ ਵਾਲੇ ਤੇਰੇ ਸੇਵਕ ਹਨ **ਵਾ:** ਜੋ ਸੰਤ ਸੇਵਕ = ਦਾਸਾ-ਭਾਵ ਧਾਰ ਕੇ ਕਹਿੰਦੇ ਹਨ ॥੪॥੧੯॥੨੫॥

## ਸੂਹੀ ਮਹਲਾ ੫ ॥

## ਗੁਣ ਗੋਪਾਲ ਪ੍ਰਭ ਕੇ ; ਨਿਤ ਗਾਹਾ ॥ ਅਨਦ ਬਿਨੋਦ ; ਮੰਗਲ ਸੁਖ ਤਾਹਾ ॥੧॥

ਹੇ ਭਾਈ ! ਜੋ (ਗੋ + ਪਾਲ) ਗੋ = ਪ੍ਰਿਥਵੀ ਦੇ ਜੀਵਾਂ ਦੀ ਪਾਲ = ਪਾਲਣਾ ਕਰਨ ਵਾਲੇ ਪ੍ਰਭ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਨਿੱਤ = ਨਿਤਾਪ੍ਰਤੀ ਗਾਹਾ = ਗਾਉਣਾ ਕਰਦੇ ਹਨ।

ਤਾਹਾ = ਉਨ੍ਹਾਂ ਨੂੰ ਸੁੱਖ ਸਰੂਪ ਦੀਆਂ ਮੰਗਲ = ਖ਼ੁਸ਼ੀਆਂ ਤੇ ਅਨੰਦਦਾਇਕ ਬਿਨੋਦ = ਕੌਤਕ ਪ੍ਰਾਪਤ ਹੁੰਦੇ ਹਨ ॥੧॥

## ਚਲੁ ਸਖੀਏ ; ਪ੍ਰਭੁ ਰਾਵਣ ਜਾਹਾ ॥ ਸਾਧ ਜਨਾ ਕੀ ; ਚਰਣੀ ਪਾਹਾ ॥੧॥ਰਹਾਉ॥

ਹੇ ਜਗਿਆਸੂ ਰੂਪ ਸਖੀਏ = ਸਹੇਲੀਏ ! ਸਤਿਸੰਗਤ ਵਿਚ ਚਲੁ = ਚੱਲਣਾ ਕਰ ਅਤੇ ਪ੍ਰਭੁ = ਪਰਮੇਸ਼ਰ ਪਤੀ ਦੇ ਅਨੰਦ ਨੂੰ ਰਾਵਣ = ਭੋਗਣ ਵਾਸਤੇ ਜਾਹਾ = ਜਾਣਾ ਕਰ।

ਸਤਿਸੰਗਤ ਵਿਚ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਕੀ = ਦੀ ਚਰਣੀ = ਪੈਰੀਂ ਪਾਹਾ = ਪੈਣਾ ਕਰ। ਭਾਵ ਆਪਣਾ ਅਹੰਕਾਰ, ਆਪਾ-ਭਾਵ ਤਿਆਗਣਾ ਕਰ ॥੧॥ਰਹਾਉ॥

## ਕਰਿ ਬੇਨਤੀ ; ਜਨ ਧੂਰਿ ਬਾਛਾਹਾ ॥ ਜਨਮ ਜਨਮ ਕੇ ; ਕਿਲਵਿਖ ਲਾਹਾਂ ॥੨॥

ਪਰਮੇਸ਼ਰ, ਸਤਿਸੰਗਤ ਅੱਗੇ ਬੇਨਤੀ = ਅਰਦਾਸ ਕਰਿ = ਕਰਕੇ ਸੰਤ ਜਨਾਂ ਦੇ ਚਰਨਾਂ ਦੀ ਧੂਰਿ = ਧੂੜੀ ਬਾਛਾਹਾ = ਚਾਹੁਣਾ ਕਰੀਏ।

ਜਿਸ ਨਾਲ ਜਨਮਾਂ ਜਨਮਾਂਤ੍ਰਾਂ ਕੇ = ਦੇ ਕਿਲਵਿਖ = ਪਾਪ ਲਾਹਾਂ = ਲਾਹ ਲਈਏ ॥੨॥

## ਮਨੁ ਤਨੁ ਪ੍ਰਾਣ; ਜੀਉ ਅਰਪਾਹਾ ॥
## ਹਰਿ ਸਿਮਰਿ ਸਿਮਰਿ; ਮਾਨੁ ਮੋਹੁ ਕਟਾਹਾਂ ॥੩॥

ਆਪਣਾ ਮਨੁ = ਚਿੱਤ, ਤਨੁ = ਸਰੀਰ, ਪ੍ਰਾਣ = ਸੁਆਸ ਅਤੇ ਜੀਉ = ਜ਼ਿੰਦਗੀ ਨੂੰ ਅਰਪਾਹਾ = ਅਰਪਣ ਕਰ ਦੇਈਏ।

ਹਰਿ = ਪਰਮੇਸ਼ਰ ਨੂੰ ਸਿਮਰਿ ਸਿਮਰਿ = ਯਾਦ ਕਰ ਕਰ ਕੇ **ਵਾ:** ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਨੂੰ ਸਿਮਰਿ = ਯਾਦ ਕਰਕੇ ਮਾਨੁ = ਹੰਕਾਰ ਤੇ ਮੋਹ ਆਦਿ ਵਿਕਾਰਾਂ ਨੂੰ ਕਟਾਹਾਂ = ਕੱਟਣਾ ਕਰੀਏ ॥੩॥

## ਦੀਨ ਦਇਆਲ; ਕਰਹੁ ਉਤਸਾਹਾ ॥
## ਨਾਨਕ ਦਾਸ; ਹਰਿ ਸਰਣਿ ਸਮਾਹਾ ॥੪॥੨੦॥੨੬॥

ਇਸ ਪ੍ਰਕਾਰ ਬੇਨਤੀ ਕਰੀਏ ਕਿ ਹੇ ਦੀਨਾਂ 'ਤੇ ਦਇਆਲ = ਦਿਆਲਤਾ ਕਰਨ ਵਾਲੇ ਪਰਮੇਸ਼ਰ ! ਸਾਡੇ ਅੰਦਰ ਆਪ ਦੀ ਪ੍ਰਾਪਤੀ ਦਾ ਉਤਸਾਹਾ = ਉਤਸ਼ਾਹ, ਚਾਉ ਪੈਦਾ ਕਰਹੁ = ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਤਾਂ ਜੋ ਅਸੀਂ ਦਾਸ = ਸੇਵਕ ਤੇਰੀ ਸਰਣਿ = ਓਟ ਵਿਚ ਹੀ ਸਮਾਹਾ = ਸਮਾਅ ਜਾਈਏ ॥੪॥੨੦॥੨੬॥

# ਸੂਹੀ ਮਹਲਾ ੫ ॥
# ਬੈਕੁੰਠ ਨਗਰੁ; ਜਹਾ ਸੰਤ ਵਾਸਾ ॥
# ਪ੍ਰਭ ਚਰਣ ਕਮਲ; ਰਿਦ ਮਾਹਿ ਨਿਵਾਸਾ ॥੧॥

ਹੇ ਭਾਈ ! ਜਹਾ = ਜਿਥੇ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦਾ ਵਾਸਾ = ਨਿਵਾਸ ਹੈ, ਉਹ ਸਾਧੂਆਂ ਦੀ ਸੰਗਤ ਮਾਨੋ ਬੈਕੁੰਠ ਨਗਰ = ਸ੍ਵਰਗ ਲੋਕ ਹੀ ਹੈ[1] **ਅਥਵਾ** ਜਿਥੇ ਸੰਤ ਜਨਾਂ ਦੀ ਸੰਗਤ ਦਾ ਵਾਸਾ ਹੈ, ਉਹ ਨਗਰ ਬੈਕੁੰਠ ਦੀ ਨਿਆਈਂ ਹੈਂ। ਸੰਤ ਜਨਾਂ ਦਾ ਸਰੀਰ ਰੂਪੀ ਨਗਰ ਹੀ ਬੈਕੁੰਠ ਦੀ ਨਿਆਈਂ ਹੈ ਕਿਉਂਕਿ ਉਨ੍ਹਾਂ ਦੀ (ਬੈ + ਕੁੰਠ) ਬੈ = ਦ੍ਵੈਤ ਕੁੰਠ = ਰੁਕ ਗਈ ਹੈ ਅਤੇ ਵਾਹਿਗੁਰੂ ਵਿਚ ਉਨ੍ਹਾਂ ਦਾ ਵਾਸਾ ਹੁੰਦਾ ਹੈ **ਵਾ:** ਜਹਾ = ਜਿਸ ਦੇ ਰਿਦੇ = ਹਿਰਦੇ ਵਿੱਚੋਂ (ਬੈ + ਕੁੰਠ) ਬੈ = ਦ੍ਵੈਤ ਕੁੰਠ = ਰੁਕ ਗਈ ਹੈ।

ਪ੍ਰਭ = ਪਰਮੇਸ਼ਰ ਦੇ ਨਾਮ ਰੂਪੀ ਚਰਣ ਕਮਲਾਂ ਦਾ ਉਨ੍ਹਾਂ ਸੰਤ ਜਨਾਂ ਦੇ ਉਸ ਸੰਤ ਜਨ ਦਾ ਸਚਖੰਡ ਰੂਪੀ ਨਗਰ ਵਿਚ ਵਾਸਾ ਹੁੰਦਾ ਹੈ, ਰਿਦ = ਹਿਰਦੇ ਮਾਹਿ = ਵਿਚ ਨਿਵਾਸਾ ਹੁੰਦਾ ਹੈ ॥੧॥

# ਸੁਣਿ ਮਨ ਤਨ; ਤੁਝੁ ਸੁਖੁ ਦਿਖਲਾਵਉ ॥
# ਹਰਿ ਅਨਿਕ ਬਿੰਜਨ; ਤੁਝੁ ਭੋਗ ਭੁੰਚਾਵਉ ॥੧॥ਰਹਾਉ॥

ਹੇ ਭਾਈ ! ਸੁਣਿ = ਸੁਣਨਾ ਕਰ, ਤੇਰੇ ਮਨ = ਹਿਰਦੇ ਤੇ ਤਨ = ਸਰੀਰ ਵਿਚ ਤੁਝੁ = ਤੈਨੂੰ ਆਤਮਾ ਅਨੰਦ ਦਾ ਸੁੱਖ ਦਿਖਲਾਵਉ = ਦਿਖਾ ਦੇਈਏ।

ਹਰਿ = ਪਰਮੇਸ਼ਰ ਦੇ ਸ੍ਰਵਣ, ਮੰਨਣ ਰੂਪੀ ਅਨਿਕ = ਅਨੇਕ ਤਰ੍ਹਾਂ ਦੇ ਬਿੰਜਨ = ਭੋਜਨ ਹਨ, ਉਨ੍ਹਾਂ ਭੋਗ = ਭੋਜਨਾਂ ਤਾਈਂ ਤੁਝੁ = ਤੈਨੂੰ ਭੁੰਚਾਵਉ = ਖੁਆਉਣਾ ਕਰਾਂ ॥੧॥ਰਹਾਉ॥

# ਅੰਮ੍ਰਿਤ ਨਾਮੁ; ਭੁੰਚੁ ਮਨ ਮਾਹੀ ॥ ਅਚਰਜ ਸਾਦ ਤਾ ਕੇ; ਬਰਨੇ ਨ ਜਾਹੀ ॥੨॥

ਹੇ ਭਾਈ ! ਪਰਮੇਸ਼ਰ ਦੇ ਅੰਮ੍ਰਿਤ ਰੂਪੀ ਨਾਮ ਨੂੰ ਆਪਣੇ ਮਨ = ਹਿਰਦੇ ਦੇ ਵਿਚ ਭੁੰਚੁ = ਖਾਣਾ ਭਾਵ ਗ੍ਰਹਿਣ ਕਰ।

ਤਾ = ਉਸ ਨਾਮ ਅੰਮ੍ਰਿਤ ਕੇ = ਦੇ ਅਚਰਜ = ਅਸਚਰਜ ਹੀ ਸਾਦ = ਸੁਆਦ ਹਨ, ਜੋ ਬਰਨੇ = ਵਰਣਨ ਨਹੀਂ ਕੀਤੇ ਜਾਹੀ = ਜਾ ਸਕਦੇ ਭਾਵ ਸਾਰੇ ਸ਼ੁੱਭ ਗੁਣ ਅੰਦਰ ਪ੍ਰਗਟ ਹੋ ਜਾਂਦੇ ਹਨ ਅਤੇ ਰਿੱਧੀਆਂ ਸਿੱਧੀਆਂ ਆਦਿ ਦਾਸੀਆਂ ਬਣ ਜਾਂਦੀਆਂ ਹਨ **ਵਾ:** ਜੋ ਹੋਰ ਪਦਾਰਥਾਂ ਦਾ ਰਸ ਹੈ, ਉਨ੍ਹਾਂ ਦਾ ਸੁਆਦ ਉਦੋਂ ਤਕ ਹੀ ਰਹਿੰਦਾ ਹੈ, ਜਦੋਂ ਤਕ ਉਹ ਜੀਭ ਉਪਰ ਪਏ ਹਨ, ਜਦੋਂ ਜੀਭ ਤੋਂ ਹੇਠਾਂ ਚਲੇ ਜਾਂਦੇ ਹਨ, ਤਦੋਂ ਉਹ ਰਸ ਖ਼ਤਮ ਹੋ ਜਾਂਦਾ ਹੈ, ਪਰ ਇਹ ਨਾਮ ਅੰਮ੍ਰਿਤ ਦਾ ਰਸ ਕਦਾਚਿਤ ਭੀ ਨਾਸ਼ ਨਹੀਂ ਹੋਣ ਵਾਲਾ, ਇਸ ਲਈ ਇਸ ਦਾ ਅਸਚਰਜ ਸੁਆਦ ਹੈ ॥੨॥

# ਲੋਭੁ ਮੂਆ; ਤ੍ਰਿਸਨਾ ਬੁਝਿ ਥਾਕੀ ॥ ਪਾਰਬ੍ਰਹਮ ਕੀ ਸਰਣਿ; ਜਨ ਤਾਕੀ ॥੩॥

('ਤਾੱਕੀ' ਕੱਸ ਕੇ ਬੋਲੋ)

ਨਾਮ ਅੰਮ੍ਰਿਤ ਕਰਕੇ ਪਦਾਰਥਾਂ ਦਾ ਲੋਭੁ = ਲਾਲਚ ਵੀ ਮੂਆ = ਮੁੱਕ ਜਾਂਦਾ ਹੈ ਅਤੇ ਤ੍ਰਿਸ਼ਨਾ ਦੀ ਅਗਨੀ ਵੀ ਥਾਕੀ = ਥੱਕ ਕੇ ਬੁਝਿ = ਮਿਟ, ਨਵਿਰਤ ਹੋ ਗਈ ਹੈ।

---

੧. ਜੈਸਾ : **ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥੧॥** *(ਅੰਗ ੧੨੦੮)*

ਇਸ ਪ੍ਰਕਾਰ ਸੰਤ ਜਨਾਂ ਨੇ ਪਾਰਬ੍ਰਹਮ = ਪਰਮੇਸ਼ਰ ਕੀ = ਦੀ ਸਰਣਿ = ਓਟ ਹੀ ਤਾਕੀ = ਤੱਕਣੀ ਕੀਤੀ ਹੈ ॥੩॥

## ਜਨਮ ਜਨਮ ਕੇ; ਭੈ ਮੋਹ ਨਿਵਾਰੇ ॥
## ਨਾਨਕ ਦਾਸ; ਪ੍ਰਭ ਕਿਰਪਾ ਧਾਰੇ ॥੪॥੨੧॥੨੭॥

ਪਰਮੇਸ਼ਰ ਨੇ ਉਨ੍ਹਾਂ ਦੇ ਜਨਮਾਂ ਜਨਮਾਂਤ੍ਰਾਂ ਕੇ = ਦੇ ਭੈ = ਡਰ ਸਰੀਰਾਂ ਦੇ ਮੋਹ = ਸਨੇਹ ਆਦਿ ਨੂੰ ਨਿਵਾਰੇ = ਨਵਿਰਤ ਕਰ ਦਿੱਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦਾਸ = ਸੇਵਕਾਂ ਉਪਰ ਪ੍ਰਭ = ਪਰਮੇਸ਼ਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੇ = ਧਾਰਨਾ ਕਰਦਾ ਹੈ ॥੪॥੨੧॥੨੭॥

## ਸੂਹੀ ਮਹਲਾ ੫ ॥
## ਅਨਿਕ ਬੀਗ ਦਾਸ ਕੇ; ਪਰਹਰਿਆ ॥
## ਕਰਿ ਕਿਰਪਾ; ਪ੍ਰਭਿ ਅਪਨਾ ਕਰਿਆ ॥੧॥

ਪਰਮੇਸ਼ਰ ਨੇ ਆਪਣੇ ਦਾਸ = ਸੇਵਕਾਂ ਕੇ = ਦੇ ਅਨਿਕ = ਅਨੇਕਾਂ ਬੀਗ = ਵਿੰਗ (ਵਲ-ਛਲ) ਪਰਹਰਿਆ = ਦੂਰ ਕਰ ਦਿੱਤੇ ਹਨ ਭਾਵ ਜੋ ਮਨ ਦਾ ਪਰਮੇਸ਼ਰ ਵੱਲੋਂ ਬੇਮੁੱਖ ਹੋਣ ਰੂਪ ਵਿੰਗਸੀ ਉਹ ਮੇਟ ਦਿੱਤਾ ਹੈ।

ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਆਪਣਾ ਸੇਵਕ ਕਰਿਆ = ਬਣਾ ਲਿਆ ਹੈ ॥੧॥

## ਤੁਮਹਿ ਛਡਾਇ ਲੀਓ; ਜਨੁ ਅਪਨਾ ॥
## ਉਰਝਿ ਪਰਿਓ; ਜਾਲੁ ਜਗੁ ਸੁਪਨਾ ॥੧॥ਰਹਾਉ॥

ਹੇ ਪਰਮੇਸ਼ਰ! ਮੈਨੂੰ ਆਪਣਾ ਜਨੁ = ਸੇਵਕ ਜਾਣ ਕਰਕੇ, ਸੰਸਾਰਕ ਬੰਧਨਾਂ, ਵਿਕਾਰਾਂ ਆਦਿ ਤੋਂ ਤੁਮਹਿ = ਤੂੰ ਛਡਾਇ = ਛੁਡਾ ਲੀਓ = ਲੈਣਾ ਕੀਤਾ ਹੈ।

ਬਾਕੀ ਸਾਰਾ ਜਗੁ = ਸੰਸਾਰ ਸੁਪਨੇ ਦੀ ਨਿਆਈਂ ਹੈ, ਜੋ ਮੋਹ ਦੇ ਜਾਲੁ = ਫੰਧੇ ਵਿਚ ਉਰਝਿ = ਉਲਝਿਆ (ਫਸਿਆ) ਪਰਿਓ = ਪਿਆ ਹੈ ॥੧॥ਰਹਾਉ॥

## ਪਰਬਤ ਦੋਖ; ਮਹਾ ਬਿਕਰਾਲਾ ॥ ਖਿਨ ਮਹਿ ਦੂਰਿ ਕੀਏ; ਦਇਆਲਾ ॥੨॥

ਜੋ ਮੇਰੇ ਅੰਤਹਕਰਨ ਵਿਚ ਮਹਾ = ਬਹੁਤ ਬਿਕਰਾਲਾ = ਭਿਆਨਕ ਅਤੇ ਪਰਬਤ = ਪਹਾੜ ਵਰਗੇ ਵੱਡੇ ਦੀਰਘ ਕਾਮਾਦਿਕ ਦੋਖ = ਦੋਸ਼ ਸਨ।

ਹੇ ਦਇਆਲਾ = ਦਿਆਲੂ ਪ੍ਰਭੂ! ਉਹ ਸਾਰੇ ਇਕ ਖਿਨ ਮਹਿ = ਵਿਚ ਹੀ ਤੂੰ ਦੂਰ ਕੀਏ = ਕਰ ਦਿੱਤੇ ਹਨ ॥੨॥

## ਸੋਗ ਰੋਗ; ਬਿਪਤਿ ਅਤਿ ਭਾਰੀ ॥ ਦੂਰਿ ਭਈ; ਜਪਿ ਨਾਮੁ ਮੁਰਾਰੀ ॥੩॥

ਜੋ ਪਦਾਰਥਾਂ ਦੇ ਵਿੱਛੜਨ ਕਰਕੇ ਸੋਗ = ਗ਼ਮ, ਸਰੀਰਕ ਜਾਂ ਹਉਮੈ ਆਦਿ ਦੇ ਰੋਗ ਅਤੇ ਅਵਿੱਦਿਆ ਦੀ ਅਤਿ = ਅਤਿਅੰਤ ਭਾਰੀ ਬਿਪਤਿ = ਬਿਪਤਾ ਪਈ ਹੋਈ ਸੀ।

ਹੇ ਮੁਰਾਰੀ = ਪਰਮੇਸ਼ਰ! ਤੇਰਾ ਨਾਮ ਜਪਣ ਕਰਕੇ ਉਹ ਸਾਰੀ ਦੂਰ ਭਈ = ਹੋ ਗਈ ਹੈ ॥੩॥

[ਅੰਗ ੭੪੩]

## ਦ੍ਰਿਸਟਿ ਧਾਰਿ; ਲੀਨੋ ਲੜਿ ਲਾਇ ॥
## ਹਰਿ ਚਰਣ ਗਹੇ; ਨਾਨਕ ਸਰਣਾਇ ॥੪॥੨੨॥੨੮॥

ਹੇ ਪਰਮੇਸ਼ਰ ! ਤੂੰ ਆਪਣੀ ਕਿਰਪਾ ਦੀ ਦ੍ਰਿਸਟਿ = ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਮੈਨੂੰ ਆਪਣੀ ਸ਼ਰਨ ਰੂਪੀ ਲੜਿ = ਪੱਲੇ ਵਿਚ ਲੀਨੋ ਲਾਇ = ਲਾ ਲਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਅਸੀਂ ਤਾਂ ਤੇਰੀ ਸਰਣਾਇ = ਸ਼ਰਨ ਵਿਚ ਆ ਕੇ ਤੇਰੇ ਚਰਣ ਕਮਲ ਗਹੇ = ਫੜੇ ਹਨ ॥੪॥੨੨॥੨੮॥

## ਸੂਹੀ ਮਹਲਾ ੫ ॥
## ਦੀਨੁ ਛਡਾਇ; ਦੁਨੀ ਜੋ ਲਾਏ ॥ ਦੁਹੀ ਸਰਾਈ; ਖੁਨਾਮੀ ਕਹਾਏ ॥੧॥

ਹੇ ਭਾਈ ! ਪਰਮੇਸ਼ਰ ਨੇ ਦੀਨੁ = ਧਰਮ ਭਾਵ ਸਿਮਰਨ ਭਜਨ ਵੱਲੋਂ ਛਡਾਇ = ਛੁਡਾ ਕੇ ਜੋ = ਜਿਹੜੇ ਪੁਰਸ਼ ਦੁਨੀ = ਦੁਨੀਆਂ, ਮਾਇਆ ਵਿਚ ਲਾਏ = ਲਾ ਦਿੱਤੇ ਹਨ **ਵਾ:** ਜੋ ਪਖੰਡੀ ਪੁਰਸ਼ ਜੀਵਾਂ ਦਾ ਦੀਨ ਛੁਡਾ ਕੇ ਦੁਨੀਆਂ ਵਿਚ ਲਾਉਂਦੇ ਹਨ।

ਉਹ ਦੁਹੀ = ਦੋਵੇਂ ਸਰਾਈ = ਜਗ੍ਹਾ ਭਾਵ ਲੋਕ-ਪ੍ਰਲੋਕ ਵਿਚ ਖੁਨਾਮੀ = ਗੁਨਾਹਗਾਰ ਕਹਾਏ = ਕਹਾਉਂਦੇ ਹਨ ॥੧॥

## ਜੋ ਤਿਸੁ ਭਾਵੈ; ਸੋ ਪਰਵਾਣੁ ॥ ਆਪਣੀ ਕੁਦਰਤਿ; ਆਪੇ ਜਾਣੁ ॥੧॥ਰਹਾਉ॥

ਜੋ = ਜਿਹੜਾ ਕੁਝ ਵੀ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਸਾਨੂੰ ਪਰਵਾਣੁ = ਪ੍ਰਮਾਨਨੀਕ ਹੈ **ਵਾ:** ਉਹੋ ਹੀ ਸਫਲਾ ਹੈ।

ਉਹ ਆਪਣੀ ਕੁਦਰਤਿ = ਸ਼ਕਤੀ, ਰਚਨਾ ਨੂੰ ਆਪੇ = ਆਪ ਹੀ ਜਾਣੁ = ਜਾਣਦਾ ਹੈ ॥੧॥ਰਹਾਉ॥

## ਸਚਾ ਧਰਮੁ ਪੁੰਨੁ; ਭਲਾ ਕਰਾਏ ॥ ਦੀਨ ਕੈ ਤੋਸੈ; ਦੁਨੀ ਨ ਜਾਏ ॥੨॥

ਜਿਨ੍ਹਾਂ ਕੋਲੋਂ ਪਰਮੇਸ਼ਰ ਸੱਚਾ ਧਰਮ, ਪੁੰਨੁ = ਨੇਕੀਆਂ ਤੇ ਭਲਾ = ਭਲਾਈਆਂ ਕਰਾਏ = ਕਰਾਉਂਦਾ ਹੈ।

ਅਤੇ ਜਿਨ੍ਹਾਂ ਨੇ ਪ੍ਰਲੋਕ ਦੇ ਰਸਤੇ ਲਈ ਦੀਨ = ਧਰਮ ਕੈ = ਦੇ ਤੋਸੈ = ਖ਼ਰਚ ਨੂੰ ਪੱਲੇ ਬੰਨ੍ਹਿਆ ਹੈ, ਉਨ੍ਹਾਂ ਦੀ ਦੁਨੀ = ਦੁਨੀਆਂ, ਮਾਇਆ ਨਿਸਫਲ ਨਹੀਂ ਜਾਏ = ਜਾਂਦੀ, ਭਾਵ ਪਰਮੇਸ਼ਰ ਆਪ ਉਸਦੀ ਹਰ ਥਾਂ, ਹਰ ਸਮੇਂ ਰੱਖਿਆ, ਪਾਲਣਾ ਕਰਦਾ ਹੈ ॥੨॥

## ਸਰਬ ਨਿਰੰਤਰਿ; ਏਕੋ ਜਾਗੈ ॥
## ਜਿਤੁ ਜਿਤੁ ਲਾਇਆ; ਤਿਤੁ ਤਿਤੁ ਕੋ ਲਾਗੈ ॥੩॥

ਹੇ ਭਾਈ ! ਸਰਬ = ਸਭ ਜੀਵਾਂ ਵਿਚ ਨਿਰੰਤਰਿ = ਇਕ-ਰਸ ਉਹ ਏਕੋ = ਇਕ ਅਦ੍ਵੈਤ ਸਰੂਪ ਪਰਮੇਸ਼ਰ ਹੀ ਜਾਗੈ = ਜਾਗਦਾ ਭਾਵ ਪ੍ਰਕਾਸ਼ ਰਿਹਾ ਹੈ।

ਉਸ ਪਰਮੇਸ਼ਰ ਨੇ ਜੀਵਾਂ ਦੀ ਵਾਸ਼ਨਾ ਅਨੁਸਾਰ ਜਿਤੁ ਜਿਤੁ = ਜਿਸ-ਜਿਸ ਪਾਸੇ ਵੱਲ ਕਿਸੇ ਨੂੰ ਲਾਇਆ ਹੈ, ਤਿਤੁ ਤਿਤੁ = ਉਸ-ਉਸ ਪਾਸੇ ਵੱਲ ਹੀ ਹਰ ਕੋ = ਕੋਈ ਲਾਗੈ = ਲੱਗਦਾ ਹੈ ॥੩॥

**ਅਗਮ ਅਗੋਚਰੁ; ਸਚੁ ਸਾਹਿਬੁ ਮੇਰਾ ॥**
**ਨਾਨਕੁ ਬੋਲੈ; ਬੋਲਾਇਆ ਤੇਰਾ ॥੪॥੨੩॥੨੯॥**

ਹੇ ਅਗਮ = ਅਪਹੁੰਚ ਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ! ਤੂੰ ਹੀ ਮੇਰਾ ਸੱਚਾ ਸਾਹਿਬੁ = ਮਾਲਕ ਹੈਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ! ਮੈਂ ਤੇਰਾ ਹੀ ਬੁਲਾਇਆ ਹੋਇਆ ਬੋਲੈ = ਬੋਲਦੇ ਹਾਂ ॥੪॥੨੩॥੨੯॥

## ਸੂਹੀ ਮਹਲਾ ੫ ॥

**ਪ੍ਰਾਤਹਕਾਲਿ; ਹਰਿ ਨਾਮੁ ਉਚਾਰੀ ॥ ਈਤ ਊਤ ਕੀ; ਓਟ ਸਵਾਰੀ ॥੧॥**

ਹੇ ਭਾਈ ! ਜੋ ਪ੍ਰਾਤਹਕਾਲਿ = ਅੰਮ੍ਰਿਤ ਵੇਲੇ ਉੱਠ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਚਾਰੀ = ਉਚਾਰਨਾ ਕਰਦੇ ਹਨ।

ਉਨ੍ਹਾਂ ਨੇ ਈਤ ਊਤ = ਲੋਕ-ਪ੍ਰਲੋਕ ਕੀ = ਦੀ ਆਪਣੀ ਓਟ = ਟੇਕ ਸਵਾਰੀ = ਸੰਵਾਰਨਾ ਕੀਤੀ ਹੈ, ਭਾਵ ਪਰਮੇਸ਼ਰ ਦੇ ਨਾਮ ਦੀ ਓਟ ਲੈ ਕੇ ਆਪਣੀ ਜ਼ਿੰਦਗੀ ਸੰਵਾਰਨਾ ਕੀਤੀ ਹੈ ॥੧॥

**ਸਦਾ ਸਦਾ; ਜਪੀਐ ਹਰਿ ਨਾਮ ॥ ਪੂਰਨ ਹੋਵਹਿ; ਮਨ ਕੇ ਕਾਮ ॥੧॥ਰਹਾਉ॥**

ਸਦਾ ਸਦਾ = ਹਮੇਸ਼ਾਂ-ਹਮੇਸ਼ਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੀਐ = ਜਪਣਾ ਕਰੀਏ।

ਜਿਸ ਕਰਕੇ ਮਨ ਕੇ = ਦੇ ਚਿਤਵੇ ਹੋਏ ਸਾਰੇ ਕਾਮ = ਕੰਮ **ਵਾ:** ਮਨ ਦੀਆਂ ਕਾਮ = ਕਾਮਨਾਵਾਂ ਪੂਰਨ = ਪੂਰੀਆਂ ਹੋਵਹਿ = ਹੋ ਜਾਂਦੀਆਂ ਹਨ ॥੧॥ਰਹਾਉ॥

**ਪ੍ਰਭੁ ਅਬਿਨਾਸੀ; ਰੈਣਿ ਦਿਨੁ ਗਾਉ ॥**
**ਜੀਵਤ ਮਰਤ; ਨਿਹਚਲੁ ਪਾਵਹਿ ਥਾਉ ॥੨॥**

ਹੇ ਭਾਈ ! ਅਬਿਨਾਸੀ = ਨਾਸ ਤੋਂ ਰਹਿਤ ਪ੍ਰਭੁ = ਪਰਮੇਸ਼ਰ ਦੇ ਜੱਸ ਨੂੰ ਰੈਣਿ = ਰਾਤ ਦਿਨ ਗਾਉ = ਗਾਉਣਾ ਕਰੋ।

ਇਉਂ ਜੀਵਤ = ਜਿਉਂਦੇ ਹੋਏ ਤੇ ਮਰਤ = ਮਰਨ ਤੋਂ ਬਾਅਦ ਵੀ ਨਿਹਚਲੁ = ਅਚੱਲ ਸਰੂਪ ਰੂਪੀ ਥਾਉ = ਥਾਂ ਨੂੰ ਪਾਵਹਿ = ਪ੍ਰਾਪਤ ਕਰ ਲਵੋਗੇ **ਵਾ:** ਜੀਵਤ-ਭਾਵ ਵੱਲੋਂ ਮਰ ਕੇ ਅਚੱਲ ਸਰੂਪ ਵਿਚ ਥਾਉ = ਥਾਂ ਪਾ ਲਵੋਗੇ ॥੨॥

**ਸੋ ਸਾਹੁ ਸੇਵਿ; ਜਿਤੁ ਤੋਟਿ ਨ ਆਵੈ ॥**
**ਖਾਤ ਖਰਚਤ; ਸੁਖਿ ਅਨਦਿ ਵਿਹਾਵੈ ॥੩॥**

ਸੋ = ਉਸ ਸਾਹੁ = ਸ਼ਾਹੂਕਾਰ ਪਰਮੇਸ਼ਰ ਨੂੰ ਸੇਵਿ = ਸੇਵਨਾ ਕਰੋ, ਜਿਤੁ = ਜਿਸਦੇ ਖ਼ਜ਼ਾਨੇ ਵਿਚ ਕਿਸੇ ਚੀਜ਼ ਦਾ ਤੋਟਿ = ਘਾਟਾ ਨਹੀਂ ਆਵੈ = ਆਉਂਦਾ **ਵਾ:** ਜਿਸਦੇ ਦਿੱਤੇ ਹੋਏ ਨਾਮ ਧਨ ਦਾ ਘਾਟਾ ਨਹੀਂ ਆਉਂਦਾ।

ਉਸ ਧਨ ਨੂੰ ਆਪ ਜਪਣ ਰੂਪ ਖਾਤ = ਖਾਂਦਿਆਂ ਤੇ ਹੋਰਨਾਂ ਤੋਂ ਜਪਾਉਣ ਰੂਪ ਖਰਚਤ = ਖ਼ਰਚਦਿਆਂ ਸੁਖ ਸਰੂਪ ਦੀ ਪ੍ਰਾਪਤੀ ਕਰਕੇ ਉਮਰ ਸੁਖ ਤੇ ਅਨਦਿ = ਪ੍ਰਸੰਨਤਾ ਨਾਲ ਵਿਹਾਵੈ = ਬਤੀਤ ਹੁੰਦੀ ਹੈ ॥੩॥

## ਜਗਜੀਵਨ ਪੁਰਖੁ; ਸਾਧਸੰਗਿ ਪਾਇਆ ॥
## ਗੁਰਪ੍ਰਸਾਦਿ ਨਾਨਕ; ਨਾਮੁ ਧਿਆਇਆ ॥੪॥੨੪॥੩੦॥

ਸਾਰੇ ਜਗਜੀਵਨ = ਜਗਤ ਦਾ ਜੀਵਨ ਰੂਪ ਪੁਰਖੁ = ਪੂਰਨ ਪਰਮੇਸ਼ਰ, ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਦੁਆਰਾ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਹੀ ਨਾਮ ਧਿਆਇਆ = ਆਰਾਧਿਆ ਜਾਂਦਾ ਹੈ।

**ਅਥਵਾ ਅੰਨਵੈ**: ਜਿਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ, ਗੁਰਾਂ ਦੀ ਕਿਰਪਾ ਦੁਆਰਾ ਪਰਮੇਸ਼ਰ ਦਾ ਨਾਮ ਧਿਆਇਆ = ਆਰਾਧਣਾ ਕੀਤਾ ਹੈ, ਉਨ੍ਹਾਂ ਨੇ ਜਗਤ ਦੇ ਜੀਵਨ ਰੂਪ ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ ਹੈ ॥੪॥੨੪॥੩੦॥

## ਸੂਹੀ ਮਹਲਾ ੫ ॥
## ਗੁਰ ਪੂਰੇ; ਜਬ ਭਏ ਦਇਆਲ ॥ ਦੂਖ ਬਿਨਸੇ; ਪੂਰਨ ਭਈ ਘਾਲ ॥੧॥

ਹੇ ਭਾਈ ! ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਜਬ = ਜਦੋਂ ਕਿਸੇ ਉਪਰ ਦਇਆਲ = ਦਿਆਲੂ ਭਏ = ਹੁੰਦੇ ਹਨ।

ਤਦੋਂ ਉਸ ਜੀਵ ਦੇ ਜੰਮਣ ਮਰਣ ਆਦਿ ਦੇ ਸਾਰੇ ਦੁੱਖ ਬਿਨਸੇ = ਨਾਸ਼ ਹੋ ਜਾਂਦੇ ਹਨ ਅਤੇ ਭਗਤੀ ਰੂਪੀ ਘਾਲ = ਕਮਾਈ, ਮਿਹਨਤ ਵੀ ਪੂਰਨ = ਪੂਰੀ ਭਈ = ਹੋ ਜਾਂਦੀ ਹੈ ॥੧॥

## ਪੇਖਿ ਪੇਖਿ ਜੀਵਾ; ਦਰਸੁ ਤੁਮ੍ਾਰਾ ॥ ਚਰਣ ਕਮਲ; ਜਾਈ ਬਲਿਹਾਰਾ ॥

ਹੇ ਵਾਹਿਗੁਰੂ ! ਤੁਮ੍ਾਰਾ = ਤੁਹਾਡਾ ਦਰਸੁ = ਦਰਸ਼ਨ ਪੇਖਿ ਪੇਖਿ = ਵੇਖ ਵੇਖ ਕੇ ਹੀ ਮੈਂ ਜੀਵਾ ਜਿਉਂਦਾ ਹਾਂ।

ਤੁਹਾਡੇ ਪੂਜਨੀਕ ਚਰਨ ਕਮਲਾਂ ਦੇ ਉਪਰੋਂ ਮੈਂ ਬਲਿਹਾਰਾ = ਕੁਰਬਾਨ ਜਾਈ = ਜਾਂਦਾ ਹਾਂ।

## ਤੁਝ ਬਿਨੁ ਠਾਕੁਰ; ਕਵਨੁ ਹਮਾਰਾ ॥੧॥ਰਹਾਉ॥

ਹੇ ਠਾਕੁਰ = ਸੁਆਮੀ ਪਰਮੇਸ਼ਰ ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਹਮਾਰਾ = ਸਾਡਾ ਹੋਰ ਕਵਨੁ = ਕੌਣ ਆਸਰਾ ਹੈ ਭਾਵ ਕੋਈ ਨਹੀਂ ਹੈ ॥੧॥ਰਹਾਉ॥

## ਸਾਧਸੰਗਤਿ ਸਿਉ; ਪ੍ਰੀਤਿ ਬਣਿ ਆਈ ॥ ਪੂਰਬ ਕਰਮਿ ਲਿਖਤ; ਧੁਰਿ ਪਾਈ ॥੨॥

ਤੁਹਾਡੀ ਸਾਧਸੰਗਤਿ ਦੇ ਸਿਉ = ਨਾਲ ਹੀ ਸਾਡੀ ਪ੍ਰੀਤਿ = ਲਗਨ, ਪ੍ਰੀਤੀ ਬਣ ਆਈ ਹੈ।

ਇਹ ਲਿਖਤ ਪੂਰਬਿ = ਪੂਰਬਲੇ ਨਿਸ਼ਕਾਮ ਕਰਮਿ = ਕਰਮਾਂ ਕਰਕੇ ਤੁਸੀਂ ਧੁਰਿ = ਆਦਿ ਤੋਂ ਹੀ ਲਿਖ ਕੇ ਪਾਈ = ਪਾਉਣਾ ਕੀਤੀ ਹੈ ॥੨॥

## ਜਪਿ ਹਰਿ ਹਰਿ ਨਾਮੁ; ਅਚਰਜੁ ਪਰਤਾਪ ॥ ਜਾਲਿ ਨ ਸਾਕਹਿ; ਤੀਨੇ ਤਾਪ ॥੩॥

ਤੁਹਾਡਾ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲਾ ਨਾਮ ਜਪ ਕਰਕੇ ਸਾਡਾ ਅਚਰਜੁ = ਅਸਚਰਜ ਹੀ ਪਰਤਾਪ = ਤੇਜ ਪ੍ਰਭਾਵ ਹੋਇਆ ਹੈ। ਕਿ :

ਹੁਣ ਤੀਨੇ = ਤਿੰਨੇ ਆਧੀ, ਬਿਆਧੀ, ਉਪਾਧੀ ਤਾਪ ਸਾਨੂੰ ਜਾਲ = ਸਾੜ ਨਹੀਂ ਸਾਕਹਿ = ਸਕਦੇ ॥੩॥

## ਨਿਮਖ ਨ ਬਿਸਰਹਿ; ਹਰਿ ਚਰਣ ਤੁਮ੍ਾਰੇ ॥
## ਨਾਨਕੁ ਮਾਗੈ; ਦਾਨੁ ਪਿਆਰੇ ॥੪॥੨੫॥੩੧॥

ਹੇ ਹਰਿ = ਪਰਮੇਸ਼ਰ ! ਤੁਮ੍ਾਰੇ = ਤੁਹਾਡੇ ਚਰਣ ਕਮਲ ਸਾਨੂੰ ਇਕ ਨਿਮਖ = ਛਿਨ ਭਰ ਵੀ ਨਾ ਬਿਸਰਹਿ = ਭੁੱਲਣ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਵਾਹਿਗੁਰੂ ! ਅਸੀਂ ਤੁਹਾਡੇ ਪਾਸੋਂ ਇਹੋ ਹੀ ਦਾਨੁ = ਖ਼ੈਰਾਤ ਮਾਗੈ = ਮੰਗਦੇ ਹਾਂ ॥੪॥੨੫॥੩੧॥

## ਸੂਹੀ ਮਹਲਾ ੫ ॥
## ਸੇ ਸੰਜੋਗ ਕਰਹੁ; ਮੇਰੇ ਪਿਆਰੇ ॥
## ਜਿਤੁ ਰਸਨਾ; ਹਰਿ ਨਾਮੁ ਉਚਾਰੇ ॥੧॥

ਹੇ ਮੇਰੇ ਪਿਆਰੇ ! ਸੇ = ਉਹ ਸੰਤ ਜਨਾਂ ਨਾਲ ਮੇਰਾ ਸੰਜੋਗ = ਮਿਲਾਪ ਕਰਹੁ = ਕਰੋ।

ਜਿਤੁ = ਜਿਸ ਕਰਕੇ ਮੇਰੀ ਰਸਨਾ = ਜੀਭਾ ਤੇਰੇ ਹਰਿ = ਹਰੀ ਨਾਮ ਨੂੰ ਉਚਾਰੇ = ਕਥਨ ਕਰੇ ॥੧॥

## ਸੁਣਿ ਬੇਨਤੀ; ਪ੍ਰਭ ਦੀਨ ਦਇਆਲਾ ॥
## ਸਾਧ ਗਾਵਹਿ ਗੁਣ; ਸਦਾ ਰਸਾਲਾ ॥੧॥ਰਹਾਉ॥

ਹੇ ਦੀਨ = ਗ਼ਰੀਬਾਂ ਉਪਰ ਦਇਆਲਾ = ਦਿਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ! ਮੇਰੀ ਬੇਨਤੀ = ਅਰਜ਼ੋਈ ਸੁਣਿ = ਸੁਣਨਾ ਕਰ।

ਜਿਸ ਪ੍ਰਕਾਰ ਸਾਧ = ਸ੍ਰੇਸ਼ਟ ਮਹਾਤਮਾ ਜਨ ਸਦਾ = ਹਮੇਸ਼ਾਂ ਤੇਰੇ ਰਸਾਲਾ = ਸੁੰਦਰ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਉਵੇਂ ਮੈਂ ਵੀ ਤੇਰੇ ਗੁਣਾਂ ਨੂੰ ਗਾਉਣਾ ਕਰਾਂ ॥੧॥ਰਹਾਉ॥

## ਜੀਵਨ ਰੂਪੁ; ਸਿਮਰਣੁ ਪ੍ਰਭ ਤੇਰਾ ॥
## ਜਿਸੁ ਕ੍ਰਿਪਾ ਕਰਹਿ; ਬਸਹਿ ਤਿਸੁ ਨੇਰਾ ॥੨॥

ਹੇ ਪ੍ਰਭ = ਪਰਮੇਸ਼ਰ ! ਤੇਰਾ ਸਿਮਰਣੁ = ਚਿੰਤਨ ਹੀ ਸਾਡਾ ਜੀਵਨ ਰੂਪ ਹੈ **ਵਾ:** ਜੀਵਨ = ਜ਼ਿੰਦਗੀ ਅਤੇ ਸਰੂਪ ਦੀ ਪ੍ਰਾਪਤੀ ਕਰਵਾਉਣ ਵਾਲਾ ਹੈ।

ਜਿਸ ਉਪਰ ਆਪਣੀ ਕ੍ਰਿਪਾ = ਮਿਹਰ ਕਰਹਿ = ਕਰਦਾ ਹੈਂ, ਤਿਸੁ = ਉਸਦੇ ਨੇਰਾ = ਨਿਕਟ ਹੋ ਕੇ ਵਸਹਿ = ਵੱਸਦਾ ਹੈਂ ॥੨॥

## ਜਨ ਕੀ ਭੂਖ; ਤੇਰਾ ਨਾਮੁ ਆਹਾਰੁ ॥ ਤੂੰ ਦਾਤਾ ਪ੍ਰਭ; ਦੇਵਣਹਾਰੁ ॥੩॥

ਹੇ ਪਰਮੇਸ਼ਰ ! ਸੰਤ ਜਨਾਂ ਕੀ = ਦੀ ਭੂਖ = ਛੁਧਾ (ਭੁੱਖ) ਨਵਿਰਤ ਕਰਨ ਲਈ ਤੇਰਾ ਨਾਮ ਹੀ ਉਨ੍ਹਾਂ ਵਾਸਤੇ ਆਹਾਰੁ = ਭੋਜਨ ਹੈ।

ਹੇ ਪ੍ਰਭ = ਪਰਮੇਸ਼ਰ ! ਤੂੰ ਆਪ ਹੀ ਦਾਤਾ ਹੈਂ ਅਤੇ ਆਪਣੇ ਸੰਤ ਜਨਾਂ ਨੂੰ ਨਾਮ ਆਦਿ ਦੇਵਣਹਾਰੁ = ਦੇਣ ਵਾਲਾ ਹੈਂ ॥੩॥

**ਰਾਮ ਰਮਤ; ਸੰਤਨ ਸੁਖੁ ਮਾਨਾ ॥ ਨਾਨਕ; ਦੇਵਨਹਾਰ ਸੁਜਾਨਾ ॥੪॥੨੬॥੩੨॥**

ਰਾਮ = ਪ੍ਰਭੂ ਨਾਮ ਨੂੰ ਰਮਤ = ਉਚਾਰਨ ਵਿਚ ਹੀ ਸੰਤਨ = ਸੰਤ ਜਨਾਂ ਨੇ ਸੁਖੁ = ਅਨੰਦ ਮਾਨਾ = ਮੰਨਿਆ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਜਾਨਾ = ਅੰਤਰਜਾਮੀ ਵਾਹਿਗੁਰੂ ! ਤੂੰ ਆਪਣੇ ਸੰਤ ਜਨਾਂ ਨੂੰ ਸਾਰੇ ਸੁੱਖ ਦੇਵਨਹਾਰ = ਦੇਣ ਵਾਲਾ ਹੈਂ ॥੪॥੨੬॥੩੨॥

## ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਵੈਰਾਗ ਮਈ ਉਪਦੇਸ਼ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ।

**ਬਹਤੀ ਜਾਤ; ਕਦੇ ਦ੍ਰਿਸਟਿ ਨ ਧਾਰਤ ॥**
**ਮਿਥਿਆ ਮੋਹ; ਬੰਧਹਿ ਨਿਤ ਪਾਰਚ ॥੧॥**

ਹੇ ਜੀਵ ! ਤੇਰੀ ਉਮਰ ਬਹਤੀ = ਵਹਿੰਦੀ ਭਾਵ ਗੁਜ਼ਰਦੀ ਜਾਤ = ਜਾਂਦੀ ਹੈ ਭਾਵ ਜਿਵੇਂ ਦਰਿਆਵਾਂ ਦਾ ਪਾਣੀ, ਜੋ ਅੱਜ ਵੇਖਿਆ ਹੈ, ਉਹ ਕੱਲ੍ਹ ਨੂੰ ਸੈਂਕੜੇ ਕੋਹਾਂ ਦੂਰ ਚਲਿਆ ਜਾਵੇਗਾ। ਉਹ ਪ੍ਰਵਾਹ ਮੁੜ ਉਥੋਂ ਦੀ ਨਹੀਂ ਗੁਜ਼ਰਦਾ, ਇਉਂ ਸੁਆਸ ਦਰਿਆਵਾਂ ਦੇ ਪਾਣੀ ਵਾਂਗ ਲੰਘਦੇ ਜਾ ਰਹੇ ਹਨ। ਪਰ ਇਸ ਤਰਫ਼ ਕਦੇ = ਕਦਾਚਿਤ ਵੀ ਆਪਣੀ ਦ੍ਰਿਸਟਿ = ਦ੍ਰਿਸ਼ਟੀ ਨਹੀਂ ਧਾਰਤ = ਧਾਰਦਾ **ਵਾ:** ਸੰਸਾਰ ਰੂਪੀ ਨਦੀ ਵਿਚ ਜੀਵ ਦੀ ਬਿਰਤੀ ਵਹਿੰਦੀ ਜਾਂਦੀ ਹੈ ਭਾਵ ਸੰਸਾਰਾਕਾਰ ਹੋ ਰਹੀ ਹੈ, ਪਰ ਜੀਵ ਇਸ ਗੱਲ ਉਪਰ ਕਦੇ ਦ੍ਰਿਸ਼ਟੀ ਹੀ ਨਹੀਂ ਧਾਰਦਾ।

ਸਗੋਂ ਮਿਥਿਆ = ਨਾਸਵੰਤ ਪਦਾਰਥਾਂ ਦੇ ਮੋਹ = ਸਨੇਹ ਦੇ ਪਾਰਚ = ਪਰਚਾਵੇ ਵਿਚ ਨਿਤ = ਨਿਤਾਪ੍ਰਤੀ ਬੰਧਹਿ = ਬੱਝਿਆ ਰਹਿੰਦਾ ਹੈਂ **ਵਾ:** ਪਾਰਚ = ਬਸਤ੍ਰ ਭਾਵ ਕਮਰਕੱਸਾ ਅਰਥਾਤ ਦੁਨਿਆਵੀ ਕਾਰ-ਵਿਹਾਰਾਂ ਲਈ ਤਤਪਰ ਰਹਿੰਦਾ ਹੈਂ **ਵਾ:** ਵਿਸ਼ੇਸ਼ ਕਰਕੇ ਝਗੜੇ ਝਾਂਜਿਆਂ ਵਿਚ ਬੰਨ੍ਹਿਆ ਰਹਿੰਦਾ ਹੈਂ ॥੧॥

**ਮਾਧਵੇ ਭਜੁ; ਦਿਨ ਨਿਤ ਰੈਣੀ ॥**
**ਜਨਮੁ ਪਦਾਰਥੁ ਜੀਤਿ; ਹਰਿ ਸਰਣੀ ॥੧॥ਰਹਾਉ॥**

ਹੇ ਭਾਈ ! ਦਿਨ ਰੈਣੀ = ਰਾਤ ਨਿਤ = ਨਿਤਾਪ੍ਰਤੀ ਮਾਧਵੇ = ਮਾਇਆ ਦੇ ਪਤੀ ਭਾਵ ਪਰਮੇਸ਼ਰ ਨੂੰ ਭਜੁ = ਜਪਣਾ ਕਰ।

ਹਰਿ = ਪਰਮੇਸ਼ਰ ਦੀ ਸਰਣੀ = ਸ਼ਰਨ ਵਿਚ ਪੈ ਕੇ ਆਪਣੇ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਜੀਤਿ = ਜਿੱਤ ਲੈਣਾ ਕਰ, ਭਾਵ ਇਹ ਦੇਹੀ ਸਫਲੀ ਕਰ ਲੈ ॥੧॥ਰਹਾਉ॥

**ਕਰਤ ਬਿਕਾਰ; ਦੋਊ ਕਰ ਝਾਰਤ ॥**
**ਰਾਮ ਰਤਨੁ; ਰਿਦ ਤਿਲੁ ਨਹੀ ਧਾਰਤ ॥੨॥**

ਤੂੰ ਦੋਊ = ਦੋਵੇਂ ਕਰ = ਹੱਥ ਝਾਰਤ = ਝਾੜ ਭਾਵ ਤਿਆਰ-ਬਰ-ਤਿਆਰ ਹੋ ਕੇ ਬਿਕਾਰ = ਕਾਮ ਕ੍ਰੋਧ ਆਦਿ ਐਬਾਂ ਨੂੰ ਭੋਗਣਾ ਕਰਤ = ਕਰਦਾ ਹੈਂ **ਵਾ:** ਹੁਣ ਤਾਂ ਵਿਕਾਰਾਂ ਨੂੰ ਭੋਗਣਾ ਕਰਦਾ ਹੈਂ, ਪਰ ਅੰਤ ਨੂੰ ਜਮਦੂਤ ਤੇਰੇ ਦੋਵੇਂ ਹੱਥ ਝਾੜ (ਕੱਟ) ਦੇਣਗੇ **ਵਾ:** ਤੂੰ ਅੰਤ ਨੂੰ ਦੋਵੇਂ ਹੱਥ ਝਾੜਦਾ ਹੋਇਆ ਖ਼ਾਲੀ ਤੁਰ ਜਾਵੇਂਗਾ।

ਜੋ ਰਤਨੁ = ਮਾਨਿਕ ਦੀ ਨਿਆਈਂ ਅਮੋਲਕ ਪਰਮੇਸ਼ਰ ਨੂੰ ਆਪਣੇ ਰਿਦ = ਹਿਰਦੇ ਵਿਚ ਤਿਲੁ = ਥੋੜੇ ਮਾਤਰ ਵੀ ਧਾਰਤ = ਧਾਰਣ ਨਹੀਂ ਕਰਦਾ ॥੨॥

## ਭਰਣ ਪੋਖਣ ਸੰਗਿ; ਅਉਧ ਬਿਹਾਣੀ ॥
## ਜੈ ਜਗਦੀਸ ਕੀ; ਗਤਿ ਨਹੀ ਜਾਣੀ ॥੩॥

ਪੇਟ ਨੂੰ ਭਰਣ ਤੇ ਸਰੀਰ ਨੂੰ ਪੋਖਣ = ਪਾਲਣ ਪੋਸ਼ਣ ਦੇ ਸੰਗਿ = ਨਾਲ ਹੀ ਭਾਵ ਸਰੀਰ ਦੇ ਪਾਲਣ ਪੋਸ਼ਣ ਦੇ ਵਿਚ ਹੀ ਸਾਰੀ ਅਉਧ = ਉਮਰ ਵਿਅਰਥ ਹੀ ਬਿਹਾਣੀ = ਬਤੀਤ ਹੁੰਦੀ ਜਾ ਰਹੀ ਹੈ।

ਜਿਸ ਜਗਦੀਸ = ਜਗਤ ਦੇ ਈਸ਼ਵਰ ਕੀ = ਦੀ ਸਾਰੇ ਹੀ ਜੈ ਜੈਕਾਰ ਹੋ ਰਹੀ ਹੈ, ਉਸ ਦੀ ਪ੍ਰਾਪਤੀ ਦੀ ਗਤਿ = ਮਰਯਾਦਾ ਜਾਣੀ ਹੀ ਨਹੀਂ ਹੈ ॥੩॥

[ਅੰਗ ੭੪੪]

## ਸਰਣਿ ਸਮਰਥ; ਅਗੋਚਰ ਸੁਆਮੀ ॥
## ਉਧਰੁ ਨਾਨਕ; ਪ੍ਰਭੁ ਅੰਤਰਜਾਮੀ ॥੪॥੨੭॥੩੩॥

ਇਉਂ ਬੇਨਤੀ ਕਰ ਕਿ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਸੁਆਮੀ = ਮਾਲਕ ਸਮਰਥ = ਸਰਬ ਸ਼ਕਤੀਵਾਨ ਪ੍ਰਭੂ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪ੍ਰਭੁ = ਪਰਮੇਸ਼ਰ ! ਸਾਨੂੰ ਵੀ ਵਿਕਾਰਾਂ, ਸੰਸਾਰ-ਸਮੁੰਦ੍ਰ ਤੋਂ ਉਧਰੁ = ਬਚਾ ਲੈਣਾ ਕਰ ॥੪॥੨੭॥੩੩॥

## ਸੂਹੀ ਮਹਲਾ ੫ ॥
## ਸਾਧਸੰਗਿ; ਤਰੈ ਭੈ ਸਾਗਰੁ ॥ ਹਰਿ ਹਰਿ ਨਾਮੁ; ਸਿਮਰਿ ਰਤਨਾਗਰੁ ॥੧॥

ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕਰ ਕੇ ਭੈ-ਦਾਇਕ ਸੰਸਾਰ ਸਾਗਰੁ = ਸਮੁੰਦ੍ਰ ਤੋਂ ਤਰੈ = ਪਾਰ ਹੋ ਜਾਈਦਾ ਹੈ।

ਕਿਉਂਕਿ ਉਥੇ ਹਰਿ ਹਰਿ ਪਰਮੇਸ਼ਰ ਦਾ ਨਾਮ ਜੋ ਰਤਨਾਗਰੁ (ਰਤਨ + ਆਗਰੁ) ਰਤਨ = ਰਤਨਾਂ ਦੀ ਆਗਰੁ = ਖਾਣ ਹੈ, ਉਸਦਾ ਸਿਮਰਿ = ਸਿਮਰਨ ਕਰੀਦਾ ਹੈ **ਅਥਵਾ ਅੰਨਵੈ** ਸਾਧਸੰਗਤ ਵਿਚ ਰਤਨਾਂ ਦੀ ਖਾਣ ਰੂਪੀ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਸਿਮਰ ਕੇ ਭੈ-ਦਾਇਕ ਸੰਸਾਰ ਰੂਪੀ ਸਮੁੰਦ੍ਰ ਤੋਂ ਤਰ ਜਾਈਦਾ ਹੈ ॥੧॥

## ਸਿਮਰਿ ਸਿਮਰਿ ਜੀਵਾ; ਨਾਰਾਇਣ ॥

ਮੈਂ ਨਾਰਾਇਣ = ਪਰਮੇਸ਼ਰ ਨੂੰ ਸਿਮਰਿ ਸਿਮਰਿ = ਯਾਦ ਕਰ ਕਰ ਕੇ ਹੀ ਜੀਵਾ = ਜਿਉਂਦਾ ਹਾਂ **ਵਾ:** ਸਿਮਰਿ = ਸਿਮਰਣੇ ਯੋਗ ਪਰਮੇਸ਼ਰ ਨੂੰ ਸਿਮਰਿ = ਯਾਦ ਕਰਕੇ ਹੀ ਆਤਮਿਕ ਜੀਵਨ ਵੱਲ ਜਿਉਂਦਾ ਹਾਂ।

## ਦੂਖ ਰੋਗ ਸੋਗ ਸਭਿ ਬਿਨਸੇ; ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ਰਹਾਉ॥

ਹੇ ਭਾਈ ! ਉਨ੍ਹਾਂ ਦੇ ਜੰਮਣ ਮਰਨ ਰੂਪੀ ਦੂਖ = ਦੁੱਖ, ਪ੍ਰਤੱਖ **ਵਾ:** ਹੰਕਾਰ ਆਦਿਕ ਰੋਗ ਤੇ ਵਿਛੋੜੇ, ਚਿੰਤਾ ਆਦਿ ਕਰਕੇ ਸੋਗ = ਗ਼ਮ ਸਭਿ = ਸਾਰੇ ਬਿਨਸੇ = ਨਾਸ਼ ਹੋ ਗਏ ਹਨ, ਜਿਨ੍ਹਾਂ ਨੇ ਪੂਰੇ = ਪੂਰਨ ਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਪਾਪ ਕਰਮਾਂ ਨੂੰ ਤਜਾਇਣ = ਤਿਆਗਣਾ ਕੀਤਾ ਹੈ **ਵਾ:** ਪੂਰੇ ਗੁਰੂ ਜੀ ਨਾਲ ਮਿਲਣਾ ਕਰ, ਜੋ ਤੇਰੇ ਪਾਪ ਕਰਮ ਤਜਾਇਣ = ਛੁਡਵਾ ਦੇਣਗੇ ॥੧॥ਰਹਾਉ॥

## ਜੀਵਨ ਪਦਵੀ; ਹਰਿ ਕਾ ਨਾਉ ॥ ਮਨੁ ਤਨੁ ਨਿਰਮਲੁ; ਸਾਚੁ ਸੁਆਉ ॥੨॥

ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਜੀਵਨ ਮੁਕਤੀ ਦਾ ਪਦਵੀ = ਦਰਜਾ ਦੇਣ ਵਾਲਾ ਹੈ। ਉਨ੍ਹਾਂ ਦਾ ਮਨ ਵਾਸ਼ਨਾਵਾਂ ਵੱਲੋਂ ਅਤੇ ਤਨੁ = ਸਰੀਰ ਕੁ ਕਰਮਾਂ ਵੱਲੋਂ ਬਚ ਕੇ ਨਿਰਮਲੁ = ਸ਼ੁੱਧ ਹੋ ਜਾਂਦਾ ਹੈ, ਜਿਨ੍ਹਾਂ ਨੂੰ ਪਰਮੇਸ਼ਰ ਦੇ ਸਾਚੁ = ਸੱਚੇ ਨਾਮ ਦਾ ਸੁਆਉ = ਰਸ ਆਇਆ ਹੈ **ਵਾ:** ਜਿਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਰੂਪੀ ਸੱਚਾ ਸੁਆਉ = ਪ੍ਰਯੋਜਨ ਮਿਲਿਆ ਹੈ ॥੨॥

## ਆਠ ਪਹਰ; ਪਾਰਬ੍ਰਹਮੁ ਧਿਆਈਐ ॥
## ਪੂਰਬਿ ਲਿਖਤੁ ਹੋਇ; ਤਾ ਪਾਈਐ ॥੩॥

ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਪਾਰਬ੍ਰਹਮੁ = ਪਰਮੇਸ਼ਰ ਨੂੰ ਇਕ ਚਿੱਤ ਹੋ ਕੇ ਧਿਆਈਐ = ਆਰਾਧਨਾ ਕਰੀਏ।

ਪਰ ਜੇਕਰ ਪੂਰਬਿ = ਪੂਰਬਲਾ ਉੱਤਮ ਲਿਖਤੁ = ਲੇਖ ਹੋਇ = ਹੋਵੇ ਤਾਂ ਹੀ ਧਿਆਉਣਾ ਪਾਈਐ = ਪ੍ਰਾਪਤ ਕਰੀਦਾ ਹੈ ॥੩॥

## ਸਰਣਿ ਪਏ; ਜਪਿ ਦੀਨ ਦਇਆਲਾ ॥
## ਨਾਨਕੁ ਜਾਚੈ; ਸੰਤ ਰਵਾਲਾ ॥੪॥੨੮॥੩੪॥

ਜੋ ਪਰਮੇਸ਼ਰ ਦੀ ਸਰਣਿ = ਓਟ ਵਿਚ ਪਏ ਰਹਿੰਦੇ ਹਨ ਅਤੇ ਦੀਨ = ਗ਼ਰੀਬਾਂ ਉਪਰ ਦਇਆਲਾ = ਦਿਆਲਤਾ ਕਰਨ ਵਾਲੇ ਦਾ ਜਪਿ = ਜਾਪ ਕਰਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਐਸੇ ਸੰਤ ਜਨਾਂ ਦੇ ਚਰਨਾਂ ਦੀ ਰਵਾਲਾ = ਧੂੜੀ ਜਾਚੈ = ਮੰਗਦੇ ਹਾਂ ॥੪॥੨੮॥੩੪॥

## ਸੂਹੀ ਮਹਲਾ ੫ ॥
## ਘਰ ਕਾ; ਕਾਜੁ ਨ ਜਾਣੀ ਰੂੜਾ ॥ ਝੂਠੈ ਧੰਧੈ; ਰਚਿਓ ਮੂੜਾ ॥੧॥

ਹੇ ਵਾਹਿਗੁਰੂ! ਇਹ ਜੀਵ ਸਰੂਪ ਰੂਪੀ ਘਰ ਦੀ ਪ੍ਰਾਪਤੀ **ਵਾ:** ਸਤਿਸੰਗਤ ਰੂਪੀ ਘਰ ਵਿੱਚੋਂ ਬ੍ਰਹਮ ਗਿਆਨ, ਨਾਮ ਸਿਮਰਨ ਆਦਿ ਕਾ = ਦਾ ਰੂੜਾ = ਸੁੰਦਰ, ਸ੍ਰੇਸ਼ਟ ਕਾਜੁ = ਕੰਮ ਨਹੀਂ ਜਾਣੀ = ਜਾਣਦਾ।

ਸਗੋਂ ਝੂਠੇ ਸੰਸਾਰ ਦੇ ਵਿਅਰਥ ਧੰਧੈ = ਧੰਦਿਆਂ ਵਿਚ ਮੂੜਾ = ਬੇ-ਸਮਝ ਜੀਵ ਰਚਿਓ = ਮਸਤ ਹੋ ਰਿਹਾ ਹੈ ॥੧॥

## ਜਿਤੁ ਤੂੰ ਲਾਵਹਿ; ਤਿਤੁ ਤਿਤੁ ਲਗਨਾ ॥
## ਜਾ ਤੂੰ ਦੇਹਿ; ਤੇਰਾ ਨਾਉ ਜਪਨਾ ॥੧॥ਰਹਾਉ॥

ਹੇ ਵਾਹਿਗੁਰੂ! ਜਿਤੁ = ਜਿਸ ਜਿਸ ਪਾਸੇ ਵੱਲ ਤੂੰ ਜੀਵਾਂ ਨੂੰ ਲਾਵਹਿ = ਲਾਉਂਦਾ ਹੈਂ, ਤਿਤੁ ਤਿਤੁ = ਉਸ ਉਸ ਪਾਸੇ ਵੱਲ ਹੀ ਜੀਵਾਂ ਦਾ ਲੱਗਣਾ ਹੁੰਦਾ ਹੈ।

ਜਾ = ਜਦੋਂ ਤੂੰ ਆਪ ਗੁਰਾਂ ਦੁਆਰਾ ਬਖ਼ਸ਼ਿਸ਼ ਦੇਹਿ = ਦੇਣਾ ਕਰਦਾ ਹੈਂ, ਤਾਂ ਹੀ ਅਸੀਂ ਜੀਵਾਂ ਨੇ ਤੇਰਾ ਨਾਉ = ਨਾਮ ਜਪਣਾ ਹੁੰਦਾ ਹੈ ॥੧॥ਰਹਾਉ॥

## ਹਰਿ ਕੇ ਦਾਸ; ਹਰਿ ਸੇਤੀ ਰਾਤੇ ॥ ਰਾਮ ਰਸਾਇਣਿ; ਅਨਦਿਨੁ ਮਾਤੇ ॥੨॥

('ਮਾੱਤੇ' ਕੱਸ ਕੇ ਬੋਲੋ)

ਹਰਿ = ਪਰਮੇਸ਼ਰ ਕੇ = ਦੇ ਦਾਸ ਸੇਵਕ, ਹਰਿ = ਪਰਮੇਸ਼ਰ ਦੇ ਸੇਤੀ = ਨਾਲ ਹੀ ਰਾਤੇ = ਰੱਤੇ ਭਾਵ ਤਦਾਕਾਰ ਹੋਏ ਹਨ।

ਰਸਾਇਣਿ = (ਰਸ + ਆਇਣ) ਰਸਾਂ ਦੇ ਆਇਣ = ਘਰ ਰਾਮ = ਪਰਮੇਸ਼ਰ ਦੇ ਨਾਮ ਜਪਣ ਵਿਚ ਅਨਦਿਨੁ = ਰਾਤ ਦਿਨ ਮਾਤੇ = ਮਸਤ ਰਹਿੰਦੇ ਹਨ ॥੨॥

## ਬਾਹ ਪਕਰਿ ਪ੍ਰਭਿ; ਆਪੇ ਕਾਢੇ ॥ ਜਨਮ ਜਨਮ ਕੇ; ਟੂਟੇ ਗਾਢੇ ॥੩॥

ਪ੍ਰਭਿ = ਪਰਮੇਸ਼ਰ ਨੇ ਆਪਣੇ ਸੇਵਕਾਂ ਦੀ ਬਿਰਤੀ ਰੂਪੀ ਬਾਹ = ਭੁਜਾ ਨੂੰ ਪਕਰਿ = ਫੜ ਕੇ ਭਾਵ ਸੰਸਾਰਾਕਾਰ ਬਿਰਤੀ ਤੋਂ ਬ੍ਰਹਮਾਕਾਰ ਬਿਰਤੀ ਕਰਕੇ ਆਪੇ = ਆਪ ਹੀ ਸੰਸਾਰ-ਸਮੁੰਦ੍ਰ ਤੋਂ ਕਾਢੇ = ਕੱਢ, ਬਚਾ ਲਿਆ ਹੈ।

ਜਨਮਾਂ ਜਨਮਾਂਤ੍ਰਾਂ ਕੇ = ਦੇ ਟੂਟੇ = ਟੁੱਟੇ ਹੋਏ ਮਨ ਆਤਮਾਨੰਦ ਵਿਚ ਗਾਢੇ = ਗੰਢ ਦਿੱਤੇ ਹਨ ॥੩॥

## ਉਧਰੁ ਸੁਆਮੀ; ਪ੍ਰਭ ਕਿਰਪਾ ਧਾਰੇ ॥
## ਨਾਨਕ ਦਾਸ; ਹਰਿ ਸਰਣਿ ਦੁਆਰੇ ॥੪॥੨੯॥੩੫॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ! ਆਪਣੀ ਕਿਰਪਾ = ਮਿਹਰ ਧਾਰੇ = ਧਾਰ ਕੇ ਸਾਨੂੰ ਸੰਸਾਰ-ਸਮੁੰਦ੍ਰ ਤੋਂ ਉਧਰ = ਉੱਧਾਰ ਲੈ, ਭਾਵ ਤਾਰ ਲੈਣਾ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ ਹਰਿ = ਪਰਮੇਸ਼ਰ ਅਸੀਂ ਦਾਸ = ਸੇਵਕ ਜਨ ਤੇਰੀ ਸਤਿਸੰਗਤ ਰੂਪੀ ਸਰਣਿ = ਓਟ ਦੇ ਦੁਆਰੇ = ਦਰਵਾਜ਼ੇ 'ਤੇ ਪਏ ਹਾਂ **ਵਾ:** ਸਤਿਸੰਗਤ ਰੂਪੀ ਸ਼ਰਣ ਤੇ ਗਿਆਨ ਰੂਪੀ ਦਰਵਾਜ਼ੇ ਵਿਚ ਪਏ ਹੋਏ ਹਾਂ ॥੪॥੨੯॥੩੫॥

## ਸੂਹੀ ਮਹਲਾ ੫ ॥
## ਸੰਤ ਪ੍ਰਸਾਦਿ; ਨਿਹਚਲੁ ਘਰੁ ਪਾਇਆ ॥ ਸਰਬ ਸੂਖ; ਫਿਰਿ ਨਹੀ ਡੋੁਲਾਇਆ ॥੧॥

ਹੇ ਭਾਈ! ਜਿਸ ਨੇ ਸੰਤ = ਸ਼ਾਂਤ ਆਤਮਾ ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਨਿਹਚਲੁ = ਅਚੱਲ ਸਰੂਪ ਰੂਪੀ ਘਰ ਪਾਇਆ = ਪਾਉਣਾ ਕੀਤਾ ਹੈ।

ਉਸਨੂੰ ਰਾਜੇ ਦੀ ਪਦਵੀ ਤੋਂ ਬ੍ਰਹਮਾ ਦੀ ਪਦਵੀ ਤਕ ਦੇ ਸਰਬ = ਸਾਰੇ ਸੂਖ = ਸੁੱਖ ਪ੍ਰਾਪਤ ਹੋ ਜਾਂਦੇ ਹਨ **ਵਾ:** ਸਾਰਿਆਂ ਸੁੱਖਾਂ ਦਾ ਸੁੱਖ ਸਰੂਪ ਬ੍ਰਹਮ ਪ੍ਰਾਪਤ ਹੋ ਜਾਂਦਾ ਹੈ ਅਤੇ ਫਿਰਿ = ਮੁੜ ਕੇ ਉਸਦਾ ਮਨ ਪਦਾਰਥਾਂ ਵਿਚ ਨਹੀਂ ਡੋਲਾਇਆ = ਡੋਲਦਾ **ਵਾ:** ਉਹ ਆਪਣੇ ਮਨ ਨੂੰ ਵਿਕਾਰਾਂ ਵਿਚ ਡੁਲਾਉਣਾ ਨਹੀਂ ਕਰਦਾ ॥੧॥

## ਗੁਰੂ ਧਿਆਇ; ਹਰਿ ਚਰਨ ਮਨਿ ਚੀਨੇ੍ ॥
## ਤਾ ਤੇ ਕਰਤੈ; ਅਸਥਿਰੁ ਕੀਨੇ੍ ॥੧॥ਰਹਾਉ॥

ਜਿਸਨੇ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਧਿਆਇ = ਧਿਆਉਣਾ ਕੀਤਾ ਹੈ ਅਤੇ ਆਪਣੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਚਰਨ ਕਮਲ ਵੱਸਦੇ ਚੀਨੇ੍ = ਜਾਣ ਲਏ ਹਨ।

ਤਾ ਤੇ = ਤਿਸ ਕਰਕੇ ਕਰਤੈ = ਕਰਤਾ ਪੁਰਖ ਨੇ ਉਸ ਦੇ ਚਿੱਤ ਨੂੰ ਆਪਣੇ ਸਰੂਪ ਵਿਚ ਅਸਥਿਰੁ = ਇਸਥਿਤ ਕੀਨੇ੍ = ਕਰ ਦਿੱਤਾ ਹੈ ॥੧॥ਰਹਾਉ॥

## ਗੁਣ ਗਾਵਤ; ਅਚੁਤ ਅਬਿਨਾਸੀ ॥ ਤਾ ਤੇ ਕਾਟੀ; ਜਮ ਕੀ ਫਾਸੀ ॥੨॥

ਜੋ ਅਚੁਤ = ਅੰਗ (ਅਚੱਲ) ਤੇ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਗੁਣ ਗਾਵਤ = ਗਾਉਂਦਾ ਹੈ।

ਤਾ ਤੇ = ਤਿਸ ਕਰਕੇ ਪਰਮੇਸ਼ਰ ਨੇ ਉਸ ਦੇ ਗਲੋਂ ਜਮਾਂ ਕੀ = ਦੀ ਫਾਸੀ = ਫਾਹੀ ਕਾਟੀ = ਕੱਟ ਦਿੱਤੀ ਹੈ ॥੨॥

## ਕਰਿ ਕਿਰਪਾ; ਲੀਨੇ ਲੜਿ ਲਾਏ ॥
## ਸਦਾ ਅਨਦੁ; ਨਾਨਕ ਗੁਣ ਗਾਏ ॥੩॥੩੦॥੩੬॥

ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਆਪਣੇ ਸ਼ਰਨ ਰੂਪੀ ਲੜਿ = ਪੱਲੇ ਵਿਚ ਲਾਏ = ਲਾ ਲੀਨੇ = ਲਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਕਰਤੇ ਪੁਰਖ ਦੇ ਗੁਣ ਗਾਏ = ਗਾਉਣਾ ਕੀਤੇ ਹਨ, ਜਿਸ ਕਰਕੇ ਸਾਨੂੰ ਸਦਾ = ਸਦੀਵੀ ਅਨਦੁ = ਸੁੱਖ ਦੀ ਪ੍ਰਾਪਤੀ ਹੋਈ ਹੈ ॥੩॥੩੦॥੩੬॥

## ਸੂਹੀ ਮਹਲਾ ੫ ॥
## ਅੰਮ੍ਰਿਤ ਬਚਨ; ਸਾਧ ਕੀ ਬਾਣੀ ॥

ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕੀ = ਦੀ ਉਚਾਰਣ ਕੀਤੀ ਹੋਈ ਬਾਣੀ ਵਿਚ ਅੰਮ੍ਰਿਤ ਰੂਪੀ ਬਚਨ = ਬੋਲ ਹਨ **ਵਾ:** ਅਮਰ ਕਰ ਦੇਣ ਵਾਲੇ ਬਚਨ ਹਨ।

## ਜੋ ਜੋ ਜਪੈ, ਤਿਸ ਕੀ ਗਤਿ ਹੋਵੈ;
## ਹਰਿ ਹਰਿ ਨਾਮੁ, ਨਿਤ ਰਸਨ ਬਖਾਨੀ ॥੧॥ਰਹਾਉ॥

ਜੋ ਜੋ = ਜਿਹੜਾ ਜਿਹੜਾ ਵੀ ਇਸ ਬਾਣੀ ਨੂੰ ਜਪੈ = ਜਪਦਾ ਹੈ ਤਿਸ = ਉਸ ਕੀ = ਦੀ ਗਤਿ = ਕਲਿਆਣ ਹੋਵੈ = ਹੋ ਜਾਂਦੀ ਹੈ, ਇਸ ਹਰਿ ਹਰਿ ਪਰਮੇਸ਼ਰ ਦੀ ਨਾਮ (ਬਾਣੀ) ਨੂੰ ਨਿਤ = ਨਿਤਾਪ੍ਰਤੀ ਆਪਣੀ ਰਸਨ = ਜੀਭਾ ਦੁਆਰਾ ਬਖਾਨੀ = ਕਥਨ ਕਰੀਏ ॥੧॥ਰਹਾਉ॥

## ਕਲੀ ਕਾਲ ਕੇ; ਮਿਟੇ ਕਲੇਸਾ ॥ ਏਕੋ ਨਾਮੁ; ਮਨ ਮਹਿ ਪਰਵੇਸਾ ॥੧॥

ਉਸ ਜੀਵ ਦੇ ਕਲੀ = ਕਲਿਜੁਗ ਦੇ ਕਾਲ = ਸਮੇਂ ਕੇ = ਦੇ ਸਾਰੇ ਕਲੇਸਾ = ਕਲੇਸ਼ ਮਿਟੇ = ਨਵਿਰਤ ਹੋ ਜਾਂਦੇ ਹਨ।

ਜਿਸ ਦੇ ਮਨ = ਹਿਰਦੇ ਮਹਿ = ਵਿਚ ਏਕੋ = ਇਕ ਪਰਮੇਸ਼ਰ ਦੇ ਨਾਮ ਦਾ ਪਰਵੇਸਾ = ਪ੍ਰਵੇਸ਼ (ਨਿਵਾਸ) ਹੈ ॥੧॥

## ਸਾਧੂ ਧੂਰਿ; ਮੁਖਿ ਮਸਤਕਿ ਲਾਈ ॥
## ਨਾਨਕ ਉਧਰੇ; ਹਰਿ ਗੁਰ ਸਰਣਾਈ ॥੨॥੩੧॥੩੭॥

ਜਿਨ੍ਹਾਂ ਮਨੁੱਖਾਂ ਨੇ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ, ਗੁਰੂ ਸਾਹਿਬ ਦੇ ਚਰਨਾਂ ਦੀ ਧੂਰਿ = ਧੂੜੀ ਆਪਣੇ ਮੁਖਿ = ਮੂੰਹ ਅਤੇ ਮਸਤਕਿ = ਮੱਥੇ ਉਪਰ ਲਾਈ = ਲਾਉਣਾ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਉਹ ਹਰਿ = ਪਰਮੇਸ਼ਰ ਸਰੂਪ ਗੁਰੂ ਸਾਹਿਬ ਜੀ ਦੀ ਸਰਣਾਈ = ਸ਼ਰਨ ਵਿਚ ਆ ਕੇ ਸੰਸਾਰ-ਸਮੁੰਦ੍ਰ ਤੋਂ ਉਧਰੇ = ਉਧਰ ਪਾਰ ਹੋ ਗਏ ਹਨ ॥੨॥੩੧॥੩੭॥

## ਸੂਹੀ ਮਹਲਾ ੫ ਘਰੁ ੩ ॥

**ਗੋਬਿੰਦਾ ਗੁਣ ਗਾਉ; ਦਇਆਲਾ ॥ ਦਰਸਨੁ ਦੇਹੁ; ਪੂਰਨ ਕਿਰਪਾਲਾ ॥ਰਹਾਉ॥**

ਹੇ ਭਾਈ ! ਉਸ ਦਇਆਲਾ = ਦਇਆ ਦੇ ਘਰ ਗੋਬਿੰਦਾ = ਪਰਮੇਸ਼ਰ ਦੇ ਗੁਣ ਗਾਉ = ਗਾਉਣਾ ਕਰੋ ਅਤੇ ਇਉਂ ਬੇਨਤੀਆਂ ਕਰੋ ਕਿ :

ਹੇ ਪੂਰਨ ਕਿਰਪਾਲਾ = ਕਿਰਪਾਲੂ ਪ੍ਰਭੂ ! ਸਾਨੂੰ ਆਪਣਾ ਦਰਸਨ ਦੇਹੁ = ਦੇਣਾ ਕਰ ॥ਰਹਾਉ॥

**ਕਰਿ ਕਿਰਪਾ; ਤੁਮ ਹੀ ਪ੍ਰਤਿਪਾਲਾ ॥ ਜੀਉ ਪਿੰਡੁ; ਸਭੁ ਤੁਮਰਾ ਮਾਲਾ ॥੧॥**

ਹੇ ਵਾਹਿਗੁਰੂ ! ਤੁਮ = ਤੂੰ ਆਪ ਹੀ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸਭ ਜੀਵਾਂ ਤਾਈਂ ਪ੍ਰਤਿਪਾਲਾ = ਪਾਲਣਾ ਕਰਦਾ ਹੈਂ।

ਸਾਡਾ ਜੀਉ = ਹਿਰਦਾ (ਸੂਖਮ ਸਰੀਰ) ਪਿੰਡੁ = ਅਸਥੂਲ ਸਰੀਰ ਅਤੇ ਮਾਲਾ = ਮਾਲ ਭਾਵ ਹਾਥੀ, ਮੱਝਾਂ, ਘੋੜੇ ਆਦਿ ਸਭੁ = ਸਾਰਾ ਕੁਝ ਤੁਮਰਾ = ਤੇਰਾ ਹੀ ਬਖ਼ਸ਼ਿਸ਼ ਕੀਤਾ ਹੋਇਆ ਹੈ ॥੧॥

**ਅੰਮ੍ਰਿਤ ਨਾਮੁ; ਚਲੈ ਜਪਿ ਨਾਲਾ ॥**
**ਨਾਨਕੁ ਜਾਚੈ; ਸੰਤ ਰਵਾਲਾ ॥੨॥੩੨॥੩੮॥**

ਤੇਰਾ ਅੰਮ੍ਰਿਤ ਨਾਮ ਜਪਿ = ਜਪਿਆ ਹੋਇਆ ਹੀ ਸਾਡੇ ਨਾਲਾ = ਨਾਲ ਸਾਥ ਪ੍ਰਲੋਕ ਨੂੰ ਚਲੈ = ਚੱਲਦਾ ਹੈ **ਵਾ:** ਜਿਨ੍ਹਾਂ ਦੇ ਅੰਦਰ ਅੰਮ੍ਰਿਤ ਨਾਮ ਦੇ ਜਾਪ ਦਾ ਨਾਲਾ = ਪ੍ਰਵਾਹ ਚੱਲਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਚਰਨਾਂ ਦੀ ਰਵਾਲਾ = ਧੂੜੀ ਜਾਚੈ = ਮੰਗਦੇ ਹਾਂ ॥੨॥੩੨॥੩੮॥

## ਸੂਹੀ ਮਹਲਾ ੫ ॥

**ਤਿਸੁ ਬਿਨੁ; ਦੂਜਾ ਅਵਰੁ ਨ ਕੋਈ ॥ ਆਪੇ ਥੰਮੈ; ਸਚਾ ਸੋਈ ॥੧॥**

ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਸਹਾਰਾ ਦੇਣ ਵਾਲਾ ਦੂਜਾ = ਦੂਸਰਾ ਅਵਰੁ = ਹੋਰ ਕੋਈ ਨਹੀਂ ਹੈ।

ਸੋਈ = ਉਹ ਸੱਚਾ ਪਰਮੇਸ਼ਰ ਆਪੇ = ਆਪ ਹੀ ਸ੍ਰਿਸ਼ਟੀ ਨੂੰ ਆਪਣੀ ਸੱਤਾ ਦੇ ਕੇ ਥੰਮੈ = ਥੰਮ੍ਹਦਾ (ਸਹਾਰਾ ਦੇਂਦਾ) ਹੈ **ਵਾ:** ਜਿਸਦੇ ਅੰਦਰ ਸੱਚੇ ਪਰਮੇਸ਼ਰ ਦੀ ਸੋਈ = ਸ਼ੋਭਾ ਵੱਸਦੀ ਹੈ, ਉਸ ਦੇ ਰੁੜ੍ਹਦੇ ਹੋਏ ਮਨ ਨੂੰ ਪਰਮੇਸ਼ਰ ਆਪ ਹੀ ਥੰਮ੍ਹ ਦੇਂਦਾ ਭਾਵ ਇਸਥਿਤ ਕਰ ਦੇਂਦਾ ਹੈ ॥੧॥

**ਹਰਿ ਹਰਿ ਨਾਮੁ; ਮੇਰਾ ਆਧਾਰੁ ॥ ਕਰਣ ਕਾਰਣ; ਸਮਰਥੁ ਅਪਾਰੁ ॥੧॥ਰਹਾਉ॥**

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਹੀ ਮੇਰਾ ਲੋਕ-ਪ੍ਰਲੋਕ ਵਿਚ ਆਧਾਰੁ = ਆਸਰਾ ਹੈ।

ਜੋ ਪਰਮੇਸ਼ਰ ਸਾਰੇ ਕਰਣ = ਕਾਰਜਾਂ ਦੇ ਕਾਰਨਾਂ ਨੂੰ ਕਰਨ ਵਾਲਾ, ਸਮਰਥੁ = ਸਰਬ ਸ਼ਕਤੀਵਾਨ ਤੇ ਅਪਾਰੁ = ਪਾਰਾਵਾਰ ਤੋਂ ਰਹਿਤ ਹੈ ॥੧॥ਰਹਾਉ॥

## ਸਭ ਰੋਗ ਮਿਟਾਵੇ; ਨਵਾ ਨਿਰੋਆ ॥ ਨਾਨਕ; ਰਖਾ ਆਪੇ ਹੋਆ ॥੨॥੩੩॥੩੯॥

ਉਹ ਪਰਮੇਸ਼ਰ ਪ੍ਰਤੱਖ, ਹੰਕਾਰ ਆਦਿਕ ਸਭ = ਸਾਰੇ ਰੋਗਾਂ ਨੂੰ ਮਿਟਾਵੇ = ਮੇਟ ਦਿੰਦਾ ਹੈ ਅਤੇ ਨਵਾ = ਨਵੀਨ ਤੇ ਨਿਰੋਆ = ਅਰੋਗ ਜੀਵਨ ਕਰ ਦੇਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਆਪੇ = ਆਪ ਹੀ ਆਪਣੇ ਪਿਆਰਿਆਂ ਦਾ ਰਖਾ = ਰਾਖਾ ਹੋਆ = ਹੋਇਆ ਹੈ ॥੨॥੩੩॥੩੯॥

[ਅੰਗ ੭੪੫]

## ਸੂਹੀ ਮਹਲਾ ੫ ॥

## ਦਰਸਨ ਕਉ; ਲੋਚੈ ਸਭੁ ਕੋਈ ॥ ਪੂਰੈ ਭਾਗਿ; ਪਰਾਪਤਿ ਹੋਈ ॥੧॥ਰਹਾਉ॥[੧]

ਪਰਮੇਸ਼ਰ ਦੇ ਦਰਸਨ = ਦੀਦਾਰ ਕਉ = ਤਾਈਂ ਤਾਂ ਸਭ ਕੋਈ ਹੀ ਲੋਚੈ = ਚਾਹੁੰਦਾ ਹੈ।

ਪਰ ਇਹ ਦੀਦਾਰ ਪੂਰੈ = ਪੂਰਨ ਭਾਗਿ = ਭਾਗਾਂ, ਕਰਮਾਂ ਕਰਕੇ ਹੀ ਪਰਾਪਤਿ ਹੋਈ = ਹੁੰਦਾ ਹੈ ॥੧॥ਰਹਾਉ॥

## ਸਿਆਮ ਸੁੰਦਰ ਤਜਿ; ਨੀਦ ਕਿਉ ਆਈ ॥ ਮਹਾ ਮੋਹਨੀ; ਦੂਤਾ ਲਾਈ ॥੧॥

ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ ਕਿ ਸੁੰਦਰ = ਸੋਹਣੇ ਸਿਆਮ = ਪ੍ਰੀਤਮ ਭਾਵ ਪਰਮੇਸ਼ਰ ਨੂੰ ਤਜਿ = ਛੱਡ ਕੇ ਜੀਵਾਂ ਨੂੰ ਅਵਿੱਦਿਆ ਦੀ ਨੀਂਦ ਕਿਉ ਆਈ = ਆ ਗਈ ਹੈ।

***ਗੁਰ ਉੱਤਰ:*** ਕਿਉਂਕਿ ਮਹਾ = ਵੱਡੀ ਮੋਹਨੀ = ਮੋਹ ਲੈਣ ਵਾਲੀ ਮਾਇਆ ਨੇ ਕਾਮਾਦਿਕ ਦੂਤਾ = ਵੈਰੀਆਂ ਨੂੰ ਮਗਰ ਲਾਈ = ਲਾ ਦਿੱਤਾ ਹੈ **ਵਾ:** ਦੂਤ ਕਾਮਾਦਿਕਾ ਨੇ ਵੱਡੀ ਮੋਹ ਲੈਣ ਵਾਲੀ ਮਾਇਆ ਦੇ ਪਿੱਛੇ ਲਾ ਦਿੱਤਾ ਹੈ ॥੧॥

## ਪ੍ਰੇਮ ਬਿਛੋਹਾ; ਕਰਤ ਕਸਾਈ ॥ ਨਿਰਦੈ ਜੰਤੁ; ਤਿਸੁ ਦਇਆ ਨ ਪਾਈ ॥੨॥

(‘ਨਿਰ-ਦੈ’ ਬੋਲੋ)

ਕਸਾਈ ਦੀ ਨਿਆਈਂ ਇਨ੍ਹਾਂ ਕਾਮਾਦਿਕ ਦੂਤਾਂ ਨੇ ਪਰਮੇਸ਼ਰ ਦੇ ਪ੍ਰੇਮ = ਪਿਆਰ ਵੱਲੋਂ ਬਿਛੋਹਾ = ਵਿਛੋੜਾ ਕਰਤ = ਕਰ ਦਿੱਤਾ ਹੈ **ਵਾ:** ਪਰਮੇਸ਼ਰ ਦੇ ਪ੍ਰੇਮ ਦਾ ਵਿਛੋੜਾ ਪਾ ਕੇ ਆਪਣੇ, ਮਾਇਆ ਵੱਲ ਹੀ ਕਸਾਈ = ਖਿੱਚਣਾ ਕਰਤ = ਕਰਦੇ ਹਨ।

ਇਹ ਕਾਮਾਦਿਕ ਨਿਰਦੈ = ਨਿਰਦਈ ਜੰਤੁ = ਜੀਵ ਹਨ, ਤਿਸੁ = ਉਸ ਮਾਇਆ ਨੇ ਇਨ੍ਹਾਂ ਵਿਚ ਦਇਆ ਨਹੀਂ ਪਾਈ = ਪਾਉਣਾ ਕੀਤੀ ॥੨॥

## ਅਨਿਕ ਜਨਮ ਬੀਤੀਅਨ; ਭਰਮਾਈ ॥ ਘਰਿ ਵਾਸੁ ਨ ਦੇਵੈ; ਦੁਤਰ ਮਾਈ ॥੩॥

(ਦੂਸਰਾ ਪਾਠ ‘ਬੀਤੀ ਅਨ ਭਰਮਾਈ’)

ਇਨ੍ਹਾਂ ਕਾਮਾਦਿਕਾਂ ਕਰਕੇ ਭਰਮਾਈ = ਭਰਮਦਿਆਂ-ਭਰਮਦਿਆਂ ਅਨਿਕ = ਅਨੇਕਾਂ ਜਨਮ ਬੀਤੀਅਨ = ਬਤੀਤ ਹੋ ਗਏ ਹਨ **ਵਾ:** ਅਨ = ਦ੍ਵੈਤ ਵਿਚ ਭਰਮਦਿਆਂ ਦੇ ਅਨੇਕਾਂ ਜਨਮ ਬਤੀਤ ਹੋ ਗਏ ਹਨ।

---

੧. *ਨੋਟ:* ਪੁਰਾਤਨ ਸਰੂਪਾਂ ਵਿਚ ਰਹਾਉ ਪਦ ਤੋਂ ਪਹਿਲਾਂ ਇਕ (੧) ਅੰਕ ਲੱਗਿਆ ਹੋਇਆ ਹੈ, ਪਰ ਹੁਣ ਪ੍ਰਚੱਲਤ ਸਰੂਪਾਂ ਵਿਚ ਇਕ ਅੰਕ ਨਹੀਂ ਲਿਖਿਆ ਹੋਇਆ।

ਇਹ ਦੁਤਰ = ਕਠਨਤਾਈ ਨਾਲ ਪਾਰ ਹੋਣ ਵਾਲੀ ਮਾਈ = ਮਾਇਆ ਸਰੂਪ ਰੂਪੀ ਘਰ ਵਿਚ ਵਾਸੁ = ਨਿਵਾਸ ਨਹੀਂ ਦੇਵੈ = ਦੇਂਦੀ ॥੩॥

## ਦਿਨੁ ਰੈਨਿ; ਅਪਨਾ ਕੀਆ ਪਾਈ ॥
## ਕਿਸੁ ਦੋਸੁ ਨ ਦੀਜੈ; ਕਿਰਤੁ ਭਵਾਈ ॥੪॥

ਜੀਵ ਦਿਨ ਰੈਨਿ = ਰਾਤ ਆਪਣਾ ਕੀਆ = ਕੀਤਾ ਹੋਇਆ (ਕਰਮਾਂ ਦਾ ਫਲ) ਹੀ ਪਾਈ = ਪਾਉਂਦੇ ਹਨ।

ਇਸ ਲਈ ਕਿਸੁ = ਕਿਸੇ ਨੂੰ ਦੋਸ਼ ਨਹੀਂ ਦੀਜੈ = ਦੇਣਾ ਚਾਹੀਦਾ, ਇਹ ਜੀਵ ਆਪਣੇ ਕਿਰਤੁ = ਕੀਤੇ ਹੋਏ ਕਰਮਾਂ ਕਰਕੇ ਹੀ ਜੂਨਾਂ ਵਿਚ ਭਵਾਈ = ਫੇਰੇ ਜਾਂਦੇ ਹਨ ॥੪॥

## ਸੁਣਿ ਸਾਜਨ; ਸੰਤ ਜਨ ਭਾਈ ॥
## ਚਰਣ ਸਰਣ; ਨਾਨਕ ਗਤਿ ਪਾਈ ॥੫॥੩੪॥੪੦॥

ਇਨ੍ਹਾਂ ਕਲੇਸ਼ਾਂ ਤੋਂ ਬਚਣ ਲਈ ਹੇ ਸੰਤ ਜਨੋਂ, ਭਾਈ ਤੇ ਸਾਜਨ = ਮਿੱਤਰੋ! ਸੁਣਿ = ਸੁਣਨਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਪਰਮੇਸ਼ਰ ਦੇ ਚਰਨਾਂ ਦੀ ਸਰਣ = ਓਟ ਵਿਚ ਪੈ ਕੇ ਉਸ ਵਾਹਿਗੁਰੂ ਦੀ ਗਤਿ = ਪ੍ਰਾਪਤੀ ਪਾਈ = ਪਾਉਣਾ ਕੀਤੀ ਹੈ **ਵਾ:** ਗਤਿ = ਕਲਿਆਣ ਦੀ ਪ੍ਰਾਪਤੀ ਕੀਤੀ ਹੈ ॥੫॥੩੪॥੪੦॥

## ਰਾਗੁ ਸੂਹੀ ਮਹਲਾ ੫ ਘਰੁ ੪ ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੋਇੰਦਵਾਲ ਤੋਂ ੩-੪ ਮੀਲ ਪੱਛਮ ਦੀ ਤਰਫ਼ ਖ਼ਾਨਪੁਰਾ (ਪਠਾਣਾਂ ਦੇ ਪਿੰਡ) ਦੇ ਕੋਲੋਂ ਲੰਘ ਰਹੇ ਸਨ, ਉਸ ਵੇਲੇ ਠੰਢ ਦਾ ਮੌਸਮ ਸੀ ਅਤੇ ਉਪਰੋਂ ਵਰਖਾ ਸ਼ੁਰੂ ਹੋ ਗਈ। ਸਤਿਗੁਰਾਂ ਨਾਲ ਭਾਈ ਬਿਧੀ ਚੰਦ, ਭਾਈ ਪਿਰਾਣਾ, ਭਾਈ ਜੇਠਾ ਅਤੇ ਭਾਈ ਗੁਰਦਾਸ ਜੀ ਆਦਿਕ ਗੁਰਸਿੱਖ ਸਨ। ਵਰਖਾ ਪੈਂਦੀ ਨੂੰ ਵੇਖ ਕੇ ਸਿੱਖਾਂ ਨੇ ਕਿਹਾ ਕਿ ਹੇ ਮਹਾਰਾਜ! ਆਪ ਜੀ ਆਗਿਆ ਕਰੋ ਤਾਂ ਆਹ ਨੇੜੇ ਹੀ ਨਗਰ ਵਿਚ ਕਿਸੇ ਦੇ ਘਰ ਚੱਲ ਕੇ ਆਰਾਮ ਕਰੀਏ। ਮਹਾਰਾਜ ਜੀ ਨੇ ਕਿਹਾ ਕਿ ਭਾਈ! ਜਿਥੇ ਸਮਾਂ ਗੁਜ਼ਰ ਜਾਵੇ ਉਥੇ ਹੀ ਗੁਜ਼ਾਰ ਲੈਣਾ ਚਾਹੀਦਾ ਹੈ, ਅਸੀਂ ਕਿਥੇ ਕਿਥੇ ਫਿਰਾਂਗੇ ਅਤੇ ਕੀਹਦਾ ਕੀਹਦਾ ਘਰ ਵੇਖਾਂਗੇ। ਭਾਈ ਬਿਧੀਚੰਦ ਜੀ ਕਹਿਣ ਲੱਗੇ ਕਿ ਹੇ ਮਹਾਰਾਜ ਜੀ! ਮੈਨੂੰ ਵੇਖ ਆਉਣ ਦਿਉ। ਜਦੋਂ ਬਿਧੀਚੰਦ ਜੀ ਗਏ ਤਦੋਂ ਪਿੰਡ ਵਿਚ ਕਿੱਧਰੇ ਵੇਸ਼ਵਾਵਾਂ ਨੱਚ ਰਹੀਆਂ ਸਨ, ਕਿਤੇ ਪਰਾਹੁਣੇ ਉਤਰੇ ਹੋਏ ਸਨ। ਇਉਂ ਸਾਰਿਆਂ ਨੇ ਜਵਾਬ ਦੇ ਦਿੱਤਾ, ਉਸ ਵੇਲੇ ਭਾਈ ਬਿਧੀਚੰਦ ਜੀ ਵਾਪਸ ਆ ਗਏ। ਸਤਿਗੁਰੂ ਜੀ ਕਹਿਣ ਲੱਗੇ ਕਿ ਜੇਕਰ ਆਰਾਮ ਕਰਨ ਦਾ ਖ਼ਿਆਲ ਹੈ, ਤਾਂ ਚੱਲੋ, ਇਕ ਪ੍ਰੇਮੀ ਸਿੱਖ ਭਾਈ ਹੇਮਾ ਇਥੋਂ ਮੀਲ ਕੁ 'ਤੇ ਰਹਿੰਦਾ ਹੈ। ਉਹ ਪਿਆਰਾ ਸਿਮਰਨ ਕਰਨ ਵਾਲਾ ਹੈ, ਅਸੀਂ ਉਸ ਕੋਲ ਚੱਲ ਕੇ ਆਰਾਮ ਕਰਦੇ ਹਾਂ। ਭਾਈ ਹੇਮਾ ਸਰੀਰ ਉਪਰ ਇਕ ਕੰਬਲੀ ਰੱਖਿਆ ਕਰਦਾ ਸੀ, ਉਸਨੇ ਨਗਰ ਤੋਂ ਬਾਹਰ ਛਪਰੀ ਪਾਈ ਹੋਈ ਸੀ। ਜਿਸ ਵਿਚ ਬੈਠ ਕੇ ਉਹ ਰਾਤ ਦਿਨ ਸਤਿਗੁਰਾਂ ਨੂੰ ਆਰਾਧਦਾ ਰਹਿੰਦਾ ਸੀ। ਆਪਣੇ ਖੇਤ ਨੂੰ ਬੀਜ ਲਿਆ ਕਰਦਾ ਅਤੇ ਜੋ ਦਾਣੇ ਹੁੰਦੇ, ਉਨ੍ਹਾਂ ਨੂੰ ਆਪ ਚੱਕੀ ਵਿਚ ਪੀਸ ਕੇ ਆਉਂਦੇ ਜਾਂਦੇ ਰਾਹੀਆਂ ਨੂੰ ਪ੍ਰਸ਼ਾਦਾ ਛਕਾਉਂਦਾ ਸੀ। ਉਸ ਭਾਈ ਹੇਮੇ ਦੀ ਛਪਰੀ ਨੂੰ ਸਤਿਗੁਰੂ ਜੀ ਨੇ ਭਾਗ ਲਾਏ ਅਤੇ ਆਪਣੇ ਸਿੱਖਾਂ ਸਮੇਤ ਉਸਦੀ ਛਪਰੀ ਵਿਚ ਪਹੁੰਚੇ। (ਜਿਥੇ ਅੱਜਕੱਲ੍ਹ ਛਾਪਰੀ ਸਾਹਿਬ ਅਸਥਾਨ ਹੈ) ਭਾਈ ਹੇਮਾ ਦੂਰੋਂ ਹੀ ਸਤਿਗੁਰਾਂ ਨੂੰ ਆਉਂਦਾ ਦੇਖ ਕੇ ਚਿੱਤ ਵਿਚ ਬਹੁਤ

ਪ੍ਰਸੰਨ ਹੋਇਆ। ਜਿਵੇਂ ਸੂਰਜ ਨੂੰ ਵੇਖ ਕੇ ਕੰਵਲ ਖਿੜ ਜਾਂਦਾ ਹੈ, ਇਉਂ ਸਤਿਗੁਰਾਂ ਦੇ ਦਰਸ਼ਨ ਕਰ ਕੇ ਭਾਈ ਹੇਮੇ ਦਾ ਚਿੱਤ ਰੂਪੀ ਕੰਵਲ ਖਿੜ ਗਿਆ। ਆਪਣੀ ਭੂਰੀ ਲਾਹ ਕੇ ਸਤਿਗੁਰਾਂ ਦੇ ਚਰਨਾਂ ਨੂੰ ਝਾੜਿਆ, ਪ੍ਰੇਮ ਨਾਲ ਛਪਰੀ ਵਿਚ ਬਿਠਾਇਆ ਤੇ ਆਪ ਚੱਕੀ ਵਿਚ ਦਾਣੇ ਪੀਸ ਕੇ ਸਤਿਗੁਰਾਂ ਦੇ ਸਮੇਤ ਸਿੱਖਾਂ ਨੂੰ ਪ੍ਰਸ਼ਾਦਾ ਛਕਾਇਆ, ਜਿਵੇਂ ਭਾਈ ਲਾਲੋ ਦੇ ਕੋਧਰੇ ਦੇ ਪ੍ਰਸ਼ਾਦੇ ਨੂੰ ਛੱਕ ਕੇ ਗੁਰੂ ਨਾਨਕ ਦੇਵ ਜੀ ਪ੍ਰਸੰਨ ਹੋਏ ਸਨ ਤੇ ਭਾਈ ਮਰਦਾਨੇ ਨੂੰ ਸਾਰੇ ਸਵਾਦ ਕੋਧਰੇ ਦੇ ਪ੍ਰਸ਼ਾਦੇ ਵਿੱਚੋਂ ਹੀ ਦਿਖਾ ਦਿੱਤੇ ਸਨ, ਇਸੇ ਪ੍ਰਕਾਰ ਸ੍ਰੀ ਅਰਜਨ ਦੇਵ ਜੀ ਭਾਈ ਹੇਮੇ ਦੇ ਪ੍ਰਸ਼ਾਦੇ ਛਕ ਕੇ ਬਹੁਤ ਪ੍ਰਸੰਨ ਹੋਏ ਅਤੇ ਸਿੱਖਾਂ ਨੂੰ ਸਾਰੇ ਰਸ ਭਾਈ ਹੇਮੇ ਦੇ ਰੁੱਖੇ ਪ੍ਰਸ਼ਾਦਿਆਂ ਵਿੱਚੋਂ ਦਿਖਾ ਦਿੱਤੇ। ਸਤਿਗੁਰਾਂ ਨੇ ਖ਼ੁਸ਼ ਹੋ ਕੇ ਸਭ ਰਿੱਧੀਆਂ ਸਿੱਧੀਆਂ ਭਾਈ ਹੇਮੇ ਨੂੰ ਬਖ਼ਸ਼ ਦਿੱਤੀਆਂ। ਪਰ ਭਾਈ ਹੇਮੇ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੈਨੂੰ ਇਨ੍ਹਾਂ ਦੀ ਲੋੜ ਨਹੀਂ ਹੈ। ਜੇਕਰ ਆਪ ਜੀ ਮੇਰੇ ਉਪਰ ਤਰੁੱਠੇ ਹੋ ਤਾਂ ਮੈਨੂੰ ਸ੍ਵਾਸ-ਸ੍ਵਾਸ ਸਿਮਰਨ ਕਰਨ ਦੀ ਦਾਤ ਬਖ਼ਸ਼ਿਸ਼ ਕਰੋ। ਤਦੋਂ ਸਤਿਗੁਰਾਂ ਨੇ ਭਾਈ ਹੇਮੇ ਦੇ ਪ੍ਰਤੀ ਤਿੰਨ ਸ਼ਬਦ ਉਚਾਰਣ ਕੀਤੇ।

੧. ਇਕ ਮਾਝ ਰਾਗ ਵਿਚ;
੨. ਜੈਤਸਰੀ ਦੀ ਵਾਰ ਅੰਦਰ ਪਉੜੀ ਰੂਪ ਵਿਚ; ਅਤੇ
੩. ਸੂਹੀ ਰਾਗ ਅੰਦਰ ਇਹ ਸ਼ਬਦ ਉਚਾਰਣ ਕੀਤਾ।

ਅੰਤਰਜਾਮੀ ਸਤਿਗੁਰੂ ਜੀ ਨੇ ਭਾਈ ਹੇਮੇ ਦੇ ਕੋਲ ਪਾਣੀ ਦਾ ਪ੍ਰਬੰਧ ਨਾ ਹੁੰਦਾ ਵੇਖ ਕੇ ਕਿਹਾ ਕਿ ਭਾਈ ਹੇਮਾ! ਉਹ ਬਾਹਰ ਅੱਠ ਨੁੱਕਰੀ ਢੀਮ ਨੂੰ ਚੁੱਕ। ਭਾਈ ਹੇਮੇ ਨੇ ਬਚਨ ਮੰਨ ਕੇ ਉਹ ਢੀਮ ਚੁੱਕੀ ਤਾਂ ਹੇਠੋਂ ਪਾਣੀ ਦਾ ਸੋਮਾ ਫੁੱਟ ਆਇਆ ਤੇ ਉਹ ਸਾਰਾ ਛੱਪੜ ਪਾਣੀ ਨਾਲ ਭਰ ਗਿਆ। ਉਸ ਵੇਲੇ ਸਤਿਗੁਰੂ ਜੀ ਨੇ ਇਹ ਵਰ ਦਿੱਤਾ ਕਿ ਇਹ ਪਾਣੀ ਸੁੱਕੇਗਾ ਨਹੀਂ, ਅੱਠ ਗੁਣਾ ਭਰਿਆ ਹੀ ਰਹੇਗਾ। ਜੋ ਵੀ ਮਾਈ ਭਾਵਨਾ ਨਾਲ ਏਥੇ ਇਸ਼ਨਾਨ ਕਰੇਗੀ, ਉਸਦੀ ਅਠਰਾਹ ਦੀ ਬਿਮਾਰੀ ਨਾਸ਼ ਹੋ ਜਾਵੇਗੀ।

ਇਉਂ ਬਚਨ ਬਿਲਾਸ ਕਰਦਿਆਂ ਸੂਹੀ ਰਾਗ ਦੇ ਅੰਦਰ ਚੌਥੇ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਣ ਕੀਤਾ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਭਲੀ ਸੁਹਾਵੀ ਛਾਪਰੀ; ਜਾ ਮਹਿ ਗੁਨ ਗਾਏ ॥

ਹੇ ਗੁਰਸਿੱਖੋ! ਭਾਈ ਹੇਮੇ ਦੀ ਛਾਪਰੀ = ਛੰਨ (ਘਾਹ ਫੂਸ ਦੀ ਕੁਟੀਆ) ਭਲੀ = ਚੰਗੀ ਅਤੇ ਸੁਹਾਵੀ = ਸ਼ੋਭਨੀਕ ਹੈ, ਜਾ = ਜਿਸ ਮਹਿ = ਵਿਚ ਬੈਠ ਕੇ ਅਸੀਂ ਵਾਹਿਗੁਰੂ ਦੇ ਗੁਣ ਗਾਏ = ਗਾਉਣਾ ਕੀਤੇ ਹਨ **ਵਾ:** ਭਾਈ ਹੇਮਾ ਜੀ ਗੁਣ ਗਾਇਨ ਕਰਦੇ ਹਨ।

## ਕਿਤ ਹੀ ਕਾਮਿ ਨ ਧਉਲਹਰ; ਜਿਤੁ ਹਰਿ ਬਿਸਰਾਏ ॥੧॥ਰਹਾਉ॥

ਉਹ ਧਉਲਹਰ = ਚਿੱਟੇ ਰਾਜ ਮੰਦਰਿ (ਖ਼ਾਨਪੁਰ ਵਾਲੇ) ਕਿਤ = ਕਿਸੇ ਹੀ = ਵੀ ਕਾਮਿ = ਕੰਮ ਨਹੀਂ ਹਨ, ਜਿਤੁ = ਜਿਸ ਵਿਚ ਰਹਿਣ ਵਾਲੇ ਲੋਕ ਹਰਿ = ਪਰਮੇਸ਼ਰ ਨੂੰ ਬਿਸਰਾਏ = ਭੁਲਾ ਦੇਂਦੇ ਹਨ ॥੧॥ਰਹਾਉ॥

## ਅਨਦੁ ਗਰੀਬੀ ਸਾਧਸੰਗਿ; ਜਿਤੁ ਪ੍ਰਭ ਚਿਤਿ ਆਏ ॥

ਉਸ ਗ਼ਰੀਬੀ ਵਾਲੀ ਅਵਸਥਾ ਵਿਚ ਵੀ ਅਨੰਦ ਹੈ, ਜਿਤੁ = ਜਿਸ ਕਰਕੇ ਸਾਧਸੰਗਿ = ਸਾਧੂਆਂ ਦੀ ਸੰਗਤ ਦੁਆਰਾ ਪ੍ਰਭ = ਪਰਮੇਸ਼ਰ ਚਿਤਿ = ਚੇਤੇ ਆਏ = ਆਉਂਦਾ ਹੈ।

## ਜਲਿ ਜਾਉ ਏਹੁ ਬਡਪਨਾ; ਮਾਇਆ ਲਪਟਾਏ ॥੧॥

('ਬਡ-ਪਨਾ' ਬੋਲੋ)

ਏਹੁ = ਇਹੋ ਜੇਹਾ ਬਡਪਨਾ = ਵੱਡਾ ਪਣ ਜਲਿ = ਸੜ ਜਾਉ = ਜਾਵੇ, ਜਿਸ ਕਰਕੇ ਲੋਕ ਮਾਇਆ ਵਿਚ ਹੀ ਲਪਟਾਏ = ਲੰਪਟ ਹੋਏ ਹਨ ॥੧॥

## ਪੀਸਨੁ ਪੀਸਿ ਓਢਿ ਕਾਮਰੀ; ਸੁਖੁ ਮਨੁ ਸੰਤੋਖਾਏ ॥

('ਸੰਤੋਖਾ-ਏ' ਕੱਸ ਕੇ ਬੋਲੋ)

ਪੀਸਨੁ = ਚੱਕੀ ਨਾਲ ਆਪਣੇ ਹੱਥੀਂ ਦਾਣੇ ਪੀਸ ਕੇ ਰਾਹੀਆਂ ਨੂੰ ਪ੍ਰਸ਼ਾਦਾ ਛਕਾਉਣਾ ਤੇ ਉਪਰ ਇਕ ਕਾਮਰੀ = ਕੰਬਲੀ ਓਢਿ = ਪਹਿਰ ਕੇ ਰਹਿਣ ਵਿਚ ਹੀ ਅਨੰਦ ਹੈ, ਜਿਸ ਕਰਕੇ ਮਨ ਨੂੰ ਸੁੱਖ ਤੇ ਸੰਤੋਖਾਏ = ਸੰਤੋਖ ਆਉਂਦਾ ਹੈ।

## ਐਸੋ ਰਾਜੁ ਨ ਕਿਤੈ ਕਾਜਿ; ਜਿਤੁ ਨਹ ਤ੍ਰਿਪਤਾਏ ॥੨॥

ਐਸੋ = ਇਹੋ ਜਿਹਾ ਦੁਨਿਆਵੀ ਰਾਜ ਕਿਤੈ = ਕਿਸੇ ਵੀ ਕਾਜਿ = ਕੰਮ ਨਹੀਂ ਹੈ, ਜਿਤੁ = ਜਿਸ ਰਾਜ ਕਰਕੇ ਵੱਡੇ ਵੱਡੇ ਚੱਕ੍ਰਵਤੀ ਪਾਤਸ਼ਾਹ ਵੀ ਨਹੀਂ ਤ੍ਰਿਪਤਾਏ = ਰੱਜੇ ॥੨॥

## ਨਗਨ ਫਿਰਤ ਰੰਗਿ ਏਕ ਕੈ; ਓਹੁ ਸੋਭਾ ਪਾਏ ॥

ਜੋ ਏਕ = ਇਕ ਵਾਹਿਗੁਰੂ ਕੈ = ਦੇ ਰੰਗਿ = ਪ੍ਰੇਮ ਵਿਚ ਭਾਵੇਂ ਬਸਤ੍ਰਾਂ ਤੋਂ ਬਿਨਾਂ ਨਗਨ = ਨੰਗੇ ਹੀ ਫਿਰਤ = ਫਿਰਦੇ ਹਨ, ਉਹ ਲੋਕ-ਪ੍ਰਲੋਕ ਵਿਚ ਸੋਭਾ = ਵਡਿਆਈ ਪਾਏ = ਪਾਉਂਦੇ ਹਨ।

## ਪਾਟ ਪਟੰਬਰ ਬਿਰਥਿਆ; ਜਿਹ ਰਚਿ ਲੋਭਾਏ ॥੩॥

ਉਹ ਸੂਤੀ ਪਾਟ = ਬਸਤ੍ਰ ਤੇ ਪਟੰਬਰ (ਪਟ + ਅੰਬਰ) ਪਟ = ਰੇਸ਼ਮੀ ਅੰਬਰ = ਬਸਤ੍ਰ ਪਹਿਰੇ ਹੋਏ ਬਿਰਥਿਆ = ਬਿਅਰਥ ਹਨ, ਜਿਹ = ਜਿਨ੍ਹਾਂ ਵਿਚ ਰਚਿ = ਮਸਤ, ਖਚਿਤ ਹੋ ਕੇ ਜੀਵ ਲੋਭਾਏ = ਲੁਭਾਇਮਾਨ ਹੋ ਜਾਂਦੇ ਹਨ ॥੩॥

ਜਦੋਂ ਏਥੋਂ ਤਕ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ, ਤਦੋਂ ਭਾਈ ਹੇਮਾ ਜੀ ਉਪਰ ਬਹੁਤ ਪ੍ਰਸੰਨ ਹੋ ਕੇ ਸਤਿਗੁਰੂ ਜੀ ਨੇ ਸਾਰੀਆਂ ਰਿੱਧੀਆਂ ਸਿੱਧੀਆਂ ਦੀ ਭਾਈ ਹੇਮਾ ਜੀ ਨੂੰ ਬਖ਼ਸ਼ਿਸ਼ ਕਰ ਦਿੱਤੀ, ਭਾਈ ਹੇਮਾ ਜੀ ਉੱਤਮ ਅਧਿਕਾਰੀ ਸਨ, ਉਨ੍ਹਾਂ ਨੇ ਇਹ ਸਭ ਕੁਝ ਛੱਡ ਕੇ ਸਤਿਗੁਰਾਂ ਪਾਸੋਂ ਇਕ ਨਾਮ ਸਿਮਰਨ ਦੀ ਹੀ ਦਾਤ ਮੰਗਣਾ ਕੀਤੀ। ਏਥੇ ਅਗਲੀਆਂ ਪੰਗਤੀਆਂ ਵਿਚ ਸਤਿਗੁਰੂ ਜੀ ਭਾਈ ਹੇਮਾ ਜੀ ਦੀ ਬੇਨਤੀ ਨੂੰ ਆਪਣੇ ਮੁੱਖ ਦੁਆਰਾ ਕਥਨ ਕਰਦੇ ਹੋਏ ਸ਼ਬਦ ਦੀ ਸਮਾਪਤੀ ਕਰਦੇ ਹਨ।

## ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ; ਆਪਿ ਕਰੇ ਕਰਾਏ ॥

ਹੇ ਪ੍ਰਭ = ਪਰਮੇਸ਼ਰ ਸਰੂਪ ਸਤਿਗੁਰੂ ਜੀ ! ਸਭੁ = ਸਾਰਾ ਕਿਛੁ = ਕੁਝ ਤੁਮ੍ਰੈ = ਤੁਹਾਡੇ ਹੀ ਹਾਥਿ = ਹੱਥ ਵਿਚ ਹੈ, ਤੁਸੀਂ ਆਪ ਹੀ ਸਭ ਕਾਰਜਾਂ ਨੂੰ ਕਰੇ = ਕਰਦੇ ਤੇ ਹੋਰਨਾਂ ਨੂੰ ਪ੍ਰੇਰ ਕੇ ਕਰਾਏ = ਕਰਾਉਂਦੇ ਹੋ।

## ਸਾਸਿ ਸਾਸਿ ਸਿਮਰਤ ਰਹਾ; ਨਾਨਕ ਦਾਨੁ ਪਾਏ ॥੪॥੧॥੪੧॥

ਮੇਰੇ ਉਪਰ ਕਿਰਪਾ ਕਰੋ ਕਿ ਮੈਂ ਸਾਸਿ ਸਾਸਿ = ਹਰੇਕ ਸ੍ਵਾਸ ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਦਾ (ਯਾਦ ਕਰਦਾ) ਰਹਾਂ, ਹੇ ਗੁਰੂ ਜੀ ! ਮੈਨੂੰ ਏਹੋ ਹੀ ਦਾਨ ਪਾਏ = ਪਾਉਣਾ ਕਰੋ।

ਇਸ ਪ੍ਰਕਾਰ ਸਤਿਗੁਰਾਂ ਨੇ ਭਾਈ ਹੇਮਾ ਜੀ ਦੀ ਛਪਰੀ ਵਿਚ ਇਹ ਉਪਰੋਕਤ ਸ਼ਬਦ ਕਥਨ ਕਰ ਕੇ ਭਾਈ ਹੇਮਾ ਤੇ ਹੋਰ ਗੁਰਸਿੱਖਾਂ ਨੂੰ ਨਿਹਾਲ ਕੀਤਾ॥੪॥੧॥੪੧॥

## ਦੂਸਰਾ ਅਰਥ

**ਭਲੀ ਸੁਹਾਵੀ ਛਾਪਰੀ; ਜਾ ਮਹਿ ਗੁਨ ਗਾਏ ॥**

ਹੇ ਭਾਈ! ਉਹ ਬ੍ਰਹਮ ਵਿਦਿਆ ਰੂਪੀ ਛਾਪਰੀ = ਛੰਨ ਬਹੁਤ ਭਲੀ = ਚੰਗੀ ਤੇ ਸੁਹਾਵੀ = ਸ਼ੋਭਨੀਕ ਹੈ, ਜਿਸ ਵਿਚ ਪਰਮੇਸ਼ਰ ਦੇ ਗੁਣਾਂਨਵਾਦ ਗਾਏ ਜਾਂਦੇ ਹਨ।

**ਕਿਤ ਹੀ ਕਾਮਿ ਨ ਧਉਲਹਰ; ਜਿਤੁ ਹਰਿ ਬਿਸਰਾਏ ॥੧॥ਰਹਾਉ॥**

ਉਹ ਧਉਲਹਰ = ਚਿੱਟੇ, ਪੱਕੇ ਮਕਾਨਾਂ ਦੀ ਨਿਆਈਂ ਰਾਜੇ ਮਹਾਂ ਰਾਜਿਆਂ ਦੇ ਸਰੀਰ ਕਿਸੇ ਵੀ ਕੰਮ ਨਹੀਂ ਹਨ, ਜਿਨ੍ਹਾਂ ਸਰੀਰਾਂ ਨੂੰ ਧਾਰਨ ਕਰ ਕੇ ਪਰਮੇਸ਼ਰ ਨੂੰ ਭੁਲਾ ਦਿੱਤਾ ਹੈ॥੧॥ਰਹਾਉ॥

**ਅਨਦੁ ਗਰੀਬੀ ਸਾਧਸੰਗਿ; ਜਿਤੁ ਪ੍ਰਭ ਚਿਤਿ ਆਏ ॥**

ਜਦੋਂ ਸਾਧਸੰਗਤ ਦੁਆਰਾ (ਗਰੀ + ਬੀ) ਬੀ = ਹੋਰ ਭਾਵ ਦ੍ਵੈਤ ਗਰੀ = ਗਲ ਜਾਂਦੀ ਹੈ, ਤਦੋਂ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਜਿਸ ਸਾਧਸੰਗਤ ਕਰਕੇ ਪਰਮੇਸ਼ਰ ਵੀ ਚੇਤੇ ਆਉਂਦਾ ਹੈ।

**ਜਲਿ ਜਾਉ ਏਹੁ ਬਡਪਨਾ; ਮਾਇਆ ਲਪਟਾਏ ॥੧॥**

ਇਹੋ ਜਿਹਾ ਬਡਪਨਾ = ਵਡੱਪਣ ਭਾਵ ਹੰਕਾਰ ਜਲਿ ਜਾਉ = ਸੜ ਬਲ ਜਾਵੇ ਜਿਸ ਕਰਕੇ ਜੀਵ ਛਲ ਰੂਪ ਮਾਇਆ ਵਿਚ ਲਪਟਾਏ = ਲੰਪਟ ਰਹਿੰਦੇ ਹਨ॥੧॥

**ਪੀਸਨੁ ਪੀਸਿ ਓਢਿ ਕਾਮਰੀ; ਸੁਖੁ ਮਨੁ ਸੰਤੋਖਾਏ ॥**

ਜਿਨ੍ਹਾਂ ਗੁਰਮੁਖ ਜਨਾਂ ਨੇ ਸ੍ਰਵਣ, ਮੰਨਣ ਰੂਪੀ ਪੀਸਨੁ = ਚੱਕੀਆਂ ਨਾਲ ਸੂਖਮ, ਅਸਥੂਲ ਵਾਸ਼ਨਾਵਾਂ ਨੂੰ ਪੀਸਿ = ਪੀਸਨਾ ਕੀਤਾ ਹੈ ਅਤੇ ਗ਼ਰੀਬੀ ਭਾਵ ਨਿਮਰਤਾ ਰੂਪੀ ਕੰਬਲੀ ਪਹਿਨੀ ਹੋਈ ਹੈ, ਉਨ੍ਹਾਂ ਦੇ ਮਨ ਅੰਦਰ ਸੰਤੋਖ ਆਉਣ ਕਰਕੇ ਸੁੱਖ ਹੀ ਸੁੱਖ ਵੱਸਦਾ ਹੈ **ਵਾ:** ਸੁੱਖ ਸਰੂਪ ਪ੍ਰਗਟ ਹੋ ਜਾਂਦਾ ਹੈ।

**ਐਸੋ ਰਾਜੁ ਨ ਕਿਤੈ ਕਾਜਿ; ਜਿਤੁ ਨਹ ਤ੍ਰਿਪਤਾਏ ॥੨॥**

ਜੋ ਹਉਮੈ ਦੇ ਸਹਿਤ ਆਪਣੇ ਆਪ ਨੂੰ ਪੰਡਿਤ, ਵਿਦਵਾਨਾਂ ਦਾ ਰਾਜਾ ਅਖਵਾਉਣਾ ਹੈ, ਰਾਜਿਆਂ ਵਾਂਗ ਧਨ ਪਦਾਰਥ ਆਦਿ ਬਿਭੂਤੀ ਰੱਖਣੀ ਹੈ, ਇਹੋ ਜਿਹਾ ਰਾਜ ਕਿਸੇ ਵੀ ਕੰਮ ਨਹੀਂ ਹੈ, ਜਿਸ ਕਰਕੇ ਹੰਕਾਰੀ ਜੀਵ ਦੀ ਤ੍ਰਿਪਤੀ ਨਹੀਂ ਹੁੰਦੀ॥੨॥

**ਨਗਨ ਫਿਰਤ ਰੰਗਿ ਏਕ ਕੈ; ਓਹੁ ਸੋਭਾ ਪਾਏ ॥**

ਜੋ ਮਹਾਤਮਾ ਜਨ ਇਕ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਭਿੱਜੇ ਹੋਏ ਭਾਵੇਂ ਦੁਨੀਆਂ ਦੀ ਨਿਗਾਹ ਅੰਦਰ ਨਗਨ = ਬਸਤ੍ਰਾਂ ਤੋਂ ਹੀਣੇ ਫਿਰਦੇ ਹਨ, ਪਰ ਫੇਰ ਵੀ ਉਹ ਲੋਕ-ਪ੍ਰਲੋਕ ਵਿਚ ਸ਼ੋਭਾ ਪਾਉਂਦੇ ਹਨ।

**ਪਾਟ ਪਟੰਬਰ ਬਿਰਥਿਆ; ਜਿਹ ਰਚਿ ਲੋਭਾਏ ॥੩॥**

ਉਨ੍ਹਾਂ ਸੂਤੀ ਪਾਟ = ਬਸਤ੍ਰਾਂ ਦੀ ਨਿਆਈਂ ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾਉਣ ਵਾਲਿਆਂ, ਰੇਸ਼ਮੀ ਬਸਤ੍ਰਾਂ ਦੀ ਨਿਆਈਂ ਆਪਣੇ ਸੁਆਸਾਂ ਨੂੰ ਲੰਬੇ ਕਰਨ ਵਾਲਿਆਂ ਦੇ ਸਾਧਨ ਵਿਅਰਥ ਹਨ, ਜਿਹੜੇ ਦੁਨੀਆਂ ਦੀਆਂ ਰਿੱਧੀਆਂ ਸਿੱਧੀਆਂ ਵੇਖ ਕੇ ਲੋਭ ਵਿਚ ਰਚ ਗਏ ਹਨ॥੩॥ ਇਉਂ ਬੇਨਤੀ ਕਰੀਏ ਕਿ:

**ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ; ਆਪਿ ਕਰੇ ਕਰਾਏ ॥**

ਹੇ ਪ੍ਰਭ = ਪਰਮੇਸ਼ਰ ! ਸਭ ਕੁਝ ਤੇਰੇ ਵੀ ਹੱਥ ਵਿਚ ਹੈ, ਆਪ ਹੀ ਗੁਰੂ ਰੂਪ ਹੋ ਕੇ ਨਾਮ ਦਾ ਉਪਦੇਸ਼ ਕਰਦਾ ਹੈਂ ਅਤੇ ਆਪ ਹੀ ਸਿੱਖਾਂ ਦੇ ਪਾਸੋਂ ਨਾਮ ਦਾ ਅਭਿਆਸ ਕਰਾਉਂਦਾ ਹੈਂ।

**ਸਾਸਿ ਸਾਸਿ ਸਿਮਰਤ ਰਹਾ; ਨਾਨਕ ਦਾਨੁ ਪਾਏ ॥੪॥੧॥੪੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹੋਏ ਦੱਸਦੇ ਹਨ ਕਿ ਅਸੀਂ ਸ੍ਵਾਸ ਸ੍ਵਾਸ ਤੇਰਾ ਨਾਮ ਸਿਮਰਦੇ ਰਹੀਏ, ਇਹੋ ਦਾਨ ਸਾਡੀ ਝੋਲੀ ਵਿਚ ਪਾਉਣਾ ਕਰੋ ॥੪॥੧॥੪੧॥

## ਸੂਹੀ ਮਹਲਾ ੫ ॥

## ਹਰਿ ਕਾ ਸੰਤੁ ਪਰਾਨ ਧਨ; ਤਿਸ ਕਾ ਪਨਿਹਾਰਾ ॥

ਜੋ ਹਰੀ ਨਾਮ ਨੂੰ ਹੀ ਆਪਣੇ ਪਰਾਨ = ਸ੍ਵਾਸ ਤੇ ਧਨ ਸਮਝਣ ਵਾਲਾ ਹਰਿ = ਪਰਮੇਸ਼ਰ ਕਾ = ਦਾ ਸੰਤੁ = ਮਹਾਤਮਾ ਹੈ, ਮੈਂ ਉਸਨੂੰ ਆਪਣੇ ਪ੍ਰਾਣ ਤੇ ਧਨ ਆਦਿ ਅਰਪਨ ਕਰਦਾ ਹਾਂ ਅਤੇ ਤਿਸ = ਉਸ ਸੰਤ ਮਹਾਤਮਾ ਕਾ = ਦਾ ਪਨਿਹਾਰਾ = ਪਾਣੀ ਭਰਨ ਵਾਲਾ ਬਣਨਾ ਕਰਦਾ ਹਾਂ।

## ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ ॥੧॥ਰਹਾਉ॥

ਆਪਣੇ ਸਕੇ ਭਾਈ = ਭਰਾ, ਮੀਤ = ਮਿੱਤ੍ਰ, ਸੁਤ = ਪੁੱਤਰ ਆਦਿ ਸਗਲ = ਸਾਰਿਆਂ ਤੇ = ਤੋਂ ਅਤੇ ਮੇਰੀ ਜੀਅ = ਜ਼ਿੰਦਗੀ ਹੂੰ ਤੇ = ਤੋਂ ਭੀ ਉਹ ਸੰਤ ਪਿਆਰਾ = ਚੰਗਾ ਹੈ ॥੧॥ਰਹਾਉ॥

## ਕੇਸਾ ਕਾ ਕਰਿ ਬੀਜਨਾ; ਸੰਤ ਚਉਰੁ ਢੁਲਾਵਉ ॥

ਮੈਂ ਆਪਣੇ ਕੇਸਾਂ ਕਾ = ਦਾ ਬੀਜਨਾ = ਪੱਖਾ ਬਣਾ ਕਰਿ = ਕਰ ਕੇ ਸੰਤ ਜਨਾਂ ਦੇ ਚਉਰੁ = ਚਹੁੰ ਤਰਫ਼ ਢੁਲਾਵਉ = ਫੇਰਨਾ ਕਰਦਾ ਹਾਂ **ਵਾ:** ਚਉਰੁ = ਚੌਰ ਫੇਰਨਾ ਕਰਦਾ ਹਾਂ **ਅਥਵਾ** ਨਿਸ਼ਕਾਮ ਕਰਮਾਂ ਰੂਪੀ ਕੇਸਾਂ ਦਾ ਚੌਰ (ਬੀ + ਜਨਾ) ਬੀ = ਵਿਸ਼ੇਸ਼ ਕਰਕੇ ਸੰਤ ਜਨਾਂ ਦੇ ਚਹੁੰ ਤਰਫ਼ ਫੇਰਨਾ ਕਰਾਂ।

## ਸੀਸੁ ਨਿਹਾਰਉ ਚਰਣ ਤਲਿ; ਧੂਰਿ ਮੁਖਿ ਲਾਵਉ ॥੧॥

ਆਪਣੇ ਸੀਸੁ = ਸਿਰ ਨੂੰ ਸੰਤ ਜਨਾਂ ਦੇ ਚਰਨਾਂ ਦੇ ਤਲਿ = ਹੇਠਾਂ ਨਿਹਾਰਉ = ਦੇਖਣਾ ਕਰਾਂ **ਵਾ:** ਨਿਹਾਰਉ = ਨਿਵਾਉਂਦਾ ਹਾਂ ਅਤੇ ਉਨ੍ਹਾਂ ਦੇ ਚਰਨਾਂ ਦੀ ਧੂਰਿ = ਧੂੜੀ ਨੂੰ ਆਪਣੇ ਮੁਖਿ = ਮੂੰਹ ਭਾਵ ਮਸਤਕ ਉਤੇ ਲਾਵਉ = ਲਾਉਣਾ ਕਰਦਾ ਹਾਂ ॥੧॥

## ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ ॥

ਮੈਂ ਦੀਨ = ਗ਼ਰੀਬਾਂ (ਨਿਮਾਣਿਆਂ) ਕੀ = ਦੀ ਨਿਆਈਂ ਮਿਸਟ = ਮਿੱਠੇ, ਪਿਆਰ ਭਰੇ ਬਚਨਾਂ ਨਾਲ ਬੇਨਤੀ = ਅਰਜ਼ੋਈ ਕਰਉ = ਕਰਦਾ ਹਾਂ।

## ਤਜਿ ਅਭਿਮਾਨੁ ਸਰਣੀ ਪਰਉ; ਹਰਿ ਗੁਣ ਨਿਧਿ ਪਾਈ ॥੨॥

ਆਪਣੇ ਗੁਣਾਂ ਸਾਧਨਾ, ਵਿੱਦਿਆ ਆਦਿ ਦਾ ਅਭਿਮਾਨੁ = ਹੰਕਾਰ ਤਜਿ = ਛੱਡ ਕੇ ਉਨ੍ਹਾਂ ਸੰਤਾ ਜਨਾਂ ਦੀ ਸਰਣੀ = ਓਟ ਵਿਚ ਪਰਉ = ਪਿਆ ਰਹਾਂ ਅਤੇ ਉਨ੍ਹਾਂ ਸੰਤਾਂ ਦੁਆਰਾ ਗੁਣਾਂ ਦੇ ਨਿਧਿ = ਸਮੁੰਦ੍ਰ ਹਰਿ = ਪਰਮੇਸ਼ਰ ਦੀ ਪਾਈ = ਪ੍ਰਾਪਤੀ ਕਰਾਂ ॥੨॥

## ਅਵਲੋਕਨ ਪੁਨਹ ਪੁਨਹ ਕਰਉ; ਜਨ ਕਾ ਦਰਸਾਰੁ ॥

ਪੁਨਹ ਪੁਨਹ = ਮੁੜ ਮੁੜ (ਵਾਰ ਵਾਰ) ਉਨ੍ਹਾਂ ਸੰਤ ਜਨਾਂ ਕਾ = ਦਾ ਦਰਸਾਰੁ = ਦਰਸ਼ਨ ਅਵਲੋਕਨ = ਦੇਖਣਾ ਕਰਉ = ਕਰਦਾ ਹਾਂ।

## ਅੰਮ੍ਰਿਤ ਬਚਨ ਮਨ ਮਹਿ ਸਿੰਚਉ; ਬੰਦਉ ਬਾਰ ਬਾਰ ॥੩॥

ਉਨ੍ਹਾਂ ਸੰਤ ਜਨਾਂ ਦੇ ਅੰਮ੍ਰਿਤ ਰੂਪ ਬਚਨ = ਉਪਦੇਸ਼ ਨੂੰ ਆਪਣੇ ਮਨ = ਹਿਰਦੇ ਮਹਿ = ਵਿਚ ਸਿੰਚਉ = ਸਿੰਜਣਾ ਭਾਵ ਗ੍ਰਹਿਣ ਕਰਦਾ ਹਾਂ ਅਤੇ ਬਾਰ ਬਾਰ = ਮੁੜ ਮੁੜ ਹੱਥ ਜੋੜ ਕੇ ਬੰਦਉ = ਨਮਸਕਾਰ ਕਰਦਾ ਹਾਂ ॥੩॥

## ਚਿਤਵਉ ਮਨਿ ਆਸਾ ਕਰਉ; ਜਨ ਕਾ ਸੰਗੁ ਮਾਗਉ ॥

ਹੇ ਵਾਹਿਗੁਰੂ ! ਮੈਂ ਇਹੀ ਚਿਤਵਉ = ਚਿਤਾਰਦਾ ਹਾਂ ਤੇ ਮਨਿ = ਹਿਰਦੇ ਵਿਚ ਵੀ ਇਹੀ ਆਸਾ ਕਰਉ = ਕਰਦਾ ਹਾਂ ਕਿ ਤੇਰੇ ਸੰਤ ਜਨਾਂ ਕਾ = ਦਾ ਸੰਗੁ = ਸਾਥ ਹੀ ਮਾਗਉ = ਮੰਗਣਾ ਕਰਾਂ।

## ਨਾਨਕ ਕਉ ਪ੍ਰਭ ਦਇਆ ਕਰਿ; ਦਾਸ ਚਰਣੀ ਲਾਗਉ ॥੪॥੨॥੪੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਮੈਂ ਜਨ ਦੇ ਕਉ = ਤਾਈਂ ਆਪਣੀ ਦਇਆ = ਮਿਹਰ ਕਰ, ਕਿ ਮੈਂ ਤੇਰੇ ਦਾਸ = ਸੇਵਕ ਭਾਵ ਸੰਤ ਜਨਾਂ ਦੇ ਚਰਣੀ = ਚਰਨਾਂ ਵਿਚ ਲਾਗਉ = ਲੱਗਣਾ ਕਰਾਂ ॥੪॥੨॥੪੨॥

## ਸੂਹੀ ਮਹਲਾ ੫ ॥
## ਜਿਨਿ ਮੋਹੇ ਬ੍ਰਹਮੰਡ ਖੰਡ; ਤਾਹੂ ਮਹਿ ਪਾਉ ॥

ਹੇ ਵਾਹਿਗੁਰੂ ! ਜਿਨਿ = ਜਿਸ ਮਾਇਆ ਨੇ ਸਾਰੇ ਬ੍ਰਹਮੰਡ = ਸੰਸਾਰ ਤੇ ਨੌਂ ਖੰਡਾਂ ਦੇ ਜੀਵ ਮੋਹੇ = ਮੋਹਿਤ ਕੀਤੇ ਹੋਏ ਹਨ, ਤਾਹੂ = ਉਸ ਮਾਇਆ ਦੇ ਜਾਲ ਮਹਿ = ਵਿਚ ਮੈਂ ਵੀ ਪਾਉ = ਪਿਆ ਹੋਇਆ ਹਾਂ।

## ਰਾਖਿ ਲੇਹੁ ਇਹੁ ਬਿਖਈ ਜੀਉ; ਦੇਹੁ ਅਪੁਨਾ ਨਾਉ ॥੧॥ਰਹਾਉ॥

ਹੇ ਵਾਹਿਗੁਰੂ ! ਮੇਰੇ ਇਹੁ = ਇਸ ਬਿਖਈ = ਵਿਕਾਰੀ ਜੀਉ = ਜੀਵ ਨੂੰ ਰਾਖਿ = ਰੱਖ ਲੇਹੁ = ਲੈਣਾ ਕਰੋ ਅਤੇ ਆਪਣਾ ਨਾਉ = ਨਾਮ ਦੇਣਾ ਕਰੋ ॥੧॥ਰਹਾਉ॥

## ਜਾ ਤੇ ਨਾਹੀ ਕੋ ਸੁਖੀ; ਤਾ ਕੈ ਪਾਛੈ ਜਾਉ ॥

ਜਾ = ਜਿਸ ਮਾਇਆ ਦੇ ਪਦਾਰਥਾਂ ਦੀ ਸੰਗਤ ਤੇ = ਤੋਂ ਕੋ = ਕੋਈ ਵੀ ਸੁਖੀ = ਸੁੱਖ ਦੇ ਸਹਿਤ ਨਹੀਂ ਹੈ, ਤਾ = ਉਸ ਮਾਇਆ ਕੈ = ਦੇ ਪਾਛੈ = ਪਿੱਛੇ ਮੈਂ ਜਾਉ = ਜਾ ਰਿਹਾ ਹਾਂ।

## ਛੋਡਿ ਜਾਹਿ ਜੋ ਸਗਲ ਕਉ; ਫਿਰਿ ਫਿਰਿ ਲਪਟਾਉ ॥੧॥

ਜੋ = ਜਿਹੜੀ ਮਾਇਆ ਅੰਤ ਵੇਲੇ ਸਗਲ = ਸਾਰਿਆਂ ਕਉ = ਨੂੰ ਛੋਡਿ = ਛੱਡ ਜਾਹਿ = ਜਾਂਦੀ ਹੈ **ਵਾ:** ਜਿਹੜੇ ਸਾਰੇ ਸੰਬੰਧੀ, ਪਦਾਰਥਾਂ ਆਦਿ ਨੂੰ ਅੰਤ ਵੇਲੇ ਛੱਡ ਜਾਣਾ ਹੈ, ਉਨ੍ਹਾਂ ਵਿਚ ਫਿਰਿ ਫਿਰਿ = ਮੁੜ ਮੁੜ ਕੇ ਲਪਟਾਉ = ਲੰਪਟ ਹੋ ਰਿਹਾ ਹਾਂ ॥੧॥

## ਕਰਹੁ ਕ੍ਰਿਪਾ ਕਰੁਣਾਪਤੇ; ਤੇਰੇ ਹਰਿ ਗੁਣ ਗਾਉ ॥

ਹੇ ਕਰੁਣਾਪਤੇ = ਕਿਰਪਾ ਕਰਨ ਵਾਲੇ ਪਤੀ ਪਰਮੇਸ਼ਰ ! ਮੇਰੇ ਉੱਪਰ ਆਪਣੀ ਕ੍ਰਿਪਾ = ਮਿਹਰ ਕਰਹੁ = ਕਰੋ, ਤਾਂ ਜੋ ਹੇ ਹਰਿ = ਹਰੀ ! ਮੈਂ ਤੇਰੇ = ਤੁਹਾਡੇ ਹਰ ਪ੍ਰਕਾਰ ਦੇ ਗੁਣਾਂ ਨੂੰ ਗਾਉ = ਗਾਉਣਾ ਕਰਾਂ ॥

## ਨਾਨਕ ਕੀ ਪ੍ਰਭ ਬੇਨਤੀ; ਸਾਧਸੰਗਿ ਸਮਾਉ ॥੨॥੩॥੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਡੇ ਜਨਾਂ ਕੀ = ਦੀ ਇਹੋ ਬੇਨਤੀ = ਅਰਜ਼ੋਈ ਹੈ ਕਿ ਅਸੀਂ ਤੇਰੀ ਸਾਧਸੰਗਤ ਵਿਚ ਹੀ ਸਮਾਉ = ਸਮਾਉਣਾ ਭਾਵ ਮਿਲਣਾ ਕਰੀਏ **ਵਾ:** ਸਾਧਸੰਗਤ ਦੁਆਰਾ ਸਾਡਾ ਮਨ ਤੇਰੇ ਵਿਚ ਲੀਨ ਹੋ ਜਾਵੇ ॥੨॥੩॥੪੩॥

[ਅੰਗ ੭੪੬]

## ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਵਿਚ ਪੰਜਵੇਂ ਪਾਤਸ਼ਾਹ ਪੰਜਵੇਂ ਘਰੁ = ਸੁਰਤਾਲ ਵਿਚ ਪੜਤਾਲ[1] ਛੰਦ ਉਚਾਰਨ ਕਰਦੇ ਹੋਏ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪ੍ਰੀਤਿ ਪ੍ਰੀਤਿ ਗੁਰੀਆ; ਮੋਹਨ ਲਾਲਨਾ ॥

ਮੋਹਨ = ਮਨ ਨੂੰ ਮੋਹ ਲੈਣ ਵਾਲੇ ਲਾਲਨਾ = ਪਿਆਰੇ ਪਰਮੇਸ਼ਰ ਦੀ ਹੀ ਸਭ ਪ੍ਰੀਤਿ = ਪ੍ਰੀਤੀਆਂ ਨਾਲੋਂ ਗੁਰੀਆ = ਵੱਡੀ ਪ੍ਰੀਤਿ = ਪ੍ਰੀਤੀ ਹੈ।

## ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ;
## ਸੰਤ ਲਾਗੁ, ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ਰਹਾਉ॥

ਹੇ ਮਨਾਂ ! ਏਕੈ = ਇਕ ਗੋਬਿੰਦ = ਪਰਮੇਸ਼ਰ ਦਾ ਨਾਮ ਹੀ ਜਪਿ = ਜਪਣਾ ਕਰ, ਅਵਰੁ = ਹੋਰ ਕੋ = ਕੋਈ

---

੧. **ਪੜਤਾਲ** : ਜਿਸਦੇ ਵਿਚ ਪਾਟਵੇਂ ਤਾਲ ਹੋਣ ਜਾਂ ਤਾਲ ਹੀ ਤਾਲ ਪਵੇ, ਉਸਨੂੰ ਪੜਤਾਲ ਕਹਿੰਦੇ ਹਨ ਜਾਂ ਜਿਸ ਵਿਚ ਪਰਮੇਸ਼ਰ ਦੀ ਪੜਤਾਲ = ਖੋਜ ਹੋਵੇ।

ਪੜਤਾਲ ਦੇ ਪਦ ਰਚਨਾ ਹੋਣ ਕਰਕੇ ਧਰੁਪਦ ਸ਼ੈਲੀ ਦੇ ਅੰਗ ਤੋਂ ਗਾਏ ਜਾਣ ਦੀ ਰੀਤ ਹੈ, ਪੜਤਾਲਾਂ ਤੋਂ ਇਹ ਸ਼ੈਲੀ ਸਪੱਸ਼ਟ ਵੀ ਹੋ ਜਾਂਦੀ ਹੈ, ਪੜਤਾਲ ਨੂੰ ਭਿੰਨ ਭਿੰਨ ਤਾਲਾਂ ਵਿਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਪੁਰਾਤਨ ਕੀਰਤਨੀਆਂ ਦੇ ਵਿਚਾਰ ਅਨੁਸਾਰ ਇਸ ਨੂੰ ਵੱਖ-ਵੱਖ ਗਾਇਆ ਜਾਂਦਾ ਹੈ।

ਪੰਜਾਂ ਤਾਲਾਂ ਵਿਚ ਨਿਬੱਧ ਕੀਤਾ ਜਾਣਾ ਚਾਹੀਦਾ ਹੈ, ਕਈ ਕੀਰਤਨੀਆਂ ਵਿਚ ਪ੍ਰਚੱਲਤ ਇਕ ਸਰੋਤ ਅਨੁਸਾਰ ਇਸਦਾ ਅਰੰਭ ਪੰਜ ਤਾਲ ਦੀ ਸਵਾਰੀ ਤੋਂ ਵੀ ਮੰਨਿਆ ਜਾਂਦਾ ਹੈ, ਇਸ ਵਿਚਾਰ ਨਾਲ ਲਗਪਗ ਸਾਰੇ ਹੀ ਸਹਿਮਤ ਹਨ ਕਿ ਇਸਨੂੰ ਗਾਇਨ ਰੂਪ ਦੇ ਅੰਤਰਗਤਿ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ ਰਹਾਉ ਵਾਲੀ ਤੁਕ ਨੂੰ 'ਸਥਾਈ' ਦੇ ਰੂਪ ਵਿਚ ਕਿਸੇ ਇਕ 'ਤਾਲ' ਵਿਚ ਨਿਬੱਧ ਕਰ ਲਿਆ ਜਾਂਦਾ ਹੈ, ਸਥਾਈ ਦੇ ਗਾਇਨ ਸਮੇਂ ਇਹ ਤਾਲ ਵੀ ਸਥਾਈ ਹੁੰਦਾ ਹੈ, ਭਾਵ ਸਥਾਈ ਸਮੇਂ ਮੂਲ ਆਰੰਭਕ ਤਾਲ ਵਿਚ ਹੀ ਗਾਇਨ ਕੀਤਾ ਜਾਂਦਾ ਹੈ, ਅੰਤਰੇ ਦੀਆਂ ਤੁਕਾਂ ਨੂੰ ਵਿਭਿੰਨ ਤਾਲਾਂ ਨੂੰ ਗਾਉਣ ਉਪਰੰਤ ਮੁੜ ਸਥਾਈ ਵਾਲੇ ਤਾਲ ਵੱਲ ਪਰਤਿਆ ਜਾਂਦਾ ਹੈ, ਇਹ ਸਾਰੀ ਪ੍ਰਕ੍ਰਿਆ ਦੌਰਾਨ ਪੜਤਾਲ ਦਾ ਰਾਗ ਇੱਕੋ ਹੀ ਰਹਿੰਦਾ ਹੈ, ਜੋ ਗੁਰਬਾਣੀ ਵਿਚ ਗੁਰੂ ਸਾਹਿਬ ਦੁਆਰਾ ਨਿਰਧਾਰਤ ਕੀਤਾ ਹੋਇਆ ਹੈ **ਅਥਵਾ** ਪੱਟਤਾਲ, ਚਾਰ ਤਾਲ ਦਾ ਭੇਦ, ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਿਆ ਹੈ।

ਕਰਮ ਕਾਂਡ ਕਿਸੇ ਵੀ ਲੇਖੈ = ਲੇਖੇ ਪ੍ਰਵਾਨਗੀ ਵਿਚ ਨਹੀਂ ਹਨ, ਸੰਤ ਜਨਾਂ ਦੀ ਸ਼ਰਨ ਵਿਚ ਲਾਗੁ = ਲੱਗਣਾ ਕਰ **ਵਾ:** ਸੰਤਾਂ ਵਾਂਗ ਪਰਮੇਸ਼ਰ ਦੀ ਲਾਗੁ = ਲਗਨ ਲਾਉਣਾ ਕਰ ਅਤੇ ਮਨਹਿ = ਮਨ ਵਿੱਚੋਂ ਦੁਬਿਧਾ = ਦ੍ਵੈਤ-ਭਾਵ ਕੀ = ਦੀ ਕੁਰੀਆ = ਪਗਡੰਡੀ ਛਾਡੁ = ਛੱਡਣਾ ਕਰ ॥੧॥ਰਹਾਉ॥

## ਨਿਰਗੁਨ ਹਰੀਆ ਸਰਗੁਨ ਧਰੀਆ; ਅਨਿਕ ਕੋਠਰੀਆ, ਭਿੰਨ ਭਿੰਨ, ਭਿੰਨ ਭਿਨ ਕਰੀਆ ॥

ਹੇ ਭਾਈ ! ਨਿਰਗੁਨ = ਤਿੰਨਾਂ ਗੁਣਾਂ ਤੋਂ ਅਤੀਤ ਹਰੀਆ = ਪਰਮੇਸ਼ਰ ਨੇ ਆਪ ਹੀ ਸਰਗੁਨ = ਮਾਇਆ ਸਬਲ ਈਸ਼ਰ ਸਰੂਪ ਧਰੀਆ = ਧਾਰਨ ਕੀਤਾ ਹੋਇਆ ਹੈ, ਫੇਰ ਅਨਿਕ = ਅਨੇਕਾਂ ਚੌਰਾਸੀ ਲੱਖ ਜੂਨ ਰੂਪੀ ਕੋਠਰੀਆ = ਦੇਹਾਂ ਚੌਹਾਂ ਭਿੰਨ ਭਿੰਨ = ਵੱਖੋ-ਵੱਖ ਖਾਣੀਆਂ ਦੁਆਰਾ ਭਿੰਨ ਭਿਨ = ਵੱਖ-ਵੱਖ ਪੈਦਾ ਕਰੀਆ = ਕੀਤੀਆਂ ਹਨ **ਵਾ:** ਅੰਡਜ ਖਾਣੀ ਭਿੰਨ = ਵੱਖਰੀ, ਜੇਰਜ ਖਾਣੀ ਭਿੰਨ = ਵੱਖਰੀ, ਸੇਤਜ ਖਾਣੀ ਭਿੰਨ = ਵੱਖਰੀ ਅਤੇ ਉਤਭੁਜ ਖਾਣੀ ਭਿਨ = ਵੱਖਰੀ ਪੈਦਾ ਕੀਤੀ ਹੈ **ਵਾ:** ਚਾਰ ਵਾਰ 'ਭਿੰਨ' ਸ਼ਬਦ ਆਉਣ ਕਰਕੇ, ਇਸ ਪ੍ਰਕਾਰ ਵੀ ਅਰਥ ਲਾਉਣਾ ਕਿ ਚਾਰ ਉੱਤਮ, ਮੱਧਮ, ਕਨਿਸ਼ਟ, ਅੱਧਮ **ਵਾ:** ਰਜੋਗੁਣੀ, ਤਮੋਗੁਣੀ, ਸਤੋਗੁਣੀ ਤੇ ਕੋਈ ਤਿੰਨਾਂ ਗੁਣਾਂ ਵਿਚ ਮਿਸ਼ਰਤ ਪੈਦਾ ਕੀਤੇ ਹਨ, ਇਸ ਪ੍ਰਕਾਰ ਵੱਖੋ-ਵੱਖਰੀ ਰਚਨਾ ਪੈਦਾ ਕੀਤੀ ਹੈ।

## ਵਿਚਿ; ਮਨ ਕੋਟਵਰੀਆ ॥

ਇਨ੍ਹਾਂ ਸਰੀਰਾਂ ਰੂਪੀ ਕੋਠਰੀਆਂ ਦੇ ਵਿਚਿ = ਅੰਦਰ ਮਨ = ਚਿੱਤ ਨੂੰ ਕੋਟਵਰੀਆ = ਕੋਤਵਾਲ (ਥਾਣੇਦਾਰ) ਬਣਾਉਣਾ ਕੀਤਾ ਹੈ।

## ਨਿਜ ਮੰਦਰਿ; ਪਿਰੀਆ ॥ ਤਹਾ ਆਨਦ; ਕਰੀਆ ॥ ਨਹ ਮਰੀਆ; ਨਹ ਜਰੀਆ ॥੧॥

ਇਹ ਸਰੀਰ ਪਿਰੀਆ = ਪਿਆਰੇ ਪਤੀ ਪਰਮੇਸ਼ਰ ਦਾ ਨਿਜ = ਆਪਣਾ ਮੰਦਰ ਹੈ **ਵਾ:** ਆਪਣੇ ਤੁਰੀਆ ਪਦ ਰੂਪੀ ਮੰਦਰ ਵਿਚ ਪਰਮੇਸ਼ਰ ਰਹਿੰਦਾ ਹੈ।

ਤਹਾ = ਉਥੇ ਉਸ ਮੰਦਰ ਵਿਚ ਆਨਦ = ਅਨੰਦ ਮਾਨਣਾ ਕਰੀਆ = ਕਰਦਾ ਹੈ। ਨਹ = ਨਾ ਹੀ ਉਹ ਮਰੀਆ = ਮਰਦਾ ਹੈ, ਨਾ ਹੀ ਪ੍ਰਤੱਖ, ਤ੍ਰਿਸ਼ਨਾ, ਕਾਲ ਆਦਿ ਦੀ ਅਗਨੀ ਵਿਚ ਜਰੀਆ = ਸੜਦਾ ਹੈ **ਵਾ:** ਨਾ ਹੀ ਉਸਨੂੰ ਜਰੀਆ = ਬੁਢੇਪਾ ਆਉਂਦਾ ਹੈ ॥੧॥

## ਕਿਰਤਨਿ ਜੁਰੀਆ, ਬਹੁ ਬਿਧਿ ਫਿਰੀਆ; ਪਰ ਕਉ ਹਿਰੀਆ ॥ ਬਿਖਨਾ; ਘਿਰੀਆ ॥

ਐਸੇ ਸਮਰੱਥ ਪਰਮੇਸ਼ਰ ਨੂੰ ਛੱਡ ਕੇ ਜੋ ਜੀਵ ਕਿਰਤਨਿ = ਮਾਇਕੀ ਕਾਰਜਾਂ **ਵਾ:** ਕਰਮਾਂ ਕਾਂਡਾਂ ਵਿਚ ਜੁਰੀਆ = ਜੁੜੇ ਹਨ, ਉਹ ਬਹੁ = ਅਨੇਕਾਂ ਬਿਧਿ = ਤਰ੍ਹਾਂ ਕਰਕੇ ਜੂਨਾਂ ਵਿਚ ਫਿਰੀਆ = ਫਿਰਦੇ ਰਹਿੰਦੇ ਹਨ, ਪਰ = ਪਰਾਏ ਹੱਕ ਕਉ = ਨੂੰ ਹਿਰੀਆ = ਚੁਰਾਉਂਦੇ ਹਨ **ਵਾ:** ਜੋ ਪਰਾਈਆਂ ਇਸਤ੍ਰੀਆਂ ਨੂੰ ਮੰਦ ਦ੍ਰਿਸਟੀ, ਨਾਲ ਹਿਰੀਆ = ਦੇਖਦੇ ਹਨ।

ਉਹ ਬਿਖਨਾ = ਵਿਸ਼ਿਆਂ **ਵਾ:** ਬਿਖ ਰੂਪ ਮਾਇਆ ਦੇ ਘਿਰੀਆ = ਘੇਰੇ ਹੋਏ ਹਨ।

## ਅਬ; ਸਾਧੂ ਸੰਗਿ ਪਰੀਆ ॥ ਹਰਿ ਦੁਆਰੈ; ਖਰੀਆ ॥

ਜੋ ਅਬ = ਹੁਣ, ਇਸ ਮਨੁੱਖਾ ਜਨਮ ਵਿਚ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਿ = ਸੰਗਤ ਵਿਚ ਪਰੀਆ = ਪਏ ਹਨ।

ਉਹ ਹਰਿ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਰੂਪੀ ਦੁਆਰੈ = ਦਰਵਾਜ਼ੇ ਵਿਚ ਖਰੀਆ = ਖੜੇ ਭਾਵ ਇਸਥਿਤ ਹੋਏ ਹਨ।

## ਦਰਸਨੁ ਕਰੀਆ ॥ ਨਾਨਕ; ਗੁਰ ਮਿਰੀਆ ॥
## ਬਹੁਰਿ; ਨ ਫਿਰੀਆ ॥੨॥੧॥੪੪॥

ਉਹੀ ਪਰਮੇਸ਼ਰ ਦੇ ਦਰਸਨੁ = ਦੀਦਾਰਿਆਂ ਨੂੰ ਕਰੀਆ = ਕਰਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਿਸਨੂੰ ਵੀ ਇਸ ਮਨੁੱਖਾ ਜਨਮ ਦੇ ਸਮੇਂ ਵਿਚ ਗੁਰੂ ਮਿਰੀਆ = ਮਿਲ ਗਿਆ ਹੈ, ਉਹ ਬਹੁਰਿ = ਮੁੜ ਕੇ ਜੂਨਾਂ ਵਿਚ ਨਹੀਂ ਫਿਰੀਆ = ਫਿਰਦਾ ॥੨॥੧॥੪੪॥

## ਸੂਹੀ ਮਹਲਾ ੫ ॥
## ਰਾਸਿ ਮੰਡਲੁ; ਕੀਨੋ ਆਖਾਰਾ ॥
## ਸਗਲੋ ਸਾਜਿ; ਰਖਿਓ ਪਾਸਾਰਾ ॥੧॥ਰਹਾਉ॥

ਜੋ ਪਰਮੇਸ਼ਰ ਨੇ ਇਹ ਸੰਸਾਰ ਰੂਪੀ ਆਖਾਰਾ = ਅਖਾੜਾ (ਕੁਸ਼ਤੀ ਦਾ ਅਸਥਾਨ) ਰਚਨਾ ਕੀਨੋ = ਕੀਤਾ ਹੈ, ਇਹੋ ਹੀ ਰਾਸਿ ਮੰਡਲੁ = ਰਾਸ ਲੀਲ੍ਹਾ ਹੈ, **ਅਥਵਾ** ਜਿਵੇਂ ਪਹਿਲਵਾਨਾਂ ਦੀ ਕੁਸ਼ਤੀ ਲਈ ਅਖਾੜਾ ਹੁੰਦਾ ਹੈ, ਇਉਂ ਇਹ ਮੰਡਲੁ = ਸਮੂਹ ਸੰਸਾਰ ਰੂਪੀ ਅਖਾੜਾ ਹੈ, ਜਿਸ ਵਿਚ ਗੁਰਮੁਖ ਤੇ ਮਨਮੁਖ ਰੂਪੀ ਪਹਿਲਵਾਨ ਘੁਲਦੇ ਹਨ **ਵਾ:** ਅੰਤਹਕਰਨ ਰੂਪੀ ਅਖਾੜਾ ਹੈ ਜਿਸ ਵਿਚ ਬਿਬੇਕ ਤੇ ਮੋਹ ਰੂਪੀ ਦੋ ਪਹਿਲਵਾਨ ਕੁਸ਼ਤੀ ਕਰਦੇ ਹਨ, ਕਦੇ ਮੋਹ ਉਪਰ ਆ ਜਾਂਦਾ ਹੈ ਤੇ ਕਦੇ ਬਿਬੇਕ ਉਪਰ ਆ ਜਾਂਦਾ ਹੈ, ਇਉਂ ਪਰਮੇਸ਼ਰ ਨੇ ਇਹ ਅਖਾੜਾ ਬਣਾਉਣਾ ਕੀਤਾ ਹੈ।

ਜੋ ਸਗਲੋ = ਸਾਰੇ ਜੀਵਾਂ ਦਾ ਪਸਾਰਾ ਸਾਜ ਕੇ ਰਖਿਓ = ਰੱਖਣਾ ਕੀਤਾ ਹੈ, ਇਹ ਰਾਸ ਦੇ ਸਾਜ ਹਨ ॥੧॥ਰਹਾਉ॥

## ਬਹੁ ਬਿਧਿ ਰੂਪ; ਰੰਗ ਆਪਾਰਾ ॥ ਪੇਖੈ ਖੁਸੀ; ਭੋਗਨ ਹੀ ਹਾਰਾ ॥

(ਦੂਸਰਾ ਪਾਠ 'ਭੋਗ ਨਹੀ ਹਾਰਾ' ਹੈ)

ਬਹੁ = ਬਹੁਤ ਬਿਧਿ = ਤਰ੍ਹਾਂ ਦੇ ਰੂਪ = ਅਕਾਰ ਤੇ ਅਪਾਰਾ = ਬੇਅੰਤ ਰੰਗਾਂ ਦੇ ਜੀਵ ਰਚੇ ਹਨ।

ਹੀ = ਨਿਸਚੇ ਕਰਕੇ ਭੋਗਨ ਹਾਰਾ ਪਰਮੇਸ਼ਰ ਐਸੇ ਸੰਸਾਰ ਰੂਪੀ ਅਖਾੜੇ ਨੂੰ ਪੇਖੈ = ਵੇਖ ਕੇ ਖੁਸੀ = ਪ੍ਰਸੰਨ ਹੁੰਦਾ ਹੈ **ਵਾ:** ਦ੍ਰਿਸ਼ਟਾ ਰੂਪ ਹੋ ਕੇ ਸਭ ਕੁਝ ਵੇਖਦਾ ਹੈ, ਫੇਰ ਅੰਤ ਨੂੰ ਸੰਸਾਰ ਦਾ ਭੋਗ ਭਾਵ ਸਮਾਪਤੀ ਕਰਨ ਵਾਲਾ ਹੈ **ਵਾ:** ਸੰਸਾਰੀ ਜੀਵਾਂ ਨੂੰ ਭੋਗ = ਪਦਾਰਥ ਦੇਂਦਾ ਹੋਇਆ ਹਾਰਾ = ਹਾਰਦਾ ਭਾਵ ਥੱਕਦਾ ਨਹੀਂ ਹੈ।

## ਸਭਿ ਰਸ ਲੈਤ; ਬਸਤ ਨਿਰਾਰਾ ॥੧॥

ਸਭਿ = ਸਾਰੇ ਰਸਾਂ ਨੂੰ ਲੈਤ = ਲੈਂਦਾ ਹੋਇਆ ਪਰਮੇਸ਼ਰ ਫੇਰ ਵੀ ਨਿਰਾਰਾ = ਨਿਰਲੇਪ (ਅਸੰਗ) ਹੋ ਕੇ ਬਸਤ = ਵੱਸਦਾ ਹੈ ॥੧॥

## ਬਰਨੁ ਚਿਹਨੁ ਨਾਹੀ; ਮੁਖੁ ਨ ਮਾਸਾਰਾ ॥

ਉਸਦਾ ਬ੍ਰਾਹਮਣ, ਖੱਤ੍ਰੀ ਆਦਿ ਬਰਨੁ = ਵਰਨ **ਵਾ:** ਕਾਲਾ ਚਿੱਟਾ ਆਦਿ ਬਰਨੁ = ਰੰਗ ਤੇ ਚਿਹਨੁ = ਚਿੰਨ੍ਹ (ਨਿਸ਼ਾਨ) ਵੀ ਨਹੀਂ ਹੈ ਅਤੇ ਨਾ ਹੀ ਮੁਖੁ = ਮੂੰਹ ਹੈ ਤੇ ਨਾ ਹੀ ਮੁੱਖ ਤੇ ਮਾਸਾਰਾ = ਦਾਹੜਾ ਹੈ **ਵਾ:** ਮਾਸਾਰਾ = ਮਾਸ ਦਾ ਆਲਾ ਭਾਵ ਘਰ, ਅਰਥਾਤ ਸਰੀਰ ਵੀ ਨਹੀਂ ਹੈ।

## ਕਹਨੁ ਨ ਜਾਈ; ਖੇਲੁ ਤੁਹਾਰਾ ॥ ਨਾਨਕ; ਰੇਣ ਸੰਤ ਚਰਨਾਰਾ ॥੨॥੨॥੪੫॥

ਹੇ ਪਰਮੇਸ਼ਰ ! ਤੁਹਾਰਾ = ਤੇਰਾ ਇਹ ਸੰਸਾਰ ਰੂਪੀ ਖੇਲੁ = ਖੇਡ **ਵਾ:** ਤੇਰੇ ਕੌਤਕ ਕਹਨੁ = ਕਿਹਾ ਨਹੀਂ ਜਾਈ = ਜਾਂਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਤੇਰੇ ਸੰਤ ਜਨਾਂ ਦੇ ਚਰਨਾਰਾ = ਚਰਨਾਂ ਦੀ ਰੇਣ = ਧੂੜੀ ਮੰਗਦੇ ਹਾਂ ॥੨॥੨॥੪੫॥

## ਸੂਹੀ ਮਹਲਾ ੫ ॥

## ਤਉ ਮੈ ਆਇਆ; ਸਰਨੀ ਆਇਆ ॥ ਭਰੋਸੈ ਆਇਆ; ਕਿਰਪਾ ਆਇਆ ॥

ਹੇ ਮਹਾਰਾਜ ! ਤਉ = ਤਦੋਂ ਹੀ ਮੈਂ ਆਪਣੇ ਆਪ ਨੂੰ ਮਨੁੱਖਾ ਜਨਮ ਵਿਚ ਆਇਆ ਹੋਇਆ ਸਫਲਾ ਸਮਝਿਆ ਹੈ, ਜਦੋਂ ਮੈਂ ਤੇਰੀ ਸਾਧਸੰਗਤ ਰੂਪੀ ਸਰਨੀ = ਓਟ ਵਿਚ ਆਇਆ = ਆ ਗਿਆ। ਅਤੇ

ਜਦੋਂ ਮੈਂ ਭਰੋਸੈ = ਵਿਸ਼ਵਾਸ ਵਿਚ ਆਇਆ = ਆ ਗਿਆ ਅਤੇ ਜਦੋਂ ਤੂੰ ਕਿਰਪਾ = ਮਿਹਰ ਦੇ ਘਰ ਵਿਚ ਆਇਆ = ਆ ਗਿਆ।

**ਅਥਵਾ** ਹੇ ਪਰਮੇਸ਼ਰ ! ਜਦੋਂ ਤੂੰ ਸਾਡੇ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕਿਰਪਾ ਵਿਚ ਆਇਆ, ਤਾਂ ਹੀ ਮੈਂ ਤੇਰੀ ਸ਼ਰਨ ਵਿਚ ਆਇਆ, ਜਦੋਂ ਸ਼ਰਨ ਵਿਚ ਆਇਆ ਤਦੋਂ ਮੈਨੂੰ ਮਨ ਵਿਚ ਭਰੋਸਾ ਆ ਗਿਆ ਕਿ ਤੂੰ ਜ਼ਰੂਰ ਸੰਸਾਰ-ਸਮੁੰਦ੍ਰ ਤੋਂ ਤਾਰ ਲਵੇਂਗਾ।

## ਜਿਉ ਭਾਵੈ ਤਿਉ ਰਾਖਹੁ ਸੁਆਮੀ; ਮਾਰਗੁ ਗੁਰਹਿ ਪਠਾਇਆ ॥੧॥ਰਹਾਉ॥

ਹੇ ਸੁਆਮੀ = ਮਾਲਕ ਵਾਹਿਗੁਰੂ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਮੈਨੂੰ ਰਾਖਹੁ = ਰੱਖਣਾ ਕਰ। ਮੈਨੂੰ ਮੇਰੇ ਗੁਰਹਿ = ਗੁਰੂ ਨੇ ਤੇਰੇ ਭਾਉ-ਭਗਤੀ ਦੇ ਮਾਰਗੁ = ਰਸਤੇ ਉਪਰ ਪਠਾਇਆ = ਭੇਜਿਆ ਭਾਵ ਤੋਰਿਆ ਹੈ ॥੧॥ਰਹਾਉ॥

## ਮਹਾ ਦੁਤਰੁ; ਮਾਇਆ ॥ ਜੈਸੇ ਪਵਨੁ; ਝੁਲਾਇਆ ॥੧॥

ਹੇ ਮਹਾਰਾਜ ! ਤੇਰੀ ਪੈਦਾ ਕੀਤੀ ਹੋਈ ਮਾਇਆ ਮਹਾ = ਬਹੁਤ ਹੀ ਦੁਤਰੁ = ਕਠਨਤਾਈ ਨਾਲ ਤਰੀ ਜਾਣ ਵਾਲੀ ਹੈ।

ਜੈਸੇ = ਜਿਸ ਪ੍ਰਕਾਰ ਪਵਨੁ = ਹਵਾ ਦਾ ਝੁਲਾਇਆ = ਹਿਲੋਰਾ ਆਉਂਦਾ ਹੈ ਤਾਂ ਬਿਰਖਾਂ ਦੇ ਪੱਤਰੇ ਹਿੱਲਦੇ ਹਨ, ਇਉਂ ਪੱਤਰਿਆਂ ਰੂਪੀ ਜੀਵ ਹਿੱਲਦੇ ਪਏ ਹਨ ॥੧॥

## ਸੁਨਿ ਸੁਨਿ ਹੀ; ਡਰਾਇਆ ॥ ਕਰਰੋ; ਧ੍ਰਮਰਾਇਆ ॥੨॥

ਹੇ ਮਹਾਰਾਜ ! ਬੇਦਾਂ ਸ਼ਾਸਤ੍ਰਾਂ ਦੁਆਰਾ ਪ੍ਰਲੋਕ ਦਾ ਹਾਲ ਸੁਨਿ ਸੁਨਿ = ਸੁਣ-ਸੁਣ ਕੇ ਮੇਰਾ ਹੀ ਹਿਰਦਾ = ਬਹੁਤ ਡਰਾਇਆ = ਡਰ ਦੇ ਸਹਿਤ ਹੋ ਆਇਆ ਹੈ। ਕਿ :

ਉਥੇ ਧ੍ਰਮਰਾਇਆ = ਧਰਮ ਰਾਜੇ ਦਾ ਸੁਭਾਅ ਬਹੁਤ ਕਰਰੋ = ਕਰੜਾ ਭਾਵ ਸਖ਼ਤ ਹੈ ॥੨॥

## ਗ੍ਰਿਹ; ਅੰਧ ਕੂਪਾਇਆ ॥ ਪਾਵਕੁ; ਸਗਰਾਇਆ ॥੩॥

ਹੇ ਪਰਮੇਸ਼ਰ ! ਇਹ ਸੰਸਾਰ ਰੂਪੀ ਗ੍ਰਿਹ = ਘਰ ਅੰਧ = ਅੰਨ੍ਹੇ ਕੂਪਾਇਆ = ਖੂਹ ਦੀ ਨਿਆਈਂ ਹੈ, ਜਿਸ ਵਿਚ ਅਗਿਆਨ ਦਾ ਘੁੱਪ ਹਨੇਰਾ ਹੈ।

ਇਹ ਸਗਰਾਇਆ = ਸਾਰਾ ਸੰਸਾਰ ਪਾਵਕੁ = ਅੱਗ ਦੀ ਨਿਆਈਂ ਵੀ ਹੈ **ਵਾ**: ਇਹ ਅੱਗ ਦੇ ਸਗਰਾਇਆ = ਸਾਗਰ ਦੀ ਨਿਆਈਂ ਵੀ ਹੈ ॥੩॥

## ਗਹੀ ਓਟ; ਸਾਧਾਇਆ ॥ ਨਾਨਕ; ਹਰਿ ਧਿਆਇਆ ॥ ਅਬ ਮੈ; ਪੂਰਾ ਪਾਇਆ ॥੪॥੩॥੪੬॥

ਹੇ ਵਾਹਿਗੁਰੂ ! ਇਸ ਪ੍ਰਕਾਰ ਜਦੋਂ ਮੈਂ ਸਾਧਾਇਆ = ਸਾਧੂ, ਸ੍ਰੇਸ਼ਟ ਗੁਰਾਂ ਦੀ ਓਟ = ਟੇਕ ਗਹੀ = ਗ੍ਰਹਿਣ ਕੀਤੀ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਅਰਾਧਣਾ ਕੀਤਾ।

ਤਿਸ ਕਰਕੇ ਅਬ = ਹੁਣ ਮੈਂ ਪੂਰਾ = ਪੂਰਨ ਅਨੰਦ, ਗਿਆਨ **ਵਾ**: ਤੇਰੀ ਪ੍ਰਾਪਤੀ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੩॥੪੬॥

## ਰਾਗੁ ਸੂਹੀ ਮਹਲਾ ੫ ਘਰੁ ੬ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਦੇ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬੇਨਤੀ ਪੂਰਬਕ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਤਿਗੁਰ ਪਾਸਿ ਬੇਨੰਤੀਆ; ਮਿਲੈ ਨਾਮੁ ਆਧਾਰਾ ॥

ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਪਾਸਿ = ਕੋਲ ਮੇਰੀ ਬੇਨੰਤੀਆ = ਬੇਨਤੀ, ਅਰਜ਼ੋਈ ਹੈ ਕਿ ਮੈਨੂੰ ਇਕ ਪਰਮੇਸ਼ਰ ਦੇ ਨਾਮ ਦਾ ਆਧਾਰਾ = ਆਸਰਾ ਮਿਲੈ = ਮਿਲਣਾ ਕਰੇ।

## ਤੁਠਾ ਸਚਾ ਪਾਤਿਸਾਹੁ; ਤਾਪੁ ਗਇਆ ਸੰਸਾਰਾ ॥੧॥

ਜਦੋਂ ਸਚਾ = ਸਦਾ ਇਸਥਿਤ ਰੂਪ ਪਾਤਿਸਾਹੁ = ਸੰਸਾਰ ਤਖ਼ਤ ਦਾ ਮਾਲਕ ਤੁਠਾ = ਪ੍ਰਸੰਨ ਹੋ ਜਾਂਦਾ ਹੈ, ਤਦੋਂ ਸੰਸਾਰਾ = ਜਗਤ ਦਾ ਆਧੀ, ਬਿਆਧੀ, ਉਪਾਧੀ ਆਦਿ ਤਾਪ ਗਇਆ = ਚਲਿਆ ਜਾਂਦਾ ਹੈ ॥੧॥

## ਭਗਤਾ ਕੀ ਟੇਕ ਤੂੰ, ਸੰਤਾ ਕੀ ਓਟ ਤੂੰ; ਸਚਾ ਸਿਰਜਨਹਾਰਾ ॥੧॥ਰਹਾਉ॥

ਭਗਤਾ = ਭਗਤੀ ਕਰਨ ਵਾਲਿਆਂ ਕੀ = ਦੀ ਏਸ ਲੋਕ ਵਿਚ ਤੂੰ ਹੀ ਟੇਕ ਹੈਂ, ਸੰਤਾ = ਸ਼ਾਂਤ ਚਿੱਤ ਮਹਾਤਮਾਂ ਜਨਾਂ ਕੀ = ਦੀ ਪ੍ਰਲੋਕ ਵਿਚ ਵੀ ਤੂੰ ਹੀ ਓਟ ਹੈਂ, ਹੇ ਵਾਹਿਗੁਰੂ ! ਤੂੰ ਸਚਾ = ਤ੍ਰੈਕਾਲ ਅਬਾਧ ਰੂਪ ਤੇ ਜਗਤ ਨੂੰ ਸਿਰਜਨਹਾਰਾ = ਬਣਾਉਣ ਵਾਲਾ ਹੈਂ ॥੧॥ਰਹਾਉ॥

## ਸਚੁ ਤੇਰੀ ਸਾਮਗਰੀ; ਸਚੁ ਤੇਰਾ ਦਰਬਾਰਾ ॥

ਤੇਰੀ ਸ਼ੁੱਭ ਗੁਣਾਂ, ਸਾਧਨਾਂ ਰੂਪੀ ਸਾਮਗਰੀ = ਵਸਤੂ **ਵਾ:** ਬ੍ਰਹਮ ਗਿਆਨ, ਭਗਤੀ ਰੂਪੀ ਸਮੱਗ੍ਰੀ ਸੱਚੀ ਹੈ ਅਤੇ ਤੇਰਾ ਸਤਿਸੰਗਤ, ਸਚਖੰਡ ਰੂਪੀ ਦਰਬਾਰਾ = ਦਰਬਾਰ ਵੀ ਸਚੁ = ਸੱਚਾ ਹੈ।

## ਸਚੁ ਤੇਰੇ ਖਾਜੀਨਿਆ; ਸਚੁ ਤੇਰਾ ਪਾਸਾਰਾ ॥੨॥

ਸੰਤਾਂ ਭਗਤਾਂ ਦੇ ਹਿਰਦੇ **ਵਾ:** ਨਾਮ ਰੂਪੀ ਤੇਰੇ ਖਾਜੀਨਿਆ = ਭੰਡਾਰੇ ਵੀ ਸਚੁ = ਸੱਚੇ ਹਨ, ਇਹ ਜਗਤ ਰੂਪੀ ਪਸਾਰਾ ਵੀ ਤੇਰਾ ਸਚੁ = ਸੱਚਾ ਹੈ **ਵਾ:** ਬਿਬੇਕ ਵੈਰਾਗ ਆਦਿ ਸਾਧਨਾ ਦਾ ਪਸਾਰਾ ਵੀ ਸੱਚਾ ਹੈ ॥੨॥

## ਤੇਰਾ ਰੂਪੁ ਅਗੰਮੁ ਹੈ; ਅਨੂਪੁ ਤੇਰਾ ਦਰਸਾਰਾ ॥

ਤ੍ਰਿਗੁਣ ਅਤੀਤ ਹੋਣ ਕਰਕੇ ਤੇਰਾ ਸਰੂਪ ਵੀ ਅਗੰਮੁ = ਅਪਹੁੰਚ ਹੈ ਅਤੇ ਜੋ ਵੀ ਸੰਸਾਰ ਦੇ ਭਲੇ ਲਈ ਮਾਇਆ ਸਬਲ ਹੋ ਕੇ ਸਰੂਪ ਧਾਰਦਾ ਹੈ, ਉਸ ਸਰੂਪ ਦਾ ਤੇਰਾ ਦਰਸਾਰਾ = ਦਰਸ਼ਨ ਵੀ ਅਨੂਪ = ਉਪਮਾ ਤੋਂ ਰਹਿਤ ਹੈ।

## ਹਉ ਕੁਰਬਾਣੀ ਤੇਰਿਆ ਸੇਵਕਾ; ਜਿਨ ਹਰਿ ਨਾਮੁ ਪਿਆਰਾ ॥੩॥

ਹਉ = ਮੈਂ ਤੇਰਿਆਂ ਉਨ੍ਹਾਂ ਸੇਵਕਾ = ਦਾਸਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜਿਨ = ਜਿਨ੍ਹਾਂ ਨੂੰ ਤੇਰਾ ਹਰਿ ਨਾਮ ਪਿਆਰਾ = ਚੰਗਾ ਲੱਗਦਾ ਹੈ ॥੩॥

[ਅੰਗ ੭੪੭]

## ਸਭੇ ਇਛਾ ਪੂਰੀਆ; ਜਾ ਪਾਇਆ ਅਗਮ ਅਪਾਰਾ ॥

ਹੇ ਅਗਮ = ਅਪਹੁੰਚ ਤੇ ਅਪਾਰਾ = ਬੇਅੰਤ ਪ੍ਰਭੂ ! ਜਾ = ਜਦੋਂ ਤੈਨੂੰ ਗੁਰਾਂ ਦੁਆਰਾ ਪਾਇਆ = ਪਾ ਲਿਆ, ਤਦੋਂ ਸਭੇ = ਸਾਰੀਆਂ ਇਛਾ = ਇੱਛਾਵਾਂ ਪੂਰੀਆ = ਪੂਰਨ ਹੋ ਗਈਆਂ।

## ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ;
## ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਾਰਬ੍ਰਹਮੁ = ਪਰਮੇਸ਼ਰ ! ਤੂੰ ਹੀ ਮੈਨੂੰ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਰੂਪ ਹੋ ਮਿਲਿਆ ਹੈਂ, ਮੈਂ ਸਦਾ ਹੀ ਤੇਰਿਆਂ ਚਰਨਾਂ ਕਉ = ਤਾਈਂ ਬਲਿਹਾਰਾ = ਕੁਰਬਾਨ ਜਾਂਦਾ ਹਾਂ ॥੪॥੧॥੪੭॥

## ਰਾਗੁ ਸੂਹੀ ਮਹਲਾ ੫ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਦੇ ਅੰਦਰ ਪੰਜਵੇਂ ਪਾਤਸ਼ਾਹ ਸੱਤਵੇਂ ਘਰੁ = ਸੁਰਤਾਲ ਵਿਚ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤੇਰਾ ਭਾਣਾ ਤੂਹੈ ਮਨਾਇਹਿ; ਜਿਸ ਨੋ ਹੋਹਿ ਦਇਆਲਾ ॥

ਹੇ ਵਾਹਿਗੁਰੂ ! ਜਿਸ ਪੁਰਸ਼ ਨੋ = ਨੂੰ ਤੂੰ ਦਇਆਲਾ = ਦਇਆਵਾਨ ਹੋਹਿ = ਹੁੰਦਾ ਹੈਂ, ਉਸ ਕੋਲੋਂ ਜੋ ਤੇਰਾ ਭਾਣਾ = ਹੁਕਮ, ਰਜ਼ਾ ਹੈ, ਉਹ ਤੂਹੈ = ਤੂੰ ਆਪ ਹੀ ਮਨਾਇਹਿ = ਮਨਾਉਣਾ ਕਰਦਾ ਹੈਂ।

## ਸਾਈ ਭਗਤਿ ਜੋ ਤੁਧੁ ਭਾਵੈ; ਤੂੰ ਸਰਬ ਜੀਆ ਪ੍ਰਤਿਪਾਲਾ ॥੧॥

ਸਾਈ = ਉਹੋ ਹੀ ਭਗਤਿ = ਭਗਤੀ ਕੀਤੀ ਸਫਲੀ ਹੈ, ਜੋ = ਜਿਹੜੀ ਤੁਧੁ = ਤੈਨੂੰ ਭਾਵੈ = ਭਾਅ ਜਾਂਦੀ ਹੈ, ਤੂੰ ਆਪ ਹੀ ਸਰਬ = ਸਾਰਿਆਂ ਜੀਆ = ਜੀਵਾਂ ਦੇ ਤਾਈਂ ਪ੍ਰਤਿਪਾਲਾ = ਪਾਲਣਾ ਕਰਦਾ ਹੈਂ ॥੧॥

## ਮੇਰੇ ਰਾਮ ਰਾਇ; ਸੰਤਾ ਟੇਕ ਤੁਮ੍ਾਰੀ ॥

ਹੇ ਮੇਰੇ ਰਾਇ = ਰਾਜਾ ਸਰੂਪ ਰਾਮ = ਪਰਮੇਸ਼ਰ ! ਸੰਤਾ = ਮਹਾਤਮਾਂ ਜਨਾਂ ਨੂੰ ਇਕ ਤੁਮ੍ਾਰੀ = ਤੇਰੀ ਹੀ ਟੇਕ = ਓਟ ਹੈ।

## ਜੋ ਤੁਧੁ ਭਾਵੈ ਸੋ ਪਰਵਾਣੁ; ਮਨਿ ਤਨਿ ਤੂਹੈ ਅਧਾਰੀ ॥੧॥ਰਹਾਉ॥

ਜੋ = ਜਿਹੜਾ ਕੁਝ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਪਰਵਾਣੁ = ਪ੍ਰਮਾਣਨੀਕ (ਸਫਲਾ) ਹੈ, ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਤੂਹੈ = ਤੂੰ ਹੀ ਅਧਾਰੀ = ਆਸਰਾ ਰੂਪ ਹੈਂ ॥੧॥ਰਹਾਉ॥

## ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ ॥

ਹੇ ਵਾਹਿਗੁਰੂ ! ਤੂੰ ਦਇਆਲੁ = ਦਇਆਵਾਨ, ਕ੍ਰਿਪਾਲੁ = ਕਿਰਪਾ ਦਾ ਘਰ, ਕ੍ਰਿਪਾ = ਮਿਹਰ ਦਾ ਨਿਧਿ = ਸਮੁੰਦ੍ਰ, ਖ਼ਜ਼ਾਨਾ ਹੈਂ ਅਤੇ ਸਭ ਮਨਸਾ = ਮਨ ਦੀਆਂ ਇੱਛਾਵਾਂ ਨੂੰ ਪੂਰਣਹਾਰਾ = ਪੂਰੀਆਂ ਕਰਨ ਵਾਲਾ ਹੈਂ।

## ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ; ਤੂੰ ਭਗਤਨ ਕਾ ਪਿਆਰਾ ॥੨॥

ਹੇ ਪ੍ਰਾਣਪਤਿ = ਪ੍ਰਾਣਾਂ ਦੇ ਪਤੀ ਪ੍ਰੀਤਮ = ਪਿਆਰੇ ਪਰਮੇਸ਼ਰ ! ਤੇਰੇ ਸਭਿ = ਸਾਰੇ ਭਗਤ ਤੈਨੂੰ ਪਿਆਰੇ ਹਨ ਅਤੇ ਤੂੰ ਭਗਤਨ = ਭਗਤਾਂ ਕਾ = ਦਾ ਪਿਆਰਾ ਹੈਂ ॥੨॥

## ਤੂ ਅਥਾਹੁ ਅਪਾਰੁ ਅਤਿ ਊਚਾ; ਕੋਈ ਅਵਰੁ ਨ ਤੇਰੀ ਭਾਤੇ ॥

ਹੇ ਵਾਹਿਗੁਰੂ ! ਤੂੰ ਸ਼ਾਸਤ੍ਰ ਗਿਆਨ ਕਰਕੇ ਅਥਾਹੁ = ਅਗਾਧ (ਥਾਹ ਤੋਂ ਰਹਿਤ) ਪ੍ਰਕਿਰਤੀ ਦੇ ਅਪਾਰੁ = ਪਾਰਾਵਾਰ ਤੋਂ ਰਹਿਤ, ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ ਅਤਿ = ਅਤਿਅੰਤ ਊਚਾ = ਉੱਚਾ ਹੈਂ, ਅਵਰੁ = ਹੋਰ ਕੋਈ ਵੀ ਤੇਰੀ ਭਾਤੇ = ਭਾਂਤ (ਤਰ੍ਹਾਂ) ਦਾ ਨਹੀਂ ਹੈ।

## ਇਹ ਅਰਦਾਸਿ ਹਮਾਰੀ ਸੁਆਮੀ; ਵਿਸਰੁ ਨਾਹੀ ਸੁਖਦਾਤੇ ॥੩॥

ਹੇ ਸੁਆਮੀ = ਮਾਲਕ ਵਾਹਿਗੁਰੂ ! ਹਮਾਰੀ = ਅਸਾਂ ਦੀ ਤੇਰੇ ਸਨਮੁਖ ਇਹੋ ਹੀ ਅਰਦਾਸਿ = ਬੇਨਤੀ ਹੈ, ਕਿ ਹੇ ਸੁਖਦਾਤੇ = ਸੁੱਖਾਂ ਦੇਣ ਵਾਲੇ ਪਰਮੇਸ਼ਰ ! ਕਦੇ ਵੀ ਵਿਸਰੁ = ਭੁੱਲੋ ਨਾ ॥੩॥

## ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ; ਜੇ ਸੁਆਮੀ ਤੁਧੁ ਭਾਵਾ ॥

ਹੇ ਸੁਆਮੀ = ਮਾਲਕ ਵਾਹਿਗੁਰੂ ! ਜੇ = ਜੇਕਰ ਤੁਧੁ = ਤੈਨੂੰ ਭਾਵਾ = ਭਾਅ ਜਾਵੇ, ਤਾਂ ਮੈਂ ਦਿਨ

ਰੈਣਿ = ਰਾਤ ਸਾਸਿ ਸਾਸਿ = ਹਰੇਕ ਸ੍ਵਾਸ ਤੇਰੇ ਗੁਣਾਂ ਨੂੰ ਗਾਵਾ = ਗਾਉਣਾ ਕਰਾਂ **ਵਾ:** ਹੇ ਸੁਆਸਾਂ ਦੇ ਸੁਆਸ ਰੂਪ ਪਰਮੇਸ਼ਰ! ਮੈਂ ਦਿਨ ਰਾਤ ਸਦਾ ਹੀ ਤੇਰੇ ਗੁਣਾਂ ਨੂੰ ਗਾਉਣਾ ਕਰਾਂ।

## ਨਾਮੁ ਤੇਰਾ ਸੁਖੁ ਨਾਨਕੁ ਮਾਗੈ; ਸਾਹਿਬ ਤੁਠੈ ਪਾਵਾ ॥੪॥੧॥੪੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ! ਮੈਂ ਤੇਰੇ ਨਾਮ ਦੀ ਪ੍ਰਾਪਤੀ ਦਾ ਸੁਖੁ = ਅਨੰਦ ਮੰਗਦਾ ਹਾਂ **ਵਾ:** ਸੁਖਦਾਇਕ ਨਾਮ ਮੰਗਦਾ ਹਾਂ, ਪਰ ਹੇ ਸਾਹਿਬ = ਮਾਲਕ ਵਾਹਿਗੁਰੂ! ਜੇ ਤੂੰ ਤੁਠੈ = ਪ੍ਰਸੰਨ ਹੋ ਜਾਵੇ ਤਾਂ ਹੀ ਇਹ ਦਾਤ ਗੁਰਾਂ ਦੁਆਰਾ ਪਾਵਾ = ਪਾਉਣਾ ਕਰਾਂਗਾ ॥੪॥੧॥੪੮॥

## ਸੂਹੀ ਮਹਲਾ ੫ ॥

## ਵਿਸਰਹਿ ਨਾਹੀ ਜਿਤੁ ਤੂ ਕਬਹੂ; ਸੋ ਥਾਨੁ ਤੇਰਾ ਕੇਹਾ ॥

ਹੇ ਪਰਮੇਸ਼ਰ! ਜਿਤੁ = ਜਿਥੇ ਤੂੰ ਕਬਹੂ = ਕਦੇ ਵੀ ਵਿਸਰਹਿ = ਭੁੱਲਦਾ ਨਹੀਂ ਹੈਂ, ਸੋ = ਉਹ (ਸਾਧਸੰਗਤ ਰੂਪੀ) ਤੇਰਾ ਥਾਨੁ = ਅਸਥਾਨ ਕੇਹਾ = ਕਿਹੋ ਜਿਹਾ ਹੈ **ਵਾ:** ਕਿਹੋ ਜਿਹਾ ਦੱਸੀਏ ਭਾਵ ਕਥਨ ਨਹੀਂ ਕੀਤਾ ਜਾ ਸਕਦਾ।

## ਆਠ ਪਹਰ ਜਿਤੁ ਤੁਧੁ ਧਿਆਈ; ਨਿਰਮਲ ਹੋਵੈ ਦੇਹਾ ॥੧॥

ਜਿਤੁ = ਜਿਥੇ ਆਠ ਪਹਰ = ਅੱਠੇ ਪਹਿਰ ਤੁਧੁ = ਤੈਨੂੰ ਧਿਆਈ = ਧਿਆਉਂਦੇ ਰਹੀਏ ਅਤੇ ਸਾਡੀ ਦੇਹਾ = ਦੇਹੀ ਵੀ ਨਿਰਮਲ = ਉੱਜਲ ਹੋਵੈ = ਹੋ ਜਾਵੇ **ਵਾ:** ਦੇਹ ਅਭਿਮਾਨ ਵੱਲੋਂ ਉੱਜਲ ਹੋ ਜਾਵੇ ॥੧॥

## ਮੇਰੇ ਰਾਮ; ਹਉ ਸੋ ਥਾਨੁ ਭਾਲਣ ਆਇਆ ॥

ਹੇ ਮੇਰੇ ਰਾਮ = ਪਰਮੇਸ਼ਰ! ਹਉ = ਮੈ ਸੋ = ਉਹ ਥਾਨੁ = ਅਸਥਾਨ ਭਾਲਣ = ਖੋਜਣ ਵਾਸਤੇ ਆਇਆ ਹਾਂ।

## ਖੋਜਤ ਖੋਜਤ ਭਇਆ ਸਾਧਸੰਗੁ; ਤਿਨ੍ ਸਰਣਾਈ ਪਾਇਆ ॥੧॥ਰਹਾਉ॥

ਬੇਦਾਂ ਸ਼ਾਸਤ੍ਰਾਂ ਦੁਆਰਾ ਖੋਜਤ ਖੋਜਤ = ਲੱਭਦਿਆਂ-ਲੱਭਦਿਆਂ ਜਦੋਂ ਸਾਧਸੰਗੁ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਾਲਾ ਰਸਤਾ ਪ੍ਰਾਪਤ ਭਇਆ = ਹੋਇਆ ਤਦੋਂ ਤਿਨ੍ = ਉਨ੍ਹਾਂ ਮਹਾਤਮਾਂ ਜਨਾਂ ਦੀ ਸਰਣਾਈ = ਸ਼ਰਨ ਵਿਚ ਆਪਣੇ ਆਪ ਨੂੰ **ਵਾ:** ਉਹ ਥਾਂ ਨੂੰ ਪਾਇਆ = ਪਾਉਣਾ ਕੀਤਾ **ਵਾ:** ਤਿਨ੍ਹਾਂ ਦੀ ਸ਼ਰਨ ਦੁਆਰਾ ਤੁਰੀਆ ਪਦ ਰੂਪੀ ਥਾਂ ਨੂੰ ਪਾਉਣਾ ਕੀਤਾ। ਜਿਥੇ ਤੂੰ ਕਦੇ ਭੀ ਨਹੀਂ ਵਿਸਰਦਾ ॥੧॥ਰਹਾਉ॥

## ਬੇਦ ਪੜੇ ਪੜਿ ਬ੍ਰਹਮੇ ਹਾਰੇ; ਇਕੁ ਤਿਲੁ ਨਹੀ ਕੀਮਤਿ ਪਾਈ ॥

ਅਨੇਕਾਂ ਬ੍ਰਹਮੇ **ਵਾ:** ਬ੍ਰਹਮੇ ਸਮੇਤ ਅਨੇਕਾਂ ਹੋਰ ਵਿਦਵਾਨ ਬੇਦਾਂ ਆਦਿਕ ਧਾਰਮਿਕ ਪੁਸਤਕਾਂ ਨੂੰ ਪੜੇ ਪੜਿ = ਪੜ੍ਹ-ਪੜ੍ਹ ਕੇ ਥੱਕ ਹਾਰੇ = ਹਾਰ ਗਏ ਹਨ, ਪਰ ਕਿਸੇ ਨੇ ਇਕ ਤਿਲ ਭਾਵ ਥੋੜੇ ਮਾਤਰ ਵੀ ਤੇਰੀ ਕੀਮਤ ਨਹੀਂ ਪਾਈ = ਪਾਉਣਾ ਕੀਤੀ।

## ਸਾਧਿਕ ਸਿਧ ਫਿਰਹਿ ਬਿਲਲਾਤੇ; ਤੇ ਭੀ ਮੋਹੇ ਮਾਈ ॥੨॥

ਸਾਧਿਕ = ਸਾਧਨਾ ਕਰਨ ਵਾਲੇ ਸਿਧ = ਸਿੱਧੀਆਂ ਆਦਿ ਸ਼ਕਤੀਆਂ ਨੂੰ ਪ੍ਰਾਪਤ ਕਰਨ ਵਾਲੇ ਬਿਲਲਾਤੇ = ਵਿਰਲਾਪ ਕਰਦੇ ਫਿਰਹਿ = ਫਿਰਦੇ ਹਨ, ਕਿਉਂਕਿ ਤੇ = ਉਹ ਭੀ = ਵੀ ਮਾਈ = ਮਾਇਆ ਦੇ ਮੋਹ = ਮੋਹਿਤ ਕੀਤੇ ਹੋਏ ਹਨ ॥੨॥

## ਦਸ ਅਉਤਾਰ ਰਾਜੇ ਹੋਇ ਵਰਤੇ; ਮਹਾਦੇਵ ਅਉਧੂਤਾ ॥

ਵਿਸ਼ਨੂੰ ਦੇ ਮੁੱਖ ਦਸ ਅਉਤਾਰ = ਅਵਤਾਰ[੧] ਰਾਜੇ = ਰਾਜਸੀ ਸੁਭਾਅ ਵਾਲੇ ਹੋਇ = ਹੋ ਕੇ ਵਰਤੇ ਹਨ ਅਤੇ ਕਲਕੀ ਅਵਤਾਰ ਹੋ ਕੇ ਵਰਤੇਗਾ **ਵਾ:** ਦਸ ਅਵਤਾਰ ਰਾਜਿਆਂ ਵੱਤ ਮੁਖੀ ਹੋ ਕੇ ਵਰਤੇ ਹਨ **ਵਾ:** ਵਿਸ਼ਨੂੰ ਦੇ ਦਸ ਅਵਤਾਰ ਆਪੋ-ਆਪਣੇ ਸਮੇਂ ਰਾਜ ਭੋਗ ਕੇ ਅਤੇ ਅਨੇਕਾਂ ਰਾਜੇ ਰਾਜ ਭੋਗ ਕੇ ਵਰਤ ਚੁੱਕੇ ਹਨ, ਮਹਾਦੇਵ = ਸ਼ਿਵਜੀ ਅਉਧੂਤਾ = ਬਿਰਕਤ, ਤਿਆਗੀਆਂ ਦੀ ਨਿਆਈਂ ਵਰਤਿਆ ਹੈ।

## ਤਿਨ ਭੀ ਅੰਤੁ ਨ ਪਾਇਓ ਤੇਰਾ; ਲਾਇ ਥਕੇ ਬਿਭੂਤਾ ॥੩॥

ਹੇ ਵਾਹਿਗੁਰੂ ! ਤਿਨ = ਉਨ੍ਹਾਂ ਨੇ ਵੀ ਤੇਰਾ ਅੰਤ ਨਹੀਂ ਪਾਇਓ = ਪਾਉਣਾ ਕੀਤਾ, ਸ਼ਿਵਜੀ ਵਰਗੇ ਅਨੇਕਾਂ ਆਪਣੇ ਸਰੀਰਾਂ ਉਪਰ ਬਿਭੂਤਾ = ਸੁਆਹ ਲਾਇ = ਲਾ ਕੇ ਥਕੇ = ਹਾਰ, ਥੱਕ ਗਏ ਹਨ ॥੩॥

## ਸਹਜ ਸੂਖ ਆਨੰਦ ਨਾਮ ਰਸ; ਹਰਿ ਸੰਤੀ ਮੰਗਲੁ ਗਾਇਆ ॥

ਹੇ ਹਰਿ = ਪਰਮੇਸ਼ਰ ! ਜਿਨ੍ਹਾਂ ਸੰਤੀ = ਸੰਤ ਜਨਾਂ ਨੇ ਤੇਰੇ ਮੰਗਲੁ = ਜੱਸ ਨੂੰ ਗਾਇਆ = ਗਾਉਣਾ ਕੀਤਾ ਹੈ, ਉਨ੍ਹਾਂ ਨੂੰ ਸਹਜ = ਸਹਿਜ ਸਰੂਪ ਦਾ ਸੂਖ = ਸੁੱਖ ਬ੍ਰਹਮਾਨੰਦ ਅਤੇ ਨਾਮ ਦਾ ਰਸ ਪ੍ਰਾਪਤ ਹੋਇਆ ਹੈ।

## ਸਫਲ ਦਰਸਨੁ ਭੇਟਿਓ ਗੁਰ ਨਾਨਕ;
## ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥੨॥੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪ੍ਰੇਮੀਆਂ ਨੂੰ ਸਫਲ = ਸਹਿਤ ਗਿਆਨ ਫਲ ਦੇ ਗੁਰੂ ਜੀ ਦਾ ਦਰਸ਼ਨ ਭੇਟਿਓ = ਮਿਲ ਗਿਆ ਹੈ, ਤਾ = ਤਦ ਮਨ = ਹਿਰਦੇ ਤੇ ਤਨਿ = ਸਰੀਰ ਵਿਚ ਉਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਤੇਰੇ ਹਰਿ ਹਰਿ ਨਾਮ ਨੂੰ ਧਿਆਇਆ = ਅਰਾਧਨਾ ਕੀਤਾ ਹੈ ॥੪॥੨॥੪੯॥

## ਸੂਹੀ ਮਹਲਾ ੫ ॥
## ਕਰਮ ਧਰਮ ਪਾਖੰਡ ਜੋ ਦੀਸਹਿ; ਤਿਨ ਜਮੁ ਜਾਗਾਤੀ ਲੂਟੈ ॥

ਹੇ ਭਾਈ ! ਜੋ ਨਿੱਤ ਨਮਿੱਤ ਆਦਿਕ ਕਰਮ, ਯਗ ਆਦਿ ਧਰਮ ਅਤੇ ਪਾਖੰਡ = ਵਿਖਾਵੇ ਦੇ ਕਰਮ ਦੀਸਹਿ = ਦਿਸਦੇ ਹਨ, ਤਿਨ = ਉਨ੍ਹਾਂ ਨੂੰ ਤਾਂ ਜਾਗਾਤੀ = ਮਸੂਲ ਲੈਣ ਵਾਲਾ ਜਮ ਰਸਤੇ ਵਿਚ ਹੀ ਲੂਟੈ = ਲੁੱਟ ਲੈਂਦਾ ਹੈ, ਭਾਵ ਜਦੋਂ ਪ੍ਰਲੋਕ ਦੇ ਰਸਤੇ ਵਿਚ ਬਹੁਤ ਦੁੱਖ ਆਉਂਦੇ ਹਨ ਤਾਂ ਉਨ੍ਹਾਂ ਤੋਂ ਬਚਣ ਲਈ ਜਮਦੂਤ ਕੀਤੇ ਹੋਏ ਪੁੰਨਾਂ ਦਾ ਫਲ ਲੈ ਲੈਂਦੇ ਹਨ।

## ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ;
## ਨਿਮਖ ਸਿਮਰਤ ਜਿਤੁ ਛੂਟੈ ॥੧॥

ਇਸੇ ਕਰਕੇ ਕਰਤੇ = ਰਚਣਹਾਰ ਪਰਮੇਸ਼ਰ ਕਾ = ਦਾ ਨਿਰਬਾਣ = ਨਿਰੋਲ (ਇਕ-ਰਸ) ਕੀਰਤਨੁ = ਜੱਸ

---

੧. ਵਿਸ਼ਨੂੰ ਦੇ ਚੌਵੀ ਅਵਤਾਰਾਂ ਵਿੱਚੋਂ ਦਸ ਮੁਖੀ ਮੰਨੇ ਹਨ, ਜੋ ਇਸ ਪ੍ਰਕਾਰ ਹਨ : ਮੱਛ, ਕੱਛ, ਵਰਾਹ, ਨਰਸਿੰਘ, ਬਾਵਨ (ਸਤਿਜੁਗ ਦੇ ਅਵਤਾਰ), ਪਰਸ ਰਾਮ, ਰਾਮਚੰਦ੍ਰ (ਤ੍ਰੇਤੇ ਜੁਗ ਦੇ ਅਵਤਾਰ), ਕ੍ਰਿਸ਼ਨ (ਦੁਆਪੁਰ ਜੁਗ) ਅਤੇ ਬੁੱਧ, ਕਲਕੀ (ਕਲਿਜੁਗ ਦੇ ਅਵਤਾਰ)।

ਗਾਵਹੁ = ਗਾਉਣਾ ਕਰੋ **ਵਾ:** ਨਿਰਬਾਣ = ਬੰਧਨਾਂ, ਆਦਤਾਂ ਤੋਂ ਰਹਿਤ ਪਰਮੇਸ਼ਰ ਦਾ ਕੀਰਤਨ ਗਾਉਣਾ ਕਰੋ, ਜਿਤੁ = ਜਿਸ ਦੇ ਸਿਮਰਤ = ਸਿਮਰਨ ਕਰਨ ਨਾਲ ਉਸ ਦੁਖਦਾਇਕ ਰਸਤੇ ਵਿਚ ਇਕ ਨਿਮਖ = ਅੱਖ ਦੇ ਖੋਲ੍ਹਣ, ਮੀਚਣ ਦੇ ਸਮੇਂ ਅੰਦਰ ਹੀ ਛੂਟੈ = ਛੁੱਟ ਜਾਈਦਾ ਹੈ ॥੧॥

## ਸੰਤਹੁ; ਸਾਗਰੁ ਪਾਰਿ ਉਤਰੀਐ ॥

ਹੇ ਸੰਤਹੁ = ਸੰਤ ਜਨੋਂ, ਅਧਿਕਾਰੀਓ ! ਸਿਮਰਨ ਕਰਨ ਨਾਲ ਇਸ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਤੋਂ ਪਾਰ ਹੋ ਕੇ ਮੁਕਤ ਰੂਪੀ ਕਿਨਾਰੇ 'ਤੇ ਉਤਰੀਐ = ਉਤਰ ਜਾਈਦਾ ਹੈ।

## ਜੇ ਕੋ ਬਚਨੁ ਕਮਾਵੈ ਸੰਤਨ ਕਾ;
## ਸੋ ਗੁਰਪਰਸਾਦੀ ਤਰੀਐ ॥੧॥ਰਹਾਉ॥

ਜੇਕਰ ਕੋ = ਕੋਈ ਸੰਤਨ = ਸੰਤ ਜਨਾਂ ਕਾ = ਦਾ ਬਚਨ = ਉਪਦੇਸ਼ ਕਮਾਵੈ = ਕਮਾਉਣਾ ਕਰੇ ਤਾਂ ਸੋ = ਉਹ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਵੇਗਾ ॥੧॥ਰਹਾਉ॥

## ਕੋਟਿ ਤੀਰਥ ਮਜਨ ਇਸਨਾਨਾ; ਇਸੁ ਕਲਿ ਮਹਿ ਮੈਲੁ ਭਰੀਜੈ ॥

ਕੋਟਿ = ਕ੍ਰੋੜਾਂ ਤੀਰਥਾਂ ਉਪਰ ਪੁਰਬਾਂ ਦੇ ਸਮੇਂ ਮਜਨ = ਇਸ਼ਨਾਨ ਅਤੇ ਕੁੰਭ ਦੇ ਸਮੇਂ ਇਸ਼ਨਾਨ ਆਦਿ ਕਰਨ ਨਾਲ ਵੀ, ਇਸ ਕਲਿ = ਕਲਿਜੁਗ ਦੇ ਸਮੇਂ ਮਹਿ = ਵਿਚ ਹਿਰਦੇ ਪਾਪਾਂ, ਹਉਮੈ, ਦੇਹ ਅਭਿਮਾਨ ਆਦਿ ਦੀ ਮੈਲ ਨਾਲ ਭਰੀਜੈ = ਭਰ ਜਾਂਦੇ ਹਨ।

## ਸਾਧਸੰਗਿ ਜੋ ਹਰਿ ਗੁਣ ਗਾਵੈ; ਸੋ ਨਿਰਮਲੁ ਕਰਿ ਲੀਜੈ ॥੨॥

ਪਰ ਜੋ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਗੁਣ ਗਾਵੈ = ਗਾਇਨ ਕਰਦਾ ਹੈ, ਸੋ = ਉਹ ਆਪਣੇ ਹਿਰਦੇ ਨੂੰ ਨਿਰਮਲੁ = ਉੱਜਲ ਕਰ ਲੀਜੈ = ਲੈਂਦਾ ਹੈ ॥੨॥

## ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ; ਇਨ੍ ਪੜਿਆ ਮੁਕਤਿ ਨ ਹੋਈ ॥

ਜੋ ਚਾਰੇ ਬੇਦ (ਸਾਮ, ਰਿਗ, ਯਜੁਰ, ਅਥਰਬਣ) ਚਾਰੇ ਕਤੇਬ (ਕੁਰਾਨ, ਤੌਰੇਤ, ਅੰਜੀਲ, ਜ਼ੰਬੂਰ) ਸਤਾਈਂ ਸਿਮ੍ਰਿਤਿ = ਸਿੰਮ੍ਰਿਤੀਆਂ, ਛੇ ਸਾਸਤ = ਸ਼ਾਸਤ੍ਰ ਹਨ, ਇਨ੍ਹਾਂ ਸਭਿ = ਸਾਰਿਆਂ ਨੂੰ ਕੇਵਲ ਪੜਿਆ = ਪੜ੍ਹਨ ਮਾਤਰ ਨਾਲ ਮੁਕਤਿ = ਕਲਿਆਣ ਨਹੀਂ ਹੋਈ = ਹੁੰਦੀ।

## ਏਕੁ ਅਖਰੁ ਜੋ ਗੁਰਮੁਖਿ ਜਾਪੈ; ਤਿਸ ਕੀ ਨਿਰਮਲ ਸੋਈ ॥੩॥

ਜੋ = ਜਿਹੜਾ ਗੁਰਮੁਖਿ = ਮੁਖੀ ਗੁਰਾਂ ਦੁਆਰਾ ਏਕੁ = ਇਕ ਨਾਮ ਰੂਪੀ ਅੱਖਰ ਨੂੰ ਜਾਪੈ = ਜਪਦਾ ਹੈ **ਵਾ:** (ਅ + ਖਰੁ) ਖਰੁ = ਖਰਨ ਤੋਂ ਰਹਿਤ ਏਕੁ = ਅਦ੍ਵੈਤ ਸਰੂਪ ਬ੍ਰਹਮ ਨੂੰ ਜੋ ਗੁਰਮੁਖ ਜਪਦਾ ਹੈ, ਤਿਸ = ਉਸ ਕੀ = ਦੀ ਲੋਕ-ਪ੍ਰਲੋਕ ਵਿਚ ਨਿਰਮਲ = ਉੱਜਲ ਸੋਈ = ਸ਼ੋਭਾ ਹੁੰਦੀ ਹੈ ॥੩॥

## ਖਤ੍ਰੀ ਬ੍ਰਾਹਮਣ ਸੂਦ ਵੈਸ; ਉਪਦੇਸੁ ਚਹੁ ਵਰਨਾ ਕਉ ਸਾਝਾ ॥

ਖੱਤ੍ਰੀ, ਬ੍ਰਾਹਮਣ, ਸੂਦ = ਸ਼ੂਦਰ ਤੇ ਵੈਸ਼, ਇਨ੍ਹਾਂ ਚਹੁ = ਚਾਰੇ ਵਰਨਾਂ ਦੇ ਜੀਵਾਂ ਕਉ = ਨੂੰ ਨਾਮ ਜਪਣ ਦਾ ਸਾਡਾ ਸਾਂਝਾ ਉਪਦੇਸ਼ ਹੈ।

[ਅੰਗ ੭੪੮]

## ਗੁਰਮੁਖਿ ਨਾਮੁ ਜਪੈ, ਉਧਰੈ ਸੋ ਕਲਿ ਮਹਿ; ਘਟਿ ਘਟਿ ਨਾਨਕ ਮਾਝਾ ॥੪॥੩॥੫੦॥

ਇਨ੍ਹਾਂ ਚੌਹਾਂ ਵਰਨਾ ਵਿੱਚੋਂ ਜੋ ਵੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਾਮ ਜਪੈ = ਜਪੇਗਾ, ਸੋ = ਉਹ ਇਸ ਕਲਿ = ਕਲਿਜੁਗ ਦੇ ਮਹਿ = ਵਿਚ ਉਧਰੈ = ਉਧਰ, ਪਾਰ ਹੋ ਜਾਵੇਗਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਨੂੰ ਚੌਹਾਂ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਮਾਝਾ = ਵਿਚ ਵਿਆਪਕ ਪਰਮੇਸ਼ਰ ਦਿਸ ਪੈਂਦਾ ਹੈ ॥੪॥੩॥੫੦॥

## ਸੂਹੀ ਮਹਲਾ ੫ ॥

## ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ; ਓਇ ਰਾਮ ਨਾਮ ਰੰਗਿ ਰਾਤੇ ॥

ਹੇ ਭਾਈ ! ਸੰਤ ਜਨ ਜੋ ਕਿਛੁ = ਕੁਝ ਭੀ ਬੇਨਤੀ ਕਰੈ = ਕਰਦੇ ਹਨ, ਪ੍ਰਭ = ਪਰਮੇਸ਼ਰ ਸੋਈ = ਉਹੀ ਮਾਨਹਿ = ਮੰਨ ਲੈਂਦਾ ਹੈ, ਕਿਉਂਕਿ ਓਇ = ਉਹ ਰਾਮ = ਪਰਮੇਸ਼ਰ ਦੇ ਨਾਮ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਰਹਿੰਦੇ ਹਨ।

## ਤਿਨ੍ ਕੀ ਸੋਭਾ ਸਭਨੀ ਥਾਈ; ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥

ਤਿਨ੍ = ਉਨ੍ਹਾਂ ਕੀ = ਦੀ ਲੋਕ-ਪ੍ਰਲੋਕ ਆਦਿ ਸਭਨੀ = ਸਾਰੀ ਥਾਈਂ = ਜਗ੍ਹਾ ਸ਼ੋਭਾ ਹੁੰਦੀ ਹੈ, ਜਿਨ੍ = ਜਿਨ੍ਹਾਂ ਸੰਤ ਜਨਾਂ ਨੇ ਪ੍ਰਭ = ਪਰਮੇਸ਼ਰ ਕੇ = ਦੇ ਚਰਣ ਪਰਾਤੇ = ਪਛਾਣੇ ਹਨ **ਵਾ:** ਪ੍ਰੇਮ ਨਾਲ ਧਾਰਣ ਕੀਤੇ ਹਨ ॥੧॥

## ਮੇਰੇ ਰਾਮ; ਹਰਿ ਸੰਤਾ ਜੇਵਡੁ ਨ ਕੋਈ ॥

ਮੇਰੇ ਰਾਮ = ਹੇ ਮੇਰੇ ਭਾਈ ! ਹਰਿ = ਪਰਮੇਸ਼ਰ ਦੇ ਸੰਤਾ = ਮਹਾਤਮਾਂ ਜਨਾਂ ਜੇਵਡੁ = ਜਿੱਡਾ ਵੱਡਾ ਹੋਰ ਕੋਈ ਨਹੀਂ ਹੈ।

## ਭਗਤਾ ਬਨਿ ਆਈ ਪ੍ਰਭ ਅਪਨੇ ਸਿਉ; ਜਲਿ ਥਲਿ ਮਹੀਅਲਿ ਸੋਈ ॥੧॥ਰਹਾਉ॥

ਭਗਤਾ = ਭਗਤੀ ਕਰਨ ਵਾਲੇ ਸੰਤ ਜਨਾਂ ਦੀ ਆਪਣੇ ਪ੍ਰਭ = ਪਰਮੇਸ਼ਰ ਦੇ ਸਿਉ = ਨਾਲ ਹੀ ਪ੍ਰੀਤੀ ਬਣ ਆਈ ਹੈ, ਸੋਈ = ਉਹ ਪਰਮੇਸ਼ਰ ਉਨ੍ਹਾਂ ਸੰਤ ਜਨਾਂ ਨੂੰ ਜਲਿ = ਤਰਲ ਥਾਵਾਂ 'ਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** ਮਹੀ = ਪ੍ਰਿਥਵੀ ਅਲਿ = ਅਕਾਸ਼ ਵਿਚ ਵਿਆਪਕ ਦਿਸਦਾ ਹੈ ॥੧॥ਰਹਾਉ॥

## ਕੋਟਿ ਅਪ੍ਰਾਧੀ ਸੰਤਸੰਗਿ ਉਧਰੈ; ਜਮੁ ਤਾ ਕੈ ਨੇੜਿ ਨ ਆਵੈ ॥

ਕੋਟਿ = ਕ੍ਰੋੜਾਂ ਹੀ ਅਪ੍ਰਾਧੀ = ਗੁਨਾਹ ਕਰਨ ਵਾਲੇ ਸੰਤਸੰਗਿ = ਸੰਤ ਜਨਾਂ ਦੀ ਸੰਗਤ ਕਰਕੇ ਉਧਰੈ = ਤਰੇ, ਉਧਰ ਗਏ ਹਨ, ਫੇਰ ਤਾ = ਉਨ੍ਹਾਂ ਕੈ = ਦੇ ਨੇੜਿ = ਨਿਕਟ ਜਮ ਵੀ ਨਹੀਂ ਆਵੈ = ਆਉਂਦਾ।

## ਜਨਮ ਜਨਮ ਕਾ ਬਿਛੁੜਿਆ ਹੋਵੈ; ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥

ਭਾਵੇਂ ਕੋਈ ਪੁਰਸ਼ ਜਨਮਾਂ ਜਨਮਾਂਤ੍ਰਾਂ ਕਾ = ਦਾ ਪਰਮੇਸ਼ਰ ਨਾਲੋਂ ਬਿਛੁੜਿਆ = ਯੁਦਾ ਹੋਇਆ ਹੋਵੇ,

ਤਿਨ = ਉਸ ਨੂੰ ਆਨਿ = ਲਿਆ ਕੇ ਸੰਤ ਜਨ ਹਰਿ = ਪਰਮੇਸ਼ਰ ਦੇ ਸਿਉ = ਨਾਲ ਮਿਲਾਵੈ = ਮਿਲਾ ਦੇਂਦੇ ਹਨ ॥੨॥

## ਮਾਇਆ ਮੋਹ ਭਰਮੁ ਭਉ ਕਾਟੈ; ਸੰਤ ਸਰਣਿ ਜੋ ਆਵੈ ॥

ਜੋ = ਜਿਹੜਾ ਵੀ ਪੁਰਸ਼ ਸੰਤ ਜਨਾਂ ਦੀ ਸਰਣਿ = ਓਟ ਭਾਵ ਸੰਤਾਂ ਦੀ ਸੰਗਤ ਵਿਚ ਆਵੈ = ਆ ਜਾਂਦਾ ਹੈ, ਸੰਤ ਜਨ ਉਸਦਾ ਮਾਇਆ ਦਾ ਮੋਹ, ਸਰੂਪ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਕਾਟੈ = ਕੱਟ ਦਿੰਦੇ ਹਨ।

## ਜੇਹਾ ਮਨੋਰਥੁ ਕਰਿ ਆਰਾਧੇ; ਸੋ ਸੰਤਨ ਤੇ ਪਾਵੈ ॥੩॥

ਜੇਹਾ = ਜਿਸ ਪ੍ਰਕਾਰ ਦਾ ਕੋਈ ਮਨੋਰਥੁ = ਸੰਕਲਪ ਕਰਿ = ਕਰਕੇ ਆਰਾਧੇ = ਚੇਤੇ ਕਰਦਾ ਹੈ, ਸੋ = ਉਹ ਸੰਤਨ = ਸੰਤ ਜਨਾਂ ਦੇ ਤੇ = ਪਾਸੋਂ ਫਲ ਪਾਵੈ = ਪਾ ਲੈਂਦਾ ਹੈ ॥੩॥

## ਜਨ ਕੀ ਮਹਿਮਾ ਕੇਤਕ ਬਰਨਉ; ਜੋ ਪ੍ਰਭ ਅਪਨੇ ਭਾਣੇ ॥

ਹੇ ਭਾਈ ! ਉਨ੍ਹਾਂ ਸੰਤ ਜਨਾਂ ਕੀ = ਦੀ ਮਹਿਮਾ = ਵਡਿਆਈ ਕੇਤਕ = ਕਿਤਨੀ ਕੁ ਬਰਨਉ = ਵਰਣਨ ਕਰਾਂ, ਜੋ = ਜਿਹੜੇ ਸੰਤ ਜਨ ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਣੇ = ਭਾਅ ਗਏ ਹਨ।

## ਕਹੁ ਨਾਨਕ, ਜਿਨ ਸਤਿਗੁਰੁ ਭੇਟਿਆ; ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਕਿ ਜਿਨ = ਜਿਨ੍ਹਾਂ ਨੂੰ ਪੂਰਾ ਸਤਿਗੁਰੂ ਭੇਟਿਆ = ਮਿਲ ਗਿਆ ਹੈ, ਸੇ = ਉਹ ਸਭ = ਸਾਰਿਆਂ ਦੀ ਨਿਕਾਣੇ = ਕਾਣ ਕਨੌਂਡ ਤੋਂ ਰਹਿਤ, ਬੇਪਰਵਾਹ ਭਏ = ਹੋ ਗਏ ਹਨ ॥੪॥੪॥੫੧॥

## ਸੂਹੀ ਮਹਲਾ ੫ ॥

## ਮਹਾ ਅਗਨਿ ਤੇ, ਤੁਧੁ ਹਾਥ ਦੇ ਰਾਖੇ; ਪਏ ਤੇਰੀ ਸਰਣਾਈ ॥

ਹੇ ਵਾਹਿਗੁਰੂ ! ਜੋ ਤੇਰੀ ਸਰਣਾਈ = ਸ਼ਰਨ ਵਿਚ ਆ ਕੇ ਪਏ ਹਨ, ਉਹ ਤੁਧੁ = ਤੂੰ ਮਾਤਾ ਦੇ ਗਰਭ, ਮਾਇਆ ਰੂਪੀ ਮਹਾ = ਵੱਡੀ ਅਗਨਿ = ਅੱਗ ਵਿਚ ਪੈਣ ਤੇ = ਤੋਂ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇ ਕੇ ਰਾਖੇ = ਰੱਖ ਲਏ ਹਨ।

## ਤੇਰਾ ਮਾਣੁ ਤਾਣੁ ਰਿਦ ਅੰਤਰਿ; ਹੋਰ ਦੂਜੀ ਆਸ ਚੁਕਾਈ ॥੧॥

ਹੇ ਵਾਹਿਗੁਰੂ ! ਉਨ੍ਹਾਂ ਦੇ ਰਿਦ = ਹਿਰਦੇ ਅੰਤਰਿ = ਵਿਚ ਤੇਰਾ ਹੀ ਮਾਣੁ = ਆਸਰਾ ਤੇ ਬਿਬੇਕ ਦਾ ਤਾਣੁ = ਬਲ ਹੈ, ਉਨ੍ਹਾਂ ਨੇ ਹੋਰ ਦੂਜੀ = ਦੂਸਰੀ ਦੇਵੀ ਦੇਵਤਿਆਂ ਦੀ ਆਸਾ ਅੰਦਰੋਂ ਚੁਕਾਈ = ਚੁੱਕ ਦਿੱਤੀ ਹੈ ॥੧॥

## ਮੇਰੇ ਰਾਮ ਰਾਇ; ਤੁਧੁ ਚਿਤਿ ਆਇਐ ਉਬਰੇ ॥

ਹੇ ਮੇਰੇ ਰਾਇ = ਰਾਜਾ ਸਰੂਪ ਰਾਮ = ਪਰਮੇਸ਼ਰ ! ਤੁਧੁ = ਤੇਰੇ ਚਿਤਿ = ਚੇਤੇ ਆਇਐ = ਆਉਣ ਕਰਕੇ ਅਸੀਂ ਵਿਕਾਰਾਂ, ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਾਂ।

## ਤੇਰੀ ਟੇਕ ਭਰਵਾਸਾ ਤੁਮ੍ਰਾ; ਜਪਿ ਨਾਮੁ ਤੁਮ੍ਾਰਾ ਉਧਰੇ ॥੧॥ਰਹਾਉ॥

ਹੇ ਵਾਹਿਗੁਰੂ ! ਸਾਨੂੰ ਤੇਰੀ ਹੀ ਇਸ ਲੋਕ ਵਿਚ ਟੇਕ = ਓਟ ਹੈ ਅਤੇ ਤੁਮ੍ਰਾ = ਤੇਰਾ ਹੀ ਅੱਗੇ ਪ੍ਰਲੋਕ ਵਿਚ ਭਰਵਾਸਾ = ਭਰੋਸਾ ਹੈ, ਤੁਮ੍ਾਰਾ = ਤੇਰਾ ਨਾਮ ਜਪ ਕੇ ਅਨੇਕਾਂ ਲੋਕ ਇਸ ਸੰਸਾਰ ਤੋਂ ਉਧਰੇ = ਉਧਰ, ਤਰ ਗਏ ਹਨ ॥੧॥ਰਹਾਉ॥

## ਅੰਧ ਕੂਪ ਤੇ ਕਾਢਿ ਲੀਏ ਤੁਮ੍; ਆਪਿ ਭਏ ਕਿਰਪਾਲਾ ॥

ਹੇ ਵਾਹਿਗੁਰੂ ! ਜਿਨ੍ਹਾਂ ਉਪਰ ਤੂੰ ਆਪ ਕਿਰਪਾਲਾ = ਦਇਆਵਾਨ ਭਏ = ਹੋ ਗਿਆ ਹੈਂ, ਉਹ ਇਹ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਤੁਮ੍ = ਤੂੰ ਕਾਢਿ = ਕੱਢ ਲੀਏ = ਲਏ ਹਨ।

## ਸਾਰਿ ਸਮ੍ਾਲਿ ਸਰਬ ਸੁਖ ਦੀਏ; ਆਪਿ ਕਰੇ ਪ੍ਰਤਿਪਾਲਾ ॥੨॥

ਉਨ੍ਹਾਂ ਦੀ ਸਾਰੀ ਸਾਰਿ = ਖ਼ਬਰ ਲੈ ਕੇ ਤੇ ਸਮ੍ਾਲਿ = ਸੰਭਾਲ ਕਰਕੇ ਸਰਬ = ਸਾਰੇ ਪ੍ਰਕਾਰ ਦੇ ਸੁੱਖ ਦੀਏ = ਦੇਣਾ ਕੀਤੇ ਹਨ, ਉਹ ਜਾਣਦੇ ਹਨ ਕਿ ਤੂੰ ਆਪ ਹੀ ਪ੍ਰਤਿਪਾਲਾ = ਪਾਲਣਾ ਕਰੇ = ਕਰਦਾ ਹੈਂ ॥੨॥

## ਆਪਣੀ ਨਦਰਿ ਕਰੇ ਪਰਮੇਸਰੁ; ਬੰਧਨ ਕਾਟਿ ਛਡਾਏ ॥

ਹੇ ਪਰਮੇਸ਼ਰ ! ਜਿਨ੍ਹਾਂ ਉਪਰ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈਂ, ਉਨ੍ਹਾਂ ਦੇ ਹੰਗਤਾ ਮਮਤਾ ਦੇ ਬੰਧਨ = ਜੰਜਾਲਾਂ ਨੂੰ ਕਾਟਿ = ਕੱਟ ਕੇ ਛਡਾਏ = ਛੁਡਾ ਲਿਆ ਭਾਵ ਮੁਕਤ ਕਰ ਦਿੱਤਾ ਹੈ।

## ਆਪਣੀ ਭਗਤਿ ਪ੍ਰਭਿ ਆਪਿ ਕਰਾਈ; ਆਪੇ ਸੇਵਾ ਲਾਏ ॥੩॥

ਹੇ ਪ੍ਰਭਿ = ਪਰਮੇਸ਼ਰ ! ਉਨ੍ਹਾਂ ਕੋਲੋਂ ਆਪਣੀ ਪ੍ਰੇਮਾ ਭਗਤਿ = ਭਗਤੀ ਤੂੰ ਆਪ ਹੀ ਕਰਾਈ = ਕਰਾਉਣਾ ਕੀਤੀ ਹੈ ਅਤੇ ਆਪ ਹੀ ਉਨ੍ਹਾਂ ਨੂੰ ਆਪਣੀ ਸੇਵਾ = ਟਹਿਲ ਵਿਚ ਲਾਏ = ਲਾ ਲਿਆ ਹੈ ॥੩॥

## ਭਰਮੁ ਗਇਆ ਭੈ ਮੋਹ ਬਿਨਾਸੇ; ਮਿਟਿਆ ਸਗਲ ਵਿਸੂਰਾ ॥

ਉਨ੍ਹਾਂ ਦਾ ਸਰੂਪ ਦਾ ਭਰਮ ਵੀ ਚਲਿਆ ਗਇਆ = ਗਿਆ ਹੈ, ਜਮਾਂ ਆਦਿਕਾਂ ਦਾ ਭੈ, ਸੰਬੰਧੀਆਂ, ਸਰੀਰ ਆਦਿ ਦਾ ਮੋਹ ਵੀ ਬਿਨਾਸੇ = ਨਾਸ਼ ਹੋ ਗਿਆ ਹੈ ਅਤੇ ਸਗਲ = ਸਾਰਾ ਵਿਸੂਰਾ = ਝੋਰਾ **ਵਾ:** (ਵਿ + ਸੂਰਾ) ਵਿ = ਵਿਸ਼ੇਸ਼ ਕਰਕੇ ਅਗਿਆਨ, ਅਵਿੱਦਿਆ ਦਾ ਸੂਰਾ = ਸੂਲਾ ਰੋਗ ਵੀ ਮਿਟਿਆ = ਨਵਿਰਤ, ਮਿਟ ਗਿਆ ਹੈ।

## ਨਾਨਕ ਦਇਆ ਕਰੀ ਸੁਖਦਾਤੈ; ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਖਦਾਤੈ = ਸੁੱਖਾਂ ਦੇ ਦੇਣ ਵਾਲੇ ਪ੍ਰਭੂ ! ਜਦੋਂ ਤੂੰ ਸਾਡੇ ਉਪਰ ਆਪਣੀ ਦਇਆ = ਮਿਹਰ ਕਰੀ = ਕੀਤੀ, ਤਦੋਂ ਸਾਨੂੰ ਪੂਰਾ = ਪੂਰਨ ਸਤਿਗੁਰੂ ਭੇਟਿਆ = ਮਿਲ ਗਿਆ ॥੪॥੫॥੫੨॥

## ਸੂਹੀ ਮਹਲਾ ੫ ॥

## ਜਬ ਕਛੁ ਨ ਸੀਓ, ਤਬ ਕਿਆ ਕਰਤਾ; ਕਵਨ ਕਰਮ ਕਰਿ ਆਇਆ ॥

ਜਦੋਂ ਜੀਵ ਮਾਤਾ ਦੇ ਗਰਭ ਵਿਚ ਕਛੁ = ਕੁਝ ਵੀ ਨ = ਨਹੀਂ ਸੀਓ = ਸੀ (ਭਾਵ ਇਕ ਬੂੰਦ ਰੂਪ

ਸੀ) ਤਬ = ਤਦੋਂ ਕਿਆ = ਕੀ ਕਰਤਾ = ਕਰਦਾ ਸੀ ? ਜਦੋਂ ਗਰਭ ਵਿੱਚੋਂ ਬਾਹਰ ਆਇਆ = ਆ ਗਿਆ, ਤਦੋਂ ਕਵਨ = ਕਿਹੜਾ ਕਰਮ ਕਰਦਾ ਹੈ, ਭਾਵ ਆਪ ਕੁਝ ਨਹੀਂ ਕਰ ਸਕਦਾ **ਅਥਵਾ** ਜਦੋਂ ਇਹ ਜੀਵ ਮਾਤਾ ਦੇ ਗਰਭ ਵਿਚ ਕੁਝ ਵੀ ਨਹੀਂ ਸੀ, ਭਾਵ ਬਹੁਤ ਸੂਖਮ ਅਕਾਰ ਵਾਲਾ ਸੀ, ਤਦੋਂ ਇਹ ਕੀ ਕਰਦਾ ਸੀ, ਭਾਵ ਨਾਮ ਜਪਦਾ ਸੀ ਅਤੇ ਜਦੋਂ ਗਰਭ ਵਿੱਚੋਂ ਬਾਹਰ ਆ ਗਿਆ, ਕੁਝ ਜੁਆਨ ਹੋ ਗਿਆ, ਤਦੋਂ ਇਹ ਕਵਨ = ਕਿਹੜੇ ਕਰਮ ਕਰਨ ਲੱਗ ਪਿਆ, ਭਾਵ ਬੁਰੇ ਕਰਮਾਂ ਵਿਚ ਫਸ ਗਿਆ ਹੈ।

## ਅਪਨਾ ਖੇਲੁ ਆਪਿ ਕਰਿ ਦੇਖੈ; ਠਾਕੁਰਿ ਰਚਨੁ ਰਚਾਇਆ ॥੧॥

ਜਿਸ ਠਾਕੁਰਿ = ਮਾਲਕ ਪਰਮੇਸ਼ਰ ਨੇ ਸੰਸਾਰ ਦੀ ਰਚਨੁ = ਰਚਨਾ ਨੂੰ ਰਚਾਇਆ = ਰਚਾਉਣਾ (ਬਣਾਉਣਾ) ਕੀਤਾ ਹੈ, ਉਹ ਆਪਣਾ ਖੇਲੁ = ਖੇਡ (ਕੌਤਕ) ਆਪ ਹੀ ਪੈਦਾ ਕਰਿ = ਕਰਕੇ ਦੇਖੈ = ਦੇਖਦਾ ਭਾਵ ਪਾਲਦਾ ਹੈ ॥੧॥

## ਮੇਰੇ ਰਾਮ ਰਾਇ; ਮੁਝ ਤੇ ਕਛੂ ਨ ਹੋਈ ॥

ਹੇ ਮੇਰੇ ਰਾਇ = ਰਾਜਾ ਸਰੂਪ ਰਾਮ = ਪਰਮੇਸ਼ਰ ! ਮੁਝ = ਮੇਰੇ ਤੇ = ਤੋਂ ਕਛੂ = ਕੁਝ ਵੀ ਨਹੀਂ ਹੋਈ = ਹੋ ਸਕਦਾ।

## ਆਪੇ ਕਰਤਾ, ਆਪਿ ਕਰਾਏ; ਸਰਬ ਨਿਰੰਤਰਿ ਸੋਈ ॥੧॥ਰਹਾਉ॥

ਤੂੰ ਆਪ = ਆਪ ਹੀ ਕਰਤਾ = ਰਚਣਹਾਰ ਹੈਂ, ਆਪ ਹੀ ਪਾਲਣਾ ਕਰਾਏ = ਕਰਾਉਂਦਾ ਹੈ **ਵਾ:** ਆਪ ਹੀ ਬ੍ਰਹਮਾ ਆਦਿਕਾਂ ਨੂੰ ਪੈਦਾ ਕਰਦਾ ਹੈਂ ਤੇ ਆਪ ਹੀ ਉਨ੍ਹਾਂ ਕੋਲੋਂ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਤਾ ਕਰਾਉਂਦਾ ਹੈਂ, ਸੋਈ ਤੂੰ ਆਪ ਹੀ ਸਰਬ = ਸਾਰਿਆਂ ਵਿਚ ਨਿਰੰਤਰਿ = ਇਕ-ਰਸ ਵਿਆਪਕ ਹੈਂ ॥੧॥ਰਹਾਉ॥

## ਗਣਤੀ ਗਣੀ ਨ ਛੂਟੈ ਕਤਹੂ; ਕਾਚੀ ਦੇਹ ਇਆਣੀ ॥

ਆਪਣੇ ਸਾਧਨਾਂ ਆਦਿ ਦੀ ਗਿਣਤੀ ਗਣੀ = ਗਿਣਨ ਨਾਲ ਕਤਹੂ = ਕਦੇ ਵੀ ਜੀਵ ਛੂਟੈ = ਛੁੱਟ ਨਹੀਂ ਸਕਦਾ **ਵਾ:** ਹੇ ਪ੍ਰਭੂ ! ਜੀਵਾਂ ਦੇ ਕਰਮਾਂ ਦੀ ਗਿਣਤੀ ਗਿਣਨ ਨਾਲ ਇਹ ਕਦੇ ਵੀ ਛੁੱਟ ਨਹੀਂ ਸਕਦਾ, ਇਹ ਇਆਣੀ = ਅਗਿਆਤ ਪੰਜਾਂ ਤੱਤਾਂ ਦੀ ਕਾਚੀ = ਕੱਚੀ ਦੇਹੀ ਕੀ ਕਰ ਸਕਦੀ ਹੈ **ਵਾ:** ਜੀਵਾਂ ਦੀ ਬੁੱਧ ਰੂਪੀ ਦੇਹੀ ਅਗਿਆਨ ਦੇ ਸਹਿਤ ਇਆਣੀ = ਬੇ-ਸਮਝ ਤੇ ਕਾਚੀ = ਕੱਚੀ ਭਾਵ ਸ੍ਵੈ-ਸੱਤਾ ਹੀਣ ਹੈ।

## ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ; ਤੇਰੀ ਬਖਸ ਨਿਰਾਲੀ ॥੨॥

ਹੇ ਸੰਸਾਰ ਨੂੰ ਕਰਣੈਹਾਰੇ = ਰਚਣ ਵਾਲੇ ਪ੍ਰਭ = ਪਰਮੇਸ਼ਰ ! ਤੂੰ ਆਪਣੀ ਕ੍ਰਿਪਾ = ਮਿਹਰ ਕਰਹੁ = ਕਰ, ਤੇਰੀ ਬਖ਼ਸ਼ਿਸ਼ ਸਭ ਨਾਲੋਂ ਨਿਰਾਲੀ = ਨਿਆਰੀ ਹੈ **ਵਾ:** ਸਭ ਨਾਲੋਂ ਨਿਰਾਲੀ = ਅਸੰਗ ਕਰਨ ਵਾਲੀ ਹੈ ॥੨॥

## ਜੀਅ ਜੰਤ ਸਭ ਤੇਰੇ ਕੀਤੇ; ਘਟਿ ਘਟਿ ਤੁਹੀ ਧਿਆਈਐ ॥

ਸੂਖਮ ਅਸਥੂਲ ਜੀਅ ਜੰਤ **ਵਾ:** ਛੋਟੇ ਵੱਡੇ ਜੀਅ = ਜੀਵਾਂ ਰੂਪੀ ਜੰਤ = ਵਾਜੇ ਸਭ = ਸਾਰੇ ਤੇਰੇ ਹੀ ਪੈਦਾ ਕੀਤੇ ਹੋਏ ਹਨ, ਘਟਾਂ ਘਟਾਂ ਵਿਚ ਤੁਹੀ = ਤੈਨੂੰ ਹੀ ਸਾਰੇ ਧਿਆਈਐ = ਧਿਆਉਂਦੇ, ਸਿਮਰਦੇ ਹਨ। **ਵਾ:** ਤੈਨੂੰ ਘਟਾਂ ਘਟਾਂ ਵਿਚ ਵਿਆਪਕ ਜਾਣ ਕੇ ਚੇਤੇ ਕਰ ਰਹੇ ਹਨ।

## ਤੇਰੀ ਗਤਿ ਮਿਤਿ ਤੂਹੈ ਜਾਣਹਿ; ਕੁਦਰਤਿ ਕੀਮ ਨ ਪਾਈਐ ॥੩॥

ਤੇਰੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਤੂਹੈ = ਤੂੰ ਆਪ ਹੀ ਜਾਣਹਿ = ਜਾਣਦਾ ਹੈਂ, ਤੇਰੀ ਕੁਦਰਤਿ = ਸ਼ਕਤੀ, ਰਚਨਾ ਦੀ ਕੀਮ = ਕੀਮਤ ਨਹੀਂ ਪਾਈਐ = ਪਾ ਸਕੀਦੀ ॥੩॥

## ਨਿਰਗੁਣੁ ਮੁਗਧੁ ਅਜਾਣੁ ਅਗਿਆਨੀ; ਕਰਮ ਧਰਮ ਨਹੀ ਜਾਣਾ ॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹਨ ਕਿ ਇਉਂ ਬੇਨਤੀ ਕਰੋ ਕਿ ਹੇ ਵਾਹਿਗੁਰੂ ! ਮੈਂ ਸ਼ੁੱਭ ਨਿਰਗੁਣੁ = ਗੁਣਾਂ ਤੋਂ ਹੀਣ, ਸ਼ਾਸਤ੍ਰ ਗਿਆਨ ਤੋਂ ਰਹਿਤ ਮੁਗਧੁ = ਮੂਰਖ, ਪ੍ਰੋਖ ਗਿਆਨ ਤੋਂ ਰਹਿਤ ਅਜਾਣੁ = ਬੇ-ਸਮਝ, ਅਗਿਆਨੀ = ਅਪ੍ਰੋਖ ਗਿਆਨ ਤੋਂ ਰਹਿਤ ਹਾਂ ਅਤੇ ਨਿਸ਼ਕਾਮ ਕਰਮ ਤੇ ਸਿਮਰਨ ਭਜਨ ਰੂਪ ਧਰਮ ਨਹੀਂ ਜਾਣਾ = ਜਾਣਦਾ ਹਾਂ।

## ਦਇਆ ਕਰਹੁ, ਨਾਨਕੁ ਗੁਣ ਗਾਵੈ; ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਆਪਣੀ ਦਇਆ = ਮਿਹਰ ਕਰੋ ਤਾਂ ਜੋ ਅਸੀਂ ਤੇਰੇ ਗੁਣ ਗਾਵੈ = ਗਾਇਨ ਕਰੀਏ ਅਤੇ ਤੇਰਾ ਭਾਣਾ ਸਾਨੂੰ ਮਿਠਾ = ਪਿਆਰਾ ਲਗੈ = ਲੱਗਣਾ ਕਰੇ ॥੪॥੬॥੫੩॥

[ਅੰਗ ੭੪੯]

## ਸੂਹੀ ਮਹਲਾ ੫ ॥

## ਭਾਗਠੜੇ ਹਰਿ ਸੰਤ ਤੁਮ੍ਾਰੇ; ਜਿਨ੍ ਘਰਿ ਧਨੁ ਹਰਿ ਨਾਮਾ ॥

ਹੇ ਹਰਿ = ਵਾਹਿਗੁਰੂ ! ਤੁਮ੍ਾਰੇ = ਤੇਰੇ ਉਹ ਸੰਤ ਜਨ ਭਾਗਠੜੇ = ਭਾਗਾਂ ਵਾਲੇ ਹਨ, ਜਿਨ੍ = ਜਿਨ੍ਹਾਂ ਦੇ ਹਿਰਦੇ ਰੂਪੀ ਘਰਿ = ਗ੍ਰਿਹਿ ਵਿਚ ਤੇਰਾ ਹਰਿ ਨਾਮ ਰੂਪੀ ਧਨ ਹੈ।

## ਪਰਵਾਣੁ ਗਣੀ ਸੇਈ ਇਹ ਆਏ; ਸਫਲ ਤਿਨਾ ਕੇ ਕਾਮਾ ॥੧॥

ਸੇਈ = ਉਹ ਸੰਤ ਇਹ = ਇਸ ਸੰਸਾਰ ਵਿਚ ਆਏ ਪਰਵਾਣੁ = ਪ੍ਰਮਾਣਨੀਕ ਗਣੀ = ਗਿਣੀਂਦੇ ਹਨ ਅਤੇ ਤਿਨਾ = ਉਨ੍ਹਾਂ ਕੇ = ਦੇ ਸਾਰੇ ਕਾਮਾ = ਕੰਮ ਵੀ ਸਫਲ ਹਨ ॥੧॥

## ਮੇਰੇ ਰਾਮ; ਹਰਿ ਜਨ ਕੈ ਹਉ ਬਲਿ ਜਾਈ ॥

ਹੇ ਮੇਰੇ ਰਾਮ = ਮੇਰੇ ਭਾਈ ! ਹਰਿ = ਪਰਮੇਸ਼ਰ ਦੇ ਸੰਤ ਜਨਾਂ ਕੇ = ਦੇ ਉਪਰੋਂ ਹਉ = ਮੈਂ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ।

## ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ ਮੁਖਿ ਲਾਈ ॥੧॥ਰਹਾਉ॥

ਆਪਣੇ ਸਿਰ ਦੇ ਕੇਸਾਂ ਕਾ = ਦਾ ਚਵਰੁ = ਚੌਰ ਬਣਾ ਕਰਿ = ਕਰਕੇ ਉਨ੍ਹਾਂ ਸੰਤ ਜਨਾਂ ਉਪਰ ਢੁਲਾਵਾ = ਝੁਲਾਉਣਾ ਕਰਾਂ ਅਤੇ ਉਨ੍ਹਾਂ ਦੇ ਚਰਨਾਂ ਦੀ ਧੂੜਿ = ਧੂੜੀ ਆਪਣੇ ਮੁਖਿ = ਮੂੰਹ ਭਾਵ ਮੱਥੇ ਉਪਰ ਲਾਈ = ਲਾਉਣਾ ਕਰਾਂ **ਅਥਵਾ** ਨਿਸ਼ਕਾਮ ਕਰਮਾਂ ਰੂਪੀ ਕੇਸਾਂ ਦਾ ਚੌਰ ਢੁਲਾਉਣਾ ਕਰਾਂ ਅਤੇ ਉਨ੍ਹਾਂ ਪਿਆਰਿਆਂ ਦੀ ਸ਼ਰਧਾ ਰੂਪੀ ਧੂੜੀ ਆਪਣੇ ਅੰਤਹਕਰਨ ਰੂਪੀ ਮੁੱਖ 'ਤੇ ਲਾਵਾਂ ॥੧॥ਰਹਾਉ॥

## ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ ॥

ਜਨਮ ਅਤੇ ਮਰਣ = ਮੌਤ, ਇਨ੍ਹਾਂ ਦੁਹਹੂ = ਦੋਨਾਂ ਮਹਿ = ਵਿਚ ਨਾਹੀ = ਨਹੀਂ ਹਨ, ਉਹ ਪਿਆਰੇ ਸੰਤ ਜਨ ਤਾਂ ਪਰਉਪਕਾਰੀ = ਪਰਾਇਆਂ ਦਾ ਭਲਾ ਕਰਨ ਵਾਸਤੇ ਹੀ ਸੰਸਾਰ ਵਿਚ ਆਏ = ਆਉਂਦੇ ਹਨ।

## ਜੀਅ ਦਾਨੁ ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ ॥੨॥

ਉਹ ਤਾਂ ਜੀਅ = ਜੀਵਾਂ ਨੂੰ ਜੀਵਨ ਮੁਕਤੀ, ਉਪਦੇਸ਼ ਦਾ ਦਾਨ ਦੇ ਕੇ ਪਰਮੇਸ਼ਰ ਦੀ ਭਗਤੀ ਵਿਚ ਲਾਇਨਿ = ਲਾਉਣਾ ਕਰਦੇ ਹਨ ਅਤੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਮਿਲਾਏ = ਮਿਲਾ ਲੈਨਿ = ਲੈਂਦੇ ਹਨ ॥੨॥

## ਸਚਾ ਅਮਰੁ ਸਚੀ ਪਾਤਿਸਾਹੀ; ਸਚੇ ਸੇਤੀ ਰਾਤੇ ॥

ਉਨ੍ਹਾਂ ਦਾ ਅਮਰੁ = ਹੁਕਮ ਵੀ ਸੱਚਾ ਹੈ, ਸਰੂਪ ਦੀ ਪ੍ਰਾਪਤੀ ਰੂਪੀ ਪਾਤਸ਼ਾਹੀ ਵੀ ਸੱਚੀ ਹੈ ਅਤੇ ਉਹ ਆਪ ਸੱਚੇ ਪਰਮੇਸ਼ਰ ਦੇ ਸੇਤੀ = ਨਾਲ ਰਾਤੇ = ਰੱਤੇ ਰਹਿੰਦੇ ਹਨ।

## ਸਚਾ ਸੁਖੁ ਸਚੀ ਵਡਿਆਈ; ਜਿਸ ਕੇ ਸੇ ਤਿਨਿ ਜਾਤੇ ॥੩॥

ਉਨ੍ਹਾਂ ਨੂੰ ਸੱਚਾ ਆਤਮਾਨੰਦ ਰੂਪੀ ਸੁੱਖ ਪ੍ਰਾਪਤ ਹੋਇਆ ਹੈ, ਸਰੂਪ ਦੀ ਪ੍ਰਾਪਤੀ ਰੂਪੀ ਸੱਚੀ ਵਡਿਆਈ ਪ੍ਰਾਪਤ ਹੋਈ ਹੈ, ਜਿਸ ਵਾਹਿਗੁਰੂ ਕੇ = ਦੇ ਬਣੇ ਸੇ = ਸੀ, ਤਿਨਿ = ਉਸ ਪਰਮੇਸ਼ਰ ਨੇ ਆਪਣੇ ਜਾਤੇ = ਜਾਣ ਲਏ ਹਨ ॥੩॥

## ਪਖਾ ਫੇਰੀ ਪਾਣੀ ਢੋਵਾ; ਹਰਿਜਨ ਕੈ ਪੀਸਣੁ ਪੀਸਿ ਕਮਾਵਾ ॥

ਉਨ੍ਹਾਂ ਸੰਤ ਜਨਾਂ ਨੂੰ ਗਰਮੀ ਦੀ ਰੁੱਤ ਵਿਚ ਪੱਖਾ ਫੇਰੀ = ਫੇਰਨਾ ਕਰਾਂ, ਸੇਵਾ ਵਾਸਤੇ ਪਾਣੀ ਢੋਵਾ = ਢੋਣਾ ਕਰਾਂ ਅਤੇ ਉਨ੍ਹਾਂ ਹਰਿ = ਪਰਮੇਸ਼ਰ ਦੇ ਸੰਤ ਜਨਾਂ ਕੈ = ਦੇ ਭੋਜਨ ਛਕਾਉਣ ਵਾਸਤੇ ਪੀਸਣੁ = ਚੱਕੀ ਨਾਲ ਦਾਣੇ ਪੀਸ ਕੇ ਸੇਵਾ ਕਮਾਵਾ = ਕਮਾਉਣਾ ਕਰਾਂ, **ਅਥਵਾ** ਸੰਸਾਰ ਵੱਲੋਂ ਪੱਖ ਫੇਰਨ ਰੂਪੀ ਪੱਖਾ ਫੇਰਨਾ ਕਰਾਂ, ਪ੍ਰੇਮ ਰੂਪੀ ਪਾਣੀ ਢੋਣਾ ਕਰਾਂ, ਹਰੀ ਦੇ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਸ੍ਰਵਣ ਮੰਨਣ ਰੂਪੀ ਚੱਕੀ ਨਾਲ ਸੂਖਮ ਅਸਥੂਲ ਵਾਸ਼ਨਾਵਾਂ ਪੀਸ ਕੇ ਨਾਮ ਦੀ ਕਮਾਈ ਨੂੰ ਕਮਾਉਣਾ ਕਰਾਂ।

## ਨਾਨਕ ਕੀ ਪ੍ਰਭ ਪਾਸਿ ਬੇਨੰਤੀ; ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਦੀ ਪ੍ਰਭ = ਪਰਮੇਸ਼ਰ ਦੇ ਪਾਸਿ = ਕੋਲ ਇਹੋ ਬੇਨੰਤੀ = ਬੇਨਤੀ ਹੈ ਕਿ ਹੇ ਵਾਹਿਗੁਰੂ! ਮੈਂ ਤੇਰੇ ਐਸੇ ਸੰਤ ਜਨਾਂ ਨੂੰ ਦੇਖਣਾ ਪਾਵਾ = ਪਾਉਣਾ ਕਰਾਂ ॥੪॥੭॥੫੪॥

## ਸੂਹੀ ਮਹਲਾ ੫ ॥

## ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ ॥

ਹੇ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਬ੍ਰਹਮ = ਵਿਆਪਕ ਸਰੂਪ, (ਸਤਿ + ਗੁਰ) ਸਤਿ = ਨਾਸ਼ ਰਹਿਤ ਗੁਰ = ਚੇਤਨ ਸਰੂਪ ਪਰਮੇਸ਼ਰ **ਵਾ:** ਹੇ ਪਾਰਬ੍ਰਹਮ ਪਰਮੇਸ਼ਰ ਸਰੂਪ ਸਤਿਗੁਰੂ! ਤੂੰ ਆਪ ਹੀ ਸਭ ਕੁਝ ਕਰਣੈਹਾਰਾ = ਕਰਨ ਵਾਲਾ ਹੈਂ।

## ਚਰਣ ਧੂੜਿ ਤੇਰੀ ਸੇਵਕੁ ਮਾਗੈ; ਤੇਰੇ ਦਰਸਨ ਕਉ ਬਲਿਹਾਰਾ ॥੧॥

ਮੈਂ ਸੇਵਕੁ = ਦਾਸ ਤੇਰੀ ਚਰਨਾਂ ਦੀ ਧੂੜਿ = ਧੂੜੀ ਮਾਗੈ = ਮੰਗਦਾ ਹਾਂ ਅਤੇ ਤੇਰੇ ਦਰਸ਼ਨਾਂ ਕਉ = ਤਾਈਂ ਬਲਿਹਾਰਾ = ਕੁਰਬਾਨ ਜਾਂਦਾ ਹਾਂ ॥੧॥

## ਮੇਰੇ ਰਾਮ ਰਾਇ; ਜਿਉ ਰਾਖਹਿ ਤਿਉ ਰਹੀਐ ॥

ਹੇ ਮੇਰੇ ਰਾਇ = ਰਾਜਾ ਸਰੂਪ ਰਾਮ = ਪਰਮੇਸ਼ਰ, ਜਿਉ = ਜਿਵੇਂ ਤੂੰ ਰਾਖਹਿ = ਰੱਖੇਂਗਾ, ਤਿਉ = ਤਿਵੇਂ ਹੀ ਅਸੀਂ ਰਹੀਐ = ਰਹਿਣਾ ਕਰਾਂਗੇ।

## ਤੁਧੁ ਭਾਵੈ, ਤਾ ਨਾਮੁ ਜਪਾਵਹਿ; ਸੁਖੁ ਤੇਰਾ ਦਿਤਾ ਲਹੀਐ ॥੧॥ਰਹਾਉ॥

ਜੇ ਤੁਧੁ = ਤੈਨੂੰ ਭਾਵੈ = ਭਾਅ ਜਾਵੇ **ਵਾ:** ਸਾਡੀ ਸ਼ਰਧਾ ਤੈਨੂੰ ਭਾਅ ਜਾਵੇ ਤਾਂ ਆਪਣਾ ਅੰਮ੍ਰਿਤ ਨਾਮ ਜਪਾਵਹਿ = ਜਪਾਉਂਦੇ ਹੋ, ਤੇਰਾ ਹੀ ਦਿੱਤਾ ਹੋਇਆ (ਆਤਮਾਨੰਦ ਰੂਪੀ) ਸੁੱਖ ਅਸੀਂ ਲਹੀਐ = ਪ੍ਰਾਪਤ ਕਰਦੇ ਹਾਂ ॥੧॥ਰਹਾਉ॥

## ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ; ਜਿਸੁ ਤੂੰ ਆਪਿ ਕਰਾਇਹਿ ॥

ਮੁਕਤਿ = ਮੁਕਤੀ, ਭੁਗਤਿ = ਭੋਜਨ ਪਦਾਰਥਾਂ ਆਦਿ ਦੀ ਜੁਗਤਿ = ਜੁਗਤੀ ਤੇਰੀ ਸੇਵਾ = ਟਹਿਲ ਵਿਚ ਹੀ ਹੈ, ਪਰ ਸੇਵਾ ਉਹ ਕਰਦਾ ਹੈ, ਜਿਸ ਪਾਸੋਂ ਤੂੰ ਆਪ ਕਰਾਇਹਿ = ਕਰਵਾਉਂਦਾ ਹੈਂ।

## ਤਹਾ ਬੈਕੁੰਠੁ ਜਹ ਕੀਰਤਨੁ ਤੇਰਾ; ਤੂੰ ਆਪੇ ਸਰਧਾ ਲਾਇਹਿ ॥੨॥

ਹੇ ਮਹਾਰਾਜ! ਜਹ = ਜਿਥੇ ਤੇਰਾ ਕੀਰਤਨ ਹੁੰਦਾ ਹੈ, ਤਹਾ = ਉਥੇ ਹੀ ਬੈਕੁੰਠੁ = ਸਚਖੰਡ ਬਣ ਜਾਂਦਾ ਹੈ, ਤੂੰ ਆਪ ਹੀ ਜਗਿਆਸੂ, ਅਧਿਕਾਰੀਆਂ ਦੇ ਹਿਰਦੇ ਅੰਦਰ ਸ਼ਰਧਾ ਲਾਇਹਿ = ਲਾਉਣਾ ਕਰਦਾ ਹੈਂ ॥੨॥

## ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ; ਤਨੁ ਮਨੁ ਹੋਇ ਨਿਹਾਲਾ ॥

ਹੇ ਸਿਮਰਿ = ਸਿਮਰਨੇ ਜੋਗ ਪਰਮੇਸ਼ਰ! ਤੇਰੇ ਨਾਮ ਨੂੰ ਸਿਮਰਿ ਸਿਮਰਿ = ਯਾਦ ਕਰ-ਕਰ ਕੇ ਹੀ ਮੈਂ ਜੀਵਾ = ਜਿਉਂਦਾ ਹਾਂ, ਜਿਸ ਨਾਮ ਕਰਕੇ ਮੇਰਾ ਤਨੁ = ਸਰੀਰ ਤੇ ਮਨੁ = ਹਿਰਦਾ ਵੀ ਨਿਹਾਲਾ = ਅਨੰਦ ਪਸੰਨ ਹੋ ਗਿਆ ਹੈ।

## ਚਰਣ ਕਮਲ ਤੇਰੇ ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ ॥੩॥

ਹੇ ਦੀਨ = ਗ਼ਰੀਬਾਂ 'ਤੇ ਦਇਆਲਾ = ਦਿਆਲਤਾ ਕਰਨ ਵਾਲੇ ਮੇਰੇ ਸਤਿਗੁਰੂ! ਤੇਰੇ ਚਰਣ ਕਮਲਾਂ ਨੂੰ ਧੋਇ ਧੋਇ = ਧੋ ਧੋ ਕੇ ਪੀਵਾ = ਪੀਣਾ ਕਰਾਂ **ਵਾ:** ਕਮਲ ਵੱਤ ਨਿਰਲੇਪ ਚਰਨਾਂ ਨੂੰ ਵੈਰਾਗ, ਪ੍ਰੇਮ ਰੂਪੀ ਜਲ ਨਾਲ ਅੰਤਹਕਰਨ ਵਿਚ ਧਿਆਨ ਕਰਨ ਰੂਪ ਧੋ ਧੋ ਕੇ ਪੀਣਾ ਕਰਾਂ ॥੩॥

## ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ; ਜਿਤੁ ਤੁਮਰੈ ਦੁਆਰੈ ਆਇਆ ॥

ਹੇ ਮਹਾਰਾਜ! ਮੈਂ ਉਸ ਸੁਹਾਵੀ = ਸੋਹਣੀ ਵੇਲਾ = ਘੜੀ **ਵਾ:** ਉਸ ਸੁਹਾਵੀ = ਸ਼ੋਭਨੀਕ ਘੜੀ ਦੇ ਵੇਲਾ = ਸਮੇਂ ਤੋਂ ਕੁਰਬਾਣੁ = ਬਲਿਹਾਰ ਜਾਈ = ਜਾਂਦਾ ਹਾਂ, ਜਿਤੁ = ਜਿਸ ਸਮੇਂ ਮੈਂ ਤੁਮਰੈ = ਤੇਰੇ ਸਤਿਸੰਗਤ ਰੂਪੀ ਦੁਆਰੈ = ਦਰਵਾਜ਼ੇ ਵਿਚ ਆਇਆ ਹਾਂ।

## ਨਾਨਕ ਕਉ ਪ੍ਰਭ ਭਏ ਕ੍ਰਿਪਾਲਾ; ਸਤਿਗੁਰੁ ਪੂਰਾ ਪਾਇਆ ॥੪॥੮॥੫੫॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਜਿਸ ਵੇਲੇ ਮੇਰੇ ਕਉ = ਤਾਈਂ ਤੁਸੀਂ ਕ੍ਰਿਪਾਲਾ = ਦਇਆਵਾਨ ਭਏ = ਹੋਏ, ਤਦੋਂ ਹੀ ਮੈਂ ਪੂਰਾ = ਪੂਰਨ ਸਤਿਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੮॥੫੫॥

## ਸੂਹੀ ਮਹਲਾ ੫ ॥

## ਤੁਧੁ ਚਿਤਿ ਆਏ, ਮਹਾ ਅਨੰਦਾ; ਜਿਸੁ ਵਿਸਰਹਿ, ਸੋ ਮਰਿ ਜਾਏ ॥

ਹੇ ਵਾਹਿਗੁਰੂ ! ਤੁਧੁ = ਤੇਰੇ ਚਿਤਿ = ਯਾਦ ਆਏ = ਆਇਆਂ ਮਹਾ = ਬਹੁਤ ਅਨੰਦਾ = ਸੁਖ ਪ੍ਰਾਪਤ ਹੁੰਦਾ ਹੈ, ਪਰ ਜਿਸ ਪੁਰਸ਼ ਨੂੰ ਤੂੰ ਵਿਸਰਹਿ = ਭੁੱਲ ਜਾਂਦਾ ਹੈਂ, ਸੋ = ਉਹ ਮਰ ਕਰਕੇ ਜੂਨਾਂ ਵਿਚ ਹੀ ਜਾਏ = ਜਾਂਦਾ ਹੈ।

## ਦਇਆਲੁ ਹੋਵਹਿ ਜਿਸੁ ਊਪਰਿ ਕਰਤੇ; ਸੋ ਤੁਧੁ ਸਦਾ ਧਿਆਏ ॥੧॥

ਹੇ ਕਰਤੇ = ਰਚਨਹਾਰ ਪ੍ਰਭੂ ! ਜਿਸ ਊਪਰਿ = ਉੱਤੇ ਤੂੰ ਦਇਆਲੁ = ਦਇਆਵਾਨ ਹੋਵਹਿ = ਹੋ ਜਾਂਦਾ ਹੈ, ਸੋ = ਉਹੋ ਹੀ ਮਨੁੱਖ ਤੁਧੁ = ਤੈਨੂੰ ਸਦਾ = ਹਮੇਸ਼ਾਂ ਧਿਆਏ = ਧਿਆਉਂਦਾ (ਯਾਦ ਕਰਦਾ) ਹੈ ॥੧॥

## ਮੇਰੇ ਸਾਹਿਬ; ਤੂੰ ਮੈ ਮਾਣੁ ਨਿਮਾਣੀ ॥

ਹੇ ਮੇਰੇ ਸਾਹਿਬ = ਮਾਲਕ ਪ੍ਰਭੂ ! ਮੈ = ਮੇਰੀ ਨਿਮਾਣੀ = ਮਾਣ ਤੋਂ ਹੀਣੀ ਜਿੰਦ ਦਾ ਤੂੰ ਹੀ ਮਾਣ ਹੈਂ **ਵਾ:** ਤੂੰ ਹੀ ਗਿਆਨ ਦਾ ਮਾਣ ਦੇਣ ਵਾਲਾ ਹੈਂ।

## ਅਰਦਾਸਿ ਕਰੀ, ਪ੍ਰਭ ਅਪਨੇ ਆਗੈ; ਸੁਣਿ ਸੁਣਿ ਜੀਵਾ, ਤੇਰੀ ਬਾਣੀ ॥੧॥ਰਹਾਉ॥

ਹੇ ਪ੍ਰਭ = ਪਰਮੇਸ਼ਰ ! ਤੈਨੂੰ ਆਪਣਾ ਜਾਣ ਕੇ ਤੇਰੇ ਆਗੈ = ਅੱਗੇ ਅਰਦਾਸਿ = ਬੇਨਤੀ ਕਰੀ = ਕਰਦਾ ਹਾਂ, ਕਿ ਹੇ ਪ੍ਰਭੂ ! ਮੈਂ ਤੇਰੀ ਜੱਸ ਰੂਪੀ ਅੰਮ੍ਰਿਤ ਬਾਣੀ ਨੂੰ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਸੁਣਿ ਸੁਣਿ = ਸ੍ਰਵਣ ਕਰ ਕਰ ਕੇ ਹੀ ਜੀਵਾ = ਜਿਉਂਦਾ ਹਾਂ ॥੧॥ਰਹਾਉ॥

## ਚਰਣ ਧੂੜਿ ਤੇਰੇ ਜਨ ਕੀ ਹੋਵਾ; ਤੇਰੇ ਦਰਸਨ ਕਉ ਬਲਿ ਜਾਈ ॥

ਇਤਨੀ ਨਿਮਰਤਾ ਹੋਵੇ ਕਿ ਮੈਂ ਤੇਰੇ ਗੁਰਮੁਖ ਜਨਾਂ ਕੀ = ਦੀ ਚਰਨਾਂ ਦੀ ਧੂੜਿ = ਧੂੜੀ ਹੋਵਾ = ਹੋਣਾ ਕਰਾਂ, ਭਾਵ ਅਤਿਅੰਤ ਨਿਮਰਤਾਵਾਨ ਹੋਣਾ ਕਰਾਂ ਅਤੇ ਤੇਰੇ ਦਰਸਨ = ਦੀਦਾਰਾਂ ਦੇ ਕਉ = ਤਾਈਂ ਸਦਾ ਹੀ ਬਲਿ = ਬਲਿਹਾਰ ਜਾਈ = ਜਾਣਾ ਕਰਾਂ।

## ਅੰਮ੍ਰਿਤ ਬਚਨ ਰਿਦੈ ਉਰਿ ਧਾਰੀ; ਤਉ ਕਿਰਪਾ ਤੇ ਸੰਗੁ ਪਾਈ ॥੨॥

ਤੇਰੇ ਅੰਮ੍ਰਿਤ = ਅਮਰ ਕਰਨ ਵਾਲੇ ਬਚਨ ਰਿਦੈ = ਹਿਰਦੇ ਦੇ ਉਰਿ = ਵਿਚ ਧਾਰੀ = ਧਾਰਨ ਕਰੀ ਰੱਖਾਂ, ਤਉ = ਤੇਰੀ ਕਿਰਪਾ = ਮਿਹਰ ਤੇ = ਤੋਂ ਹੀ ਗੁਰਮੁਖ ਜਨਾਂ ਦਾ ਸੰਗੁ = ਸਾਥ ਪਾਈ = ਪਾਈਦਾ ਹੈ ॥੨॥

**ਅੰਤਰ ਕੀ ਗਤਿ, ਤੁਧੁ ਪਹਿ ਸਾਰੀ; ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਮਹਾਰਾਜ! ਮੇਰੇ ਅੰਤਰ = ਅੰਦਰ ਕੀ = ਦੀ ਗਤਿ = ਹਾਲਤ ਤੁਧੁ = ਤੇਰੇ ਪਹਿ = ਪਾਸ ਹੀ ਸਾਰੀ = ਕਹਿਣੀ ਬਣਦੀ ਹੈ, ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਸਮਰੱਥ ਕੋਈ ਨਹੀਂ ਹੈ।

**ਜਿਸ ਨੋ ਲਾਇ ਲੈਹਿ, ਸੋ ਲਾਗੈ; ਭਗਤੁ ਤੁਹਾਰਾ ਸੋਈ ॥੩॥**

ਜਿਸ ਨੋ = ਨੂੰ ਆਪਣੇ ਨਾਮ, ਭਗਤੀ ਵਿਚ ਲਾਇ = ਲਾ ਲੈਹਿ = ਲੈਂਦਾ ਹੈਂ, ਸੋ ਉਹੋ ਹੀ ਨਾਮ, ਭਗਤੀ ਵਿਚ ਲਗੈ = ਲੱਗਦਾ ਹੈ ਅਤੇ ਸੋਈ = ਉਹੋ ਹੀ ਤੁਹਾਰਾ = ਤੇਰਾ ਅਸਲੀ ਭਗਤ ਹੈ ॥੩॥

**ਦੁਇ ਕਰ ਜੋੜਿ, ਮਾਗਉ ਇਕੁ ਦਾਨਾ; ਸਾਹਿਬਿ ਤੁਠੈ ਪਾਵਾ ॥**

ਮੈਂ ਆਪਣੇ ਦੁਇ = ਦੋਵੇਂ ਕਰ = ਹੱਥ ਜੋੜ ਕਰਕੇ ਤੇਰੇ ਪਾਸੋਂ ਇਕ ਦਾਨ ਮਾਗਉ = ਮੰਗਦਾ ਹਾਂ, ਪਰ ਹੇ ਸਾਹਿਬਿ = ਮਾਲਕ ਵਾਹਿਗੁਰੂ! ਤੇਰੇ ਤੁਠੈ = ਪ੍ਰਸੰਨ ਹੋਇਆਂ ਹੀ ਇਹ ਦਾਨ ਪਾਵਾ = ਪਾ ਸਕਦਾ ਹਾਂ।

**ਸਾਸਿ ਸਾਸਿ ਨਾਨਕੁ ਆਰਾਧੇ; ਆਠ ਪਹਰ ਗੁਣ ਗਾਵਾ ॥੪॥੯॥੫੬॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਮੇਰਾ ਮਨ ਸਾਸਿ ਸਾਸਿ = ਹਰੇਕ ਸ੍ਵਾਸ ਤੈਨੂੰ ਆਰਾਧੇ = ਸਿਮਰਨਾ ਕਰੇ ਅਤੇ ਰਸਨਾ ਕਰਕੇ ਅੱਠੇ ਪਹਿਰ ਤੇਰੇ ਗੁਣ ਗਾਵਾ = ਗਾਉਣਾ ਕਰਾਂ ॥੪॥੯॥੫੬॥

## ਸੂਹੀ ਮਹਲਾ ੫ ॥

**ਜਿਸ ਕੇ ਸਿਰ ਊਪਰਿ, ਤੂੰ ਸੁਆਮੀ; ਸੋ ਦੁਖੁ ਕੈਸਾ ਪਾਵੈ ॥**

ਹੇ ਵਾਹਿਗੁਰੂ! ਜਿਸ ਮਨੁੱਖ ਕੇ = ਦੇ ਸਿਰ ਉਪਰ ਤੂੰ ਸੁਆਮੀ = ਮਾਲਕ ਹੈਂ, ਭਾਵ ਆਪ ਰਾਖਾ ਹੋ ਕੇ ਖੜਾ ਹੈਂ, ਸੋ = ਉਹ ਮਨੁੱਖ ਕੈਸਾ = ਕਿਸ ਪ੍ਰਕਾਰ ਕੋਈ ਦੁਖੁ = ਤਕਲੀਫ਼ ਪਾਵੇ = ਪਾ ਸਕਦਾ ਹੈ, ਭਾਵ ਉਸ ਨੂੰ ਲੋਕ-ਪ੍ਰਲੋਕ ਕੋਈ ਤਕਲੀਫ਼ ਨਹੀਂ ਹੋ ਸਕਦੀ।

**ਬੋਲਿ ਨ ਜਾਣੈ, ਮਾਇਆ ਮਦਿ ਮਾਤਾ; ਮਰਣਾ ਚੀਤਿ ਨ ਆਵੈ ॥੧॥**

('ਮਾਤਾ' ਦਾ ਉਚਾਰਣ ਕੱਸ ਕੇ ਹੈ)

ਮਾਇਆ ਦੇ ਮਦਿ = ਨਸ਼ੇ ਵਿਚ ਮਾਤਾ = ਮਸਤ ਜੀਵ ਨਾਮ **ਵਾ:** ਸੰਤਾਂ ਮਹਾਤਮਾਂ ਨਾਲ ਅਦਬ ਦੇ ਬੋਲਿ = ਬੋਲਣਾ ਹੀ ਨਹੀਂ ਜਾਣੈ = ਜਾਣਦਾ ਅਤੇ ਉਸਨੂੰ ਮਰਣਾ ਵੀ ਚੀਤਿ = ਚੇਤੇ ਨਹੀਂ ਆਵੈ = ਆਉਂਦਾ ॥੧॥

**ਮੇਰੇ ਰਾਮ ਰਾਇ; ਤੂੰ ਸੰਤਾ ਕਾ ਸੰਤ ਤੇਰੇ ॥**

ਹੇ ਮੇਰੇ ਰਾਇ = ਰਾਜਾ ਰੂਪ ਰਾਮ = ਪਰਮੇਸ਼ਰ! ਤੂੰ ਸੰਤ ਜਨਾਂ ਕਾ = ਦਾ ਪਿਆਰਾ ਹੈਂ ਅਤੇ ਸੰਤ ਤੇਰੇ ਸੇਵਕ ਹਨ।

[ਅੰਗ ੭੫੦]

**ਤੇਰੇ ਸੇਵਕ ਕਉ, ਭਉ ਕਿਛੁ ਨਾਹੀ; ਜਮੁ ਨਹੀ ਆਵੈ ਨੇਰੇ ॥੧॥ਰਹਾਉ॥**

ਤੇਰੇ ਸੇਵਕ = ਦਾਸਾਂ ਕਉ = ਨੂੰ ਕਿਛੁ = ਕੁਝ, ਕਿਸੇ ਪ੍ਰਕਾਰ ਦਾ ਵੀ ਭਉ = ਡਰ ਨਾਹੀ = ਨਹੀਂ ਹੈ, ਉਨ੍ਹਾਂ ਦੇ ਤਾਂ ਜਮ ਵੀ ਨੇਰੇ = ਨਿਕਟ ਨਹੀਂ ਆਵੈ = ਆਉਂਦਾ ॥੧॥ਰਹਾਉ॥

## ਜੋ ਤੇਰੈ ਰੰਗਿ ਰਾਤੇ ਸੁਆਮੀ; ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥

ਹੇ ਸੁਆਮੀ! ਮਾਲਕ ਵਾਹਿਗੁਰੂ! ਜੋ = ਜਿਹੜੇ ਤੇਰੇ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਹਨ, ਤਿਨ੍ = ਉਨ੍ਹਾਂ ਕਾ = ਦਾ ਜਨਮ ਮਰਣ ਦਾ ਸਾਰਾ ਦੁਖ ਨਾਸਾ = ਨਾਸ਼ ਹੋ ਗਿਆ ਹੈ।

## ਤੇਰੀ ਬਖਸ, ਨ ਮੇਟੈ ਕੋਈ; ਸਤਿਗੁਰ ਕਾ ਦਿਲਾਸਾ ॥੨॥

ਉਨ੍ਹਾਂ ਕੋਲੋਂ ਤੇਰੀ ਬ੍ਰਹਮ ਵਿੱਦਿਆ, ਬ੍ਰਹਮਾਨੰਦ ਆਦਿ ਦੀ ਕੀਤੀ ਹੋਈ ਬਖਸ = ਬਖ਼ਸ਼ਿਸ਼ ਨੂੰ ਕੋਈ ਵੀ ਮੇਟੈ = ਨਵਿਰਤ, ਮੇਟ ਨਹੀਂ ਸਕਦਾ, ਜਿਨ੍ਹਾਂ ਨੂੰ ਸਤਿਗੁਰੂ ਜੀ ਕਾ = ਦਾ ਦਿਲਾਸਾ = ਧੀਰਜ, ਭਰੋਸਾ ਹੈ ॥੨॥

## ਨਾਮੁ ਧਿਆਇਨਿ, ਸੁਖ ਫਲ ਪਾਇਨਿ; ਆਠ ਪਹਰ ਆਰਾਧਹਿ ॥

ਹੇ ਵਾਹਿਗੁਰੂ! ਸੰਤ ਜਨ ਤੇਰੇ ਨਾਮ ਨੂੰ ਧਿਆਇਨਿ = ਧਿਆਉਂਦੇ ਰਹਿੰਦੇ ਹਨ, ਸੁੱਖ ਰੂਪੀ ਫਲ ਪਾਇਨਿ = ਪਾਉਂਦੇ ਹਨ ਅਤੇ ਅੱਠੇ ਪਹਿਰ ਤੈਨੂੰ ਆਰਾਧਹਿ = ਚੇਤੇ ਕਰਦੇ ਹਨ।

## ਤੇਰੀ ਸਰਣਿ, ਤੇਰੈ ਭਰਵਾਸੈ; ਪੰਚ ਦੁਸਟ ਲੈ ਸਾਧਹਿ ॥੩॥

ਉਨ੍ਹਾਂ ਸੰਤ ਜਨਾਂ ਨੇ ਸਰੀਰ ਕਰਕੇ ਤੇਰੀ ਸਰਣਿ = ਓਟ ਲਈ ਹੋਈ ਹੈ, ਮਨ ਕਰਕੇ ਵੀ ਤੇਰੇ ਹੀ ਭਰਵਾਸੈ = ਭਰੋਸੇ ਰਹਿੰਦੇ ਹਨ ਅਤੇ ਪੰਚ = ਪੰਜਾਂ ਕਾਮਾਦਿਕ ਦੁਸਟ = ਵੈਰੀਆਂ ਨੂੰ ਸਾਧਹਿ = ਸਾਧ ਭਾਵ ਜਿੱਤ ਲੈ = ਲੈਂਦੇ ਹਨ **ਵਾ:** ਗੁਰਾਂ ਦਾ ਉਪਦੇਸ਼ ਲੈ ਕਰਕੇ ਜਿੱਤ ਲੈਂਦੇ ਹਨ ॥੩॥

ਸਤਿਗੁਰੂ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹਨ ਕਿ ਇਉਂ ਬੇਨਤੀ ਕਰੋ ਕਿ:

## ਗਿਆਨੁ ਧਿਆਨੁ, ਕਿਛੁ ਕਰਮੁ ਨ ਜਾਣਾ; ਸਾਰ ਨ ਜਾਣਾ ਤੇਰੀ ॥

ਹੇ ਵਾਹਿਗੁਰੂ! ਤੇਰੇ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ, ਨਿਸ਼ਕਾਮ ਕਰਮ ਆਦਿਕ ਕਿਛੁ = ਕੁਝ ਵੀ ਨਹੀਂ ਜਾਣਾ = ਜਾਣਦਾ ਅਤੇ ਨਾ ਹੀ ਤੇਰੀ ਪ੍ਰਾਪਤੀ, ਭਗਤੀ ਦੀ ਸਾਰ = ਖ਼ਬਰ ਜਾਣਦਾ ਹਾਂ।

## ਸਭ ਤੇ ਵਡਾ, ਸਤਿਗੁਰੁ ਨਾਨਕੁ; ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਾਂ ਇਹੋ ਜਾਣਦਾ ਹਾਂ ਕਿ ਸਭ = ਸਾਰੇ ਦੇਵੀ, ਦੇਵਤੇ, ਪੀਰ, ਪੈਗ਼ੰਬਰ, ਔਲੀਏ ਆਦਿ ਤੇ = ਤੋਂ ਵੱਡਾ ਸਤਿਗੁਰੂ ਨਾਨਕ (ਸ੍ਰੀ ਗੁਰੂ ਰਾਮਦਾਸ ਜੀ) ਮਿਲਿਆ ਹੈ, ਜਿਨਿ = ਜਿਸ ਨੇ ਇਸ ਕਲ = ਕਲਿਜੁਗ ਵਿਚ ਮੇਰੀ ਪਤ ਰਾਖੀ = ਰੱਖਣਾ ਕੀਤੀ ਹੈ ॥੪॥੧੦॥੫੭॥

## ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਗੁਰੂ ਤੇ ਪਰਮੇਸ਼ਰ ਨੂੰ ਇਕ ਰੂਪ ਕਥਨ ਕਰਦੇ ਹੋਏ ਬੇਨਤੀ ਪੂਰਬਕ ਉਚਾਰਣ ਕਰਦੇ ਹਨ।

## ਸਗਲ ਤਿਆਗਿ, ਗੁਰ ਸਰਣੀ ਆਇਆ; ਰਾਖਹੁ ਰਾਖਨਹਾਰੇ ॥

ਹੇ ਰਾਖਨਹਾਰੇ = ਰੱਖਿਆ ਕਰਨ ਵਾਲੇ ਪ੍ਰਭੂ! ਮੈਨੂੰ ਰਾਖਹੁ = ਰੱਖ ਲੈਣਾ ਕਰੋ, ਮੈਂ ਸਗਲ = ਸਾਰੇ ਆਸਰੇ ਤਿਆਗਿ = ਛੱਡ ਕਰਕੇ ਗੁਰੂ ਦੀ ਸਰਣੀ = ਸ਼ਰਨ ਓਟ ਵਿਚ ਆਇਆ = ਆ ਪਿਆ ਹਾਂ।

## ਜਿਤੁ ਤੂ ਲਾਵਹਿ, ਤਿਤੁ ਹਮ ਲਾਗਹ; ਕਿਆ ਏਹਿ ਜੰਤ ਵਿਚਾਰੇ ॥੧॥

ਜਿਤੁ = ਜਿਸ ਪਾਸੇ ਤੂੰ ਲਾਵਹਿ = ਲਾਉਣਾ ਕਰਦਾ ਹੈਂ, ਤਿਤੁ = ਉਸ ਪਾਸੇ ਹਮ = ਅਸੀਂ ਜੀਵ ਲਾਗਹ = ਲੱਗਦੇ ਹਾਂ, ਇਹ ਵਿਚਾਰੇ ਤੁਛ ਜੰਤ = ਜੀਵ ਕਿਆ = ਕੀ ਹਨ, ਭਾਵ ਕੁਝ ਵੀ ਨਹੀਂ ਹਨ ॥੧॥

## ਮੇਰੇ ਰਾਮ ਜੀ; ਤੂੰ ਪ੍ਰਭ ਅੰਤਰਜਾਮੀ ॥

ਹੇ ਮੇਰੇ ਰਾਮ = ਰਮੇ ਹੋਏ ਪਰਮੇਸ਼ਰ ਜੀ ! ਤੂੰ ਸਾਰਿਆਂ ਦਾ ਪ੍ਰਭ = ਮਾਲਕ ਤੇ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ।

## ਕਰਿ ਕਿਰਪਾ, ਗੁਰਦੇਵ ਦਇਆਲਾ;
## ਗੁਣ ਗਾਵਾ ਨਿਤ ਸੁਆਮੀ ॥੧॥ਰਹਾਉ॥

ਹੇ ਦਇਆਲਾ = ਦਇਆ ਦੇ ਘਰ ਗੁਰਦੇਵ = ਸ੍ਰੀ ਗੁਰੂ ਨਾਨਕ ਦੇਵ ਜੀ ! ਤੁਸੀਂ ਆਪਣੀ ਕਿਰਪਾ = ਮਿਹਰ ਕਰਿ = ਕਰੋ, ਜਿਸ ਕਰਕੇ ਮੈਂ ਨਿਤ = ਨਿਤਾਪ੍ਰਤੀ ਸੁਆਮੀ = ਮਾਲਕ ਵਾਹਿਗੁਰੂ ਦੇ ਗੁਣਾਂ ਨੂੰ ਗਾਵਾ = ਗਾਉਂਦਾ ਰਹਾਂ ॥੧॥ਰਹਾਉ॥

## ਆਠ ਪਹਰ, ਪ੍ਰਭੁ ਅਪਨਾ ਧਿਆਈਐ; ਗੁਰਪ੍ਰਸਾਦਿ ਭਉ ਤਰੀਐ ॥

ਹੇ ਪ੍ਰਭੂ = ਪਰਮੇਸ਼ਰ ! ਤੈਨੂੰ ਆਪਣਾ ਜਾਣ ਕੇ ਅੱਠੇ ਪਹਿਰ ਅਸੀਂ ਧਿਆਈਐ = ਧਿਆਉਣਾ ਕਰੀਏ, ਤਾਂ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਭਉ = ਭੈ-ਦਾਇਕ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਏ।

## ਆਪੁ ਤਿਆਗਿ, ਹੋਈਐ ਸਭ ਰੇਣਾ; ਜੀਵਤਿਆ ਇਉ ਮਰੀਐ ॥੨॥

ਆਪ = ਆਪਾ-ਭਾਵ ਹੰਕਾਰ ਤਿਆਗਿ = ਛੱਡ ਕਰਕੇ ਅਸੀਂ ਸਭ = ਸਾਰਿਆਂ ਸੰਤਾਂ ਮਹਾਤਮਾਂ ਦੀ ਰੇਣਾ = ਧੂੜੀ ਹੋਈਐ = ਹੋ ਜਾਈਏ, ਇਉਂ ਜੀਵਤਿਆ = ਜੀਵਤ-ਭਾਵ ਵੱਲੋਂ ਮਰੀਐ = ਮਰ ਜਾਈਏ ॥੨॥

## ਸਫਲ ਜਨਮੁ ਤਿਸ ਕਾ, ਜਗ ਭੀਤਰਿ; ਸਾਧਸੰਗਿ ਨਾਉ ਜਾਪੇ ॥

ਤਿਸ = ਉਸ ਪੁਰਸ਼ ਕਾ = ਦਾ ਮਨੁੱਖਾ ਜਨਮ ਜਗ = ਸੰਸਾਰ ਦੇ ਭੀਤਰਿ = ਵਿਚ ਸਫਲ = ਸਫਲਾ (ਪ੍ਰਮਾਣਨੀਕ) ਹੈ, ਜੋ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕੇ ਤੇਰਾ ਨਾਉ = ਨਾਮ ਜਾਪੇ = ਜਪਦਾ ਹੈ।

## ਸਗਲ ਮਨੋਰਥ, ਤਿਸ ਕੇ ਪੂਰਨ; ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥

ਤਿਸ = ਉਸ ਪੁਰਸ਼ ਕੇ = ਦੇ ਸਗਲ = ਸਾਰੇ ਹੀ ਮਨੋਰਥ = ਸੰਕਲਪ ਪੂਰਨ = ਪੂਰੇ ਹੋ ਜਾਂਦੇ ਹਨ, ਹੇ ਪ੍ਰਭੂ = ਪਰਮੇਸ਼ਰ ! ਜਿਸ ਉਪਰ ਤੂੰ ਆਪ ਆਪਣੀ ਦਇਆ = ਮਿਹਰ ਕਰੇ = ਕਰਦਾ ਹੈਂ ॥੩॥

## ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ; ਤੇਰੀ ਸਰਣਿ ਦਇਆਲਾ ॥

ਹੇ ਦੀਨ = ਗ਼ਰੀਬਾਂ ਉਪਰ ਦਇਆਲ = ਦਇਆਵਾਨ ਹੋਣ ਵਾਲੇ ਕ੍ਰਿਪਾਲ = ਕਿਰਪਾ ਦੇ ਘਰ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਤੂੰ ਤਿੰਨਾਂ ਕਾਲਾਂ ਵਿਚ ਦਇਆਲਾ = ਦਿਆਲੂ ਹੈਂ, ਮੈਂ ਤੇਰੀ ਸਰਣਿ = ਪਨਾਹ (ਓਟ) ਵਿਚ ਆਇਆ ਹਾਂ।

## ਕਰਿ ਕਿਰਪਾ, ਅਪਨਾ ਨਾਮੁ ਦੀਜੈ; ਨਾਨਕ ਸਾਧ ਰਵਾਲਾ ॥੪॥੧੧॥੫੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਆਪਣੀ ਕਿਰਪਾ = ਮਿਹਰ ਕਰਿ = ਕਰਕੇ ਆਪਣਾ ਨਾਮ ਦੀਜੈ = ਦੇਣਾ ਕਰ ਅਤੇ ਆਪਣੇ ਸਾਧ = ਸ੍ਰੇਸ਼ਟ ਸੰਤ ਜਨਾਂ ਦੀ ਰਵਾਲਾ = ਧੂੜੀ ਬਖ਼ਸ਼ਣਾ ਕਰ ॥੪॥੧੧॥੫੮॥

੪ = ਇਸ ਸ਼ਬਦ ਦੇ ਪਦਾਂ ਦਾ ਜੋੜ ਹੈ।

੧੧ = ਸੱਤਵੇਂ ਘਰ ਦੇ (ਗਿਆਰਾਂ) ਸ਼ਬਦ ਆਏ ਹਨ।

੫੮ = ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਥੋਂ ਤਕ ਕੁਲ ੫੮ ਸ਼ਬਦ ਆਏ ਹਨ।

੮੨ = ਪਹਿਲੇ ਪਾਤਸ਼ਾਹ ਦੇ ੯ ਸ਼ਬਦ, ਚੌਥੇ ਪਾਤਸ਼ਾਹ ਦੇ ਪੰਦਰਾਂ ਸ਼ਬਦ ਤੇ ਪੰਜਵੇਂ ਪਾਤਸ਼ਾਹ ਦੇ ੫੮ ਸ਼ਬਦ ਹਨ।

(੯ + ੧੫ + ੫੮ = ੮੨)

# ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧

# ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਦੇ ਅੰਦਰ ਪਹਿਲੇ ਪਾਤਸ਼ਾਹ ਰਾਗੁ ਦੇ ਪਹਿਲੇ ਘਰੁ = ਸੁਰਤਾਲ ਵਿਚ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਅਸਟਪਦੀਆ = ਅੱਠ ਪਦਿਆਂ ਵਾਲੇ ਸ਼ਬਦਾਂ ਦੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਭਿ ਅਵਗਣ ਮੈ; ਗੁਣੁ ਨਹੀ ਕੋਈ ॥ ਕਿਉ ਕਰਿ; ਕੰਤ ਮਿਲਾਵਾ ਹੋਈ ॥੧॥

ਹੇ ਮਹਾਤਮਾਂ ਰੂਪੀ ਸਖੀ ! ਮੈ = ਮੇਰੇ ਵਿਚ ਕਾਮ ਕ੍ਰੋਧਾਦਿ ਸਭਿ = ਸਾਰੇ ਅਵਗਣ = ਗੁਨਾਹ, ਐਬ ਹੀ ਹਨ ਅਤੇ ਸੱਤ ਸੰਤੋਖਾਦਿ ਕੋਈ ਵੀ ਗੁਣ ਨਹੀਂ ਹੈ।

ਫੇਰ ਕਿਉ = ਕਿਵੇਂ ਕਰਿ = ਕਰਕੇ ਕੰਤ = ਪਤੀ ਪਰਮੇਸ਼ਰ ਦੇ ਨਾਲ ਮਿਲਾਵਾ = ਮਿਲਾਪ ਹੋਈ = ਹੋਵੇਗਾ ॥੧॥

## ਨਾ ਮੈ ਰੂਪੁ; ਨ ਬੰਕੇ ਨੈਣਾ ॥ ਨਾ ਕੁਲ ਢੰਗੁ; ਨ ਮੀਠੇ ਬੈਣਾ ॥੧॥ਰਹਾਉ॥

ਨਾ ਹੀ ਮੈ = ਮੇਰੇ ਦਿਲ ਦੀ ਸਫ਼ਾਈ ਰੂਪੀ ਸੁੰਦਰ ਰੂਪ ਹੈ, ਨਾ ਹੀ ਸੁਰਤੀ ਸਿਮ੍ਰਤੀ, ਵਿਵੇਕ ਵੈਰਾਗ ਰੂਪੀ ਬੰਕੇ = ਸੁੰਦਰ ਨੈਣਾ = ਨੇਤਰ ਹਨ।

ਨਾ ਹੀ ਅਚੁੱਤ ਕੁਲ ਨਾ ਹੀ ਗਿਆਨ, ਸੇਵਾ ਆਦਿ ਦਾ ਢੰਗੁ = ਤਰੀਕਾ ਅਤੇ ਨਾ ਹੀ ਨਾਮ ਬਾਣੀ **ਵਾ:** ਪ੍ਰਤੱਖ ਮੀਠੇ = ਮਿੱਠੇ ਪਿਆਰੇ ਬੈਣਾ = ਬਚਨ ਹਨ ॥੧॥ਰਹਾਉ॥

## ਸਹਜਿ ਸੀਗਾਰ; ਕਾਮਣਿ ਕਰਿ ਆਵੈ ॥ ਤਾ ਸੋਹਾਗਣਿ; ਜਾ ਕੰਤੈ ਭਾਵੈ ॥੨॥

ਅੱਗੋਂ ਮਹਾਤਮਾ ਕਹਿੰਦੇ ਹਨ, ਕਿ ਜੇਕਰ ਸਹਜਿ = ਸ਼ਾਂਤੀ ਰੂਪੀ ਸੀਗਾਰ = ਸ਼ਿੰਗਾਰ **ਵਾ:** ਸਹਿਜੇ ਹੀ ਜਪ ਰੂਪੀ ਸ਼ਿੰਗਾਰ ਕਰਿ = ਕਰਕੇ ਜਗਿਆਸੂ ਰੂਪੀ ਕਾਮਣਿ = ਇਸਤ੍ਰੀ ਆਵੈ = ਆਉਣਾ ਕਰੇ **ਵਾ:** ਅਭਾਸ ਬਿਰਤੀ ਅੰਤਹਕਰਨ ਰੂਪੀ ਸੇਜਾ ਵਿਚ ਆ ਕੇ ਪ੍ਰਾਪਤ ਹੋਵੇ।

ਫੇਰ ਜਾ = ਜਦੋਂ ਕੰਤੈ = ਪਤੀ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੀ ਹੈ, ਤਾ = ਤਦ ਹੀ ਸੋਹਾਗਣਿ = ਸੁਹਾਗਵੰਤੀ, ਪਰਮੇਸ਼ਰ ਦੇ ਅਨੰਦ ਵਾਲੀ ਹੋ ਸਕਦੀ ਹੈ ॥੨॥

## ਨਾ ਤਿਸੁ ਰੂਪੁ; ਨ ਰੇਖਿਆ ਕਾਈ ॥ ਅੰਤਿ; ਨ ਸਾਹਿਬੁ ਸਿਮਰਿਆ ਜਾਈ ॥੩॥

ਤਿਸੁ = ਉਸ ਪਰਮੇਸ਼ਰ ਦਾ ਨਾ ਹੀ ਕੋਈ ਇਸਤ੍ਰੀ ਪੁਰਸ਼ ਆਦਿ ਦਾ ਸਰੂਪ ਹੈ, ਨਾ ਹੀ ਮੱਛ ਕੱਛ ਆਦਿਕ ਦੀ ਕਾਈ = ਕੋਈ ਰੇਖਿਆ = ਲਕੀਰ ਹੈ।

ਅਜਿਹਾ ਸਾਹਿਬੁ = ਮਾਲਕ ਪਤੀ ਪਰਮੇਸ਼ਰ ਅੰਤ ਵੇਲੇ ਸਿਮਰਿਆ = ਯਾਦ ਨਹੀਂ ਕੀਤਾ ਜਾਈ = ਜਾ ਸਕਦਾ ॥੩॥

ਇਸ ਲਈ ਹੁਣ ਹੀ ਉਸਨੂੰ ਸਿਮਰ ਤੇ ਇਉਂ ਬੇਨਤੀਆਂ ਕਰ :

## ਸੁਰਤਿ ਮਤਿ; ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ; ਲਾਵਹੁ ਪਾਈ ॥੪॥

ਹੇ ਮਹਾਰਾਜ! ਮੇਰੇ ਵਿਚ ਪਰਮਾਰਥ ਦਾ ਸੁਰਤਿ = ਗਿਆਤ, ਆਤਮ ਵਿਸ਼ੈਣੀ ਮਤਿ = ਬੁੱਧ ਅਤੇ ਵਿਵਹਾਰਾਂ ਦੀ ਚਤੁਰਾਈ = ਸਿਆਣਪ ਵੀ ਨਹੀਂ ਹੈ **ਵਾ:** ਸੁਰਤਿ = ਸੁਰਤੀਆਂ ਸਿੰਮ੍ਰਿਤੀਆ ਦੇ ਮੱਤ ਵਾਲੀ ਚਤੁਰਾਈ ਨਹੀਂ ਹੈ।

ਹੇ ਪਤੀ ਪ੍ਰਭ = ਪਰਮੇਸ਼ਰ! ਤੂੰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਆਪਣੇ ਪਾਈ = ਚਰਣ ਕਮਲਾਂ ਵਿਚ ਲਾਵਹੁ = ਲਾਉਣਾ ਕਰੋ ॥੪॥

## ਖਰੀ ਸਿਆਣੀ; ਕੰਤ ਨ ਭਾਣੀ ॥ ਮਾਇਆ ਲਾਗੀ; ਭਰਮਿ ਭੁਲਾਣੀ ॥੫॥

ਜੋ ਜੀਵ ਰੂਪ ਇਸਤ੍ਰੀ ਆਪਣੇ ਆਪ ਨੂੰ ਵਿਵਹਾਰਾਂ ਵਿਚ ਭਾਵੇਂ ਖਰੀ = ਬਹੁਤ ਸਿਆਣੀ = ਸਿਆਣਪ ਵਾਲੀ ਸਮਝਦੀ ਹੈ **ਵਾ:** ਵੇਦਾਂ ਸ਼ਾਸਤ੍ਰਾਂ ਦਾ ਵਕਤਾ ਮੰਨਦੀ ਹੈ **ਵਾ:** ਯੋਗਾ ਅਭਿਆਸ ਕਰਕੇ ਨਾੜੀਆਂ ਦੀ ਗਿਣਤੀ ਆਦਿ ਕਰਨ ਰੂਪ ਸਿਆਣੀ ਸਮਝਦੀ ਹੈ, ਪਰ ਕੰਤ = ਪਤੀ ਪਰਮੇਸ਼ਰ ਨੂੰ ਨਹੀਂ ਭਾਣੀ = ਭਾਉਂਦੀ। ਕਿਉਂਕਿ :

ਉਹ ਮਾਇਆ ਵਿਚ ਲੱਗੀ ਹੋਣ ਕਰਕੇ ਭਰਮ ਵਿਚ ਹੀ ਭੁਲਾਣੀ = ਭੁੱਲੀ ਹੋਈ ਹੈ ॥੫॥

## ਹਉਮੈ ਜਾਈ; ਤਾ ਕੰਤ ਸਮਾਈ ॥
## ਤਉ ਕਾਮਣਿ; ਪਿਆਰੇ ਨਵ ਨਿਧਿ ਪਾਈ ॥੬॥

ਮਹਾਤਮਾ ਰੂਪੀ ਸਖੀ ਕਹਿੰਦੀ ਹੈ ਕਿ ਜੇਕਰ ਅੰਦਰੋਂ ਹਉਮੈ = ਹੰਗਤਾ ਮਮਤਾ ਦੂਰ ਹੋ ਜਾਈ = ਜਾਵੇ ਤਾਂ ਹੀ ਕੰਤ = ਪਤੀ ਪਰਮੇਸ਼ਰ ਨਾਲ ਸਮਾਈ = ਲੀਨਤਾ ਹੁੰਦੀ ਹੈ।

ਅਤੇ ਤਉ = ਤਦੋਂ ਹੀ ਜਗਿਆਸੂ ਰੂਪੀ ਕਾਮਣਿ = ਇਸਤ੍ਰੀ ਨਵ ਨਿਧਿ = ਨੌਂ ਨਿੱਧੀਆਂ ਦੇ ਦੇਣ ਵਾਲੇ ਪਿਆਰੇ ਪਤੀ ਪਰਮੇਸ਼ਰ ਨੂੰ ਪਾਈ = ਪਾ ਲਵੇਗਾ ॥੬॥

ਇਸ ਲਈ ਤੂੰ ਵੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਲਈ ਇਉਂ ਬੇਨਤੀ ਕਰ :

## ਅਨਿਕ ਜਨਮ; ਬਿਛੁਰਤ ਦੁਖੁ ਪਾਇਆ ॥

ਹੇ ਪਤੀ ਪਰਮੇਸ਼ਰ! ਮੈਂ ਅਨਿਕ = ਅਨੇਕਾਂ ਜਨਮ ਤੇਰੇ ਕੋਲੋਂ ਬਿਛੁਰਤ = ਵਿਛੁੜ ਕੇ ਜੰਮਣ ਮਰਣ ਦਾ ਦੁਖੁ = ਕਸ਼ਟ ਹੀ ਪਾਇਆ = ਪਾਉਣਾ ਕੀਤਾ ਹੈ।

## ਕਰੁ ਗਹਿ ਲੇਹੁ; ਪ੍ਰੀਤਮ ਪ੍ਰਭ ਰਾਇਆ ॥੭॥

ਹੇ ਰਾਇਆ = ਰਾਜਾ, ਪ੍ਰਕਾਸ਼ ਸਰੂਪ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ! ਤੁਸੀਂ ਸਾਡੇ ਮਨ ਰੂਪੀ ਕਰੁ = ਹੱਥ ਨੂੰ ਗਹਿ = ਪਕੜ ਕੇ ਆਪਣੇ ਵਿਚ ਲੀਨ ਕਰ ਲੇਹੁ = ਲਵੋ ॥੭॥

## ਭਣਤਿ ਨਾਨਕੁ; ਸਹੁ ਹੈ ਭੀ ਹੋਸੀ ॥
## ਜੈ ਭਾਵੈ ਪਿਆਰਾ; ਤੈ ਰਾਵੇਸੀ ॥੮॥੧॥

('ਰਾਵੇ-ਸੀ' ਦਾ ਉਚਾਰਣ ਡੈਸ਼ ਲਗਾ ਕੇ ਹੈ)

ਸਤਿਗੁਰੂ ਸਾਹਿਬ ਜੀ ਮਹਾਤਮਾ ਰੂਪੀ ਸਖੀ ਦੇ ਰੂਪ ਵਿਚ ਭਣਤਿ = ਉਚਾਰਨ ਕਰਦੇ ਹਨ ਕਿ ਉਹ ਸਹੁ = ਪਤੀ ਪਰਮੇਸ਼ਰ ਹੁਣ ਵੀ ਹੈ, ਪਿੱਛੇ ਵੀ ਸੀ ਤੇ ਅੱਗੇ ਨੂੰ ਵੀ ਹੋਸੀ = ਹੋਵੇਗਾ।

ਸੋ ਉਹ ਪਿਆਰਾ ਪਤੀ ਪਰਮੇਸ਼ਰ ਜੈ = ਜਿਸ ਨੂੰ ਭਾਵੈ = ਭਾਉਂਦਾ, ਚਾਹੁੰਦਾ ਹੈ, ਤੈ = ਉਸਨੂੰ ਰਾਵੇਸੀ = ਮਾਣਦਾ ਭਾਵ ਆਪਣੇ ਵਿਚ ਅਭੇਦ ਕਰ ਲੈਂਦਾ ਹੈ ॥੮॥੧॥

[ਅੰਗ ੭੫੧]

## ਸੂਹੀ ਮਹਲਾ ੧ ਘਰੁ ੯ ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗੁ ਵਿਚ ਪਹਿਲੇ ਪਾਤਸ਼ਾਹ ਰਾਗੁ ਦੇ ਨੌਂਵੇਂ ਘਰੁ = ਸੁਰਤਾਲ ਵਿਚ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਚਾ ਰੰਗੁ ਕਸੁੰਭ ਕਾ; ਥੋੜੜਿਆ ਦਿਨ ਚਾਰਿ ਜੀਉ ॥

ਜਿਸ ਪ੍ਰਕਾਰ ਕਸੁੰਭੇ ਕਾ = ਦਾ ਰੰਗ ਬਹੁਤ ਕੱਚਾ ਹੁੰਦਾ ਹੈ, ਜੋ ਥੋੜੜਿਆ = ਥੋੜੇ ਭਾਵ ਚਾਰ ਕੁ ਦਿਨ ਹੀ ਰਹਿਣ ਵਾਲਾ ਹੈ ਜੀ, ਏਸੇ ਪ੍ਰਕਾਰ ਕਸੁੰਭੇ[1] ਦੀ ਨਿਆਈਂ ਮਾਇਕੀ ਪਦਾਰਥਾਂ, ਵਿਸ਼ਿਆਂ ਦਾ ਰੰਗੁ = ਅਨੰਦ ਵੀ ਕਚਾ = ਕਚਿਆਈ ਵਾਲਾ ਹੈ, ਜੋ ਥੋੜੇ ਭਾਵ ਚਾਰ ਕੁ ਦਿਨਾਂ ਤਕ ਹੀ ਹੈ ਬਾਅਦ ਵਿਚ ਨਾਸ਼ ਹੋ ਜਾਂਦਾ ਹੈ।

## ਵਿਣੁ ਨਾਵੈ, ਭ੍ਰਮਿ ਭੁਲੀਆ; ਠਗਿ ਮੁਠੀ ਕੂੜਿਆਰਿ ਜੀਉ ॥

ਪਰਮੇਸ਼ਰ ਦੇ ਸੱਚੇ ਮਜੀਠ ਰੰਗ ਦੀ ਨਿਆਈਂ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਤੋਂ ਸਾਰੀ ਸ੍ਰਿਸ਼ਟੀ ਭ੍ਰਮਿ = ਭਰਮ ਦੇ ਵਿਚ ਭੁਲੀਆ = ਭੁੱਲੀ ਪਈ ਹੈ ਅਤੇ ਕੂੜਿਆਰਿ = ਝੂਠੀ ਜੀਵ ਰੂਪੀ ਇਸਤ੍ਰੀ ਵਿਸ਼ੇ ਰੂਪੀ ਠਗਿ = ਠੱਗਾਂ ਨੇ ਮੁਠੀ = ਲੁੱਟੀ ਹੋਈ ਹੈ ਜੀ।

## ਸਚੇ ਸੇਤੀ ਰਤਿਆ; ਜਨਮੁ ਨ ਦੂਜੀ ਵਾਰ ਜੀਉ ॥੧॥

ਜੋ ਸੱਚੇ ਪਰਮੇਸ਼ਰ ਦੇ ਸੇਤੀ = ਨਾਲ ਰਤਿਆ = ਰੰਗਿਆ ਹੋਇਆ ਹੈ, ਉਸਦਾ ਫੇਰ ਦੂਜੀ ਵਾਰ ਜਨਮ ਨਹੀਂ ਹੋਵੇਗਾ ਜੀ ॥੧॥

---

੧. ਕਸੁੰਭ ਇਕ ਪੌਦਾ ਹੈ, ਜਿਸ ਵਿੱਚੋਂ ਇਕ ਬੜਾ ਭੜਕੀਲਾ ਰੰਗ ਨਿਕਲਦਾ ਹੈ, ਜੇਕਰ ਉਹ ਬਸਤ੍ਰ ਨੂੰ ਦੇ ਦੇਈਏ ਤਾਂ ਰੰਗ ਚੜ੍ਹਨ ਸਾਰ ਤਾਂ ਬੜਾ ਚੰਗਾ ਲੱਗਦਾ ਹੈ, ਪਰ ਕੱਚਾ ਇਤਨਾ ਹੁੰਦਾ ਹੈ, ਧੁੱਪ ਜਾਂ ਪਾਣੀ ਨਾਲ ਜਲਦੀ ਹੀ ਫਿੱਕਾ ਪੈ ਜਾਂਦਾ ਹੈ।

## ਰੰਗੇ ਕਾ ਕਿਆ ਰੰਗੀਐ; ਜੋ ਰਤੇ ਰੰਗੁ ਲਾਇ ਜੀਉ ॥

ਹੇ ਪਿਆਰੇ ਜੀ ! ਜੋ = ਜਿਹੜੇ ਪਰਮੇਸ਼ਰ ਦੇ ਵਿਚ ਰੰਗੁ = ਪ੍ਰੇਮ ਲਾਇ = ਲਾ ਕੇ ਰਤੇ = ਰੰਗੇ ਗਏ ਹਨ, ਉਨ੍ਹਾਂ ਰੰਗੇ = ਰੰਗਿਆਂ ਹੋਇਆਂ ਕਾ = ਦਾ ਹੋਰ ਕਿਆ = ਕੀ ਰੰਗੀਐ = ਰੰਗਣਾ ਕਰੀਏ ? ਭਾਵ ਉਨ੍ਹਾਂ ਦੀ ਸੰਗਤ ਕਰ ਕੇ ਆਪਣੇ ਚਿੱਤ ਨੂੰ ਵੀ ਉਨ੍ਹਾਂ ਵਾਂਗ ਰੰਗਣਾ ਕਰੇ॥

## ਰੰਗਣ ਵਾਲਾ ਸੇਵੀਐ; ਸਚੇ ਸਿਉ ਚਿਤੁ ਲਾਇ ਜੀਉ ॥੧॥ਰਹਾਉ॥

ਹੇ ਪਿਆਰੇ ਜੀ ! ਪ੍ਰੇਮ, ਨਾਮ ਰੰਗ ਵਿਚ ਰੰਗਣ ਵਾਲੇ ਗੁਰੂ ਰੂਪੀ ਲਲਾਰੀ ਨੂੰ ਸੇਵੀਐ = ਸੇਵਨਾ ਕਰੀਏ, ਜੋ ਸੱਚੇ ਪਰਮੇਸ਼ਰ ਦੇ ਸਿਉ = ਨਾਲ ਚਿਤ ਨੂੰ ਲਾਇ = ਲਾ ਭਾਵ ਜੋੜ ਦਿੰਦੇ ਹਨ॥੧॥ਰਹਾਉ॥

## ਚਾਰੇ ਕੁੰਡਾ ਜੇ ਭਵਹਿ; ਬਿਨੁ ਭਾਗਾ ਧਨੁ ਨਾਹਿ ਜੀਉ ॥

ਪ੍ਰਤੱਖ ਧਨੁ = ਰੋਕੜੀ ਮਾਇਆ ਭਾਗਾ = ਸ਼ੁੱਭ ਕਰਮ ਪੁੰਨ ਰੂਪ ਪੂਰਬਲੇ ਕਰਮ ਹੋਣ ਤਾਂ ਪ੍ਰਾਪਤੀ ਹੁੰਦੀ ਹੈ, ਜੇ ਕਰਮ ਸਾਥ ਨਾ ਦੇਣ ਤਾਂ ਪਹਿਲਾਂ ਜੋ ਪ੍ਰਾਪਤ ਹੈ, ਉਹ ਭੀ ਨਹੀਂ ਰਹਿੰਦਾ; ਇਸੀ ਤਰ੍ਹਾਂ ਜੇਕਰ ਕੋਈ ਪ੍ਰਤੱਖ, ਸ਼ੁੱਭ ਗੁਣਾਂ, ਨਾਮ ਰੂਪੀ ਧਨ ਦੀ ਪ੍ਰਾਪਤੀ ਵਾਸਤੇ ਚਾਰੇ ਕੁੰਡਾ = ਚਾਰੇ ਦਿਸ਼ਾਵਾਂ ਵਿਚ ਭਵਹਿ = ਭੌਣਾਂ ਕਰੇ, ਪਰ ਸ੍ਰੇਸ਼ਟ ਭਾਗਾਂ ਤੋਂ ਬਿਨੁ = ਬਗ਼ੈਰ ਉਸਨੂੰ ਇਹ ਧਨ ਪ੍ਰਾਪਤ ਨਹੀਂ ਹੋ ਸਕਦਾ ਜੀ।

## ਅਵਗਣਿ ਮੁਠੀ ਜੇ ਫਿਰਹਿ; ਬਧਿਕ ਥਾਇ ਨ ਪਾਹਿ ਜੀਉ ॥

ਹੇ ਪਿਆਰੇ ਜੀ! ਜੇਕਰ ਇਹ ਜੀਵ ਰੂਪੀ ਇਸਤ੍ਰੀ ਕਾਮਾਦਿਕ ਰੂਪੀ ਅਵਗਣਿ = ਔਗੁਣਾਂ ਕਰਕੇ ਮੁਠੀ = ਲੁੱਟੀ ਫਿਰਹਿ = ਫਿਰਦੀ ਹੈ, ਤਾਂ ਜਿਵੇਂ ਬਧਿਕ = ਸ਼ਿਕਾਰੀ ਨੂੰ ਵੇਖ ਕੇ ਜੰਗਲ ਦੇ ਪਸ਼ੂ-ਪੰਛੀ ਲੁਕਣ ਨੂੰ ਥਾਇ = ਥਾਂ ਨਹੀਂ ਪਾਉਂਦੇ ਹਨ, ਇਉਂ ਜੀਵ ਰੂਪੀ ਇਸਤ੍ਰੀ ਕਾਲ ਰੂਪੀ ਸ਼ਿਕਾਰੀ ਦੇ ਆ ਜਾਣ ਕਰਕੇ ਕਿਤੇ ਵੀ ਲੁਕਣ ਵਾਲੀ ਥਾਂ ਨਹੀਂ ਪਾਹਿ = ਪਾ ਸਕਦੀ **ਵਾ:** ਇਹ ਜੀਵ ਰੂਪੀ ਇਸਤ੍ਰੀ ਬਧਿਕ = ਸ਼ਿਕਾਰੀ ਦੀ ਨਿਆਈਂ ਹਿੰਸਕ ਹੋ ਰਹੀ ਹੈ ਭਾਵ ਜੀਵ ਘਾਤ ਕਰ ਰਹੀ ਹੈ ਤੇ ਬੇ-ਜ਼ੁਬਾਨ ਜੀਵਾਂ ਨੂੰ ਮਾਰ ਰਹੀ ਹੈ, ਇਸ ਕਰਕੇ ਇਹ ਸਰੂਪ ਰੂਪੀ ਥਾਂ ਨੂੰ ਨਹੀਂ ਪਾ ਸਕਦੀ **ਵਾ:** ਇਸਦੇ ਕਰਮ ਥਾਂ ਨਹੀਂ ਪੈਂਦੇ।

## ਗੁਰਿ ਰਾਖੇ ਸੇ ਉਬਰੇ; ਸਬਦਿ ਰਤੇ ਮਨ ਮਾਹਿ ਜੀਉ ॥੨॥

ਹੇ ਪਿਆਰੇ ਜੀ ! ਜੋ ਗੁਰਾਂ ਨੇ ਰਾਖੇ = ਰੱਖ ਲਏ ਹਨ, ਸੇ = ਉਹੋ ਹੀ ਇਨ੍ਹਾਂ ਔਗੁਣਾਂ, ਵਿਕਾਰਾਂ ਤੋਂ ਉਬਰੇ = ਬਚੇ ਹਨ, ਉਹੋ ਹੀ ਆਪਣੇ ਮਨ = ਚਿੱਤ ਮਹਿ = ਵਿਚ ਗੁਰਾਂ ਦੇ ਸਬਦਿ = ਉਪਦੇਸ਼ **ਵਾ:** ਸਬਦਿ = ਬ੍ਰਹਮ ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਹਨ॥੨॥

## ਚਿਟੇ ਜਿਨ ਕੇ ਕਪੜੇ; ਮੈਲੇ ਚਿਤ ਕਠੋਰ ਜੀਉ ॥

ਹੇ ਪਿਆਰੇ ਜੀ ! ਜਿਨ = ਜਿਨ੍ਹਾਂ ਕੇ = ਦੇ ਬਾਹਰੋਂ ਕਪੜੇ = ਬਸਤ੍ਰ ਚਿਟੇ = ਉੱਜਲ ਹਨ, ਪਰ ਅੰਦਰੋਂ ਪਾਪਾਂ ਦੀ ਮੈਲ ਕਰਕੇ ਚਿਤ = ਮਨ ਮੈਲੇ = ਮਲੀਨ ਤੇ ਵਾਕਾਂ ਕਰਕੇ ਵੀ ਕਠੋਰ ਸਖ਼ਤ ਨਿਰਦਈ ਹਨ।

## ਤਿਨ ਮੁਖਿ ਨਾਮੁ ਨ ਊਪਜੈ; ਦੂਜੈ ਵਿਆਪੇ ਚੋਰ ਜੀਉ ॥

ਹੇ ਪਿਆਰੇ ਜੀ ! ਤਿਨ = ਉਨ੍ਹਾਂ ਦੇ ਮੁਖਿ = ਮੂੰਹੋਂ ਕਦੇ ਵੀ ਪਰਮੇਸ਼ਰ ਦਾ ਨਾਮ ਊਪਜੈ = ਪ੍ਰਗਟ ਨਹੀਂ ਹੁੰਦਾ **ਵਾ:** ਉਨ੍ਹਾਂ ਦੇ ਹਿਰਦੇ ਅੰਦਰ ਮੁਖਿ = ਮੁਖੀ ਪਰਮੇਸ਼ਰ ਦਾ ਨਾਮ ਪ੍ਰਗਟ ਨਹੀਂ ਹੁੰਦਾ। ਉਹ ਤਾਂ ਦੂਜੈ = ਦ੍ਵੈਤ-ਭਾਵ ਵਿਚ ਵਿਆਪੇ = ਲੱਗਣ ਕਰਕੇ ਵਾਹਿਗੁਰੂ ਦੀ ਦਰਗਾਹ ਵਿਚ ਚੋਰ ਕਹੀਦੇ ਹਨ। ਜੈਸਾ ਕਿ :

**ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ॥੧॥** *(ਅੰਗ ੧੯੪)*

## ਮੂਲੁ ਨ ਬੂਝਹਿ ਆਪਣਾ; ਸੇ ਪਸੂਆ ਸੇ ਢੋਰ ਜੀਉ ॥੩॥

ਹੇ ਪਿਆਰੇ ਜੀ ! ਉਹ ਆਪਣਾ = ਆਪ ਜਾਣ ਕੇ ਮੂਲੁ = ਮੁੱਢ ਰੂਪ ਬ੍ਰਹਮ ਨੂੰ ਬੂਝਹਿ = ਬੁੱਝਣਾ ਨਹੀਂ ਕਰਦੇ, ਸੇ = ਉਹ ਤਾਂ ਪਸ਼ੂਆਂ ਸੇ = ਤੋਂ ਵੀ ਢੋਰ = ਹੱਲ, ਗੱਡੇ ਅੱਗੇ ਜੋਤੇ ਜਾਣ ਵਾਲੇ ਪਸ਼ੂ ਹਨ **ਵਾ:** ਉਹ ਤਾਂ ਪਸ਼ੂਆਂ ਦੀ ਨਿਆਈਂ ਹਨ, ਉਹ ਪਸ਼ੂਆਂ ਨਾਲੋਂ ਵੀ ਬਣਤਰ ਮੁਰਦਾਰ ਪਸ਼ੂਆਂ ਨੂੰ ਢੋਣ ਵਾਲੇ ਖੋਤੇ, ਖੱਚਰਾਂ ਦੀ ਨਿਆਈਂ ਹਨ **ਵਾ:** ਪਸ਼ੂਆਂ ਦੀ ਨਿਆਈਂ ਮੰਦ ਬਿਰਤੀ ਵਾਲੇ ਹਨ ਤੇ ਪਰਮੇਸ਼ਰ ਤੋਂ ਬੇਮੁਖ ਹੋਣ ਕਰਕੇ ਆਪਣੇ ਦੇਹ ਰੂਪੀ ਮੁਰਦਾਰ ਨੂੰ ਢੋਂਦੇ ਰਹਿੰਦੇ ਹਨ ॥੩॥

## ਨਿਤ ਨਿਤ ਖੁਸੀਆ ਮਨੁ ਕਰੇ; ਨਿਤ ਨਿਤ ਮੰਗੈ ਸੁਖ ਜੀਉ ॥

ਹੇ ਪਿਆਰੇ ਜੀ ! ਉਹ ਨਿਤ ਨਿਤ = ਨਿਤਾਪ੍ਰਤੀ ਪਦਾਰਥਾਂ ਨੂੰ ਪਾ ਕੇ ਮਨ ਵਿਚ ਖ਼ੁਸ਼ੀਆਂ ਕਰੇ = ਕਰਦੇ ਹਨ, ਨਿਤ ਨਿਤ = ਨਿਤਾਪ੍ਰਤੀ ਵਿਸ਼ੇ ਸੁੱਖ ਨੂੰ ਮੰਗੈ = ਮੰਗਦੇ ਹਨ।

## ਕਰਤਾ ਚਿਤਿ ਨ ਆਵਈ; ਫਿਰਿ ਫਿਰਿ ਲਗਹਿ ਦੁਖ ਜੀਉ ॥

ਹੇ ਪਿਆਰੇ ਜੀ ! ਉਨ੍ਹਾਂ ਨੂੰ ਕਰਤਾ = ਰਚਣਹਾਰ ਪਰਮੇਸ਼ਰ ਚਿਤਿ = ਚੇਤੇ ਨਹੀਂ ਆਵਈ = ਆਉਂਦਾ, ਜਿਸ ਕਰਕੇ ਉਨ੍ਹਾਂ ਨੂੰ ਫਿਰਿ ਫਿਰਿ = ਮੁੜ ਮੁੜ ਜੰਮਣ ਮਰਣ ਦਾ ਦੁਖ = ਕਸ਼ਟ ਲਗਹਿ = ਲੱਗਦਾ ਹੈ।

## ਸੁਖ ਦੁਖ ਦਾਤਾ ਮਨਿ ਵਸੈ; ਤਿਤੁ ਤਨਿ ਕੈਸੀ ਭੁਖ ਜੀਉ ॥੪॥

ਕਰਮਾਂ ਅਨੁਸਾਰ ਸੁਖ ਦੁਖ ਦਾਤਾ = ਦੇਣ ਵਾਲਾ ਪਰਮੇਸ਼ਰ ਜਿਸ ਦੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ, ਤਿਤੁ = ਉਸ ਦੇ ਤਨਿ = ਸੂਖਮ ਸਰੀਰ ਭਾਵ ਮਨ ਵਿਚ ਫੇਰ ਕੈਸੀ = ਕਿਹੋ ਜਿਹੀ ਭੁੱਖ ਰਹਿਣੀ ਸੀ, ਭਾਵ ਉਹ ਆਤਮ ਤ੍ਰਿਪਤੀ ਕਰਕੇ ਤ੍ਰਿਪਤ ਹੋ ਜਾਂਦਾ ਹੈ ॥੪॥

## ਬਾਕੀ ਵਾਲਾ ਤਲਬੀਐ; ਸਿਰਿ ਮਾਰੇ ਜੰਦਾਰੁ ਜੀਉ ॥

ਹੇ ਪਿਆਰੇ ਜੀ ! ਜੋ ਕਰਮਾਂ ਦਾ ਹਿਸਾਬ ਕਿਤਾਬ ਦੇ ਬਾਕੀ = ਬਕਾਏ ਵਾਲਾ ਹੈ, ਉਸਨੂੰ ਧਰਮਰਾਜ ਤਲਬੀਐ = ਸਖ਼ਤੀ ਨਾਲ ਸੱਦੇਗਾ ਤੇ ਜੰਦਾਰੁ = ਜਿੰਦ ਦਾ ਵੈਰੀ ਜਮਦੂਤ ਉਸਦੇ ਸਿਰ ਉਪਰ ਡੰਡਾ ਮਾਰੇ = ਮਾਰੇਗਾ।

## ਲੇਖਾ ਮੰਗੈ ਦੇਵਣਾ; ਪੁਛੈ ਕਰਿ ਬੀਚਾਰੁ ਜੀਉ ॥

ਹੇ ਪਿਆਰੇ ਜੀ ! ਜਦੋਂ ਧਰਮਰਾਜ ਕੀਤੇ ਕਰਮਾਂ ਦਾ ਲੇਖਾ = ਹਿਸਾਬ ਕਿਤਾਬ ਮੰਗੈ = ਮੰਗੇਗਾ ਤਾਂ ਉਹ ਦੇਣਾ ਹੀ ਪਵੇਗਾ ਤੇ ਉਹ ਤੋਲੇ ਵਿੱਚੋਂ ਮਾਸਾ ਅਤੇ ਮਾਸੇ ਵਿੱਚੋਂ ਰੱਤੀ ਦੀ ਨਿਆਈਂ ਬੀਚਾਰੁ = ਨਿਰਣਾ ਕਰਿ = ਕਰਕੇ ਪੁੱਛੇਗਾ।

## ਸਚੇ ਕੀ ਲਿਵ ਉਬਰੈ; ਬਖਸੇ ਬਖਸਣਹਾਰੁ ਜੀਉ ॥੫॥

ਹੇ ਪਿਆਰੇ ਜੀ ! ਜੋ ਸੱਚੇ ਨਾਮ ਕੀ = ਦੀ ਲਿਵ ਵਿਚ ਜੁੜੇ ਹਨ, ਉਹ ਜਮਾਂ ਦੀ ਮਾਰ, ਵਿਕਾਰਾਂ ਤੋਂ ਉਬਰੈ = ਬਚ ਜਾਣਗੇ, ਉਨ੍ਹਾਂ ਨੂੰ ਬਖਸਣਹਾਰੁ = ਬਖ਼ਸ਼ਿਸ਼ ਕਰਨ ਵਾਲਾ ਪਰਮੇਸ਼ਰ ਬਖਸੇ = ਬਖ਼ਸ਼ ਲਵੇਗਾ ਭਾਵ ਛੁਡਾ ਲਵੇਗਾ ॥੫॥

## ਅਨ ਕੋ ਕੀਜੈ ਮਿਤੜਾ; ਖਾਕੁ ਰਲੈ ਮਰਿ ਜਾਇ ਜੀਉ ॥

('ਅਨ' ਪੋਲਾ ਬੋਲੋ)

ਹੇ ਪਿਆਰੇ ਜੀ ! ਜੋ ਪਰਮੇਸ਼ਰ ਤੋਂ ਬਿਨਾਂ ਕਿਸੇ ਅਨ = ਹੋਰ ਦੇਵੀ ਦੇਵਤੇ ਆਦਿ **ਵਾ:** ਦ੍ਵੈਤ ਵਾਲਿਆਂ ਕੋ = ਨੂੰ ਆਪਣਾ ਮਿਤੜਾ = ਮਿੱਤ੍ਰ ਬਣਾਉਣਾ ਕੀਜੈ = ਕਰਦੇ ਹਨ, ਉਨ੍ਹਾਂ ਦੀ ਦੇਹ ਜਦੋਂ ਮਰਿ = ਮਰ ਕੇ ਖਾਕੁ = ਮਿੱਟੀ ਵਿਚ ਰਲੈ = ਮਿਲ ਜਾਵੇਗੀ, ਤਦੋਂ ਉਹ ਹੋਰ ਟੇਢੀਆਂ ਜੂਨਾਂ ਵਿੱਚੋਂ ਚਲੇ ਜਾਇ = ਜਾਣਗੇ।

## ਬਹੁ ਰੰਗ ਦੇਖਿ ਭੁਲਾਇਆ; ਭੁਲਿ ਭੁਲਿ ਆਵੈ ਜਾਇ ਜੀਉ ॥

ਹੇ ਪਿਆਰੇ ਜੀ ! ਹੁਣ ਤਾਂ ਜੀਵ ਨੇ ਮਾਇਆ ਦੇ ਬਹੁ = ਬਹੁਤੇ ਰੰਗ = ਕੌਤਕਾਂ ਨੂੰ ਦੇਖ ਕੇ ਆਪਣੇ ਚਿੱਤ ਨੂੰ ਵਾਹਿਗੁਰੂ ਵੱਲੋਂ ਭੁਲਾਇਆ ਹੋਇਆ ਹੈ, ਪਰ ਇਸ ਭੁੱਲ ਦਾ ਭੁਲਾਇਆ ਉਹ ਜੂਨਾਂ ਆਵੈ ਜਾਇ = ਆਉਂਦਾ ਜਾਂਦਾ ਰਹੇਗਾ।

## ਨਦਰਿ ਪ੍ਰਭੂ ਤੇ ਛੁਟੀਐ; ਨਦਰੀ ਮੇਲਿ ਮਿਲਾਇ ਜੀਉ ॥੬॥

ਹੇ ਪਿਆਰੇ ਜੀ ! ਕੇਵਲ ਪ੍ਰਭੂ = ਪਰਮੇਸ਼ਰ ਦੀ ਕਿਰਪਾ ਨਦਰਿ = ਦ੍ਰਿਸ਼ਟੀ ਹੋਣ ਤੇ = ਤੋਂ ਹੀ ਜੰਮਣ ਮਰਣ ਦੇ ਗੇੜ ਤੋਂ ਛੁਟੀਐ = ਛੁੱਟੀਦਾ ਹੈ ਤੇ ਉਹ ਪ੍ਰਭੂ ਆਪਣੀ ਨਦਰੀ = ਕਿਰਪਾ ਦ੍ਰਿਸ਼ਟੀ ਨਾਲ ਹੀ ਆਪਣੇ ਸਰੂਪ ਦੇ ਮੇਲ ਵਿਚ ਮਿਲਾ ਲੈਂਦਾ ਹੈ ॥੬॥

## ਗਾਫਲ ਗਿਆਨ ਵਿਹੂਣਿਆ; ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥

ਹੇ ਗਾਫਲ = ਬੇਸ਼ੁੱਧ, ਸਰੂਪ ਦੇ ਗਿਆਨ ਤੋਂ ਵਿਹੂਣਿਆ = ਖ਼ਾਲੀ ਜੀਵ ! ਗੁਰੂ ਤੋਂ ਬਿਨੁ = ਬਗ਼ੈਰ ਕਿਸੇ ਹੋਰ ਤੋਂ ਗਿਆਨ ਦੀ ਭਾਲਿ = ਖੋਜ ਨਾ ਕਰ ਜੀ।

## ਖਿੰਚੋਤਾਣਿ ਵਿਗੁਚੀਐ; ਬੁਰਾ ਭਲਾ ਦੁਇ ਨਾਲਿ ਜੀਉ ॥

ਹੇ ਪਿਆਰੇ ਜੀ ! ਕਰਮਾਂ ਦੀ ਖਿੰਚੋਤਾਣਿ = ਖਿੱਚਾ-ਖਿੱਚੀ ਕਰਕੇ ਭਾਵ ਕਦੇ ਕੋਈ ਕਰਮ ਕਰ ਲਿਆ ਤੇ ਕਦੇ ਕੋਈ ਇਉਂ ਵਿਗੁਚੀਐ = ਖ਼ਰਾਬ ਹੀ ਹੋਣਾ ਪੈਂਦਾ ਹੈ **ਵਾ:** ਇੰਦ੍ਰੀਆਂ ਦੀ ਖਿੱਚਾ-ਖਿੱਚੀ ਭਾਵ ਇੰਦ੍ਰੀਆਂ ਨੇ ਆਪੋ-ਆਪਣੇ ਵਿਸ਼ਿਆਂ ਵੱਲ ਖਿੱਚਣਾ ਕੀਤਾ ਹੈ, ਇਉਂ ਖ਼ਰਾਬ ਹੀ ਹੋਣਾ ਪੈਂਦਾ ਹੈ ਤੇ ਅੰਤ ਨੂੰ ਬੁਰਾ = ਭੈੜਾ ਤੇ ਭਲਾ = ਚੰਗਾ ਕਰਮ ਦੁਇ = ਦੋਵੇਂ ਨਾਲਿ = ਸਾਥ ਹੀ ਪ੍ਰਲੋਕ ਨੂੰ ਜਾਣਗੇ **ਵਾ:** ਬੁਰਾ ਭਲਾ ਜਾਨਣ ਵਾਲੇ ਚ੍ਰਿਤ ਗੁਪਤ ਨਾਲ ਹੀ ਹਨ।

## ਬਿਨੁ ਸਬਦੈ ਭੈ ਰਤਿਆ; ਸਭ ਜੋਹੀ ਜਮਕਾਲਿ ਜੀਉ ॥੭॥

ਹੇ ਪਿਆਰੇ ਜੀ ! ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦੇ ਭੈ = ਡਰ ਵਿਚ ਰਤਿਆ = ਰੰਗੇ ਤੋਂ ਬਿਨੁ = ਬਗ਼ੈਰ ਸਭ = ਸਾਰੀ ਸ੍ਰਿਸ਼ਟੀ ਜਮਕਾਲਿ = ਕਾਲ ਕਰਨ ਵਾਲੇ ਯਮ ਨੇ ਜੋਹੀ = ਦੇਖੀ ਹੈ, ਭਾਵ ਮਾਰਨ ਦੇ ਖ਼ਿਆਲ ਨਾਲ ਤੱਕੀ ਹੋਈ ਹੈ ॥੭॥

## ਜਿਨਿ ਕਰਿ ਕਾਰਣੁ ਧਾਰਿਆ; ਸਭਸੈ ਦੇਇ ਆਧਾਰੁ ਜੀਉ ॥

ਹੇ ਪਿਆਰੇ ਜੀ ! ਜਿਨਿ = ਜਿਸ ਵਾਹਿਗੁਰੂ ਨੇ ਸ੍ਰਿਸ਼ਟੀ ਦੇ ਪਾਲਣ, ਪੋਸ਼ਣ, ਲੈਤਾ ਕਰਨ ਵਾਲੇ ਕਾਰਣ ਭਾਵ ਬ੍ਰਹਮਾ ਵਿਸ਼ਨੂੰ ਸ਼ਿਵਜੀ **ਵਾ:** ਮਹਿੱਤਤ, ਤ੍ਰਿਧਾਹੰਕਾਰ ਆਦਿ ਕਾਰਣਾਂ ਨੂੰ ਰਚ ਕਰਿ = ਕਰਕੇ ਸੰਸਾਰ

ਨੂੰ ਆਪਣੇ ਆਸਰੇ ਧਾਰਿਆ = ਟਿਕਾਇਆ ਹੈ, ਉਹ ਪਰਮੇਸ਼ਰ ਸਭਸੈ = ਸਾਰੇ ਜੀਵਾਂ ਨੂੰ ਆਪਣਾ ਆਧਾਰੁ = ਆਸਰਾ ਦੇਇ = ਦੇਣਾ ਕਰਦਾ ਹੈ ਜੀ।

## ਸੋ ਕਿਉ ਮਨਹੁ ਵਿਸਾਰੀਐ; ਸਦਾ ਸਦਾ ਦਾਤਾਰੁ ਜੀਉ ॥

ਸੋ = ਉਸ ਵਾਹਿਗੁਰੂ ਨੂੰ ਆਪਣੇ ਮਨਹੁ = ਮਨ ਵਿੱਚੋਂ ਕਿਉਂ ਕਿਸ ਲਈ ਵਿਸਾਰੀਐ = ਭੁਲਾਉਣਾ ਕਰੀਏ, ਉਹ ਤਾਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹੀ ਰੋਜ਼ੀ, ਬ੍ਰਹਮ ਗਿਆਨ ਆਦਿ ਦੀਆਂ ਦਾਤਾਰੁ = ਦਾਤਾਂ ਦੇਣ ਵਾਲਾ ਹੈ ਜੀ।

## ਨਾਨਕ ਨਾਮੁ ਨ ਵੀਸਰੈ; ਨਿਧਾਰਾ ਆਧਾਰੁ ਜੀਉ ॥੮॥੧॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਨਿਧਾਰਾ = ਨਿਆਸਰਿਆਂ ਦੇ ਆਧਾਰੁ = ਆਸਰਾ ਰੂਪ ਪਰਮੇਸ਼ਰ ਜੀ! ਸਾਨੂੰ ਕਦੇ ਵੀ ਤੁਹਾਡਾ ਨਾਮ ਨ ਵੀਸਰੈ = ਭੁੱਲੇ ॥੮॥੧॥੨॥

## ਸੂਹੀ ਮਹਲਾ ੧ ਕਾਫੀ ਘਰੁ ੧੦ ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗੁ ਵਿਚ ਪਹਿਲੇ ਪਾਤਸ਼ਾਹ ਦਸਵੇਂ ਘਰੁ = ਸੁਰਤਾਲ ਵਿਚ ਕਾਫ਼ੀ ਛੰਦ ਉਚਾਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਾਣਸ ਜਨਮੁ ਦੁਲੰਭੁ; ਗੁਰਮੁਖਿ ਪਾਇਆ ॥

ਹੇ ਭਾਈ! ਇਹ ਮਾਣਸ = ਮਨੁੱਖਾ ਜਨਮ ਬਹੁਤ ਦੁਲੰਭੁ = ਕਠਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਜੋ ਗੁਰਮੁਖ ਜਨਾਂ ਦਾ ਪਾਇਆ ਹੋਇਆ ਸਫਲਾ ਹੈ **ਵਾ:** ਗੁਰਮੁਖ ਜਨਾਂ ਨੇ ਇਸ ਕਠਨਤਾਈ ਨਾਲ ਪ੍ਰਾਪਤ ਹੋਣ ਵਾਲੇ ਮਨੁੱਖਾ ਜਨਮ ਵਿਚ ਮੁੱਖੀ ਗੁਰਾਂ ਦੁਆਰਾ ਨਾਮ, ਪਰਮੇਸ਼ਰ ਨੂੰ ਪਾਉਣਾ ਕੀਤਾ ਹੈ।

## ਮਨੁ ਤਨੁ ਹੋਇ ਚੁਲੰਭੁ; ਜੇ ਸਤਿਗੁਰ ਭਾਇਆ ॥੧॥

ਜੇ = ਜੇਕਰ ਸਤਿਗੁਰੂ ਸਾਹਿਬ ਜੀ ਨੂੰ ਭਾਇਆ = ਭਾਅ ਜਾਵੇ **ਵਾ:** ਜੇਕਰ ਸਤਿਗੁਰੂ ਜੀ ਦੇ ਭਾਇਆ = ਭਾਣੇ ਅਨੁਸਾਰ ਹੋ ਕੇ ਚੱਲੇ **ਵਾ:** ਸਤਿਗੁਰਾਂ ਨਾਲ ਭਾਇਆ = ਪ੍ਰੇਮ ਕਰੇ ਤਾਂ ਮਨੁ = ਹਿਰਦੇ ਤੇ ਤਨੁ = ਸਰੀਰ ਗਿਆਨ ਰੂਪੀ ਚੁਲੰਭੁ = ਗੂੜ੍ਹੇ ਰੰਗ ਵਾਲੇ ਹੋਇ = ਹੋ ਜਾਂਦੇ ਹਨ ॥੧॥

## ਚਲੈ ਜਨਮੁ ਸਵਾਰਿ; ਵਖਰੁ ਸਚੁ ਲੈ ॥

ਉਹ ਗੁਰਮੁਖ ਜਨ ਆਪਣੇ ਇਸ ਮਨੁੱਖਾ ਜਨਮ ਨੂੰ ਸ਼ੁਭ ਗੁਣਾਂ ਨਾਲ ਸਵਾਰਿ = ਸੁਧਾਰ ਕੇ ਚਲੈ = ਚੱਲੇ ਹਨ, ਜੋ ਸਚੁ = ਸੱਚੇ ਨਾਮ ਦਾ ਲਾਭਦਾਇਕ ਵਖਰੁ = ਸੌਦਾ ਗੁਰਾਂ ਤੋਂ ਖ਼ਰੀਦ ਲੈ = ਲੈਂਦੇ ਹਨ।

## ਪਤਿ ਪਾਏ ਦਰਬਾਰਿ; ਸਤਿਗੁਰ ਸਬਦਿ ਭੈ ॥੧॥ਰਹਾਉ॥

ਜੋ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੇ ਭੈ ਵਿਚ **ਵਾ:** ਉਪਦੇਸ਼ ਦੁਆਰਾ ਪਰਮੇਸ਼ਰ ਦੇ ਭੈ ਵਿਚ ਰੱਤੇ ਰਹਿੰਦੇ ਹਨ, ਉਹ ਸਚਖੰਡ ਰੂਪੀ ਦਰਬਾਰ ਵਿਚ ਪਤਿ = ਇੱਜ਼ਤ ਪਾਏ = ਪ੍ਰਾਪਤ ਕਰਦੇ ਹਨ **ਵਾ:** ਸਰੂਪ ਦੀ ਪ੍ਰਾਪਤੀ ਰੂਪ ਪਤ ਪਾਉਂਦੇ ਹਨ ॥੧॥ਰਹਾਉ॥

## ਮਨਿ ਤਨਿ ਸਚੁ ਸਲਾਹਿ; ਸਾਚੇ ਮਨਿ ਭਾਇਆ ॥

ਜਿਸ ਨੇ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਸੱਚੇ ਪਰਮਾਤਮਾ ਨੂੰ ਸਲਾਹਿ = ਸਲਾਹਿਆ ਹੈ, ਉਹ ਸਾਚੇ = ਸੱਚੇ ਪਰਮਾਤਮਾ ਦੇ ਮਨਿ = ਚਿੱਤ ਵਿਚ ਭਾਇਆ = ਭਾਅ ਜਾਂਦਾ ਹੈ।

[ਅੰਗ ੭੫੨]

## ਲਾਲਿ ਰਤਾ ਮਨੁ ਮਾਨਿਆ; ਗੁਰੁ ਪੂਰਾ ਪਾਇਆ ॥੨॥

ਜਿਨ੍ਹਾਂ ਨੇ ਪੂਰਾ = ਪੂਰਨ ਗੁਰੂ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦਾ ਮਨ ਪਰਮੇਸ਼ਰ ਵਿਚ ਮਾਨਿਆ = ਮੰਨਿਆ ਹੈ ਅਤੇ ਲਾਲਿ = ਪ੍ਰੇਮ ਵਿਚ ਵੀ ਰਤਾ = ਰੰਗਿਆ ਗਿਆ ਹੈ ॥੨॥

## ਹਉ ਜੀਵਾ ਗੁਣ ਸਾਰਿ; ਅੰਤਰਿ ਤੂ ਵਸੈ ॥

ਹੇ ਪਰਮੇਸ਼ਰ ! ਹਉ = ਮੈਂ ਤੇਰੇ ਗੁਣਾਂ ਨੂੰ ਸਾਰਿ = ਸੰਭਾਲ ਕੇ ਜੀਵਾ = ਜਿਉਂਦਾ ਹਾਂ ਤਾਂ ਕਿ ਤੂੰ ਮੇਰੇ ਹਿਰਦੇ ਅੰਤਰਿ = ਵਿਚ ਵਸੈ = ਵੱਸ ਜਾਵੇਂ **ਵਾ:** ਤੂੰ ਸਾਰਿਆਂ ਦੇ ਹਿਰਦੇ ਅੰਦਰ ਵੱਸਦਾ ਹੈਂ।

## ਤੂੰ ਵਸਹਿ ਮਨ ਮਾਹਿ; ਸਹਜੇ ਰਸਿ ਰਸੈ ॥੩॥

ਤੂੰ ਜਿਨ੍ਹਾਂ ਦੇ ਮਨ = ਹਿਰਦੇ ਮਾਹਿ = ਵਿਚ ਵਸਹਿ = ਵੱਸ ਜਾਂਦਾ ਹੈਂ, ਉਹ ਸਹਜੇ = ਸੁਭਾਵਿਕ ਹੀ ਤੇਰੇ ਰਸਿ = ਅਨੰਦ ਵਿਚ ਰਸੈ = ਰਸ ਜਾਂਦੇ ਹਨ **ਵਾ:** ਉਹ ਗਿਆਨ; ਅਵਸਥਾ ਵਿਚ ਰਸ ਜਾਂਦੇ ਹਨ ॥੩॥

## ਮੂਰਖ ਮਨ ਸਮਝਾਇ; ਆਖਉ ਕੇਤੜਾ ॥

ਇਸ ਮੂਰਖ = ਬੇ-ਸਮਝ ਮਨ ਨੂੰ ਬੇਦਾਂ, ਸ਼ਾਸਤ੍ਰਾਂ ਦੇ ਸਿਧਾਂਤ ਦੁਆਰਾ ਸਮਝਾਇ = ਸਮਝਾ ਕੇ ਕੇਤੜਾ = ਕਿਤਨਾ ਕੁ ਆਖਉ = ਆਖਣਾ ਕਰੀਏ **ਵਾ:** ਮੂਰਖ ਪੁਰਸ਼ਾਂ ਦੇ ਮਨ ਨੂੰ ਬੇਦਾਂ, ਸ਼ਾਸਤ੍ਰਾਂ ਦੇ ਗਿਆਨ ਦੁਆਰਾ ਕਿਤਨਾ ਕੁ ਕਹਿ ਕੇ ਸਮਝਾਉਣਾ ਕਰੀਏ, ਭਾਵ ਉਨ੍ਹਾਂ ਨੇ ਸਮਝਣਾ ਹੀ ਨਹੀਂ ਹੈ।

## ਗੁਰਮੁਖਿ ਹਰਿ ਗੁਣ ਗਾਇ; ਰੰਗਿ ਰੰਗੇਤੜਾ ॥੪॥

ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਇ = ਗਾਉਂਦੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਦਾ ਮਨ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰੰਗੇਤੜਾ = ਰੰਗਿਆ ਜਾਂਦਾ ਹੈ ॥੪॥

## ਨਿਤ ਨਿਤ ਰਿਦੈ ਸਮਾਲਿ; ਪ੍ਰੀਤਮੁ ਆਪਣਾ ॥

ਹੇ ਭਾਈ ! ਤੂੰ ਵੀ ਆਪਣਾ ਪ੍ਰੀਤਮੁ = ਪਿਆਰਾ ਪਰਮੇਸ਼ਰ ਨਿਤ ਨਿਤ = ਨਿਤਾਪ੍ਰਤੀ ਆਪਣੇ ਰਿਦੈ = ਹਿਰਦੇ ਅੰਦਰ ਸਮਾਲਿ = ਸੰਭਾਲਣਾ ਕਰ।

## ਜੇ ਚਲਹਿ ਗੁਣ ਨਾਲਿ; ਨਾਹੀ ਦੁਖੁ ਸੰਤਾਪਣਾ ॥੫॥

ਜੇਕਰ ਤੂੰ ਸ਼ੁੱਭ ਗੁਣਾਂ ਨੂੰ ਨਾਲ ਲੈ ਕੇ ਚਲਹਿ = ਚੱਲਣਾ ਕਰੇਂ, ਭਾਵ ਸ਼ੁੱਭ ਗੁਣਾਂ ਨੂੰ ਅੰਦਰ ਧਾਰਨ ਕਰੇਂ ਤਾਂ ਫੇਰ ਤੈਨੂੰ ਜੰਮਣ ਮਰਣ ਦਾ ਦੁਖੁ = ਕਸ਼ਟ ਅਤੇ ਆਧੀ, ਬਿਆਧੀ, ਉਪਾਧੀ ਆਦਿ ਤਾਪਾਂ ਕਰਕੇ ਸੰਤਾਪਣਾ = ਭਲੀ ਪ੍ਰਕਾਰ ਸੰਤਾਪ ਨਹੀਂ ਲੱਗੇਗਾ ॥੫॥

## ਮਨਮੁਖ ਭਰਮਿ ਭੁਲਾਣਾ; ਨਾ ਤਿਸੁ ਰੰਗੁ ਹੈ ॥

ਮਨਮੁਖ ਪੁਰਸ਼ ਭਰਮ ਕਰਕੇ ਸਰੂਪ ਵੱਲੋਂ ਭੁਲਾਣਾ = ਭੁੱਲਣ ਵਿਚ ਆ ਰਿਹਾ ਹੈ ਕਿਉਂਕਿ ਤਿਸੁ = ਉਸਨੂੰ ਪਰਮੇਸ਼ਰ ਦਾ ਰੰਗੁ = ਪ੍ਰੇਮ ਵੀ ਨਹੀਂ ਲੱਗਾ ਹੋਇਆ।

## ਮਰਸੀ ਹੋਇ ਵਿਡਾਣਾ; ਮਨਿ ਤਨਿ ਭੰਗੁ ਹੈ ॥੬॥

ਉਸਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਪਰਮੇਸ਼ਰ ਦੀ ਪ੍ਰੀਤੀ ਵੱਲੋਂ ਭੰਗੁ = ਵਿਘਨ ਪਿਆ ਹੋਇਆ ਹੈ, ਜਿਸ ਕਰਕੇ ਉਹ ਵਿਡਾਣਾ = ਦੁਖੀ ਹੋਇ = ਹੋ ਕੇ ਮਰਸੀ = ਮਰਦਾ ਹੈ **ਵਾ:** ਜਿਸ ਕਰਕੇ ਉਹ ਵਿਡਾਣਾ = ਬਿਗਾਨਾ ਭਾਵ ਜਮਾਂ, ਕਾਮਾਦਿਕ ਵਿਕਾਰਾਂ ਦੇ ਅਧੀਨ ਹੋ ਕੇ ਮਰੇਗਾ ॥੬॥

## ਗੁਰ ਕੀ ਕਾਰ ਕਮਾਇ; ਲਾਹਾ ਘਰਿ ਆਣਿਆ ॥

ਗੁਰਮੁਖ ਜਨ ਗੁਰੂ ਸਾਹਿਬ ਜੀ ਕੀ = ਦੀ ਭਗਤੀ, ਟਹਿਲ ਰੂਪੀ ਕਾਰ ਕਮਾਇ = ਕਮਾਉਣੀ ਕਰਦੇ ਹਨ ਅਤੇ ਉਨ੍ਹਾਂ ਨੇ ਹਿਰਦੇ ਰੂਪੀ ਘਰ ਵਿਚ ਵਾਹਿਗੁਰੂ ਦੀ ਪ੍ਰਾਪਤੀ ਰੂਪੀ ਲਾਹਾ = ਲਾਭ ਆਣਿਆ = ਲਿਆਂਦਾ ਹੈ।

## ਗੁਰਬਾਣੀ ਨਿਰਬਾਣੁ; ਸਬਦਿ ਪਛਾਣਿਆ ॥੭॥

ਗੁਰਮੁਖਾਂ ਨੇ ਗੁਰਾਂ ਦੀ ਬਾਣੀ ਦੁਆਰਾ, ਨਿਰਬਾਣੁ = ਬੰਧਨਾਂ, ਆਦਤਾਂ ਤੋਂ ਰਹਿਤ ਸਬਦਿ = ਬ੍ਰਹਮ ਨੂੰ ਪਛਾਣਿਆ = ਪਛਾਣ ਲਿਆ ਹੈ **ਵਾ:** ਗੁਰੂ ਦੀ ਬਾਣੀ ਦੁਆਰਾ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕਰਕੇ ਨਿਰਬਾਣੁ = ਨਿਰਲੇਪ ਪਰਮੇਸ਼ਰ ਨੂੰ ਪਛਾਣ ਲਿਆ ਹੈ ॥੭॥

## ਇਕ ਨਾਨਕ ਕੀ ਅਰਦਾਸਿ; ਜੇ ਤੁਧੁ ਭਾਵਸੀ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ! ਮੇਰੇ ਜਨ ਕੀ = ਦੀ ਇਕ ਅਰਦਾਸਿ = ਬੇਨਤੀ ਹੈ, ਜੇ = ਜੇਕਰ ਤੁਧੁ = ਤੈਨੂੰ ਭਾਵਸੀ = ਭਾਅ ਜਾਵੇ, ਤਾਂ।

## ਮੈ ਦੀਜੈ ਨਾਮ ਨਿਵਾਸੁ; ਹਰਿ ਗੁਣ ਗਾਵਸੀ ॥੮॥੧॥੩॥

ਮੈ = ਮੇਰੇ ਹਿਰਦੇ ਵਿਚ ਆਪਣੇ ਨਾਮ ਦਾ ਨਿਵਾਸੁ = ਵਾਸਾ ਦੀਜੈ = ਦੇਣਾ ਕਰ, ਜਿਸ ਕਰਕੇ ਮੈਂ ਤੇਰੇ ਹਰਿ = ਹਰੇ ਭਰੇ ਕਰਨ ਵਾਲੇ ਸ਼ੁੱਭ ਗੁਣਾਂ ਨੂੰ ਗਾਵਸੀ = ਗਾਉਣਾ ਕਰਾਂ ॥੮॥੧॥੩॥

## ਸੂਹੀ ਮਹਲਾ ੧ ॥

ਸਤਿਗੁਰੂ ਜੀ ਨਾਮ ਹੀਣ ਪੁਰਖਾਂ ਦੀ ਹਾਲਤ ਕਥਨ ਕਰਦੇ ਹਨ।

## ਜਿਉ ਆਰਣਿ ਲੋਹਾ ਪਾਇ; ਭੰਨਿ ਘੜਾਈਐ ॥

ਜਿਉ = ਜਿਵੇਂ ਲੁਹਾਰ ਆਰਣਿ = ਭੱਠੀ ਵਿਚ ਲੋਹੇ ਪਾਇ = ਪਾ ਪਾ ਕੇ ਉਸਨੂੰ ਭੰਨਿ = ਤੋੜ ਕੇ ਘੜਾਈਐ = ਘੜਦਾ ਹੈ।

## ਤਿਉ ਸਾਕਤੁ ਜੋਨੀ ਪਾਇ; ਭਵੈ ਭਵਾਈਐ ॥੧॥

ਤਿਉ = ਤਿਵੇਂ ਧਰਮਰਾਜਾ ਰੂਪੀ ਲੁਹਾਰ ਸਾਕਤੁ = ਸ਼ਕਤੀ ਦੇ ਉਪਾਸ਼ਕ **ਵਾ:** ਕਠੋਰ ਚਿੱਤ ਵਾਲੇ ਮਨਮੁਖ

ਪੁਰਸ਼ਾਂ ਨੂੰ ਜੋਨੀ = ਜੂਨਾਂ ਵਿਚ ਪਾਇ = ਪਾ ਕੇ ਸਜ਼ਾ ਦੇਂਦਾ ਹੈ ਅਤੇ ਉਹ ਜੀਵ ਵਾਸ਼ਨਾ ਦਾ ਬੱਝਾ ਹੋਇਆ ਜਾਂ ਆਪਣੇ ਕਰਮਾਂ ਦਾ ਭਵਾਈਐ = ਭਰਮਾਇਆ ਹੋਇਆ ਜੂਨਾਂ ਵਿਚ ਭਵੈ = ਭੌਂਦਾ ਫਿਰਦਾ ਹੈ **ਵਾ:** ਭਵੈ = ਸੰਸਾਰ ਵਿਚ ਭੌਂਦਾ ਹੈ ॥੧॥

## ਬਿਨੁ ਬੂਝੇ ਸਭੁ ਦੁਖੁ; ਦੁਖੁ ਕਮਾਵਣਾ ॥

ਆਪਣੇ ਸਰੂਪ ਦਾ ਗਿਆਨ ਬੂਝੇ = ਬੁੱਝਣ ਤੋਂ ਬਿਨੁ = ਬਗ਼ੈਰ **ਵਾ:** ਗੁਰੂ ਸਾਹਿਬ ਜੀ ਦੀ ਸਿੱਖਿਆ ਬੁੱਝਣ ਤੋਂ ਬਿਨਾਂ ਸਭੁ = ਸਾਰਿਆਂ ਪਾਸਿਆਂ ਤੋਂ ਦੁੱਖ ਹੀ ਪ੍ਰਾਪਤ ਹੁੰਦਾ ਹੈ ਅਤੇ ਜੀਵ ਦੁੱਖ ਹੀ ਕਮਾਉਣਾ ਕਰਦੇ ਹਨ **ਵਾ:** ਜਿਹੜਾ ਕਿਸੇ ਨੂੰ ਦੁਖੁ = ਕਸ਼ਟ ਦੇਣਾ ਕਰਦਾ ਹੈ, ਇਹ ਦੁੱਖ ਦਾ ਦੁੱਖ ਰੂਪੀ ਫਲ ਹੀ ਅੰਤ ਨੂੰ ਉਸ ਦੇ ਕਮਾਵਣਾ (ਕਮ + ਆਵਣਾ) ਕਮ = ਕੰਮ ਆਵਣਾ = ਆਉਂਦਾ ਹੈ।

## ਹਉਮੈ ਆਵੈ ਜਾਇ; ਭਰਮਿ ਭੁਲਾਵਣਾ ॥੧॥ਰਹਾਉ॥

ਜਿਨ੍ਹਾਂ ਨੇ ਭਰਮ ਕਰਕੇ ਆਪਣੇ ਆਪ ਨੂੰ ਭੁਲਾਵਣਾ = ਭੁਲਾਉਣਾ ਕੀਤਾ ਹੈ, ਉਹ ਹਉਮੈ = ਹੰਗਤਾ ਦੇ ਸਹਿਤ ਹੋਣ ਕਰਕੇ ਆਵੈ ਜਾਇ = ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ ॥੧॥ਰਹਾਉ॥

## ਤੂੰ ਗੁਰਮੁਖਿ ਰਖਣਹਾਰੁ; ਹਰਿ ਨਾਮੁ ਧਿਆਈਐ ॥

ਹੇ ਪਰਮੇਸ਼ਰ! ਤੂੰ ਗੁਰਮੁਖ ਜਨਾਂ ਨੂੰ ਰਖਣਹਾਰੁ = ਰੱਖਣ ਵਾਲਾ ਹੈਂ, ਕਿਉਂਕਿ ਉਹ ਤੇਰੇ ਹਰਿ ਨਾਮ ਨੂੰ ਧਿਆਈਐ = ਧਿਆਉਂਦੇ ਹਨ **ਵਾ:** ਜੋ ਮੁਖੀ ਗੁਰਾਂ ਦੁਆਰਾ ਤੇਰਾ ਨਾਮ ਧਿਆਉਂਦੇ ਹਨ, ਤੂੰ ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਹੈਂ।

## ਮੇਲਹਿ ਤੁਝਹਿ ਰਜਾਇ; ਸਬਦੁ ਕਮਾਈਐ ॥੨॥

ਜੋ ਤੁਝਹਿ = ਤੇਰੀ ਰਜਾਇ = ਆਗਿਆ ਵਿਚ ਰਹਿ ਕੇ ਗੁਰਾਂ ਦੇ ਸ਼ਬਦ ਨੂੰ ਕਮਾਈਐ = ਕਮਾਉਂਦੇ ਹਨ, ਤੂੰ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਮੇਲਹਿ = ਮੇਲ ਲੈਂਦਾ ਹੈਂ ॥੨॥

## ਤੂੰ ਕਰਿ ਕਰਿ ਵੇਖਹਿ ਆਪਿ; ਦੇਹਿ ਸੁ ਪਾਈਐ ॥

ਹੇ ਵਾਹਿਗੁਰੂ! ਤੂੰ ਉਤਪਤੀ ਕਰਿ = ਕਰਕੇ ਪਾਲਣਾ ਕਰਿ = ਕਰਕੇ ਆਪ ਹੀ ਸਭ ਦੇ ਕਰਤੱਬਾਂ ਨੂੰ ਵੇਖਹਿ = ਵੇਖਦਾ ਹੈਂ ਅਤੇ ਜੋ ਕੁਝ ਦੇਹਿ = ਦੇਣਾ ਕਰਦਾ ਹੈਂ, ਸੁ = ਉਹੋ ਹੀ ਪਾਈਐ = ਪਾਉਣਾ ਕਰੀਦਾ ਹੈ।

## ਤੂ ਦੇਖਹਿ ਥਾਪਿ ਉਥਾਪਿ; ਦਰਿ ਬੀਨਾਈਐ ॥੩॥

(ਦੂਸਰਾ ਪਾਠ 'ਦਰਿਬੀ-ਨਾਈਐ' ਹੈ)

ਤੂੰ ਆਪ ਹੀ ਸੰਸਾਰ ਨੂੰ ਥਾਪਿ = ਇਸਥਿਤ ਕਰਕੇ ਫੇਰ ਉਥਾਪਿ = ਪੁੱਟਣਾ ਭਾਵ ਨਾਸ਼ ਕਰਕੇ ਦੇਖਹਿ = ਦੇਖਦਾ ਹੈਂ, ਸਭ ਜੀਵਾਂ ਦੇ ਦਰਿ = ਵਿਚ ਤੇਰੀ ਬੀਨਾਈਐ = ਨਿਗਾਹ ਹੁੰਦੀ ਹੈ **ਅਥਵਾ** ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਦੁਆਰਾ ਹਿਰਦੇ ਵਿੱਚੋਂ ਅਗਿਆਨ ਪੁੱਟ ਕੇ ਗਿਆਨ ਨੂੰ ਇਸਥਿਤ ਕੀਤਾ ਹੈ, ਤੂੰ ਉਨ੍ਹਾਂ ਵੱਲ ਮੇਹਰ ਭਰੀ ਦ੍ਰਿਸ਼ਟੀ ਨਾਲ ਦੇਖਦਾ ਹੈਂ **ਵਾ:** ਆਪਣੇ ਦਰ ਵਿਚ ਬੀਨਾਈਐ = ਚੁਗ ਕੇ ਵੱਖ ਕੱਢ ਲੈਂਦਾ ਹੈਂ, ਭਾਵ ਪਾਪਾਂ ਪੁੰਨਾਂ ਤੋਂ ਨਿਆਰੇ ਕਰਕੇ ਮੁਕਤ ਕਰ ਦਿੰਦਾ ਹੈਂ **ਅਥਵਾ** ਜੋ ਦਰਬੀ = ਕੜਛੀ ਦੀ ਨਿਆਈਂ ਪਦਾਰਥਾਂ ਵਿਚ ਨਿਰਲੇਪ ਰਹਿੰਦੇ ਹਨ, ਉਨ੍ਹਾਂ ਵੱਲ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਦੇਖਦਾ ਹੈਂ ॥੩॥

## ਦੇਹੀ ਹੋਵਗਿ ਖਾਕੁ; ਪਵਣੁ ਉਡਾਈਐ ॥

ਪਵਣੁ = ਪੌਣ ਭਾਵ ਸੁਆਸ ਦੇ ਉਡਾਈਐ = ਉੱਡ ਜਾਣ ਕਰਕੇ ਇਹ ਦੇਹੀ = ਕਾਇਆਂ ਖਾਕੁ = ਮਿੱਟੀ ਹੋਵਗਿ = ਹੋ ਜਾਵੇਗੀ।

## ਇਹੁ ਕਿਥੈ ਘਰੁ ਅਉਤਾਕੁ; ਮਹਲੁ ਨ ਪਾਈਐ ॥੪॥

ਫੇਰ ਇਹ ਘਰ ਤੇ ਅਉਤਾਕੁ = ਬੈਠਕਾਂ ਕਿਥੈ = ਕਿਸ ਥਾਂ ਰਹਿਣੀਆਂ ਹਨ **ਵਾ:** ਇਹ ਜੋ ਘਰ ਹਨ, ਉਹ ਅੱਗੇ ਕਿਥੋਂ ਹੋਏ ਹਨ, (ਅਉ + ਤਾਕੁ) ਅਉ = ਬਹੁੜੋ ਤਾਕੁ = ਤੱਕ (ਦੇਖ) ਭਾਵ ਵੀਚਾਰ ਕਰ ਕਿ ਇਨ੍ਹਾਂ ਵਿਚ ਫਸਣ ਕਰਕੇ ਮਹਲੁ = ਸਰੂਪ ਰੂਪ ਮਹੱਲ ਨੂੰ ਨਹੀਂ ਪਾਈਐ = ਪਾਉਣਾ ਕਰੀਦਾ ॥੪॥

## ਦਿਹੁ ਦੀਵੀ ਅੰਧ ਘੋਰੁ; ਘਬੁ ਮੁਹਾਈਐ ॥

ਦਿਹੁ ਦੀਵੀ = ਚਿੱਟਾ ਦਿਨ ਚੜ੍ਹਿਆ ਹੋਇਆਂ ਵੀ ਸਾਕਤ ਪੁਰਸ਼ਾਂ ਦੇ ਭਾਅ ਦਾ ਘੋਰੁ = ਭਿਆਨਕ ਅੰਧ = ਅੰਧੇਰਾ ਹੈ, ਕਿਉਂਕਿ ਉਹ ਆਪਣੇ ਸ਼ੁੱਭ ਗੁਣਾਂ ਦਾ ਤਿਆਗ ਕਰ ਕੇ ਹਿਰਦੇ ਰੂਪੀ ਘਬੁ = ਘਰ ਨੂੰ ਔਗੁਣਾਂ, ਕਾਮਾਦਿਕ ਰੂਪੀ ਚੋਰਾਂ ਕੋਲੋਂ ਮੁਹਾਈਐ = ਲੁਟਾ ਰਹੇ ਹਨ **ਵਾ:** ਦਿਨ ਦੀਵੀ ਦੀ ਨਿਆਈਂ ਸੱਜਾ ਖੱਬਾ ਨੇਤਰ ਹੈ, ਇਨ੍ਹਾਂ ਦੇ ਹੁੰਦਿਆਂ ਹੀ ਮੌਤ ਦਾ ਅੰਧ ਘੋਰੁ = ਭਿਆਨਕ ਸਮਾਂ ਆ ਜਾਵੇਗਾ ਅਤੇ ਜਮਦੂਤ ਘਬੁ ਭਾਵ ਸੂਖਮ ਸਰੀਰ ਨੂੰ ਲੁੱਟ ਕੇ ਪ੍ਰਲੋਕ ਵੱਲ ਲੈ ਜਾਣਗੇ।

## ਗਰਬਿ ਮੁਸੈ ਘਰੁ ਚੋਰੁ; ਕਿਸੁ ਰੂਆਈਐ ॥੫॥

ਗਰਬਿ = ਹੰਕਾਰ ਆਦਿਕ ਚੋਰ ਤੇਰੇ ਘਰ ਨੂੰ ਮੁਸੈ = ਲੁੱਟ ਰਹੇ ਹਨ, ਫੇਰ ਇਹ ਕਿਸ ਪਾਸ ਜਾ ਕੇ ਰੂਆਈਐ = ਰੋ ਕੇ ਦੱਸੇਗਾ ॥੫॥

## ਗੁਰਮੁਖਿ ਚੋਰੁ ਨ ਲਾਗਿ; ਹਰਿ ਨਾਮਿ ਜਗਾਈਐ ॥

ਗੁਰਮੁਖ ਜਨਾਂ ਨੂੰ ਕਾਮਾਦਿਕ ਚੋਰ ਨਹੀਂ ਲਾਗਿ = ਲੱਗਦੇ, ਕਿਉਂਕਿ ਉਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪ ਕਰਕੇ ਆਪਣੀ ਸੁਰਤ ਗਿਆਨ ਅਵਸਥਾ ਵਿਚ ਜਗਾਈਐ = ਜਗਾਈ ਹੋਈ ਹੈ।

## ਸਬਦਿ ਨਿਵਾਰੀ ਆਗਿ; ਜੋਤਿ ਦੀਪਾਈਐ ॥੬॥

ਉਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਤ੍ਰਿਸ਼ਨਾ ਆਦਿ ਦੀ ਆਗਿ = ਅਗਨੀ ਨਿਵਾਰੀ = ਮੇਟ ਲਈ ਹੈ ਅਤੇ ਹਿਰਦੇ ਅੰਦਰ ਜੋਤਿ = ਜੋਤੀ ਸਰੂਪ ਦਾ ਦੀਪਾਈਐ = ਪ੍ਰਕਾਸ਼ ਹੋ ਆਇਆ ਹੈ ॥੬॥

## ਲਾਲੁ ਰਤਨੁ ਹਰਿ ਨਾਮੁ; ਗੁਰਿ ਸੁਰਤਿ ਬੁਝਾਈਐ ॥

ਜੋ ਲਾਲਾਂ ਤੇ ਰਤਨਾਂ ਦੀ ਨਿਆਈਂ ਹਰਿ = ਪਰਮੇਸ਼ਰ ਦਾ ਅਮੋਲਕ ਨਾਮ ਹੈ **ਵਾ:** ਹਰਿ = ਪਰਮੇਸ਼ਰ ਦਾ ਨਾਮ ਲਾਲੁ = ਪਿਆਰਾ ਤੇ ਰਤਨੁ = ਤਰਤੀਬਰ ਤਰਤਮ ਵੈਰਾਗ ਦੀ ਨਿਆਈਂ ਅਮੋਲਕ ਹੈ, ਉਸਦੀ ਗੁਰਿ = ਗੁਰਾਂ ਨੇ ਸੁਰਤਿ = ਗਿਆਤ ਬੁਝਾਈਐ = ਸਮਝਾਈ ਹੈ।

## ਸਦਾ ਰਹੈ ਨਿਹਕਾਮੁ; ਜੇ ਗੁਰਮਤਿ ਪਾਈਐ ॥੭॥

ਜੇਕਰ ਕੋਈ ਗੁਰਮਤਿ = ਗੁਰਾਂ ਦੀ ਸਿੱਖਿਆ ਪਾਈਐ = ਪ੍ਰਾਪਤ ਕਰ ਲਵੇ ਤਾਂ ਉਹ ਸਦਾ = ਹਮੇਸ਼ਾਂ ਨਿਹਕਾਮੁ = ਕਾਮਨਾਵਾਂ ਤੋਂ ਰਹਿਤ ਰਹੈ = ਰਹਿੰਦਾ ਹੈ ॥੭॥

## ਰਾਤਿ ਦਿਹੈ ਹਰਿ ਨਾਉ; ਮੰਨਿ ਵਸਾਈਐ ॥

ਇਸ ਕਰਕੇ ਹਰਿ = ਪਰਮੇਸ਼ਰ ਦੇ ਨਾਉ = ਨਾਮ ਨੂੰ ਰਾਤ ਦਿਹੈ = ਦਿਨ ਭਾਵ ਹਰ ਵੇਲੇ ਮੰਨਿ = ਹਿਰਦੇ ਵਿਚ ਵਸਾਈਐ = ਵਸਾਉਣਾ ਕਰੀਏ **ਵਾ:** ਰਾਤ ਦਿਨ ਨਾਮ ਨੂੰ ਰਸਨਾ ਨਾਲ ਜਪੀਏ, ਫੇਰ ਮੰਨਣ ਕਰਕੇ ਨਿਧਿਆਸਣ ਦੁਆਰਾ ਵਸਾਉਣਾ ਕਰੀਏ।

## ਨਾਨਕ ਮੇਲਿ ਮਿਲਾਇ; ਜੇ ਤੁਧੁ ਭਾਈਐ ॥੮॥੨॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜੇ = ਜੇਕਰ ਤੁਧੁ = ਤੈਨੂੰ ਭਾਈਐ = ਭਾਅ ਜਾਈਏ ਤਾਂ ਤੂੰ ਗੁਰਾਂ ਦੁਆਰਾ ਆਪਣੇ ਸਰੂਪ ਦੇ ਮੇਲ ਵਿਚ ਮਿਲਾਇ = ਮਿਲਾ ਲੈਂਦਾ ਹੈਂ ॥੮॥੨॥੪॥

## ਸੂਹੀ ਮਹਲਾ ੧ ॥

## ਮਨਹੁ ਨ ਨਾਮੁ ਵਿਸਾਰਿ; ਅਹਿਨਿਸਿ ਧਿਆਈਐ ॥

ਹੇ ਭਾਈ ! ਆਪਣੇ ਮਨਹੁ = ਮਨ ਵਿੱਚੋਂ ਨਾਮ ਵਿਸਾਰਿ = ਭੁਲਾਉਣਾ ਨਾ ਕਰੀਏ, ਅਹਿਨਿਸਿ = ਦਿਨ ਰਾਤ ਧਿਆਈਐ = ਅਰਾਧਨਾ ਕਰੀਏ।

## ਜਿਉ ਰਾਖਹਿ ਕਿਰਪਾ ਧਾਰਿ; ਤਿਵੈ ਸੁਖੁ ਪਾਈਐ ॥੧॥

ਜਿਉ = ਜਿਵੇਂ ਪਰਮੇਸ਼ਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰ ਕੇ ਰਾਖਹਿ = ਰੱਖਣਾ ਕਰੇ, ਤਿਵੈ = ਉਵੇਂ ਹੀ ਪ੍ਰਸੰਨ ਚਿੱਤ ਰਹਿ ਕੇ ਸੁਖੁ = ਅਨੰਦ ਪਾਈਐ = ਪਾਉਣਾ ਕਰੀਏ ॥੧॥

## ਮੈ ਅੰਧੁਲੇ ਹਰਿ ਨਾਮੁ; ਲਕੁਟੀ ਟੋਹਣੀ ॥

ਹਰਿ = ਪਰਮੇਸ਼ਰ ਦਾ ਨਾਮ ਹੀ ਮੈ = ਮੇਰੇ (ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਹੀਣੇ) ਅੰਧੁਲੇ = ਅੰਨ੍ਹੇ ਲਈ ਟੋਹਣੀ = ਟੋਹਣ ਵਾਲੀ ਲਕੁਟੀ = ਸੋਟੀ ਹੈ।

## ਰਹਉ ਸਾਹਿਬ ਕੀ ਟੇਕ; ਨ ਮੋਹੈ ਮੋਹਣੀ ॥੧॥ਰਹਾਉ॥

ਸਾਹਿਬ = ਮਾਲਕ ਪਰਮੇਸ਼ਰ ਕੀ = ਦੀ ਟੇਕ = ਓਟ, ਆਸਰੇ ਹੀ ਰਹਉ = ਰਹਿੰਦਾ ਹੈ, ਜਿਸ ਕਰਕੇ ਮੋਹਣੀ = ਮੋਹਣ ਵਾਲੀ ਮਾਇਆ ਮੈਨੂੰ ਮੋਹੈ = ਮੋਹਿਤ ਨਹੀਂ ਕਰ ਸਕਦੀ ॥੧॥ਰਹਾਉ॥

## ਜਹ ਦੇਖਉ ਤਹ ਨਾਲਿ; ਗੁਰਿ ਦੇਖਾਲਿਆ ॥

ਜਹ = ਜਿਥੇ ਵੀ ਮੈਂ ਦੇਖਉ = ਦੇਖਦਾ ਹਾਂ, ਤਹ = ਉੱਥੇ ਮੇਰੇ ਨਾਲਿ = ਸਾਥ ਹੀ ਗੁਰਾਂ ਨੇ ਪਰਮੇਸ਼ਰ ਨੂੰ ਦੇਖਾਲਿਆ = ਵਿਖਾਉਣਾ ਕੀਤਾ ਹੈ।

## ਅੰਤਰਿ ਬਾਹਰਿ ਭਾਲਿ; ਸਬਦਿ ਨਿਹਾਲਿਆ ॥੨॥

ਜਿਸਨੂੰ ਅੰਤਰਿ = ਅੰਦਰ ਬਾਹਰ ਭਾਲਿ = ਭਾਲਦਾ ਸੀ, ਉਹ ਗੁਰਾਂ ਨੇ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਹਿਰਦੇ ਵਿਚ ਹੀ ਨਿਹਾਲਿਆ = ਦਿਖਾਲ ਦਿੱਤਾ ਹੈ ॥੨॥

## ਸੇਵੀ ਸਤਿਗੁਰ ਭਾਇ; ਨਾਮੁ ਨਿਰੰਜਨਾ ॥

ਭਾਇ = ਪ੍ਰੇਮ ਦੇ ਨਾਲ ਸਤਿਗੁਰਾਂ ਨੂੰ ਸੇਵ = ਸੇਵਦਾ ਹਾਂ ਅਤੇ ਨਿਰੰਜਨਾ = ਪਰਮੇਸ਼ਰ ਦਾ ਨਾਮ ਜਪਦਾ

ਹਾਂ **ਵਾ:** ਸਤਿਗੁਰਾਂ ਦੇ ਭਾਇ = ਅਨੁਸਾਰ ਹੋ ਕੇ ਨਿਰੰਜਨ ਪ੍ਰਭੂ ਦਾ ਨਾਮ ਸੇਵਨਾ ਕਰਦਾ ਹਾਂ। ਇਸ ਲਈ ਇਉਂ ਬੇਨਤੀ ਕਰੀਏ ਕਿ :

## ਤੁਧੁ ਭਾਵੈ ਤਿਵੈ ਰਜਾਇ; ਭਰਮੁ ਭਉ ਭੰਜਨਾ ॥੩॥

ਹੇ ਭਰਮ ਤੇ ਭਉ = ਡਰ ਨੂੰ ਭੰਜਨਾ = ਨਾਸ਼ ਕਰਨ ਵਾਲੇ ਪ੍ਰਭੂ ! ਜਿਵੇਂ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਆਪਣੀ ਰਜਾਇ = ਆਗਿਆ ਵਿਚ ਚਲਾਉਣਾ ਕਰ ॥੩॥

## ਜਨਮਤ ਹੀ ਦੁਖੁ ਲਾਗੈ; ਮਰਣਾ ਆਇਕੈ ॥

ਨਾਮ ਨੂੰ ਭੁਲਾਉਣ ਕਰਕੇ ਜਨਮਤ = ਜਨਮਦਿਆਂ ਸਾਰ ਹੀ ਦੁੱਖ ਆ ਲਾਗੈ = ਲੱਗਦੇ ਹਨ, ਭਾਵ ਪਹਿਲਾਂ ਜਨਮ ਲੈਂਦਿਆਂ ਦੁੱਖ ਹੁੰਦਾ ਹੈ, ਫੇਰ ਅਗਿਆਨ ਕਰਕੇ ਬਚਪਨ, ਕਿਸ਼ੋਰ, ਜਵਾਨੀ, ਬੁਢੇਪੇ ਆਦਿ ਵਿਚ ਅਨੇਕਾਂ ਦੁੱਖ ਆ ਲੱਗਦੇ ਹਨ ਅਤੇ ਅੰਤ ਨੂੰ ਮਰਣਾ = ਮੌਤ ਆਇ ਕੈ = ਆ ਕਰਕੇ ਚਿੰਬੜ ਜਾਂਦੀ ਹੈ।

## ਜਨਮੁ ਮਰਣੁ ਪਰਵਾਣੁ; ਹਰਿ ਗੁਣ ਗਾਇ ਕੈ ॥੪॥

ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਇਨ ਕੈ = ਕਰਕੇ ਹੀ ਜਨਮੁ ਮਰਣੁ = ਜੰਮਣਾ ਮਰਨਾ ਪਰਵਾਣੁ = ਪ੍ਰਮਾਣਿਤ ਹੁੰਦਾ ਹੈ **ਵਾ:** ਜਨਮ ਦੇ ਅਭਿਮਾਨ ਵੱਲੋਂ ਮਰ ਕੇ ਪਰਵਾਣ ਹੋਈਦਾ ਹੈ ॥੪॥ ਇਉਂ ਬੇਨਤੀ ਕਰੀਏ :

## ਹਉ ਨਾਹੀ ਤੂ ਹੋਵਹਿ; ਤੁਧ ਹੀ ਸਾਜਿਆ ॥

ਹੇ ਮਹਾਰਾਜ ! ਹਉ = ਮੈਂ ਤਿੰਨਾਂ ਕਾਲਾਂ ਵਿਚ ਕੁਝ ਨਹੀਂ ਹਾਂ, ਤੂੰ ਪਿੱਛੇ ਵੀ ਵਿਆਪਕ ਸੀ, ਹੁਣ ਵੀ ਵਿਆਪਕ ਹੈਂ ਤੇ ਅੱਗੇ ਨੂੰ ਵੀ ਵਿਆਪਕ ਹੋਵਹਿ = ਹੋਵੇਂਗਾ, ਤੁਧੁ = ਤੂੰ ਆਪ ਹੀ ਸਾਰੇ ਸੰਸਾਰ ਨੂੰ ਸਾਜਿਆ = ਸਾਜਣਾ (ਰਚਨਾ) ਕੀਤਾ ਹੈ।

[ਅੰਗ ੭੫੩]

## ਆਪੇ ਥਾਪਿ ਉਥਾਪਿ; ਸਬਦਿ ਨਿਵਾਜਿਆ ॥੫॥

ਆਪੇ = ਆਪ ਹੀ ਸਾਰੇ ਸੰਸਾਰ ਨੂੰ ਥਾਪਿ = ਇਸਥਿਤ ਕਰਕੇ ਫੇਰ ਉਥਾਪਿ = ਪੁੱਟ ਦੇਂਦਾ ਹੈਂ **ਵਾ:** ਆਪ ਹੀ ਥਾਪੇ ਹੋਏ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਪੁੱਟ ਦੇਂਦਾ ਹੈਂ **ਵਾ:** ਥਾਪੇ ਹੋਏ ਅਗਿਆਨ ਨੂੰ ਪੁੱਟ ਕੇ ਗਿਆਨ ਨੂੰ ਇਸਥਿਤ ਕਰਦਾ ਹੈ ਤੇ ਗੁਰਮੁਖ ਜਨਾਂ ਨੂੰ ਗੁਰ-ਸ਼ਬਦ ਦੁਆਰਾ ਨਿਵਾਜਿਆ = ਵਡਿਆਉਣਾ ਕਰਦਾ ਹੈਂ ॥੫॥

## ਦੇਹੀ ਭਸਮ ਰੁਲਾਇ; ਨ ਜਾਪੀ ਕਹ ਗਇਆ ॥

ਇਹ ਦੇਹੀ = ਕਾਇਆਂ ਅੰਤ ਨੂੰ ਭਸਮ = ਸੁਆਹ ਵਿਚ ਰੁਲਾਇ = ਰੁਲ ਜਾਂਦੀ ਹੈ, ਪਰ ਇਹ ਨਹੀਂ ਜਾਪੀ = ਜਾਣਿਆ ਜਾਂਦਾ ਕਿ ਜੀਵ ਆਤਮਾ ਕਹ = ਕਿਥੇ ਚਲਿਆ ਗਿਆ ਹੈ।

ਅਰਥਾਤ ਆਤਮ ਪੁਰਾਣ ਵਿਚ ਲਿਖਿਆ ਮਿਲਦਾ ਹੈ ਕਿ ਜੇਕਰ ਕਿਸੇ ਦੇ ਪ੍ਰਾਣ ਧੁਨੀ ਰਾਹੀਂ ਨਿਕਲਦੇ ਹਨ ਤਾਂ ਉਹ ਭੌਰੇ ਦੀ ਜੂਨ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਨਾਸਾਂ ਦੁਆਰਾ ਪ੍ਰਾਣ ਬਾਹਰ ਨਿਕਲਦੇ ਹਨ, ਉਹ ਖ਼ੁਸ਼ਬੂ ਲੈਣ ਵਾਲੀਆਂ ਜੂਨਾਂ ਵਿਚ ਜਾਂਦੇ ਹਨ। ਦਸਮ ਦੁਆਰ ਰਾਹੀਂ ਪ੍ਰਾਣ ਨਿਕਲਣ ਵਾਲੇ ਬ੍ਰਹਮ ਲੋਕ ਨੂੰ ਜਾਂਦੇ ਹਨ, ਏਸੇ ਪ੍ਰਕਾਰ ਨੇਤ੍ਰਾਂ ਰਾਹੀਂ ਪ੍ਰਾਣ ਨਿਕਲ ਵਾਲੇ ਪਤੰਗਿਆਂ ਦੀ ਜੂਨ ਵਿਚ, ਜ਼ਬਾਨ ਰਾਹੀਂ

ਮੱਛੀ ਦੀ ਜੂਨ, ਲਿੰਗ ਰਾਹੀਂ ਹਾਥੀ ਦੀ ਜੂਨ, ਮੂਲ ਦੁਆਰ ਰਾਹੀਂ ਨਿਕਲਣ ਵਾਲੇ ਵਿਸ਼ਟਾ ਦੇ ਕੀੜਿਆਂ ਦੀ ਜੂਨ ਵਿਚ ਜਾਂਦੇ ਹਨ, ਇਉਂ ਆਤਮ ਪੁਰਾਣ ਵਿਚ ਪ੍ਰਾਣ ਨਿਕਲਣ ਦੇ ਗਿਆਰਾਂ ਅਸਥਾਨ ਮੰਨੇ ਹਨ, ਪਰ ਗੁਰਮਤਿ ਵਿਚ ਇਹ ਸਿਧਾਂਤ ਹੈ ਕਿ :

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥** *(ਅੰਗ ੨੪੨)*

## ਆਪੇ ਰਹਿਆ ਸਮਾਇ; ਸੋ ਵਿਸਮਾਦੁ ਭਇਆ ॥੬॥

ਪਰ ਗੁਰਮੁਖ ਜਨ ਦਾ ਇਹ ਨਿਸਚਾ ਹੈ ਕਿ ਤੂੰ ਆਪ ਹੀ ਸਾਰੇ ਸਮਾਇ = ਸਮਾ ਰਹਿਆ = ਰਿਹਾ ਹੈਂ, ਇਉਂ ਸੋ = ਉਹ ਗੁਰਮੁਖ ਜਨ ਵਿਸਮਾਦੁ = ਅਸਚਰਜ ਰੂਪ ਪਰਮੇਸ਼ਰ ਨੂੰ ਪਾ ਕੇ ਵਿਸਮਾਦ ਰੂਪ ਭਇਆ = ਹੋਇਆ ਹੈ ॥੬॥

## ਤੂੰ ਨਾਹੀ ਪ੍ਰਭ ਦੂਰਿ; ਜਾਣਹਿ ਸਭ ਤੂਹੈ ॥

ਹੇ ਪ੍ਰਭ = ਪਰਮੇਸ਼ਰ ! ਤੂੰ ਦੂਰ ਨਹੀਂ ਹੈਂ, ਤੂੰ ਜੀਵਾਂ ਦੇ ਕਰਮ ਕਿਰਿਆ ਆਦਿ ਸਭੁ = ਸਾਰਾ ਕੁਝ ਹੀ ਜਾਣਹਿ = ਜਾਣਦਾ ਹੈਂ।

## ਗੁਰਮੁਖਿ ਵੇਖਿ ਹਦੂਰਿ; ਅੰਤਰਿ ਭੀ ਤੂਹੈ ॥੭॥

ਗੁਰਮੁਖ ਜਨ ਤੈਨੂੰ ਆਪਣੇ ਹਦੂਰਿ = ਨੇੜੇ ਵੇਖਿ = ਵੇਖਦਾ ਹੈ ਅਤੇ ਅੰਤਰਿ = ਹਿਰਦੇ ਵਿਚ ਭੀ = ਵੀ ਤੂਹੈ = ਤੈਨੂੰ ਹੀ ਵਿਆਪਕ ਜਾਣਦਾ ਹੈ ॥੭॥

## ਮੈ ਦੀਜੈ ਨਾਮ ਨਿਵਾਸੁ; ਅੰਤਰਿ ਸਾਂਤਿ ਹੋਇ ॥

ਹੇ ਮਹਾਰਾਜ ! ਕਿਰਪਾ ਕਰਕੇ ਮੈ = ਮੇਰੇ ਹਿਰਦੇ ਵਿਚ ਨਾਮ ਦਾ ਨਿਵਾਸੁ = ਵਾਸਾ ਦੀਜੈ = ਦੇਣਾ ਕਰੋ, ਤਾਂ ਜੋ ਮੇਰੇ ਅੰਤਰਿ = ਅੰਦਰ ਸਾਂਤਿ = ਸ਼ਾਂਤੀ ਪ੍ਰਾਪਤ ਹੋਇ = ਹੋ ਜਾਵੇ।

## ਗੁਣ ਗਾਵੈ ਨਾਨਕ ਦਾਸੁ; ਸਤਿਗੁਰੁ ਮਤਿ ਦੇਇ ॥੮॥੩॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਸਤਿਗੁਰੁ = ਸੱਚੇ ਗੁਰੂ ਦੀ ਮਤਿ = ਸਿੱਖਿਆ ਦੇਇ = ਦੇਣਾ ਕਰ ਤਾਂ ਜੋ ਮੈਂ ਦਾਸੁ = ਸੇਵਕ ਤੇਰੇ ਗੁਣਾਂ ਨੂੰ ਗਾਵੈ = ਗਾਉਂਦਾ ਰਹਾਂ ॥੮॥੩॥੫॥

## ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਸਤਿਗੁਰਾਂ ਦੇ ਪਾਸ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਇਹ ਸਾਰਾ ਪਾਸਾਰਾ ਕਿਥੋਂ ਉਤਪੰਨ ਹੋਇਆ ਹੈ ? ਇਹ ਸੁਣ ਕੇ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪਹਿਲੇ ਘਰੁ = ਸੁਰਤਾਲ ਅੰਦਰ ਨਾਮ ਤੇ ਨਾਮੀ ਦੀ ਅਭੇਦਤਾ ਕਥਨ ਕਰ ਕੇ ਅਸਟਪਦੀਆ = ਅੱਠ ਪਦਿਆਂ ਵਾਲਾ ਸ਼ਬਦ, ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਾਮੈ ਹੀ ਤੇ ਸਭੁ ਕਿਛੁ ਹੋਆ; ਬਿਨੁ ਸਤਿਗੁਰ, ਨਾਮੁ ਨ ਜਾਪੈ ॥

ਹੇ ਭਾਈ ! ਪਰਮੇਸ਼ਰ ਦੇ ਨਾਮੈ = ਨਾਮ **ਵਾ:** ਨਾਮੀ ਪਰਮੇਸ਼ਰ ਤੇ = ਤੋਂ ਹੀ ਸਭੁ = ਸਾਰਾ ਕਿਛੁ = ਕੁਝ

ਉਤਪੰਨ ਹੋਆ = ਹੋਇਆ ਹੈ, ਪਰ ਉਹ ਨਾਮ ਜਾਂ ਨਾਮੀ ਪਰਮੇਸ਼ਰ ਸਤਿਗੁਰਾਂ ਤੋਂ ਬਿਨੁ = ਬਗ਼ੈਰ ਨ ਜਾਪੈ = ਜਾਣਿਆ ਨਹੀਂ ਜਾਂਦਾ।

## ਗੁਰ ਕਾ ਸਬਦੁ ਮਹਾ ਰਸੁ ਮੀਠਾ; ਬਿਨੁ ਚਾਖੇ ਸਾਦੁ ਨ ਜਾਪੈ ॥

ਗੁਰੂ ਦੇ ਸਬਦੁ = ਉਪਦੇਸ਼ ਕਾ = ਦਾ ਰਸੁ = ਸੁਆਦ ਮਹਾ = ਬਹੁਤ ਹੀ ਮੀਠਾ = ਪਿਆਰਾ ਹੈ **ਵਾ:** ਗੁਰਾਂ ਦਾ ਸ਼ਬਦ ਬਹੁਤ ਹੀ ਮਿੱਠਾ ਰਸਦਾਇਕ ਹੈ, ਪਰ ਚਾਖੇ = ਚੱਖਣ ਭਾਵ ਧਾਰਨ ਕੀਤੇ ਤੋਂ ਬਿਨਾਂ ਇਸ ਦਾ ਸਾਦੁ = ਸਵਾਦ ਜਾਪੈ = ਜਾਣਿਆ ਨਹੀਂ ਜਾਂਦਾ।

## ਕਉਡੀ ਬਦਲੈ ਜਨਮੁ ਗਵਾਇਆ; ਚੀਨਸਿ ਨਾਹੀ ਆਪੈ ॥

ਜੀਵਾਂ ਨੇ ਕਉਡੀ ਭਾਵ ਮਾਇਆ ਦੇ ਬਦਲੇ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗੁਆ ਲਿਆ ਹੈ, ਪਰ ਆਪੈ = ਆਪਣੇ ਆਤਮ ਸਰੂਪ ਨੂੰ ਨਹੀਂ ਚੀਨਸਿ = ਪਛਾਣਿਆ।

## ਗੁਰਮੁਖਿ ਹੋਵੈ ਤਾ ਏਕੋ ਜਾਣੈ; ਹਉਮੈ ਦੁਖੁ ਨ ਸੰਤਾਪੈ ॥੧॥

ਜੇਕਰ ਕੋਈ ਮੁਖੀ ਗੁਰਾਂ ਦੁਆਰਾ ਗੁਰਮੁਖ ਹੋਵੇ, ਤਾ = ਤਦ ਉਹ ਏਕੋ = ਅਦ੍ਵੈਤ ਸਰੂਪ ਬ੍ਰਹਮ ਨੂੰ ਜਾਣੈ = ਜਾਣ ਲੈਂਦਾ ਹੈ ਅਤੇ ਉਸਨੂੰ ਹਉਮੈ = ਹੰਗਤਾ ਮਮਤਾ, ਜੰਮਣ ਮਰਣ ਦਾ ਦੁੱਖ ਤੇ ਆਧੀ, ਬਿਆਧੀ, ਉਪਾਧੀ ਆਦਿ ਸੰਤਾਪੈ = ਭਲੀ ਪ੍ਰਕਾਰ ਤਾਪ ਨਹੀਂ ਲੱਗਦਾ **ਵਾ:** ਹਉਮੈ ਦਾ ਦੁੱਖ ਸੰਤਾਪੈ = ਕਸ਼ਟ ਨਹੀਂ ਦੇਵੇਗਾ ॥੧॥

## ਬਲਿਹਾਰੀ ਗੁਰ ਅਪਣੇ ਵਿਟਹੁ; ਜਿਨਿ ਸਾਚੇ ਸਿਉ ਲਿਵ ਲਾਈ ॥

ਮੈਂ ਆਪਣੇ ਗੁਰੂ ਸਾਹਿਬ ਜੀ ਦੇ ਵਿਟਹੁ = ਉਪਰੋਂ ਬਲਿਹਾਰੀ = ਬਲਿਹਾਰ ਜਾਂਦਾ ਹਾਂ, ਜਿਨਿ = ਜਿਸ ਗੁਰੂ ਨੇ ਮੇਰੀ ਸਾਚੇ = ਸੱਚੇ ਪਰਮੇਸ਼ਰ ਦੇ ਸਿਉ = ਨਾਲ ਲਿਵ = ਬਿਰਤੀ ਲਾਈ = ਲਾ ਦਿੱਤੀ ਹੈ।

## ਸਬਦੁ ਚੀਨ੍ਹਿ ਆਤਮੁ ਪਰਗਾਸਿਆ; ਸਹਜੇ ਰਹਿਆ ਸਮਾਈ ॥੧॥ਰਹਾਉ॥

ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਨੂੰ ਚੀਨ੍ਹਿ = ਜਾਣ (ਸਮਝ) ਕੇ ਆਪਣੇ ਆਤਮ ਸਰੂਪ ਦਾ ਪਰਗਾਸਿਆ = ਪ੍ਰਕਾਸ਼ ਹੋ ਗਿਆ ਹੈ ਅਤੇ ਹੁਣ ਸਹਜੇ = ਸੁਤੇ-ਸਿੱਧ ਹੀ ਮਨ ਉਸ ਸਹਿਜ ਸਰੂਪ ਵਿੱਚ ਸਮਾਈ = ਸਮਾਇਆ ਰਹਿੰਦਾ ਹੈ ॥੧॥ਰਹਾਉ॥

## ਗੁਰਮੁਖਿ ਗਾਵੈ ਗੁਰਮੁਖਿ ਬੂਝੈ; ਗੁਰਮੁਖਿ ਸਬਦੁ ਬੀਚਾਰੇ ॥

ਗੁਰਮੁਖ ਜਨ ਪਰਮੇਸ਼ਰ ਦੇ ਗੁਣ ਗਾਵੈ = ਗਾਇਨ ਕਰਦੇ ਹਨ, ਭਾਵ ਕੀਰਤਨ ਕਰਦੇ ਹਨ, ਗੁਰਮੁਖ ਆਪਣਾ ਆਪ ਆਪਣੇ ਆਤਮਿਕ ਸਰੂਪ ਨੂੰ ਅਪ੍ਰੋਖ ਗਿਆਨ ਦੁਆਰਾ ਬੂਝੈ = ਜਾਣਦੇ ਹਨ ਭਾਵ ਸਮਝਦੇ ਹਨ **ਵਾ:** ਗੁਰਮੁਖ ਜਨ ਗੁਰੂ ਸਿੱਖਿਆ ਨੂੰ ਬੁੱਝਦੇ ਹਨ ਅਤੇ ਗੁਰਮੁਖ ਜਨ ਗੁਰੂ ਜੀ ਦੇ ਸਬਦੁ = ਉਪਦੇਸ਼ ਦੀ ਬੀਚਾਰੇ = ਵਿਚਾਰ ਕਥਨ ਕਰਦੇ ਹਨ **ਵਾ:** ਗੁਰਮੁਖ ਜਨ ਸਬਦੁ = ਬ੍ਰਹਮ ਵੀਚਾਰ ਕਰਦੇ ਹੋਏ ਉਸ ਵਿਚ ਸਮਾ ਜਾਂਦੇ ਹਨ।

## ਜੀਉ ਪਿੰਡੁ, ਸਭੁ ਗੁਰ ਤੇ ਉਪਜੈ; ਗੁਰਮੁਖਿ ਕਾਰਜ ਸਵਾਰੇ ॥

ਇਹ ਜੀਉ = ਜ਼ਿੰਦਗੀ, ਪਿੰਡੁ = ਸਰੀਰ ਆਦਿ ਸਭੁ = ਸਾਰਾ ਕੁਝ ਗੁਰੂ ਤੇ = ਤੋਂ ਹੀ ਉਪਜੈ = ਉਭਰਦਾ

ਹੈ ਭਾਵ ਜੀਵਾਤਮਾ ਤੇ ਸਰੀਰ ਆਦਿ ਦੀ ਸੋਝੀ ਗੁਰੂ ਤੋਂ ਹੀ ਪੈਦਾ ਹੁੰਦੀ ਹੈ **ਵਾ:** ਗੁਰਮੁਖ ਜਾਣਦੇ ਹਨ ਕਿ ਇਸ ਜੀਉ = ਜੀਵ ਦੇ ਤਾਈਂ ਪਿੰਡੁ = ਸਰੀਰ ਭਾਵ ਅਖੰਡ ਚੇਤਨ ਦੇਹ ਗੁਰਾਂ ਤੋਂ ਗਿਆਨ ਪ੍ਰਾਪਤ ਕਰਕੇ ਹੀ ਪੈਦਾ ਹੁੰਦੀ ਹੈ, ਗੁਰਮੁਖ ਜਨ ਬ੍ਰਹਮ ਗਿਆਨ ਦੀ ਪ੍ਰਾਪਤੀ ਕਰ ਕੇ ਮੋਖ ਰੂਪੀ ਕਾਰਜ ਨੂੰ ਸਵਾਰੇ = ਸੰਵਾਰ ਲੈਂਦੇ ਹਨ।

## ਮਨਮੁਖਿ ਅੰਧਾ, ਅੰਧੁ ਕਮਾਵੈ; ਬਿਖੁ ਖਟੇ ਸੰਸਾਰੇ ॥

ਅੰਧਾ = ਅਗਿਆਨੀ ਮਨਮੁਖ ਜੀਵ ਅੰਧੁ = ਅਗਿਆਨਤਾਈ ਵਾਲੇ ਕਰਮ ਹੀ ਕਮਾਵੈ = ਕਮਾਉਂਦਾ ਹੈ ਅਤੇ ਸੰਸਾਰੇ = ਸੰਸਾਰ ਵਿਚ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੂੰ ਹੀ ਖਟੇ = ਖੱਟਦਾ ਹੈ।

## ਮਾਇਆ ਮੋਹਿ, ਸਦਾ ਦੁਖੁ ਪਾਏ; ਬਿਨੁ ਗੁਰ ਅਤਿ ਪਿਆਰੇ ॥੨॥

ਅਤਿ = ਅਤਿਅੰਤ ਹੀ ਪਿਆਰੇ ਗੁਰੂ ਸਾਹਿਬ ਜੀ ਨੂੰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ **ਵਾ:** ਗੁਰੂ ਸਾਹਿਬ ਜੀ ਵਿਚ ਅਤਿਅੰਤ ਪ੍ਰੇਮ ਕੀਤੇ ਬਿਨਾਂ, ਉਹ ਮਨਮੁਖ ਜੀਵ ਮਾਇਆ ਦੇ ਮੋਹਿ = ਮੋਹ ਵਿਚ ਫਸ ਕੇ ਸਦਾ = ਹਮੇਸ਼ਾਂ ਦੁੱਖ ਹੀ ਪਾਏ = ਪਾਉਂਦੇ ਰਹਿੰਦੇ ਹਨ॥੨॥

## ਸੋਈ ਸੇਵਕੁ, ਜੇ ਸਤਿਗੁਰ ਸੇਵੇ; ਚਾਲੈ ਸਤਿਗੁਰ ਭਾਏ ॥

ਸੋਈ = ਉਹੀ ਸੇਵਕੁ = ਦਾਸ ਹੈ ਜੇ = ਜਿਹੜਾ ਸਤਿਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕਰਦਾ ਹੈ ਅਤੇ ਸਦਾ ਸਤਿਗੁਰੂ ਜੀ ਦੇ ਭਾਏ = ਅਨੁਸਾਰ ਹੋ ਕੇ ਚਾਲੈ = ਚੱਲਣਾ ਕਰਦਾ ਹੈ।

## ਸਾਚਾ ਸਬਦੁ, ਸਿਫਤਿ ਹੈ ਸਾਚੀ; ਸਾਚਾ ਮੰਨਿ ਵਸਾਏ ॥

ਸਤਿਗੁਰਾਂ ਦਾ ਸਬਦੁ = ਉਪਦੇਸ਼ ਵੀ ਸਾਚਾ = ਸੱਚਾ ਹੈ, ਸਿਫਤਿ = ਤਾਰੀਫ਼ ਵੀ ਸੱਚੀ ਹੈ ਤੇ ਸੱਚਾ ਪੁਰਖ ਹੀ ਇਸ ਸ਼ਬਦ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾਉਂਦਾ ਹੈ **ਅਥਵਾ** ਜੋ ਸਬਦੁ = ਬ੍ਰਹਮ ਸੱਚਾ ਹੈ, ਜਿਸਦੀ ਸਿਫ਼ਤ ਵੀ ਸੱਚੀ ਹੈ, ਉਸਦਾ ਸੱਚਾ ਨਾਮ ਹਿਰਦੇ ਵਿਚ ਵਸਾਉਣਾ ਕਰੇ।

## ਸਚੀ ਬਾਣੀ, ਗੁਰਮੁਖਿ ਆਖੈ; ਹਉਮੈ ਵਿਚਹੁ ਜਾਏ ॥

ਗੁਰਮੁਖ ਜਨ ਸਚੀ = ਸੱਚ ਸਰੂਪ, ਨਾਮ ਰੂਪੀ ਬਾਣੀ ਨੂੰ ਆਪਣੇ ਮੁੱਖੋਂ ਆਖੈ = ਆਖਦੇ ਹਨ, ਜਿਸ ਕਰਕੇ ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਚਲੀ ਜਾਏ = ਜਾਂਦੀ ਹੈ।

## ਆਪੇ ਦਾਤਾ, ਕਰਮੁ ਹੈ ਸਾਚਾ; ਸਾਚਾ ਸਬਦੁ ਸੁਣਾਏ ॥੩॥

ਸਾਚਾ = ਸੱਚਾ ਪਰਮੇਸ਼ਰ ਆਪ ਹੀ ਕਰਮਾਂ ਅਨੁਸਾਰ ਫਲ ਦਾਤਾ = ਦੇਣ ਵਾਲਾ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਸਾਚਾ = ਸੱਚਾ ਸਬਦੁ = ਉਪਦੇਸ਼ ਸੁਣਾਏ = ਸੁਣਾਉਂਦਾ ਹੈ॥੩॥

## ਗੁਰਮੁਖਿ ਘਾਲੇ, ਗੁਰਮੁਖਿ ਖਟੇ; ਗੁਰਮੁਖਿ ਨਾਮੁ ਜਪਾਏ ॥

ਗੁਰਮੁਖ ਜਨ ਸੇਵਾ, ਭਗਤੀ ਦੀ ਘਾਲੇ = ਘਾਲਣਾ ਕਰਦੇ ਹਨ, ਗੁਰਮੁਖ ਜਨ ਨਾਮ ਰੂਪੀ ਧਨ ਦੀ ਖੱਟੀ ਖਟੇ = ਖੱਟਦੇ ਹਨ, ਗੁਰਮੁਖ ਜਨ ਆਪ ਨਾਮ ਜਪਦੇ ਤੇ ਹੋਰਨਾਂ ਤੋਂ ਜਪਾਏ = ਜਪਾਉਂਦੇ ਹਨ **ਵਾ:** ਜਿਹੜੇ ਗੁਰਮੁਖ ਜਨ ਨਾਮ ਦੀ ਮੰਨਣ ਰੂਪ ਘਾਲ ਕਮਾਈ ਕਰਦੇ ਹਨ, ਉਹ ਗੁਰਮੁਖ ਜਨ ਨਿਧਿਆਸਣ ਰੂਪੀ ਖੱਟੀ ਨੂੰ ਖੱਟਦੇ ਹਨ ਅਤੇ ਉਨ੍ਹਾਂ ਗੁਰਮੁਖਾਂ ਤੋਂ ਸਤਿਗੁਰੂ ਸਾਹਿਬ ਜੀ ਤਤ ਤ੍ਵੰ ਦਾ ਸੰਸ਼ੋਧਨ ਰੂਪ ਨਾਮ ਜਪਾਉਂਦੇ ਹਨ।

## ਸਦਾ ਅਲਿਪਤੁ, ਸਾਚੈ ਰੰਗਿ ਰਾਤਾ; ਗੁਰ ਕੈ ਸਹਜਿ ਸੁਭਾਏ ॥

ਜੋ ਗੁਰਮੁਖ ਜਨ ਗੁਰਾਂ ਕੈ = ਦੇ ਵਿਚ ਸਹਜਿ = ਸੁਤੇ-ਸਿੱਧ ਹੀ ਸੁਭਾਏ = ਸ੍ਰੇਸ਼ਟ ਪ੍ਰੇਮ ਕਰਦੇ ਹਨ, ਉਹ ਸਾਚੈ = ਸੱਚੇ ਪਰਮੇਸ਼ਰ ਦੇ ਰੰਗਿ = ਅਨੰਦ ਵਿਚ ਰਾਤਾ = ਤਦਾਕਾਰ ਹੋ ਕੇ ਸਦਾ = ਹਮੇਸ਼ਾਂ ਹੀ ਪਦਾਰਥਾਂ, ਮਾਇਆ ਤੋਂ ਅਲਿਪਤੁ = ਨਿਰਲੇਪ ਰਹਿੰਦੇ ਹਨ।

## ਮਨਮੁਖੁ ਸਦ ਹੀ ਕੂੜੋ ਬੋਲੈ; ਬਿਖੁ ਬੀਜੈ ਬਿਖੁ ਖਾਏ ॥

ਮਨਮੁਖ ਪੁਰਸ਼ ਸਦ = ਹਮੇਸ਼ਾਂ ਕੂੜੋ = ਝੂਠ ਹੀ ਬੋਲੈ = ਬੋਲਦੇ ਰਹਿੰਦੇ ਹਨ, ਉਹ ਕਿਸੇ ਨੂੰ ਦੁੱਖ ਦੇਣ ਰੂਪ, ਵਿਸ਼ੇ ਰੂਪੀ ਬਿਖੁ = ਵਿਹੁ ਨੂੰ ਬੀਜੈ = ਬੀਜਦੇ ਹਨ ਅਤੇ ਅੰਤ ਨੂੰ ਉਸਦਾ ਫਲ ਦੁੱਖ ਰੂਪੀ ਬਿਖੁ = ਵਿਹੁ ਹੀ ਖਾਏ = ਖਾਂਦੇ ਹਨ।

## ਜਮਕਾਲਿ ਬਾਧਾ, ਤ੍ਰਿਸਨਾ ਦਾਧਾ; ਬਿਨੁ ਗੁਰ ਕਵਣੁ ਛਡਾਏ ॥੪॥

ਉਹ ਮਨਮੁਖ ਤ੍ਰਿਸ਼ਨਾ ਦਾ ਦਾਧਾ = ਸਾੜਿਆ ਹੋਇਆ ਜਮਕਾਲਿ = ਕਾਲ ਕਰਨ ਵਾਲੇ ਜਮ ਨੇ ਬਾਧਾ = ਬੰਨ੍ਹਿਆ ਹੋਇਆ ਹੈ। ਗੁਰੂ ਸਾਹਿਬ ਤੋਂ ਬਿਨੁ = ਬਗ਼ੈਰ ਉਸਨੂੰ ਕਵਣੁ = ਕੌਣ ਛਡਾਏ = ਛੁਡਾਵੇਗਾ, ਭਾਵ ਕੋਈ ਨਹੀਂ ਛੁਡਾ ਸਕਦਾ ॥੪॥

## ਸਚਾ ਤੀਰਥੁ, ਜਿਤੁ ਸਤ ਸਰਿ ਨਾਵਣੁ; ਗੁਰਮੁਖਿ ਆਪਿ ਬੁਝਾਏ ॥

ਸਤਿਸੰਗਤ ਰੂਪੀ, ਗੁਰ-ਸ਼ਬਦ ਰੂਪੀ ਸੱਚਾ ਤੀਰਥ ਹੈ, ਜਿਤੁ = ਜਿਸ ਸਤ = ਸੱਚੇ ਸਰਿ = ਸਰੋਵਰ ਵਿਚ ਨਾਵਣੁ = ਇਸ਼ਨਾਨ ਕਰਨ ਦਾ ਤਰੀਕਾ ਗੁਰਮੁਖ ਜਨਾਂ ਨੂੰ ਪਰਮੇਸ਼ਰ ਆਪ ਬੁਝਾਏ = ਸਮਝਾਉਂਦਾ ਹੈ।

## ਅਠਸਠਿ ਤੀਰਥ, ਗੁਰ ਸਬਦਿ ਦਿਖਾਏ; ਤਿਤੁ ਨਾਤੈ ਮਲੁ ਜਾਏ ॥

ਗੁਰੂ ਸਾਹਿਬ ਜੀ ਨੇ ਗੁਰਮੁਖ ਜਨਾਂ ਨੂੰ ਸਬਦਿ = ਉਪਦੇਸ਼ ਦੁਆਰਾ ਇਸ ਸਰੀਰ, ਹਿਰਦੇ ਅੰਦਰ ਹੀ ਅਠਸਠਿ = ਅਠਾਹਠ ਤੀਰਥ ਦਿਖਾਏ = ਦਿਖਾ ਦਿੱਤੇ ਹਨ, ਭਾਵ ਜੋ ਸ਼ਬਦ ਦੀ ਕਮਾਈ ਕਰਦੇ ਹਨ, ਉਨ੍ਹਾਂ ਨੂੰ ਅਠਾਹਠ ਤੀਰਥਾਂ ਦਾ ਮਹਾਤਮ ਘਰ ਵਿਚ ਹੀ ਪ੍ਰਾਪਤ ਹੋ ਜਾਂਦਾ ਹੈ, ਤਿਤੁ = ਤਿਸ ਵਿਚ ਨਾਤੈ = ਨਹਾਉਣ ਨਾਲ ਭਾਵ ਸ਼ਬਦ ਦਾ ਅਭਿਆਸ ਕਰਨ ਨਾਲ ਹਉਮੈ, ਅਵਿੱਦਿਆ ਆਦਿ ਦੀ ਮਲੁ = ਮੈਲ ਚਲੀ ਜਾਏ = ਜਾਂਦੀ ਹੈ।

## ਸਚਾ ਸਬਦੁ, ਸਾਚਾ ਹੈ ਨਿਰਮਲੁ; ਨਾ ਮਲੁ ਲਗੈ ਨ ਲਾਏ ॥

ਗੁਰਾਂ ਦਾ ਸੱਚਾ ਸ਼ਬਦ ਸਾਚਾ = ਤ੍ਰੈ-ਕਾਲ ਸਤਿ ਹੈ **ਵਾ:** ਸੱਚ ਦੀ ਪ੍ਰਾਪਤੀ ਕਰਾਉਣ ਵਾਲਾ ਅਤੇ ਹਿਰਦੇ ਨੂੰ ਨਿਰਮਲੁ = ਉੱਜਲ ਕਰਨ ਵਾਲਾ ਹੈ, ਨਾ ਹੀ ਉਸ (ਸ਼ਬਦ, ਨਾਮ) ਨੂੰ ਕੋਈ ਹਉਮੈ ਆਦਿ ਦੀ ਮਲੁ = ਮੈਲ ਲਗੈ = ਲੱਗਦੀ ਹੈ ਤੇ ਨਾ ਹੀ ਕਿਸੀ ਨੂੰ ਲਾਏ = ਲਾਉਂਦਾ ਹੈ।

## ਸਚੀ ਸਿਫਤਿ, ਸਚੀ ਸਾਲਾਹ; ਪੂਰੇ ਗੁਰ ਤੇ ਪਾਏ ॥੫॥

ਸੱਚੀ ਸਿਫ਼ਤ ਅਤੇ ਸੱਚੀ ਸਾਲਾਹ = ਸਲਾਹੁਤਾ[੧] ਪੂਰੇ = ਪੂਰਨ ਗੁਰੂ ਸਾਹਿਬ ਜੀ ਤੇ = ਤੋਂ ਹੀ ਪਾਏ = ਪ੍ਰਾਪਤ ਕਰੀਦੀ ਹੈ **ਵਾ:** ਆਪ ਭਗਤੀ ਕਰਨ ਰੂਪੀ ਸੱਚੀ ਸਿਫ਼ਤ ਅਤੇ ਹੋਰਨਾਂ ਪਾਸੋਂ ਭਗਤੀ ਕਰਾਉਣ

---

੧. 'ਸਿਫ਼ਤ' ਫ਼ਾਰਸੀ ਵਿਚ ਅਤੇ 'ਸਾਲਾਹ' ਹਿੰਦੀ ਵਿਚ ਸ਼ਬਦ ਵਰਤੀਦੇ ਹਨ **ਵਾ:** ਇਕੱਲਿਆਂ ਬੈਠ ਕੇ ਭਗਤੀ ਕਰਨ ਨੂੰ 'ਸਿਫ਼ਤ' ਤੇ ਸਤਿਸੰਗਤ ਵਿਚ ਮਿਲ ਕੇ ਜੱਸ ਕਰਨ ਨੂੰ 'ਸਲਾਹ' ਕਹਿੰਦੇ ਹਨ।

ਰੂਪ ਸੱਚੀ ਸਲਾਹ ਦੀ ਬਖ਼ਸ਼ਿਸ਼ ਪੂਰੇ ਗੁਰੂ ਤੋਂ ਹੀ ਪਾਈਦੀ ਹੈ **ਅਥਵਾ** ਜਿਨ੍ਹਾਂ ਨੇ ਪੂਰੇ = ਪੂਰਨ ਗੁਰੂ ਤੇ = ਤੋਂ ਨਾਮ ਦੀ ਦਾਤ ਪਾਏ = ਪਾਉਣਾ ਕੀਤੀ ਹੈ, ਉਨ੍ਹਾਂ ਦੀ ਇਸ ਲੋਕ ਵਿਚ ਵੀ ਸੱਚੀ ਸਿਫ਼ਤ ਹੁੰਦੀ ਹੈ ਤੇ ਪ੍ਰਲੋਕ ਵਿਚ ਵੀ ਸੱਚੀ ਸ਼ਲਾਘਾ ਹੁੰਦੀ ਹੈ॥੫॥

## ਤਨੁ ਮਨੁ ਸਭੁ ਕਿਛੁ, ਹਰਿ ਤਿਸੁ ਕੇਰਾ; ਦੁਰਮਤਿ ਕਹਣੁ ਨ ਜਾਏ ॥

ਇਹ ਤਨੁ = ਸਰੀਰ, ਮਨ ਆਦਿ ਸਭੁ = ਸਾਰਾ ਕਿਛੁ = ਕੁਝ ਤਿਸੁ = ਉਸ ਹਰਿ = ਪਰਮੇਸ਼ਰ ਕੇਰਾ = ਦਾ ਹੀ ਬਖ਼ਸ਼ਿਆ ਹੋਇਆ ਹੈ, ਪਰ ਦੁਰਮਤਿ = ਖੋਟੀ ਮੱਤ ਵਾਲਿਆਂ ਪੁਰਸ਼ਾਂ ਪਾਸੋਂ ਇਹ ਕਹਣੁ = ਕਿਹਾ ਨਹੀਂ ਜਾਏ = ਜਾਂਦਾ ਭਾਵ ਉਹ ਸਭ ਕੁਝ ਆਪਣਾ ਮੰਨਦੇ ਹਨ।

## ਹੁਕਮੁ ਹੋਵੈ, ਤਾ ਨਿਰਮਲੁ ਹੋਵੈ; ਹਉਮੈ ਵਿਚਹੁ ਜਾਏ ॥

ਜੇਕਰ ਦੁਰਮਤੀਆ ਸਤਿਗੁਰਾਂ ਦੇ ਹੁਕਮ ਵਿਚ ਹੋਵੇ ਭਾਵ ਹੁਕਮ ਮੰਨਦਾ ਹੋਵੇ, ਤਾ = ਤਦ ਉਸਦਾ ਹਿਰਦਾ ਨਿਰਮਲੁ = ਉੱਜਲ ਹੋਵੈ = ਹੋ ਜਾਂਦਾ ਹੈ ਅਤੇ ਉਸ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਵੀ ਚਲੀ ਜਾਏ = ਜਾਂਦੀ ਹੈ।

## ਗੁਰ ਕੀ ਸਾਖੀ, ਸਹਜੇ ਚਾਖੀ; ਤ੍ਰਿਸਨਾ ਅਗਨਿ ਬੁਝਾਏ ॥

ਜਿਸਨੇ ਗੁਰੂ ਸਾਹਿਬ ਜੀ ਕੀ = ਦੀ ਸਾਖੀ = ਸਿੱਖਿਆ ਸਹਜੇ = ਸੁਤੇ-ਸਿੱਧ ਹੀ ਚਾਖੀ = ਚੱਖੀ ਭਾਵ ਧਾਰਨ ਕੀਤੀ ਹੈ, ਮਹਾਰਾਜ ਨੇ ਉਸ ਦੀ ਤ੍ਰਿਸ਼ਨਾ ਦੀ ਅਗਨਿ = ਅਗਨੀ ਬੁਝਾਏ = ਬੁਝਾ, ਨਵਿਰਤ ਕਰ ਦਿੱਤੀ ਹੈ।

## ਗੁਰ ਕੈ ਸਬਦਿ ਰਾਤਾ, ਸਹਜੇ ਮਾਤਾ; ਸਹਜੇ ਰਹਿਆ ਸਮਾਏ ॥੬॥

ਜੋ ਗੁਰੂ ਕੈ = ਦੇ ਸਬਦਿ = ਉਪਦੇਸ਼ ਵਿਚ ਰਾਤਾ = ਰੰਗਿਆ ਗਿਆ ਹੈ, ਉਹ ਸਹਜੇ = ਸੁਤੇ-ਸਿੱਧ ਹੀ ਬ੍ਰਹਮ ਗਿਆਨ ਦੇ ਅਨੰਦ ਵਿਚ ਮਾਤਾ = ਮਸਤ ਹੋਇਆ ਹੈ, ਫੇਰ ਸਹਜੇ = ਗਿਆਨ ਸਰੂਪ ਵਿਚ ਸਮਾਏ = ਅਭੇਦ, ਸਮਾਇਆ ਰਹਿੰਦਾ ਹੈ॥੬॥

[ਅੰਗ ੭੫੪]

## ਹਰਿ ਕਾ ਨਾਮੁ, ਸਤਿ ਕਰਿ ਜਾਣੈ; ਗੁਰ ਕੈ ਭਾਇ ਪਿਆਰੇ ॥

ਜੋ ਪਿਆਰੇ ਗੁਰੂ ਜੀ ਕੈ = ਦੇ ਭਾਇ = ਭਾਣੇ ਅਨੁਸਾਰ ਚੱਲਦੇ ਹਨ **ਵਾ:** ਗੁਰੂ ਜੀ ਦੇ ਨਾਲ ਭਾਇ = ਪ੍ਰੇਮ ਕਰਦੇ ਹਨ, ਉਹ ਹਰਿ = ਪਰਮੇਸ਼ਰ ਕਾ = ਦਾ ਨਾਮ ਸਤਿ = ਸੱਚਾ, ਨਿਸਚੇ ਕਰਿ = ਕਰਕੇ ਜਾਣੈ = ਜਾਣਦੇ ਹਨ।

## ਸਚੀ ਵਡਿਆਈ, ਗੁਰ ਤੇ ਪਾਈ; ਸਚੈ ਨਾਇ ਪਿਆਰੇ ॥

ਜੋ ਸੱਚੇ ਨਾਇ = ਨਾਮ ਵਿਚ ਪਿਆਰੇ = ਪਿਆਰ ਕਰਕੇ ਗੁਰਮੁਖ ਜਨਾਂ ਨੇ ਗੁਰੂ ਸਾਹਿਬ ਜੀ ਤੇ = ਤੋਂ ਬ੍ਰਹਮ ਗਿਆਨ ਰੂਪੀ ਸੱਚੀ ਵਡਿਆਈ ਪਾਈ = ਪਾਉਣਾ ਕੀਤੀ ਹੈ।

## ਏਕੋ ਸਚਾ, ਸਭ ਮਹਿ ਵਰਤੈ; ਵਿਰਲਾ ਕੋ ਵੀਚਾਰੇ ॥

ਏਕੋ = ਇਕ ਸੱਚਾ ਪਰਮੇਸ਼ਰ ਹੀ ਸਾਰੇ ਸੰਸਾਰ, ਜੀਵਾਂ ਮਹਿ = ਵਿਚ ਵਰਤੈ = ਵਰਤ ਰਿਹਾ ਹੈ, ਪ੍ਰੰਤੂ ਇਸ ਗੱਲ ਨੂੰ **ਵਾ:** ਉਸਦੇ ਸਰੂਪ ਦੀ ਵੀਚਾਰ ਨੂੰ ਕੋਈ ਵਿਰਲਾ ਹੀ ਵੀਚਾਰੇ = ਵੀਚਾਰਦਾ ਹੈ।

## ਆਪੇ ਮੇਲਿ ਲਏ, ਤਾ ਬਖਸੇ; ਸਚੀ ਭਗਤਿ ਸਵਾਰੇ ॥੭॥

ਪਰਮੇਸ਼ਰ ਆਪੇ = ਆਪ ਹੀ ਜਿਨ੍ਹਾਂ ਨੂੰ ਗੁਰੂ ਨਾਲ ਮੇਲ ਲਵੇ, ਤਾਂ ਉਨ੍ਹਾਂ ਦੇ ਔਗੁਣਾਂ ਨੂੰ ਬਖਸੇ = ਬਖ਼ਸ਼ ਦਿੰਦਾ ਹੈ ਅਤੇ ਸੱਚੀ ਭਗਤਿ = ਭਗਤੀ ਦੁਆਰਾ ਉਨ੍ਹਾਂ ਦੇ ਜੀਵਨ ਸਵਾਰੇ = ਸੁਧਾਰ ਦਿੰਦਾ ਹੈ ॥੭॥

## ਸਭੋ ਸਚੁ, ਸਚੁ ਸਚੁ ਵਰਤੈ; ਗੁਰਮੁਖਿ ਕੋਈ ਜਾਣੈ ॥

ਸਚੁ = ਨਿਸਚੇ ਕਰਕੇ ਸਭੋ = ਸਾਰੇ ਸਚੁ ਸਚੁ = ਸੱਚਾ ਹੀ ਸੱਚਾ ਪਰਮੇਸ਼ਰ ਵਰਤੈ = ਵਰਤਦਾ ਹੈ **ਵਾ:** ਤਿੰਨਾਂ ਕਾਲਾਂ ਵਿਚ ਸੱਚਾ ਪਰਮੇਸ਼ਰ ਹੀ ਵਰਤਦਾ ਹੈ, ਇਸ ਭੇਦ ਨੂੰ ਕੋਈ ਵਿਰਲਾ ਗੁਰਮੁਖ ਗੁਰਾਂ ਦੁਆਰਾ ਜਾਣੈ = ਜਾਣਦਾ ਹੈ।

## ਜੰਮਣ ਮਰਣਾ, ਹੁਕਮੋ ਵਰਤੈ; ਗੁਰਮੁਖਿ ਆਪੁ ਪਛਾਣੈ ॥

ਜੰਮਣ ਮਰਣਾ ਵੀ ਪਰਮੇਸ਼ਰ ਦੇ ਹੁਕਮੋ = ਹੁਕਮ ਵਿਚ ਵਰਤੈ = ਵਰਤ ਰਿਹਾ ਹੈ, ਹੁਕਮ ਵਿਚ ਹੀ ਗੁਰਮੁਖ ਜਨ ਗੁਰਾਂ ਦੁਆਰਾ ਆਪਣਾ ਆਪ ਪਛਾਣੈ = ਪਛਾਣਦੇ ਹਨ।

## ਨਾਮੁ ਧਿਆਏ, ਤਾ ਸਤਿਗੁਰੁ ਭਾਏ; ਜੋ ਇਛੈ ਸੋ ਫਲੁ ਪਾਏ ॥

ਜਦੋਂ ਕੋਈ ਪਰਮੇਸ਼ਰ ਦਾ ਨਾਮ ਧਿਆਏ = ਧਿਆਉਂਦਾ ਹੈ, ਤਾਂ ਉਹ ਸਤਿਗੁਰੂ ਜੀ ਨੂੰ ਭਾਏ = ਭਾਅ ਜਾਂਦਾ ਹੈ ਅਤੇ ਜੋ ਕੁਝ ਵੀ ਇਛੈ = ਚਾਹੁੰਦਾ ਹੈ, ਸੋ = ਉਹੋ ਹੀ (ਧਰਮ, ਅਰਥ, ਕਾਮ, ਮੋਖ) ਫਲ ਪਾਏ = ਪ੍ਰਾਪਤ ਕਰ ਲੈਂਦਾ ਹੈ।

## ਨਾਨਕ, ਤਿਸ ਦਾ ਸਭੁ ਕਿਛੁ ਹੋਵੈ; ਜਿ ਵਿਚਹੁ ਆਪੁ ਗਵਾਏ ॥੮॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਪੁਰਸ਼ ਦਾ ਸਭੁ = ਸਾਰਾ ਕੁਝ ਹੀ ਸਫਲਾ ਹੋਵੈ = ਹੋ ਜਾਂਦਾ ਹੈ, ਜਿ = ਜਿਹੜਾ ਆਪਣੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਹੰਕਾਰ ਗਵਾਏ = ਗੁਆ ਦਿੰਦਾ ਹੈ ॥੮॥੧॥

## ਸੂਹੀ ਮਹਲਾ ੩ ॥

## ਕਾਇਆ ਕਾਮਣਿ, ਅਤਿ ਸੁਆਲਿਉ; ਪਿਰੁ ਵਸੈ ਜਿਸੁ ਨਾਲੇ ॥

ਇਹ ਕਾਇਆ = ਦੇਹੀ **ਵਾ:** ਬੁੱਧ ਰੂਪੀ ਕਾਮਣਿ = ਇਸਤ੍ਰੀ ਅਤਿ = ਅਤਿਅੰਤ ਹੀ ਸੁਆਲਿਉ = ਸੁੰਦਰ **ਵਾ:** ਸੁਆਲਿਉ = ਸਲਾਹੁਣੇ ਯੋਗ ਹੈ, ਜਿਸ ਦੇ ਨਾਲੇ = ਸਾਥ ਹੀ ਪਿਰੁ = ਪਤੀ ਪਰਮੇਸ਼ਰ (ਸਾਖੀ ਚੇਤਨ ਬ੍ਰਹਮ) ਵਸੈ = ਵੱਸਦਾ ਹੈ।

## ਪਿਰ ਸਚੇ ਤੇ, ਸਦਾ ਸੁਹਾਗਣਿ; ਗੁਰ ਕਾ ਸਬਦੁ ਸਮ੍ਾਲੇ ॥

ਉਹ ਸੱਚੇ ਪਿਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੇ = ਤੋਂ ਸਦਾ = ਹਮੇਸ਼ਾਂ ਹੀ ਸੁਹਾਗਣਿ = ਸੁਹਾਗਵੰਤੀ ਹੈ, ਜੋ ਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਸਮ੍ਾਲੇ = ਸੰਭਾਲਦੀ ਭਾਵ ਯਾਦ ਕਰਦੀ ਹੈ।

## ਹਰਿ ਕੀ ਭਗਤਿ ਸਦਾ ਰੰਗਿ ਰਾਤਾ; ਹਉਮੈ ਵਿਚਹੁ ਜਾਲੇ ॥੧॥

ਜਿਸ ਦਾ ਮਨ ਰੰਗਿ = ਪ੍ਰੇਮ ਪੂਰਬਕ ਸਦਾ = ਹਮੇਸ਼ਾਂ ਹਰਿ = ਪਰਮੇਸ਼ਰ ਕੀ = ਦੀ ਭਗਤਿ = ਭਗਤੀ

ਵਿਚ ਰਾਤਾ = ਰੰਗਿਆ ਰਹਿੰਦਾ ਹੈ, ਉਸ ਨੇ ਆਪਣੇ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਜਾਲੇ = ਜਾਲ (ਸਾੜ) ਦਿੱਤੀ ਹੈ ॥੧॥

## ਵਾਹੁ ਵਾਹੁ; ਪੂਰੇ ਗੁਰ ਕੀ ਬਾਣੀ ॥
## ਪੂਰੇ ਗੁਰ ਤੇ ਉਪਜੀ; ਸਾਚਿ ਸਮਾਣੀ ॥੧॥ਰਹਾਉ॥

ਪੂਰੇ = ਪੂਰਨ ਗੁਰੂ ਸਾਹਿਬ ਜੀ ਕੀ = ਦੀ ਕਥਨ ਕੀਤੀ ਹੋਈ ਬਾਣੀ ਵਾਹੁ ਵਾਹੁ = ਧੰਨਤਾ ਦੇ ਯੋਗ ਹੈ **ਵਾ:** ਵਾਹੁ = ਅਸਚਰਜ ਤੇ ਵਾਹੁ = ਪ੍ਰੇਰਕ ਰੂਪ ਹੈ।

ਇਹ ਪੂਰੇ = ਪੂਰਨ ਗੁਰੂ (ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ) ਜੀ ਦੇ ਹਿਰਦੇ ਤੇ = ਤੋਂ ਉਪਜੀ = ਪੈਦਾ ਹੋਈ ਹੈ ਅਤੇ ਸਾਚਿ = ਸੱਚੇ ਪਰਮੇਸ਼ਰ ਵਿਚ ਜੀਵਾਂ ਨੂੰ ਸਮਾਣੀ = ਅਭੇਦ ਕਰਨ ਵਾਲੀ ਹੈ ॥੧॥ਰਹਾਉ॥

## ਕਾਇਆ ਅੰਦਰਿ, ਸਭੁ ਕਿਛੁ ਵਸੈ; ਖੰਡ ਮੰਡਲ ਪਾਤਾਲਾ ॥

ਹੇ ਭਾਈ! ਇਸ ਕਾਇਆ = ਸਰੀਰ ਦੇ ਅੰਦਰ ਨੌਂ ਖੰਡ, ਮੰਡਲ ਤੇ ਪਾਤਾਲ ਆਦਿ ਸਭੁ = ਸਾਰਾ ਕਿਛੁ = ਕੁਝ ਵਸੈ = ਵੱਸਦਾ ਹੈ, ਅਰਥਾਤ ਜੋਗੀਆਂ ਦੀ ਮੱਤ ਅਨੁਸਾਰ—ਜੋਗੀ ਲੋਕ ਧਿਆਨ ਲਾ ਕੇ ਪੈਰਾਂ ਤੋਂ ਲੱਕ ਤਕ ਪਾਤਾਲ ਮੰਨਦੇ ਹਨ, ਧੁੰਨੀ ਵਾਲੇ ਅਸਥਾਨ ਨੂੰ ਮਾਤ ਲੋਕ ਕਹਿੰਦੇ ਹਨ ਅਤੇ ਧੁੰਨੀ ਤੋਂ ਉਪਰ ਮਸਤਕ ਤਕ ਉਪਰਲੇ ਸੱਤ ਆਕਾਸ਼ ਮੰਨਦੇ ਹਨ। ਵੇਦਾਂਤ ਮੱਤ ਅਨੁਸਾਰ—ਵੇਦਾਂਤੀ ਕਹਿੰਦੇ ਹਨ ਕਿ ਬੁੱਧੀ ਦੇ ਅੰਦਰ ਸਾਰੇ ਪਦਾਰਥ ਕਲਪਿਤ ਹਨ, ਭਾਵ ਜਿਹੋ ਜਿਹੀ ਕੋਈ ਵਾਸ਼ਨਾ ਲੈ ਕੇ ਬੈਠਦਾ ਹੈ, ਜਿਤਨੇ ਪਦਾਰਥ ਵੇਖਦਾ ਹੈ, ਉਹ ਸਾਰੇ ਸੰਸਕਾਰ ਬੁੱਧੀ ਅੰਦਰ ਭਰੇ ਪਏ ਹਨ, ਜੋ ਬੁੱਧੀ ਵਿਚ ਅਕਸ ਰੂਪ ਹੋ ਕੇ ਪ੍ਰਤੀਤ ਹੁੰਦੇ ਹਨ।

**ਅਥਵਾ** ਨੌਂ ਖੰਡਾਂ ਦੀ ਨਿਆਈਂ ਇਸ ਸਰੀਰ ਦੇ ਨੌਂ ਟੁੱਕੜੇ (ਚਾਰ ਲੱਤਾਂ ਦੇ, ਚਾਰ ਬਾਹਾਂ ਦੇ ਅਤੇ ਇਕ ਧੜ) ਹਨ, ਮੰਡਲ ਤੋਂ ਭਾਵ ਵੱਖੋ-ਵੱਖਰੇ ਅੰਗਾਂ ਤੋਂ ਹੈ ਅਤੇ ਪਾਤਾਲ ਤੋਂ ਪੈਰ ਹਨ, ਜੋ ਇਸ ਸਰੀਰ ਦੇ ਵਿਚ ਵੱਸਦੇ ਹਨ।

**ਅਥਵਾ** ਇਸ ਬੁੱਧ ਰੂਪੀ ਕਾਇਆ ਵਿਚ ਨੌਂ ਖੰਡਾਂ ਦੀ ਨਿਆਈਂ ਨਵਧਾ ਭਗਤੀ, ਮੰਡਲ = ਦੇਸ਼ ਦੀ ਨਿਆਈਂ ਸਾਧਨ ਅਤੇ ਪਾਤਾਲ ਦੀ ਨਿਆਈਂ ਨਿਮਰਤਾ ਆਦਿ ਗੁਣ ਵੱਸਦੇ ਹਨ।

**ਅਥਵਾ** ਈਸ਼ਰ ਦੀ ਵੈਰਾਟ ਰੂਪੀ ਕਾਇਆ ਵਿਚ ਪ੍ਰਤੱਖ ਨੌਂ ਖੰਡ, ਮੰਡਲ = ਚਾਰ ਸੌ ਕੋਹ ਦਾ ਗੋਲਾਕਾਰ ਇਲਾਕਾ **ਵਾ:** ਮੰਡਲ = ਦੇਸ਼ ਅਤੇ ਪਾਤਾਲ ਆਦਿ ਸਭ ਕੁਝ ਵੱਸ ਰਿਹਾ ਹੈ।

## ਕਾਇਆ ਅੰਦਰਿ, ਜਗਜੀਵਨ ਦਾਤਾ ਵਸੈ; ਸਭਨਾ ਕਰੇ ਪ੍ਰਤਿਪਾਲਾ ॥

ਇਸ ਕਾਇਆ = ਦੇਹੀ **ਵਾ:** ਬੁੱਧੀ ਦੇ ਅੰਦਰਿ = ਵਿਚ ਜਗਜੀਵਨ = ਜਗਤ ਦਾ ਜੀਵਨ ਰੂਪ ਦਾਤਾ = ਦਾਤਾਰ ਪਰਮੇਸ਼ਰ ਵਸੈ = ਵੱਸਦਾ ਹੈ, ਜੋ ਸਭਨਾ = ਸਾਰੇ ਜੀਵਾਂ ਦੇ (ਪ੍ਰਤਿ + ਪਾਲਾ) ਪ੍ਰਤਿ = ਤਾਈਂ ਪਾਲਾ = ਪਾਲਣਾ ਕਰਦਾ ਹੈ।

## ਕਾਇਆ ਕਾਮਣਿ, ਸਦਾ ਸੁਹੇਲੀ; ਗੁਰਮੁਖਿ ਨਾਮੁ ਸਮ੍ਾਲਾ ॥੨॥

ਇਹ ਕਾਇਆ = ਦੇਹੀ **ਵਾ:** ਬੁੱਧ ਰੂਪੀ ਕਾਮਣਿ = ਇਸਤ੍ਰੀ ਸਦਾ = ਹਮੇਸ਼ਾਂ ਹੀ ਸੁਹੇਲੀ = ਸ਼ੋਭਨੀਕ, ਸੁਖੀ ਹੈ, ਜਿਸ ਨੇ ਗੁਰਮੁਖ ਹੋ ਕੇ ਗੁਰਾਂ ਦੁਆਰਾ ਪਤੀ ਪਰਮੇਸ਼ਰ ਦਾ ਨਾਮ ਸਮ੍ਾਲਾ = ਯਾਦ ਕੀਤਾ ਹੈ ॥੨॥

## ਕਾਇਆ ਅੰਦਰਿ, ਆਪੇ ਵਸੈ; ਅਲਖੁ ਨ ਲਖਿਆ ਜਾਈ ॥

ਇਹ ਕਾਇਆ = ਦੇਹੀ ਅੰਦਰਿ = ਵਿਚ ਆਪੇ = ਆਪ ਹੀ ਪਰਮੇਸ਼ਰ ਵਸੈ = ਵੱਸ ਰਿਹਾ ਹੈ, ਜੋ ਅਲਖੁ = ਲਖਣ ਤੋਂ ਰਹਿਤ ਹੈ ਅਤੇ ਕਿਸੇ ਕੋਲੋਂ ਵੀ ਲਖਿਆ = ਜਾਣਿਆ ਨਹੀਂ ਜਾਈ = ਜਾਂਦਾ।

## ਮਨਮੁਖੁ ਮੁਗਧੁ, ਬੂਝੈ ਨਾਹੀ; ਬਾਹਰਿ ਭਾਲਣਿ ਜਾਈ ॥

ਪਰ ਮਨਮੁਖ, ਮੁਗਧੁ = ਬੇ-ਸਮਝ ਪੁਰਸ਼ ਉਸਨੂੰ ਬੂਝੈ = ਬੁੱਝਦੇ ਨਹੀਂ ਹਨ, ਸਗੋਂ ਬਾਹਰ ਜੰਗਲਾਂ ਆਦਿ ਵਿਚ ਭਾਲਣਿ = ਲੱਭਣ ਲਈ ਜਾਈ = ਜਾਂਦੇ ਹਨ।

## ਸਤਿਗੁਰੁ ਸੇਵੇ, ਸਦਾ ਸੁਖੁ ਪਾਏ; ਸਤਿਗੁਰਿ ਅਲਖੁ ਦਿਤਾ ਲਖਾਈ ॥੩॥

ਜਿਹੜੇ ਸਤਿਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕਰਦੇ ਹਨ, ਉਹ ਸਦਾ = ਹਮੇਸ਼ਾਂ ਆਤਮਕ, ਸੁਖੁ = ਅਨੰਦ ਨੂੰ ਪਾਏ = ਪਾ ਲੈਂਦੇ ਹਨ, ਕਿਉਂਕਿ ਸਤਿਗੁਰੂ ਜੀ ਨੇ ਅਲਖੁ = ਲਖਣ ਤੋਂ ਰਹਿਤ ਸਰੂਪ ਲਖਣਾ ਬਿਰਤੀ ਕਰਕੇ ਲਖਾਈ = ਲਖਾ (ਜਣਾ) ਦਿੱਤਾ ਹੈ ॥੩॥

## ਕਾਇਆ ਅੰਦਰਿ, ਰਤਨ ਪਦਾਰਥ; ਭਗਤਿ ਭਰੇ ਭੰਡਾਰਾ ॥

ਕਿਸ ਕਾਇਆ = ਦੇਹੀ, ਬੁੱਧ ਅੰਦਰਿ = ਵਿਚ ਵੈਰਾਗ ਰੂਪੀ ਰਤਨ, ਧਰਮ, ਅਰਥ, ਕਾਮ, ਮੋਖ ਰੂਪੀ ਪਦਾਰਥ ਅਤੇ ਭਗਤਿ = ਭਗਤੀ ਦੇ ਭੰਡਾਰਾ = ਖ਼ਜ਼ਾਨੇ ਭਰੇ ਹੋਏ ਹਨ।

## ਇਸੁ ਕਾਇਆ ਅੰਦਰਿ, ਨਉਖੰਡ ਪ੍ਰਿਥਮੀ; ਹਾਟ ਪਟਣ ਬਾਜਾਰਾ ॥

ਇਸ ਕਾਇਆ = ਦੇਹੀ ਦੇ ਅੰਦਰਿ = ਵਿਚ ਨੌਂ ਖੰਡ, ਪ੍ਰਿਥਮੀ = ਧਰਤੀ, ਹਾਟ = ਹੱਟ, ਪਟਣ = ਸ਼ਹਿਰ ਤੇ ਬਾਜਾਰਾ = ਬਜ਼ਾਰ ਆਦਿਕ ਹਨ **ਅਥਵਾ** ਨਉਖੰਡ = ਸਰੀਰ ਦੇ ਨੌਂ ਜੋੜ ਜਾਂ ਨੌਂ ਗੋਲਕਾਂ, ਪ੍ਰਿਥਵੀ ਤੋਂ ਭਾਵ ਲੱਕ, ਹਾਟ ਤੋਂ ਹਿਰਦਾ ਪਟਣ ਤੋਂ ਭਾਵ ਦਸਵਾਂ ਦੁਆਰ ਅਤੇ ਬਜ਼ਾਰ ਤੋਂ ਭਾਵ ਦਸੇ ਇੰਦ੍ਰੀਆਂ ਹਨ।

**ਅਥਵਾ** ਇਹ ਨੌਆਂ ਖੰਡਾਂ ਦੇ ਰਚਣ ਵਾਲਾ ਪ੍ਰਿਥਮੀ = ਭੂਮਾ ਰੂਪੀ ਬ੍ਰਹਮ ਇਸ ਕਾਇਆਂ ਦੇ ਅੰਦਰ ਹੀ ਵੱਸਦਾ ਹੈ, ਜਿਸ ਨੇ ਨੌਆਂ ਖੰਡਾਂ ਰੂਪੀ ਹੱਟ, ਸੱਤਾਂ ਦੀਪਾਂ ਰੂਪੀ ਸ਼ਹਿਰ ਅਤੇ ਅਨੇਕਾਂ ਬ੍ਰਹਮੰਡਾਂ ਰੂਪੀ ਬਜ਼ਾਰ ਬਣਾਏ ਹੋਏ ਹਨ।

## ਇਸੁ ਕਾਇਆ ਅੰਦਰਿ, ਨਾਮੁ ਨਉ ਨਿਧਿ;<br>ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥

ਇਸ ਕਾਇਆ = ਦੇਹੀ ਦੇ ਅੰਦਰਿ = ਵਿਚ ਨਾਮ ਤੇ ਨੌਂ ਨਿੱਧੀਆਂ ਵੀ ਹਨ **ਵਾ:** ਨੌਂ ਨਿੱਧੀਆਂ ਦੇ ਦੇਣ ਵਾਲਾ ਨਾਮ ਹੈ, ਜੋ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰਾ = ਵੀਚਾਰ ਕਰ ਕੇ ਪਾਈਐ = ਪ੍ਰਾਪਤ ਕਰੀਦਾ ਹੈ ॥੪॥

## ਕਾਇਆ ਅੰਦਰਿ, ਤੋਲਿ ਤੁਲਾਵੈ; ਆਪੇ ਤੋਲਣਹਾਰਾ ॥

ਇਸ ਕਾਇਆ = ਦੇਹੀ ਦੇ ਅੰਦਰਿ = ਵਿਚ ਬ੍ਰਹਮ ਦੀ ਤੋਲਿ = ਵੀਚਾਰ ਨੂੰ ਤੁਲਾਵੈ = ਵੀਚਾਰਦਾ ਹੈ ਅਤੇ ਆਪੇ = ਆਪ ਹੀ ਪਰਮੇਸ਼ਰ ਤੋਲਣਹਾਰਾ = ਵੀਚਾਰਨ ਵਾਲਾ ਹੈ।

## ਇਹੁ ਮਨੁ, ਰਤਨੁ ਜਵਾਹਰ ਮਾਣਕੁ; ਤਿਸ ਕਾ ਮੋਲੁ ਅਫਾਰਾ ॥

ਇਹੁ = ਇਸ ਮਨ ਦੇ ਅੰਦਰ ਰਤਨਾਂ ਦੀ ਨਿਆਈਂ ਵੈਰਾਗ, ਜਵਾਹਰ ਦੀ ਨਿਆਈਂ ਗਿਆਨ ਅਤੇ ਮਾਣਕਾਂ ਦੀ ਨਿਆਈਂ ਸ੍ਰਵਣ, ਮੰਨਣ ਆਦਿ ਸਾਧਨ ਹਨ, ਤਿਸ = ਉਨ੍ਹਾਂ ਸਾਧਨਾ ਕਾ = ਦਾ ਅਫਾਰਾ = ਬਹੁਤ ਮੋਲੁ = ਮੁੱਲ ਵੀ ਹੈ।

## ਮੋਲਿ, ਕਿਤਹੀ ਨਾਮੁ ਪਾਈਐ ਨਾਹੀ; ਨਾਮੁ ਪਾਈਐ ਗੁਰ ਬੀਚਾਰਾ ॥੫॥

ਪਰ ਇਨ੍ਹਾਂ ਦੇ ਬਹੁਤੇ ਮੋਲਿ = ਮੁੱਲ ਕਰਕੇ ਕਿਤਹੀ = ਕਿਤੋਂ ਭੀ ਨਾਮ ਪਾਈਐ = ਪ੍ਰਾਪਤ ਨਹੀਂ ਕਰੀਦਾ, ਇਹ ਨਾਮ ਤਾਂ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਬੀਚਾਰਾ = ਵੀਚਾਰ ਨੂੰ ਧਾਰਨ ਕਰ ਕੇ ਹੀ ਪਾਈਐ = ਪ੍ਰਾਪਤ ਕਰੀਦਾ ਹੈ ॥੫॥

## ਗੁਰਮੁਖਿ ਹੋਵੈ, ਸੁ ਕਾਇਆ ਖੋਜੈ; ਹੋਰ ਸਭ ਭਰਮਿ ਭੁਲਾਈ ॥

ਜੋ ਗੁਰਾਂ ਦੁਆਰਾ ਗੁਰਮੁਖਿ ਹੋਵੈ = ਹੁੰਦਾ ਹੈ, ਸੁ = ਉਹ ਆਪਣੀ ਕਾਇਆ = ਦੇਹੀ, ਬੁੱਧ ਨੂੰ ਖੋਜੈ = ਖੋਜਦਾ ਹੈ, ਬਾਕੀ ਹੋਰ ਸਭ = ਸਾਰੀ ਸ੍ਰਿਸ਼ਟੀ ਭਰਮ ਕਰ ਕੇ ਭੁਲਾਈ = ਭੁੱਲਣ ਵਿਚ ਆ ਰਹੀ ਹੈ।

## ਜਿਸ ਨੋ ਦੇਇ, ਸੋਈ ਜਨੁ ਪਾਵੈ; ਹੋਰ ਕਿਆ ਕੋ ਕਰੇ ਚਤੁਰਾਈ ॥

ਜਿਸ ਮਨੁੱਖ ਨੋ = ਨੂੰ ਪਰਮੇਸ਼ਰ ਆਪ ਗੁਰੂ ਰੂਪ ਹੋ ਕੇ ਨਾਮ ਦੀ ਦਾਤ ਦੇਇ = ਦੇਂਦਾ ਹੈ, ਸੋਈ = ਉਹੀ ਜਨੁ = ਪੁਰਖ ਇਸ ਦਾਤ ਨੂੰ ਪਾਵੈ = ਪਾਉਂਦਾ ਹੈ। ਹੋਰ ਕਿਆ = ਕੀ ਕੋ = ਕੋਈ ਚਤੁਰਾਈ = ਸਿਆਣਪ ਕਰੇ = ਕਰ ਸਕਦਾ ਹੈ, ਭਾਵ ਹੋਰ ਅਨੇਕਾਂ ਚਤੁਰਾਈਆਂ ਨਾਲ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ।

## ਕਾਇਆ ਅੰਦਰਿ, ਭਉ ਭਾਉ ਵਸੈ; ਗੁਰਪਰਸਾਦੀ ਪਾਈ ॥੬॥

ਇਸ ਕਾਇਆ = ਦੇਹੀ, ਬੁੱਧ ਵਿਚ ਹੀ ਪਰਮੇਸ਼ਰ ਦਾ ਭਉ = ਡਰ ਤੇ ਭਾਉ = ਪ੍ਰੇਮ ਵਸੈ = ਵੱਸਦਾ ਹੈ, ਪਰ ਇਹ ਗੁਣ ਗੁਰਪਰਸਾਦੀ = ਗੁਰੂ ਦੀ ਕਿਰਪਾ ਕਰਕੇ ਹੀ ਪਾਈ = ਪ੍ਰਾਪਤ ਕਰੀਦੇ ਹਨ ॥੬॥

## ਕਾਇਆ ਅੰਦਰਿ, ਬ੍ਰਹਮਾ ਬਿਸਨੁ ਮਹੇਸਾ;
## ਸਭ ਓਪਤਿ ਜਿਤੁ ਸੰਸਾਰਾ ॥

ਇਸ ਕਾਇਆ = ਦੇਹੀ ਦੇ ਅੰਦਰਿ = ਵਿਚ ਬ੍ਰਹਮਾ ਬਿਸਨੁ = ਵਿਸ਼ਨੂੰ ਤੇ ਮਹੇਸਾ = ਸ਼ਿਵਜੀ ਵੀ ਵੱਸ ਰਹੇ ਹਨ, ਜਿਤੁ = ਜਿਨ੍ਹਾਂ ਤੋਂ ਸਭ = ਸਾਰਾ ਸੰਸਾਰਾ = ਜਗਤ ਓਪਤਿ = ਉਤਪਤ, ਪਾਲਣਾ ਤੇ ਫੇਰ ਸੰਘਾਰ ਹੁੰਦਾ ਹੈ **ਅਥਵਾ** ਇਸ ਸਰੀਰ ਵਿਚ ਤਿੰਨਾਂ ਗੁਣਾਂ ਦੀ ਪ੍ਰਵਿਰਤੀ ਹੈ, ਜਿਸ ਵੇਲੇ ਰਜੋਗੁਣ ਹੈ, ਉਦੋਂ ਬ੍ਰਹਮਾ ਦਾ ਨਿਵਾਸ ਹੈ, ਸਤੋਗੁਣ ਵੇਲੇ ਵਿਸ਼ਨੂੰ ਅਤੇ ਤਮੋਗੁਣ ਵੇਲੇ ਸ਼ਿਵਜੀ ਦਾ ਨਿਵਾਸ ਹੈ। ਇਸ ਪ੍ਰਕਾਰ ਇਹ ਤਿੰਨੇ ਅੰਦਰ ਹੀ ਵੱਸਦੇ ਹਨ **ਅਥਵਾ** ਜਿਸ ਪਰਮੇਸ਼ਰ ਤੋਂ ਬ੍ਰਹਮਾ, ਵਿਸ਼ਨੂੰ, ਮਹੇਸ਼ ਉਤਪੰਨ ਹੋਏ ਹਨ, ਉਹ ਪਰਮੇਸ਼ਰ ਇਸ ਕਾਇਆਂ ਦੇ ਅੰਦਰ ਹੀ ਵੱਸ ਰਿਹਾ ਹੈ।

## ਸਚੈ, ਆਪਣਾ ਖੇਲੁ ਰਚਾਇਆ; ਆਵਾ ਗਉਣੁ ਪਾਸਾਰਾ ॥

ਇਹ ਸੰਸਾਰ ਸੱਚੇ ਪਰਮੇਸ਼ਰ ਨੇ ਆਪਣਾ = ਆਪਦਾ ਇਕ ਖੇਲੁ = ਖੇਡ ਰਚਾਇਆ = ਰਚਿਆ ਹੋਇਆ ਹੈ, ਜੋ ਆਵਾ ਗਉਣੁ = ਆਉਣ ਜਾਣ ਵਾਲਾ ਪਾਸਾਰਾ = ਖਿਲਾਰਾ ਹੈ।

## ਪੂਰੈ ਸਤਿਗੁਰਿ, ਆਪਿ ਦਿਖਾਇਆ; ਸਚਿ ਨਾਮਿ ਨਿਸਤਾਰਾ ॥੭॥

ਪੂਰੈ = ਪੂਰਨ ਸਤਿਗੁਰੂ ਸਾਹਿਬ ਜੀ ਨੇ ਜਿਨ੍ਹਾਂ ਨੂੰ ਬ੍ਰਹਮ, ਆਪਣਾ ਆਤਮਾ ਰੂਪ ਕਰ ਕੇ ਦਿਖਾਇਆ = ਵਿਖਾ ਦਿੱਤਾ ਹੈ, ਉਨ੍ਹਾਂ ਦਾ ਪਰਮੇਸ਼ਰ ਦੇ ਸਚਿ = ਸੱਚੇ ਨਾਮ ਕਰ ਕੇ ਸੰਸਾਰ ਤੋਂ ਨਿਸਤਾਰਾ = ਪਾਰ-ਉਤਾਰਾ ਹੁੰਦਾ ਹੈ ॥੭॥

## ਸਾ ਕਾਇਆ, ਜੋ ਸਤਿਗੁਰੁ ਸੇਵੈ; ਸਚੈ ਆਪਿ ਸਵਾਰੀ ॥

ਸਾ = ਉਹ ਕਾਇਆ = ਦੇਹੀ, ਬੁੱਧ ਸਫਲੀ ਹੈ, ਜੋ ਸਤਿਗੁਰੂ ਸਾਹਿਬ ਜੀ ਨੂੰ ਸੇਵੈ = ਸੇਵਦੀ ਹੈ, ਉਹੋ ਹੀ ਸੱਚੇ ਪਰਮੇਸ਼ਰ ਨੇ ਆਪ ਆਪਦੇ ਸਰੂਪ ਵਿਚ ਅਭੇਦ ਕਰਨ ਰੂਪ ਸਵਾਰੀ = ਸੁਧਾਰ ਲਈ ਹੈ।

## ਵਿਣੁ ਨਾਵੈ, ਦਰਿ ਢੋਈ ਨਾਹੀ; ਤਾ ਜਮੁ ਕਰੇ ਖੁਆਰੀ ॥

ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਪਰਮੇਸ਼ਰ ਦੀ ਦਰਿ = ਦਰਗਾਹ ਵਿਚ ਕਿਸੇ ਨੂੰ ਢੋਈ = ਓਟ, ਪਨਾਹ ਨਹੀਂ ਮਿਲੇਗੀ ਤਾਂ = ਤਦੋਂ ਜਮ = ਜਮਰਾਜ ਵੀ ਨਾਮ ਹੀਣੇ ਪੁਰਸ਼ਾਂ ਨੂੰ ਖੁਆਰੀ = ਖ਼ਰਾਬ ਕਰੇਗਾ, ਭਾਵ ਦੰਡ ਦੇਵੇਗਾ।

## ਨਾਨਕ, ਸਚੁ ਵਡਿਆਈ ਪਾਏ; ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਾਇਆ ਨੂੰ ਪ੍ਰਾਪਤ ਕਰ ਕੇ ਉਹੀ ਪੁਰਸ਼ ਸੱਚੀ ਵਡਿਆਈ ਪਾਏ = ਪਾ ਸਕਦਾ ਹੈ, ਜਿਸਦੇ ਨੋ = ਤਾਈਂ ਹਰਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਧਾਰੀ = ਧਾਰਨਾ ਕੀਤੀ ਹੈ ॥੮॥੨॥

[ਅੰਗ ੭੫੫]

## ਰਾਗੁ ਸੂਹੀ ਮਹਲਾ ੩ ਘਰੁ ੧੦ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਦੇ ਅੰਦਰ ਦਸਵੇਂ ਘਰੁ = ਸੁਰਤਾਲ ਵਿਚ ਤੀਸਰੇ ਪਾਤਸ਼ਾਹ ਚੌਵੀ ਪਉੜੀਆਂ ਵਾਲੀ ਅਸਟਪਦੀ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਦੁਨੀਆ ਨ ਸਾਲਾਹਿ; ਜੋ ਮਰਿ ਵੰਞਸੀ ॥

ਹੇ ਭਾਈ ! ਦੁਨੀਆ = ਸ੍ਰਿਸ਼ਟੀ ਦੀ ਸਾਲਾਹਿ = ਸ਼ਲਾਘਾ ਨਾ ਕਰਿਆ ਕਰ, ਜੋ ਮਰ ਕਰਕੇ ਵੰਞਸੀ = ਚਲੀ ਜਾਂਦੀ ਹੈ **ਵਾ:** ਦੁਨੀਆ = ਮਾਇਆ ਦੀ ਸਿਫ਼ਤ ਨਾ ਕਰਿਆ ਕਰ, ਜੋ ਮਰਿ = ਮਰਨ ਤੋਂ ਬਾਅਦ ਛੱਡ ਕੇ ਹੋਰਨਾਂ ਕੋਲ ਚਲੀ ਜਾਂਦੀ ਹੈ।

## ਲੋਕਾ ਨ ਸਾਲਾਹਿ; ਜੋ ਮਰਿ ਖਾਕੁ ਥੀਈ ॥੧॥

ਇਸ ਦੁਨੀਆਂ ਵਿਚਲੇ ਲੋਕਾਂ ਦੀ ਸਾਲਾਹਿ = ਸ਼ਲਾਘਾ ਨਾ ਕਰ, ਜੋ ਲੋਕ ਮਰ ਕਰਕੇ ਖਾਕੁ = ਸੁਆਹ ਥੀਈ = ਹੋ ਜਾਂਦੇ ਹਨ ॥੧॥

ਜੇਕਰ ਸਿਫ਼ਤ ਕਰਨੀ ਹੈ ਤਾਂ ਇਸ ਪ੍ਰਕਾਰ ਕਹਿ ਕਿ :

## ਵਾਹੁ ਮੇਰੇ ਸਾਹਿਬਾ; ਵਾਹੁ ॥

ਹੇ ਮੇਰੇ ਸਾਹਿਬਾ = ਮਾਲਕ ਵਾਹਿਗੁਰੂ ! ਤੂੰ ਵਾਹੁ = ਧੰਨ ਹੈਂ, ਤੂੰ ਵਾਹੁ = ਧੰਨ ਹੈਂ **ਵਾ:** ਵਾਹੁ = ਅਸਚਰਜ ਰੂਪ ਤੇ ਵਾਹੁ = ਪ੍ਰੇਰਕ ਹੈਂ।

## ਗੁਰਮੁਖਿ ਸਦਾ ਸਲਾਹੀਐ; ਸਚਾ ਵੇਪਰਵਾਹੁ ॥੧॥ਰਹਾਉ॥

ਗੁਰਮੁਖ ਜਨ ਗੁਰਾਂ ਦੁਆਰਾ ਸਦਾ = ਹਮੇਸ਼ਾਂ ਹੀ ਉਸ ਵਾਹਿਗੁਰੂ ਨੂੰ ਸਲਾਹੀਐ = ਸਲਾਹੁੰਦੇ ਹਨ, ਜੋ ਸਚਾ = ਤ੍ਰੈਕਾਲ ਅਬਾਧ ਰੂਪ ਅਤੇ ਵੇਪਰਵਾਹੁ = ਬੇ-ਮੁਹਤਾਜ ਹੈ ॥੧॥ਰਹਾਉ॥

## ਦੁਨੀਆ ਕੇਰੀ ਦੋਸਤੀ; ਮਨਮੁਖ ਦਝਿ ਮਰੰਨਿ ॥

ਜੋ ਦੁਨੀਆ = ਸ੍ਰਿਸ਼ਟੀ, ਮਾਇਆ, ਦੁਨਿਆਵੀ ਲੋਕਾਂ ਕੇਰੀ = ਦੀ ਦੋਸਤੀ = ਮਿੱਤ੍ਰਤਾ ਹੈ, ਮਨਮੁਖ ਲੋਕ ਉਸ ਵਿਚ ਫਸ ਕੇ, ਉਨ੍ਹਾਂ ਨਾਲ ਪ੍ਰੀਤ ਕਰ ਕੇ ਤ੍ਰਿਸ਼ਨਾ, ਈਰਖਾ ਆਦਿ ਦੀ ਅੱਗ ਵਿਚ ਦਝਿ = ਸੜ ਸੜ ਕੇ ਮਰੰਨਿ = ਮਰਦੇ ਰਹਿੰਦੇ ਹਨ।

## ਜਮ ਪੁਰਿ ਬਧੇ ਮਾਰੀਅਹਿ; ਵੇਲਾ ਨ ਲਾਹੰਨਿ ॥੨॥

ਉਹ ਜਮਾਂ ਦੀ ਪੁਰਿ = ਪੁਰੀ ਭਾਵ ਧਰਮ ਰਾਜ ਦੀ ਕਚਹਿਰੀ ਵਿਚ ਬਧੇ = ਬੰਨ੍ਹੇ ਹੋਏ ਮਾਰੀਅਹਿ = ਕੁੱਟੇ ਜਾਂਦੇ ਹਨ, ਫੇਰ ਗੁਨਾਹਾਂ ਨੂੰ ਬਖ਼ਸ਼ਾਉਣ ਵਾਸਤੇ ਮਨੁੱਖਾ ਜਨਮ ਰੂਪੀ ਵੇਲਾ = ਸਮਾਂ ਨ ਲਾਹੰਨਿ = ਪ੍ਰਾਪਤ ਨਹੀਂ ਕਰ ਸਕਦੇ ॥੨॥

## ਗੁਰਮੁਖਿ ਜਨਮੁ ਸਕਾਰਥਾ; ਸਚੈ ਸਬਦਿ ਲਗੰਨਿ ॥

ਗੁਰਮੁਖ ਜਨਾਂ ਦਾ ਮਨੁੱਖਾ ਜਨਮ ਪ੍ਰਾਪਤ ਕੀਤਾ ਹੋਇਆ ਸਕਾਰਥਾ = ਸਫਲਾ ਹੈ, ਕਿਉਂਕਿ ਉਹ ਗੁਰਾਂ ਦੇ ਸੱਚੇ ਸਬਦਿ = ਉਪਦੇਸ਼ **ਵਾ:** ਸੱਚੇ ਸਬਦਿ = ਬ੍ਰਹਮ ਵਿਚ ਲਗੰਨਿ = ਲੱਗੇ ਹੋਏ ਹਨ।

## ਆਤਮਰਾਮੁ ਪ੍ਰਗਾਸਿਆ; ਸਹਜੇ ਸੁਖਿ ਰਹੰਨਿ ॥੩॥

ਉਨ੍ਹਾਂ ਦੇ ਆਤਮ ਰਾਮੁ = ਮਨ ਵਿਚ ਪਰਮੇਸ਼ਰ ਦੇ ਗਿਆਨ ਦਾ ਪ੍ਰਗਾਸਿਆ = ਪ੍ਰਕਾਸ਼ ਹੋ ਗਿਆ ਹੈ, **ਵਾ:** ਉਨ੍ਹਾ ਨੇ ਆਤਮ = ਜੀਵਾਤਮਾ ਨੂੰ ਤੇ ਰਾਮ ਨੂੰ ਆਪਣਾ ਆਤਮ ਰੂਪ ਕਰਕੇ ਜਾਣ ਲਿਆ ਹੈ। ਇਉਂ ਉਨ੍ਹਾਂ ਦੇ ਅੰਦਰ ਤੱਤ ਪਦ ਦੇ ਲਖ ਅਰਥ ਤੇ ਤੂੰ ਪਦ ਦੇ ਲਖ ਅਰਥ ਦੀ ਏਕਤਾ ਦਾ ਪ੍ਰਕਾਸ਼ ਹੋ ਆਇਆ ਹੈ, ਜਿਸ ਕਰਕੇ ਉਹ ਸਹਜੇ = ਸੁਭਾਵਿਕ ਹੀ ਸੁਖਿ = ਸੁਖੀ **ਵਾ:** ਸਹਿਜ ਸਰੂਪ ਦੀ ਸਿਖਿਆਤਤਾ ਕਰਕੇ ਸੁਖੀ ਰਹੰਨਿ = ਰਹਿੰਦੇ ਹਨ ॥੩॥

## ਗੁਰ ਕਾ ਸਬਦੁ ਵਿਸਾਰਿਆ; ਦੂਜੈ ਭਾਇ ਰਚੰਨਿ ॥

ਮਨਮੁਖ ਪੁਰਸ਼ਾਂ ਨੇ ਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਵਿਸਾਰਿਆ = ਭੁਲਾ ਦਿੱਤਾ ਹੈ ਅਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਹੀ ਰਚੰਨਿ = ਰਚੇ ਰਹਿੰਦੇ ਹਨ।

## ਤਿਸਨਾ ਭੁਖ ਨ ਉਤਰੈ; ਅਨਦਿਨੁ ਜਲਤ ਫਿਰੰਨਿ ॥੪॥

ਉਨ੍ਹਾਂ ਦੀ ਰਸਾਂ ਕਸਾਂ ਦੀ ਤ੍ਰਿਸ਼ਨਾ, ਪਦਾਰਥਾਂ ਦੀ ਆਸਾ ਰੂਪ ਭੁੱਖ ਕਦੇ ਵੀ ਨ ਉਤਰੈ = ਉਤਰਦੀ

ਨਹੀਂ ਹੈ, ਉਹ ਅਨਦਿਨੁ = ਰਾਤ ਦਿਨ ਈਰਖਾ, ਨਰਕਾਂ ਦੀ ਅੱਗ ਵਿਚ ਜਲਤ = ਸੜਦੇ ਫਿਰੰਨਿ = ਫਿਰਦੇ ਰਹਿੰਦੇ ਹਨ ॥੪॥

## ਦੁਸਟਾ ਨਾਲਿ ਦੋਸਤੀ; ਨਾਲਿ ਸੰਤਾ ਵੈਰੁ ਕਰੰਨਿ ॥

ਦੁਸਟਾ = ਭੈੜੇ ਮਨੁੱਖਾਂ, ਕਾਮਾਦਿਕਾਂ ਦੇ ਨਾਲ ਦੋਸਤੀ = ਮਿੱਤ੍ਰਤਾ ਕਰਦੇ ਹਨ ਅਤੇ ਸੰਤਾ = ਸ਼ਾਂਤ-ਚਿੱਤ ਵਾਲੇ ਮਹਾਤਮਾਂ ਜਨਾਂ ਦੇ ਨਾਲ ਵੈਰੁ = ਦੁਸ਼ਮਣੀ ਕਰੰਨਿ = ਕਰਦੇ ਹਨ।

## ਆਪਿ ਡੁਬੇ ਕੁਟੰਬ ਸਿਉ; ਸਗਲੇ ਕੁਲ ਡੋਬੰਨਿ ॥੫॥

ਉਹ ਆਪ ਤੇ ਆਪਣੇ ਕੁਟੰਬ = ਪਰਿਵਾਰ ਦੇ ਸਿਉ = ਸਮੇਤ ਗੁਰੂ ਤੋਂ ਬੇਮੁਖ ਹੋ ਕੇ ਸੰਸਾਰ-ਸਮੁੰਦ੍ਰ ਵਿਚ ਡੁਬੇ = ਡੁੱਬ ਗਏ ਹਨ ਅਤੇ ਆਪਣੇ ਸਗਲੇ = ਸਾਰੇ ਰਿਸ਼ਤੇਦਾਰ ਆਦਿ ਸੰਬੰਧੀਆਂ ਦੀ ਕੁਲਾਂ ਨੂੰ ਵੀ ਡੋਬੰਨਿ = ਡੋਬ ਲੈਂਦੇ ਹਨ ॥੫॥

## ਨਿੰਦਾ ਭਲੀ ਕਿਸੈ ਕੀ ਨਾਹੀ; ਮਨਮੁਖ ਮੁਗਧ ਕਰੰਨਿ ॥

ਹੇ ਭਾਈ! ਕਿਸੇ ਕੀ = ਦੀ ਵੀ ਨਿੰਦਿਆ ਕਰਨੀ ਭਲੀ = ਚੰਗੀ ਗੱਲ ਨਹੀਂ ਹੈ, ਪਰ ਮਨਮੁਖ = ਮਨ ਦੇ ਆਖੇ ਲੱਗਣ ਵਾਲੇ ਮੁਗਧ = ਬੇ-ਸਮਝ ਜੀਵ ਫੇਰ ਵੀ ਨਿੰਦਿਆ ਕਰੰਨਿ = ਕਰੀ ਜਾਂਦੇ ਹਨ।

## ਮੁਹ ਕਾਲੇ ਤਿਨ ਨਿੰਦਕਾ; ਨਰਕੇ ਘੋਰਿ ਪਵੰਨਿ ॥੬॥

ਤਿਨ = ਉਨ੍ਹਾਂ ਨਿੰਦਕਾ = ਨਿੰਦਿਆ, ਅਪਕੀਰਤੀ ਕਰਨ ਵਾਲੇ ਮੂਰਖ ਜੀਵਾਂ ਦੇ ਲੋਕ ਪ੍ਰਲੋਕ ਵਿਚ ਮੁਹ = ਮੂੰਹ ਕਾਲੇ = ਕਲੰਕਿਤ ਕੀਤੇ ਜਾਂਦੇ ਹਨ ਅਤੇ ਉਹ ਘੋਰਿ = ਭਿਆਨਕ (ਕੁੰਭੀ) ਨਰਕ ਵਿਚ ਪਵੰਨਿ = ਪਾਏ ਜਾਂਦੇ ਹਨ ॥੬॥

## ਏ ਮਨ, ਜੈਸਾ ਸੇਵਹਿ, ਤੈਸਾ ਹੋਵਹਿ; ਤੇਹੇ ਕਰਮ ਕਮਾਇ ॥

ਏ ਮਨ = ਹੇ ਮਨਾਂ! ਜੈਸਾ = ਜਿਹੋ ਜਿਹਾ ਕੋਈ ਭਾਵਨਾ ਨਾਲ ਗੁਰੂ ਪਰਮੇਸ਼ਰ ਨੂੰ ਸੇਵਹਿ = ਸੇਂਵਦਾ ਹੈ, ਤੈਸਾ = ਉਹੋ ਜਿਹਾ ਹੀ ਉਸਨੂੰ ਫਲ ਪ੍ਰਾਪਤ ਹੋਵਹਿ = ਹੁੰਦਾ ਹੈ, ਇਸ ਕਰਕੇ ਤੂੰ ਵੀ ਤੇਹੇ = ਉਹੋ ਜਿਹੇ ਕਰਮਾਂ ਨੂੰ ਕਮਾਇ = ਕਮਾਉਣਾ ਕਰ, ਜਿਸ ਕਰਕੇ ਲੋਕ-ਪ੍ਰਲੋਕ ਵਿਚ ਸੁੱਖ ਪ੍ਰਾਪਤ ਹੋਵੇ।

## ਆਪਿ ਬੀਜਿ, ਆਪੇ ਹੀ ਖਾਵਣਾ; ਕਹਣਾ ਕਿਛੂ ਨ ਜਾਇ ॥੭॥

ਆਪ ਹੀ ਕਰਮਾਂ ਰੂਪੀ ਬੀਜ ਬੀਜ ਕੇ ਆਪ ਹੀ ਉਸਦਾ ਸੁੱਖ ਦੁੱਖ ਰੂਪੀ ਫਲ ਖਾਵਣਾ = ਖਾਣਾ ਹੁੰਦਾ ਹੈ ਭਾਵ ਕਰਮ ਭੋਗਣੇ ਪੈਂਦੇ ਹਨ, ਇਸ 'ਤੇ ਕਿਛੂ = ਕੁਝ ਵੀ ਕਹਣਾ = ਆਖਿਆ ਨਹੀਂ ਜਾਇ = ਜਾ ਸਕਦਾ ॥੭॥

## ਮਹਾ ਪੁਰਖਾ ਕਾ ਬੋਲਣਾ; ਹੋਵੈ ਕਿਤੈ ਪਰਥਾਇ ॥

ਮਹਾ = ਵੱਡੇ ਸਤਿਪੁਰਸ਼ਾਂ ਕਾ = ਦਾ ਬੋਲਣਾ ਭਾਵ ਜੋ ਉਨ੍ਹਾਂ ਦਾ ਉਪਦੇਸ਼ ਹੈ, ਉਹ ਕਿਤੈ = ਕਿਸੇ ਨਾ ਕਿਸੇ ਦੇ ਪਰਥਾਇ = ਨਮਿੱਤ ਹੀ ਹੋਵੈ = ਹੁੰਦਾ ਹੈ **ਵਾ:** ਕਿਸੇ ਪਰਥਾਇ = ਨਿਯਮ ਨੂੰ ਲੈ ਕੇ ਹੀ ਹੁੰਦਾ ਹੈ **ਵਾ:** ਕਿਸੇ ਨਾ ਕਿਸੇ ਅਧਿਕਾਰੀ ਦੇ ਸਬੱਬ ਕਰਕੇ ਹੀ ਹੁੰਦਾ ਹੈ **ਵਾ:** (ਪਰ + ਥਾਇ) ਪਰ = ਪਰਾ ਰੂਪ ਪਰਮੇਸ਼ਰ ਦੀ ਜੋ ਪ੍ਰਾਪਤੀ, ਸਰੂਪ ਰੂਪੀ ਥਾਇ = ਥਾਂ ਹੈ, ਉਸਦੀ ਪ੍ਰਾਪਤੀ ਕਰਾਉਣ ਵਾਲੇ ਬਚਨ ਬੋਲਦੇ ਹਨ।

## ਓਇ ਅੰਮ੍ਰਿਤ ਭਰੇ ਭਰਪੂਰ ਹਹਿ; ਓਨਾ ਤਿਲੁ ਨ ਤਮਾਇ ॥੮॥

ਓਇ = ਉਹ ਮਹਾਂਪੁਰਖ ਨਾਮ, ਬ੍ਰਹਮਾਨੰਦ ਰੂਪੀ ਅੰਮ੍ਰਿਤ ਨਾਲ ਭਰਪੂਰ ਹੋ ਕੇ ਲਬਾ ਲਬ ਭਰੇ ਹੋਏ ਹਹਿ = ਹੋਏ ਹਨ ਅਤੇ ਓਨਾ = ਉਨ੍ਹਾਂ ਸਤਿਪੁਰਸ਼ਾਂ ਨੂੰ ਤਿਲ ਭਾਵ ਥੋੜੇ ਮਾਤਰ ਵੀ ਪਦਾਰਥਾਂ ਦੀ ਪ੍ਰਾਪਤੀ ਰੂਪ ਤਮਾਇ = ਤਮ੍ਹਾ (ਖ੍ਵਾਹਿਸ਼) ਨਹੀਂ ਹੁੰਦੀ **ਵਾ:** (ਤਮ + ਆਇ) ਅਗਿਆਨ ਦਾ ਤਮ = ਹਨੇਰਾ ਵੀ ਨਹੀਂ ਆਇ = ਆਉਂਦਾ ॥੮॥

## ਗੁਣਕਾਰੀ ਗੁਣ ਸੰਘਰੈ; ਅਵਰਾ ਉਪਦੇਸੇਨਿ ॥

ਗੁਣਕਾਰੀ = ਗੁਣ ਕਰਨ ਵਾਲੇ ਗੁਰਮੁਖ ਜਨ **ਵਾ:** ਗੁਰਮੁਖ ਗੁਣਕਾਰੀ = ਉਪਕਾਰੀ ਗੁਰਾਂ ਦੇ ਨਾਲ ਮਿਲ ਕੇ ਆਪ ਸਤੁ ਸੰਤੋਖ ਸ਼ੁੱਭ ਗੁਣਾਂ ਨੂੰ ਸੰਘਰੈ = ਇਕੱਤਰ ਕਰਦੇ ਹਨ ਅਤੇ ਅਵਰਾ = ਹੋਰਨਾਂ ਨੂੰ ਸ਼ੁੱਭ ਗੁਣ ਇਕੱਤਰ ਕਰਨ ਦਾ **ਵਾ:** ਬ੍ਰਹਮ ਗਿਆਨ ਦਾ ਉਪਦੇਸੇਨਿ = ਉਪਦੇਸ਼ ਦੇਂਦੇ ਹਨ **ਵਾ:** ਗੁਰਮੁਖ ਜਨ (ਗੁਣ + ਕਾਰੀ) ਸ਼ੁੱਭ ਗੁਣਾਂ ਰੂਪੀ ਕਾਰੀ = ਦਵਾਈ ਨਾਲ ਗੁਣ = ਵਿਸ਼ਿਆਂ ਦਾ ਸੰਘਰੈ = ਸੰਘਾਰ ਕਰ ਦਿੰਦੇ ਹਨ ਅਤੇ ਹੋਰਨਾਂ ਨੂੰ ਗੁਰੂ ਸ਼ਰਨ ਵਿਚ ਆਉਣ ਦਾ, ਸ਼ੁੱਭ ਗੁਣ ਧਾਰਨ ਦਾ ਉਪਦੇਸ਼ ਦਿੰਦੇ ਹਨ।

## ਸੇ ਵਡਭਾਗੀ, ਜਿ ਓਨਾ ਮਿਲਿ ਰਹੇ; ਅਨ ਦਿਨੁ ਨਾਮੁ ਲਏਨਿ ॥੯॥

ਸੇ = ਉਹ ਬਹੁਤ ਹੀ ਵਡਭਾਗੀ = ਵੱਡੇ ਭਾਗਾਂ ਵਾਲੇ ਹਨ ਜਿ = ਜਿਹੜੇ ਓਨਾ = ਉਨ੍ਹਾਂ ਮਹਾਂਪੁਰਖਾਂ ਦੇ ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲਿ = ਮਿਲ ਕੇ ਰਹਿੰਦੇ ਹਨ ਅਤੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦਾ ਨਾਮ ਲਏਨਿ = ਲੈਂਦੇ ਭਾਵ ਜਪਦੇ ਹਨ ॥੯॥

## ਦੇਸੀ ਰਿਜਕੁ ਸੰਬਾਹਿ; ਜਿਨਿ ਉਪਾਈ ਮੇਦਨੀ ॥

ਉਹ ਜਾਣਦੇ ਹਨ ਕਿ ਜਿਨਿ = ਜਿਸ ਪਰਮੇਸ਼ਰ ਨੇ ਸਾਰੀ ਮੇਦਨੀ = ਧਰਤੀ (ਸ੍ਰਿਸ਼ਟੀ) ਉਪਾਈ = ਪੈਦਾ ਕੀਤੀ ਹੈ, ਉਹ ਪਰਮੇਸ਼ਰ ਸਾਰਿਆਂ ਤਾਈਂ ਰਿਜਕੁ = ਰੋਜ਼ੀ, ਉਪਜੀਵਕਾ ਸੰਬਾਹਿ = ਪਹੁੰਚਾ ਦੇਸੀ = ਦੇਂਦਾ ਹੈ।

## ਏਕੋ ਹੈ ਦਾਤਾਰੁ; ਸਚਾ ਆਪਿ ਧਣੀ ॥੧੦॥

ਏਕੋ = ਇਕ ਪਰਮੇਸ਼ਰ ਆਪ ਹੀ ਸਭ ਨੂੰ ਦਾਤਾਰੁ = ਦਾਤਾਂ ਦੇਣ ਵਾਲਾ ਹੈ ਅਤੇ ਆਪ ਹੀ ਸਭ ਦਾ ਸਚਾ ਧਣੀ = ਮਾਲਕ ਹੈ ॥੧੦॥

## ਸੋ ਸਚੁ ਤੇਰੈ ਨਾਲਿ ਹੈ; ਗੁਰਮੁਖਿ ਨਦਰਿ ਨਿਹਾਲਿ ॥

ਸੋ = ਉਹ ਸਚੁ = ਸੱਚਾ ਪਰਮੇਸ਼ਰ ਸਦਾ ਤੇਰੇ ਨਾਲਿ = ਸਾਥ ਹੀ ਵੱਸਦਾ ਹੈ, ਉਸਨੂੰ ਗੁਰਮੁਖਾਂ ਵਾਲੀ ਨਦਰਿ = ਨਿਗਾਹ ਕਰਕੇ ਨਿਹਾਲਿ = ਨਿਹਾਰ ਭਾਵ ਦੇਖਣਾ ਕਰ **ਵਾ:** ਗੁਰਮੁਖ ਜਨਾਂ ਨੇ ਮੁਖੀ ਗੁਰਾਂ ਦੁਆਰਾ ਗਿਆਨ ਦੀ ਨਦਰਿ = ਦ੍ਰਿਸ਼ਟੀ ਪ੍ਰਾਪਤ ਕਰਕੇ ਉਸ ਨਾਲ ਵੱਸਦੇ ਪਰਮੇਸ਼ਰ ਨੂੰ ਨਿਹਾਲਿ = ਵੇਖਣਾ ਕੀਤਾ ਹੈ।

## ਆਪੇ ਬਖਸੇ, ਮੇਲਿ ਲਏ; ਸੋ ਪ੍ਰਭੁ ਸਦਾ ਸਮਾਲਿ ॥੧੧॥

ਸੋ = ਉਹ ਪਰਮੇਸ਼ਰ ਗੁਰਮੁਖ ਜਨਾਂ ਨੂੰ ਆਪੇ = ਆਪ ਹੀ ਬਖਸੇ = ਬਖ਼ਸ਼ ਕੇ ਆਪਣੇ ਸਰੂਪ ਨਾਲ ਮੇਲ ਲਏ = ਲੈਂਦਾ ਹੈ, ਇਸ ਲਈ ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਸਮਾਲਿ = ਯਾਦ ਕਰ ॥੧੧॥

## ਮਨੁ ਮੈਲਾ, ਸਚੁ ਨਿਰਮਲਾ; ਕਿਉ ਕਰਿ ਮਿਲਿਆ ਜਾਇ ॥

ਹੇ ਭਾਈ! ਜੀਵ ਦਾ ਇਹ ਮਨ ਤਾਂ ਪਾਪਾਂ ਦੀ ਮੈਲ ਕਰਕੇ ਮੈਲਾ = ਮਲੀਨ ਹੈ, ਪਰ ਉਹ ਸਚੁ = ਸਤਿ ਸਰੂਪ ਨਿਰਮਲਾ = ਉੱਜਲ ਹੈ, ਇਸ ਲਈ ਕਿਉ = ਕਿਵੇਂ ਕਰਿ = ਕਰਕੇ ਉਸ ਨਾਲ ਮਿਲਿਆ ਜਾਈ = ਜਾਵੇ, ਭਾਵ ਆਪਣੇ ਆਪ ਉਸ ਨਾਲ ਨਹੀਂ ਮਿਲਿਆ ਜਾ ਸਕਦਾ।

## ਪ੍ਰਭੁ ਮੇਲੇ, ਤਾ ਮਿਲਿ ਰਹੈ; ਹਉਮੈ ਸਬਦਿ ਜਲਾਇ ॥੧੨॥

ਜੇਕਰ ਪ੍ਰਭੁ = ਪਰਮੇਸ਼ਰ ਆਪ ਆਪਣੀ ਕਿਰਪਾ ਕਰਕੇ ਮੇਲੇ = ਮੇਲਣਾ ਕਰਕੇ ਤਾ = ਤਦ ਹੀ ਉਸ ਪ੍ਰਭੂ ਨਾਲ ਇਹ ਜੀਵ ਮਿਲਿਆ ਰਹਿੰਦਾ ਹੈ ਅਤੇ ਆਪਣੀ ਦੇਹ, ਗੁਣਾਂ ਦੀ ਹਉਮੈ = ਹੰਗਤਾ ਮਮਤਾ ਨੂੰ ਵੀ ਗੁਰੂ ਦੇ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਜਲਾਇ = ਸਾੜ ਦੇਂਦਾ ਹੈ ॥੧੨॥

## ਸੋ ਸਹੁ ਸਚਾ ਵੀਸਰੈ; ਧ੍ਰਿਗੁ ਜੀਵਣੁ ਸੰਸਾਰਿ ॥

ਸੋ = ਉਹ ਸਚਾ ਸਹੁ = ਮਾਲਕ ਪਰਮੇਸ਼ਰ ਜਿਸ ਨੂੰ ਵੀਸਰੈ = ਭੁੱਲ ਜਾਂਦਾ ਹੈ, ਉਸ ਦਾ ਸੰਸਾਰਿ = ਜਗਤ ਵਿਚ ਜੀਵਣੁ = ਜਿਉਣਾ ਧ੍ਰਿਗੁ = ਧ੍ਰਿਕਾਰ ਯੋਗ ਹੈ।

## ਨਦਰਿ ਕਰੇ, ਨਾ ਵੀਸਰੈ; ਗੁਰਮਤੀ ਵੀਚਾਰਿ ॥੧੩॥

ਜੇਕਰ ਗੁਰਮਤੀ = ਗੁਰੂ ਦੀ ਸਿੱਖਿਆ ਦੀ ਵੀਚਾਰ ਪ੍ਰਾਪਤ ਹੋ ਜਾਵੇ ਅਤੇ ਉਹ ਪਰਮੇਸ਼ਰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰ ਦੇਵੇ ਤਾਂ ਫੇਰ ਉਹ ਕਦੇ ਵੀ ਵੀਸਰੈ = ਭੁੱਲਦਾ ਨਹੀਂ ਹੈ ॥੧੩॥

## ਸਤਿਗੁਰੁ ਮੇਲੇ, ਤਾ ਮਿਲਿ ਰਹਾ; ਸਾਚੁ ਰਖਾ ਉਰ ਧਾਰਿ ॥

ਹੇ ਭਾਈ! ਸਾਡਾ ਆਪਣਾ ਕੋਈ ਜ਼ੋਰ ਨਹੀਂ, ਜੇਕਰ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਨਾਲ ਮੇਲੇ = ਮੇਲ ਦੇਣ ਤਾ = ਤਦੋਂ ਹੀ ਮੈਂ ਮਿਲਿ = ਮਿਲਿਆ ਰਹਾ = ਰਹਿ ਸਕਦਾ ਹਾਂ ਅਤੇ ਉਸ ਸਾਚੁ = ਸੱਚੇ ਪਰਮੇਸ਼ਰ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਖਾ = ਰੱਖਣਾ ਕਰਾਂਗਾ।

## ਮਿਲਿਆ ਹੋਇ, ਨ ਵੀਛੁੜੈ; ਗੁਰ ਕੈ ਹੇਤਿ ਪਿਆਰਿ ॥੧੪॥

ਜੋ ਗੁਰੂ ਕੈ = ਦੇ ਹੇਤਿ = ਸਦਕਾ ਪਰਮੇਸ਼ਰ ਨਾਲ ਪਿਆਰ ਕਰਦਾ ਹੈ **ਵਾ:** ਪਿਆਰੇ ਗੁਰੂ ਦੇ ਨਾਲ ਹੇਤਿ = ਪ੍ਰੇਮ ਕਰਦਾ ਹੈ, ਉਹ ਪਰਮੇਸ਼ਰ ਨਾਲ ਮਿਲਿਆ ਹੋਇ = ਹੋਇਆ ਕਦੇ ਵੀ ਵੀਛੁੜੈ = ਵਿੱਛੜਦਾ ਨਹੀਂ ਹੈ ॥੧੪॥

## ਪਿਰੁ ਸਾਲਾਹੀ ਆਪਣਾ; ਗੁਰ ਕੈ ਸਬਦਿ ਵੀਚਾਰਿ ॥

ਜੋ ਜੀਵ ਰੂਪੀ ਇਸਤ੍ਰੀ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰ ਦੁਆਰਾ ਆਪਣਾ ਪਿਰੁ = ਪਤੀ ਪਰਮੇਸ਼ਰ ਸਾਲਾਹੀ = ਸਲਾਹੁੰਦੀ ਹੈ।

## ਮਿਲਿ ਪ੍ਰੀਤਮ, ਸੁਖੁ ਪਾਇਆ; ਸੋਭਾਵੰਤੀ ਨਾਰਿ ॥੧੫॥

ਉਸਨੇ ਆਪਣੇ ਪ੍ਰੀਤਮ = ਪਿਆਰੇ ਪਤੀ ਪਰਮੇਸ਼ਰ ਨਾਲ ਮਿਲ ਕੇ ਆਤਮਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਉਹੀ ਭਗਤੀ ਰੂਪੀ ਸੋਭਾਵੰਤੀ = ਸੋਭਾ ਵਾਲੀ ਮਹਾਤਮਾ ਰੂਪੀ ਨਾਰਿ = ਇਸਤ੍ਰੀ ਹੈ ॥੧੫॥

## ਮਨਮੁਖ ਮਨੁ ਨ ਭਿਜਈ; ਅਤਿ ਮੈਲੇ ਚਿਤਿ ਕਠੋਰ ॥

ਮਨਮੁਖ ਪੁਰਸ਼ਾਂ ਦਾ ਮਨੁ = ਹਿਰਦਾ ਪਰਮੇਸ਼ਰ ਦੇ ਨਾਮ ਵਿਚ ਨਹੀਂ ਭਿਜਈ = ਭਿੱਜਦਾ, ਉਨ੍ਹਾਂ ਦੇ ਚਿਤਿ = ਹਿਰਦੇ ਵਿਸ਼ਿਆਂ ਕਰਕੇ ਅਤਿ = ਅਤਿਅੰਤ ਹੀ ਮੈਲੇ = ਮਲੀਨ ਤੇ ਵਾਕਾਂ ਕਰਕੇ ਕਠੋਰ = ਕਰੜੇ (ਸਖ਼ਤ) ਹਨ।

## ਸਪੈ ਦੁਧੁ ਪੀਆਈਐ; ਅੰਦਰਿ ਵਿਸੁ ਨਿਕੋਰ ॥੧੬॥

ਮਨਮੁਖ ਪੁਰਸ਼ ਤਾਂ ਇਸ ਪ੍ਰਕਾਰ ਹਨ ਜਿਵੇਂ ਸਪੈ = ਸੱਪ ਨੂੰ ਦੁੱਧ ਪੀਆਈਐ = ਪਿਲਾਉਣਾ ਕਰੀਏ ਤਾਂ ਵੀ ਉਸਦੇ ਅੰਦਰ ਨਿਕੋਰ = ਨਿਰੋਲ ਵਿਸੁ = ਜ਼ਹਿਰ ਹੀ ਵੱਧਦੀ ਹੈ, ਏਸੇ ਪ੍ਰਕਾਰ ਮਨਮੁਖ ਵਿਸ਼ਈ ਪੁਰਸ਼ ਸੱਪ ਦੀ ਨਿਆਈਂ ਹਨ, ਉਨ੍ਹਾਂ ਨੂੰ ਜਿਤਨਾ ਮਰਜ਼ੀ ਨਿਸ਼ਕਾਮ ਕਰਮਾਂ ਰੂਪ ਦੁੱਧ ਪਿਲਾ ਦੇਈਏ, ਪਰ ਫੇਰ ਵੀ ਉਹ ਪਰਾਈ ਨਿੰਦਿਆ ਰੂਪੀ ਜ਼ਹਿਰ ਉਗਲਦੇ ਰਹਿੰਦੇ ਹਨ ॥੧੬॥

## ਆਪਿ ਕਰੇ ਕਿਸੁ ਆਖੀਐ; ਆਪੇ ਬਖਸਣਹਾਰੁ ॥

ਪਰਮੇਸ਼ਰ ਆਪ ਹੀ ਸਭ ਕੁਝ ਕਰੇ = ਕਰਦਾ ਹੈ, ਹੋਰ ਕਿਸੁ = ਕਿਸੇ ਨੂੰ ਕੀ ਆਖੀਐ = ਕਹਿਣਾ ਕਰੀਏ, ਉਹ ਆਪੇ = ਆਪ ਹੀ ਬਖਸਣਹਾਰੁ = ਬਖ਼ਸ਼ਣ ਭਾਵ ਮੁਆਫ਼ ਕਰਨ ਵਾਲਾ ਹੈ।

## ਗੁਰ ਸਬਦੀ ਮੈਲੁ ਉਤਰੈ; ਤਾ ਸਚੁ ਬਣਿਆ ਸੀਗਾਰੁ ॥੧੭॥

ਗੁਰੂ ਸਾਹਿਬ ਜੀ ਦੀ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਪਾਪਾਂ ਆਦਿ ਦੀ ਮੈਲੁ = ਮਲੀਨਤਾਈ ਉਤਰੈ = ਉਤਰ ਜਾਂਦੀ ਹੈ, ਤਾ = ਤਦੋਂ ਹੀ ਜਪ ਤਪ ਆਦਿ ਸਾਧਨਾ ਰੂਪੀ ਸੱਚਾ ਸੀਗਾਰੁ = ਸ਼ਿੰਗਾਰ ਬਣਿਆ ਹੋਇਆ ਸ਼ੋਭਦਾ ਹੈ ॥੧੭॥

[ਅੰਗ ੭੫੬]

## ਸਚਾ ਸਾਹੁ, ਸਚੇ ਵਣਜਾਰੇ; ਓਥੈ ਕੂੜੇ ਨਾ ਟਿਕੰਨਿ ॥

ਗੁਰੂ ਸਾਹਿਬ ਜੀ ਨਾਮ ਰੂਪੀ ਧਨ ਵਾਲਾ ਸਚਾ ਸਾਹੁ = ਸ਼ਾਹੂਕਾਰ ਹੈ ਅਤੇ ਗੁਰਸਿੱਖ ਸੱਚੇ ਨਾਮ ਦਾ ਵਣਜਾਰੇ = ਵਣਜ, ਵਪਾਰ ਕਰਨ ਵਾਲੇ ਹਨ, ਓਥੈ = ਉਥੇ ਉਨ੍ਹਾਂ ਦੀ ਸੰਗਤ ਵਿਚ ਕੂੜੈ = ਝੂਠੇ ਪੁਰਸ਼ ਨਾ ਟਿਕੰਨਿ = ਟਿਕ ਨਹੀਂ ਸਕਦੇ।

## ਓਨਾ, ਸਚੁ ਨ ਭਾਵਈ; ਦੁਖ ਹੀ ਮਾਹਿ ਪਚੰਨਿ ॥੧੮॥

ਓਨਾ = ਉਨ੍ਹਾਂ ਝੂਠੇ ਪੁਰਸ਼ਾਂ ਨੂੰ ਸਚ (ਸੱਚਾ ਉਪਦੇਸ਼) ਨ ਭਾਵਈ = ਚੰਗਾ ਨਹੀਂ ਲੱਗਦਾ, ਸਗੋਂ ਦੁੱਖਾਂ ਦੇ ਮਾਹਿ = ਵਿਚ ਹੀ ਪਚੰਨਿ = ਸੜਦੇ ਰਹਿੰਦੇ ਹਨ ॥੧੮॥

## ਹਉਮੈ ਮੈਲਾ, ਜਗੁ ਫਿਰੈ; ਮਰਿ ਜੰਮੈ ਵਾਰੋ ਵਾਰ ॥

ਹਉਮੈ = ਹੰਗਤਾ ਮਮਤਾ ਕਰਕੇ ਜੀਵ ਜਗੁ = ਸੰਸਾਰ ਵਿਚ ਮੈਲਾ = ਮਲੀਨ ਹੋਇਆ ਫਿਰੈ = ਫਿਰਦਾ ਹੈ, ਜਿਸ ਕਰਕੇ ਵਾਰੋ ਵਾਰ = ਬਾਰ-ਬਾਰ (ਮੁੜ ਮੁੜ) ਜੰਮੈ = ਜੰਮਦਾ ਤੇ ਮਰਿ = ਮਰਦਾ ਰਹਿੰਦਾ ਹੈ।

## ਪਇਐ ਕਿਰਤਿ ਕਮਾਵਣਾ; ਕੋਇ ਨ ਮੇਟਣਹਾਰ ॥੧੯॥

ਉਸ ਦੇ ਮੱਥੇ ਉਪਰ ਜੋ ਕਿਰਤਿ = ਕਰਮ ਪਇਐ = ਪਏ ਹੋਏ ਹਨ, ਉਨ੍ਹਾਂ ਅਨੁਸਾਰ ਹੀ ਕਰਮਾਂ ਨੂੰ

ਕਮਾਵਣਾ = ਕਮਾਉਣਾ ਕਰਦਾ ਹੈ ਅਤੇ ਉਨ੍ਹਾਂ ਪਏ ਹੋਏ ਕਰਮਾਂ ਨੂੰ ਸਤਿਗੁਰੂ ਤੋਂ ਬਗ਼ੈਰ ਕੋਇ = ਕੋਈ ਵੀ ਮੇਟਣਹਾਰ = ਮਿਟਾਉਣ ਵਾਲਾ ਨਹੀਂ ਹੈ ॥੧੯॥

## ਸੰਤਾ ਸੰਗਤਿ ਮਿਲਿ ਰਹੈ; ਤਾ ਸਚਿ ਲਗੈ ਪਿਆਰੁ ॥

ਜੇਕਰ ਕੋਈ ਸੰਤਾ = ਮਹਾਤਮਾਂ ਜਨਾਂ ਦੀ ਸੰਗਤ ਭਾਵ ਸਾਧ ਸੰਗਤ ਵਿਚ ਮਿਲ ਰਹੇ ਤਾ = ਤਦ ਉਸ ਦਾ ਸਚਿ = ਸੱਚੇ ਨਾਮ, ਪਰਮੇਸ਼ਰ ਵਿਚ ਪਿਆਰ ਲਗੈ = ਲੱਗ ਜਾਂਦਾ ਹੈ।

## ਸਚੁ ਸਲਾਹੀ, ਸਚੁ ਮਨਿ; ਦਰਿ ਸਚੈ ਸਚਿਆਰੁ ॥੨੦॥

ਹੇ ਭਾਈ! ਮਨਿ = ਹਿਰਦੇ ਵਿਚ ਵੀ ਸਚੁ = ਸੱਚੇ ਤੇ ਬਾਣੀ ਕਰਕੇ ਵੀ ਸਚੁ = ਸੱਚੇ ਪਰਮੇਸ਼ਰ ਨੂੰ ਸਲਾਹੀ = ਸਲਾਹੁਣਾ ਕਰ **ਵਾ:** ਸੱਚੇ ਨੂੰ ਸਲਾਹੁਣਾ ਕਰ, ਸੱਚੇ ਦਾ ਮੰਨਣ ਕਰ ਤਦ ਸਚੈ = ਸੱਚੇ ਪਰਮੇਸ਼ਰ ਦੇ ਦਰਿ = ਦੁਆਰ ਸੱਚਖੰਡ, ਸਤਿਸੰਗਤ ਵਿਚ ਸਚਿਆਰੁ = ਸੱਚਾ ਹੋਵੇਂਗਾ ॥੨੦॥

## ਗੁਰ ਪੂਰੇ, ਪੂਰੀ ਮਤਿ ਹੈ; ਅਹਿਨਿਸਿ ਨਾਮੁ ਧਿਆਇ ॥

ਪੂਰੇ = ਪੂਰਨ ਗੁਰੂ ਸਾਹਿਬ ਜੀ ਦੀ ਪੂਰੀ = ਪੂਰਨ ਹੀ ਮਤਿ = ਸਿੱਖਿਆ ਹੈ, ਜਿਸਨੂੰ ਧਾਰਨ ਕਰਕੇ ਗੁਰਮੁਖ ਜਨ ਅਹਿਨਿਸਿ = ਦਿਨ-ਰਾਤ ਨਾਮ ਧਿਆਇ = ਅਰਾਧਦੇ ਰਹਿੰਦੇ ਹਨ।

## ਹਉਮੈ ਮੇਰਾ, ਵਡ ਰੋਗੁ ਹੈ; ਵਿਚਹੁ ਠਾਕਿ ਰਹਾਇ ॥੨੧॥

ਜੋ ਦੇਹ ਦੀ ਹਉਮੈ = ਹੰਗਤਾ ਮਮਤਾ ਅਤੇ ਪਦਾਰਥਾਂ ਦੀ ਮੇਰਾ = ਮੇਰ ਤੇਰ ਵਡ = ਵੱਡਾ ਰੋਗ ਹੈ, ਇਸ ਨੂੰ ਗੁਰਮੁਖ ਜਨਾਂ ਨੇ ਆਪਣੇ ਅੰਤਹਕਰਨ ਵਿਚਹੁ = ਅੰਦਰੋਂ ਠਾਕਿ = ਰੋਕ ਰਹਾਇ = ਰੱਖਿਆ ਹੈ ॥੨੧॥

## ਗੁਰੁ ਸਾਲਾਹੀ ਆਪਣਾ; ਨਿਵਿ ਨਿਵਿ ਲਾਗਾ ਪਾਇ ॥

ਆਪਣੇ ਗੁਰੂ ਨੂੰ ਸਾਲਾਹੀ = ਸਲਾਹੁਣਾ ਕਰੀਏ ਅਤੇ ਤਨ ਦੇ ਤਾਣ ਤੇ ਮਨ ਦੇ ਮਾਣ ਵੱਲੋਂ ਨਿਵਿ ਨਿਵਿ = ਝੁਕ ਝੁਕ ਕੇ ਗੁਰੂ ਸਾਹਿਬ ਜੀ ਦੇ ਪਾਇ = ਚਰਨੀਂ ਲਾਗਾ = ਲੱਗਣਾ ਕਰੀਏ।

## ਤਨੁ ਮਨੁ ਸਉਪੀ, ਆਗੈ ਧਰੀ; ਵਿਚਹੁ ਆਪੁ ਗਵਾਇ ॥੨੨॥

ਆਪਣਾ ਤਨੁ = ਸਰੀਰ ਤੇ ਮਨੁ = ਹਿਰਦਾ ਆਦਿ ਸਭ ਕੁਝ ਗੁਰੂ ਦੇ ਆਗੈ = ਅੱਗੇ ਧਰੀ = ਧਰ ਕੇ ਸਉਪੀ = ਅਰਪਣ ਕਰ ਦੇਈਏ ਅਤੇ ਆਪਣੇ ਅੰਤਹਕਰਨ ਵਿਚਹੁ = ਅੰਦਰੋਂ ਆਪੁ = ਆਪਾ ਭਾਵ ਹੰਕਾਰ ਗਵਾਇ = ਗਵਾਉਣਾ ਕਰੀਏ ॥੨੨॥

## ਖਿੰਚੋਤਾਣਿ ਵਿਗੁਚੀਐ; ਏਕਸੁ ਸਿਉ ਲਿਵ ਲਾਇ ॥

ਖਿੰਚੋਤਾਣਿ = ਖਿੱਚਾ-ਖਿੱਚੀ ਭਾਵ ਇਕ ਨੂੰ ਛੱਡ ਕੇ ਦੂਸਰੇ ਦਾ ਪੂਜਨ ਜਾਂ ਇਕ ਕਰਮ ਛੱਡ ਕੇ ਦੂਸਰਾ ਕਰਮ **ਵਾ:** ਇੰਦ੍ਰੀਆਂ ਦੀ ਕਸ਼ਮਕਸ਼ ਕਰਕੇ ਵਿਗੁਚੀਐ = ਖ਼ਰਾਬ ਹੀ ਹੋਈਦਾ ਹੈ, ਇਸ ਲਈ ਏਕਸੁ = ਇਕ ਪਰਮੇਸ਼ਰ ਸਿਉ = ਨਾਲ ਹੀ ਚਿੱਤ ਦੀ ਲਿਵ = ਬਿਰਤੀ ਲਾਇ = ਲਾਉਣੀ ਚਾਹੀਦੀ ਹੈ।

## ਹਉਮੈ ਮੇਰਾ ਛਡਿ ਤੂ; ਤਾ ਸਚਿ ਰਹੈ ਸਮਾਇ ॥੨੩॥

ਹੇ ਭਾਈ! ਜੇਕਰ ਤੂੰ ਆਪਣੇ ਅੰਦਰੋਂ ਦੇਹ, ਗੁਣਾਂ ਆਦਿ ਦੀ ਹਉਮੈ = ਹੰਗਤਾ ਮਮਤਾ ਅਤੇ ਪਦਾਰਥਾਂ

ਦੀ ਮੇਰਾ = ਮੇਰ-ਤੇਰ ਛਡਿ = ਤਿਆਗ ਦੇਵੇ ਤਾ = ਤਦ ਹੀ ਤੂੰ **ਵਾ:** ਤੇਰਾ ਮਨ ਸਚਿ = ਸੱਚੇ ਸਰੂਪ ਵਿਚ ਸਮਾਇ = ਸਮਾਇਆ ਰਹੇਗਾ ॥੨੩॥

## ਸਤਿਗੁਰ ਨੋ ਮਿਲੇ, ਸਿ ਭਾਇਰਾ; ਸਚੈ ਸਬਦਿ ਲਗੰਨਿ ॥

ਹੇ ਭਾਈ! ਜਿਹੜੇ ਸਤਿਗੁਰੂ ਨੋ = ਨੂੰ ਮਿਲੇ ਹਨ ਸਿ = ਉਹ ਮੇਰੇ ਭਾਇਰਾ = ਭਰਾ ਹਨ **ਵਾ:** ਹੇ ਭਾਇਰਾ = ਭਾਈ! ਜੋ ਸਤਿਗੁਰੂ ਸਾਹਿਬ ਜੀ ਨੂੰ ਮਿਲ ਪਏ ਹਨ, ਉਹ ਗੁਰਾਂ ਦੇ ਸੱਚੇ ਸਬਦਿ = ਉਪਦੇਸ਼ ਵਿਚ ਲਗੰਨਿ = ਲੱਗੇ ਹੋਏ ਹਨ।

## ਸਚਿ ਮਿਲੇ, ਸੇ ਨ ਵਿਛੁੜਹਿ; ਦਰਿ ਸਚੈ ਦਿਸੰਨਿ ॥੨੪॥

ਹੇ ਭਾਈ! ਜੋ ਸਚਿ = ਸੱਚੇ ਉਪਦੇਸ਼, ਨਾਮ **ਵਾ:** ਸੱਚ ਸਰੂਪ ਵਿਚ ਮਿਲੇ = ਰਲ, ਮਿਲ ਗਏ ਹਨ, ਸੇ = ਉਹ ਕਦੇ ਵੀ ਵਿਛੁੜਹਿ = ਵਿੱਛੜਦੇ ਨਹੀਂ ਹਨ ਅਤੇ ਅੰਤ ਨੂੰ ਵੀ ਸੱਚੇ ਦੀ ਦਰਿ = ਦਰਗਾਹ ਵਿਚ ਸੱਚੇ ਹੀ ਦਿਸੰਨਿ = ਦਿਸਦੇ ਹਨ **ਵਾ:** ਸਤਿ ਸਰੂਪ ਦੇ ਗਿਆਨ ਰੂਪ ਦਰ ਵਿਚ ਇਸਥਿਤ ਹੋਏ ਦਿਸਦੇ ਹਨ ॥੨੪॥

## ਸੇ ਭਾਈ, ਸੇ ਸਜਣਾ; ਜੋ ਸਚਾ ਸੇਵੰਨਿ ॥

ਮੇਰੇ ਤਾਂ ਅਸਲ ਵਿਚ ਸੇ = ਉਹੋ ਹੀ ਸਾਰੇ ਭਾਈ = ਭਰਾ ਹਨ ਅਤੇ ਸੇ = ਉਹੋ ਹੀ ਸਜਣਾ = ਪਿਆਰੇ ਮਿੱਤ੍ਰ ਹਨ, ਜੋ = ਜਿਹੜੇ ਸੱਚਾ ਨਾਮ ਸੇਵੰਨਿ = ਸੇਂਵਦੇ ਭਾਵ ਸਿਮਰਦੇ ਹਨ।

## ਅਵਗਣ ਵਿਕਣਿ ਪਲ੍ਰਨਿ; ਗੁਣ ਕੀ ਸਾਝ ਕਰੰਨਿ ॥੨੫॥

ਅਵਗਣ = ਗੁਨਾਹਾਂ ਨੂੰ ਪਲ੍ਰਨਿ = ਪਰਾਲੀ, ਭੋਂਹ ਦੇ ਭਾਅ ਵਿਕਣਿ = ਵੇਚਦੇ ਭਾਵ ਤਿਆਗ ਦੇਂਦੇ ਹਨ **ਵਾ:** ਬੁੱਧੀ ਰੂਪੀ ਪੱਲੇ ਵਿਚ ਔਗੁਣਾਂ ਨੂੰ ਪਰਾਲੀ ਦੀ ਨਿਆਈਂ ਖ਼ਾਲੀ ਜਾਣ ਕੇ ਤਿਆਗਦੇ ਹਨ ਤੇ ਸਤਿ ਸੰਤੋਖਾਦਿ ਗੁਣਾਂ ਦੀ ਸਾਂਝ ਕਰੰਨਿ = ਕਰਦੇ ਹਨ ॥੨੫॥

## ਗੁਣ ਕੀ ਸਾਝ, ਸੁਖੁ ਊਪਜੈ; ਸਚੀ ਭਗਤਿ ਕਰੇਨਿ ॥

ਸਤਿ ਸੰਤੋਖਾਦਿ ਗੁਣਾਂ ਕੀ = ਦੀ ਸਾਂਝ ਕਰਕੇ ਹੀ ਸੁੱਖ ਊਪਜੈ = ਪੈਦਾ ਹੁੰਦਾ ਹੈ ਅਤੇ ਸੱਚੀ ਭਾਉ ਭਗਤਿ = ਭਗਤੀ ਕਰੇਨਿ = ਕਰਦੇ ਹਨ।

## ਸਚੁ ਵਣੰਜਹਿ, ਗੁਰ ਸਬਦ ਸਿਉ; ਲਾਹਾ ਨਾਮੁ ਲਏਨਿ ॥੨੬॥

ਫੇਰ ਗੁਰੂ ਸਾਹਿਬ ਜੀ ਦੇ ਸਬਦ = ਉਪਦੇਸ਼ ਸਿਉ = ਨਾਲ ਸਚੁ = ਸੱਚੇ ਨਾਮ, ਸੱਚ ਸਰੂਪ ਦੇ ਗਿਆਨ ਨੂੰ ਹੀ ਵਣੰਜਹਿ = ਖ਼ਰੀਦਦੇ ਹਨ ਅਤੇ ਨਾਮ ਜਪਣ ਜਪਾਉਣ **ਵਾ:** ਨਾਮ ਦੀ ਪ੍ਰਾਪਤੀ ਕਰਕੇ ਜੀਵਨ ਮੁਕਤੀ ਦਾ ਲਾਹਾ = ਲਾਭ ਲਏਨਿ = ਲੈਂਦੇ ਹਨ ॥੨੬॥

## ਸੁਇਨਾ ਰੁਪਾ, ਪਾਪ ਕਰਿ ਕਰਿ ਸੰਚੀਐ; ਚਲੈ ਨ ਚਲਦਿਆ ਨਾਲਿ ॥

ਜੋ ਪਾਪ ਕਰਮ ਕਰ ਕਰ ਕੇ ਸੁਇਨਾ = ਸੋਨਾ, ਰੁਪਾ = ਚਾਂਦੀ ਆਦਿ ਮਾਇਆ ਸੰਚੀਐ = ਇਕੱਤਰ ਕਰੀਦੀ ਹੈ, ਉਹ ਪ੍ਰਲੋਕ ਨੂੰ ਚਲਦਿਆ = ਤੁਰਨ ਲੱਗਿਆਂ ਨਾਲਿ = ਸਾਥ ਨਹੀਂ ਚਲੈ = ਚੱਲਦੀ।

## ਵਿਣੁ ਨਾਵੈ, ਨਾਲਿ ਨ ਚਲਸੀ; ਸਭ ਮੁਠੀ ਜਮਕਾਲਿ ॥੨੭॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਪ੍ਰਲੋਕ ਵਿਚ ਸਹਾਇਤਾ ਲਈ ਕੋਈ ਪਦਾਰਥ, ਕਰਮ

ਕਾਂਡ ਨਾਲਿ = ਸਾਥ ਨਹੀਂ ਚਲਸੀ = ਚੱਲਦਾ, ਜਮਕਾਲਿ = ਜੰਮਣ ਮਰਣ ਰੂਪ ਕਾਲ ਨੇ ਕਰਮ ਕਾਂਡੀਆਂ ਵਾਲੀ ਸਭ = ਸਾਰੀ ਸ੍ਰਿਸ਼ਟੀ ਮੁਠੀ = ਲੁੱਟੀ ਹੋਈ ਹੈ ਭਾਵ ਆਦਮੀਆਂ ਦੇ ਸਾਰੇ ਕਰਮ ਰਸਤੇ ਵਿਚ ਹੀ ਖੋਹ ਲਏ ਜਾਂਦੇ ਹਨ ॥੨੭॥ ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ; ਤਿਨ ਜਮੁ ਜਾਗਾਤੀ ਲੂਟੈ ॥** *(ਸੂਹੀ ਮ: ੫, ਅੰਗ ੭੪੭)*

## ਮਨ ਕਾ ਤੋਸਾ, ਹਰਿ ਨਾਮੁ ਹੈ; ਹਿਰਦੈ ਰਖਹੁ ਸਮ੍ਾਲਿ ॥

ਮਨ = ਹਿਰਦੇ, ਜੀਵ ਕਾ = ਦਾ ਪ੍ਰਲੋਕ ਰੂਪੀ ਤੋਸਾ[੧] = ਰਸਤੇ ਦਾ ਖ਼ਰਚ ਕੇਵਲ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਇਸ ਨੂੰ ਆਪਣੇ ਹਿਰਦੈ = ਮਨ ਵਿਚ ਸਮ੍ਾਲਿ = ਸੰਭਾਲ ਕੇ ਰਖਹੁ = ਰੱਖਣਾ ਕਰੋ।

## ਏਹੁ ਖਰਚੁ ਅਖੁਟੁ ਹੈ; ਗੁਰਮੁਖਿ ਨਿਬਹੈ ਨਾਲਿ ॥੨੮॥

ਏਹ ਨਾਮ ਰੂਪੀ ਖ਼ਰਚ ਅਖੁਟੁ = ਕਦੇ ਵੀ ਮੁੱਕਣ ਵਾਲਾ ਨਹੀਂ ਹੈ, ਜੋ ਗੁਰਮੁਖ ਜਨਾਂ ਦੇ ਨਾਲਿ = ਸਾਥ ਹੀ ਨਿਬਹੈ = ਨਿਭਦਾ ਹੈ ਭਾਵ ਪ੍ਰਲੋਕ ਵਿਚ ਵੀ ਸਹਾਇਤਾ ਕਰਦਾ ਹੈ ॥੨੮॥

## ਏ ਮਨ, ਮੂਲਹੁ ਭੁਲਿਆ; ਜਾਸਹਿ ਪਤਿ ਗਵਾਇ ॥

ਆਪਣੇ ਮਨ ਨੂੰ ਸਿੱਖਿਆ ਦੇਈਏ ਕਿ ਏ ਮਨ = ਹੇ ਮਨਾਂ **ਵਾ:** ਹੇ ਮਨ = ਜੀਵ! ਤੂੰ ਆਪਣੇ ਮੂਲਹੁ = ਮੂਲ ਰੂਪ ਪਰਮੇਸ਼ਰ ਤੋਂ ਭੁੱਲਿਆ ਹੋਇਆ ਹੈਂ, ਜਿਸ ਕਰਕੇ ਤੂੰ ਪ੍ਰਲੋਕ ਨੂੰ ਆਪਣੀ ਪਤਿ = ਇੱਜ਼ਤ ਗਵਾਇ = ਗੁਆ ਕੇ ਜਾਸਹਿ = ਜਾਵੇਂਗਾ।

## ਇਹੁ ਜਗਤੁ, ਮੋਹਿ ਦੂਜੈ ਵਿਆਪਿਆ; ਗੁਰਮਤੀ ਸਚੁ ਧਿਆਇ ॥੨੯॥

ਇਹ ਜਗਤੁ = ਸੰਸਾਰ ਮੋਹਿ = ਮੋਹ, ਅਗਿਆਨ ਕਰਕੇ ਦੂਜੈ = ਦ੍ਵੈਤ-ਭਾਵ ਵਿਚ ਵਿਆਪਿਆ = ਲੱਗਿਆ ਹੋਇਆ ਹੈ **ਵਾ:** ਦ੍ਵੈਤ-ਭਾਵ ਕਰਕੇ ਮੋਹ ਵਿਚ ਲੱਗਿਆ ਹੋਇਆ ਹੈ, ਇਸ ਲਈ ਤੂੰ ਗੁਰਮਤੀ = ਗੁਰਾਂ ਦੀ ਮਤੀ = ਸਿੱਖਿਆ ਦੁਆਰਾ ਸਚ = ਸਤਿ ਸਰੂਪ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ ॥੨੯॥

## ਹਰਿ ਕੀ ਕੀਮਤਿ ਨਾ ਪਵੈ; ਹਰਿ ਜਸੁ ਲਿਖਣੁ ਨ ਜਾਇ ॥

ਹਰਿ = ਪਰਮੇਸ਼ਰ ਕੀ = ਦੀ ਕੀਮਤ ਨਹੀਂ ਪਵੈ = ਪੈ ਸਕਦੀ ਅਤੇ ਨਾ ਹੀ ਸੰਪੂਰਨ ਤੌਰ 'ਤੇ ਹਰਿ = ਪਰਮੇਸ਼ਰ ਦਾ ਜਸ ਲਿਖਣੁ = ਲਿਖਿਆ ਜਾਇ = ਜਾ ਸਕਦਾ ਹੈ।

## ਗੁਰ ਕੈ ਸਬਦਿ, ਮਨੁ ਤਨੁ ਰਪੈ; ਹਰਿ ਸਿਉ ਰਹੈ ਸਮਾਇ ॥੩੦॥

ਜੋ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਮਨੁ = ਹਿਰਦੇ, ਤਨੁ = ਸਰੀਰ ਦੁਆਰਾ ਨਾਮ ਵਿਚ ਰੰਗੇ ਗਏ ਹਨ, ਉਹ ਹਰਿ = ਪਰਮੇਸ਼ਰ ਦੇ ਸਿਉ = ਸਾਥ ਹੀ ਸਮਾਇ = ਅਭੇਦ ਹੋਏ ਰਹੈ = ਰਹਿੰਦਾ ਹਨ ॥੩੦॥

---

੧. **ਤੋਸਾ :** ਪੁਰਾਣੇ ਸਮੇਂ ਵਿਚ ਜਦੋਂ ਕਿਸੇ ਨੇ ਕਿਤੇ ਦੂਰ ਜਾਣਾ ਹੁੰਦਾ ਸੀ ਤਾਂ ਉਹ ਖੰਡ, ਘਿਓ, ਮੈਦਾ ਇਨ੍ਹਾਂ ਤਿੰਨਾਂ ਨੂੰ ਇੱਕੋ ਜਿਹਾ ਮਿਲਾ ਕੇ ਪ੍ਰਸ਼ਾਦਾ ਤਿਆਰ ਕਰਕੇ ਨਾਲ ਲੈ ਜਾਂਦਾ ਸੀ, ਜੋ ਰਸਤੇ ਵਿਚ ਛਕ ਕੇ ਭੁੱਖ ਮੇਟ ਲੈਂਦਾ ਸੀ। ਏਸੇ ਪ੍ਰਕਾਰ ਗੁਰਮੁਖ ਜਨ ਪ੍ਰਲੋਕ ਰੂਪੀ ਰਸਤੇ ਲਈ ਭਗਤੀ ਰੂਪੀ ਖੰਡ, ਪ੍ਰੇਮ ਰੂਪੀ ਘਿਓ ਤੇ ਗਿਆਨ ਰੂਪੀ ਮੈਦਾ ਆਦਿ ਗੁਣਾਂ ਦਾ ਤੋਸਾ ਬੰਨ੍ਹ ਕੇ ਲੈ ਜਾਂਦੇ ਹਨ।

## ਸੋ ਸਹੁ ਮੇਰਾ ਰੰਗੁਲਾ; ਰੰਗੇ ਸਹਜਿ ਸੁਭਾਇ ॥

ਹੇ ਭਾਈ! ਸੋ = ਉਹ ਮੇਰਾ ਸਹੁ = ਪਤੀ ਪਰਮੇਸ਼ਰ ਆਪ ਰੰਗੁਲਾ = ਅਨੰਦ ਸਰੂਪ ਹੈ, ਜੋ ਸਹਜਿ ਸੁਭਾਇ = ਸੁਭਾਵਿਕ, ਸੁਤੇ-ਸਿੱਧ ਹੀ **ਵਾ:** ਸਹਜਿ = ਸ਼ਾਂਤੀ ਸੁਭਾਇ = ਸੁਭਾਅ ਬਖ਼ਸ਼ ਕੇ ਆਪਣੇ ਨਾਮ ਰੰਗ, ਅਨੰਦ ਵਿਚ ਰੰਗੇ = ਰੰਗ ਲੈਂਦਾ ਹੈ।

## ਕਾਮਣਿ ਰੰਗੁ ਤਾ ਚੜੈ; ਜਾ ਪਿਰ ਕੈ ਅੰਕਿ ਸਮਾਇ ॥੩੧॥

ਜਗਿਆਸੂ ਰੂਪੀ ਕਾਮਣਿ = ਇਸਤ੍ਰੀ ਨੂੰ ਤਾ = ਤਦੋਂ ਹੀ ਨਾਮ **ਵਾ:** ਗਿਆਨ ਰੂਪੀ ਰੰਗ ਚੜੈ = ਚੜ੍ਹਦਾ ਹੈ, ਜਾ = ਜਦੋਂ ਉਹ ਪਿਰ = ਪਤੀ ਪਰਮੇਸ਼ਰ ਕੈ = ਦੇ ਅੰਕਿ = ਪ੍ਰੇਮ, ਸਰੂਪ ਵਿਚ ਸਮਾਇ = ਸਮਾ ਜਾਂਦੀ ਹੈ ॥੩੧॥

## ਚਿਰੀ ਵਿਛੁੰਨੇ ਭੀ ਮਿਲਨਿ; ਜੋ ਸਤਿਗੁਰੁ ਸੇਵੰਨਿ ॥

ਉਹ ਚਿਰੀ = ਚਿਰਾਂ ਦੇ ਵਿਛੁੰਨੇ = ਵਿੱਛੜੇ ਹੋਏ ਜੀਵ ਭੀ = ਵੀ ਪਰਮੇਸ਼ਰ ਨਾਲ ਮਿਲਨਿ = ਮਿਲ ਸਕਦੇ ਹਨ, ਜੋ = ਜਿਹੜੇ ਸਤਿਗੁਰੂ ਸਾਹਿਬ ਜੀ ਨੂੰ ਸੇਵੰਨਿ = ਸੇਂਵਦੇ ਹਨ।

## ਅੰਤਰਿ ਨਵ ਨਿਧਿ ਨਾਮੁ ਹੈ, ਖਾਨਿ ਖਰਚਨਿ ਨ ਨਿਖੁਟਈ; ਹਰਿ ਗੁਣ ਸਹਜਿ ਰਵੰਨਿ ॥੩੨॥

ਨਵ ਨਿਧਿ = ਨੌਂ ਨਿੱਧੀਆਂ ਰੂਪੀ ਨਾਮ ਉਨ੍ਹਾਂ ਦੇ ਹਿਰਦੇ ਦੇ ਅੰਤਰਿ = ਅੰਦਰ ਹੀ ਹੈ, ਜੋ ਆਪ ਜਪਣ ਰੂਪ ਖਾਨਿ = ਖਾਂਦਿਆਂ ਤੇ ਹੋਰਨਾਂ ਤੋਂ ਜਪਾਉਣ ਰੂਪ ਖਰਚਨਿ = ਖ਼ਰਚਦਿਆਂ ਕਦੇ ਵੀ ਨਿਖੁਟਈ = ਮੁੱਕਦਾ ਨਹੀਂ ਹੈ, ਇਸ ਕਰਕੇ ਗੁਰਮੁਖ ਜਨ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਸਹਜਿ = ਸੁਭਾਵਿਕ ਹੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਵੰਨਿ = ਉਚਾਰਣ ਕਰਦੇ ਰਹਿੰਦੇ ਹਨ ॥੩੨॥

## ਨਾ ਓਇ ਜਨਮਹਿ, ਨਾ ਮਰਹਿ; ਨਾ ਓਇ ਦੁਖ ਸਹੰਨਿ ॥

ਫੇਰ ਓਇ = ਉਹ ਗੁਰਮੁਖ ਜਨ ਦੁਬਾਰਾ ਨਾ ਜਨਮਹਿ = ਜਨਮਦੇ ਹਨ ਤੇ ਨਾ ਹੀ ਮਰਹਿ = ਮਰਦੇ ਹਨ, ਭਾਵ ਜੰਮਣ-ਮਰਣ ਤੋਂ ਰਹਿਤ ਹੋ ਜਾਂਦੇ ਹਨ ਅਤੇ ਨਾ ਹੀ ਓਇ = ਉਹ ਗੁਰਮੁਖ ਨਰਕ ਆਦਿ ਦਾ ਕੋਈ ਦੁੱਖ ਸਹੰਨਿ = ਸਹਾਰਦੇ ਹਨ।

## ਗੁਰਿ ਰਾਖੇ, ਸੇ ਉਬਰੇ; ਹਰਿ ਸਿਉ ਕੇਲ ਕਰੰਨਿ ॥੩੩॥

ਜੋ ਗੁਰਾਂ ਨੇ ਆਪਣੀ ਸ਼ਰਨ ਵਿਚ ਰਾਖੇ = ਰੱਖ ਲਏ ਹਨ, ਸੇ = ਉਹੋ ਹੀ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਨ, ਉਹੋ ਹੀ ਹਰਿ = ਪਰਮੇਸ਼ਰ ਦੇ ਸਿਉ = ਨਾਲ ਮਿਲ ਕੇ ਕੇਲ = ਅਨੰਦ ਮਾਨਣਾ ਕਰੰਨਿ = ਕਰਦੇ ਹਨ ॥੩੩॥

## ਸਜਣ ਮਿਲੇ, ਨ ਵਿਛੁੜਹਿ; ਜਿ ਅਨਦਿਨੁ ਮਿਲੇ ਰਹੰਨਿ੍ ॥

ਉਹ ਸਜਣ = ਪਿਆਰੇ ਸੰਤ ਭਗਤ ਵਾਹਿਗੁਰੂ ਨਾਲ ਮਿਲੇ ਹੋਏ ਕਦੇ ਵੀ ਵਿਛੁੜਹਿ = ਵਿਛੜਦੇ ਨਹੀਂ ਹਨ, ਜਿ = ਜਿਹੜੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਵਿਚ ਮਿਲੇ ਰਹੰਨਿ੍ = ਰਹਿੰਦੇ ਹਨ।

## ਇਸੁ ਜਗ ਮਹਿ, ਵਿਰਲੇ ਜਾਣੀਅਹਿ; ਨਾਨਕ ਸਚੁ ਲਹੰਨਿ ॥੩੪॥੧॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਜਗ = ਸੰਸਾਰ ਮਹਿ = ਵਿਚ ਉਹ ਪੁਰਸ਼ ਵਿਰਲੇ = ਟਾਵੇਂ-ਟਾਵੇਂ ਹੀ ਜਾਣੀਅਹਿ = ਜਾਣੇ ਜਾਂਦੇ ਹਨ, ਜਿਹੜੇ ਗੁਰਾਂ ਦੁਆਰਾ ਸਚੁ = ਸਤਿ ਸਰੂਪ ਨੂੰ ਲਹੰਨਿ = ਲੱਭ ਲੈਂਦੇ ਹਨ ॥੩੪॥੧॥੩॥

## ਸੂਹੀ ਮਹਲਾ ੩ ॥

## ਹਰਿ ਜੀ ਸੂਖਮੁ ਅਗਮੁ ਹੈ; ਕਿਤੁ ਬਿਧਿ ਮਿਲਿਆ ਜਾਇ ॥

ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ ਕਿ ਹੇ ਮਹਾਰਾਜ ਜੀ ! ਹਰਿ = ਪਰਮੇਸ਼ਰ ਜੀ ਸੂਖਮ ਪ੍ਰਮਾਣੂਆਂ ਤੋਂ ਵੀ ਸੂਖਮ ਹੈ **ਵਾ:** ਸੂਖਮੁ[੧] = ਨਿਰਗੁਣ ਤੇ ਅਗਮੁ = ਅਪਹੁੰਚ ਹੈ, ਉਸ ਨਾਲ ਕਿਤੁ = ਕਿਸ ਬਿਧਿ = ਤਰੀਕੇ ਨਾਲ ਮਿਲਿਆ ਜਾਇ = ਜਾ ਸਕਦਾ ਹੈ ?

## ਗੁਰ ਕੈ ਸਬਦਿ ਭ੍ਰਮੁ ਕਟੀਐ; ਅਚਿੰਤੁ ਵਸੈ ਮਨਿ ਆਇ ॥੧॥

***ਉੱਤਰ :*** ਹੇ ਭਾਈ ! ਜਦ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਦੁਆਰਾ ਭਰਮ ਕਟੀਐ = ਕੱਟ ਲਈਏ, ਤਦ ਅਚਿੰਤੁ = ਅਚਾਨਕ, ਸਹਿਜ ਸੁਭਾਵਿਕ ਹੀ ਪਰਮੇਸ਼ਰ **ਵਾ:** ਅਚਿੰਤੁ = ਚਿੰਤਨ, ਖ਼ਿਆਲ ਤੋਂ ਰਹਿਤ ਪਰਮੇਸ਼ਰ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ ॥੧॥

## ਗੁਰਮੁਖਿ; ਹਰਿ ਹਰਿ ਨਾਮੁ ਜਪੰਨਿ ॥

ਇਸ ਲਈ ਗੁਰਮੁਖ ਜਨ ਗੁਰਾਂ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪੰਨਿ = ਜਪਦੇ ਰਹਿੰਦੇ ਹਨ।

[ਅੰਗ ੭੫੭]

## ਹਉ ਤਿਨ ਕੈ ਬਲਿਹਾਰਣੈ; ਮਨਿ ਹਰਿ ਗੁਣ ਸਦਾ ਰਵੰਨਿ੍ ॥੧॥ਰਹਾਉ॥

ਹਉ = ਮੈਂ ਤਿਨ = ਉਨ੍ਹਾਂ ਗਰਮੁਖਾਂ ਕੈ = ਦੇ ਉਪਰੋਂ ਸਦਾ ਬਲਿਹਾਰਣੈ = ਕੁਰਬਾਨ ਜਾਂਦਾ ਹਾਂ, ਜੋ ਮਨਿ = ਹਿਰਦੇ ਵਿਚ ਸਦਾ = ਹਮੇਸ਼ਾਂ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਵੰਨਿ੍ = ਉਚਾਰਣ ਕਰਦੇ ਹਨ॥੧॥ਰਹਾਉ॥

## ਗੁਰੁ ਸਰਵਰੁ ਮਾਨਸਰੋਵਰੁ ਹੈ; ਵਡਭਾਗੀ ਪੁਰਖ ਲਹੰਨਿ੍ ॥

ਗੁਰੂ ਸਾਹਿਬ ਜੀ ਸਰਵਰੁ = ਸਰੋਵਰਾਂ ਵਿੱਚੋਂ ਸ੍ਰੇਸ਼ਟ ਮਾਨ ਸਰੋਵਰ ਦੀ ਨਿਆਈਂ ਹੈ = ਹਨ **ਵਾ:** ਗੁਰੂ ਸਾਹਿਬ ਜੀ ਸੰਸਾਰ, ਬ੍ਰਹਮ ਰੂਪੀ ਸਰੋਵਰੁ = ਸਮੁੰਦ੍ਰ ਵਿਚ ਮਾਨ ਸਰੋਵਰ ਦੀ ਨਿਆਈਂ ਅੰਮ੍ਰਿਤ ਨਾਮ ਰੂਪੀ ਮੋਤੀ, ਗਿਆਨ ਰੂਪੀ ਹੀਰੇ ਆਦਿ ਦੇਣ ਵਾਲੇ ਹਨ, ਵਡਭਾਗੀ = ਵੱਡੇ ਭਾਗਾਂ ਵਾਲੇ ਪੁਰਖ ਹੀ ਤਿਸ ਗੁਰੂ ਸਾਹਿਬ ਜੀ ਨੂੰ ਲਹੰਨਿ੍ = ਲਖਦੇ ਪ੍ਰਾਪਤ ਕਰਦੇ ਹਨ।

## ਸੇਵਕ ਗੁਰਮੁਖਿ ਖੋਜਿਆ; ਸੇ ਹੰਸੁਲੇ ਨਾਮੁ ਲਹੰਨਿ ॥੨॥

ਗੁਰਮੁਖ ਸੇਵਕਾਂ ਨੇ **ਵਾ:** ਗੁਰਾਂ ਦੁਆਰਾ ਸੇਵਕਾਂ ਨੇ ਗੁਰੂ ਰੂਪੀ ਮਾਨ ਸਰੋਵਰ ਨੂੰ ਖੋਜਿਆ = ਲੱਭਣਾ ਕੀਤਾ ਹੈ, ਸੇ = ਉਹ ਗੁਰਮੁਖ ਹੰਸੁਲੇ = ਹੰਸਾਂ ਦੀ ਨਿਆਈਂ ਨਾਮ ਰੂਪੀ ਮੋਤੀਆਂ ਨੂੰ ਲਹੰਨਿ = ਪ੍ਰਾਪਤ ਕਰਦੇ ਹਨ ॥੨॥

---

੧. **ਸੂਖਮ :** ਬਹੁਤ ਬਰੀਕ, ਜਿਸਦਾ ਕੋਈ ਵਜੂਦ ਤਾਂ ਹੋਵੇ ਪਰ ਰੰਗ, ਰੂਪ ਰੇਖਾ, ਪ੍ਰਮਾਣ ਆਦਿ ਨਾ ਹੋਣ, ਆਤਮ ਵਸਤੂ।

## ਨਾਮੁ ਧਿਆਇਨਿ੍ ਰੰਗ ਸਿਉ; ਗੁਰਮੁਖਿ ਨਾਮਿ ਲਗੰਨਿ੍ ॥

ਜਿਹੜੇ ਰੰਗ = ਪ੍ਰੇਮ ਦੇ ਸਿਉ = ਸਹਿਤ ਪਰਮੇਸ਼ਰ ਦੇ ਨਾਮ ਨੂੰ ਧਿਆਇਨਿ੍ = ਆਰਾਧਦੇ ਹਨ, ਉਹ ਗੁਰਮੁਖ ਜਨ ਨਾਮ ਵਿਚ ਹੀ ਲਗੰਨਿ੍ = ਲੱਗੇ ਰਹਿੰਦੇ ਹਨ, ਭਾਵ ਇਕ ਚਿੱਤ ਹੋ ਕੇ ਜੁੜੇ ਰਹਿੰਦੇ ਹਨ **ਵਾ:** ਉਹ ਗੁਰਮੁਖ ਹੋਰਨਾਂ ਨੂੰ ਵੀ ਪਰਮੇਸ਼ਰ ਦੇ ਨਾਮ ਵਿਚ ਲਗਾਉਂਦੇ ਹਨ।

## ਧੁਰਿ ਪੂਰਬਿ ਹੋਵੈ ਲਿਖਿਆ; ਗੁਰ ਭਾਣਾ ਮੰਨਿ ਲਏਨਿ੍ ॥੩॥

ਜਿਨ੍ਹਾਂ ਦੇ ਮਸਤਕ ਉਪਰ ਧੁਰਿ = ਧੁਰੋਂ, ਆਦਿ ਤੋਂ ਹੀ ਪੂਰਬਿ = ਪੂਰਬਲਾ ਸ੍ਰੇਸ਼ਟ ਕਰਮ ਲਿਖਿਆ ਹੋਵੇ, ਉਹ ਗੁਰੂ ਸਾਹਿਬ ਦਾ ਭਾਣਾ ਮਿੱਠਾ ਕਰਕੇ ਮੰਨ ਲਏਨਿ੍ = ਲੈਂਦੇ ਹਨ ॥੩॥

## ਵਡਭਾਗੀ ਘਰੁ ਖੋਜਿਆ; ਪਾਇਆ ਨਾਮੁ ਨਿਧਾਨੁ ॥

ਵਡਭਾਗੀ = ਵੱਡੇ ਭਾਗਾਂ ਵਾਲਿਆਂ ਨੇ ਆਪਣਾ ਸਰੀਰ, ਹਿਰਦਾ **ਵਾ:** ਸਤਿਸੰਗਤ ਰੂਪੀ ਘਰ ਖੋਜਿਆ = ਲੱਭਣਾ ਕੀਤਾ ਹੈ, ਜਿਥੋਂ ਉਨ੍ਹਾਂ ਨੇ ਨਾਮ ਦਾ ਨਿਧਾਨੁ = ਖ਼ਜ਼ਾਨਾ ਪਾਇਆ = ਪਾਉਣਾ ਕੀਤਾ ਹੈ।

## ਗੁਰਿ ਪੂਰੈ ਵੇਖਾਲਿਆ; ਪ੍ਰਭੁ ਆਤਮ ਰਾਮੁ ਪਛਾਨੁ ॥੪॥

ਪੂਰੈ = ਪੂਰਨ ਗੁਰਾਂ ਨੇ ਉਨ੍ਹਾਂ ਨੂੰ ਪਰਮੇਸ਼ਰ ਵੇਖਾਲਿਆ = ਦਿਖਾਉਣਾ ਕੀਤਾ ਹੈ, ਜਿਨ੍ਹਾਂ ਨੇ ਪ੍ਰਭੁ = ਪਰਮੇਸ਼ਰ ਨੂੰ ਆਤਮ = ਆਪਣਾ ਆਤਮਾ ਤੇ ਆਪਣੇ ਆਤਮਾ ਨੂੰ ਰਾਮ = ਪਰਮੇਸ਼ਰ ਕਰਕੇ ਪਛਾਨੁ = ਪਛਾਨਣਾ ਕੀਤਾ ਹੈ ॥੪॥

## ਸਭਨਾ ਕਾ ਪ੍ਰਭੁ ਏਕੁ ਹੈ; ਦੂਜਾ ਅਵਰੁ ਨ ਕੋਇ ॥

ਹੇ ਭਾਈ ! ਸਭਨਾ = ਸਾਰਿਆਂ ਕਾ = ਦਾ ਮਾਲਕ, ਰਾਖਾ ਏਕੁ = ਇਕ ਪ੍ਰਭੁ = ਪਰਮੇਸ਼ਰ ਹੀ ਹੈ, ਉਸ ਤੋਂ ਬਿਨਾਂ ਅਵਰੁ = ਹੋਰ ਕੋਈ ਦੂਜਾ = ਦੂਸਰਾ ਰੱਖਿਆ ਕਰਨ ਵਾਲਾ ਨਹੀਂ ਹੈ।

## ਗੁਰ ਪਰਸਾਦੀ ਮਨਿ ਵਸੈ; ਤਿਤੁ ਘਟਿ ਪਰਗਟੁ ਹੋਇ ॥੫॥

ਗੁਰੂ ਸਾਹਿਬ ਜੀ ਦੀ ਪਰਸਾਦੀ = ਕਿਰਪਾ ਕਰਕੇ ਜਿਸ ਦੇ ਮਨਿ = ਹਿਰਦੇ ਵਿਚ ਨਾਮ ਵਸੈ = ਵੱਸ ਜਾਂਦਾ ਹੈ, ਤਿਤੁ = ਉਸ ਦੇ ਘਟਿ = ਹਿਰਦੇ ਵਿਚ ਹੀ ਐਸਾ ਸਮਰੱਥ ਪ੍ਰਭੂ = ਪ੍ਰਤੱਖ ਹੋਇ = ਹੋ ਜਾਂਦਾ ਹੈ ॥੫॥

## ਸਭੁ ਅੰਤਰਜਾਮੀ ਬ੍ਰਹਮੁ ਹੈ; ਬ੍ਰਹਮੁ ਵਸੈ ਸਭ ਥਾਇ ॥

ਸਭੁ = ਸਾਰੀ ਸ੍ਰਿਸ਼ਟੀ ਦੇ ਜੀਵਾਂ ਦੀ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਬ੍ਰਹਮ = ਵਿਆਪਕ ਪਰਮੇਸ਼ਰ ਹੈ, ਉਹ ਬ੍ਰਹਮੁ = ਵਿਆਪਕ ਪਰਮੇਸ਼ਰ ਹੀ ਸਭੁ = ਸਾਰੀਆਂ ਥਾਇ = ਥਾਵਾਂ ਵਿਚ ਵਸੈ = ਵੱਸ ਰਿਹਾ ਹੈ।

## ਮੰਦਾ ਕਿਸ ਨੋ ਆਖੀਐ; ਸਬਦਿ ਵੇਖਹੁ ਲਿਵ ਲਾਇ ॥੬॥

ਇਸ ਲਈ ਕਿਸੇ ਨੋ = ਨੂੰ ਮੰਦਾ = ਬੁਰਾ ਕਿਉਂ ਆਖੀਐ = ਕਹਿਣਾ ਕਰੀਏ, ਗੁਰੂ ਜੀ ਦੇ ਸਬਦਿ = ਉਪਦੇਸ਼ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਵੇਖਹੁ = ਦੇਖਣਾ ਕਰੋ, ਜਦੋਂ ਦੇਖੋਗੇ ਤਾਂ ਕੋਈ ਵੀ ਮੰਦਾ ਨਹੀਂ ਦਿਸੇਗਾ ॥੬॥

## ਬੁਰਾ ਭਲਾ ਤਿਚਰੁ ਆਖਦਾ; ਜਿਚਰੁ ਹੈ ਦੁਹੁ ਮਾਹਿ ॥

ਜੀਵ ਬੁਰਾ ਭਲਾ = ਮੰਦਾ ਚੰਗਾ ਤਿਚਰੁ = ਤਦੋਂ ਤਕ ਹੀ ਆਖਦਾ = ਕਹਿੰਦਾ ਹੈ, ਜਿਚਰੁ = ਜਦੋਂ ਤਕ ਦੁਹੁ = ਦ੍ਵੈਤ-ਭਾਵ ਮਾਹਿ = ਵਿਚ ਹੈ **ਵਾ:** ਦੁਹੁ = ਦੋ ਭਾਵ ਜੰਮਣ ਮਰਣ ਜਾਂ ਪਾਪ ਪੁੰਨ ਦੇ ਨਿਰਣੇ ਵਿਚ ਫਸਿਆ ਹੋਇਆ ਹੈ।

## ਗੁਰਮੁਖਿ ਏਕੋ ਬੁਝਿਆ; ਏਕਸੁ ਮਾਹਿ ਸਮਾਇ ॥੭॥

ਗੁਰਮੁਖ ਜਨਾਂ ਨੇ **ਵਾ:** ਜਿਨ੍ਹਾਂ ਨੇ ਮੁਖੀ ਗੁਰਾਂ ਦੁਆਰਾ ਏਕੋ = ਇਕ ਵਾਹਿਗੁਰੂ ਦੇ ਸਰੂਪ ਨੂੰ ਬੁਝਿਆ = ਸਮਝ, ਬੁੱਝ ਲਿਆ ਹੈ, ਉਹ ਏਕਸੁ = ਇਕ ਦੇ ਸਰੂਪ ਮਾਹਿ = ਵਿਚ ਹੀ ਸਮਾਇ = ਸਮਾ ਜਾਂਦੇ ਹਨ ॥੭॥

## ਸੇਵਾ ਸਾ, ਪ੍ਰਭ ਭਾਵਸੀ; ਜੋ ਪ੍ਰਭੁ ਪਾਏ ਥਾਇ ॥

ਹੇ ਭਾਈ! ਸਾ = ਉਹੀ ਸੇਵਾ = ਟਹਿਲ ਸਫਲੀ ਹੈ, ਜੋ ਪ੍ਰਭ = ਪਰਮੇਸ਼ਰ ਨੂੰ ਭਾਵਸੀ = ਭਾਉਂਦੀ ਹੈ ਅਤੇ ਜੋ = ਜਿਹੜੀ ਪ੍ਰਭੁ = ਪਰਮੇਸ਼ਰ ਥਾਇ = ਥਾਂ ਭਾਵ ਲੇਖੇ ਵਿਚ ਪਾਇ = ਪਾ ਲੈਂਦਾ ਹੈ।

## ਜਨ ਨਾਨਕ, ਹਰਿ ਆਰਾਧਿਆ; ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਜਨ = ਦਾਸ ਤਾਂ ਗੁਰੂ ਸਾਹਿਬ ਜੀ ਦੀ ਚਰਣੀਂ ਆਪਣਾ ਚਿਤੁ = ਹਿਰਦਾ ਲਾਇ = ਲਾ ਭਾਵ ਜੋੜ ਕੇ ਹਰਿ = ਪਰਮੇਸ਼ਰ ਨੂੰ ਆਰਾਧਿਆ = ਧਿਆਉਣਾ ਕਰਦੇ ਹਾਂ, ਇਸ ਲਈ ਤੁਸੀਂ ਵੀ ਧਿਆਉਣਾ ਕਰੋ ॥੮॥੨॥੪॥੯॥

## ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਦਿਨ ਬ੍ਰਹਮ ਬੇਤੇ ਬਾਬਾ ਬੁੱਢਾ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਬੇਨਤੀ ਕਰਕੇ ਕਿਹਾ ਕਿ ਮਹਾਰਾਜ ਜੀ! ਜਿਸ ਸਮੇਂ ਆਪ ਜੀ ਦੇ ਮਾਤਾ (ਦਇਆ ਕੌਰ) ਜੀ, ਮੋਹ ਵੱਸ ਹੋ ਕੇ ਤੁਹਾਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਕੋਲੋਂ ਘਰ ਲੈ ਗਏ ਸਨ, ਉਸ ਸਮੇਂ ਗੁਰੂ ਦੇ ਵਿਛੋੜੇ ਵਿਚ ਆਪ ਜੀ ਦੀ ਕੈਸੀ ਅਵਸਥਾ ਸੀ ? ਆਪ ਜੀ ਲਈ ਉਹ ਸਮਾਂ ਕਿਹੋ ਜਿਹਾ ਬਤੀਤ ਹੋਇਆ ? ਤਦੋਂ ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕੁਝ ਸ਼ਬਦ ਉਚਾਰਨ ਕੀਤੇ, ਜੋ ਵੱਖੋ-ਵੱਖਰੇ ਰਾਗਾਂ ਵਿਚ ਦਰਜ ਹਨ। ਉਨ੍ਹਾਂ ਸ਼ਬਦਾਂ ਵਿਚ ਏਥੇ ਸੂਹੀ ਰਾਗ ਅੰਦਰ ਚੌਥੇ ਪਾਤਸ਼ਾਹ ਜੀ ਅਸਟਪਦੀਆ = ਅੱਠ ਪਦਿਆਂ ਵਾਲੀ ਬਾਣੀ ਰਾਗ ਦੇ ਦੂਸਰੇ ਘਰੁ = ਸੁਰਤਾਲ ਵਿਚ ਆਪਣੀ ਬਿਰਹੁੰ ਦੀ ਅਵਸਥਾ ਅਤੇ ਜਗਿਆਸੂ ਗੁਰਸਿੱਖ ਦਾ ਗੁਰੂ ਨਾਲ ਪ੍ਰੇਮ ਕਥਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਕੋਈ ਆਣਿ ਮਿਲਾਵੈ, ਮੇਰਾ ਪ੍ਰੀਤਮੁ ਪਿਆਰਾ; ਹਉ ਤਿਸੁ ਪਹਿ ਆਪੁ ਵੇਚਾਈ ॥੧॥

ਹੇ ਬਾਬਾ ਬੁੱਢਾ ਜੀ! ਉਸ ਸਮੇਂ ਸਾਡੀ ਐਸੀ ਹਾਲਤ ਸੀ ਕਿ ਮੇਰਾ = ਸਾਡਾ ਪ੍ਰੀਤਮੁ = ਪਰਮ ਪ੍ਰੇਮ ਦਾ ਅਸਪਦ ਰੂਪ ਪਿਆਰਾ ਸਤਿਗੁਰੂ, ਕੋਈ ਆਣਿ = ਲਿਆ ਕੇ ਮਿਲਾਵੈ = ਮਿਲਾ ਦੇਵੇ, ਤਾਂ ਹਉ = ਅਸੀਂ ਤਿਸੁ = ਉਸ ਗੁਰਸਿੱਖ ਪਹਿ = ਤੋਂ ਆਪੁ = ਆਪਣਾ ਆਪ ਹੀ ਮੁੱਲ ਵੇਚਾਈ = ਵੇਚ ਦਿੰਦੇ ਹਾਂ ਭਾਵ ਆਪਣੇ ਮਨ ਤੇ ਸਰੀਰ ਕੁਰਬਾਨ ਕਰਦੇ ਹਾਂ ॥੧॥

*ਪ੍ਰਸ਼ਨ : ਹੇ ਮਹਾਰਾਜ ! ਤੁਸੀਂ ਆਪਣਾ ਆਪ ਕਿਉਂ ਵੇਚਣਾ ਚਾਹੁੰਦੇ ਸੀ ?*

## ਦਰਸਨੁ ਹਰਿ; ਦੇਖਣ ਕੈ ਤਾਈ ॥

ਅਸੀਂ ਹਰਿ = ਪਰਮੇਸ਼ਰ ਸਰੂਪ ਸਤਿਗੁਰੂ ਸਾਹਿਬ ਜੀ ਦੇ ਦਰਸਨੁ = ਦੀਦਾਰ ਦੇਖਣ = ਵੇਖਣ ਕੈ = ਦੇ ਤਾਈਂ = ਵਾਸਤੇ ਆਪਣਾ ਆਪ ਵੇਚ ਦੇਣਾ ਚਾਹੁੰਦੇ ਸੀ।

## ਕ੍ਰਿਪਾ ਕਰਹਿ, ਤਾ ਸਤਿਗੁਰੁ ਮੇਲਹਿ; ਹਰਿ ਹਰਿ ਨਾਮੁ ਧਿਆਈ ॥੧॥ਰਹਾਉ॥

ਅਸੀਂ ਤਾਂ ਇਹੋ ਕਹਿੰਦੇ ਸਾਂ ਕਿ ਜੇ ਵਾਹਿਗੁਰੂ ਆਪਣੀ ਕ੍ਰਿਪਾ = ਮਿਹਰ ਕਰਹਿ = ਕਰ ਦੇਵੇ ਤਾ = ਤਦ ਮੈਨੂੰ ਸਤਿਗੁਰੂ ਸਾਹਿਬ ਜੀ ਨਾਲ ਮੇਲਹਿ = ਮੇਲ ਦੇਵੇ ਅਤੇ ਅਸੀਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਣਾ ਕਰੀਏ।

**ਅਥਵਾ** ਜਦੋਂ ਵਾਹਿਗੁਰੂ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਜਗਿਆਸੂ ਉਪਰ ਮਿਹਰ ਕਰਦਾ ਹੈ ਤਾਂ ਸਤਿਗੁਰੂ ਜੀ ਨਾਲ ਮੇਲ ਕਰਾਉਂਦਾ ਹੈ, ਸਤਿਗੁਰਾਂ ਨਾਲ ਮਿਲ ਕੇ ਹੀ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਧਿਆਈਦਾ ਹੈ ॥੧॥ਰਹਾਉ॥

ਅੱਗੇ ਸਤਿਗੁਰੂ ਰਾਮਦਾਸ ਸਾਹਿਬ ਜੀ ਬਾਬਾ ਬੁੱਢਾ ਜੀ ਨੂੰ ਆਪਣੀ ਹਾਲਤ ਦੱਸਦੇ ਹੋਏ, ਗੁਰੂ ਦੇ ਪ੍ਰੇਮੀ ਜਗਿਆਸੂਆਂ ਦੀ ਬਿਹਬਲ ਹਾਲਤ ਕਥਨ ਕਰਦੇ ਹਨ।

## ਜੇ ਸੁਖੁ ਦੇਹਿ, ਤ ਤੁਝਹਿ ਅਰਾਧੀ; ਦੁਖਿ ਭੀ ਤੁਝੈ ਧਿਆਈ ॥੨॥

ਹੇ ਮਹਾਰਾਜ ! ਜੇ = ਜੇਕਰ ਕਰਮਾਂ ਅਨੁਸਾਰ ਸੁਖ ਦੇਹਿ = ਦੇਣਾ ਕਰੇਂ, ਤ = ਤਾਂ ਵੀ ਤੁਝਹਿ = ਤੈਨੂੰ ਹੀ ਅਰਾਧੀ = ਧਿਆਉਣਾ ਕਰਾਂ ਅਤੇ ਦੁੱਖ ਵਿਚ ਭੀ = ਵੀ ਤੁਝੈ = ਤੈਨੂੰ ਹੀ ਧਿਆਈ = ਧਿਆਕਾਰ ਬਿਰਤੀ ਦੁਆਰਾ ਧਿਆਉਂਦਾ ਰਹਾਂਗਾ ॥੨॥

## ਜੇ ਭੁਖ ਦੇਹਿ, ਤ ਇਤ ਹੀ ਰਾਜਾ; ਦੁਖ ਵਿਚਿ ਸੂਖ ਮਨਾਈ ॥੩॥

(‘ਰੱਜਾ’ ਕੱਸ ਕੇ ਬੋਲੋ)

ਜੇ = ਜੇਕਰ ਪਰਖ ਕਰਨ ਵਾਸਤੇ ਭੁੱਖ ਭਾਵ ਅੰਨ ਆਦਿ ਨਾ ਦੇਹਿ = ਦੇਵੇ ਤ = ਤਾਂ ਮੈਂ ਇਤ = ਇਸ ਵਿਚ ਹੀ ਰਾਜਾ = ਰੱਜਿਆ (ਸੰਤੁਸ਼ਟ) ਰਹਾਂਗਾ **ਵਾ:** ਫੇਰ ਵੀ ਤੇਰੀ ਸ਼ਰਨ ਵਿਚ ਹੀ ਰਾਜਾ = ਬਿਰਾਜਾਂਗਾ ਅਤੇ ਦੁੱਖ ਵਿਚ ਵੀ ਸੂਖ = ਸੁੱਖ ਮਨਾਈ = ਮਨਾਉਣਾ ਕਰਾਂਗਾ **ਵਾ:** ਸਾਧਨਾ ਦੇ ਦੁੱਖ ਨੂੰ ਸਾਧ-ਸਾਧ ਕੇ ਫੇਰ ਤੇਰੀ ਪ੍ਰਾਪਤੀ ਦਾ ਸੁੱਖ ਮਾਣਾਂਗਾ ॥੩॥

## ਤਨੁ ਮਨੁ ਕਾਟਿ, ਕਾਟਿ ਸਭੁ ਅਰਪੀ; ਵਿਚਿ ਅਗਨੀ ਆਪੁ ਜਲਾਈ ॥੪॥

ਤਨੁ = ਸਰੀਰ ਦੇ ਅਭਿਮਾਨ ਨੂੰ ਕਾਟਿ = ਕੱਟ ਕੇ ਅਤੇ ਮਨੁ = ਅੰਤਹਕਰਨ ਦੀ ਵਾਸ਼ਨਾ, ਸੰਕਲਪ-ਵਿਕਲਪ ਕਾਟਿ = ਕੱਟ ਕੇ ਸਭੁ = ਸਾਰਾ ਕੁਝ ਤੇਰੇ ਤਾਈਂ ਅਰਪੀ = ਅਰਪਨ ਕਰਦਾ ਹਾਂ, ਜੇ ਲੋੜ ਪਈ ਤਾਂ ਤੇਰੀ ਪ੍ਰਾਪਤੀ ਲਈ ਅਗਨੀ = ਅੱਗ ਦੇ ਵਿਚ ਆਪੁ = ਆਪਣਾ ਆਪ ਜਲਾਈ = ਸਾੜ ਲਵਾਂਗਾ **ਵਾ:** ਬ੍ਰਹਮ ਅਭਿਆਸ ਰੂਪੀ ਅਗਨੀ ਵਿਚ ਆਪੁ = ਆਪਾ-ਭਾਵ ਹੰਕਾਰ ਸਾੜ ਦੇਵਾਂਗਾ ॥੪॥

## ਪਖਾ ਫੇਰੀ, ਪਾਣੀ ਢੋਵਾ; ਜੋ ਦੇਵਹਿ ਸੋ ਖਾਈ ॥੫॥

ਗਰਮੀ ਦੀ ਰੁੱਤ ਵਿਚ ਸਾਧਸੰਗਤ ਦੇ ਤਾਈਂ ਪੱਖਾ ਫੇਰੀ = ਫੇਰਨਾ ਕਰਾਂ, ਲੰਗਰ ਵਿਚ ਸੰਗਤ ਲਈ

ਪਾਣੀ = ਜਲ ਢੋਵਾ = ਢੋਣਾ ਕਰਾਂ, ਜੋ ਵਸਤੂ ਖਾਣ ਲਈ ਦੇਵਹਿ = ਦੇਣਾ ਕਰੇਂ, ਸੋ = ਉਹੋ ਹੀ ਮੈਂ ਖਾਈ = ਖਾਣਾ ਕਰਾਂਗਾ। **ਅਥਵਾ** ਸੰਸਾਰ ਵੱਲੋਂ ਪੱਖ ਫੇਰ ਕੇ ਤੇਰਾ, ਤੇਰੀ ਭਾਉ ਭਗਤੀ ਦਾ ਪੱਖ ਲੈਣ ਰੂਪ ਪੱਖਾ ਫੇਰਨਾ ਕਰਾਂ, ਤੇਰੇ ਚਰਨਾਂ ਨਾਲ ਪ੍ਰੇਮ ਕਰਨ ਰੂਪ ਪਾਣੀ ਢੋਣਾ ਕਰਾਂ, ਜੋ ਵੀ ਸ਼ੁੱਭ ਗੁਣ, ਨਾਮ ਦੇਵਹਿ = ਦੇਣਾ ਕਰੇਂਗਾ, ਮੈਂ ਉਹੋ ਹੀ ਖਾਣਾ ਭਾਵ ਧਾਰਨ ਕਰਾਂਗਾ॥੫॥

## ਨਾਨਕੁ ਗਰੀਬੁ, ਢਹਿ ਪਇਆ ਦੁਆਰੈ; ਹਰਿ ਮੇਲਿ ਲੈਹੁ ਵਡਿਆਈ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਪ੍ਰੇਮ ਦੀ ਬਿਹਬਲ ਹਾਲਤ ਵਿਚ ਜਗਿਆਸੂ ਕਹਿੰਦਾ ਹੈ ਕਿ ਹੇ ਵਾਹਿਗੁਰੂ! ਮੈਂ ਸਾਧਨਾ, ਨਾਮ ਧਨ ਤੋਂ ਹੀਣਾ ਗ਼ਰੀਬ ਜਿਹਾ ਦਾਸ ਤੇਰੇ ਸਤਿਸੰਗਤ ਦੁਆਰੈ = ਦੁਆਰ ਵਿਚ ਢਹਿ = ਡਿੱਗ ਪਇਆ = ਪਿਆ ਹਾਂ, ਹੇ ਹਰਿ = ਹਰੀ! ਮੈਨੂੰ ਆਪਣੇ ਚਰਨਾਂ ਨਾਲ ਮੇਲ ਲੈਹੁ = ਲੈਣਾ ਕਰ, ਇਹ ਤੇਰੀ ਹੀ ਵਡਿਆਈ ਹੋਵੇਗੀ॥੬॥

## ਅਖੀ ਕਾਢਿ, ਧਰੀ ਚਰਣਾ ਤਲਿ; ਸਭ ਧਰਤੀ ਫਿਰਿ ਮਤ ਪਾਈ ॥੭॥

ਆਪਣੀਆਂ ਅਖੀ = ਅੱਖਾਂ ਕਾਢਿ = ਕੱਢ ਕੇ ਤੇਰੇ ਚਰਨਾਂ ਦੇ ਤਲਿ = ਥੱਲੇ ਧਰੀ = ਰੱਖ ਦੇਵਾਂ **ਵਾ:** ਇਹ ਅੱਖਾਂ ਹੋਰਨਾਂ ਦੇ ਧਿਆਨ ਵਿੱਚੋਂ ਕੱਢ ਕੇ ਸ਼ਰਧਾ ਦੇ ਨਾਲ ਤੇਰੇ ਚਰਨਾਂ ਹੇਠਾਂ ਧਰ ਦੇਵਾਂ ਭਾਵ ਤੇਰੇ ਚਰਨਾਂ ਦਾ ਧਿਆਨ ਧਾਰਨ ਕਰਾਂ, ਸਭ = ਸਾਰੀ ਧਰਤੀ = ਪ੍ਰਿਥਵੀ ਫਿਰ-ਫਿਰ ਕੇ **ਵਾ:** ਸਾਰੀ ਪ੍ਰਿਥਵੀ ਦੇ ਮੱਤਾਂ ਮਤਾਂਤਰਾਂ ਨੂੰ ਫਿਰ ਕੇ ਵੇਖਿਆ ਹੈ, ਪਰ ਗੁਰੂ ਪਾਸੋਂ ਇਹ ਮਤ = ਸਿੱਖਿਆ ਪਾਈ = ਪ੍ਰਾਪਤ ਕੀਤੀ ਹੈ ਕਿ ਪ੍ਰੇਮ ਤੋਂ ਬਿਨਾਂ ਤੇਰੀ ਪ੍ਰਾਪਤੀ ਨਹੀਂ ਹੈ॥੭॥

## ਜੇ ਪਾਸਿ ਬਹਾਲਹਿ, ਤਾ ਤੁਝਹਿ ਅਰਾਧੀ; ਜੇ ਮਾਰਿ ਕਢਹਿ, ਭੀ ਧਿਆਈ ॥੮॥

ਜੇਕਰ ਆਪਣੇ ਪਾਸਿ = ਕੋਲ ਆਦਰ ਦੇ ਕੇ ਬਹਾਲਹਿ = ਬਿਠਾ ਲਵੇਂ ਤਾ = ਤਾਂ ਵੀ ਤੁਝਹਿ = ਤੈਨੂੰ ਹੀ ਅਰਾਧੀ = ਯਾਦ ਕਰਾਂ, ਜੇਕਰ ਝਿੜਕਾਂ, ਧੱਕੇ ਮਾਰ ਕੇ ਆਪਣੀ ਸ਼ਰਨ ਵਿੱਚੋਂ ਬਾਹਰ ਕਢਹਿ = ਕੱਢ ਦੇਵੇਂ ਤਾਂ ਭੀ = ਵੀ ਤੈਨੂੰ ਹੀ ਧਿਆਈ = ਧਿਆਉਣਾ ਕਰਾਂ॥੮॥

## ਜੇ ਲੋਕੁ ਸਲਾਹੇ, ਤਾ ਤੇਰੀ ਉਪਮਾ; ਜੇ ਨਿੰਦੈ, ਤ ਛੋਡਿ ਨ ਜਾਈ ॥੯॥

ਹੇ ਮਹਾਰਾਜ! ਜੇਕਰ ਲੋਕੁ = ਮਨੁੱਖ, ਦੁਨੀਆਂ ਮੈਨੂੰ ਸਲਾਹੇ = ਸਲਾਹੁਣਾ ਕਰੇ ਕਿ ਬਹੁਤ ਵੱਡਾ ਭਗਤ ਹੈ, ਤਾ = ਤਦ ਵੀ ਇਸ ਵਿਚ ਤੇਰੀ ਹੀ ਉਪਮਾ = ਵਡਿਆਈ ਹੈ, ਜੇਕਰ ਨਿੰਦੈ = ਅਪਕੀਰਤੀ ਕਰਨਗੇ ਕਿ ਬਹੁਤ ਪਖੰਡੀ ਹੈ, ਤ = ਤਦ ਮੈਂ ਤੈਨੂੰ ਛੋਡਿ = ਛੱਡ ਕੇ ਨਹੀਂ ਜਾਈ = ਜਾਵਾਂਗਾ॥੯॥

## ਜੇ ਤੁਧੁ ਵਲਿ ਰਹੈ, ਤਾ ਕੋਈ ਕਿਹੁ ਆਖਉ; ਤੁਧੁ ਵਿਸਰਿਐ, ਮਰਿ ਜਾਈ ॥੧੦॥

ਜੇ = ਜੇਕਰ ਤੁਧੁ = ਤੂੰ ਮੇਰੇ ਵਲਿ = ਤਰਫ਼ ਰਹੈ = ਰਹਿਣਾ ਕਰੇਂ **ਵਾ:** ਮੇਰੇ ਮਨ ਦੀ ਬਿਰਤੀ, ਪ੍ਰੀਤੀ ਤੇਰੇ ਵੱਲ ਰਹੇ ਤਾਂ ਕੋਈ ਭਾਵੇਂ ਕਿਹੁ = ਕੁਝ ਆਖਉ = ਕਹਿਣਾ ਕਰੇ ਕਿਸੇ ਦੀ ਕੋਈ ਪ੍ਰਵਾਹ ਨਹੀਂ, ਪਰ ਤੁਧੁ = ਤੇਰੇ ਵਿਸਰਿਐ = ਭੁੱਲਣ ਕਰਕੇ ਮੈਂ ਮਰ ਜਾਈ = ਜਾਂਦਾ ਹਾਂ॥੧੦॥

## ਵਾਰਿ ਵਾਰਿ ਜਾਈ, ਗੁਰ ਊਪਰਿ; ਪੈ ਪੈਰੀ ਸੰਤ ਮਨਾਈ ॥੧੧॥

ਹੇ ਮਹਾਰਾਜ! ਮੈਂ ਆਪਣੇ ਗੁਰ = ਸਤਿਗੁਰਾਂ ਊਪਰਿ = ਉੱਤੋਂ ਰੋਮ ਰੋਮ ਕਰਕੇ ਵਾਰਿ ਵਾਰਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ ਅਤੇ ਉਨ੍ਹਾਂ ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੇ ਪੈਰੀ = ਚਰਨੀਂ ਪੈ ਕੇ

ਮਨਾਈ = ਮਨਾਉਂਦਾ ਹਾਂ **ਵਾ:** ਤੇਰੇ ਸੰਤਾਂ ਭਗਤਾਂ ਦੇ ਚਰਨੀਂ ਪੈ ਕੇ ਉਨ੍ਹਾਂ ਨੂੰ ਮਨਾਉਣਾ ਕਰਦਾ ਹਾਂ ਤਾਂ ਕਿ ਤੁਸੀਂ ਮੇਰੇ 'ਤੇ ਅਤਿਅੰਤ ਪ੍ਰਸੰਨ ਹੋ ਜਾਵੋ। ਐਸੇ ਗੁਰਾਂ ਦੀ ਸੰਗਤ ਕਰਨ ਵਾਲੇ ਸੰਤਾਂ ਭਗਤਾਂ ਦੇ ਚਰਨੀਂ ਪੈ ਕੇ ਉਨ੍ਹਾਂ ਨੂੰ ਮਨਾਉਣਾ ਕਰਦਾ ਹਾਂ ਤਾਂ ਕਿ ਪੂਰੇ ਗੁਰੂ ਮੇਰੇ 'ਤੇ ਅਤਿਅੰਤ ਪ੍ਰਸੰਨ ਹੋ ਜਾਣ।

## ਨਾਨਕੁ ਵਿਚਾਰਾ ਭਇਆ ਦਿਵਾਨਾ; ਹਰਿ ਤਉ ਦਰਸਨ ਕੈ ਤਾਈ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਤਉ = ਤੇਰੇ ਦਰਸਨ = ਦੀਦਾਰ ਕਰਨ ਕੈ = ਦੇ ਤਾਈਂ = ਵਾਸਤੇ ਮੈਂ ਵੀਚਾਰਾ = ਦੀਨ (ਨਿਤਾਣਾ) ਦਿਵਾਨਾ = ਬਉਰਾ (ਝੱਲਾ) ਭਇਆ = ਹੋਇਆ ਫਿਰਦਾ ਹਾਂ ॥੧੨॥

## ਝਖੜੁ ਝਾਗੀ ਮੀਹੁ ਵਰਸੈ; ਭੀ ਗੁਰੁ ਦੇਖਣ ਜਾਈ ॥੧੩॥

ਹੇ ਮਹਾਰਾਜ! ਭਾਵੇਂ ਝਖੜੁ ਝਾਗੀ = ਤੇਜ਼ ਹਨੇਰੀ ਝੂਲਦੀ ਹੋਵੇ, ਮੀਹੁ = ਮੀਂਹ ਵੀ ਵਰਸੈ = ਵਰਸਦਾ ਹੋਵੇ **ਵਾ:** ਝਖੜੁ[1] = ਤੇਜ਼ ਹਨੇਰੀ ਤੇ ਮੀਹ ਵਰਸਦਾ ਝਾਗੀ = ਲੰਘ ਕੇ ਫੇਰ ਭੀ = ਵੀ ਤੇਰੀ ਪ੍ਰਾਪਤੀ ਲਈ ਗੁਰੁ = ਸਤਿਗੁਰਾਂ ਦੇ ਦੀਦਾਰ ਦੇਖਣ ਲਈ ਜਾਈ = ਜਾਵਾਂ। ਜੈਸਾ ਕਿ :

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥** *(ਅੰਗ ੧੩੭੯)*

**ਅਥਵਾ** ਭਾਵੇਂ ਲੋਭ ਰੂਪ ਝੱਖੜ ਝੂਲਦਾ ਹੋਵੇ, ਅਵਿੱਦਿਆ ਰੂਪ ਝਾਗੀ = ਹਨੇਰੀ ਆਈ ਹੋਵੇ ਤੇ ਮੋਹ ਰੂਪੀ ਬੱਦਲਾਂ 'ਚੋਂ ਪਦਾਰਥਾਂ ਰੂਪੀ ਮੀਂਹ ਵਰਸਦਾ ਹੋਵੇ **ਵਾ:** ਭਾਵੇਂ ਲੋਭ ਰੂਪ ਝੱਖੜ ਤੇ ਪ੍ਰਾਲਬਧ ਰੂਪੀ ਬੱਦਲ 'ਚੋਂ ਪਦਾਰਥਾਂ ਰੂਪ ਮੀਂਹ ਵਰਸੇ, ਇਨ੍ਹਾਂ ਨੂੰ ਝਾਗੀ = ਲੰਘ ਕੇ ਤਾਂ ਵੀ ਗੁਰਾਂ ਦੇ ਦਰਸ਼ਨ ਦੇਖਣ ਵਾਸਤੇ ਜਾਵਾਂ।

## ਸਮੁੰਦੁ ਸਾਗਰੁ ਹੋਵੈ ਬਹੁ ਖਾਰਾ; ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥

ਭਾਵੇਂ ਸੌ ਯੋਜਨ ਦਾ ਲੰਬਾ ਸਾਗਰ, ਤੇ ਲੱਖ ਯੋਜਨ ਦਾ ਬਹੁ = ਬਹੁਤ ਖਾਰਾ ਸਮੁੰਦੁ = ਸਮੁੰਦ੍ਰ ਹੋਵੇ **ਵਾ:** ਸਮੁੰਦ੍ਰ ਦਾ ਸਾਗਰ = ਜਲ ਵੀ ਹੋਵੇ **ਵਾ:** ਭਾਵੇਂ ਸਮੁੰਦੁ = ਸਮੁੰਦ੍ਰ ਸਾਗਰ (ਸ + ਗਰ) ਸਾ = ਸਹਿਤ ਗਰ = ਗਰਲਤਾ (ਜ਼ਹਿਰ) ਦੇ ਬਹੁ = ਬਹੁਤ ਖਾਰਾ ਵੀ ਹੋਵੇ ਤਾਂ ਵੀ ਗੁਰਸਿਖੁ = ਗੁਰੂ ਸਾਹਿਬ ਜੀ ਦਾ ਸਿੱਖ ਉਸ ਨੂੰ ਲੰਘ ਕੇ ਗੁਰ = ਸਤਿਗੁਰਾਂ ਦੇ ਪਹਿ = ਕੋਲ ਪਹੁੰਚ ਜਾਈ = ਜਾਂਦਾ ਹੈ।

**ਅਥਵਾ** ਇਸੇ ਪ੍ਰਕਾਰ ਭਾਵੇਂ ਸੰਸਾਰ-ਸਮੁੰਦ੍ਰ ਵਿਚ ਸਾਗਰ = ਸਹਿਤ ਗਰਲਤਾ ਦੇ ਵਿਸ਼ਿਆ ਰੂਪ ਬਹੁਤ ਖਾਰ ਭਾਵ ਦੁਖਦਾਇਕਤਾ ਹੋਵੇ ਤਾਂ ਵੀ ਗੁਰੂ ਦਾ ਸਿੱਖ ਗੁਰਾਂ ਦੇ ਪ੍ਰੇਮ ਵਿਚ ਭਿੱਜਿਆ ਉਸ ਨੂੰ ਲੰਘ ਕੇ ਗੁਰਾਂ ਦੇ ਕੋਲ ਪਹੁੰਚ ਜਾਂਦਾ ਹੈ ॥੧੪॥

[ਅੰਗ ੭੫੮]

## ਜਿਉ ਪ੍ਰਾਣੀ, ਜਲ ਬਿਨੁ ਹੈ ਮਰਤਾ; ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥

ਜਿਉ = ਜਿਵੇਂ ਪ੍ਰਾਣੀ = ਪ੍ਰਾਣਾਧਾਰੀ ਜੀਵ ਜਲ = ਪਾਣੀ ਤੋਂ ਬਿਨੁ = ਬਗ਼ੈਰ ਮਰਤਾ = ਮਰ ਜਾਂਦਾ ਹੈ, ਤਿਉ = ਤਿਵੇਂ ਸਿੱਖ ਗੁਰ = ਸਤਿਗੁਰੂ ਤੋਂ ਬਿਨੁ = ਬਗ਼ੈਰ ਮਰ ਜਾਈ = ਜਾਂਦਾ ਹੈ ॥੧੫॥

---

੧. ਜੋ ਬੱਦਲਾਂ ਦੇ ਹਨੇਰੇ ਵਿਚ ਬਹੁਤ ਤਿੱਖੀ ਹਵਾ ਮਿੱਟੀ ਘੱਟੇ ਨੂੰ ਉਡਾਉਂਦੀ ਤੇ ਬਿਰਖਾਂ ਨੂੰ ਝੂਣਦੀ, ਤੋੜਦੀ ਝੂਲਦੀ ਹੈ, ਉਸ ਨੂੰ ਝੱਖੜ ਕਹਿੰਦੇ ਹਨ।

## ਜਿਉ ਧਰਤੀ, ਸੋਭ ਕਰੇ ਜਲੁ ਬਰਸੈ; ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥

ਜਿਉ = ਜਿਵੇਂ ਧਰਤੀ = ਪ੍ਰਿਥਵੀ ਜਲੁ = ਪਾਣੀ ਭਾਵ ਮੀਂਹ ਦੇ ਬਰਸੈ = ਵਰਸਣੇ ਕਰਕੇ ਸੋਭ = ਸੋਭਾ ਧਾਰਨ ਕਰੇ = ਕਰਦੀ ਹੈ, ਭਾਵ ਹਰਿਆਵਲਤਾ ਦੇ ਸਹਿਤ ਹੋ ਜਾਂਦੀ ਹੈ, ਤਿਉ = ਤਿਵੇਂ ਸਿੱਖ ਗੁਰਾਂ ਨਾਲ ਮਿਲ ਕੇ ਬਿਗਸਾਈ = ਪ੍ਰਸੰਨ ਹੁੰਦਾ ਹੈ।

**ਅਥਵਾ** ਜਦੋਂ ਚਿਦਾਕਾਸ਼ ਵਿਚ ਵਿਚਰਨ ਵਾਲੇ ਗੁਰੂ ਰੂਪ ਬੱਦਲ ਨਾਮ ਅੰਮ੍ਰਿਤ ਦੀ ਵਰਖਾ ਵਰਸਾਉਂਦੇ ਹਨ ਤਾਂ ਸਿੱਖ ਦੀ ਬੁੱਧ ਰੂਪ ਧਰਤੀ ਸੋਭਾ ਨੂੰ ਧਾਰਨ ਕਰਦੀ ਹੈ ਭਾਵ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਹੋ ਜਾਂਦੀ ਹੈ, ਇਉਂ ਗੁਰਾਂ ਨਾਲ ਮਿਲ ਕੇ ਸਿੱਖ ਦਾ ਹਿਰਦਾ ਖਿੜਾਅ ਦੇ ਵਿਚ ਆ ਜਾਂਦਾ ਹੈ ॥੧੬॥

## ਸੇਵਕ ਕਾ ਹੋਇ ਸੇਵਕੁ ਵਰਤਾ; ਕਰਿ ਕਰਿ ਬਿਨਉ ਬੁਲਾਈ ॥੧੭॥

ਹੇ ਮਹਾਰਾਜ ! ਐਸੀ ਕਿਰਪਾ ਕਰੋ ਕਿ ਮੈਂ ਐਸੇ ਗੁਰਾਂ ਦੇ ਸੇਵਕ = ਦਾਸਾਂ ਕਾ = ਦਾ ਸੇਵਕੁ = ਦਾਸ ਹੋਇ = ਹੋ ਕੇ ਵਰਤਾ = ਵਿਚਰਾਂ ਅਤੇ ਉਨ੍ਹਾਂ ਪਿਆਰਿਆ ਨੂੰ ਪਿਆਰ ਤੇ ਸਤਿਕਾਰ ਨਾਲ ਬਿਨਉ = ਬੇਨਤੀ ਦੇ ਬਚਨ ਬੋਲ ਕਰ ਕਰ ਕੇ ਬੁਲਾਈ = ਬੁਲਾਉਣਾ ਕਰਾਂ ॥੧੭॥

## ਨਾਨਕ ਕੀ ਬੇਨੰਤੀ ਹਰਿ ਪਹਿ; ਗੁਰ ਮਿਲਿ ਗੁਰ ਸੁਖੁ ਪਾਈ ॥੧੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਮੇਰੀ ਜਨ ਕੀ = ਦੀ ਆਪ ਜੀ ਦੇ ਪਹਿ = ਕੋਲ ਇਹੋ ਬੇਨੰਤੀ = ਅਰਜ਼ ਹੈ ਕਿ ਮੈਂ ਪੂਰੇ ਗੁਰ = ਸਤਿਗੁਰਾਂ ਦੇ ਨਾਲ ਮਿਲ ਕੇ ਗੁਰ = ਵੱਡੇ ਸੁਖੁ = ਅਨੰਦ ਭਾਵ ਬ੍ਰਹਮਾਨੰਦ ਨੂੰ ਪਾਈ = ਪਾਉਣਾ ਕਰਾਂ **ਵਾ:** ਗੁਰਾਂ ਨਾਲ ਮਿਲ ਕੇ ਗੁਰ = ਚੇਤਨ ਸਰੂਪ ਤੇਰੀ ਪ੍ਰਾਪਤੀ ਦੇ ਸੁਖੁ = ਅਨੰਦ ਨੂੰ ਪਾਉਣਾ ਕਰਾਂ ॥੧੮॥

## ਤੂ ਆਪੇ ਗੁਰੁ, ਚੇਲਾ ਹੈ ਆਪੇ; ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥

ਹੇ ਮਹਾਰਾਜ ! ਤੂੰ ਆਪੇ = ਆਪ ਹੀ ਗੁਰੁ = ਸਤਿਗੁਰੂ ਨਾਨਕ ਰੂਪ ਹੈਂ ਤੇ ਆਪੇ = ਆਪ ਹੀ ਗੁਰੂ ਅੰਗਦ ਦੇਵ ਰੂਪ ਚੇਲਾ = ਸ਼ਿਸ਼ ਹੈਂ **ਵਾ:** ਆਪ ਹੀ ਈਸ਼ਰ ਰੂਪ ਗੁਰੂ ਹੈਂ, ਆਪ ਹੀ ਜੀਵਨ ਰੂਪ ਹੈਂ **ਵਾ:** ਆਪ ਹੀ ਗੁਰੂ ਪ੍ਰਬੁੱਧ ਚੇਤਨ ਰੂਪ ਹੈਂ, ਆਪ ਹੀ ਚੇਲਾ ਅਪ੍ਰਬੁੱਧ ਚੇਤਨ ਰੂਪ ਹੈਂ, ਮੈਨੂੰ ਵੀ ਐਸੇ ਪੂਰਨ ਗੁਰਾਂ ਦੀ ਵਿਚੁ = ਵਿਚੋਲਗੀ ਦੇ ਤਾਂ ਕਿ ਮੈਂ ਵੀ ਤੁਝਹਿ = ਤੈਨੂੰ ਮਨ, ਬਾਣੀ, ਸਰੀਰ ਦੁਆਰਾ ਧਿਆਈ = ਧਿਆਉਣਾ ਕਰਾਂ ॥੧੯॥ ਕਿਉਂਕਿ :

## ਜੋ ਤੁਧੁ ਸੇਵਹਿ, ਸੋ ਤੂਹੈ ਹੋਵਹਿ; ਤੁਧੁ, ਸੇਵਕ ਪੈਜ ਰਖਾਈ ॥੨੦॥

ਜੋ = ਜਿਹੜੇ ਤੁਧੁ = ਤੈਨੂੰ ਸੇਵਹਿ = ਸੇਂਵਦੇ ਭਾਵ ਸਿਮਰਦੇ ਹਨ, ਸੋ = ਉਹ ਤੂਹੈ = ਤੇਰਾ ਰੂਪ ਹੀ ਹੋਵਹਿ = ਹੋ ਜਾਂਦੇ ਹਨ, ਤੁਧੁ = ਤੂੰ ਆਪਣੇ ਸੇਵਕ = ਦਾਸਾਂ ਦੀ ਆਪ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਰਖਾਈ = ਰੱਖਣਾ ਕੀਤੀ ਹੈ ॥੨੦॥

## ਭੰਡਾਰ ਭਰੇ ਭਗਤੀ ਹਰਿ ਤੇਰੇ; ਜਿਸੁ ਭਾਵੈ ਤਿਸੁ ਦੇਵਾਈ ॥੨੧॥

ਹੇ ਹਰਿ = ਪਰਮੇਸ਼ਰ ! ਤੇਰੇ ਕੋਲ ਭਗਤੀ ਦੇ ਭੰਡਾਰ = ਖ਼ਜ਼ਾਨੇ ਭਰੇ ਪਏ ਹਨ **ਵਾ:** ਤੇਰੇ ਸੰਤਾਂ ਦੇ ਹਿਰਦੇ ਭਗਤੀ ਰੂਪ ਖ਼ਜ਼ਾਨੇ ਨਾਲ ਭਰੇ ਹੋਏ ਹਨ, ਜਿਸ ਦੀ ਸ਼ਰਧਾ ਤੈਨੂੰ ਭਾਵੈ = ਭਾਅ ਜਾਂਦੀ ਹੈ, ਤਿਸੁ = ਉਸ ਨੂੰ ਤੂੰ ਗੁਰਾਂ ਦੀ ਸੰਗਤ ਦੁਆਰਾ ਦੇਵਾਈ = ਦਿਵਾ ਦਿੰਦਾ ਹੈਂ **ਵਾ:** ਸੰਤਾਂ ਪਾਸੋਂ ਦਿਵਾ ਦਿੰਦਾ ਹੈ ॥੨੧॥

## ਜਿਸੁ ਤੂੰ ਦੇਹਿ, ਸੋਈ ਜਨੁ ਪਾਏ; ਹੋਰ ਨਿਹਫਲ ਸਭ ਚਤੁਰਾਈ ॥੨੨॥

ਜਿਸ ਨੂੰ ਤੂੰ ਗੁਰਾਂ ਦੁਆਰਾ ਭਗਤੀ ਦੀ ਦਾਤ ਦੇਹਿ = ਦਿੰਦਾ ਹੈਂ, ਸੋਈ = ਉਹੀ ਜਨੁ = ਪੁਰਖ ਪਾਏ = ਪਾਉਂਦਾ ਹੈ, **ਵਾ:** ਜਿਸ ਨੂੰ ਤੂੰ ਭਗਤੀ ਦੀ ਦਾਤ ਬਖ਼ਸ਼ ਦਿੰਦਾ ਹੈਂ, ਉਹੀ ਪੁਰਖ ਤੇਰੇ ਸਰੂਪ ਦੇ ਗਿਆਨ ਨੂੰ ਪਾ ਲੈਂਦਾ ਹੈ, ਹੋਰ ਵਾਕਾਂ, ਸ਼ਾਸਤ੍ਰੀ ਗਿਆਨ ਆਦਿ ਦੀ ਸਭ = ਸਾਰੀ ਚਤੁਰਾਈ = ਸਿਆਣਪ ਨਿਹਫਲ = ਵਿਅਰਥ ਹੀ ਹੈ ॥੨੨॥

## ਸਿਮਰਿ ਸਿਮਰਿ, ਸਿਮਰਿ ਗੁਰੁ ਅਪੁਨਾ; ਸੋਇਆ ਮਨੁ ਜਾਗਾਈ ॥੨੩॥

ਹੇ ਪਰਮੇਸ਼ਰ ! ਤੇਰੀ ਕਿਰਪਾ ਸਦਕਾ ਮੈਂ ਸਿਮਰਿ = ਸਿਮਰਨੇ ਯੋਗ ਅਪੁਨਾ = ਆਪਣੇ ਗੁਰੁ = ਸਤਿਗੁਰਾਂ ਦੇ ਦਿੱਤੇ ਹੋਏ ਸਿਮਰਿ = ਸਿਮਰਨ ਨੂੰ ਮਨ, ਬਾਣੀ, ਸਰੀਰ ਦੁਆਰਾ ਸਿਮਰਿ = ਯਾਦ ਕਰਕੇ ਅਵਿੱਦਿਆ ਦੀ **ਵਾ:** ਮਾਇਆ ਦੇ ਮੋਹ ਦੀ ਨੀਂਦ ਵਿਚ ਸੋਇਆ = ਸੁੱਤੇ ਹੋਏ ਮਨ ਨੂੰ ਗਿਆਨ ਅਵਸਥਾ ਵਿਚ ਜਾਗਾਈ = ਜਗਾਉਂਦਾ ਰਹਿੰਦਾ ਹਾਂ ॥੨੩॥

## ਇਕੁ ਦਾਨੁ ਮੰਗੈ, ਨਾਨਕੁ ਵੇਚਾਰਾ; ਹਰਿ ਦਾਸਨਿ ਦਾਸੁ ਕਰਾਈ ॥੨੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਵੇਚਾਰਾ = ਦੀਨ (ਗਰੀਬ) ਇਕ ਇਹੋ ਦਾਨੁ = ਖ਼ੈਰਾਤ ਮੰਗੈ = ਮੰਗਦਾ ਹਾਂ ਕਿ ਹੇ ਹਰਿ = ਪਰਮੇਸ਼ਰ ! ਮੈਨੂੰ ਆਪਣੇ ਦਾਸਨਿ = ਸੇਵਕਾਂ ਦਾ ਸੇਵਕ ਕਰਾਈ = ਬਣਾਉਣਾ ਕਰ ॥੨੪॥

## ਜੇ ਗੁਰੁ ਝਿੜਕੇ, ਤ ਮੀਠਾ ਲਾਗੈ; ਜੇ ਬਖਸੇ, ਤ ਗੁਰ ਵਡਿਆਈ ॥੨੫॥

ਜੇ = ਜੇਕਰ ਗੁਰੁ = ਸਤਿਗੁਰੂ ਜੀ ਮੈਨੂੰ ਮੇਰੀ ਕਿਸੇ ਗ਼ਲਤੀ ਦੇ ਕਾਰਨ ਰੱਖਿਆ ਵਾਸਤੇ ਝਿੜਕੇ = ਤਾੜਨ ਤਾਂ ਉਨ੍ਹਾਂ ਦਾ ਤਾੜਨ ਵਾਲਾ ਬਚਨ ਮੈਨੂੰ ਮੀਠਾ = ਮਿੱਠਾ (ਪਿਆਰਾ) ਲਾਗੈ = ਲੱਗੇ, ਜੇ = ਜੇਕਰ ਕੀਤੇ ਗੁਨਾਹ ਨੂੰ ਬਖਸੇ = ਬਖ਼ਸ਼ ਲੈਣ ਤ = ਤਦ ਵੀ ਗੁਰ = ਸਤਿਗੁਰਾਂ ਦੀ ਹੀ ਵਡਿਆਈ = ਸ਼ੋਭਾ ਹੈ ॥੨੫॥

## ਗੁਰਮੁਖਿ ਬੋਲਹਿ, ਸੋ ਥਾਇ ਪਾਏ; ਮਨਮੁਖਿ ਕਿਛੁ ਥਾਇ ਨ ਪਾਈ ॥੨੬॥

ਜੋ ਵੀ ਗੁਰਮੁਖ ਜਨ ਬਚਨ ਬੋਲਹਿ = ਬੋਲਦੇ ਹਨ, ਸੋ = ਉਹ ਬਚਨ ਗੁਰੂ **ਵਾ:** ਪਰਮੇਸ਼ਰ ਥਾਇ = ਥਾਂ ਲੇਖੇ ਵਿਚ ਪਾਏ = ਪਾਉਂਦਾ ਹੈ ਭਾਵ ਸਫਲਾ ਕਰਦਾ ਹੈ ਅਤੇ ਮਨਮੁਖਾ ਦਾ ਬੋਲਿਆ ਕਿਛੁ = ਕੁਝ ਵੀ ਥਾਇ = ਥਾਂ ਨ = ਨਹੀਂ ਪਾਈ = ਪੈਂਦਾ **ਵਾ:** ਕਿਸੇ ਪ੍ਰਕਾਰ ਵੀ ਸਰੂਪ ਰੂਪੀ ਥਾਂ ਵਿਚ ਨਹੀਂ ਪੈਂਦਾ ॥੨੬॥

## ਪਾਲਾ ਕਕਰੁ ਵਰਫ ਵਰਸੈ; ਗੁਰਸਿਖੁ ਗੁਰ ਦੇਖਣ ਜਾਈ ॥੨੭॥

ਭਾਵੇਂ ਪਾਲਾ = ਸਮਾਨ ਸਰਦੀ ਹੋਵੇ, ਕਕਰੁ = ਕੋਰਾ ਪੈਂਦਾ ਹੋਵੇ ਤੇ ਬਰਫ਼ ਵੀ ਵਰਸੈ = ਵਰਸਦੀ ਹੋਵੇ ਤਾਂ ਵੀ ਗੁਰਸਿੱਖ ਗੁਰੂ ਦਾ ਸਿੱਖ ਆਪਣੇ ਪੂਰੇ ਗੁਰ = ਸਤਿਗੁਰਾਂ ਦੇ ਦਰਸ਼ਨ ਦੇਖਣ ਵਾਸਤੇ ਜਾਈ = ਜਾਂਦਾ ਹੈ।

**ਅਥਵਾ** ਭਾਵੇਂ ਜੜ੍ਹਤਾ ਰੂਪ ਪਾਲਾ ਪੈਂਦਾ ਹੋਵੇ, ਕਠੋਰਤਾਈ ਰੂਪ ਕੋਰਾ ਪੈਂਦਾ ਹੋਵੇ ਤੇ ਵਾਸ਼ਨਾ ਜਾਂ ਲੋਭ ਰੂਪ ਬਰਫ਼ ਪੈਂਦੀ ਹੋਵੇ, ਫੇਰ ਵੀ ਗੁਰੂ ਦਾ ਸਿੱਖ ਸਤਿਗੁਰਾਂ ਦੇ ਦਰਸ਼ਨ ਦੇਖਣ ਵਾਸਤੇ ਜ਼ਰੂਰੀ ਜਾਂਦਾ ਹੈ ॥੨੭॥

## ਸਭੁ ਦਿਨਸੁ ਰੈਣਿ, ਦੇਖਉ ਗੁਰੁ ਅਪੁਨਾ; ਵਿਚਿ ਅਖੀ ਗੁਰ ਪੈਰ ਧਰਾਈ ॥੨੮॥

ਜ਼ਿੰਦਗੀ ਦੇ ਸਭੁ = ਸਾਰੇ ਦਿਨਸੁ = ਦਿਨਾਂ ਤੇ ਰੈਣਿ = ਰਾਤਾਂ ਵਿਚ **ਵਾ:** ਗਿਆਨ ਰੂਪੀ ਦਿਨ ਹੋਏ

ਅਤੇ ਜਗਿਆਸਾ ਅਵਸਥਾ ਰੂਪ ਰਾਤ ਵਿਚ ਮੈਂ ਆਪਣੇ ਗੁਰ = ਸਤਿਗੁਰਾਂ ਦੇ ਦਰਸ਼ਨ ਦੇਖਉ = ਦੇਖਣਾ ਕਰਦਾ ਹਾਂ ਅਤੇ ਆਪਣੇ ਅਖੀ = ਨੇਤ੍ਰਾਂ ਵਿਚ ਹਰ ਵਕਤ ਗੁਰ = ਸਤਿਗੁਰਾਂ ਦੇ ਪੈਰ = ਚਰਨਾਂ ਦਾ ਧਿਆਨ ਧਰਾਈ = ਧਾਰਨ ਕਰੀ ਰੱਖਦਾ ਹਾਂ ॥੨੮॥

## ਅਨੇਕ ਉਪਾਵ ਕਰੀ ਗੁਰ ਕਾਰਣਿ; ਗੁਰ ਭਾਵੈ ਸੋ ਥਾਇ ਪਾਈ ॥੨੯॥

ਮੈਂ ਗੁਰ = ਸਤਿਗੁਰਾਂ ਦੀ ਪ੍ਰਾਪਤੀ ਕਾਰਣਿ = ਵਾਸਤੇ ਅਨੇਕ = ਬਹੁਤ ਉਪਾਵ = ਯਤਨ ਕਰੀ = ਕਰਦਾ ਹਾਂ, ਪਰ ਜਿਹੜਾ ਯਤਨ ਗੁਰ = ਸਤਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਓਹੀ ਥਾਇ = ਥਾਂ, ਲੇਖੇ ਪਾਈ = ਪੈਂਦਾ ਹੈ ਭਾਵ ਉਹੀ ਕਰਤੱਬ ਸਫਲਾ ਹੁੰਦਾ ਹੈ ॥੨੯॥

## ਰੈਣਿ ਦਿਨਸੁ ਗੁਰ ਚਰਣ ਅਰਾਧੀ; ਦਇਆ ਕਰਹੁ ਮੇਰੇ ਸਾਈ ॥੩੦॥

ਹੇ ਮੇਰੇ ਸਾਈ = ਸੁਆਮੀ ! ਮੇਰੇ ਉੱਤੇ ਦਇਆ = ਮੇਹਰ ਦੀ ਦ੍ਰਿਸ਼ਟੀ ਕਰਹੁ = ਕਰੋ ਤਾਂ ਜੋ ਮੈਂ ਰੈਣਿ = ਰਾਤ ਦਿਨਸੁ = ਦਿਨੇ ਭਾਵਨਾ ਨਾਲ ਗੁਰ = ਸਤਿਗੁਰਾਂ ਦੇ ਚਰਨਾਂ ਦੀ ਅਰਾਧੀ = ਆਰਾਧਨਾ ਕਰਦਾ ਰਹਾਂ ॥੩੦॥

## ਨਾਨਕ ਕਾ ਜੀਉ ਪਿੰਡੁ ਗੁਰੂ ਹੈ; ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦਾਸ ਕਾ = ਦਾ ਤਾਂ ਜੀਉ = ਸੂਖਮ ਤੇ ਪਿੰਡੁ = ਸਥੂਲ ਸਰੀਰ ਦਾ ਆਸਰਾ ਪੂਰਨ ਗੁਰੂ (ਸਤਿਗੁਰੂ ਨਾਨਕ ਦੇਵ ਜੀ) ਹੀ ਹੈ, ਐਸੇ ਗੁਰ = ਸਤਿਗੁਰਾਂ ਨਾਲ ਮਿਲ ਕੇ ਮੈਂ ਆਤਮ ਤ੍ਰਿਪਤਿ = ਸੰਤੁਸ਼ਟੀ ਕਰਕੇ ਅਘਾਈ = ਰੱਜ ਗਿਆ ਹਾਂ **ਵਾ:** ਇਸ ਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤ ਤੇ ਬੈਕੁੰਠ ਆਦਿ ਦੇ ਪਦਾਰਥਾਂ ਵੱਲੋਂ ਵੀ ਰੱਜ ਗਿਆ ਹਾਂ ॥੩੧॥

## ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ; ਜਤ ਕਤ ਤਤ ਗੋਸਾਈ ॥੩੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੇ ਦਾਸ ਕਾ = ਦਾ ਪ੍ਰਭੁ = ਪਰਮੇਸ਼ਰ ਸਾਰੇ ਥਾਵਾਂ ਵਿਚ ਪਰੀ ਪੂਰਿ = ਪੂਰਨ ਹੋ ਰਹਿਓ = ਰਿਹਾ ਹੈ, ਗੁਰਾਂ ਦੀ ਕਿਰਪਾ ਦੁਆਰਾ ਜਤ ਕਤ = ਜਿਥੇ ਕਿਤੇ ਵੀ ਮਾਤ ਲੋਕ, ਬ੍ਰਹਮ ਲੋਕ ਆਦਿ ਵਿਚ ਵੇਖਦੇ ਹਾਂ, ਤਤ = ਉਥੇ ਹੀ ਗੋਸਾਈ (ਗੋ + ਸਾਈ) ਗੋ = ਪ੍ਰਿਥਵੀ ਦਾ ਸਾਈ = ਮਾਲਕ ਪਰਮੇਸ਼ਰ ਆਪ ਹੀ ਵਰਤ ਰਿਹਾ ਦਿਸਦਾ ਹੈ ॥੩੨॥੧॥

## ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦

## ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗ ਦੇ ਅੰਦਰ ਚੌਥੇ ਪਾਤਸ਼ਾਹ ਜੀ ਅਸਟਪਦੀਆ = ਅੱਠ ਪਦਿਆਂ ਵਾਲੀ ਬਾਣੀ ਰਾਗ ਦੇ ਦਸਵੇਂ ਘਰੁ = ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ, ੴ = ਸਾਰਿਆਂ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

## ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ ॥

ਆਪਣੇ ਪ੍ਰੀਤਮ = ਪਿਆਰੇ ਗੁਰਾਂ ਨੇ ਮੇਰੇ ਹਿਰਦੇ ਦੇ ਅੰਦਰਿ = ਵਿਚ ਵਾਹਿਗੁਰੂ ਦਾ ਸੱਚਾ ਨੇਹੁ = ਪ੍ਰੇਮ ਲਾਇਆ = ਲਾ ਦਿੱਤਾ ਹੈ।

## ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਣੇ ॥੧॥

ਜਾ = ਜਦੋਂ ਮੈਂ ਆਪਣੇ ਸਾਮ੍ਣੇ = ਸਨਮੁਖ ਸਾਹਮਣੇ ਪੂਰੇ ਗੁਰੁ = ਸਤਿਗੁਰਾਂ ਨੂੰ ਦੇਖਾ = ਵੇਖਦਾ ਹਾਂ, ਤਾਂ ਮੇਰਾ ਤਨ ਮਨ ਨਿਹਾਲ = ਪ੍ਰਸੰਨਤਾ ਦੇ ਸਹਿਤ ਹੋਇ = ਹੋ ਜਾਂਦਾ ਹੈ **ਵਾ:** ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ ॥੧॥

## ਮੈ; ਹਰਿ ਹਰਿ ਨਾਮੁ ਵਿਸਾਹੁ ॥

ਮੈਂ ਪੂਰੇ (ਗੁਰਾਂ ਦੇ ਪਾਸੋਂ) ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਵਿਸਾਹੁ = ਖ਼ਰੀਦਿਆ ਹੈ **ਵਾ:** ਮੈਨੂੰ ਹਰਿ ਹਰਿ ਨਾਮ ਦਾ ਹੀ ਵਿਸਾਹੁ = ਭਰੋਸਾ ਹੈ।

## ਗੁਰ ਪੂਰੇ ਤੇ ਪਾਇਆ; ਅੰਮ੍ਰਿਤੁ ਅਗਮ ਅਥਾਹੁ ॥੧॥ਰਹਾਉ॥

ਜੋ ਅੰਮ੍ਰਿਤ = ਅਮਰ ਕਰਨ ਵਾਲਾ, ਅਗਮ = ਗੰਮਤਾ ਤੋਂ ਰਹਿਤ **ਵਾ:** ਜਿਸ ਦੀ ਸ਼ਾਸਤ੍ਰ ਗਿਆਨ ਕਰਕੇ ਗੰਮਤਾ ਨਹੀਂ ਪਾਈ ਜਾਂਦੀ, ਜਿਸ ਦਾ ਸ਼ਕਤੀ ਬਿਰਤੀ ਕਰਕੇ ਵੀ ਥਾਹ ਨਹੀਂ ਪਾਇਆ ਜਾਂਦਾ **ਵਾ:** ਜੋ ਅੰਮ੍ਰਿਤ = ਮ੍ਰਿਤੁ ਤੋਂ ਰਹਿਤ ਕਰਨ ਵਾਲਾ, ਅਗਮ = ਮਨ ਬਾਣੀ ਦੇ ਅਵਿਸ਼ੇ ਤੇ ਅਥਾਹੁ = ਬਹੁਤ ਡੂੰਘਾ ਹੈ, ਉਹ ਨਾਮ **ਵਾ:** ਪਰਮੇਸ਼ਰ ਮੈਂ ਪੂਰੇ = ਪੂਰਿਆ ਗੁਰ = ਸਤਿਗੁਰਾਂ ਤੇ = ਤੋਂ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ॥

## ਹਉ, ਸਤਿਗੁਰੁ ਵੇਖਿ ਵਿਗਸੀਆ; ਹਰਿ ਨਾਮੇ ਲਗਾ ਪਿਆਰੁ ॥

ਹਉ = ਮੇਰੀ ਚਿੱਤ ਦੀ ਬਿਰਤੀ ਸਤਿਗੁਰਾਂ ਦੇ ਦਰਸ਼ਨ ਵੇਖਿ = ਦੇਖ ਕੇ ਐਸੀ ਅਨੰਦ ਵਿਚ ਵਿਗਸੀਆ = ਖਿੜ ਗਈ ਹੈ ਕਿ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮੇ = ਨਾਮ ਜਪਣ ਵਿਚ ਪਿਆਰੁ = ਸਨੇਹ ਲਗਾ = ਲੱਗ ਗਿਆ ਹੈ। ਅਤੇ

## ਕਿਰਪਾ ਕਰਿ ਕੈ ਮੇਲਿਅਨੁ; ਪਾਇਆ ਮੋਖ ਦੁਆਰੁ ॥੨॥

ਸਤਿਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਆਪਣੇ **ਵਾ:** ਪਰਮੇਸ਼ਰ ਕੈ = ਦੇ ਨਾਲ ਮੇਲਿਅਨੁ = ਮੇਲਿਆ ਹੈ, ਜਿਸ ਕਰਕੇ ਮੁਕਤੀ ਦਾ ਦਰਵਾਜ਼ਾ ਗਿਆਨ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਨੂੰ ਪਾ ਲਿਆ ਹੈ ॥੨॥

## ਸਤਿਗੁਰੁ ਬਿਰਹੀ ਨਾਮ ਕਾ; ਜੇ ਮਿਲੈ ਤ ਤਨੁ ਮਨੁ ਦੇਉ ॥

ਪੂਰਨ ਸਤਿਗੁਰੂ ਜੀ ਪਰਮੇਸ਼ਰ ਦੇ ਨਾਮ ਕਾ = ਦਾ ਬਿਰਹੀ = ਪ੍ਰੇਮੀ ਹੈ, ਜੇ = ਜੇਕਰ ਮੈਨੂੰ ਵੀ ਐਸਾ ਗੁਰੂ ਮਿਲੈ = ਮਿਲ ਜਾਵੇ ਤਾਂ ਮੈਂ ਆਪਣਾ ਤਨ ਮਨ ਉਸ ਦੇ ਅੱਗੇ ਭੇਟਾ ਕਰ ਦੇਉ = ਦਿਆਂ।

## ਜੇ ਪੂਰਬਿ ਹੋਵੈ ਲਿਖਿਆ; ਤਾ ਅੰਮ੍ਰਿਤੁ ਸਹਜਿ ਪੀਏਉ ॥੩॥

ਜੇ = ਜੇਕਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਗੁਰੂ ਦੇ ਮਿਲਾਪ ਦਾ ਮੇਰੇ ਮੱਥੇ ਉੱਤੇ ਲੇਖ ਲਿਖਿਆ ਹੋਵੈ = ਹੋਵੇਗਾ ਤਾਂ ਸੁਤੇ-ਸਿੱਧ ਹੀ ਗੁਰਾਂ ਕੋਲ ਆ ਕੇ ਅੰਮ੍ਰਿਤ ਨਾਮ ਪੀਣਾ ਕਰਾਂਗਾ **ਵਾ:** ਤਾਂ ਮੈਂ ਗੁਰਾਂ ਪਾਸੋਂ ਸਹਜਿ = ਸੁਤੇ-ਸਿੱਧ ਹੀ ਨਾਮ ਅੰਮ੍ਰਿਤ ਪੀਏਉ = ਪੀ ਕੇ ਨਿਹਾਲ ਹੋ ਜਾਵਾਂਗਾ ॥੩॥

## ਸੁਤਿਆ ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ ॥

ਜੋ ਸੁਤਿਆ = ਸੌਣ ਲੱਗਿਆਂ **ਵਾ:** ਸੁੱਤੇ ਪਿਆਂ ਗੁਰੁ = ਸਤਿਗੁਰਾਂ ਦੁਆਰਾ ਦਿੱਤੇ ਵਾਹਿਗੁਰੂ ਨਾਮ ਨੂੰ ਸਾਲਾਹੀਐ = ਸਲਾਹੁੰਦਾ ਹੈ ਅਤੇ ਉਠਦਿਆਂ ਭੀ = ਵੀ ਗੁਰਾਂ ਦੁਆਰਾ ਦਿੱਤੇ ਵਾਹਿਗੁਰੂ ਨਾਮ ਨੂੰ ਆਲਾਉ = ਉਚਾਰਦਾ ਹੈ।

## ਕੋਈ ਐਸਾ ਗੁਰਮੁਖਿ, ਜੇ ਮਿਲੈ; ਹਉ ਤਾ ਕੇ ਧੋਵਾ ਪਾਉ ॥੪॥

ਜੇ = ਜੇਕਰ ਕੋਈ ਐਸਾ = ਇਹੋ ਜਿਹਾ ਗੁਰਮੁਖ ਪਿਆਰਾ ਨਾਮ ਅਭਿਆਸੀ ਮਿਲੈ = ਮਿਲ ਪਵੇ ਤਾਂ ਹਉ = ਮੈਂ ਤਾ = ਉਸ ਪਿਆਰੇ ਗੁਰਮੁਖ ਕੇ = ਦੇ ਸ਼ਰਧਾ ਰੂਪੀ ਜਲ ਨਾਲ ਭਾਵਨਾ ਸਹਿਤ ਹੋ ਕੇ ਪਾਉ = ਚਰਨ ਧੋਵਾ = ਧੋਣਾ ਕਰਾਂ ॥੪॥

## ਕੋਈ ਐਸਾ ਸਜਣੁ, ਲੋੜਿ ਲਹੁ; ਮੈ ਪ੍ਰੀਤਮੁ ਦੇਇ ਮਿਲਾਇ ॥

ਜੇ ਭਾਈ! ਕੋਈ ਐਸਾ = ਇਹੋ ਜਿਹਾ ਸਜਣੁ = ਪਿਆਰਾ ਲੋੜਿ = ਲੱਭ ਲਹੁ = ਲਵੋ, ਜੋ ਮੈ = ਮੈਨੂੰ ਪ੍ਰੀਤਮੁ = ਪਿਆਰੇ ਸਤਿਗੁਰਾਂ ਦੇਇ = ਦੇ ਨਾਲ ਮਿਲਾਇ = ਮਿਲਾ ਦੇਵੇ। ਕਿਉਂਕਿ :

## ਸਤਿਗੁਰਿ ਮਿਲਿਐ, ਹਰਿ ਪਾਇਆ; ਮਿਲਿਆ ਸਹਜਿ ਸੁਭਾਇ ॥੫॥

ਸਤਿਗੁਰਾਂ ਨਾਲ ਮਿਲਿਐ = ਮਿਲਣੇ ਕਰਕੇ ਹੀ ਹਰਿ = ਪਰਮੇਸ਼ਰ ਨੂੰ ਪਾਇਆ ਜਾਂਦਾ ਹੈ, ਜਿਸ ਪਰਮੇਸ਼ਰ ਦੇ ਮਿਲਣੇ ਕਰਕੇ ਸੁਤੇ-ਸਿੱਧ ਸੁਭਾਵਿਕ ਹੀ ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ **ਵਾ:** ਜੋ ਪਰਮੇਸ਼ਰ ਸਹਜਿ = ਸੁਤੇ-ਸਿੱਧ ਸੁਭਾਇ = ਸੁਭਾਵਿਕ ਹੀ **ਵਾ:** ਸੁਭਾਇ = ਪ੍ਰਕਾਸ਼ ਰੂਪ ਹੋ ਕੇ ਮਿਲਿਆ ਹੋਇਆ ਹੈ ॥੫॥

[ਅੰਗ ੭੫੯]

## ਸਤਿਗੁਰੁ ਸਾਗਰੁ, ਗੁਣ ਨਾਮ ਕਾ; ਮੈ ਤਿਸੁ ਦੇਖਣ ਕਾ ਚਾਉ ॥

ਜੋ ਸਤਿਗੁਰੂ ਜੀ ਦੈਵੀ ਗੁਣਾਂ ਤੇ ਨਾਮ ਕਾ = ਦਾ ਸਾਗਰੁ = ਸਮੁੰਦਰ ਹਨ, ਮੈਨੂੰ ਤਿਸੁ = ਉਸ ਗੁਰਾਂ ਦੇ ਦਰਸ਼ਨ ਦੇਖਣ = ਵੇਖਣ ਕਾ = ਦਾ ਚਾਉ = ਉਤਸ਼ਾਹ ਲੱਗ ਰਿਹਾ ਹੈ।

## ਹਉ ਤਿਸੁ ਬਿਨੁ, ਘੜੀ ਨ ਜੀਵਊ; ਬਿਨੁ ਦੇਖੇ ਮਰਿ ਜਾਉ ॥੬॥

ਹਉ = ਮੈਂ ਤਿਸੁ = ਉਸ ਸਤਿਗੁਰਾਂ ਤੋਂ ਬਿਨੁ = ਬਗ਼ੈਰ ਘੜੀ ਮਾਤਰ ਵੀ ਜੀਵਊ = ਜੀਵਤ ਨ = ਨਹੀਂ ਰਹਿ ਸਕਦਾ, ਮੈਂ ਗੁਰਾਂ ਦੇ ਦਰਸ਼ਨ ਦੇਖੇ = ਵੇਖੇ ਤੋਂ ਬਿਨੁ = ਬਗ਼ੈਰ ਆਤਮਿਕ ਮੌਤ ਕਰਕੇ ਮਰ ਜਾਉ = ਜਾਂਦਾ ਹਾਂ ॥੬॥

## ਜਿਉ ਮਛੁਲੀ, ਵਿਣੁ ਪਾਣੀਐ; ਰਹੈ ਨ ਕਿਤੈ ਉਪਾਇ ॥

ਜਿਉ = ਜਿਵੇਂ ਮਛੁਲੀ = ਮੱਛੀ ਪਾਣੀਐ = ਪਾਣੀ ਤੋਂ ਵਿਣੁ = ਬਗ਼ੈਰ ਹੋਰ ਕਿਤੇ = ਕਿਸੇ ਦੀ ਉਪਾਇ = ਯਤਨ ਕਰਕੇ ਜਿਉਂਦੀ ਨ = ਨਹੀਂ ਰਹੈ = ਰਹਿ ਸਕਦੀ।

## ਤਿਉ ਹਰਿ ਬਿਨੁ, ਸੰਤੁ ਨ ਜੀਵਈ; ਬਿਨੁ ਹਰਿ ਨਾਮੈ ਮਰਿ ਜਾਇ ॥੭॥

ਤਿਉ = ਤਿਵੇਂ ਹੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਸੰਤੁ = ਮਹਾਤਮਾ ਜਨ

ਜੀਵਈ = ਜੀਵਨਾ ਨ = ਨਹੀਂ ਸਮਝਦੇ **ਵਾ:** ਪਰਮੇਸ਼ਰ ਤੋਂ ਬਗ਼ੈਰ ਜਿਉਂਦੇ ਨਹੀਂ ਰਹਿ ਸਕਦੇ, ਹਰਿ = ਹਰੀ ਨਾਮ ਤੋਂ ਬਿਨੁ = ਬਗ਼ੈਰ ਉਹ ਆਤਮਿਕ ਮੌਤ ਕਰਕੇ ਮਰ ਜਾਇ = ਜਾਂਦੇ ਹਨ ॥੭॥

## ਮੈ, ਸਤਿਗੁਰ ਸੇਤੀ ਪਿਰਹੜੀ; ਕਿਉ ਗੁਰ ਬਿਨੁ ਜੀਵਾ ਮਾਉ ॥

ਮੈ = ਮੇਰੀ ਤਾਂ ਸੱਚੇ ਸਤਿਗੁਰੂ (ਗੁਰੂ ਅਮਰਦਾਸ ਸਾਹਿਬ) ਸੇਤੀ = ਨਾਲ ਪਿਰਹੜੀ = ਪ੍ਰੀਤੀ ਹੈ, ਇਸ ਲਈ ਹੇ ਮਾਉ = ਮਾਤਾ ਪਿਤਾ ਰੂਪ ਸੰਤ ਜਨੋਂ ! ਮੈਂ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਕਿਉ = ਕਿਸ ਪ੍ਰਕਾਰ ਜੀਵ = ਜਿਉਂਦਾ ਰਹਿ ਸਕਦਾ ਹਾਂ। ਕਿਉਂਕਿ :

## ਮੈ, ਗੁਰਬਾਣੀ ਆਧਾਰੁ ਹੈ; ਗੁਰਬਾਣੀ ਲਾਗਿ ਰਹਾਉ ॥੮॥

ਮੈ = ਮੈਨੂੰ ਕੇਵਲ ਪੂਰੇ ਗੁਰਬਾਣੀ = ਗੁਰਾਂ ਦੀ ਬਾਣੀ ਦਾ ਹੀ ਆਧਾਰੁ = ਆਸਰਾ ਹੈ, ਇਸ ਕਰਕੇ ਗੁਰਬਾਣੀ ਦੇ ਪੜ੍ਹਨ ਸੁਣਨ ਵਿਚ ਹੀ ਲਾਗਿ = ਲੱਗਿਆ ਰਹਾਉ = ਰਹਿੰਦਾ ਹਾਂ ॥੮॥

## ਹਰਿ ਹਰਿ ਨਾਮੁ, ਰਤੰਨੁ ਹੈ; ਗੁਰੁ ਤੁਠਾ ਦੇਵੈ ਮਾਇ ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਰਤੰਨੁ = ਅਮੋਲਕ ਰਤਨ ਦੀ ਨਿਆਈਂ ਹੈ, ਹੇ ਮਾਇ = ਮਾਤਾ ਪਿਤਾ ਦੀ ਨਿਆਈਂ ਸੰਤ ਜਨੋਂ ! ਜਿਸ ਉੱਤੇ ਪੂਰਾ ਗੁਰੁ = ਸਤਿਗੁਰੂ ਤੁਠਾ = ਪ੍ਰਸੰਨ ਹੁੰਦਾ ਹੈ, ਉਸ ਨੂੰ ਨਾਮ ਰਤਨ ਦੀ ਦਾਤ ਦੇਵੈ = ਦਿੰਦਾ ਹੈ।

## ਮੈ, ਧਰ ਸਚੇ ਨਾਮ ਕੀ; ਹਰਿ ਨਾਮਿ ਰਹਾ ਲਿਵ ਲਾਇ ॥੯॥

ਮੈ = ਮੈਨੂੰ ਤਾਂ ਕੇਵਲ ਸੱਚੇ ਨਾਮ ਕੀ = ਦੀ ਧਰ = ਟੇਕ ਹੈ, ਇਸ ਲਈ ਹਰ ਵਕਤ ਹਰਿ = ਪਰਮੇਸ਼ਰ ਦੇ ਨਾਮ ਵਿਚ ਹੀ ਚਿੱਤ ਵੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹਾ = ਰਹਿੰਦਾ ਹਾਂ ॥੯॥

## ਗੁਰ ਗਿਆਨੁ ਪਦਾਰਥੁ ਨਾਮੁ ਹੈ; ਹਰਿ ਨਾਮੋ ਦੇਇ ਦ੍ਰਿੜਾਇ ॥

ਗੁਰ = ਸਤਿਗੁਰਾਂ ਕੋਲ ਗਿਆਨ ਪਦਾਰਥ ਤੇ ਅੰਮ੍ਰਿਤ ਨਾਮ ਹੈ **ਵਾ:** ਗੁਰਾਂ ਕੋਲ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਾਉਣ ਵਾਲਾ ਨਾਮ ਰੂਪ ਪਦਾਰਥ ਹੈ **ਵਾ:** ਗਿਆਨੁ = ਜਾਨਣਾ ਕਰੋ ਕਿ ਗੁਰਾਂ ਦੇ ਕੋਲ ਨਾਮ ਰੂਪ ਪਦਾਰਥ ਹੈ, ਇਸ ਕਰਕੇ ਪੂਰੇ ਸਤਿਗੁਰੂ ਜੀ ਹਰਿ = ਪਰਮੇਸ਼ਰ ਦੇ ਨਾਮੋ = ਨਾਮ ਨੂੰ ਦ੍ਰਿੜਾਇ = ਦ੍ਰਿੜ ਕਰਵਾ ਦੇਇ = ਦਿੰਦੇ ਹਨ **ਵਾ:** ਜਿਸਨੂੰ ਗੁਰੂ ਹਰੀ ਨਾਮ ਦ੍ਰਿੜ੍ਹ ਕਰਵਾ ਦਿੰਦੇ ਹਨ, ਉਸ ਦੇ ਤਾਈਂ ਹਰੀ ਦੇ ਸਰੂਪ ਦੀ ਪ੍ਰਾਪਤੀ ਰੂਪ ਦਾਤ ਦੇ ਦਿੰਦੇ ਹਨ।

## ਜਿਸੁ ਪਰਾਪਤਿ, ਸੋ ਲਹੈ; ਗੁਰ ਚਰਣੀ ਲਾਗੈ ਆਇ ॥੧੦॥

ਜਿਸ ਨੂੰ ਗੁਰੂ ਸਾਹਿਬ ਜੀ ਪ੍ਰਾਪਤ ਹੁੰਦੇ ਹਨ, ਸੋ = ਉਹੋ ਗੁਰਾਂ ਪਾਸੋਂ ਨਾਮ ਦੀ ਦਾਤ ਨੂੰ ਲਹੈ = ਲੈਂਦਾ ਹੈ ਅਤੇ ਉਹੀ ਗੁਰਾਂ ਦੇ ਚਰਨੀਂ ਆਇ = ਆ ਕੇ ਲਾਗੈ = ਲੱਗਦਾ ਹੈ **ਵਾ:** ਜਿਸਨੂੰ ਨਾਮ ਪ੍ਰਾਪਤ ਹੁੰਦਾ ਹੈ, ਉਹੋ ਹੀ ਸੱਚ ਸਰੂਪ ਨੂੰ ਲਹੈ = ਲਖਦਾ ਹੈ, ਪਰ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ, ਜੋ ਪੂਰੇ ਗੁਰਾਂ ਦੇ ਚਰਨੀਂ ਆਇ = ਆ ਕੇ ਲਾਗੈ = ਲੱਗਦਾ ਹੈ ॥੧੦॥

## ਅਕਥ ਕਹਾਣੀ ਪ੍ਰੇਮ ਕੀ; ਕੋ ਪ੍ਰੀਤਮੁ ਆਖੈ ਆਇ ॥

ਪਰਮੇਸ਼ਰ ਦੇ ਪ੍ਰੇਮ ਕੀ = ਦੀ ਕਹਾਣੀ ਅਕਥ = ਕਥਨ ਤੋਂ ਰਹਿਤ ਹੈ, ਜਿਹੜਾ ਕੋ = ਕੋਈ ਉਸ ਦੇ

ਸਰੂਪ ਨਾਲ ਮਿਲਿਆ ਹੋਇਆ ਪ੍ਰੀਤਮੁ = ਪਿਆਰਾ ਸੱਜਣ ਆਇ = ਆ ਕੇ ਆਖੈ = ਆਖੇਗਾ ਭਾਵ ਸਿੱਖ ਸੰਗਤ ਵਿਚ ਆ ਕੇ ਕਥਨ ਕਰੇਗਾ।

## ਤਿਸੁ ਦੇਵਾ ਮਨੁ ਆਪਣਾ; ਨਿਵਿ ਨਿਵਿ ਲਾਗਾ ਪਾਇ ॥੧੧॥

ਮੈਂ ਤਿਸੁ = ਉਸ ਪਿਆਰੇ ਸੱਜਣ ਨੂੰ ਆਪਣਾ ਮਨ ਹੀ ਭੇਟਾ ਕਰ ਦੇਵਾਂਗਾ ਅਤੇ ਨਿਵਿ ਨਿਵਿ = ਝੁਕ ਝੁਕ ਕੇ ਉਸ ਦੇ ਪਾਇ = ਚਰਨੀਂ ਲਾਗਾ = ਲੱਗਾਂਗਾ **ਵਾ:** ਆਪਣੇ ਗੁਣਾਂ ਵੱਲੋਂ ਨਿਵਿ = ਝੁਕ ਕੇ ਤੇ ਵੈਰਾਗ ਬਿਬੇਕ ਆਦਿਕਾ ਦੇ ਬਲ ਵੱਲੋਂ ਵੀ ਨਿਵਿ = ਝੁਕ ਕੇ ਉਸ ਦੇ ਚਰਨੀਂ ਲੱਗਾਂਗਾ ॥੧੧॥

## ਸਜਣੁ ਮੇਰਾ ਏਕੁ ਤੂੰ; ਕਰਤਾ ਪੁਰਖੁ ਸੁਜਾਣੁ ॥

ਹੇ ਕਰਤਾ = ਜਗਤ ਨੂੰ ਪੈਦਾ ਕਰਨ ਵਾਲੇ, ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਸੁਜਾਣੁ = ਅੰਤਰਜਾਮੀ ਪਰਮੇਸ਼ਰ ! ਏਕੁ = ਇਕ ਤੂੰ ਹੀ ਮੇਰਾ ਲੋਕ-ਪ੍ਰਲੋਕ ਦਾ ਸੁਜਾਣੁ = ਪਿਆਰਾ ਹੈ।

## ਸਤਿਗੁਰਿ ਮੀਤਿ ਮਿਲਾਇਆ; ਮੈ ਸਦਾ ਸਦਾ ਤੇਰਾ ਤਾਣੁ ॥੧੨॥

ਸਤਿਗੁਰਿ = ਸੱਚੇ ਗੁਰੂ ਰੂਪੀ ਮੀਤਿ = ਮਿੱਤਰ ਨੇ ਮੈਨੂੰ ਤੇਰੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ, ਇਸ ਲਈ ਮੈ = ਮੈਨੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਤੇਰਾ ਹੀ ਤਾਣੁ = ਬਲ ਹੈ ॥੧੨॥

## ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ ॥

ਮੇਰਾ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹੀ ਨਵੀਨ ਸਰੂਪ ਹੈ **ਵਾ:** ਸਦਾ ਹੀ ਪਿੱਛੇ ਵੀ ਸੀ, ਅੱਗੇ ਨੂੰ ਹੋਵੇਗੇ ਤੇ ਸਦਾ ਹੁਣ ਵੀ ਹੈ, ਜੋ ਨਾ ਤਾਂ ਕਿਤੋਂ ਜਨਮ ਧਾਰ ਕੇ ਆਵੈ = ਆਉਂਦਾ ਹੈ ਤੇ ਨਾ ਹੀ ਮਰ ਕੇ ਕਿਤੇ ਜਾਇ = ਜਾਂਦਾ ਹੈ ਭਾਵ ਹਰ ਵਕਤ ਅੰਗ ਸੰਗ ਹੈ।

**ਅਥਵਾ** ਮੇਰਾ (ਸਤਿ + ਗੁਰੁ) ਸਤਿ = ਤ੍ਰੈਕਾਲ ਅਬਾਧ ਰੂਪ ਗੁਰੁ = ਚੇਤਨ ਸਰੂਪ ਪਰਮੇਸ਼ਰ ਸਦਾ ਸਦਾ ਹੀ ਇਸਥਿਤ ਰਹਿਣ ਵਾਲਾ ਹੈ, ਜੋ ਉਹ ਨਾ ਜੰਮਦਾ ਹੈ ਨਾ ਮਰਦਾ ਹੈ।

***ਪ੍ਰਸ਼ਨ :*** *ਸਤਿਗੁਰੂ ਜੀ ਜੰਮਣ ਮਰਨ ਤੋਂ ਕਿਉਂ ਰਹਿਤ ਹੈ ?*
***ਉੱਤਰ :***

## ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ ॥੧੩॥

ਉਹ ਮੇਰਾ ਸਤਿਗੁਰੂ ਅਬਿਨਾਸੀ = ਨਾਸ਼ ਤੋਂ ਰਹਿਤ ਪੁਰਖੁ = ਪੂਰਨ ਹੈ ਅਤੇ ਸਭ = ਸਾਰੀਆਂ ਥਾਵਾਂ ਮਹਿ = ਵਿਚ ਹੀ ਸਮਾਇ = ਸਮਾ ਰਹਿਆ = ਰਿਹਾ ਹੈ।

**ਅਥਵਾ** ਉਹ ਪੁਰਖੁ = ਪੂਰਨ ਪਰਮੇਸ਼ਰ ਅਬਿਨਾਸੀ = ਨਾਸ਼ ਤੋਂ ਰਹਿਤ ਹੈ ਅਤੇ ਸਾਰੀਆਂ ਥਾਵਾਂ ਵਿਚ ਸਮਾਅ ਰਿਹਾ ਹੈ ॥੧੩॥

## ਰਾਮ ਨਾਮ ਧਨੁ ਸੰਚਿਆ; ਸਾਬਤੁ ਪੂੰਜੀ ਰਾਸਿ ॥

ਜਿਸ ਦੀ ਸ਼ਰਧਾ ਰੂਪੀ ਪੂੰਜੀ = ਰਾਸ ਸਾਬਤੁ = ਪੂਰਨ (ਕਾਇਮ) ਹੈ, ਉਸ ਨੂੰ ਰਾਸਿ = ਸਚਿਆਈ **ਵਾ:** ਸੱਚ ਸਰੂਪ ਦੀ ਪ੍ਰਾਪਤੀ ਹੋਈ ਹੈ ਕਿਉਂਕਿ ਉਸ ਨੇ ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨੁ = ਰੋਕੜੀ ਨੂੰ ਗੁਰਾਂ ਦੀ ਸੰਗਤ ਦੇ ਨਾਲ ਮਿਲ ਕੇ ਸੰਚਿਆ = ਇਕੱਤਰ ਕੀਤਾ ਹੈ **ਵਾ:** ਜਿਸ ਨੇ ਸ਼ਰਧਾ ਰੂਪੀ ਪੂੰਜੀ = ਰਾਸ ਕਰਕੇ ਪਰਮੇਸ਼ਰ ਦਾ ਨਾਮ ਰੂਪੀ ਧਨ ਇਕੱਤਰ ਕੀਤਾ ਹੈ, ਉਸ ਦੀ ਸੁਆਸਾਂ ਰੂਪੀ ਰਾਸਿ = ਪੂੰਜੀ ਸਾਬਤ ਹੈ ਭਾਵ ਸਫਲੀ ਹੈ।

## ਨਾਨਕ ਦਰਗਹ ਮੰਨਿਆ; ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹੋ ਪੁਰਖ ਹੀ ਪਰਮੇਸ਼ਰ ਦੀ ਦਰਗਾਹ = ਨਿਆਏਂ ਸਭਾ, ਕਚਹਿਰੀ ਵਿਚ ਮੰਨਿਆ = ਪ੍ਰਮਾਣਨੀਕ ਹੈ, ਜਿਸ ਨੂੰ ਪੂਰੇ = ਪੂਰਨ ਗੁਰ = ਸਤਿਗੁਰਾਂ ਨੇ ਸਾਬਾਸਿ = ਧੰਨਤਾ ਯੋਗ ਕੀਤਾ ਹੈ, **ਵਾ:** ਜਿਸ ਗੁਰਾਂ ਦੀ ਕਿਰਪਾ ਕਰਕੇ ਮੈਂ ਪਰਮੇਸ਼ਰ ਦੀ ਦਰਗਾਹ ਵਿਚ ਮੰਨਿਆ ਗਿਆ ਹਾਂ, ਮੈਂ ਉਸ ਪੂਰੇ = ਪੂਰਨ ਗੁਰਾਂ ਦਾ ਮਨ, ਬਾਣੀ, ਸਰੀਰ ਕਰਕੇ ਸਾਬਾਸਿ = ਧੰਨਵਾਦੀ ਹਾਂ ॥੧੪॥੧॥੨॥੧੧॥

ਅੰਕਾਂ ਦਾ ਵੇਰਵਾ :

੧੪ = ਅਸਟਪਦੀ ਦੀਆਂ ਚੌਦਾਂ ਪਉੜੀਆਂ ਹਨ।
੧ = ਘਰੁ ੧੦ (ਦਸ) ਦੀ ਅਸਟਪਦੀ ਇਕ ਹੈ।
੨ = ਚੌਥੇ ਪਾਤਸ਼ਾਹ ਜੀ ਦੀਆਂ ਦੋ ਅਸਟਪਦੀਆਂ ਹਨ।
੧੧ = ਕੁਲ ਗਿਆਰਾਂ ਅਸਟਪਦੀਆਂ ਹਨ।

## ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰਸਿੱਖਾਂ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ! ਜੋ ਪਰਮਾਤਮਾ ਸਾਰੇ ਥਾਵਾਂ ਵਿਚ ਵਿਆਪਕ ਤੇ ਸਾਰੇ ਭਗਤਾਂ ਦੇ ਹਿਰਦੇ ਅੰਦਰ ਸਾਖਿਆਤ ਹੈ, ਉਸ ਦੀ ਸਾਨੂੰ ਪ੍ਰਾਪਤੀ ਕਿਵੇਂ ਹੋਵੇ ? ਇਹ ਸੁਣ ਕੇ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਵੱਲੋਂ ਕੀਤੇ ਪ੍ਰਸ਼ਨਾਂ ਨੂੰ ਕਥਨ ਕਰਦਿਆਂ ਤੇ ਉੱਤਰ ਦਿੰਦਿਆਂ ਸੂਹੀ ਰਾਗ ਵਿਚ ਘਰੁ ੧ = ਪਹਿਲੇ ਸੁਰਤਾਲ ਅੰਦਰ ਅੱਠ ਪਦਿਆਂ ਵਾਲਾ ਇਹ ਸ਼ਬਦ ਵਸਤੂ ਨਿਰਦੇਸ਼ਕ ਮੰਗਲ ਕਰਦਿਆ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਉਰਝਿ ਰਹਿਓ; ਬਿਖਿਆ ਕੈ ਸੰਗਾ ॥

ਇਹ ਜੀਵ ਬਿਖਿਆ = ਮਾਇਆ **ਵਾ:** ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਬਿਖਿਆ = ਵਿਸ਼ਿਆ ਕੈ = ਦੇ ਸੰਗਾ = ਨਾਲ ਉਰਝਿ = ਫਸ ਰਹਿਓ = ਰਿਹਾ ਹੈ, **ਵਾ:** ਵਿਸ਼ਿਆਂ ਦੀ ਸੰਗਾ = ਸੰਗਤ ਕਰਕੇ ਫਸ ਰਿਹਾ ਹੈ। ਅਤੇ

## ਮਨਹਿ ਬਿਆਪਤ; ਅਨਿਕ ਤਰੰਗਾ ॥੧॥

ਅਨਿਕ = ਅਨੇਕ ਪ੍ਰਕਾਰ ਦੀਆਂ ਤਰੰਗਾ = ਲਹਿਰਾਂ ਇਸ ਦੇ ਮਨਹਿ = ਚਿੱਤ ਵਿਚ ਸੰਕਲਪ ਵਿਕਲਪ ਰੂਪ ਹੋ ਕੇ ਬਿਆਪਤ = ਵਿਆਪ ਰਹੀਆਂ ਹਨ **ਵਾ:** ਫੈਲ ਰਹੀਆਂ ਹਨ ॥੧॥

## ਮੇਰੇ ਮਨ; ਅਗਮ ਅਗੋਚਰ ॥ ਕਤ ਪਾਈਐ; ਪੂਰਨ ਪਰਮੇਸਰ ॥੧॥ਰਹਾਉ॥

ਹੇ ਮੇਰੇ ਮਨ ! ਜੋ ਮਨ ਬਾਣੀ ਦੇ ਅਵਿਸ਼ੇ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ ਹੈ। ਉਸ ਪੂਰਨ ਪਰਮੇਸ਼ਰ ਨੂੰ ਇਨ੍ਹਾਂ ਸੰਕਲਪਾਂ ਵਿਕਲਪਾਂ ਵਿਚ ਫਸ ਕੇ ਕਤ = ਕਿਸ ਤਰ੍ਹਾਂ ਪਾਈਐ = ਪਵੇਂਗਾ ? ਭਾਵ ਨਹੀਂ ਪਾ ਸਕਦਾ ॥੧॥ਰਹਾਉ॥

## ਮੋਹ ਮਗਨ ਮਹਿ; ਰਹਿਆ ਬਿਆਪੇ ॥ ਅਤਿ ਤ੍ਰਿਸਨਾ; ਕਬਹੂ ਨਹੀ ਧ੍ਰਾਪੇ ॥੨॥

ਇਹ ਜੀਵ ਹਰ ਵਕਤ ਮੋਹ = ਸਨੇਹ ਦੀ ਮਗਨ = ਮਗਨਤਾ (ਮਸਤੀ) ਮਹਿ = ਵਿਚ ਬਿਆਪੇ = ਵਿਆਪ **ਵਾ:** ਲੱਗ ਰਿਹਾ ਹੈ। ਅਤੇ

ਇਸਨੂੰ ਅਤਿ = ਅਤਿਸ਼ੇ ਕਰਕੇ ਖਾਣ, ਪੀਣ, ਪਹਿਨਣ, ਆਦਿ ਦੀ ਤ੍ਰਿਸ਼ਨਾ ਚਿੰਬੜੀ ਹੋਈ ਹੈ, ਜਿਸ ਕਰਕੇ ਇਸ ਜੀਵ ਦਾ ਹਿਰਦਾ ਕਬਹੂ = ਕਦੀ ਵੀ ਧ੍ਰਾਪੇ = ਤ੍ਰਿਪਤ ਨਹੀਂ ਹੁੰਦਾ ॥੨॥

## ਬਸਇ ਕਰੋਧੁ; ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ; ਮਹਾ ਗੁਬਾਰਾ ॥੩॥

ਇਸ ਸਰੀਰਿ = ਦੇਹੀ ਦੇ ਵਿਚ ਕਰੋਧ ਰੂਪੀ ਚੰਡਾਰਾ = ਚੰਡਾਲ ਬਸਇ = ਵੱਸ ਰਿਹਾ ਹੈ।

ਅਗਿਆਨ ਰੂਪੀ ਮਹਾ = ਵੱਡੇ, ਗਾੜ੍ਹੇ, ਗੁਬਾਰਾ = ਹਨੇਰੇ ਵਿਚ ਇਸ ਨੂੰ ਪਰਮਾਰਥ ਦੇ ਰਸਤੇ ਦੀ ਕੋਈ ਸੂਝੈ = ਸਮਝ ਨ = ਨਹੀਂ ਹੈ **ਵਾ:** ਅਗਿਆਨ ਦੇ ਕਾਰਨ ਜੀਵ ਨੂੰ ਆਤਮਿਕ ਜੀਵਨ ਵੱਲੋਂ ਮਹਾ ਗੁਬਾਰਾ = ਗਾੜ੍ਹਾ ਹਨੇਰਾ ਰਹਿੰਦਾ ਹੈ, ਜਿਸ ਕਰਕੇ ਇਸ ਨੂੰ ਪਰਮਾਰਥ ਦੇ ਗਿਆਨ ਦੀ ਕੁਝ ਵੀ ਸੂਝੈ = ਸਮਝ ਨਹੀਂ ਹੈ ॥੩॥

## ਭ੍ਰਮਤ ਬਿਆਪਤ; ਜਰੇ ਕਿਵਾਰਾ ॥ ਜਾਣੁ ਨ ਪਾਈਐ; ਪ੍ਰਭ ਦਰਬਾਰਾ ॥੪॥

ਜੋ ਸੰਸਾਰ ਦੇ ਅੰਦਰ ਭ੍ਰਮਤ = ਭਰਮ ਬਿਆਪਤ = ਬਿਆਪਿਆ ਹੋਇਆ ਹੈ, ਇਹ ਪੰਜਾਂ ਕੋਸ਼ਾਂ ਰੂਪੀ ਕਿਵਾਰਾ = ਤਖ਼ਤੇ ਜਰੇ = ਜੜੇ ਹੋਏ ਹਨ।

ਇਸ ਕਰਕੇ ਪ੍ਰਭ = ਪਰਮੇਸ਼ਰ ਦੇ ਸਤਿਸੰਗਤ **ਵਾ:** ਤੁਰੀਆ ਪਦ ਰੂਪੀ ਦਰਬਾਰ ਵਿਚ ਜਾਣੁ = ਜਾਣਾ ਨ = ਨਹੀਂ ਪਾਈਐ = ਪਾਉਂਦਾ ॥੪॥

**ਦ੍ਰਿਸ਼ਟਾਂਤ :** ਜਿਵੇਂ ਇਕ ਧਰਮ ਧੁਜਾ ਨਾਮ ਦਾ ਧਰਮਾਤਮਾ ਰਾਜਾ ਸੀ। ਉਸ ਦਾ ਜੋ ਕਿਲ੍ਹਾ ਬਣਾਇਆ ਹੋਇਆ ਸੀ। ਉਸ ਦੇ ਚੌਰਾਸੀ ਬੂਹੇ ਰੱਖੇ ਹੋਏ ਸਨ। ਇਕ ਬੂਹਾ ਖੁੱਲ੍ਹਾ ਸੀ ਤੇ ਬਾਕੀ ਬੰਦ ਸਨ। ਇਸੇ 'ਤੇ ਦ੍ਰਿਸ਼ਟਾਂਤ ਕਲਪਿਆ ਹੋਇਆ ਹੈ। ਖੁੱਲ੍ਹੇ ਦਰਵਾਜ਼ੇ ਉੱਤੇ ਸ਼ਹਿਦ ਦਾ ਛੱਤਾ ਲੱਗਿਆ ਹੋਇਆ ਸੀ। ਉਸ ਕਿਲ੍ਹੇ ਵਿਚ ਇਕ ਅੱਖਾਂ ਤੋਂ ਅੰਨ੍ਹਾ, ਹੱਥ ਤੋਂ ਟੁੰਡਾ ਤੇ ਸਿਰੋਂ ਗੰਜਾ ਆਦਮੀ ਪ੍ਰਵੇਸ਼ ਹੋ ਗਿਆ। ਇੱਧਰ ਉੱਧਰ ਠੋਕਰਾਂ ਖਾਂਦਾ ਦੁੱਖਾਂ ਤੋਂ ਦੁਖੀ ਹੋ ਕੇ ਉਸ ਨੇ ਕੂਕ ਪੁਕਾਰ ਕੀਤੀ ਕਿ ਕੋਈ ਮੇਰੇ 'ਤੇ ਤਰਸ ਕਰਕੇ ਮੈਨੂੰ ਕਿਲ੍ਹੇ ਤੋਂ ਬਾਹਰ ਜਾਣ ਦਾ ਰਸਤਾ ਦੱਸ ਦੇਵੇ। ਇਕ ਜਾਣਕਾਰ ਨੇ ਉਸ ਦੀ ਪੁਕਾਰ ਸੁਣ ਕੇ ਉਸ 'ਤੇ ਦਇਆ ਕੀਤੀ ਅਤੇ ਜੁਗਤ ਦੱਸੀ ਕਿ ਜਿਹੜਾ ਤੇਰਾ ਹੱਥ ਸਾਬਤ ਹੈ, ਇਸਦੇ ਨਾਲ ਕਿਲ੍ਹੇ ਦੀ ਕੰਧ ਨੂੰ ਟੋਂਹਦਾ ਜਾਵੀਂ। ਇਹ ਦੁਖਿਆਰਾ ਉਸ ਦੀ ਗੱਲ 'ਤੇ ਭਰੋਸਾ ਕਰ ਕੇ ਤੁਰ ਪਿਆ ਤੇ ਟੋਂਹਦਾ ਗਿਆ। ਬੰਦ ਦਰਵਾਜ਼ੇ ਮਿਲਦੇ ਗਏ ਤੇ ਕਰਮਾਂ ਦੀ ਐਸੀ ਮਾਰ ਪਈ ਕਿ ਜਦੋਂ ਖੁੱਲ੍ਹੇ ਬੂਹੇ ਦੇ ਅੱਗੇ ਆਇਆ ਤਾਂ ਹੱਥ ਮਖਿਆਲ ਵਿਚ ਜਾ ਵੱਜਾ। ਮੱਖੀਆਂ ਉੱਡੀਆਂ ਤੇ ਗੰਜ ਵਿਚ ਡੰਗ ਮਾਰਿਆ। ਹੱਥ ਤਾਂ ਇੱਕੋ ਸੀ, ਜਿਸ ਨਾਲ ਟੋਂਹਦਾ ਸੀ, ਉਸੇ ਨਾਲ ਖੁਰਕ ਕਰਨ ਲੱਗ ਪਿਆ ਅਤੇ ਤੁਰਦਾ ਗਿਆ। ਮੁੜ ਕੇ ਫਿਰ ਉਸੇ ਚੱਕਰ ਵਿਚ ਪੈ ਗਿਆ।

**ਦਾ ਦ੍ਰਿਸ਼ਟਾਂਤ :** ਅਕਾਲ ਪੁਰਖ ਜੋ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਉਸ ਨੇ ਸੰਸਾਰ ਰੂਪੀ ਕਿਲ੍ਹਾ ਬਣਾਇਆ ਹੈ, ਜਿਸ ਦੇ ਚੌਰਾਸੀ ਲੱਖ ਜੂਨਾਂ ਦੇ ਚੌਰਾਸੀ ਬੂਹੇ ਲੱਗੇ ਹੋਏ ਹਨ। ਕਿਲ੍ਹੇ ਦੇ ਇਕ ਮਨੁੱਖੀ ਸਰੀਰ ਤੋਂ ਬਿਨਾਂ ਜੀਵ ਨੂੰ ਕਿਸੇ ਵੀ ਜੂਨ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਕੋਈ ਸਾਧਨ ਨਹੀਂ ਹੈ। ਸਭ ਬੰਦ ਬੂਹਿਆਂ ਦੀ ਨਿਆਈਂ ਹਨ। ਇਕ ਮਨੁੱਖਾ ਜਨਮ ਹੀ ਜੀਵ ਲਈ ਖੁੱਲ੍ਹੇ ਦਰਵਾਜ਼ੇ ਦੀ ਨਿਆਈਂ ਹੈ। ਵੈਰਾਗ ਤੇ ਬਿਬੇਕ ਦੇ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ। ਸਤਿ ਸੰਤੋਖ ਆਦਿ ਸ਼ੁਭ ਗੁਣ ਨਾ ਹੋਣ ਕਰਕੇ ਗੰਜਾ ਹੈ ਅਤੇ ਪ੍ਰੇਮ ਰੂਪੀ ਹੱਥ ਨਾ ਹੋਣ ਕਰਕੇ ਟੁੰਡਾ ਹੈ। ਵਿਸ਼ੇ ਰੂਪੀ ਸ਼ਹਿਦ ਦਾ ਛੱਤਾ ਹੈ, ਮਾਇਆ ਰੂਪੀ ਮੱਖੀ ਦਾ ਸੰਕਲਪ ਰੂਪ ਡੰਗ ਮਾਰਨਾ ਭੋਗਾਂ ਦੀ ਇੱਛਾ ਰੂਪ ਖੁਰਕ ਜੀਵ ਕਰਦਾ ਹੋਇਆ, ਜੈਸਾ ਕਿ :

**ਮਾਖੀ ਰਾਮ ਕੀ ਤੂ ਮਾਖੀ ॥**
**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥ਰਹਾਉ॥** *(ਅੰਗ ੧੨੭੭)*

ਸੋ ਮਨੁੱਖਾ ਜਨਮ ਰੂਪੀ ਦਰਵਾਜ਼ਾ ਵਿਕਾਰਾਂ ਦੀ ਇੱਛਾ ਰੂਪ ਖੁਰਕ ਵਿਚ ਲੰਘ ਗਿਆ ਭਾਵ ਕਾਮ, ਕ੍ਰੋਧ ਦੇ ਫੁਰਨਿਆਂ ਵਿਚ ਉਮਰ ਲੰਘ ਗਈ। ਇਸੇ ਅਨਜਾਣ ਪੁਣੇ ਵਿਚ ਲੰਮਾ ਚੱਕਰ ਮੁੜ ਉਹੀ ਚੌਰਾਸੀ ਦਾ ਪੈ ਗਿਆ। ਪਰ ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਮਾਇਆ ਆਦਿ ਪਦਾਰਥਾਂ ਤੋਂ ਦੁਖੀ ਹੋ ਕੇ ਸਤਿਸੰਗ ਦੁਆਰਾ ਸਤਿਗੁਰੂ ਜੀ ਅੱਗੇ ਪੁਕਾਰ ਕੀਤੀ, ਉਨ੍ਹਾਂ ਤਾਈਂ ਕ੍ਰਿਪਾਲੂ ਸਤਿਗੁਰੂ ਜੀ ਨੇ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਅਤੇ ਨਾਮ ਅਭਿਆਸ ਕਰਾ ਕੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਮਨਾਂ ਨੂੰ ਵਿਕਾਰਾਂ ਵੱਲੋਂ ਮੋੜ ਕੇ ਚੌਰਾਸੀ ਤੋਂ ਖਹਿੜਾ ਛੁਡਵਾ ਕੇ ਮੁਕਤ ਕਰ ਦਿੱਤਾ। ਸ਼ੁੱਭ ਗੁਣਾਂ ਨੂੰ ਦੇ ਕੇ ਗੰਜ ਨੂੰ ਠੀਕ ਕਰ ਦਿੱਤਾ। ਪ੍ਰੇਮ ਰੂਪੀ ਹੱਥ ਦੇ ਕੇ ਅੰਗ ਸਾਬਤ ਕਰ ਦਿੱਤੇ। ਵੈਰਾਗ ਦੇ ਬਿਬੇਕ ਦੇ ਨੇਤ੍ਰ ਦੇ ਕੇ ਪਰਮਾਤਮਾ ਦੇ ਦਰਸ਼ਨਾਂ ਦੇ ਅਧਿਕਾਰੀ ਬਣਾ ਦਿੱਤਾ। ਜੈਸਾ ਕਿ :

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥** *(ਅੰਗ ੫੭੭)*

## ਆਸਾ ਅੰਦੇਸਾ; ਬੰਧਿ ਪਰਾਨਾ ॥ ਮਹਲੁ ਨ ਪਾਵੈ; ਫਿਰਤ ਬਿਗਾਨਾ ॥੫॥

ਜੀਵ ਹਰ ਵੇਲੇ ਅੰਦੇਸਾ = ਸੰਸੇ ਰੂਪ ਬੰਧਿ = ਬੰਧਨ ਵਿਚ ਪਰਾਨਾ = ਪਿਆ ਹੋਇਆ ਹੈ।

ਇਸ ਕਰਕੇ ਸੱਚਖੰਡ ਰੂਪ ਮਹਲ ਨੂੰ ਨਹੀਂ ਪਾਵੈ = ਪਾਉਂਦਾ, ਸਗੋਂ ਬਿਗਾਨਾ = ਬੇਗਿਆਤ ਹੋਇਆ ਫਿਰਤ = ਫਿਰਦਾ ਹੈ **ਵਾ:** ਬਿਗਾਨਾ = ਪਰਾਏ ਭਾਵ ਜਮਾਂ, ਕਾਮ ਕ੍ਰੋਧ ਆਦਿਕ ਦੂਤਾਂ ਦਾ ਬਣਿਆ ਫਿਰਦਾ ਹੈ **ਵਾ:** (ਬਿ + ਗਾਨਾ) ਵਾਹਿਗੁਰੂ ਦੇ ਗੁਣ ਗਾਨਾ = ਗਾਉਣ ਤੋਂ ਬਿ = ਬਿਨਾਂ ਹੀ ਤੁਰਿਆ ਫਿਰਦਾ ਹੈ **ਵਾ:** ਬਿ = ਦ੍ਵੈਤ ਦੇ ਗਾਨਾ = ਗਾਉਣ ਵਿਚ ਹੀ ਤੁਰਿਆ ਫਿਰਦਾ ਹੈ ॥੫॥

## ਸਗਲ ਬਿਆਧਿ ਕੈ; ਵਸਿ ਕਰਿ ਦੀਨਾ ॥

ਪਰਮੇਸ਼ਰ ਨੇ ਕਰਮਾਂ ਅਨੁਸਾਰ ਇਸ ਨੂੰ ਸਗਲ = ਸਾਰੇ ਆਧੀ ਵਿਆਧੀ ਉਪਾਧੀ ਆਦਿ ਬਿਆਧਿ = ਰੋਗਾਂ ਕੈ = ਦੇ ਵਸਿ = ਅਧੀਨ ਕਰ ਦੀਨਾ = ਦਿੱਤਾ ਹੈ **ਵਾ:** ਦੇਹ ਅਧਿਆਸ ਹੋਣ ਕਰਕੇ ਕਫ ਪਿਤ ਆਦਿਕ ਰੋਗਾਂ ਦੇ ਵੱਸ ਕਰ ਦਿੱਤਾ ਹੈ **ਵਾ:** ਮਾਇਆ ਦੇ ਮੋਹ ਕਰਕੇ ਵਿਕਾਰਾਂ ਦੇ ਵੱਸ ਕਰ ਦਿੱਤਾ ਹੈ।

## ਫਿਰਤ ਪਿਆਸ; ਜਿਉ ਜਲ ਬਿਨੁ ਮੀਨਾ ॥੬॥

ਜਿਉ = ਜਿਵੇਂ ਜਲ = ਪਾਣੀ ਤੋਂ ਬਿਨੁ = ਬਗ਼ੈਰ ਮੀਨਾ = ਮੱਛੀ ਤੜਫਦੀ ਹੁੰਦੀ ਹੈ, ਤਿਵੇਂ ਹੀ ਜੀਵ ਪਦਾਰਥਾਂ ਰੂਪ ਪਾਣੀ ਦਾ ਪਿਆਸ = ਤਿਹਾਇਆ ਫਿਰਤ = ਫਿਰਦਾ ਹੈ ਭਾਵ ਪਦਾਰਥਾਂ ਨੂੰ ਇਕੱਤਰ ਕਰਕੇ ਤ੍ਰਿਪਤੀ ਨਹੀਂ ਆਉਂਦੀ, ਸਗੋਂ ਹੋਰ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਤੜਫਦਾ ਰਹਿੰਦਾ ਹੈ ॥੬॥

ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ ਕਿ :

## ਕਛੂ ਸਿਆਨਪ; ਉਕਤਿ ਨ ਮੋਰੀ ॥ ਏਕ ਆਸ; ਠਾਕੁਰ ਪ੍ਰਭ ਤੋਰੀ ॥੭॥

ਹੇ ਵਾਹਿਗੁਰੂ ! ਮੇਰੀ ਬੁੱਧੀ ਦੀ ਕਛੂ = ਕੁਝ ਵੀ ਸਿਆਨਪ = ਚਤੁਰਾਈ ਨਹੀਂ ਹੈ ਤੇ ਨਾ ਹੀ ਮੇਰੀ ਬਾਣੀ ਉਕਤਿ = ਕਥਨ ਕਰਨ ਦੀ ਚਤੁਰਾਈ ਹੈ।

ਹੇ ਸਰਬ ਕੇ ਠਾਕੁਰ = ਸੁਆਮੀ ਪ੍ਰਭ = ਪਰਮੇਸ਼ਰ ! ਮੈਂ ਏਕ = ਇਕ ਤੋਰੀ = ਤੇਰੀ ਹੀ ਆਸ = ਉਮੀਦ ਗ੍ਰਹਿਣ ਕੀਤੀ ਹੋਈ ਹੈ ॥੭॥

## ਕਰਉ ਬੇਨਤੀ; ਸੰਤਨ ਪਾਸੇ ॥ ਮੇਲਿ ਲੈਹੁ; ਨਾਨਕ ਅਰਦਾਸੇ ॥੮॥

ਹੇ ਪਰਮੇਸ਼ਰ! ਮੈਂ ਸੰਸਾਰ-ਸਮੁੰਦ੍ਰ ਤੋਂ ਉਧਰਨ ਵਾਸਤੇ ਤੇਰੇ ਸੰਤਨ = ਸੰਤਾਂ ਭਗਤਾਂ ਦੇ ਪਾਸੇ = ਕੋਲ ਆ ਕੇ ਇਹੋ ਬੇਨਤੀ = ਅਰਜ਼ੋਈ ਕਰਉ = ਕਰਦਾ ਹਾਂ। ਕਿ :

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਸੰਤ ਜਨੋਂ! ਮੇਰੀ ਇਕ ਏਹੋ ਹੀ ਅਰਦਾਸੇ = ਬੇਨਤੀ ਹੈ ਕਿ ਮੈਨੂੰ ਆਪਣੇ ਚਰਨਾਂ ਵਿਚ ਮੇਲਿ ਲੈਹੁ = ਲੈਣਾ ਕਰੋ **ਵਾ:** ਹੇ ਪਰਮੇਸ਼ਰ! ਮੇਰੀ ਇਹੋ ਹੀ ਬੇਨਤੀ ਹੈ ਕਿ ਮੈਨੂੰ ਕਿਰਪਾ ਕਰਕੇ ਸਿੱਖ ਸੰਗਤ ਦੁਆਰਾ ਆਪਣੇ ਚਰਨਾਂ ਨਾਲ ਮੇਲ ਲੈਣਾ ਕਰੋ ॥੮॥

## ਭਇਓ ਕ੍ਰਿਪਾਲੁ; ਸਾਧਸੰਗੁ ਪਾਇਆ ॥
## ਨਾਨਕ ਤ੍ਰਿਪਤੇ; ਪੂਰਾ ਪਾਇਆ ॥੧॥ਰਹਾਉ ਦੂਜਾ॥੧॥

ਜਿਨ੍ਹਾਂ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਭਇਓ = ਹੋਇਆ ਪਰਮੇਸ਼ਰ ਕ੍ਰਿਪਾਲੁ = ਦਿਆਲੂ ਹੁੰਦਾ ਹੈ, ਉਨ੍ਹਾਂ ਨੇ ਹੀ ਸਾਧਸੰਗੁ = ਸ੍ਰੇਸ਼ਟ ਜਨਾਂ ਦੀ ਸੰਗਤ ਨੂੰ ਪਾਇਆ = ਪਾਉਣਾ ਕੀਤਾ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਸੰਗਤ ਦਾ ਸਦਕਾ ਉਹ ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ ਵੱਲੋਂ ਤ੍ਰਿਪਤੇ = ਰੱਜ ਜਾਂਦੇ ਹਨ ਅਤੇ ਪੂਰਾ = ਪੂਰਨ ਪਰਮੇਸ਼ਰ ਦੇ ਬ੍ਰਹਮਾ ਨੰਦ ਨੂੰ ਪਾਇਆ = ਪਾਉਣਾ ਕਰਦੇ ਹਨ **ਵਾ:** ਉਨ੍ਹਾਂ ਨੇ ਪੂਰਨ ਪਰਮੇਸ਼ਰ ਦੇ ਬ੍ਰਹਮਾਨੰਦ ਨੂੰ ਪਾ ਲਿਆ ਹੈ ਅਤੇ ਜਿਸ ਕਰਕੇ ਉਹ ਆਤਮਾਨੰਦ ਕਰਕੇ ਰੱਜ ਗਏ ਹਨ ॥੧॥

ਰਹਾਉ ਦੂਜਾ = ਦੂਸਰੇ ਰਹਾਉ ਵਿਚ ਸਤਿਗੁਰਾਂ ਨੇ ਉੱਤਰ ਬਖ਼ਸ਼ਿਆ ਹੈ॥ ਰਹਾਉ ਦੂਜਾ ॥੧॥

[ਅੰਗ ੭੬੦]

## ਰਾਗੁ ਸੂਹੀ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਮਿਲਦਾ ਹੈ।

## ਮਿਥਨ ਮੋਹ; ਅਗਨਿ ਸੋਕ ਸਾਗਰ ॥ ਕਰਿ ਕਿਰਪਾ; ਉਧਰੁ ਹਰਿ ਨਾਗਰ ॥੧॥

ਮਿਥਨ = ਮਿਥਿਆ ਪਦਾਰਥਾਂ ਦਾ ਮੋਹ, ਤ੍ਰਿਸ਼ਨਾ ਰੂਪ ਅਗਨਿ = ਅੱਗ ਅਤੇ ਸੋਕ = ਚਿੰਤਾ ਦਾ ਜੋ ਸੰਸਾਰ ਰੂਪੀ ਸਾਗਰ = ਸਮੁੰਦ੍ਰ ਹੈ **ਵਾ:** ਸੰਸਾਰ-ਸਮੁੰਦ੍ਰ ਵਿਚ ਮਿਥਿਆ ਪਦਾਰਥਾਂ ਦਾ ਮੋਹ ਰੂਪ ਪਾਨੀ ਹੈ ਅਤੇ ਪਦਾਰਥਾਂ ਦੇ ਚਲੇ ਜਾਣ ਤੋਂ ਜੋ ਸੋਕ = ਗ਼ਮ ਹੁੰਦਾ ਹੈ ਇਹ ਬੜਵਾ ਨਲ ਅਗਨੀ ਹੈ, ਇਹਦੇ ਵਿਚ ਪੈ ਕੇ ਹਰ ਵਕਤ ਸੜਨਾ ਹੁੰਦਾ ਹੈ।

ਹੇ ਨਾਗਰ = ਚਤੁਰ **ਵਾ:** ਸ੍ਰੇਸ਼ਟ ਹਰਿ = ਪਰਮੇਸ਼ਰ! ਇਸ ਸੰਸਾਰ-ਸਮੁੰਦ੍ਰ ਤੋਂ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਉਧਰੁ = ਉਧਾਰ, ਤਾਰ ਲੈਣਾ ਕਰ ॥੧॥

## ਚਰਣ ਕਮਲ ਸਰਣਾਇ; ਨਰਾਇਣ ॥
## ਦੀਨਾ ਨਾਥ; ਭਗਤ ਪਰਾਇਣ ॥੧॥ਰਹਾਉ॥

ਹੇ ਨਰਾਇਣ = ਪਰਮੇਸ਼ਰ! ਮੈ ਆਪ ਜੀ ਦੇ ਚਰਨਾਂ ਕਮਲਾਂ ਦੀ ਸਰਣਾਇ = ਸ਼ਰਨ ਵਿਚ ਆਇਆ ਹਾਂ।

ਹੇ ਦੀਨਾ = ਗ਼ਰੀਬਾਂ ਦੇ ਨਾਥ = ਸੁਆਮੀ ਪਰਮੇਸ਼ਰ ! ਆਪ ਜੀ ਭਗਤਾਂ ਨੂੰ ਪਰਾਇਣ = ਆਸਰਾ ਦੇਣ ਵਾਲੇ ਹੋ **ਵਾ:** ਤੂੰ ਪ੍ਰੇਮ ਦਾ ਬੱਝਿਆ ਹੋਇਆ ਭਗਤਾਂ ਦੇ ਆਸਰੇ ਰਹਿਣ ਵਾਲਾ ਹੈਂ ॥੧॥ਰਹਾਉ॥

## ਅਨਾਥਾ ਨਾਥ; ਭਗਤ ਭੈ ਮੇਟਨ ॥ ਸਾਧ ਸੰਗਿ; ਜਮਦੂਤ ਨ ਭੇਟਨ ॥੨॥

ਹੇ ਅਨਾਥਾ = ਯਤੀਮਾਂ ਦੇ ਨਾਥ = ਸੁਆਮੀ (ਪਰਮੇਸ਼ਰ) ! ਆਪ ਜੀ ਭਗਤਾਂ ਦੇ ਜੰਮਣ ਮਰਣ ਦੇ ਭੈ = ਡਰ ਨੂੰ ਮੇਟਨ = ਦੂਰ ਕਰਨ ਵਾਲੇ ਹੋ।

ਹੇ ਪਰਮੇਸ਼ਰ ! ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਆਪ ਜੀ ਦਾ ਨਾਮ ਜਪਣ ਨਾਲ ਜਮਦੂਤ ਨ = ਨਹੀਂ ਭੇਟਨ = ਮਿਲਦੇ **ਵਾ:** ਮੈਨੂੰ ਸਾਧਸੰਗ ਦੀ ਪ੍ਰਾਪਤੀ ਕਰਵਾਉ, ਜਿਸ ਕਰਕੇ ਮੈਨੂੰ ਜਮਦੂਤ ਨਾ ਭੇਟਨ = ਮਿਲਣ ॥੨॥

## ਜੀਵਨ ਰੂਪ; ਅਨੂਪ ਦਇਆਲਾ ॥ ਰਵਣ ਗੁਣਾ; ਕਟੀਐ ਜਮ ਜਾਲਾ ॥੩॥

ਹੇ ਸਾਰਿਆਂ ਨੂੰ ਜੀਵਨ = ਜ਼ਿੰਦਗੀ ਦੇਣ ਵਾਲੇ ਚੇਤਨ ਰੂਪ = ਸਰੂਪ, ਅਨੂਪ = ਉਪਮਾ ਤੋਂ ਰਹਿਤ, ਦਇਆਲਾ = ਦਇਆ ਦੇ ਘਰ ਪਰਮੇਸ਼ਰ ਜੀ !

ਆਪ ਜੀ ਦੇ ਗੁਣਾਂ ਨੂੰ ਰਵਣ = ਉਚਾਰਨ ਕਰਨ ਨਾਲ ਜਮ = ਜਮਾਂ ਦਾ ਜਾਲਾ = ਫਾਹਾ ਕਟੀਐ = ਕੱਟ ਲਈਦਾ ਹੈ ॥੩॥

## ਅੰਮ੍ਰਿਤ ਨਾਮੁ; ਰਸਨ ਨਿਤ ਜਾਪੈ ॥ ਰੋਗ ਰੂਪ; ਮਾਇਆ ਨ ਬਿਆਪੈ ॥੪॥

ਹੇ ਪਰਮੇਸ਼ਰ ! ਜੋ ਗੁਰਮੁਖ ਜਨ ਆਪ ਜੀ ਦੇ ਅੰਮ੍ਰਿਤ ਨਾਮ ਨੂੰ ਰਸਨ = ਰਸਨਾ ਨਾਲ ਨਿਤ = ਹਮੇਸ਼ਾਂ ਹੀ ਜਾਪੈ = ਜਪਦਾ ਹੈ। ਉਸ ਨੂੰ ਰੋਗ ਰੂਪ ਮਾਇਆ ਨ = ਨਹੀਂ ਬਿਆਪੈ = ਵਿਆਪਦੀ, ਲੱਗਦੀ ॥੪॥

## ਜਪਿ ਗੋਬਿੰਦ; ਸੰਗੀ ਸਭਿ ਤਾਰੇ ॥ ਪੋਹਤ ਨਾਹੀ; ਪੰਚ ਬਟਵਾਰੇ ॥੫॥

ਹੇ ਗੋਬਿੰਦ = ਪਰਮੇਸ਼ਰ ਜੀ ! ਜੋ ਆਪ ਜੀ ਦੇ ਨਾਮ ਨੂੰ ਜਪਿ = ਜਪਦਾ ਹੈ, ਉਹ ਆਪ ਵੀ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ ਤੇ ਆਪਣੇ ਸਭਿ = ਸਾਰੇ ਸੰਗੀ = ਸਾਥੀਆਂ ਨੂੰ ਵੀ ਤਾਰੇ = ਤਾਰ ਲੈਂਦਾ ਹੈ। ਕਿਉਂਕਿ :

ਉਸ ਨੂੰ ਪੰਚ = ਪੰਜ ਕਾਮ, ਕ੍ਰੋਧ ਆਦਿ ਵਿਕਾਰ **ਵਾ:** ਪੰਜ ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਬਟਵਾਰੇ = ਧਾੜਵੀ ਪੋਹਤ = ਪੋਂਹਦੇ (ਛੂੰਹਦੇ) ਨਾਹੀ = ਨਹੀਂ ਹਨ ਭਾਵ ਸਪਰਸ਼ ਨਹੀਂ ਕਰਦੇ ॥੫॥

## ਮਨ ਬਚ ਕ੍ਰਮ; ਪ੍ਰਭੁ ਏਕੁ ਧਿਆਏ ॥ ਸਰਬ ਫਲਾ; ਸੋਈ ਜਨੁ ਪਾਏ ॥੬॥

ਹੇ ਪ੍ਰਭ = ਵਾਹਿਗੁਰੂ ! ਜੋ ਮਨ ਬਚ = ਬਚਨ (ਬਾਣੀ) ਅਤੇ ਸਰੀਰ ਨਾਲ ਕ੍ਰਮ = ਕਾਰਜ ਕਰਦਿਆਂ **ਵਾ:** ਮਨ, ਬਾਣੀ, ਸਰੀਰ ਕਰਕੇ ਏਕੁ = ਇਕ ਤੇਰੇ ਨਾਮ ਨੂੰ ਧਿਆਏ = ਧਿਆਉਂਦਾ ਹੈ।

ਸੋਈ = ਉਹੀ ਜਨੁ = ਪੁਰਖ ਸਰਬ = ਸਾਰੇ ਧਰਮ, ਅਰਥ ਆਦਿ ਫਲਾਂ ਨੂੰ ਪਾਏ = ਪਾ ਲੈਂਦਾ ਹੈ ॥੬॥

## ਧਾਰਿ ਅਨੁਗ੍ਰਹੁ; ਅਪਨਾ ਪ੍ਰਭਿ ਕੀਨਾ ॥ ਕੇਵਲ ਨਾਮੁ; ਭਗਤਿ ਰਸੁ ਦੀਨਾ ॥੭॥

ਹੇ ਪਰਮੇਸ਼ਰ ਜੀ ! ਜਿਸ ਨੂੰ ਤੂੰ ਅਨਗ੍ਰਹੁ = ਕਿਰਪਾ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਅਪਨਾ = ਆਪ ਦਾ ਸੇਵਕ ਬਣਾਉਣਾ ਕੀਨਾ = ਕੀਤਾ ਹੈ।

ਉਸ ਨੂੰ ਕੇਵਲ = ਸਿਰਫ਼ ਅੰਮ੍ਰਿਤ ਨਾਮ ਤੇ ਭਗਤਿ = ਭਗਤੀ ਦਾ ਹੀ ਰਸੁ = ਸੁਆਦ ਦੀਨਾ = ਦਿੱਤਾ ਹੈ ॥੭॥ ਅਤੇ ਉਸ ਨੇ ਇਹ ਨਿਸਚਾ ਕਰ ਲਿਆ ਹੈ ਕਿ :

## ਆਦਿ ਮਧਿ ਅੰਤਿ; ਪ੍ਰਭੁ ਸੋਈ ॥
## ਨਾਨਕ, ਤਿਸੁ ਬਿਨੁ; ਅਵਰੁ ਨ ਕੋਈ ॥੮॥੧॥੨॥

ਸੋਈ = ਉਹ ਪ੍ਰਭੁ = ਪਰਮੇਸ਼ਰ ਹੀ ਜਗਤ ਦੇ ਆਦਿ = ਮੁੱਢ ਵਿਚ ਅਧਿਸ਼ਠਾਨ ਰੂਪ, ਮਧਿ ਵਿਚ ਵਿਆਪਕ ਸਰੂਪ ਤੇ ਅੰਤ ਵਿਚ ਸਿਧਾਂਤ ਰੂਪ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਉਸ ਦੇ ਵਰਗਾ ਅਵਰੁ = ਹੋਰ ਕੋਈ ਵੀ ਸਰਬ ਸ਼ਕਤੀਵਾਨ ਨ = ਨਹੀਂ ਹੈ ॥੮॥੧॥੨॥

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯ ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗ ਵਿਚ ਪੰਜਵੇਂ ਸਰੂਪ (ਸ੍ਰੀ ਗੁਰੂ ਅਰਜਨ ਦੇਵ ਜੀ) ਅਸਟਪਦੀਆ = ਅੱਠ ਪਦਿਆਂ ਵਾਲੀ ਬਾਣੀ ਨੌਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਜਿਨ ਡਿਠਿਆ ਮਨੁ ਰਹਸੀਐ; ਕਿਉ ਪਾਈਐ ਤਿਨ ਸੰਗੁ ਜੀਉ ॥

ਹੇ ਪਿਆਰੇ ਜੀ ! ਜਿਨ = ਜਿਨ੍ਹਾਂ ਸੰਤ ਜਨਾਂ ਦੇ ਦਰਸ਼ਨ ਡਿਠਿਆ = ਦੇਖਿਆਂ ਮਨ ਵਾਹਿਗੁਰੂ ਦੇ ਪਿਆਰ ਵਿਚ ਰਹਸੀਐ = ਪ੍ਰਸੰਨਤਾ ਨੂੰ ਪ੍ਰਾਪਤ ਹੁੰਦਾ ਹੈ **ਵਾ:** ਰਹਸੀਐ = ਸਿਧਾਂਤ ਨੂੰ ਪ੍ਰਾਪਤ ਕਰਦਾ ਹੈ, ਤਿਨ੍ = ਉਨ੍ਹਾਂ ਸੰਤ ਜਨਾਂ ਦੇ ਸੰਗੁ = ਸਾਥ ਨੂੰ ਕਿਉ = ਕਿਵੇਂ ਪਾਈਐ = ਪਾਉਣਾ ਕਰੀਏ ?

## ਸੰਤ ਸਜਨ ਮਨ ਮਿਤ੍ਰ ਸੇ; ਲਾਇਨਿ ਪ੍ਰਭ ਸਿਉ ਰੰਗੁ ਜੀਉ ॥

ਸੇ = ਉਹੀ ਸਜਣ ਸੰਤ ਹੀ ਮਨ ਦੇ ਮਿੱਤਰ ਹਨ, **ਵਾ:** ਉਹ ਸੰਤ = ਮਹਾਤਮਾ ਜਨ ਮਨ ਦੇ ਸੱਜਣ ਤੇ ਸਰੀਰ ਦੇ ਮਿੱਤਰ ਹਨ, ਜੋ ਅੰਮ੍ਰਿਤ ਨਾਮ ਦਾ ਸ੍ਰਵਣ ਕਰਵਾ ਕੇ ਪ੍ਰਭ = ਵਾਹਿਗੁਰੂ ਦੇ ਸਿਉ = ਨਾਲ ਰੰਗੁ = ਪ੍ਰੇਮ ਲਾਇਨਿ = ਲਾ ਦਿੰਦੇ ਹਨ ਜੀ।

## ਤਿਨ੍ ਸਿਉ ਪ੍ਰੀਤਿ ਨ ਤੁਟਈ; ਕਬਹੁ ਨ ਹੋਵੈ ਭੰਗੁ ਜੀਉ ॥੧॥

ਹੇ ਪਿਆਰੇ ਜੀ ! ਤਿਨ੍ = ਉਨ੍ਹਾਂ ਸੰਤ ਜਨਾਂ ਦੇ ਸਿਉ = ਨਾਲੋਂ ਮੇਰੀ ਪ੍ਰੀਤਿ = ਲਗਨ ਪ੍ਰੀਤੀ ਨਾ ਤੁਟਈ = ਟੁੱਟੇ ਤਾਂ ਫੇਰ ਕਬਹੁ = ਕਦੇ ਵੀ ਪਰਮੇਸ਼ਰ ਦੇ ਸਿਮਰਨ ਵੱਲੋਂ ਭੰਗੁ = ਬਿਘਨ ਨਹੀਂ ਹੋਵੈ = ਹੁੰਦਾ ॥੧॥

## ਪਾਰਬ੍ਰਹਮ ਪ੍ਰਭ ਕਰਿ ਦਇਆ; ਗੁਣ ਗਾਵਾ ਤੇਰੇ ਨਿਤ ਜੀਉ ॥

ਇਸ ਲਈ ਹੇ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਵਿਆਪਕ ਪ੍ਰਭ = ਪਰਮੇਸ਼ਰ ਜੀ ! ਮੇਰੇ ਜਨ ਉੱਤੇ ਵੀ ਦਇਆ = ਮੇਹਰ ਦੀ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਮੈਂ ਵੀ ਤੇਰੇ = ਤੁਹਾਡੇ ਗੁਣਾਂ ਨੂੰ ਨਿਤਾਪ੍ਰਤੀ ਗਾਵਾ = ਗਾਉਣਾ ਕਰਾਂ ਅਤੇ ਸੰਤ ਜਨਾਂ ਦੇ ਚਰਨਾਂ ਵਿਚ ਇਉਂ ਬੇਨਤੀ ਕਰਾਂ ਕਿ :

## ਆਇ ਮਿਲਹੁ ਸੰਤ ਸਜਣਾ; ਨਾਮੁ ਜਪਹ, ਮਨ ਮਿਤ ਜੀਉ ॥੧॥ਰਹਾਉ॥

ਹੇ ਸੰਤ ਸੱਜਣੋਂ ! ਮੈਨੂੰ ਆਇ = ਆ ਕੇ ਮਿਲਹੁ = ਮਿਲਣਾ ਕਰੋ, ਜੋ ਮਨ ਵਿਚ ਮਿਤ = ਮਿੱਤਰ ਅਕਾਲ ਪੁਰਖ ਰਹਿੰਦਾ ਹੈ, ਉਸ ਦਾ ਨਾਮ ਆਪਾਂ ਮਿਲ ਕੇ ਜਪਹ = ਜਪਣਾ ਕਰੀਏ ਜੀ ॥੧॥ਰਹਾਉ॥

## ਦੇਖੈ ਸੁਣੇ ਨ ਜਾਣਈ; ਮਾਇਆ ਮੋਹਿਆ ਅੰਧੁ ਜੀਉ ॥

ਹੇ ਪਿਆਰੇ ਜੀ ! ਇਹ ਜੀਵ ਮਾਇਆ ਦਾ ਮੋਹਿਆ = ਮੋਹਿਤ ਕੀਤਾ ਹੋਇਆ ਐਸਾ ਅੰਧੁ = ਅਗਿਆਨੀ ਹੋ ਰਿਹਾ ਹੈ, ਜਿਸ ਵਾਹਿਗੁਰੂ ਦੀ ਕਿਰਪਾ ਨਾਲ ਪਦਾਰਥਾਂ ਨੂੰ ਦੇਖੈ = ਵੇਖਦਾ ਤੇ ਗੱਲਾਂ ਨੂੰ ਸੁਣੇ = ਸੁਣਦਾ ਹੈ, ਉਸ ਦੇ ਸਰੂਪ ਨੂੰ ਨ = ਨਹੀਂ ਜਾਣਈ = ਜਾਣਦਾ।

**ਅਥਵਾ** ਮਾਇਆ ਦਾ ਮੋਹਿਆ ਹੋਇਆ ਅਗਿਆਨੀ ਜੀਵ ਨਿੱਤ ਜੀਵਾਂ ਨੂੰ ਮਰਦੇ ਦੇਖਦਾ ਹੈ ਤੇ ਧਾਰਮਿਕ ਗ੍ਰੰਥਾਂ ਜਾਂ ਸੰਤਾਂ ਭਗਤਾਂ ਦੁਆਰਾ ਸੁਣਦਾ ਵੀ ਹੈ ਕਿ ਪਹਿਲਾਂ ਕਿਤਨੇ ਬਲ ਵਾਲੇ ਸੂਰਮੇ ਮਰ ਚੁੱਕੇ ਹਨ, ਪ੍ਰੰਤੂ ਫੇਰ ਵੀ ਆਪ ਨਹੀਂ ਜਾਣਦਾ ਕਿ ਮੈਂ ਵੀ ਮਰ ਜਾਣਾ ਹੈ।

**ਅਥਵਾ** ਜੋ ਪਰਮੇਸ਼ਰ ਸਾਰਿਆਂ ਦੇ ਗੁਪਤ ਕੀਤੇ ਕੰਮਾਂ ਨੂੰ ਵੇਖਦਾ ਹੈ ਤੇ ਗੁਪਤ ਗੱਲਾਂ ਨੂੰ ਸੁਣਦਾ ਹੈ, ਉਸ ਦੇ ਸਰੂਪ ਨੂੰ ਜੀਵ ਜਾਣਦਾ ਨਹੀਂ, ਐਸਾ ਮਾਇਆ ਦੇ ਮੋਹ ਦਾ ਮੋਹਤ ਕੀਤਾ ਹੋਇਆ ਜੀਵ ਅੰਨ੍ਹਾ ਹੋ ਰਿਹਾ ਹੈ।

## ਕਾਚੀ ਦੇਹਾ ਵਿਣਸਣੀ; ਕੂੜੁ ਕਮਾਵੈ ਧੰਧੁ ਜੀਉ ॥

ਹੇ ਪਿਆਰੇ ਜੀ ! ਇਹ ਪੰਜਾਂ ਤੱਤਾਂ ਦੀ ਕਾਚੀ = ਕੱਚੀ ਦੇਹਾ = ਕਾਇਆ ਵਿਣਸਣੀ = ਨਾਸ਼ ਹੋ ਜਾਣ ਵਾਲੀ ਹੈ, **ਵਾ:** ਇਹ ਦੇਹ ਰੂਪੀ ਕੱਚੀ ਕੰਧ ਕਾਲ ਰੂਪੀ ਪਾਣੀ ਪੈਣ ਤੋਂ ਝੱਟ ਹੀ ਨਾਸ਼ ਹੋ ਜਾਣੀ ਹੈ, ਜੀਵ ਐਵੇਂ ਹਰ ਵੇਲੇ ਕੂੜੁ = ਝੂਠੇ ਧੰਧੁ = ਧੰਦਿਆਂ ਨੂੰ ਕਮਾਵੈ = ਕਮਾਉਂਦਾ ਰਹਿੰਦਾ ਹੈ **ਵਾ:** ਧੰਧੁ = ਧਾਅ ਜਾਣ ਵਾਲੇ ਪਦਾਰਥਾਂ ਵਿਚ ਲੱਗ ਕੇ ਝੂਠ ਨੂੰ ਕਮਾਉਂਦਾ ਹੈ।

## ਨਾਮੁ ਧਿਆਵਹਿ ਸੇ ਜਿਣਿ ਚਲੇ; ਗੁਰ ਪੂਰੇ ਸਨਬੰਧੁ ਜੀਉ ॥੨॥

ਹੇ ਪਿਆਰੇ ਜੀਉ = ਜੀ ! ਜੋ ਪੁਰਖ ਪੂਰੇ = ਪੂਰਿਆਂ ਗੁਰ = ਸਤਿਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਆਰਾਧਦੇ ਹਨ, ਸੇ = ਉਹ ਮਨੁੱਖਾ ਸਰੀਰ ਰੂਪ ਬਾਜ਼ੀ ਨੂੰ ਸੰਸਾਰ ਰੂਪੀ ਜੂਏ ਵਿੱਚੋਂ ਜਿਣਿ = ਜਿੱਤ (ਭਾਵ ਸਫਲੀ) ਕਰਕੇ ਪ੍ਰਲੋਕ ਵੱਲ ਨੂੰ ਚਲੇ = ਚੱਲਦੇ ਹਨ ॥੨॥

## ਹੁਕਮੇ ਜੁਗ ਮਹਿ ਆਇਆ; ਚਲਣੁ ਹੁਕਮਿ ਸੰਜੋਗਿ ਜੀਉ ॥

ਹੇ ਪਿਆਰੇ ਜੀ ! ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਜੀਵ ਜੁਗ = ਸੰਸਾਰ ਮਹਿ = ਵਿਚ ਆਇਆ = ਆਉਂਦਾ ਹੈ ਅਤੇ ਪ੍ਰਾਲੱਬਧ ਪੂਰੀ ਹੋਈ ਤੋਂ ਹੁਕਮ ਦਾ ਸੰਜੋਗਿ = ਸੰਜੋਗੀ ਹੋ ਕੇ ਇਸ ਸੰਸਾਰ ਤੋਂ ਚਲਣੁ = ਚਲਿਆ ਜਾਂਦਾ ਹੈ।

## ਹੁਕਮੇ ਪਰਪੰਚੁ ਪਸਰਿਆ; ਹੁਕਮਿ ਕਰੇ ਰਸ ਭੋਗ ਜੀਉ ॥

ਹੇ ਪਿਆਰੇ ਜੀ ! ਪਰਮੇਸ਼ਰ ਦੇ ਹੁਕਮ ਵਿਚ ਹੀ ਪਰਪੰਚੁ = ਪੰਜ ਤੱਤਾਂ ਦੇ ਵਿਸਤਾਰ ਨਾਲ ਸੰਸਾਰ ਪਸਰਿਆ = ਫੈਲਿਆ ਹੋਇਆ ਹੈ, ਪਰਮੇਸ਼ਰ ਦੇ ਹੁਕਮ ਵਿਚ ਹੀ ਜੀਵ ਪ੍ਰਾਲੱਬਧ ਇਥੇ ਸ਼ਬਦ, ਸਪਰਸ਼ ਆਦਿ ਰਸਾਂ ਨੂੰ ਭੋਗ = ਭੋਗਣਾ ਕਰੇ = ਕਰਦਾ ਹੈ।

## ਜਿਸ ਨੋ ਕਰਤਾ ਵਿਸਰੈ; ਤਿਸਹਿ ਵਿਛੋੜਾ ਸੋਗੁ ਜੀਉ ॥੩॥

ਜਿਸ ਨੋ = ਨੂੰ ਸ਼ਬਦ ਸਪਰਸ਼ ਆਦਿ ਰਸਾਂ ਵਿਚ ਫਸ ਕੇ ਕਰਤਾ = ਰਚਨਹਾਰ ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ, ਤਿਸਹਿ = ਉਸੇ ਨੂੰ ਵਿਛੋੜਾ ਅਤੇ ਸੋਗੁ = ਗ਼ਮ ਹੁੰਦਾ ਹੈ ਜੀ **ਵਾ:** ਪਰਮੇਸ਼ਰ ਵੱਲੋਂ ਵਿਛੋੜਾ ਹੁੰਦਾ ਹੈ ਤੇ ਪਦਾਰਥਾਂ ਦੇ ਵਿਛੜਨੇ ਦਾ ਸੋਗੁ = ਗ਼ਮ ਹੁੰਦਾ ਹੈ ॥੩॥

## ਆਪਨੜੇ ਪ੍ਰਭ ਭਾਣਿਆ; ਦਰਗਹ ਪੈਧਾ ਜਾਇ ਜੀਉ ॥

ਹੇ ਪਿਆਰੇ ਜੀ ! ਜੋ ਪੁਰਖ ਆਪਨੜੇ = ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਣਿਆ = ਭਾਅ ਗਿਆ ਹੈ, ਉਹ ਦਰਗਾਹ ਵਿਚ ਜਸ ਰੂਪੀ ਪੁਸ਼ਾਕਾ ਪੈਧਾ = ਪਹਿਨ ਕੇ ਜਾਇ = ਜਾਂਦਾ ਹੈ **ਵਾ:** ਭਗਤੀ ਰੂਪ ਸਿਰੋਪਾਓ ਪਹਿਨ ਕੇ ਸੱਚਖੰਡ ਰੂਪੀ ਦਰਬਾਰ ਵਿਚ ਜਾਂਦਾ ਹੈ।

## ਐਥੈ ਸੁਖੁ, ਮੁਖੁ ਉਜਲਾ; ਇਕੋ ਨਾਮੁ ਧਿਆਇ ਜੀਉ ॥

ਹੇ ਪਿਆਰੇ ਜੀ ! ਉਸ ਨੂੰ ਐਥੈ = ਇਸ ਲੋਕ ਵਿਚ ਆਤਮਾਨੰਦ ਦਾ ਸੁੱਖ ਹੈ ਤੇ ਪ੍ਰਲੋਕ ਵਿਚ ਉਸ ਦਾ ਮੁਖੁ = ਮੁੱਖੜਾ ਉੱਜਲਾ ਜਸ ਰੂਪ ਉਜਾਲੇ ਵਾਲਾ ਹੁੰਦਾ ਹੈ, ਜੋ ਇੱਕੋ = ਇਕ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਂਦਾ ਹੈ।

## ਆਦਰੁ ਦਿਤਾ ਪਾਰਬ੍ਰਹਮਿ; ਗੁਰੁ ਸੇਵਿਆ ਸਤਭਾਇ ਜੀਉ ॥੪॥

ਹੇ ਪਿਆਰੇ ਜੀ ! ਜਿਸ ਨੇ ਪੂਰੇ ਗੁਰੁ = ਸਤਿਗੁਰਾਂ ਨੂੰ ਸਤ ਭਾਇ = ਨਿਸਚੇ ਕਰਕੇ ਸੇਵਿਆ = ਸੇਵਨਾ ਕੀਤਾ ਹੈ **ਵਾ:** ਸਤਿ = ਨਿਸਚੇ ਕਰਕੇ ਭਾਇ = ਪ੍ਰੇਮ ਨਾਲ **ਵਾ:** ਸਤ ਭਾਇ = ਸੱਚੀ ਭਾਵਨਾ ਨਾਲ ਸੇਵਿਆ = ਸੇਵਨਾ ਕੀਤਾ ਹੈ, ਉਸ ਨੂੰ ਪਾਰਬ੍ਰਹਮਿ = ਪਰਮੇਸ਼ਰ ਨੇ ਆਪਣੇ ਸਰੂਪ ਵਿਚ ਲੀਨ ਕਰਨ ਰੂਪ ਆਦਰੁ = ਸਤਿਕਾਰ ਦੇਣਾ ਕੀਤਾ ਹੈ ॥੪॥

## ਥਾਨ ਥਨੰਤਰਿ ਰਵਿ ਰਹਿਆ; ਸਰਬ ਜੀਆ ਪ੍ਰਤਿਪਾਲ ਜੀਉ ॥

ਉਹ ਪਰਮੇਸ਼ਰ ਸਾਰਿਆਂ ਥਾਨ = ਥਾਵਾਂ (ਮਕਾਨਾਂ) ਵਿਚ, ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ (ਮਕਾਨੀਆਂ ਵਿਚ) **ਵਾ:** ਥਾਨ ਭਾਵ ਸੂਖਮ ਜੀਵ ਥਨੰਤਰਿ = ਸਥੂਲ ਜੀਵਾਂ ਵਿਚ ਰਵਿ ਰਹਿਆ = ਵਿਆਪਕ ਹੋ ਰਿਹਾ ਹੈ ਅਤੇ ਸਰਬ = ਸਾਰਿਆਂ ਜੀਆ = ਜੀਵਾਂ ਦੇ ਪ੍ਰਤਿਪਾਲ (ਪ੍ਰਤਿ + ਪਾਲ) ਪ੍ਰਤਿ = ਤਾਈਂ ਪਾਲ = ਪਾਲਣਾ ਕਰਨ ਵਾਲਾ ਹੈ ਜੀ।

## ਸਚੁ ਖਜਾਨਾ ਸੰਚਿਆ; ਏਕੁ ਨਾਮੁ ਧਨੁ ਮਾਲ ਜੀਉ ॥

ਜਿਸ ਪਿਆਰੇ ਨੇ ਗੁਰਾਂ ਦੀ ਕਿਰਪਾ ਦੁਆਰਾ ਸਚੁ = ਸੱਚੇ ਨਾਮ ਦਾ ਖਜਾਨਾ = ਭੰਡਾਰਾ ਸੰਚਿਆ = ਇਕੱਤਰ ਕੀਤਾ ਹੈ, ਉਸ ਕੋਲ ਏਕੁ = ਇਕ ਪਰਮੇਸ਼ਰ ਦਾ ਨਾਮ ਹੀ ਮਾਲ = ਹਾਥੀ ਘੋੜੇ ਆਦਿ ਤੇ ਧਨ = ਰੋਕੜੀ ਹੈ ਜੀ **ਵਾ:** ਉਸ ਕੋਲ ਸ੍ਰਵਣ ਰੂਪੀ ਘੋੜੇ, ਮੰਨਣ ਰੂਪੀ ਰੱਥ, ਨਿਧਿਆਸਣ ਰੂਪੀ ਹਾਥੀ ਇਹੋ ਹੀ ਮਾਲ ਧਨ ਹੈ।

## ਮਨ ਤੇ ਕਬਹੁ ਨ ਵੀਸਰੈ; ਜਾ ਆਪੇ ਹੋਇ ਦਇਆਲ ਜੀਉ ॥੫॥

ਹੇ ਪਿਆਰੇ ਜੀ ! ਜਾ = ਜਦੋਂ ਉਹ ਆਪੇ = ਆਪ ਪਰਮੇਸ਼ਰ ਜਿਸ ਜੀਵ ਉਪਰ ਦਇਆਲ = ਦਇਆਵਾਨ ਹੋਇ = ਹੁੰਦਾ ਹੈ ਤਾਂ ਫੇਰ ਕਬਹੁ = ਕਦੀ ਵੀ ਉਹ ਮਨ ਤੇ = ਤੋਂ ਵੀਸਰੈ = ਭੁੱਲਦਾ ਨ = ਨਹੀਂ ਹੈ ॥੫॥

**[ਅੰਗ ੭੬੧]**

## ਆਵਣੁ ਜਾਣਾ ਰਹਿ ਗਏ; ਮਨਿ ਵੁਠਾ ਨਿਰੰਕਾਰੁ ਜੀਉ ॥

ਜਿਨ੍ਹਾਂ ਦੇ ਮਨ ਵਿਚ ਉਹ ਨਿਰੰਕਾਰ = ਨਿਰਅਕਾਰ ਪਰਮੇਸ਼ਰ ਆ ਵੁਠਾ = ਵੱਸਦਾ ਹੈ, ਉਹ ਆਵਣੁ = ਆਉਣ ਜਾਣ ਭਾਵ ਜੰਮਣ ਮਰਣ ਦੇ ਗੇੜ ਤੋਂ ਰਹਿ ਗਏ = ਰਹਿਤ ਹੋ ਗਏ ਹਨ ਜੀ।

## ਤਾ ਕਾ ਅੰਤੁ ਨ ਪਾਈਐ; ਊਚਾ ਅਗਮ ਅਪਾਰੁ ਜੀਉ ॥

ਜੋ ਤਿੰਨਾਂ ਗੁਣਾਂ ਤੋਂ ਅਤੀਤ ਸਾਰਿਆਂ ਤੋਂ ਊਚਾ = ਸ੍ਰੇਸ਼ਟ, ਅਗਮ = ਮਨ ਦੇ ਸੰਕਲਪਾਂ ਵਿਕਲਪਾਂ ਤੋਂ ਰਹਿਤ ਅਤੇ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਹੈ, ਤਾ = ਉਸ ਕਾ = ਦਾ ਅੰਤੁ = ਅਖ਼ੀਰ ਨ = ਨਹੀਂ ਪਾਈਐ = ਪਾਉਣਾ ਕਰੀਦਾ ਜੀ।

## ਜਿਸੁ ਪ੍ਰਭੁ ਅਪਣਾ ਵਿਸਰੈ; ਸੋ ਮਰਿ ਜੰਮੈ ਲਖ ਵਾਰ ਜੀਉ ॥੬॥

ਹੇ ਪਿਆਰੇ ਜੀ! ਜਿਸ ਨੂੰ ਇਹੋ ਜਿਹਾ ਅਪਣਾ = ਆਪ ਦਾ ਪ੍ਰਭੁ = ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ, ਸੋ = ਉਹ ਲੱਖਾਂ ਵਾਰ = ਵਾਰੀ ਜੰਮੈ = ਜੰਮਦਾ ਮਰਦਾ ਰਹਿੰਦਾ ਹੈ॥੬॥

## ਸਾਚੁ ਨੇਹੁ ਤਿਨ ਪ੍ਰੀਤਮਾ; ਜਿਨ ਮਨਿ ਵੁਠਾ ਆਪਿ ਜੀਉ ॥

ਹੇ ਪਿਆਰੇ ਜੀ! ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਆਪ ਪਰਮੇਸ਼ਰ ਆ ਕੇ ਵੁਠਾ = ਵੱਸਿਆ ਹੈ, ਤਿਨ = ਉਨ੍ਹਾਂ ਪ੍ਰੀਤਮਾ = ਪਿਆਰਿਆਂ ਦਾ ਗੁਰਾਂ **ਵਾ:** ਪਰਮੇਸ਼ਰ ਨਾਲ ਸਾਚੁ = ਸੱਚਾ ਨੇਹੁ = ਪ੍ਰੇਮ ਹੈ।

## ਗੁਣ ਸਾਝੀ ਤਿਨ ਸੰਗਿ ਬਸੇ; ਆਠ ਪਹਰ ਪ੍ਰਭ ਜਾਪਿ ਜੀਉ ॥

ਜੋ ਪੁਰਖ ਸਤਿ ਸੰਤੋਖ ਆਦਿ ਗੁਣਾਂ ਦੀ ਸਾਝੀ = ਭਾਈਵਾਲਤਾ, ਸਾਂਝ ਕਰਕੇ ਤਿਨ = ਉਨ੍ਹਾਂ, ਪਿਆਰਿਆਂ ਦੀ ਸੰਗਿ = ਸੰਗਤ ਵਿਚ ਬਸੇ = ਵੱਸਦੇ ਹਨ ਅਤੇ ਆਠ = ਅੱਠੇ ਪਹਿਰ ਪਰਮੇਸ਼ਰ ਦੇ ਨਾਮ ਨੂੰ ਜਾਪਿ = ਜਪਦੇ ਹਨ ਜੀ।

**ਅਥਵਾ** ਤਿਨ = ਉਨ੍ਹਾਂ ਪਿਆਰਿਆਂ ਦੀ ਸੰਗਿ = ਸੰਗਤ ਵਿੱਚੋਂ ਸਤਿ, ਸੰਤੋਖ ਆਦਿ ਗੁਣਾਂ ਦੀ ਸਾਝੀ = ਸਾਂਝ ਕਰਕੇ ਹੀ ਪਰਮੇਸ਼ਰ ਹਿਰਦੇ 'ਚ ਵੱਸ ਜਾਂਦਾ ਹੈ, ਐਸਾ ਵੱਸ ਜਾਂਦਾ ਹੈ ਕਿ ਫੇਰ ਅੱਠੇ ਪਹਿਰ ਵਾਹਿਗੁਰੂ ਦਾ ਜਾਪ ਹੀ ਹੁੰਦਾ ਰਹਿੰਦਾ ਹੈ ਭਾਵ ਐਸੀ ਬਖ਼ਸ਼ਿਸ਼ ਹੋ ਜਾਂਦੀ ਹੈ ਕਿ ਕਦੇ ਵੀ ਪਰਮੇਸ਼ਰ ਭੁੱਲਦਾ ਨਹੀਂ ਹੈ।

## ਰੰਗਿ ਰਤੇ ਪਰਮੇਸਰੈ; ਬਿਨਸੇ ਸਗਲ ਸੰਤਾਪ ਜੀਉ ॥੭॥

ਹੇ ਪਿਆਰੇ ਜੀ! ਜਿਹੜੇ ਪੁਰਖ ਪਰਮੇਸਰੈ = ਪਰਮ ਈਸ਼ਰ ਅਕਾਲ ਪੁਰਖ ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਦੇ ਆਧੀ, ਬਿਆਧੀ, ਉਪਾਧੀ ਆਦਿ ਸਗਲ = ਸਾਰੇ ਸੰਤਾਪ = ਦੁੱਖ ਬਿਨਸੇ = ਵਿਸ਼ੇਸ਼ ਕਰਕੇ ਨਾਸ਼ ਹੋ ਜਾਂਦੇ ਹਨ॥੭॥

## ਤੂੰ ਕਰਤਾ ਤੂੰ ਕਰਣਹਾਰੁ; ਤੂਹੈ ਏਕੁ ਅਨੇਕ ਜੀਉ ॥

ਹੇ ਪਰਮੇਸ਼ਰ! ਤੂੰ ਪਿੱਛੇ ਵੀ ਕਰਤਾ ਸੀ, ਹੁਣ ਵੀ ਤੂੰ ਕਰਣਹਾਰ ਹੈਂ **ਵਾ:** ਤੂੰ ਹੀ ਜਗਤ ਦਾ ਕਰਤਾ ਹੈਂ, ਤੂੰ ਹੀ ਜਗਤ ਦੀ ਪਾਲਣਾ ਕਰਣਹਾਰੁ = ਕਰਨ ਵਾਲਾ ਹੈਂ ਅਤੇ ਤੂਹੈ = ਤੂੰ ਹੀ ਨਿਰਗੁਣ ਸਰੂਪ ਹੋਣ ਕਰਕੇ ਏਕੁ = ਇਕ ਰੂਪ ਹੈਂ ਤੇ ਸਰਗੁਣ ਸਰੂਪ ਕਰਕੇ ਸਾਰੀਆਂ ਦੇਹਾਂ ਵਿਚ ਅਨੇਕ ਰੂਪ ਹੈਂ।

## ਤੂ ਸਮਰਥੁ, ਤੂ ਸਰਬ ਮੈ; ਤੂਹੈ ਬੁਧਿ ਬਿਬੇਕ ਜੀਉ ॥

('ਮੈਂ' ਨਾ ਬੋਲੋ)

ਹੇ ਪਰਮੇਸ਼ਰ! ਤੂੰ ਹੀ ਸਮਰਥੁ = ਸਰਬ ਸ਼ਕਤੀਵਾਨ ਹੈਂ, ਤੂੰ ਹੀ ਸਰਬ = ਸਾਰੇ ਮੈ = ਰੂਪਾਂ ਵਿਚ ਹੈਂ,

ਤੂੰ ਹੀ ਬੁਧਿ = ਬੁੱਧੀ ਦੇ ਅੰਦਰ ਬਿਬੇਕ = ਗਿਆਨ ਦੇਣ ਵਾਲਾ ਸਾਖੀ ਚੇਤਨ ਰੂਪ ਹੈਂ **ਵਾ:** ਬਿਬੇਕ ਵਾਲੀ ਬੁੱਧੀ ਦੇਣ ਵਾਲਾ ਹੈਂ **ਵਾ:** ਦੇਹ ਰੂਪ ਵੀ ਤੂੰ ਹੀ ਹੈਂ, ਗਿਆਨ ਸਰੂਪ ਵੀ ਤੂੰ ਹੀ ਹੈਂ ਤੇ ਬਿਬੇਕ (ਬਿਬ + ਏਕ) ਬਿਬ = ਦੋ ਭਾਵ ਜੀਵ ਤੇ ਏਸ ਦੀ ਏਕ = ਏਕਤਾ ਕਰਨ ਵਾਲਾ ਤੱਤਬੇਤਾ ਵੀ ਤੂੰ ਆਪ ਹੀ ਹੈਂ।

## ਨਾਨਕ ਨਾਮੁ ਸਦਾ ਜਪੀ; ਭਗਤ ਜਨਾ ਕੀ ਟੇਕ ਜੀਉ ॥੮॥੧॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸਦਾ = ਹਮੇਸ਼ਾ ਹੀ ਤੇਰਾ ਅੰਮ੍ਰਿਤ ਨਾਮ ਜਪੀ = ਜਪਦੇ ਰਹੀਏ ਕਿਉਂਕਿ ਤੂੰ ਹੀ ਭਗਤ ਜਨਾਂ ਕੀ = ਦੀ ਟੇਕ = ਓਟ ਰੂਪ ਹੈਂ **ਵਾ:** ਹੇ ਹਰੀ! ਤੂੰ ਹੀ ਭਗਤਾ ਜਨਾ ਦੀ ਓਟ ਰੂਪ ਹੈਂ, ਇਸ ਲਈ ਸਦਾ ਹੀ ਤੇਰਾ ਨਾਮ ਜਪਦੇ ਰਹੀਏ॥੮॥੧॥੩॥

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ

## ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗ ਵਿਚ ਪੰਜਵੇਂ ਸਰੂਪ ਅੱਠ ਪਦਾਂ ਵਾਲੀ ਬਾਣੀ, ਘਰੁ ੧੦ = ਦਸਵੇਂ ਸੁਰਤਾਲ, ਕਾਫੀ ਵਿਚ ਪਹਿਲਾ ਮੰਗਲ ਕਰਦਿਆਂ ਲੰਮੇ ਦੇਸ ਦੀ ਬੋਲੀ ਅਨੁਸਾਰ ਪਰਮੇਸ਼ਰ ਦੇ ਸਨਮੁਖ ਸਖੀ ਭਾਵ ਧਾਰ ਕੇ ਬੇਨਤੀ ਪੂਰਵਕ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੇ ਭੁਲੀ ਜੇ ਚੁਕੀ ਸਾਂਈ; ਭੀ ਤਹਿੰਜੀ ਕਾਢੀਆ ॥

ਹੇ ਸਾਂਈ = ਸੁਆਮੀ ਪਰਮੇਸ਼ਰ! ਜੇਕਰ ਬਹੁਤੀ ਭੁੱਲੀ ਹਾਂ ਤੇ ਜੇਕਰ ਥੋੜਾ ਜਿਹਾ ਚੁਕੀ = ਉੱਕੀ ਹਾਂ[੧], **ਅਥਵਾ** ਹੇ ਸੁਆਮੀ! ਜੇਕਰ ਮਨ ਕਰਕੇ ਬਹੁਤੀ ਭੁੱਲੀ ਹਾਂ ਤੇ ਜੇਕਰ ਬਾਣੀ ਕਰਕੇ ਚੁੱਕੀ ਹਾਂ **ਵਾ:** ਜੇਕਰ ਤੇਰੇ ਸਰੂਪ ਵੱਲੋਂ ਭੁਲੀ = ਭੁੱਲ ਗਈ ਹਾਂ ਅਤੇ ਜੇਕਰ ਤੇਰੇ ਸਿਮਰਨ, ਵੱਲੋਂ ਚੁਕੀ = ਉਕ ਗਈ ਹਾਂ **ਵਾ:** ਜੇਕਰ ਭੁਲੀ = ਭੁਲਾਉਣ ਵਾਲੇ ਅਗਿਆਨ ਕਰਕੇ ਤੇਰੇ ਗਿਆਨ ਤੋਂ ਚੁੱਕ ਗਈ ਹਾਂ **ਵਾ:** ਜੇਕਰ ਮੇਰੀ ਬਿਰਤੀ ਤੇਰੇ ਨਿਰਗੁਣ ਸਰੂਪ ਵੱਲੋਂ ਭੁੱਲ ਗਈ ਤੇ ਜੇਕਰ ਤੇਰੇ ਸਰਗੁਣ ਸਰੂਪ ਵੱਲੋਂ ਚੁਕੀ = ਉਕ ਗਈ ਹੈ, ਫੇਰ ਭੀ = ਵੀ ਮੈਂ ਤਹਿੰਜੀ = ਤੇਰੀ ਹੀ ਦਾਸੀ ਕਾਢੀਆ = ਕਹਾਉਂਦੀ ਹਾਂ।

## ਜਿਨ੍ਾ ਨੇਹੁ ਦੂਜਾਣੇ ਲਗਾ; ਝੂਰਿ ਮਰਹੁ ਸੇ ਵਾਢੀਆ ॥੧॥

ਜਿਨ੍ਹਾਂ ਇਸਤ੍ਰੀਆਂ ਦਾ ਆਪਣੇ ਪਤੀਆਂ ਨੂੰ ਛੱਡ ਕੇ ਦੂਜਾਣੇ = ਦੂਸਰੇ ਪੁਰਖਾਂ ਨਾਲ ਨੇਹੁ = ਪ੍ਰੇਮ ਲੱਗ ਜਾਂਦਾ ਹੈ, ਸੇ = ਉਹ ਆਪਣੇ ਪਤੀਆਂ ਤੋਂ ਵਾਢੀਆ = ਵਿਛੜੀਆਂ ਹੋਈਆਂ ਝੂਰਿ = ਝੂਰ ਝੂਰ ਭਾਵ ਰੋਣੇ ਰੋ ਰੋ ਕੇ ਮਰਹੁ = ਮਰਦੀਆਂ ਰਹਿੰਦੀਆਂ ਹਨ, ਭਾਵ ਕਲਪਨਾ ਵਿਚ ਦੁਖੀ ਹੋਣਾ ਇਹ ਝੁਰਨਾ ਹੈ।

ਇਸੇ ਪ੍ਰਕਾਰ ਜਿਨ੍ਹਾਂ ਜਗਿਆਸੂ ਰੂਪ ਇਸਤ੍ਰੀਆਂ ਦਾ ਆਪਣੇ ਪਤੀ ਪਰਮੇਸ਼ਰ ਨੂੰ ਛੱਡ ਕੇ ਦੂਜਾਣੈ = ਦੂਸਰੇ ਦੇਵੀ ਦੇਵਤਿਆਂ **ਵਾ:** ਦ੍ਵੈਤ-ਭਾਵ ਨਾਲ ਪ੍ਰੇਮ ਲੱਗਾ ਹੋਇਆ ਹੈ, ਉਹ ਪਤੀ ਪਰਮੇਸ਼ਰ ਤੋਂ ਵਿਛੁੜੀਆਂ ਹੋਈਆਂ ਝੁਰ ਝੁਰ ਕੇ ਮਰਦੀਆਂ ਭਾਵ ਕਾਲ ਦੇ ਅਧੀਨ ਹੁੰਦੀਆਂ ਹਨ॥੧॥

---

੧. ਜੋ ਕੰਮ ਕਰਨਾ ਚਾਹੀਦਾ ਸੀ, ਪਰ ਹੋ ਨਹੀਂ ਸਕਿਆ, ਉਸ ਨੂੰ ਚੂਕ ਕਹਿੰਦੇ ਹਨ। ਜੋ ਕੰਮ ਨਹੀਂ ਕਰਨਾ ਚਾਹੀਦਾ ਸੀ, ਪਰ ਹੋ ਗਿਆ, ਉਸਨੂੰ ਭੁੱਲ ਕਹਿੰਦੇ ਹਨ।

## ਹਉ ਨਾ ਛੋਡਉ; ਕੰਤ ਪਾਸਰਾ ॥

ਹਉ = ਮੈਂ ਕੰਤ = ਪਤੀ ਪਰਮੇਸ਼ਰ ਦਾ ਸ਼ਰਨ ਰੂਪੀ ਪਾਸਰਾ = ਪਾਸਾ ਨਾ = ਨਹੀਂ ਛੋਡਉ = ਛੱਡਾਂਗੀ।

## ਸਦਾ ਰੰਗੀਲਾ ਲਾਲੁ ਪਿਆਰਾ; ਏਹੁ ਮਹਿੰਜਾ ਆਸਰਾ ॥੧॥ਰਹਾਉ॥

ਕਿਉਂਕਿ ਉਹ ਮੇਰਾ ਪਿਆਰਾ = ਪ੍ਰੀਤਮ ਸਦਾ = ਹਮੇਸ਼ਾ ਰੰਗੀਲਾ (ਰੰਗ + ਈਲਾ) ਰੰਗ = ਅਨੰਦ ਦਾ ਈਲਾ = ਘਰ ਤੇ ਲਾਲੁ = ਰਤਨ ਵਾਂਗ ਅਮੋਲਕ ਹੈ, ਇਸ ਕਰਕੇ ਏਹੁ = ਐਸਾ ਪ੍ਰੀਤਮ ਹੀ ਮਹਿੰਜਾ = ਮੇਰਾ ਮਨ, ਬਾਣੀ, ਸਰੀਰ ਕਰਕੇ ਆਸਰਾ ਹੈ ॥੧॥ਰਹਾਉ॥

## ਸਜਣੁ ਤੂਹੈ ਸੈਣੁ ਤੂ; ਮੈ ਤੁਝ ਉਪਰਿ ਬਹੁ ਮਾਣੀਆ ॥

ਹੇ ਪਤੀ ਪਰਮੇਸ਼ਰ ਜੀ ! ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਲਾ ਤੂੰ ਹੀ ਮੇਰਾ ਸਜਣੁ = ਮਿਤ੍ਰ ਹੈਂ, ਇਸ ਲੋਕ ਦਾ ਮੇਰਾ ਸੈਣੁ = ਸਾਥੀ ਵੀ ਤੂੰ ਹੀ ਹੈਂ ਅਤੇ ਮੈਂ ਤਾਂ ਪ੍ਰਲੋਕ ਵਿਚ ਵੀ ਸਹਾਇਤਾ ਵਾਸਤੇ ਤੁਝ = ਤੁਹਾਡੇ ਉਪਰਿ = ਉੱਤੇ ਬਹੁ = ਬਹੁਤ ਸਾਰਾ ਮਾਣੀਆ = ਮਾਣ (ਭਰੋਸਾ) ਕਰਿਆ ਹੈ।

## ਜਾ ਤੂ ਅੰਦਰਿ, ਤਾ ਸੁਖੇ; ਤੂੰ ਨਿਮਾਣੀ ਮਾਣੀਆ ॥੨॥

ਹੇ ਪਤੀ ਪਰਮੇਸ਼ਰ ! ਜਾ = ਜਦੋਂ ਤੂੰ ਮੇਰੇ ਹਿਰਦੇ ਦੇ ਅੰਦਰਿ = ਵਿਚ ਵੱਸਿਆ ਰਹਿੰਦਾ ਹੈਂ ਤਾਂ ਮੈਂ ਸੁਖੇ = ਸੁਖੀ ਹੁੰਦੀ ਹਾਂ, ਤੂੰ ਹੀ ਮੇਰੀ ਨਿਮਾਣੀ = ਗ਼ਰੀਬਣੀ ਜਿੰਦ ਨੂੰ ਮਾਣੀਆ = ਮਾਣ ਦੇਣ ਵਾਲਾ ਹੈਂ, **ਵਾ:** ਜੋ ਨਿਮਾਣੀਆਂ ਰੂਹਾਂ ਗੁਣਾਂ ਤੋਂ ਹੀਣੀਆਂ ਹਨ, ਉਨ੍ਹਾਂ ਨੂੰ ਤੂੰ ਆਪਣੇ ਸਰੂਪ ਦੀ ਪ੍ਰਾਪਤੀ ਦੇ ਅਨੰਦ ਦਾ ਮਾਣੀਆ = ਸਤਿਕਾਰ ਦੇਣ ਵਾਲਾ ਹੈਂ ॥੨॥

## ਜੇ ਤੂ ਤੁਠਾ ਕ੍ਰਿਪਾ ਨਿਧਾਨ; ਨਾ ਦੂਜਾ ਵੇਖਾਲਿ ॥

ਹੇ ਕ੍ਰਿਪਾ = ਦਇਆ ਦੇ ਨਿਧਾਨ = ਖ਼ਜ਼ਾਨੇ ਪਤੀ ਪਰਮੇਸ਼ਰ ਜੀ ! ਜੇ = ਜੇਕਰ ਤੂ ਮੇਰੇ 'ਤੇ ਤੁਠਾ = ਪ੍ਰਸੰਨ ਹੋਇਆ ਹੈਂ ਤਾਂ ਮੈਨੂੰ ਹੋਰ ਦੂਜਾ = ਦ੍ਵੈਤ-ਭਾਵ ਨਾ ਵੇਖਾਲਿ = ਵਿਖਾਉਣਾ ਕਰੀਂ **ਵਾ:** ਮੈਨੂੰ ਆਪਣੇ ਆਸਰੇ ਤੋਂ ਬਗ਼ੈਰ ਹੋਰ ਕੋਈ ਆਸਰਾ ਨਾ ਵਿਖਾਉਣਾ ਕਰੀਂ।

## ਏਹਾ ਪਾਈ ਮੂ ਦਾਤੜੀ; ਨਿਤ ਹਿਰਦੈ ਰਖਾ ਸਮਾਲਿ ॥੩॥

ਮੂ = ਮੈਨੂੰ ਏਹਾ = ਇਹੋ ਦਾਤੜੀ = ਦਾਤ ਦੀ ਬਖ਼ਸ਼ਿਸ਼ ਪਾਈ = ਪਾਉਣਾ ਕਰੀ, ਜੋ ਮੈਂ ਨਿਤ = ਨਿਤਾਪ੍ਰਤੀ ਤੇਰੇ ਨਾਮ ਨੂੰ ਹਿਰਦੇ ਵਿਚ ਸਮਾਲਿ = ਸੰਭਾਲ ਕੇ ਰਖਾ = ਰੱਖਣਾ ਕਰਾਂ **ਵਾ:** ਹਮੇਸ਼ਾ ਤੇਰੇ ਨਾਮ ਨੂੰ ਹਿਰਦੇ ਵਿਚ ਸਮਾਲਿ = ਚੇਤੇ ਰੱਖਣਾ ਕਰਾਂ ॥੩॥

## ਪਾਵ ਜੁਲਾਈ ਪੰਧ ਤਉ; ਨੈਣੀ ਦਰਸੁ ਦਿਖਾਲਿ ॥

ਮੈਂ ਪਾਵ = ਪੈਰਾਂ ਨਾਲ ਤਉ = ਤੇਰੇ ਸਰੂਪ ਦੀ ਪ੍ਰਾਪਤੀ ਵਾਲੇ ਸਤਿਸੰਗਤ ਨੂੰ ਜਾਣ ਵਾਲੇ ਪੰਧ = ਰਸਤੇ ਉੱਤੇ ਜੁਲਾਈ = ਚੱਲਾਂ ਅਤੇ ਮੇਰੀਆਂ ਪ੍ਰਤੱਖ ਨੈਣੀ = ਅੱਖਾਂ ਨੂੰ ਤੂੰ ਆਪਣਾ ਦਰਸੁ = ਦਰਸ਼ਨ ਦਿਖਾਲਿ = ਦਿਖਾਉਣਾ ਕਰ।

**ਅਥਵਾ** ਮੈਂ ਸਾਧਨਾ ਰੂਪੀ ਪੈਰਾਂ ਨਾਲ ਤੇਰੇ ਭਗਤੀ ਸਹਿਤ ਗਿਆਨ ਰੂਪੀ ਰਸਤੇ ਉੱਤੇ ਚੱਲਾਂ ਅਤੇ ਮੈਨੂੰ ਵੈਰਾਗ ਬਿਬੇਕ ਰੂਪੀ ਨੇਤ੍ਰਾਂ ਨਾਲ ਆਪਣੇ ਸਰੂਪ ਦੇ ਦੀਦਾਰ ਵਿਖਾਉਣਾ ਕਰ।

## ਸ੍ਰਵਣੀ ਸੁਣੀ ਕਹਾਣੀਆ; ਜੇ ਗੁਰੁ ਥੀਵੈ ਕਿਰਪਾਲਿ ॥੪॥

ਹੇ ਪਤੀ ਪਰਮੇਸ਼ਰ ਜੀ ! ਜੇ = ਜੇਕਰ ਪੂਰੇ ਗੁਰੂ ਮੇਰੇ ਉੱਤੇ ਕਿਰਪਾਲਿ = ਕ੍ਰਿਪਾਲੂ ਥੀਵੈ = ਹੋਣ ਤਾਂ ਮੈਂ ਉਨ੍ਹਾਂ ਗੁਰਾਂ ਪਾਸੋਂ ਆਪਣੇ ਸ੍ਰਵਣੀ = ਕੰਨਾਂ ਨਾਲ ਤੇਰੀ ਸਿਫ਼ਤਿ-ਸਾਲਾਹ ਦੀਆਂ **ਵਾ:** ਤੇਰੀ ਭਗਤੀ ਭਾਵ ਵਾਲੀਆਂ ਕਹਾਣੀਆ = ਕਥਾਵਾਂ ਸੁਣੀ = ਸੁਣਨਾ ਕਰਾਂ। **ਅਥਵਾ** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਤੇਰੀਆਂ ਤਟੱਸਥੀ ਲੱਖਣਾਂ, ਸਰੂਪ ਲੱਖਣਾਂ ਵਾਲੀਆਂ ਕਥਾ ਕਹਾਣੀਆਂ ਸ੍ਰਵਣ ਕਰਾਂ ॥੪॥

## ਕਿਤੀ ਲਖ ਕਰੋੜਿ ਪਿਰੀਏ; ਰੋਮ ਨ ਪੁਜਨਿ ਤੇਰਿਆ ॥

ਹੇ ਪਿਰੀਏ = ਪਿਆਰੇ ਪਤੀ ਪਰਮੇਸ਼ਰ ! ਭਾਵੇਂ ਕੋਈ ਕਿਤੀ = ਕਿਤਨੇ (ਅਣਗਿਣਤ) ਹੀ ਜਨਮ ਧਾਰ ਕੇ ਲੱਖਾਂ ਕ੍ਰੋੜਾਂ ਸਾਧਨਾਂ ਦੇ ਨਾਲ ਤਪ ਕਰ ਲਵੇ, **ਵਾ:** ਭਾਵੇਂ ਕੋਈ ਕਿਤਨੀਆਂ ਹੀ ਤੇਰੀ ਉਸਤਤੀ ਦੀਆਂ ਪੁਸਤਕਾਂ ਪੜ੍ਹ ਲਵੇ, ਲੱਖਾਂ ਤਪ ਕਰ ਲਵੇ ਅਤੇ ਕ੍ਰੋੜਾਂ ਵਰਤ ਰੱਖ ਲਵੇ, **ਵਾ:** ਕਈ ਲੱਖਾਂ ਕ੍ਰੋੜਾਂ ਪਦਾਰਥਾਂ ਦਾ ਅਨੰਦ ਵੀ ਤੇਰਿਆ = ਤੇਰੇ ਪ੍ਰੇਮ ਦੇ ਇਕ ਰੋਮ = ਲੂੰ ਦੇ ਬਰਾਬਰ ਨ = ਨਹੀਂ ਪੁਜਨਿ = ਪੁੱਜ ਸਕਦਾ। **ਅਥਵਾ** ਕਿਤੀ = ਕਿਤਨੀਆਂ ਹੀ ਦੇਵਤਿਆਂ ਦੀਆਂ ਦੇਹਾਂ ਪ੍ਰਾਪਤ ਹੋ ਜਾਣ ਅਤੇ ਲੱਖਾਂ ਕ੍ਰੋੜਾਂ ਸਵਰਗ ਆਦਿਕ ਦੇ ਰਾਜ ਪ੍ਰਾਪਤ ਹੋ ਜਾਣ, ਫੇਰ ਵੀ ਤੇਰੇ ਅਨੰਦ ਦੇ ਬਰਾਬਰ ਲੂੰ ਮਾਤਰ ਵੀ ਨਹੀਂ ਪੁੱਜ ਸਕਦੇ।

## ਤੂ ਸਾਹੀ ਹੂ ਸਾਹੁ; ਹਉ ਕਹਿ ਨ ਸਕਾ ਗੁਣ ਤੇਰਿਆ ॥੫॥

ਹੇ ਪਿਆਰੇ ਪਤੀ ਪਰਮੇਸ਼ਰ ! ਤੂੰ ਸਾਹੀ = ਬਾਦਸ਼ਾਹਾਂ ਹੂ = ਤੋਂ ਵੀ ਵੱਡਾ ਸਾਹੁ = ਬਾਦਸ਼ਾਹ ਹੈਂ **ਵਾ:** ਬ੍ਰਹਮਾ ਆਦਿਕ ਬਾਦਸ਼ਾਹਾਂ ਦਾ ਵੀ ਬਾਦਸ਼ਾਹ ਹੈਂ, ਇਸ ਲਈ ਹਉ = ਮੈਂ ਜਗਿਆਸੂ ਰੂਪ ਇਸਤ੍ਰੀ ਤੇਰਿਆ = ਤੇਰੇ ਗੁਣਾਂ ਨੂੰ ਕਹਿ ਨ = ਨਹੀਂ ਸਕਾ = ਸਕਦੀ ॥੫॥

## ਸਹੀਆ ਤਊ ਅਸੰਖ; ਮੰਞਹੁ ਹਭਿ ਵਧਾਣੀਆ ॥

ਤਊ = ਤੇਰੀਆਂ ਸਲੋਕ, ਸਮੀਪ ਸਯੁਜ ਆਦਿ ਮੁਕਤੀ ਵਾਲੀਆਂ ਅਸੰਖ = ਅਨੇਕਾਂ ਹੀ ਸਹੀਆ = ਸਖੀਆਂ ਹਨ, ਪ੍ਰੰਤੂ ਮੰਞਹੁ = ਮੇਰੇ ਨਾਲੋਂ ਉਹ ਹਭਿ = ਸਾਰੀਆਂ ਹੀ ਗੁਣਾਂ ਵਿਚ ਵਧਾਣੀਆ = ਵੱਧ ਚੜ੍ਹ ਕੇ ਹਨ **ਵਾ:** ਸ੍ਰਵਣ, ਮੰਨਣ, ਨਿਧਿਆਸਣ ਵਾਲੀਆਂ ਵੱਡੀਆਂ ਸਖੀਆਂ ਹਨ, ਅਰਥਾਤ ਸ਼ੁੱਭ ਇੱਛਾ ਵਾਲੀਆਂ ਨਾਲੋਂ ਸੁਵੀਚਾਰਨਾ ਵਾਲੀਆਂ, ਸੁਵੀਚਾਰਨਾ ਨਾਲੋਂ ਤਨੂੰ ਮਾਨਸਾ, ਤਨੂੰ ਮਾਨਸਾ ਨਾਲੋਂ ਸਤ੍ਵਾਪਦ, ਸਤ੍ਵਾਪਦ ਨਾਲੋਂ ਅਸੰਸਕਤਿ, ਅਸੰਸਕਤਿ ਨਾਲੋਂ ਪਦਾਰਥ ਅਭਾਵਨੀ, ਪਦਾਰਥ ਅਭਾਵਨੀ ਨਾਲੋਂ ਤੁਰੀਆ ਪਦ, ਤੁਰੀਆ ਪਦ ਨਾਲੋਂ ਤੁਰੀਆ ਅਤੀਤ ਵਾਲੀਆਂ ਇਉਂ ਮੇਰੇ ਨਾਲੋਂ ਵਧੀਕ ਗੁਣਾਂ ਵਾਲੀਆਂ ਸਖੀਆਂ ਹਨ। ਇਹ ਸੱਤ ਅਵਸਥਾਵਾਂ ਹਨ :

## ਹਿਕ ਭੋਰੀ ਨਦਰਿ ਨਿਹਾਲਿ; ਦੇਹਿ ਦਰਸੁ ਰੰਗੁ ਮਾਣੀਆ ॥੬॥

ਹਿਕ = ਇਕ ਭੋਰੀ = ਰੰਚਕ ਮਾਤਰ ਹੀ ਮੇਰੇ ਵੱਲ ਮੇਹਰ ਦੀ ਨਦਰਿ = ਦ੍ਰਿਸ਼ਟੀ ਨਾਲ ਨਿਹਾਲਿ = ਦੇਖਣਾ ਕਰੋ ਅਤੇ ਆਪਣੇ ਸਰੂਪ ਦਾ ਦਰਸੁ = ਦਰਸ਼ਨ ਦੇਹਿ = ਦੇਵੋਂ ਜਿਸ ਕਰਕੇ ਮੈਂ ਵੀ ਤੇਰੇ ਸਰੂਪ ਦੇ ਰੰਗੁ = ਅਨੰਦ ਨੂੰ ਮਾਣੀਆ = ਮਾਣ ਸਕਾਂ ॥੬॥

## ਜੈ ਡਿਠੇ ਮਨੁ ਧੀਰੀਐ; ਕਿਲਵਿਖ ਵੰਞਨਿ੍ ਦੂਰੇ ॥

ਜੈ = ਜਿਸ ਸਰੂਪ ਦੇ ਦਰਸ਼ਨ ਡਿਠੇ = ਵੇਖਣ ਕਰਕੇ ਤੇਰੇ ਸਰੂਪ ਨਾਲੋਂ ਵਿਛੁੜੇ ਹੋਏ ਮਨੁ = ਅੰਤਸ਼ਕਰਨ

ਨੂੰ ਧੀਰੀਐ = ਧੀਰਜ ਆਵੇ ਅਤੇ ਕਿਲਵਿਖ = ਚਾਰ ਪ੍ਰਕਾਰ ਦੇ ਪਾਪ ਵੀ ਦੂਰੇ = ਦੂਰ ਚਲੇ ਵੰਞਨਿ੍ = ਜਾਣ। ਜੈਸਾ ਕਿ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** *(ਅੰਗ ੧੪੧੩)*

੧. ਬ੍ਰਹਮ ਗਿਆਨੀ ਦਾ ਮਾਰਨਾ, ੨. ਗਊ ਦਾ ਮਾਰਨਾ, ੩. ਚੋਰੀ **ਵਾ:** ਲੜਕੀ ਦਾ ਮਾਰਨਾ, ੪. ਵਿਭਚਾਰੀ ਪਾਪੀ ਪੁਰਸ਼ ਦਾ ਧਨ ਖਾਣਾ।

## ਸੋ ਕਿਉ ਵਿਸਰੈ ਮਾਉ ਮੈ; ਜੋ ਰਹਿਆ ਭਰਪੂਰੇ ॥੭॥

ਹੇ ਮਾਉ = ਮਾਤਾ ਪਿਤਾ ਰੂਪ ਸਖੀਓ **ਵਾ:** ਮਹਾਤਮਾ ਰੂਪ ਸੋਹਾਗਣੋਂ ਮਾਤਾਵੋਂ ! ਸੋ = ਉਹ ਪਤੀ ਪਰਮੇਸ਼ਰ ਮੈਨੂੰ ਕਿਉ = ਕਿਵੇਂ ਵਿਸਰੈ = ਭੁੱਲ ਸਕਦਾ ਹੈ ਭਾਵ ਨਹੀਂ ਭੁੱਲ ਸਕਦਾ, ਜੋ = ਜਿਹੜਾ ਸਾਰਿਆਂ ਥਾਵਾਂ ਵਿਚ ਭਰਪੂਰੇ = ਵਿਆਪਕ ਹੋ ਰਿਹਾ ਹੈ ॥੭॥

## ਹੋਇ ਨਿਮਾਣੀ ਢਹਿ ਪਈ; ਮਿਲਿਆ ਸਹਜਿ ਸੁਭਾਇ ॥

ਜਦੋਂ ਮੈਂ ਤਨ ਦੇ ਤਾਣ, ਮਨ ਦੇ ਮਾਣ, ਸਾਧਨਾਂ ਦੇ **ਵਾ:** ਗੁਣਾਂ ਦੇ ਨਿਮਾਣੀ (ਨਿ + ਮਾਣੀ) ਮਾਣੀ = ਮਾਣ ਤੋਂ ਰਹਿਤ ਹੋ ਕੇ ਸਾਧਸੰਗ ਦੇ ਚਰਨੀਂ ਢਹਿ = ਡਿੱਗ ਪਈ ਤਾਂ ਫੇਰ ਸਹਿਜ ਗਿਆਨ ਸਰੂਪ ਸੁਭਾਇ = ਨਿਰਯਤਨ (ਸੁਭਾਵਿਕ) ਹੀ ਮਿਲਿਆ = ਮਿਲ ਗਿਆ **ਵਾ:** ਸਹਜਿ = ਸ਼ਾਂਤੀ ਸੁਭਾਅ ਧਾਰਨ ਕਰਕੇ ਸੁਭਾਇ (ਸੁ + ਭਾਈ) ਸੁ = ਸ੍ਰੇਸ਼ਟ ਭਾਇ = ਪ੍ਰਕਾਸ਼ ਰੂਪ ਪਰਮੇਸ਼ਰ ਮਿਲ ਗਿਆ।

## ਪੂਰਬਿ ਲਿਖਿਆ ਪਾਇਆ; ਨਾਨਕ ਸੰਤ ਸਹਾਇ ॥੮॥੧॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰੰਤੂ ਮੈਂ ਸੰਤ = ਸ਼ਾਂਤ ਆਤਮਾ ਵਾਲੀਆਂ ਮਹਾਤਮਾ ਰੂਪ ਸਾਖੀਆਂ ਦੀ ਸਹਾਇ = ਸਹਾਇਤਾ ਦੁਆਰਾ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੇ ਲਿਖੇ ਅਨੁਸਾਰ ਹੀ ਐਸਾ ਸ੍ਰੇਸ਼ਟ ਪਰਮੇਸ਼ਰ ਪਾਇਆ ਹੈ **ਵਾ:** ਪ੍ਰੰਤੂ ਇਸ ਪੂਰਬਲੇ ਨਿਸ਼ਕਾਮ ਕਰਮਾਂ ਦੇ ਲਿਖਿਆਂ ਵਾਹਿਗੁਰੂ ਦੀ ਪ੍ਰਾਪਤੀ ਰੂਪ ਫਲ ਪਾਇਆ = ਪਾਉਣ ਦੇ ਬਾਬਤ ਸੰਤਾਂ ਮਹਾਤਮਾਂ ਨੇ ਸਹਾਇਤਾ ਕੀਤੀ ਹੈ **ਵਾ:** ਸੰਤ = ਸ਼ਾਂਤ ਆਤਮਾ ਸਤਿਗੁਰਾਂ ਨੇ ਉਪਦੇਸ਼ ਦੇ ਕੇ ਸਹਾਇਤਾ ਕੀਤੀ ਹੈ ॥੮॥੧॥੪॥

## ਸੂਹੀ ਮਹਲਾ ੫ ॥

## ਸਿਮ੍ਰਿਤਿ ਬੇਦ ਪੁਰਾਣ; ਪੁਕਾਰਨਿ ਪੋਥੀਆ ॥

ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ, ਚਾਰ ਬੇਦ, ਅਠਾਰਾਂ ਪੁਰਾਣ ਅਤੇ ਹੋਰ ਪੋਥੀਆ = ਧਾਰਮਿਕ ਪੁਸਤਕਾਂ (ਗ੍ਰੰਥ) ਸਭ ਪੁਕਾਰਨਿ = ਪੁਕਾਰ ਪੁਕਾਰ ਭਾਵ ਬੁਲੰਦ ਅਵਾਜ਼ ਵਿਚ ਏਹੋ ਗੱਲ ਕਹਿੰਦੀਆਂ ਹਨ ਕਿ :

## ਨਾਮ ਬਿਨਾ ਸਭਿ ਕੂੜੁ; ਗਾਲ੍ੀ ਹੋਛੀਆ ॥੧॥

ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਸਭਿ = ਸਾਰੀਆਂ ਕੂੜੁ = ਝੂਠੀਆਂ ਗਾਲ੍ੀ = ਗੱਲਾਂ ਹੋਛੀਆ = ਤੁੱਛ ਹੀ ਹਨ।

**ਵਾ:** ਨਾਮ ਤੋਂ ਬਗ਼ੈਰ ਸਾਰੇ ਪਦਾਰਥ ਝੂਠੇ ਹੀ ਹਨ ਅਤੇ ਹੋਰ ਜ਼ਬਾਨੀ, ਸ਼ਾਸਤ੍ਰੀ ਗਿਆਨ ਧਾਰੇ ਤੋਂ ਬਗ਼ੈਰ ਗੱਲਾਂ ਮਾਰਨੀਆਂ ਵੀ ਤੁੱਛ ਹੀ ਹਨ ॥੧॥

## ਨਾਮੁ ਨਿਧਾਨੁ ਅਪਾਰੁ; ਭਗਤਾ ਮਨਿ ਵਸੈ ॥

ਜੋ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ **ਵਾ:** ਜੋ ਅਪਾਰੁ = ਬੇਅੰਤ ਨਿਧੀਆਂ ਦਾ ਨਾਮ ਰੂਪੀ ਖ਼ਜ਼ਾਨਾ ਹੈ, ਉਹ ਭਗਤਾ (ਪਰਮੇਸ਼ਰ) ਦੇ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ।

## ਜਨਮ ਮਰਣ ਮੋਹੁ ਦੁਖੁ; ਸਾਧੂ ਸੰਗਿ ਨਸੈ ॥੧॥ਰਹਾਉ॥

ਜਨਮ ਮਰਣ = ਜੰਮਣ ਮਰਣ ਤੇ ਮੋਹੁ = ਅਗਿਆਨ ਦਾ ਦੁਖੁ = ਕਸ਼ਟ **ਵਾ:** ਦੁਖੁ = ਦੁਖਦਾਈ ਜੰਮਣ ਮਰਣ ਦਾ ਕਾਰਨ ਜੋ ਮੋਹ ਹੈ, ਉਹ ਸਾਰਾ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਕਰਕੇ ਨਸੈ = ਨੱਸ ਜਾਂਦਾ ਹੈ ॥੧॥ਰਹਾਉ॥

## ਮੋਹਿ ਬਾਦਿ ਅਹੰਕਾਰਿ; ਸਰਪਰ ਰੁੰਨਿਆ ॥

ਦੇਹ, ਸੰਬੰਧੀਆਂ ਦੇ ਮੋਹ ਬਾਦਿ = ਝਗੜਿਆਂ ਆਦਿ ਨੂੰ ਧਾਰਨ ਕਰਨ ਵਾਲੇ ਜੀਵ ਸਰਪਰ = ਨਿਸਚੇ ਕਰਨੇ ਅੰਤ ਨੂੰ ਰੁੰਨਿਆ = ਰੋਂਦੇ ਹਨ। ਕਿਉਂਕਿ :

## ਸੁਖੁ ਨ ਪਾਇਨਿ੍ ਮੂਲਿ; ਨਾਮ ਵਿਛੁੰਨਿਆ ॥੨॥

ਉਹ ਜੀਵ ਪਰਮੇਸ਼ਰ ਦੇ ਨਾਮ ਤੋਂ ਵਿਛੁੰਨਿਆ = ਵਿਛੁੜੇ ਹੋਏ ਹਨ, ਇਸ ਕਰਕੇ ਮੂਲਿ = ਕਦਾਚਿਤ ਵੀ ਆਤਮਿਕ ਸੁਖੁ = ਅਨੰਦ ਨੂੰ ਨ = ਨਹੀਂ ਪਾਇਨ੍ = ਪਾਉਂਦੇ ॥੨॥

## ਮੇਰੀ ਮੇਰੀ ਧਾਰਿ; ਬੰਧਨਿ ਬੰਧਿਆ ॥

ਇਹ ਜੀਵ ਮੇਰੀ ਜਰ; ਮੇਰੀ ਜੋਰੂ **ਵਾ:** ਦੇਹ ਆਦਿ ਮੇਰ ਨੂੰ ਧਾਰਿ = ਧਾਰਨ ਕਰਕੇ ਕਰਤਾ ਭੋਗਤਾ **ਵਾ:** ਕਾਮ ਕਰੋਧ ਆਦਿ ਦੇ ਬੰਧਨਿ = ਬੰਧਨਾਂ ਵਿਚ ਬੰਧਿਆ = ਬੰਨ੍ਹਿਆ ਹੋਇਆ ਹੈ।

## ਨਰਕਿ ਸੁਰਗਿ ਅਵਤਾਰ; ਮਾਇਆ ਧੰਧਿਆ ॥੩॥

ਮਾਇਆ ਦੇ ਧੰਧਿਆਂ ਵਿਚ ਲੱਗਾ ਹੋਇਆ ਪਾਪਾਂ ਕਰਕੇ ਨਰਕ ਤੇ ਪੁੰਨਾਂ ਕਰਕੇ ਸੁਰਗਿ = ਸਵਰਗ ਵਿਚ ਅਵਤਾਰ = ਉਤਰਦਾ ਰਹਿੰਦਾ ਹੈ ॥੩॥

## ਸੋਧਤ ਸੋਧਤ ਸੋਧਿ; ਤਤੁ ਬੀਚਾਰਿਆ ॥

ਬੇਦਾਂ ਨੂੰ ਸੋਧਤ = ਵੀਚਾਰਦਿਆਂ, ਸ਼ਾਸਤ੍ਰਾਂ ਨੂੰ ਸੋਧਤ = ਵੀਚਾਰਦਿਆਂ ਅਤੇ ਸਿੰਮ੍ਰਿਤੀਆਂ ਨੂੰ ਸੋਧਿ = ਵੀਚਾਰ ਕੇ ਮਹਾਤਮਾਂ, ਮਨ ਦੁਆਰਾ ਇਹੋ ਹੀ ਤਤੁ = ਸਿਧਾਂਤ ਬੀਚਾਰੀਆ = ਵੀਚਾਰਨਾ ਕੀਤਾ ਹੈ **ਵਾ:** ਸੋਧਣ ਵਾਲੇ ਹੋ ਕੇ ਮਨ, ਬਾਣੀ ਸਰੀਰ ਦੁਆਰਾ ਸੋਧ ਸੋਧ ਕੇ ਇਹੋ ਵੀਚਾਰਨਾ ਕੀਤਾ ਹੈ ਕਿ :

## ਨਾਮ ਬਿਨਾ ਸੁਖੁ ਨਾਹਿ; ਸਰਪਰ ਹਾਰਿਆ ॥੪॥

ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾ = ਬਗ਼ੈਰ ਕਿਤੇ ਵੀ ਸੁਖ ਨਾਹਿ = ਨਹੀਂ ਹੈ, ਜਿਸਨੇ ਨਾਮ ਨੂੰ ਵਿਸਾਰਿਆ ਹੈ, ਉਸਨੇ ਆਪਣਾ ਮਨੁੱਖਾ ਜਨਮ ਸਰਪਰ = ਜ਼ਰੂਰ ਬਰ ਜ਼ਰੂਰ ਹਾਰਿਆ = ਹਾਰਨਾ ਕੀਤਾ ਹੈ ॥੪॥

[ਅੰਗ ੭੬੨]

## ਆਵਹਿ ਜਾਹਿ ਅਨੇਕ; ਮਰਿ ਮਰਿ ਜਨਮਤੇ ॥

ਅਨੇਕ = ਬੇਅੰਤ ਜੀਵ ਸੰਸਾਰ ਵਿਚ ਆਵਹਿ ਜਾਹਿ = ਆਉਂਦੇ ਜਾਂਦੇ ਰਹਿੰਦੇ ਹਨ, ਮਰਿ = ਮੌਤ ਤੇ ਮਰਿ = ਮਾਰੇ ਹੋਏ **ਵਾ:** ਮਰ ਮਰ ਕੇ ਵਾਸ਼ਨਾ ਦੇ ਬੱਧੇ ਹੋਏ ਜਨਮਤੇ = ਜੰਮਦੇ ਰਹਿੰਦੇ ਹਨ।

## ਬਿਨੁ ਬੂਝੇ ਸਭੁ ਵਾਦਿ; ਜੋਨੀ ਭਰਮਤੇ ॥੫॥

ਗੁਰੂ ਸਾਹਿਬ ਜੀ ਦੇ ਕੋਲੋਂ ਆਤਮਿਕ ਜੀਵ ਬੂਝੇ = ਬੁੱਝਣ ਤੋਂ ਬਿਨੁ = ਬਗ਼ੈਰ, **ਵਾ:** ਵਾਹਿਗੁਰੂ ਦਾ ਸਰੂਪ ਬੁੱਝੇ ਤੋਂ ਬਗ਼ੈਰ ਸਭੁ = ਸਾਰੇ ਵਾਦਿ = ਝਗੜਿਆਂ ਵਿਚ ਹੀ ਪਏ ਰਹਿੰਦੇ ਹਨ **ਵਾ:** ਹੋਰ ਸਾਰੇ ਕਰਮ ਵਾਦਿ = ਵਿਅਰਥ ਹਨ, ਜਿਸ ਕਰਕੇ ਉਹ ਜੋਨੀ = ਜੂਨੀਆਂ ਵਿਚ ਭਰਮਤੇ = ਭਰਮਦੇ ਰਹਿੰਦੇ ਹਨ ॥੫॥

## ਜਿਨ ਕਉ ਭਏ ਦਇਆਲ; ਤਿਨ ਸਾਧੂ ਸੰਗੁ ਭਇਆ ॥

ਜਿਨ = ਜਿਨ੍ਹਾਂ ਜੀਵਾਂ ਦੇ ਕਉ = ਤਾਈਂ ਪਰਮੇਸ਼ਰ ਜੀ ਦਇਆਲ = ਕ੍ਰਿਪਾਲੂ ਭਏ = ਹੋਏ ਹਨ, ਤਿਨ = ਉਨ੍ਹਾਂ ਨੂੰ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦਾ ਸੰਗੁ = ਸਾਥ ਪ੍ਰਾਪਤ ਭਇਆ = ਹੋਇਆ ਹੈ।

## ਅੰਮ੍ਰਿਤੁ ਹਰਿ ਕਾ ਨਾਮੁ; ਤਿਨੀ ਜਨੀ ਜਪਿ ਲਇਆ ॥੬॥

ਹਰਿ = ਪਰਮੇਸ਼ਰ ਕਾ = ਦਾ ਅੰਮ੍ਰਿਤ ਰੂਪੀ ਨਾਮ ਤਿਨੀ = ਉਨ੍ਹਾਂ ਜਨੀ = ਜਨਾਂ ਨੇ ਹੀ ਜਪ ਲਇਆ = ਲੈਣਾ ਕੀਤਾ ਹੈ ॥੬॥

## ਖੋਜਹਿ ਕੋਟਿ ਅਸੰਖ; ਬਹੁਤੁ ਅਨੰਤ ਕੇ ॥

ਅਨੰਤ = ਅੰਤ ਤੋਂ ਰਹਿਤ ਪਰਮੇਸ਼ਰ ਕੇ = ਦੇ ਤਾਈਂ ਬਹੁਤ = ਬੇਅੰਤ ਗੰਧਰਭ, ਕੋਟਿ = ਕ੍ਰੋੜਾਂ ਦੇਵਤੇ ਅਤੇ ਅਸੰਖ = ਅਣਗਿਣਤ ਹੀ ਰਿਸ਼ੀ ਮੁਨੀ ਆਦਿ ਖੋਜਹਿ = ਖੋਜਦੇ ਹਨ ਭਾਵ ਲੱਭਦੇ ਹਨ।

## ਜਿਸੁ ਬੁਝਾਏ ਆਪਿ; ਨੇੜਾ ਤਿਸੁ ਹੇ ॥੭॥

ਪਰ ਜਿਸ ਨੂੰ ਪਰਮੇਸ਼ਰ ਆਪ ਗੁਰਾਂ ਦੁਆਰਾ ਆਪਣਾ ਸਰੂਪ ਬੁਝਾਏ = ਸਮਝਾ, ਲੁਭਾਅ ਦਿੰਦਾ ਹੈ, ਤਿਸੁ = ਉਸਦੇ ਨੇੜਾ = ਨਜ਼ਦੀਕ ਹੀ ਪਰਮੇਸ਼ਰ ਵੱਸ ਜਾਂਦਾ ਹੈ **ਵਾ:** ਉਸਨੂੰ ਨੇੜੇ ਹੀ ਪਰਮੇਸ਼ਰ ਪ੍ਰਾਪਤ ਹੋ ਜਾਂਦਾ ਹੈ ॥੭॥ ਇਸ ਲਈ ਇਹੋ ਹੀ ਅਰਦਾਸ ਕਰੀਏ ਕਿ :

## ਵਿਸਰੁ ਨਾਹੀ ਦਾਤਾਰ; ਆਪਣਾ ਨਾਮੁ ਦੇਹੁ ॥

ਹੇ ਦਾਤਾਰ = ਦਾਤਾਂ ਦੇਣ ਵਾਲੇ ਪ੍ਰਭੂ ! ਮੈਨੂੰ ਕਦੇ ਵੀ ਵਿਸਰੁ ਨਾਹੀ = ਭੁੱਲ ਨਾ, ਸਗੋਂ ਆਪਣਾ ਨਾਮ ਦੇਹੁ = ਦੇਣਾ ਕਰ।

## ਗੁਣ ਗਾਵਾ ਦਿਨੁ ਰਾਤਿ; ਨਾਨਕ ਚਾਉ ਏਹੁ ॥੮॥੨॥੫॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੇ ਅੰਦਰ ਏਹੁ = ਇਹੋ ਹੀ ਚਾਉ = ਉਤਸ਼ਾਹ ਬਣਿਆ ਰਹੇ ਕਿ ਮੈਂ ਦਿਨ ਰਾਤ ਤੇਰੇ ਗੁਣ ਗਾਵਾ = ਗਾਉਂਦਾ ਰਹਾਂ ॥੮॥੨॥੫॥੧੬॥

**ਅੰਕਾ ਦਾ ਵੇਰਵਾ :** ੧ = ਅਸਟਪਦੀ ਦੇ ਪਦਾਂ ਦਾ ਵਾਚਕ ਹੈ, ੨ = ਦਸਵੇਂ ਘਰ ਦੀਆਂ ਦੋ ਅਸਟਪਦੀਆਂ

ਹਨ, ੫ = ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਪੰਜ ਅਸਟਪਦੀਆਂ ਹਨ, ੧੬ = ਪਹਿਲੇ ਪਾਤਸ਼ਾਹ ਜੀ ਦੀਆਂ ੫, ਤੀਸਰੇ ਪਾਤਸ਼ਾਹ ਦੀਆਂ ੪, ਚੌਥੇ ਪਾਤਸ਼ਾਹ ਜੀ ਦੀਆਂ ਦੋ ਅਤੇ ਪੰਜਵੇਂ ਪਾਤਸ਼ਾਹ ਜੀ ਦੀਆਂ ੫, ਅਸਟਪਦੀਆਂ ਹਨ, ਇਸ ਲਈ ਕੁਝ ਜੋੜ (੫ + ੪ + ੨ + ੫ = ੧੬) ਹੈ।

# ਰਾਗੁ ਸੂਹੀ ਮਹਲਾ ੧ ਕੁਚਜੀ ੧ੴ ਸਤਿਗੁਰ ਪ੍ਰਸਾਦਿ ॥

(‘ਕੁਚੱਜੀ’ ਅੱਧਕ ਸਹਿਤ ਬੋਲੋ)

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਜਲੰਦੇ ਦਾ ਉੱਧਾਰ ਕਰਦੇ ਹੋਏ ਤ੍ਰਿਯਾ ਰਾਜ ਵਿਚ ਪਹੁੰਚੇ ਸਨ, ਤਾਂ ਉਨ੍ਹਾਂ ਦਾ ਭਲਾ ਕਰਨ ਲਈ ਭਾਈ ਮਰਦਾਨਾ ਜੀ ਨੂੰ ਪਿਆਸ ਲਗਾ ਦਿੱਤੀ। ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ਜੀ! ਮੈਨੂੰ ਬਹੁਤ ਪਿਆਸ ਲੱਗੀ ਹੈ, ਮੈਂ ਪਾਣੀ ਪੀਣ ਜਾਣਾ ਹੈ। ਸਤਿਗੁਰਾਂ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਇਥੇ ਬਹੁਤ ਬਲਾਵਾਂ ਰਹਿੰਦੀਆਂ ਹਨ, ਤੂੰ ਪਾਣੀ ਪੀਣ ਨੂੰ ਰਹਿਣ ਦੇ। ਭਾਈ ਮਰਦਾਨਾ ਜੀ ਨੇ ਕਿਹਾ ਕਿ ਮੈਂ ਜਲਦੀ ਹੀ ਪਾਣੀ ਪੀ ਕੇ ਤੁਹਾਡੇ ਪਾਸ ਵਾਪਸ ਆ ਜਾਵਾਂਗਾ। ਤਦੋਂ ਸਤਿਗੁਰਾਂ ਦੀ ਆਗਿਆ ਪਾ ਕੇ ਭਾਈ ਮਰਦਾਨਾ ਜੀ ਨਗਰ ਵਿਚ ਪਾਣੀ ਪੀਣ ਲਈ ਚਲੇ ਗਏ, ਸਤਿਗੁਰੂ ਜੀ ਪਿੰਡ ਤੋਂ ਬਾਹਰ ਹੀ ਬੈਠ ਗਏ। ਭਾਈ ਮਰਦਾਨਾ ਜੀ ਨੇ ਪਿੰਡ ਵਿਚ ਜਾ ਕੇ ਇਕ ਇਸਤ੍ਰੀ ਨੂੰ ਪਾਣੀ ਪਿਲਾਉਣ ਲਈ ਕਿਹਾ, ਉਸ ਨੇ ਬਹੁਤ ਸਤਿਕਾਰ ਨਾਲ ਭਾਈ ਸਾਹਿਬ ਜੀ ਨੂੰ ਪਲੰਘ ਉਪਰ ਬੈਠਣ ਲਈ ਕਿਹਾ। ਭਾਈ ਮਰਦਾਨਾ ਜੀ ਪਲੰਘ ਉਪਰ ਬੈਠ ਗਏ ਤਾਂ ਉਸ ਇਸਤ੍ਰੀ ਨੇ ਪਾਣੀ ਪਿਲਾਉਣ ਦੇ ਬਹਾਨੇ ਭਾਈ ਮਰਦਾਨੇ ਦੇ ਗਲ ਵਿਚ ਧਾਗਾ ਪਾ ਦਿੱਤਾ। ਉਸ ਵੇਲੇ ਭਾਈ ਮਰਦਾਨਾ ਜੀ ਨੂੰ ਐਸਾ ਪ੍ਰਤੀਤ ਹੋਇਆ ਕਿ ਮੈਂ ਮੇਢਾ ਬਣ ਗਿਆ ਹਾਂ ਅਤੇ ਮੇਢੇ ਵਾਂਗੂ ਭਿਆਂ ਭਿਆਂ ਕਰਨ ਲੱਗ ਪਿਆ[1] ਉਸਨੇ ਭਾਈ ਮਰਦਾਨਾ ਜੀ ਨੂੰ ਕਿੱਲੇ ਨਾਲ ਬੰਨ੍ਹ ਦਿੱਤਾ, ਭਾਈ ਸਾਹਿਬ ਬਹੁਤ ਪਸ਼ਚਾਤਾਪ ਕਰਨ ਲੱਗ ਪਏ ਕਿ ਮੈਂ ਗੁਰੂ ਜੀ ਦਾ ਬਚਨ ਨਹੀਂ ਮੰਨਿਆ ਤਾਂ ਮੈਨੂੰ ਇਹ ਸਜ਼ਾ ਮਿਲੀ ਹੈ ਅਤੇ ਮਨ ਹੀ ਮਨ ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਲੱਗੇ ਕਿ ਮਹਾਰਾਜ ਜੀ! ਤੁਸੀ ਤਾਂ ਬਹੁਤ ਦਿਆਲੂ ਹੋ ਕਿਰਪਾ ਕਰਕੇ ਮੈਨੂੰ ਏਥੋਂ ਛੁਡਾਉਣਾ ਕਰੋ। ਏਧਰ ਗੁਰੂ ਸਾਹਿਬ ਜੀ ਬੈਠੇ ਹੋਏ ਹੱਸ ਪਏ ਤੇ ਭਾਈ ਬਾਲਾ ਜੀ ਨੂੰ ਕਿਹਾ ਕਿ ਮਰਦਾਨਾ ਪਾਣੀ ਪੀਣ ਗਿਆ ਹੋਇਆ ਮੁਸੀਬਤ ਵਿਚ ਫਸ ਗਿਆ ਹੈ। ਚੱਲ ਉਸਨੂੰ ਛੁਡਾ ਕੇ ਲਿਆਈਏ।

ਜਦੋਂ ਗੁਰੂ ਸਾਹਿਬ ਜੀ ਭਾਈ ਮਰਦਾਨਾ ਜੀ ਨੂੰ ਛੁਡਾਉਣ ਵਾਸਤੇ ਪਿੰਡ ਵਿਚ ਗਏ ਤਾਂ ਉਥੇ ਤਿੰਨ ਚਾਰ ਇਸਤ੍ਰੀਆਂ ਖੂਹ ਤੋਂ ਪਾਣੀ ਦੇ ਘੜੇ ਭਰ ਕੇ ਲਿਆ ਰਹੀਆਂ ਸਨ, ਗੁਰੂ ਜੀ ਨੇ ਉਨ੍ਹਾਂ ਤੋਂ ਪੁੱਛਿਆ ਕਿ ਇੱਥੇ ਸਾਡਾ ਇਕ ਸਾਥੀ ਪਾਣੀ ਪੀਣ ਲਈ ਆਇਆ ਸੀ, ਉਸ ਬਾਰੇ ਤੁਹਾਨੂੰ ਕਿਸੇ ਨੂੰ ਪਤਾ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਸਾਨੂੰ ਕੁਝ ਨਹੀਂ ਪਤਾ ਅਤੇ ਚਲਾਕੀ ਨਾਲ ਭੱਜ ਕੇ ਇਕ ਗੁਰੂ ਜੀ ਦੇ ਗਲ ਵਿਚ ਤੰਦ ਪਾਉਣ ਲਈ ਆਈ ਤਾਂ ਉਹ ਸੂਰੀ ਬਣ ਗਈ, ਦੂਜੀ ਭਾਈ ਬਾਲੇ ਦੇ ਗਲ ਵਿਚ ਤੰਦ ਪਾਉਣ ਲੱਗੀ ਤਾਂ ਉਹ ਕੁੱਤੀ ਬਣ ਗਈ। ਜਦੋਂ ਤੀਸਰੀ ਆਉਣ ਲੱਗੀ ਤਾਂ ਸਤਿਗੁਰਾਂ ਨੇ ਬਚਨ ਕੀਤਾ :

**ਕਲਰ ਕੀਆ ਵਣਜਾਰੀਆ; ਝੁੰਗੇ ਮੁਸਕ ਮੰਗੇਨ।**
**ਅਮਲਾ ਬਾਝਹੁ ਨਾਨਕਾ ਕਿਉ ਕਰ ਕੰਤ ਮਿਲੇਨ।**

ਐਸੇ ਬਚਨ ਕਰਦਿਆਂ ਤੀਸਰੀ ਇਸਤ੍ਰੀ ਦੇ ਸਿਰ ’ਤੇ ਚੁੱਕਿਆ ਹੋਇਆ ਘੜਾ ਉਸਦੇ ਸਿਰ ਨਾਲ

---

੧. ਕਈਆਂ ਦਾ ਇਹ ਵਿਚਾਰ ਹੁੰਦਾ ਹੈ ਕਿ ਜਾਦੂਗਰ ਦੇਹੀ ਨਹੀਂ ਪਲਟਦੇ ਬਲਕਿ ਸੁਰਤ ਪਲਟ ਦਿੰਦੇ ਹਨ, ਪਰ ਗੁਰੂ ਸਾਹਿਬ ਜੀ ਦੀ ਜਨਮਸਾਖੀ ਆਦਿ ਗ੍ਰੰਥਾਂ ਵਿਚ ਦੇਹੀ ਦਾ ਪਲਟਣਾ ਹੀ ਲਿਖਿਆ ਹੈ।

ਹੀ ਜੁੜ ਗਿਆ। ਫੇਰ ਭਾਈ ਮਰਦਾਨਾ ਜੀ ਨੂੰ ਛੁਡਾਇਆ। ਜਦੋਂ ਉਥੇ ਰਾਜ ਕਰਦੀ ਔਰਤ ਨੂਰਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਸਨੇ ਆ ਕੇ ਵੀ ਜੰਤਰਾਂ-ਮੰਤਰਾਂ ਨਾਲ ਘੜਾ ਲਾਹੁਣਾ ਚਾਹਿਆ ਪ੍ਰੰਤੂ ਕੋਈ ਵਾਹ ਪੇਸ਼ ਨਾ ਗਈ, ਤਦੋਂ ਹਾਰ ਮੰਨ ਕੇ ਉਹ ਸਾਰੀਆਂ ਗੁਰੂ ਸਾਹਿਬ ਕੋਲ ਮੁਆਫ਼ੀ ਮੰਗਣ ਲਈ ਆਈਆਂ, ਬੇਨਤੀ ਕੀਤੀ ਕਿ ਮਹਾਰਾਜ ਅਸੀਂ ਤੁਹਾਡੀ ਅਵੱਗਿਆ ਕੀਤੀ ਹੈ, ਸਾਨੂੰ ਮੁਆਫ਼ ਕਰ ਦਿਓ, ਤੁਸੀਂ ਕਿਰਪਾ ਕਰਕੇ ਏਸ ਦੇ ਸਿਰ ਤੋਂ ਘੜਾ ਉਤਾਰ ਦਿਓ ਅਤੇ ਕੁੱਤੀ ਤੇ ਸੂਰੀ ਬਣੀਆਂ ਹੋਈਆਂ ਨੂੰ ਵੀ ਮਨੁੱਖ ਸਰੀਰ ਬਖ਼ਸ਼ੋ, ਤਦੋਂ ਗੁਰੂ ਜੀ ਨੇ ਬਚਨ ਕੀਤਾ ਕਿ ਅੱਗੇ ਤੋਂ ਐਸੇ ਕੰਮਾਂ ਤੋਂ ਤੌਬਾ ਕਰੋ ਅਤੇ ਕੋਈ ਵੀ ਸੰਤ, ਭਗਤ ਫ਼ਕੀਰ ਆਵੇ ਉਸਦੀ ਸੇਵਾ ਕਰੋ, ਫੇਰ 'ਵਾਹਿਗੁਰੂ' ਮੰਤ੍ਰ ਉਚਾਰਨ ਕਰ ਕੇ ਉਸਦੇ ਸਿਰ ਤੋਂ ਘੜਾ ਉਤਾਰ ਦਿੱਤਾ ਅਤੇ ਸੂਰੀ ਤੇ ਕੁੱਤੀ ਬਣੀਆਂ ਨੂੰ ਵੀ ਠੀਕ ਕਰ ਦਿੱਤਾ। ਫੇਰ ਤਦੋਂ ਉਨ੍ਹਾਂ ਨੂੰ ਪਤੀਬ੍ਰਤਾ ਧਰਮ ਵਿਚ ਪ੍ਰਪੱਕ ਕਰਨ ਲਈ ਇਕ ਸ੍ਰੀ ਰਾਗ ਦੀ ਵਾਰ ਵਿਚ "ਗਲੀ ਅਸੀ ਚੰਗੀਆ..." ਵਾਲਾ ਸ਼ਬਦ ਉਚਾਰਿਆ ਅਤੇ ਦੂਸਰਾ ਇਹ ਸੂਹੀ ਰਾਗ ਅੰਦਰ 'ਕੁਚਜੀ ਤੇ ਸੁਚਜੀ' ਸਿਰਲੇਖ ਹੇਠ ਉਨ੍ਹਾਂ ਨੂੰ ਸਿੱਖਿਆ ਦੇਂਦੇ ਹੋਏ ਰੂਪਕ ਅਲੰਕਾਰ ਦੁਆਰਾ ਇਹ ਸ਼ਬਦ ਉਚਾਰਨ ਕਰਦੇ ਹਨ। ਦੂਸਰਾ ਇਨ੍ਹਾਂ ਅੱਗੇ ਆ ਰਹੇ ਤਿੰਨਾਂ ਸ਼ਬਦਾਂ ਵਿਚ ਕਨਿਸ਼ਟ, ਮੱਧਮ ਤੇ ਉੱਤਮ ਸਖੀਆਂ ਦਾ ਵਰਣਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੰਞੁ ਕੁਚਜੀ ਅੰਮਾਵਣਿ ਡੋਸੜੇ; ਹਉ ਕਿਉ ਸਹੁ ਰਾਵਣਿ ਜਾਉ ਜੀਉ ॥

('ਕੁਚੱਜੀ' ਬੋਲੋ)

ਹੇ ਸਾਖੀ ! ਮੰਞੁ = ਮੈਂ ਕੁਚਜੀ = ਸ਼ੁੱਭ ਗੁਣਾਂ ਤੋਂ ਹੀਣੀ, ਕਾਮ ਕ੍ਰੋਧ ਆਦਿ ਦੇ ਖੋਟੇ ਢੰਗਾਂ ਵਾਲੀ ਹਾਂ, ਮੇਰੇ ਵਿਚ ਅੰਮਾਵਣਿ = ਗਿਣਤੀ-ਮਿਣਤੀ ਤੋਂ ਰਹਿਤ ਡੋਸੜੇ = ਦੋਸ਼ ਹਨ, ਜੋ ਦੱਸੇ ਨਹੀਂ ਜਾ ਸਕਦੇ, ਫੇਰ ਹਉ = ਮੈਂ ਸਹੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਕਿਉ = ਕਿਵੇਂ ਰਾਵਣਿ = ਮਾਨਣ ਜਾਉ = ਜਾਵਾਂ ਜੀ।

## ਇਕ ਦੂ ਇਕਿ ਚੜੰਦੀਆ; ਕਉਣੁ ਜਾਣੈ ਮੇਰਾ ਨਾਉ ਜੀਉ ॥

ਪਰਮੇਸ਼ਰ ਦੇ ਦਰ 'ਤੇ ਤਾਂ ਇਕ ਦੂ = ਤੋਂ ਇਕ ਚੜੰਦੀਆ = ਚੜ੍ਹ ਕੇ (ਵੱਧ ਗੁਣਵਾਨ) ਹਨ **ਵਾ:** ਇਕ ਤੋਂ ਇਕ ਅਗਲੀ-ਅਗਲੀ ਭੂਮਿਕਾ, ਚੜ੍ਹਦੀ ਤੋਂ ਚੜ੍ਹਦੀ ਅਵਸਥਾ ਵਾਲੀਆਂ ਮਹਾਤਮਾਂ ਰੂਪ ਸਖੀਆਂ ਹਨ ਭਾਵ ਪਹਿਲੀ ਤੋਂ ਦੂਜੀ, ਦੂਜੀ ਤੋਂ ਤੀਜੀ ਆਦਿ **ਵਾ:** ਵੈਰਾਗ ਤੋਂ ਵਿਵੇਕ ਵਾਲੀਆਂ, ਵਿਵੇਕ ਤੋਂ ਖਟ ਸੰਪਤੀ ਵਾਲੀਆਂ ਅਤੇ ਖਟ ਸੰਪਤੀ ਤੋਂ ਮੋਖਸ਼ ਵਾਲੀਆਂ ਹਨ **ਵਾ:** ਨਿਸ਼ਕਾਮ ਕਰਮਾਂ ਤੋਂ ਉਪਾਸ਼ਨਾ, ਉਪਾਸ਼ਨਾ ਤੋਂ ਗਿਆਨ, ਗਿਆਨ ਤੋਂ ਆਪਾ-ਭਾਵ ਗਵਾਉਣ ਵਾਲੀਆਂ ਇਕ ਤੋਂ ਇਕ ਸ੍ਰੇਸ਼ਟ ਅਵਸਥਾ ਵਾਲੀਆਂ ਹਨ, ਮੇਰਾ ਨਿਕੰਮੀ ਦਾ ਉਥੇ ਉਨ੍ਹਾਂ ਦੀ ਸੰਗਤ ਵਿਚ ਕਉਣੁ = ਕਿਹੜਾ ਨਾਉ = ਨਾਮ ਜਾਣੈ = ਜਾਣਦਾ ਹੈ ਜੀ ? ਭਾਵ ਕੋਈ ਨਹੀਂ ਜਾਣਦਾ।

## ਜਿਨੀ ਸਖੀ ਸਹੁ ਰਾਵਿਆ; ਸੇ ਅੰਬੀ ਛਾਵੜੀਏਹਿ ਜੀਉ ॥

ਹੇ ਸਖੀ ! ਜਿਨੀ = ਜਿਨ੍ਹਾਂ ਮਹਾਤਮਾ ਰੂਪ ਸਖੀ = ਸਹੇਲੀਆਂ ਨੇ ਸਹੁ = ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਰਾਵਿਆ = ਮਾਣਿਆ ਹੈ, ਸੇ = ਉਹ ਮਹਾਤਮਾ ਰੂਪ ਸਹੇਲੀਆਂ ਅੰਬੀ = ਅੰਬ ਦੀ ਛਾਵੜੀਏਹਿ = ਛਾਂ ਵਤ ਸੀਤਲ ਸੁਭਾਅ ਵਾਲੀਆਂ ਹਨ ਜੀ **ਵਾ:** ਜਿਵੇਂ ਅੰਬ ਦੀ ਛਾਂ ਸੰਘਣੀ ਤੇ ਠੰਡੀ ਹੁੰਦੀ ਹੈ ਤੇ ਪੱਤਰੇ ਸੰਘਣੇ ਤੇ ਫਲ ਵੀ ਮਿੱਠੇ ਹੁੰਦੇ ਹਨ, ਇਸੇ ਪ੍ਰਕਾਰ ਅੰਬ ਦੀ ਨਿਆਈਂ ਉਹ ਮਹਾਤਮਾ ਰੂਪ ਸਖੀਆਂ ਸ਼ਾਂਤੀ ਰੂਪ ਸੰਘਣੀ ਛਾਂ ਤੇ ਸੀਤਲ ਸੁਭਾਅ ਦੇ ਸਹਿਤ, ਸਤੁ ਸੰਤੋਖ, ਦਇਆ ਧਰਮ ਵੀਚਾਰ ਆਦਿ **ਵਾ:** ਸਤਿਸੰਗਤ

ਰੂਪੀ ਸੰਘਣੇ ਪੱਤਰਿਆਂ ਤੇ ਬ੍ਰਹਮ ਗਿਆਨ ਰੂਪੀ ਮਿੱਠੇ ਫਲ ਦੇ ਸਹਿਤ ਹਨ ਜੀ। **ਵਾ:** ਜੋ ਅੰਬ ਦੀ ਨਿਆਈਂ ਸੰਤਾਂ ਦੀ ਸ਼ਰਨ ਵਿਚ ਆਉਣਾ ਹੈ, ਇਹੋ ਹੀ ਛਾਇਆ ਹੈ।

## ਸੇ ਗੁਣ ਮੰਞੁ ਨ ਆਵਨੀ; ਹਉ ਕੈ ਜੀ ਦੋਸ ਧਰੇਉ ਜੀਉ ॥

ਸੇ = ਉਹ ਮਹਾਤਮਾ ਰੂਪ ਸਖੀਆਂ ਵਾਲੇ ਸ੍ਰੇਸ਼ਟ ਗੁਣ ਮੰਞੁ = ਮੇਰੇ ਵਿਚ ਨ = ਨਹੀਂ ਆਵਨੀ = ਆਉਂਦੇ, ਇਸ ਲਈ ਹਉ = ਮੈਂ ਕੈ = ਕਿਸ ਦੇ ਜੀ = ਹਿਰਦੇ 'ਤੇ ਦੋਸ਼ ਧਰੇਉ = ਧਰਾਂ ਭਾਵ ਅਰੋਪਾਂ **ਵਾ:** ਮੈਂ ਕੈ ਜੀ = ਕਿਸ ਦੇ ਉਪਰ ਦੋਸ਼ ਧਰਾਂ।

## ਕਿਆ ਗੁਣ ਤੇਰੇ ਵਿਥਰਾ; ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥

ਹੇ ਪਿਰੀ ! ਮੈਂ ਤੇਰੇ ਕਿਆ = ਕਿਹੜੇ ਗੁਣਾਂ ਨੂੰ ਵਿਥਰਾ = ਵਿਸਥਾਰ ਕਰਕੇ ਕਥਨ ਕਰਾਂ ਅਤੇ ਹਉ = ਮੈਂ ਕਿਆ ਕਿਆ = ਕਿਹੜਾ ਕਿਹੜਾ ਤੇਰਾ ਨਾਉ = ਨਾਮ ਘਿਨਾ = ਲਵਾਂ, ਕਥਨ ਕਰਾਂ।

## ਇਕਤੁ ਟੋਲਿ ਨ ਅੰਬੜਾ; ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥

ਮੈਂ ਇਕਤੁ = ਇਕ ਤੇਰੇ ਦਿੱਤੇ ਹੋਏ ਅੱਖਾਂ, ਨੱਕ, ਕੰਨ ਆਦਿ ਇੰਦਰੀਏ ਰੂਪ ਅਨੇਕਾਂ ਪਦਾਰਥਾਂ ਦੇ ਬਰਾਬਰ ਅੰਬੜਾ = ਪਹੁੰਚ ਨ = ਨਹੀਂ ਸਕਦੀ **ਵਾ:** ਮੈਂ ਤੇਰੇ ਦਿੱਤੇ ਹੋਏ ਇਕਤੁ = ਇਕ ਨਾਮ ਰੂਪੀ ਟੋਲਿ = ਪਦਾਰਥ **ਵਾ:** ਟੋਲਿ = ਉਪਕਾਰ ਦੇ ਬਰਾਬਰ ਅੰਬੜਾ = ਪਹੁੰਚ ਨਹੀਂ ਸਕਦੀ **ਵਾ:** ਤੇਰੇ ਜਪ-ਤਪ (ਭੂਮਿਕਾ) ਰੂਪੀ ਟੋਲਿ = ਸ਼ਿੰਗਾਰਾਂ ਦੇ ਸਮਾਨ ਭਾਵ ਸਾਧਨਾਂ ਵਿੱਚੋਂ ਇਕ ਨੂੰ ਵੀ ਪਹੁੰਚ ਨਹੀਂ ਸਕਦੀ, ਇਸ ਲਈ ਹਉ = ਮੈਂ ਤਾਂ ਸਦ = ਸੈਂਕੜੇ ਵਾਰੀ ਤੇਰੈ = ਤੁਹਾਡੇ ਤੋਂ ਕੁਰਬਾਣੈ = ਬਲਿਹਾਰ ਜਾਉ = ਜਾਂਦੀ ਹਾਂ ਜੀ।

## ਸੁਇਨਾ ਰੁਪਾ ਰੰਗੁਲਾ; ਮੋਤੀ ਤੈ ਮਾਣਿਕੁ ਜੀਉ ॥

ਹੇ ਪਰਮੇਸ਼ਰ ! ਜਿਤਨੇ ਵੀ ਰੰਗੁਲਾ = ਅਨੰਦ ਦੇਣ ਵਾਲੇ ਸੁਇਨਾ = ਸੋਨੇ ਦੇ ਗਹਿਣੇ, ਮੋਹਰਾਂ, ਰੁਪਾ = ਚਾਂਦੀ ਮੋਤੀ = ਅਮੋਲਕ ਰਤਨ ਤੈ = ਅਤੇ ਮਾਣਿਕੁ = ਲਾਲ ਆਦਿ ਪਦਾਰਥ ਮੰਨੇ ਹਨ ਜੀ !

## ਸੇ ਵਸਤੂ ਸਹਿ ਦਿਤੀਆ; ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥

ਹੇ ਸਹਿ = ਪਤੀ ਪਰਮੇਸ਼ਰ ! ਸੇ = ਉਹ ਸਾਰੀਆਂ ਵਸਤੂ = ਚੀਜ਼ਾਂ ਮੈਨੂੰ ਤੂੰ ਦਿੱਤੀਆ = ਦੇਣੀਆਂ ਕੀਤੀਆਂ ਹਨ **ਵਾ:** ਸੇ = ਉਹ ਵਸਤੂਆਂ ਤਿੰਨਾਂ ਲੋਕਾਂ ਵਿਚ ਦੇਣੀਆਂ ਕੀਤੀਆਂ ਹਨ, ਪ੍ਰੰਤੂ ਮੈਂ ਤੈਨੂੰ ਭੁੱਲ ਕੇ ਤਿਨ੍ = ਉਨ੍ਹਾਂ ਚੀਜ਼ਾਂ ਸਿਉ = ਨਾਲ ਚਿਤੁ = ਹਿਰਦੇ ਦਾ ਪਿਆਰ ਲਾਇਆ = ਲਾ ਲਿਆ ਹੈ ਜੀ।

## ਮੰਦਰ ਮਿਟੀ ਸੰਦੜੇ; ਪਥਰ ਕੀਤੇ ਰਾਸਿ ਜੀਉ ॥

ਮਿੱਟੀ ਸੰਦੜੇ = ਦੇ ਮੰਦਰ = ਮਕਾਨਾਂ ਦੀ ਥਾਂ ਪੱਥਰ (ਸੰਗਮਰਮਰ) ਲਾ-ਲਾ ਕੇ ਚਿੱਤ ਵਿਚ ਰਾਸਿ = ਸੱਚੇ, ਜਾਣ ਕੇ ਪੱਕੇ (ਮਜ਼ਬੂਤ) ਘਰ ਬਣਾਉਣਾ ਕੀਤੇ ਹਨ।

## ਹਉ ਏਨੀ ਟੋਲੀ, ਭੁਲੀਅਸੁ; ਤਿਸੁ ਕੰਤ, ਨ ਬੈਠੀ ਪਾਸਿ ਜੀਉ ॥

ਹਉ = ਮੈਂ ਏਨੀ = ਇਨ੍ਹਾਂ ਦੁਨਿਆਵੀ ਟੋਲੀ = ਪਦਾਰਥਾਂ ਵਿਚ ਲੱਗ ਕੇ ਤੇਰੇ ਸਰੂਪ ਦੇ ਗਿਆਨ ਨੂੰ ਭੁਲੀਅਸੁ = ਭੁੱਲ ਗਈ ਹਾਂ ਅਤੇ ਤਿਸੁ = ਆਪ ਸਰਬ ਦੇ ਕੰਤ = ਪਤੀ ਪਾਸਿ = ਕੋਲ ਚਿੱਤ ਦੀ ਬਿਰਤੀ ਨੂੰ ਇਕਾਗਰ ਕਰਕੇ ਕਦੇ ਵੀ ਬੈਠੀ ਨਹੀਂ ਹਾਂ ਜੀ।

# ਅੰਬਰਿ ਕੂੰਜਾ ਕੁਰਲੀਆ; ਬਗ ਬਹਿਠੇ ਆਇ ਜੀਉ ॥

ਜਿਵੇਂ ਦਿਨ ਦੇ ਚੜ੍ਹਨ ਵੇਲੇ ਕੂੰਜਾਂ[1] ਅੰਬਰਿ = ਅਕਾਸ਼ ਵਿਚ ਜਾ ਕੇ ਕੁਰਲੀਆ = ਬੋਲੀਆਂ **ਵਾ:** ਅੰਬਰਿ = ਅਕਾਸ਼ ਵਿਚ ਕੂੰਜਾਂ ਕੁਰਲੀਆ = ਕੁਰਲਾ ਕੇ ਚਲੀਆਂ ਜਾਣ ਤੇ ਬਗ = ਬਗਲੇ ਛੱਪੜੀਆਂ ਦੇ ਕਿਨਾਰਿਆਂ 'ਤੇ ਆਇ = ਆ ਕੇ ਬਹਿਠੇ = ਬੈਠ ਜਾਣ, ਇਸੇ ਪ੍ਰਕਾਰ ਅੰਬਰਿ = ਅਕਾਸ਼ ਦੀ ਨਿਆਈਂ ਸਿਰ ਦੇ ਕੂੰਜਾਂ ਵਤ ਕਾਲੇ ਕੇਸ ਕੁਰਲੀਆ = ਕੁਰਲਾ ਕੇ ਚਲੇ ਗਏ ਤੇ ਬਗ = ਚਿੱਟੇ ਕੇਸ ਆਇ = ਆ ਕਰਕੇ ਬੈਠ ਗਏ ਭਾਵ ਬਿਰਧ ਅਵਸਥਾ ਹੋਣ ਕਰਕੇ ਧਉਲੇ ਆ ਗਏ ਜੀ।

## ਦੂਸਰਾ ਅਰਥ

### ਸੁਇਨਾ ਰੁਪਾ ਰੰਗੁਲਾ; ਮੋਤੀ ਤੈ ਮਾਣਿਕੁ ਜੀਉ ॥

ਮੇਰਾ ਚਿੱਤ ਸੋਨੇ ਦੀ ਨਿਆਈਂ ਸ਼ੁੱਧ ਹੈ **ਵਾ:** ਮੇਰੀ ਬੁੱਧੀ ਸੋਨੇ ਵਰਗੀ ਉੱਜਲ ਹੈ, ਮੈਂ ਚਾਂਦੀ ਦੀ ਨਿਆਈਂ ਸ੍ਵੈ ਧਰਮ ਵਿਚ ਪ੍ਰਪੱਕ ਹਾਂ, ਮੈਨੂੰ ਰੰਗੁਲਾ = ਅਨੰਦੀ ਪਰਮੇਸ਼ਰ ਜੀ ਮੋਤੀ ਦੀ ਨਿਆਈਂ ਵੈਰਾਗ ਤੈ = ਅਤੇ ਮਾਣਕ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਆਦਿ ਸਾਧਨਾਂ ਦੀ ਬਖ਼ਸ਼ਿਸ਼ ਦੇਣ ਵਾਲੇ ਹਨ।

### ਸੇ ਵਸਤੂ ਸਹਿ ਦਿਤੀਆ; ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥

ਸੇ = ਉਹ ਸਾਰੀਆਂ ਪੁਰਬੋਕਤ ਦਾਤਾਂ ਮੈਨੂੰ ਸਹਿ = ਪਤੀ ਪਰਮੇਸ਼ਰ ਨੇ ਆਪਣੀ ਪ੍ਰਾਪਤੀ ਕਰਾਉਣ ਵਾਸਤੇ ਸਉਂਪ ਦਿੱਤੀਆਂ ਹਨ, ਪਰ ਮੈਂ ਤਿਨੁ = ਉਨ੍ਹਾਂ ਸਾਧਨਾਂ ਦੇ ਸਿਉ = ਨਾਲ ਚਿੱਤ ਲਾ ਲਿਆ। ਪਰਮੇਸ਼ਰ ਪਤੀ ਨਾਲ ਨਹੀਂ ਲਾਇਆ ਭਾਵ ਮੈਂ ਹੰਕਾਰ ਦੇ ਸਹਿਤ ਹੋ ਗਈ ਕਿ ਮੈਂ ਸਾਧਨ ਕਰਨ ਵਾਲੀ ਹਾਂ।

### ਮੰਦਰ ਮਿਟੀ ਸੰਦੜੇ; ਪਥਰ ਕੀਤੇ ਰਾਸਿ ਜੀਉ ॥

ਮੈਂ ਮਿੱਟੀ ਆਦਿ ਪੰਜਾਂ ਤੱਤਾਂ ਸੰਦੜੇ = ਦੇ ਸਰੀਰ ਰੂਪੀ ਮੰਦਰ = ਮਕਾਨ ਨੂੰ ਪੱਥਰ ਨਾਲੋਂ ਵੀ ਰਾਸਿ = ਠੀਕ ਭਾਵ ਪੱਕਾ ਕਰਕੇ ਮੰਨਣਾ ਕੀਤਾ ਹੈ **ਵਾ:** ਸੁਮੇਰ ਪਰਬਤ ਵਾਂਗ ਸਦਾ ਕਾਇਮ ਰਹਿਣ ਵਾਲਾ ਸੱਚਾ ਮੰਨੀ ਬੈਠੀ ਹਾਂ **ਵਾ:** ਦੇਵਤਿਆਂ ਤੋਂ ਵਰ ਲੈ ਲੈ ਕੇ ਪੱਥਰ ਨਾਲੋਂ ਵੀ ਰਾਸਿ = ਸੱਚਾ ਮੰਨੀ ਬੈਠੀ ਹਾਂ ਕਿ ਮੈਂ ਸਦਾ ਜਿਉਂਦੀ ਰਹਿਣਾ ਹੈ ਜੀ।

**ਅਥਵਾ** ਪੱਥਰ ਵਾਂਗ ਕਰੜੇ ਜਲਧਾਰੇ, ਧੂਣੀਆਂ ਤਾਪਣੀਆਂ ਆਦਿ ਸਾਧਨ ਕਰਕੇ ਵੀ ਨਾਸ਼ਵੰਤ ਸਰੀਰ ਨੂੰ ਸੱਚਾ ਭਾਵ ਸਦਾ ਕਾਇਮ ਰਹਿਣ ਵਾਲਾ ਮੰਨੀ ਬੈਠੀ ਹਾਂ।

### ਹਉ ਏਨੀ ਟੋਲੀ, ਭੁਲੀਅਸੁ; ਤਿਸੁ ਕੰਤ, ਨ ਬੈਠੀ ਪਾਸਿ ਜੀਉ ॥

ਹਉ = ਮੈਂ ਏਨੀ = ਇਨ੍ਹਾਂ ਨਾਸ਼ਵੰਤ ਕਾਰਨ, ਸੂਖਮ, ਸਥੂਲ ਦੇਹਾਂ ਰੂਪ **ਵਾ:** ਪ੍ਰਤੱਖ ਟੋਲੀ = ਪਦਾਰਥਾਂ ਦੇ ਵਿਚ ਲੱਗ ਕੇ ਨਿੱਜ ਸਰੂਪ ਦੇ ਗਿਆਨ ਨੂੰ ਭੁੱਲ ਗਈ, ਜਿਸ ਕਰਕੇ ਮੈਂ ਤਿਸੁ = ਉਸ ਕੰਤ = ਪਤੀ ਪਰਮੇਸ਼ਰ ਦੇ ਚਰਨਾਂ ਵਿਚ ਧਿਆਨ ਲਾਉਣ **ਵਾ:** ਸਮਾਹਤ ਚਿੱਤ ਹੋਣ ਰੂਪ ਕਦੇ ਪਾਸਿ = ਕੋਲ ਨਹੀਂ ਬੈਠੀ ਜੀ।

### ਅੰਬਰਿ ਕੂੰਜਾ ਕੁਰਲੀਆ; ਬਗ ਬਹਿਠੇ ਆਇ ਜੀਉ ॥

ਭਾਵੇਂ ਬਗ = ਚਿੱਟੇ ਕੇਸ ਭੀ ਆਇ = ਆ ਕੇ ਬਹਿਠੇ = ਬੈਠ ਗਏ ਮਗਰ ਅਜੇ ਵੀ ਅੰਬਰ ਭਾਵ ਰਿਦੇ ਵਿਚ ਵਿਸ਼ੇ ਭੋਗਣ ਲਈ ਕੂੰਜਾਂ ਭਾਵ ਵਾਸ਼ਨਾਵਾਂ ਕੁਰਲੀਆ = ਕੁਰਲਾ ਰਹੀਆਂ ਹਨ **ਵਾ:** ਸਰੀਰ ਰੂਪੀ ਅਕਾਸ਼ ਦੇ ਅੰਦਰ ਇੰਦ੍ਰੀਆਂ ਰੂਪ ਕੂੰਜਾਂ ਵਿਸ਼ੇ ਭੋਗਣ ਲਈ ਕੁਰਲਾ ਰਹੀਆਂ ਹਨ।

---

੧. ਕੂੰਜ ਕਾਸ਼ਨੀ ਰੰਗ ਦਾ ਲੰਮੀ ਗਰਦਨ ਵਾਲਾ ਇਕ ਪੰਛੀ ਹੈ ਇਹ ਕੂੰਜਾਂ ਜੋ ਸਰਦੀਆਂ ਦੇ ਸ਼ੁਰੂ ਵਿਚ ਗਰਮ ਦੇਸ਼ਾਂ ਵਿਚ ਆਉਂਦੀਆਂ ਹਨ ਤੇ ਗਰਮੀਆਂ ਵਿਚ ਠੰਢੇ ਦੇਸ਼ਾਂ ਨੂੰ ਚਲੀਆਂ ਜਾਂਦੀਆਂ ਹਨ, ਕੂੰਜਾਂ ਖੇਤਾਂ ਦਾ ਬਹੁਤ ਨੁਕਸਾਨ ਕਰਦੀਆਂ ਹਨ।

ਜਿਸ ਜਗਿਆਸੂ ਰੂਪ ਇਸਤ੍ਰੀ ਵਿਚ ਬਗਲਿਆਂ ਵਾਂਗ ਦੰਭ (ਪਾਖੰਡ) ਕਰਨ ਵਾਲਾ ਸੁਭਾਅ ਆ ਗਿਆ ਹੈ ਭਾਵ ਪਾਖੰਡੀ ਬਣ ਕੇ ਬੈਠ ਗਈ ਹੈ।

## ਸਾ ਧਨ ਚਲੀ ਸਾਹੁਰੈ; ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥

ਜਦੋਂ ਸਾ = ਉਹ ਜੀਵ ਰੂਪ ਧਨ = ਇਸਤ੍ਰੀ ਉਮਰ ਭੋਗ ਕੇ ਪ੍ਰਲੋਕ ਰੂਪੀ ਸਾਹੁਰੈ = ਸਹੁਰੇ ਘਰ ਵਿਚ ਚਲੀ ਜਾਵੇਗੀ ਤਾਂ ਅਗੈ = ਅੱਗੇ ਜਾਇ = ਜਾ ਕੇ ਕਿਆ = ਕੀ ਮੁਹੁ = ਮੂੰਹ ਦੇਸੀ = ਦੇਵੇਗੀ ਭਾਵ ਵਿਖਾਵੇਗੀ।

## ਸੁਤੀ ਸੁਤੀ ਝਾਲੁ ਥੀਆ; ਭੁਲੀ ਵਾਟੜੀਆਸੁ ਜੀਉ ॥

ਪਹਿਲਾਂ ਬਾਲਕ ਅਵਸਥਾ ਵਿਚ ਸੁੱਤੀ ਰਹੀ ਭਾਵ ਧ੍ਰੂ ਪ੍ਰਹਲਾਦ ਆਦਿ ਵਾਂਗੂ ਭਜਨ ਨਾ ਕੀਤਾ, ਫੇਰ ਜੁਵਾ ਅਵਸਥਾ ਵਿਚ ਸੁੱਤੀ ਰਹੀ ਭਾਵ ਧੰਨੇ ਭਗਤ ਆਦਿ ਵਾਂਗੂੰ ਸਿਮਰਨ ਭਜਨ ਨਾ ਕੀਤਾ, ਅਖ਼ੀਰ ਨੂੰ ਬ੍ਰਿਧ ਅਵਸਥਾ ਵਿਚ ਕਾਲ ਦੀ ਨੇੜਤਾ ਰੂਪ ਝਾਲੁ = ਸਵੇਰਾ (ਦਿਨ) ਥੀਆ = ਹੋ ਗਿਆ **ਵਾ:** ਮੋਹ ਤੇ ਅਵਿੱਦਿਆ ਰੂਪੀ ਨੀਂਦ ਵਿਚ ਸੁੱਤੀ ਸੁੱਤੀ ਨੂੰ ਕਾਲ ਰੂਪੀ ਸਵੇਰਾ ਹੋ ਗਿਆ, ਜਿਸ ਕਰਕੇ ਹੇ ਪਰਮੇਸ਼ਰ ਪਤੀ ਜੀ! ਤੇਰੇ ਗਿਆਨ, ਭਗਤੀ ਰੂਪ ਵਾਟੜੀਆਸੁ = ਰਸਤੇ ਉੱਤੇ ਚੱਲਣਾ ਭੁਲੀ = ਭੁੱਲ ਗਈ ਜੀ **ਵਾ:** ਪਦਾਰਥਾਂ ਦੀ (ਵਾਟੜੀ + ਆਸੁ) ਆਸੁ = ਆਸਾ ਕਰਕੇ ਭਗਤੀ ਰੂਪ ਵਾਟੜੀ = ਰਸਤੇ 'ਤੇ ਚੱਲਣਾ ਭੁੱਲ ਗਈ ਜੀ **ਵਾ:** ਮੋਹ ਰੂਪੀ ਸੁਤੀ = ਨਿੰਦਰਾ ਵਿਚ ਸੁੱਤੀ ਹੋਈ ਨੂੰ (ਝਾਲੁ ਥੀਆ) ਅੰਤ ਸਮਾਂ ਆ ਗਿਆ ਤੇ ਜਮਪੁਰੀ ਦੀ ਵਾਟ ਨੂੰ ਭੁੱਲ ਗਈ।

## ਤੈ ਸਹ ਨਾਲਹੁ ਮੁਤੀਅਸੁ; ਦੁਖਾ ਕੂੰ ਧਰੀਆਸੁ ਜੀਉ ॥

ਹੇ ਸਹ = ਪਤੀ ਪਰਮੇਸ਼ਰ ਜੀ! ਤੈ = ਤੇਰੇ ਨਾਲਹੁ = ਨਾਲੋਂ ਵਿਛੜ ਕੇ ਮੁਤੀਅਸੁ = ਛੁੱਟੜ ਹੋ ਗਈ **ਵਾ:** ਕਾਮ ਕ੍ਰੋਧ ਆਦਿਕਾਂ ਦੀ ਸੰਗਤ ਕਰ ਕੇ ਤੇਰੇ ਨਾਲੋਂ ਮੁਤੀਅਸੁ = ਵਿਛੜ ਗਈ ਹਾਂ ਅਤੇ ਜੰਮਣ-ਮਰਣ ਦੇ ਦੁੱਖਾਂ ਕੂੰ = ਨੂੰ ਧਰੀਆਸੁ = ਧਾਰਨ ਕਰ ਲਿਆ ਹੈ ਭਾਵ ਦੁੱਖਾਂ ਨੂੰ ਭੋਗਣਾ ਕਰ ਰਹੀ ਹਾਂ।

## ਤੁਧੁ ਗੁਣ, ਮੈ ਸਭਿ ਅਵਗਣਾ; ਇਕ ਨਾਨਕ ਕੀ ਅਰਦਾਸਿ ਜੀਉ ॥

ਹੇ ਪਰਮੇਸ਼ਰ ਜੀ! ਤੁਧੁ = ਤੇਰੇ ਵਿਚ ਬੇਅੰਤ ਗੁਣ ਹਨ ਅਤੇ ਮੈ = ਮੇਰੇ ਵਿਚ ਸਭਿ = ਸਾਰੇ ਅਵਗਣਾ = ਔਗੁਣ ਹੀ ਔਗੁਣ ਹਨ, ਸਤਿਗੁਰੂ ਜੀ ਕਥਨ ਕਰਦੇ ਹਨ—ਫੇਰ ਵੀ ਮੇਰੀ ਜੀਵ ਰੂਪ ਇਸਤ੍ਰੀ ਕੀ = ਦੀ ਤੇਰੇ ਚਰਨਾਂ ਵਿਚ ਇਕ ਅਰਦਾਸਿ = ਬੇਨਤੀ ਹੈ ਜੀ। ਕਿ :

## ਸਭਿ ਰਾਤੀ ਸੋਹਾਗਣੀ; ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

ਸਭਿ = ਸਾਰੀਆਂ ਮਹਾਤਮਾ ਰੂਪ ਸੋਹਾਗਣੀ = ਸੋਹਾਗਣ ਇਸਤ੍ਰੀਆਂ ਤੇਰੇ ਨਾਮ ਰੰਗ ਵਿਚ ਰਾਤੀ = ਰੱਤੀਆਂ ਹੋਈਆਂ ਹਨ, ਮੈ = ਮੈਨੂੰ ਡੋਹਾਗਣਿ = ਦੁਹਾਗਣ ਨੂੰ ਵੀ ਕਾਈ = ਕਿਸੇ ਤਰ੍ਹਾਂ ਆਪਣੇ ਨਾਮ ਰੰਗ ਵਿਚ ਰਾਤਿ = ਰੱਤਣਾ, ਤਦਾਕਾਰ ਕਰੋ **ਅਥਵਾ** ਮਹਾਤਮਾ ਰੂਪ ਸੋਹਾਗਣ ਇਸਤ੍ਰੀਆਂ ਸਭਿ = ਸਾਰੀਆਂ ਬਾਲਕ, ਜੁਵਾ, ਆਦਿ ਅਵਸਥਾਵਾਂ ਵਿਚ ਤੇਰੇ ਪ੍ਰੇਮ ਰੰਗ ਵਿਚ ਰੱਤੀਆਂ ਹੋਈਆਂ ਹਨ। ਮੈਨੂੰ ਵੀ ਕਿਸੇ ਅਵਸਥਾ ਵਿਚ ਰੰਗਣਾ ਕਰੋ **ਵਾ:** ਮਹਾਤਮਾ ਰੂਪ ਸੋਹਾਗਣ ਇਸਤ੍ਰੀਆਂ ਨੂੰ ਸਾਰੀਆਂ ਰਾਤੀ = ਰਾਤਾਂ (ਅਵਸਥਾਵਾਂ) ਵਿਚ ਅਨੰਦ ਦਿੰਦੇ ਹੋ, ਮੈਨੂੰ ਦੁਹਾਗਣ ਨੂੰ ਵੀ ਕਾਈ = ਕੋਈ ਅਨੰਦ ਦੇਣ ਵਾਲੀ ਅਵਸਥਾ ਰੂਪੀ ਰਾਤ ਬਖ਼ਸ਼ੋ ਜੀ ॥੧॥

## ਸੂਹੀ ਮਹਲਾ ੧ ਸੁਚਜੀ ॥

ਹੁਣ ਸਤਿਗੁਰੂ ਨਾਨਕ ਦੇਵ ਜੀ ਸੁਚਜੀ ਇਸਤ੍ਰੀ ਦੇ ਲੱਖਣ ਦੱਸਦੇ ਹਨ ਕਿ ਪਹਿਲਾਂ ਸੁਚਜੀ = ਸ੍ਰੇਸ਼ਟ ਆਚਾਰ ਵਾਲੀ ਮੱਧਮ (ਜਗਿਆਸੂ ਰੂਪ) ਇਸਤ੍ਰੀ ਕਹਿੰਦੀ ਹੈ ਕਿ :

## ਜਾ ਤੂ, ਤਾ ਮੈ ਸਭੁ ਕੋ; ਤੂ ਸਾਹਿਬੁ, ਮੇਰੀ ਰਾਸਿ ਜੀਉ ॥

ਹੇ ਪਰਮੇਸ਼ਰ ! ਜਾ = ਜਦੋਂ ਤੂੰ ਪ੍ਰਾਪਤ ਹੋ ਗਿਆ ਤਾਂ ਮੈ = ਮੈਨੂੰ ਬ੍ਰਹਮ ਲੋਕ, ਸਵਰਗ ਲੋਕ **ਵਾ:** ਧਰਮ ਅਰਥ ਆਦਿ ਸਭੁ = ਸਾਰਾ ਕੋ = ਕੁਝ ਮਿਲ ਗਿਆ, **ਵਾ:** ਜਦੋਂ ਤੂੰ ਮੇਰਾ ਲੋਕ-ਪ੍ਰਲੋਕ ਵਿਚ ਰੱਖਿਅਕ ਹੈਂ ਤਾਂ ਮੇਰਾ ਸਭ ਕੋ = ਕੋਈ ਹਿੱਤਕਾਰੀ ਹੈ, ਤੂੰ ਹੀ ਮੇਰਾ ਸਾਹਿਬੁ = ਮਾਲਕ ਹੈਂ ਅਤੇ ਤੂੰ ਹੀ ਮੇਰੀ ਰਾਸਿ = ਪੂੰਜੀ ਹੈਂ **ਵਾ:** ਤੂੰ ਮੇਰਾ ਮਾਲਕ ਹੈਂ ਤੇ ਮੇਰੀ ਸ਼ਰਧਾ ਵੀ ਤੇਰੇ ਵਿਚ ਹੀ ਹੈ **ਵਾ:** ਜਿਹੜੀ ਮੇਰੇ ਕੋਲ ਕਾਰਨ, ਸੂਖਮ, ਸਥੂਲ ਦੇਹਾਂ ਦੀ **ਵਾ:** ਪ੍ਰਾਣਾਂ ਦੀ ਰਾਸਿ = ਪੂੰਜੀ ਹੈ, ਇਹ ਤੇਰੀ ਹੀ ਦਿੱਤੀ ਹੋਈ ਹੈ **ਵਾ:** ਮੇਰੀ ਬੁੱਧੀ ਵਿਚ ਰਾਸਿ = ਸੱਚਾਈ ਲਿਆਉਣਾ ਕਰ।

## ਤੁਧੁ ਅੰਤਰਿ ਹਉ ਸੁਖਿ ਵਸਾ; ਤੂੰ ਅੰਤਰਿ ਸਾਬਾਸਿ ਜੀਉ ॥

ਹੇ ਪਰਮੇਸ਼ਰ ! ਜਦੋਂ ਮੈਂ ਤੁਧੁ = ਤੈਨੂੰ ਹਿਰਦੇ ਦੇ ਅੰਤਰਿ = ਵਿਚ ਵਸਾ ਲੈਂਦੀ ਹਾਂ ਤਾਂ ਹਉ = ਮੈਂ ਤੇਰੇ ਸੁੱਖ ਸਰੂਪ ਨੂੰ ਪਾ ਕੇ ਸੁੱਖ ਨਾਲ ਵਸਾ = ਵੱਸਦੀ ਹਾਂ ਅਤੇ ਫੇਰ ਤੂੰ ਹਿਰਦੇ ਦੇ ਅੰਤਰਿ = ਅੰਦਰ ਪ੍ਰਗਟ ਹੋ ਕੇ ਸਾਬਾਸਿ = ਧੰਨਤਾ ਦੇ ਯੋਗ ਬਣਾ ਦਿੰਦਾ ਹੈਂ ਜੀ।

## ਭਾਣੈ ਤਖਤਿ ਵਡਾਈਆ; ਭਾਣੈ ਭੀਖ ਉਦਾਸਿ ਜੀਉ ॥

ਹੇ ਪਰਮੇਸ਼ਰ ! ਤੂੰ ਆਪਣੇ ਭਾਣੈ = ਹੁਕਮ ਅਨੁਸਾਰ ਹੀ ਪ੍ਰਤੱਖ ਰਾਜ ਤਖਤਿ = ਸਿੰਘਾਸਨ 'ਤੇ ਬਿਠਾ ਕੇ ਵਡਾਈਆ = ਵਡਿਆਈਆਂ ਦਿੰਦਾ ਹੈਂ ਅਤੇ ਆਪਣੇ ਭਾਣੈ = ਹੁਕਮ ਅਨੁਸਾਰ ਹੀ ਸੰਸਾਰ ਵੱਲੋਂ ਉਦਾਸਿ = ਉਪਰਾਮ ਕਰਕੇ ਭੀਖ = ਭਿੱਖਿਆ ਮੰਗਣ ਵਾਲਾ ਫ਼ਕੀਰ ਬਣਾ ਦਿੰਦਾ ਹੈਂ **ਵਾ:** ਭਾਣੇ ਅਨੁਸਾਰ ਹੀ ਸਰੂਪ ਰੂਪੀ ਤਖ਼ਤ ਦੀਆਂ ਵਡਿਆਈਆਂ ਦਿੰਦਾ ਹੈਂ ਅਤੇ ਹੁਕਮ ਅਨੁਸਾਰ ਹੀ ਆਪਣੇ ਵੱਲੋਂ ਉਦਾਸ ਕਰਕੇ ਜੂਨਾਂ ਰੂਪ ਭਿੱਖਿਆ ਵਿਚ ਭਵਾਉਂਦਾ ਹੈਂ ਜੀ।

ਅਰਥਾਤ ਹੇ ਪਰਮੇਸ਼ਰ ! ਇਹ ਜੀਵ ਤੇਰੇ ਹੁਕਮ ਅਨੁਸਾਰ ਹੀ ਨਾਮ ਅਭਿਆਸ ਕਰਕੇ ਤੇਰੇ ਸੱਚੇ ਸਰੂਪ ਵਿਚ ਲੀਨ ਹੋ ਕੇ ਜੰਮਣ ਮਰਣ ਦੇ ਗੇੜ ਤੋਂ ਬਚ ਜਾਂਦਾ ਹੈ ਅਤੇ ਤੇਰੇ ਹੁਕਮ ਅਨੁਸਾਰ ਹੀ ਜੀਵ ਨਾਮ ਤੋਂ ਬੇਮੁਖ ਹੋ ਕੇ ਚੁਰਾਸੀ ਦੇ ਚੱਕਰ ਵਿਚ ਪੈ ਕੇ ਖੂਹ ਦੀਆਂ ਟਿੰਡਾਂ ਵਾਂਗ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਰਹਿੰਦਾ ਹੈ ਜੀ।

## ਭਾਣੈ ਥਲ ਸਿਰਿ ਸਰੁ ਵਹੈ; ਕਮਲੁ ਫੁਲੈ ਆਕਾਸਿ ਜੀਉ ॥

ਹੇ ਪਰਮੇਸ਼ਰ ! ਤੇਰੇ ਭਾਣੈ = ਹੁਕਮ ਵਿਚ ਹੀ ਥਲ = ਖ਼ੁਸ਼ਕ ਧਰਤੀ ਸਿਰਿ = ਉੱਤੇ ਸਰੁ = ਤਲਾਬ, ਨਦੀਆਂ ਵਹਿ = ਵਗਣ ਲੱਗ ਜਾਂਦੀਆਂ ਹਨ ਅਤੇ ਆਕਾਸ਼ ਵਿਚ ਕਮਲੁ ਫੁਲੈ = ਕੌਲ ਫੁੱਲ ਖਿੜ ਜਾਂਦੇ ਹਨ ਜੀ।[੧] **ਵਾ:** ਅਕਾਸ਼ ਵੱਲ ਨੂੰ ਭਾਵ ਉੱਚੀਆਂ ਥਾਵਾਂ 'ਤੇ ਕੌਲ ਫੁੱਲ ਖਿੜ ਜਾਂਦੇ ਹਨ, ਜਿਵੇਂ ਕਸ਼ਮੀਰ ਵਿਚ ਉੱਚੀਆਂ ਪਹਾੜੀਆਂ 'ਤੇ ਖਿੜੇ ਹੋਏ ਹਨ।

---

੧. 'ਵਸ਼ਿਸ਼ਟ ਪੁਰਾਣ' ਵਿਚ ਲਿਖਿਆ ਹੈ ਕਿ ਜਿਥੇ ਅਕਾਸ਼ ਵਿਚ ਵਸ਼ਿਸ਼ਟ ਜੀ ਕੁਟੀਆ ਬਣਾ ਕੇ ਬੈਠੇ ਹੋਏ ਹਨ, ਉਥੇ ਉਨ੍ਹਾਂ ਦੀ ਕੁਟੀਆ ਦੇ ਆਲੇ-ਦੁਆਲੇ ਕੌਲ ਫੁੱਲ ਖਿੜੇ ਹੋਏ ਹਨ।

**ਅਥਵਾ** ਤੇਰੇ ਹੁਕਮ ਵਿਚ ਹੀ ਥਲਾਂ ਦੀ ਨਿਆਈਂ ਖ਼ੁਸ਼ਕ ਭਾਵ ਨਿਸ਼ਰਧਕ ਅਹੰਕਾਰੀ ਪੁਰਖਾਂ ਦੇ ਅੰਤਹਕਰਨ ਵਿਚ ਪ੍ਰੇਮ ਰੂਪ ਨਦੀਆਂ ਦੇ ਪ੍ਰਵਾਹ ਵਗਣ ਲੱਗ ਪੈਂਦੇ ਹਨ ਅਤੇ ਰਿਦੇ ਰੂਪੀ ਅਕਾਸ਼ ਵਿਚ ਸ਼ੁੱਭ ਗੁਣਾਂ ਰੂਪੀ ਕੌਲ ਫੁੱਲ ਖਿੜ ਜਾਂਦੇ ਹਨ **ਵਾ:** ਹੇ ਕਮਲਵਤ ਚਿਦਾ ਅਕਾਸ਼ ਬ੍ਰਹਮ! ਉਨ੍ਹਾਂ ਦੇ ਦਸਵੇਂ ਦੁਆਰ ਰੂਪੀ ਅਕਾਸ਼ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ।

## ਭਾਣੈ ਭਵਜਲੁ ਲੰਘੀਐ; ਭਾਣੈ ਮੰਝਿ ਭਰੀਆਸਿ ਜੀਉ ॥

ਹੇ ਪਰਮੇਸ਼ਰ! ਤੇਰੇ ਭਾਣੈ = ਹੁਕਮ ਅਨੁਸਾਰ ਹੀ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘੀਐ = ਲੰਘ ਜਾਈਦਾ ਹੈ ਭਾਵ ਮੁਕਤ ਰੂਪ ਕਿਨਾਰੇ 'ਤੇ ਪਹੁੰਚ ਜਾਈਦਾ ਹੈ ਅਤੇ ਤੇਰੇ ਭਾਣੈ = ਹੁਕਮ ਅਨੁਸਾਰ ਹੀ ਪਾਪਾਂ ਨਾਲ ਭਰੀਆਸਿ = ਭਰ ਕੇ ਸੰਸਾਰ-ਸਮੁੰਦ੍ਰ ਦੇ ਮੰਝਿ = ਵਿਚ ਡੁੱਬ ਜਾਈਦਾ ਹੈ ਜੀ।

**ਅਥਵਾ** ਜਿਵੇਂ ਸਮੁੰਦ੍ਰ ਵਿਚ ਜਹਾਜ਼ ਪਾਣੀ ਨਾਲ ਭਰ ਕੇ ਡੁੱਬ ਜਾਂਦਾ ਹੈ, ਇਸੇ ਤਰ੍ਹਾਂ ਹੀ ਹੇ ਪਰਮੇਸ਼ਰ! ਤੇਰੇ ਹੁਕਮ ਅਨੁਸਾਰ ਹੀ ਜੀਵ ਦਾ ਅੰਤਹਕਰਣ ਰੂਪੀ ਜਹਾਜ਼ ਪਾਪਾਂ, ਪਦਾਰਥਾਂ ਰੂਪੀ ਪਾਣੀ ਦੇ ਭਰਨ ਨਾਲ ਸੰਸਾਰ-ਸਮੁੰਦ੍ਰ ਵਿਚ ਹੀ ਡੁੱਬ ਜਾਂਦਾ ਹੈ।

## ਭਾਣੈ ਸੋ ਸਹੁ ਰੰਗੁਲਾ; ਸਿਫਤਿ ਰਤਾ ਗੁਣਤਾਸਿ ਜੀਉ ॥

ਹੇ ਗੁਣਤਾਸਿ = ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ! ਜੋ ਗੁਰਾਂ ਦੁਆਰਾ ਨਾਮ ਜਪ ਕੇ ਤੇਰੀ ਸਿਫਤਿ = ਉਸਤਤ ਵਿਚ ਰਤਾ = ਰੱਤਿਆ ਹੈ, ਹੇ ਰੰਗੁਲਾ = ਅਨੰਦ ਦੇਣ ਵਾਲੇ ਸਹੁ = ਪਤੀ ਪਰਮੇਸ਼ਰ ਜੀ! ਸੋ = ਉਹ ਵੀ ਤੇਰੇ ਭਾਣੈ = ਹੁਕਮ ਅਨੁਸਾਰ ਹੀ ਹੈ **ਵਾ:** ਸੋ = ਉਹ ਪਤੀ ਪਰਮੇਸ਼ਰ ਤੇਰੇ ਹੁਕਮ ਅਨੁਸਾਰ ਹੀ ਤੇਰੀ ਪ੍ਰਾਪਤੀ ਦੇ ਅਨੰਦ ਵਾਲਾ ਹੋਇਆ ਹੈ।

ਹੇ ਗੁਣਾਂ ਦੇ ਖ਼ਜ਼ਾਨੇ ਸਹੁ = ਪਤੀ ਪਰਮੇਸ਼ਰ! ਜੋ ਗੁਰਮੁਖ ਜਨ ਭਾਣਾ ਮੰਨਣ ਵਾਲਾ ਹੈ, ਉਹ ਤੇਰੇ ਸੱਚ ਸਰੂਪ ਦੇ ਰੰਗੁਲਾ = ਅਨੰਦ ਦੀ ਪ੍ਰਾਪਤੀ ਵਾਲਾ ਹੈ, ਕਿਉਂਕਿ ਉਹ ਤੇਰੀ ਸਿਫ਼ਤਿ-ਸਲਾਹ ਵਿਚ ਰਤਾ = ਰੱਤਿਆ ਹੋਇਆ ਹੈ।

## ਭਾਣੈ ਸਹੁ ਭੀਹਾਵਲਾ; ਹਉ ਆਵਣਿ ਜਾਣਿ ਮੁਈਆਸਿ ਜੀਉ ॥

ਹੇ ਸਹੁ = ਪਤੀ ਪਰਮੇਸ਼ਰ ਜੀ! ਤੇਰੇ ਭਾਣੈ = ਹੁਕਮ ਵਿਚ ਹੀ ਸੰਸਾਰ ਭੀਹਾਵਲਾ = ਭੈਦਾਇਕ ਪ੍ਰਤੀਤ ਹੁੰਦਾ ਹੈ ਭਾਵ ਜੰਮਣ ਮਰਣ ਵਾਲਾ ਪ੍ਰਤੀਤ ਹੁੰਦਾ ਹੈ ਅਤੇ ਤੇਰੇ ਹੁਕਮ ਅਨੁਸਾਰ ਹੀ ਹਉ = ਹੰਗਤਾ ਕਰਕੇ ਸ੍ਰਿਸ਼ਟੀ ਆਵਣਿ ਜਾਣਿ = ਆਉਣ ਜਾਣ (ਜੰਮਣ ਮਰਣ) ਵਿਚ ਮੁਈਆਸਿ = ਮਰ ਰਹੀ ਹੈ **ਵਾ:** ਹੰਗਤਾ ਕਰਕੇ ਜੀਵ ਆਉਣ ਜਾਣ ਵਿਚ ਹੀ ਜੰਮਦੇ ਮਰਦੇ ਰਹਿੰਦੇ ਹਨ **ਵਾ:** ਪਦਾਰਥਾਂ ਦੀ (ਮੁਈ + ਆਸਿ) ਆਸਿ = ਉਮੀਦ ਕਰਕੇ ਜੰਮਦੇ ਮੁਈ = ਮਰਦੇ ਰਹਿੰਦੇ ਹਨ।

## ਤੂ ਸਹੁ ਅਗਮੁ ਅਤੋਲਵਾ; ਹਉ ਕਹਿ ਕਹਿ ਢਹਿ ਪਈਆਸਿ ਜੀਉ ॥

ਹੇ ਸਹੁ = ਪਤੀ ਪਰਮੇਸ਼ਰ! ਤੂੰ ਅਗਮੁ = ਮਨ ਦੇ ਅਵਿਸ਼ੇ, ਸ਼ਾਸਤ੍ਰਾਂ ਪ੍ਰਮਾਣ ਰੂਪੀ ਵੱਟੇ ਪਾ ਕੇ ਬੁਧ ਰੂਪ ਤਰਾਜ਼ੂ ਦੇ ਨਾਲ ਅਤੋਲਵਾ = ਤੋਲਣ ਤੋਂ ਰਹਿਤ ਹੈਂ, ਇਸ ਕਰਕੇ ਹਉ = ਮੈਂ ਤੇਰੇ ਗੁਣਾਂ ਨੂੰ ਬੇਅੰਤ ਬੇਅੰਤ ਕਹਿ ਕਹਿ = ਆਖ ਆਖ ਕੇ ਤੇਰੀ ਸ਼ਰਨ ਵਿਚ ਢਹਿ = ਡਿੱਗ ਪਈਆਸਿ = ਪਈ ਹਾਂ ਜੀ।

## ਕਿਆ ਮਾਗਉ ਕਿਆ ਕਹਿ ਸੁਣੀ; ਮੈ ਦਰਸਨ ਭੂਖ ਪਿਆਸਿ ਜੀਉ ॥

ਹੇ ਪਰਮੇਸ਼ਰ! ਹੋਰ ਕਿਆ = ਕੀ ਚੀਜ਼ ਮਾਗਉ = ਮੰਗਾਂ, ਕਿਆ = ਕੀ ਪਦਾਰਥਾਂ ਦੀ ਬਾਬਤ ਬਚਨ

ਕਹਿ = ਆਖਾਂ ਤੇ ਕੀ ਕਿਸੇ ਦਾ ਮਹਾਤਮ ਸੁਣੀ = ਸ੍ਰਵਣ ਕਰਾਂ **ਵਾ:** ਕੀ ਕਿਸੇ ਦੇਵਤੇ ਦੀ ਉਪਾਸ਼ਨਾ ਕਰ ਕੇ ਦੁਨੀਆਂ ਦੇ ਸੁੱਖ ਮੰਗਾਂ, ਕੀ ਕਿਸੇ ਦੇ ਸਤੋਤਰ ਕਹਾਂ, ਕੀ ਕਿਸੇ ਦੇਵੀ ਦੇਵਤੇ ਦੇ ਜੱਸ ਨੂੰ ਸੁਣਨਾ ਕਰਾਂ, ਮੈ = ਮੈਨੂੰ ਤਾਂ ਕੇਵਲ ਤੇਰੇ ਦਰਸਨ = ਦੀਦਾਰ ਦੀ ਭੂਖ = ਭੁੱਖ ਤੇ ਪਿਆਸਿ = ਤ੍ਰੇਹ ਹੈ **ਵਾ:** ਤੇਰੇ ਦਰਸ਼ਨਾਂ ਦੀ ਅਤਿਅੰਤ ਇੱਛਾ ਹੈ ਜੀ।

## ਗੁਰ ਸਬਦੀ ਸਹੁ ਪਾਇਆ; ਸਚੁ ਨਾਨਕ ਕੀ ਅਰਦਾਸਿ ਜੀਉ ॥੨॥

ਹੇ ਸਹੁ = ਪਤੀ ਪਰਮੇਸ਼ਰ ! ਗੁਰਮੁਖ ਜਨਾਂ ਨੇ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਨਾਮ ਜਪ ਕੇ ਤੇਰੇ ਸੱਚ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ, ਇਉਂ ਮੇਰੀ ਜਨ ਕੀ = ਦੀ ਵੀ ਇਹੋ ਸੱਚੀ ਅਰਦਾਸਿ = ਬੇਨਤੀ ਹੈ ਕਿ ਮੈਨੂੰ ਵੀ ਆਪਣੇ ਸਰੂਪ ਨਾਲ ਮੇਲਣਾ ਕਰ।

**ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੱਚੇ ਪਰਮੇਸ਼ਰ ! ਜਦ ਮੇਰੀ ਜਨ ਦੀ ਸੱਚੀ ਬੇਨਤੀ ਤੂੰ ਸੁਣੀ ਤਾਂ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪ ਕੇ ਪਤੀ ਪਰਮੇਸ਼ਰ ! ਤੇਰੇ ਅਨੰਦ ਨੂੰ ਪਾਉਣਾ ਕੀਤਾ ਜੀ ॥੨॥

[ਅੰਗ ੭੬੩]

## ਸੂਹੀ ਮਹਲਾ ੫ ਗੁਣਵੰਤੀ ॥

ਸੂਹੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਗੁਣਵੰਤੀ = ਗੁਣਾਂ ਵਾਲੀਆਂ ਉੱਤਮ ਸਖੀਆਂ ਦੀ ਅਵਸਥਾ ਦੱਸਦੇ ਹੋਏ, ਸਤਿਗੁਰੂ ਨਾਨਕ ਦੇਵ ਜੀ ਨੂੰ ਗੁਰੂ ਰੂਪ ਕਰਕੇ ਕਥਨ ਕਰਦੇ ਹਨ ਅਤੇ ਬਾਕੀ ਦੂਜੇ, ਤੀਸਰੇ, ਚੌਥੇ ਸਤਿਗੁਰਾਂ ਦੀ ਤਰ੍ਹਾਂ ਆਪਣੇ ਆਪ ਨੂੰ ਸਿੱਖ ਰੂਪ ਕਰਕੇ ਕਥਨ ਕਰਦੇ ਹਨ।

## ਜੋ ਦੀਸੈ ਗੁਰਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥

ਹੇ ਭਾਈ ! ਜੋ = ਜਿਹੜਾ ਪੁਰਖ ਗੁਰਸਿੱਖੜਾ = ਗੁਰੂ ਸਾਹਿਬਾਨ ਦੀ ਸਿੱਖਿਆ ਗ੍ਰਹਿਣ ਕਰਨ ਵਾਲਾ ਦੀਸੈ = ਦਿਸਦਾ ਹੈ **ਵਾ:** ਜਿਸਨੂੰ ਸਿੱਖਿਆ ਦੇਣ ਵਾਲੇ ਗੁਰੂ ਸਾਹਿਬ ਜੀ ਦਿਸਦੇ ਹਨ **ਵਾ:** ਗੁਰਉਪਦੇਸ਼ ਦੇਣ ਵਾਲਾ ਗੁਰਸਿੱਖ ਦਿਸਦਾ ਹੈ, ਤਿਸੁ = ਉਸ ਦੇ ਮੈਂ ਨਿਵਿ ਨਿਵਿ = ਨਿਉਂ ਨਿਉਂ **ਵਾ:** ਝੁਕ ਝੁਕ ਕੇ ਪਾਇ = ਚਰਨੀਂ ਲਾਗਉ = ਲੱਗਦਾ ਹਾਂ ਜੀ **ਵਾ:** ਤਨ ਦੇ ਤਾਣ ਵੱਲੋਂ ਨਿਵ ਕੇ, ਮਨ ਦੇ ਮਾਣ ਵੱਲੋਂ ਨਿਵ ਕੇ ਚਰਨੀਂ ਲੱਗਦਾ ਹਾਂ ਜੀ।

## ਆਖਾ ਬਿਰਥਾ ਜੀਅ ਕੀ; ਗੁਰੁ ਸਜਣੁ ਦੇਹਿ ਮਿਲਾਇ ਜੀਉ ॥

ਹੇ ਪਿਆਰੇ ਜੀ ! ਫੇਰ ਉਸ ਗੁਰਸਿੱਖ ਅੱਗੇ ਮੈਂ ਆਪਣੇ ਜੀਅ = ਹਿਰਦੇ ਕੀ = ਦੀ ਸਾਰੀ ਬਿਰਥਾ = ਪੀੜਾ ਭਾਵ ਗੱਲ ਬੇਨਤੀ ਰੂਪ ਵਿਚ ਆਖਾ = ਕਹਿਣਾ ਕਰਾਂ ਕਿ ਮੈਨੂੰ ਅਕਾਲ ਪੁਰਖ ਨਾਲ ਪ੍ਰੇਮ ਕਰਨ ਵਾਲੇ ਲੋਕ-ਪ੍ਰਲੋਕ ਦੇ ਸਜਣੁ = ਮਿੱਤ੍ਰ ਗੁਰੁ = ਸਤਿਗੁਰਾਂ ਦੇ ਨਾਲ ਮਿਲਾਇ = ਮਿਲਾ ਦੇਹਿ = ਦੇਣਾ ਕਰ।

## ਸੋਈ ਦਸਿ ਉਪਦੇਸੜਾ; ਮੇਰਾ ਮਨੁ, ਅਨਤ ਨ ਕਾਹੂ ਜਾਇ ਜੀਉ ॥

ਹੇ ਪਿਆਰੇ ਜੀ ! ਮੈਨੂੰ ਸੋਈ = ਉਹ ਉਪਦੇਸੜਾ = ਸ੍ਰੇਸ਼ਟ ਉਪਦੇਸ਼ ਦਸਿ = ਦੱਸਣਾ ਕਰ, ਜਿਸ ਸ੍ਰੇਸ਼ਟ ਉਪਦੇਸ਼ ਨੂੰ ਸੁਣ ਕੇ ਮੇਰਾ ਮਨੁ = ਚਿੱਤ ਪਰਮੇਸ਼ਰ ਨੂੰ ਛੱਡ ਕੇ ਕਾਹੂ = ਕਿਸੇ ਅਨਤ = ਹੋਰ ਪਦਾਰਥਾਂ ਵੱਲ ਨਾ ਜਾਇ = ਜਾਣਾ ਕਰੇ।

## ਇਹੁ ਮਨੁ ਤੈਕੂੰ ਡੇਵਸਾ; ਮੈ ਮਾਰਗੁ ਦੇਹੁ ਬਤਾਇ ਜੀਉ ॥

ਮੈਂ ਆਪਣਾ ਇਹ ਮਨ ਤੈਕੂੰ = ਤੈਨੂੰ ਭੇਟਾ ਦੇ ਤੌਰ 'ਤੇ ਡੇਵਸਾ = ਦੇਵਾਂਗਾ, ਪਰ ਤੂੰ ਮੈ = ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਬਤਾਇ = ਦੱਸ ਦੇਹੁ = ਦੇਣਾ ਕਰ।

## ਹਉ ਆਇਆ ਦੂਰਹੁ ਚਲਿ ਕੈ; ਮੈ ਤਕੀ ਤਉ ਸਰਣਾਇ ਜੀਉ ॥

ਹੇ ਪਿਆਰੇ ਜੀ! ਹਉ = ਮੈਂ ਚੌਰਾਸੀ ਲੱਖ ਜੂਨਾਂ ਰੂਪੀ ਪ੍ਰਦੇਸ਼ਾਂ ਤੋਂ ਵਿਚਰਦਾ ਹੋਇਆ ਦੂਰਹੁ = ਦੂਰੋਂ ਚੱਲ ਕੈ = ਤੁਰ ਕਰਕੇ ਹੁਣ ਮਨੁੱਖਾ ਜਨਮ ਵਿਚ ਆਇਆ ਹਾਂ (**ਵਾ:** ਮੈਂ ਪ੍ਰਤੱਖ ਹੀ ਦੂਰੋਂ ਚੱਲ ਕੇ ਆਇਆ ਹਾਂ) ਅਤੇ ਮੈਂ ਇਸ ਮਨੁੱਖਾ ਜਨਮ ਵਿਚ ਆ ਕੇ ਇਕ ਤਉ = ਤੇਰੀ ਸਰਣਾਇ = ਸ਼ਰਨ ਤਕੀ = ਤੱਕਣਾ ਕੀਤੀ ਹੈ।

## ਮੈ ਆਸਾ ਰਖੀ ਚਿਤਿ ਮਹਿ; ਮੇਰਾ ਸਭੋ ਦੁਖੁ ਗਵਾਇ ਜੀਉ ॥

ਹੇ ਪਿਆਰੇ ਜੀ! ਮੈਂ ਆਪਣੇ ਚਿੱਤ ਮਹਿ = ਵਿਚ ਇਹੋ ਆਸਾ = ਉਮੀਦ ਰੱਖੀ ਹੋਈ ਹੈ ਕਿ ਗੁਰਸਿੱਖ ਹੀ ਮੇਰਾ ਸਭੋ = ਸਾਰਾ ਜੰਮਣ ਮਰਣ ਆਦਿ ਦਾ ਦੁਖੁ = ਕਸਟ ਗਵਾਇ = ਗਵਾ ਦੇਣਗੇ। ਇਹ ਗੱਲ ਸੁਣ ਕੇ ਅੱਗੋਂ ਗੁਰਸਿੱਖ ਨੇ ਆਖਿਆ:

## ਇਤੁ ਮਾਰਗਿ ਚਲੇ ਭਾਈਅੜੇ; ਗੁਰੁ ਕਹੈ ਸੁ ਕਾਰ ਕਮਾਇ ਜੀਉ ॥

ਹੇ ਪਿਆਰੇ ਜੀ! ਇਤੁ = ਇਸ ਮਾਰਗਿ = ਰਸਤੇ ਉੱਤੇ ਚਲੇ = ਚੱਲਣ ਵਾਲੇ ਗੁਰਸਿੱਖ ਭਾਈਅੜੇ = ਭਰਾ ਗੁਰੁ = ਸਤਿਗੁਰੂ ਨਾਨਕ ਦੇਵ ਜੀ ਦੀ ਕਹੈ = ਕਹੀ ਹੋਈ ਭਗਤੀ ਰੂਪ ਕਾਰ ਕਰਦੇ ਹਨ, ਇਸ ਲਈ ਤੂੰ ਵੀ ਸੁ = ਉਹ ਭਗਤੀ ਰੂਪ ਕਾਰ ਨੂੰ ਕਮਾਇ = ਕਮਾਉਣਾ ਕਰ, **ਅਥਵਾ** ਤੂੰ ਇਸ ਮਾਰਗ ਉੱਤੇ ਚੱਲ ਅਤੇ ਜੋ ਗੁਰਾਂ ਦੀ ਭਗਤੀ ਰੂਪ ਕਾਰ ਕਹੀ ਹੋਈ ਹੈ, ਉਸ ਨੂੰ ਕਮਾਉਣਾ ਕਰ।

## ਤਿਆਗੇਂ ਮਨ ਕੀ ਮਤੜੀ; ਵਿਸਾਰੇਂ ਦੂਜਾ ਭਾਉ ਜੀਉ ॥

ਹੇ ਪਿਆਰੇ ਜੀ! ਆਪਣੇ ਮਨ ਕੀ = ਦੀ ਮਤੜੀ = ਮੱਤ ਨੂੰ ਤਿਆਗੇਂ = ਛੱਡ ਦੇ ਅਤੇ ਦੂਜਾ ਭਾਉ = ਦ੍ਵੈਤ ਭਾਵ ਵਾਲੀਆਂ ਚੀਜ਼ਾਂ ਦੇ ਪ੍ਰੇਮ ਨੂੰ ਵੀ ਵਿਸਾਰੇਂ = ਭੁਲਾ ਦੇਣਾ ਕਰ।

## ਇਉ ਪਾਵਹਿ ਹਰਿ ਦਰਸਾਵੜਾ; ਨਹ ਲਗੈ ਤਤੀ ਵਾਉ ਜੀਉ ॥

ਇਉ = ਇਸ ਪ੍ਰਕਾਰ ਤੂੰ ਹਰਿ = ਪਰਮੇਸ਼ਰ ਦੇ ਦਰਸਾਵੜਾ = ਦਰਸ਼ਨ ਨੂੰ ਪਾਵਹਿ = ਪਾਵੇਂਗਾ ਫੇਰ ਤੈਨੂੰ ਵਿਸ਼ੇ-ਵਿਕਾਰਾਂ, ਮਾਤਾ ਦੇ ਗਰਭ, ਨਰਕਾਂ ਰੂਪੀ ਤਤੀ = ਗਰਮ ਵਾਉ = ਹਵਾ ਨਹ = ਨਹੀਂ ਲਗੈ = ਲੱਗੇਗੀ ਜੀ।

## ਹਉ ਆਪਹੁ ਬੋਲਿ ਨ ਜਾਣਦਾ; ਮੈ ਕਹਿਆ ਸਭੁ ਹੁਕਮਾਉ ਜੀਉ ॥

ਹੇ ਪਿਆਰੇ ਜੀ! ਹਉ = ਮੈਂ ਆਪਹੁ = ਆਪਣੇ ਆਪ ਕੁਝ ਵੀ ਬੋਲਿ = ਬੋਲਣਾ ਨ = ਨਹੀਂ ਜਾਣਦਾ, ਮੈਂ ਜੋ ਕੁਝ ਵੀ ਕਹਿਆ = ਆਖਿਆ ਹੈ, ਇਹ ਸਭੁ = ਸਾਰਾ ਗੁਰੂ **ਵਾ:** ਪਰਮੇਸ਼ਰ ਦੇ ਹੁਕਮਾਉ = ਹੁਕਮ ਅਨੁਸਾਰ ਹੀ ਕਿਹਾ ਹੈ।

## ਹਰਿ ਭਗਤਿ ਖਜਾਨਾ ਬਖਸਿਆ; ਗੁਰਿ ਨਾਨਕਿ ਕੀਆ ਪਸਾਉ ਜੀਉ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਪਿਆਰੇ ਜੀ! ਜਦੋਂ ਪੂਰੇ ਗੁਰਿ = ਸਤਿਗੁਰਾਂ ਨੇ

ਪਸਾਉ = ਕਿਰਪਾ ਕਰਕੇ ਮੈਨੂੰ ਉਪਦੇਸ਼ ਦੇਣਾ ਕੀਆ = ਕੀਤਾ **ਵਾ:** ਉਪਦੇਸ਼ ਰੂਪ ਪਸਾਉ = ਦਾਨ ਦੇਣਾ ਕੀਤਾ, ਤਦ ਹਰਿ = ਪਰਮੇਸ਼ਰ ਨੇ ਮੈਨੂੰ ਪ੍ਰੇਮਾ ਭਗਤਿ = ਭਗਤੀ ਦਾ ਖ਼ਜ਼ਾਨਾ ਬਖਸਿਆ = ਬਖ਼ਸ਼ ਦਿੱਤਾ।

## ਮੈ ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ ਤ੍ਰਿਪਤਿ ਅਘਾਇ ਜੀਉ ॥

ਬਹੁੜਿ = ਫੇਰ ਮੈ = ਮੈਨੂੰ ਪਦਾਰਥਾਂ ਦੀ ਤ੍ਰਿਸਨਾ = ਪ੍ਰਾਪਤੀ ਦੀ ਪ੍ਰਬਲ ਇੱਛਾ **ਵਾ:** ਤ੍ਰਿਸ਼ਨਾ ਰੂਪ ਭੁਖੜੀ = ਭੁੱਖ ਨਹੀਂ ਰਹੀਂ ਕਿਉਂਕਿ ਹਉ = ਮੈਂ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਰਜਾ = ਰੱਜ ਗਿਆ, ਪ੍ਰਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਅਤੇ ਸਵਰਗ ਲੋਕ ਦੇ ਪਦਾਰਥਾਂ ਵੱਲੋਂ ਵੀ ਅਘਾਇ = ਰੱਜ ਗਿਆ ਹਾਂ ਜੀ।

## ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

ਹੇ ਪਿਆਰੇ ਜੀ! ਜੋ = ਜਿਹੜਾ ਸਿੱਖੀ ਨੂੰ ਕਮਾਉਣ ਵਾਲਾ ਗੁਰਾਂ ਦਾ ਸਿਖੜਾ = ਸਿੱਖ ਦੀਸੈ = ਦਿਸ ਰਿਹਾ ਹੈ, ਮੈਂ ਤਨ ਦੇ ਤਾਣ ਵੱਲੋਂ ਨਿਵਿ = ਝੁੱਕ ਕੇ, ਮਨ ਦੇ ਮਾਣ ਵੱਲੋਂ ਨਿਵਿ = ਝੁੱਕ ਕੇ ਤਿਸੁ = ਉਸ ਸਿੱਖ ਦੇ ਪਾਇ = ਚਰਨੀਂ ਲਾਗਉ = ਲੱਗਦਾ ਹਾਂ **ਵਾ:** ਮਨ, ਬਾਣੀ, ਸਰੀਰ ਕਰਕੇ ਚਰਨੀਂ ਲੱਗਦਾ ਹਾਂ ॥੩॥

## ਰਾਗੁ ਸੂਹੀ ਛੰਤ ਮਹਲਾ ੧ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗਣੀ ਦੇ ਵਿਚ ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਜੀਵ ਰੂਪ ਇਸਤ੍ਰੀ ਦੇ ਅਲੰਕਾਰ ਦੁਆਰਾ ਛੰਤ ਨਾਮੀ ਬਾਣੀ ਉਚਾਰਨ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਬਾਰੇ ਦੱਸਦੇ ਹਨ,

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਭਰਿ ਜੋਬਨਿ ਮੈ ਮਤ; ਪੇਈਅੜੈ ਘਰਿ ਪਾਹੁਣੀ, ਬਲਿ ਰਾਮ ਜੀਉ ॥

('ਮੈਂ' ਨਹੀਂ ਬੋਲਣਾ)

ਇਹ ਜੀਵ ਰੂਪ ਇਸਤ੍ਰੀ ਪ੍ਰਤੱਖ ਜੋਬਨਿ = ਜੁਵਾ ਅਵਸਥਾ ਭਰਿ = ਭਰਨ ਰੂਪ ਮੈ = ਸ਼ਰਾਬ ਪੀ ਕੇ ਮਤ = ਮਸਤ ਹੋ ਰਹੀ ਹੈ **ਵਾ:** ਜਗਿਆਸੂ ਰੂਪ ਇਸਤ੍ਰੀ ਆਸੁਰੀ ਸੰਪਦਾ ਰੂਪ ਜੋਬਨ ਦੇ ਸਹਿਤ ਭਰੀ ਹੋਈ ਮਮਤਾ ਰੂਪ ਸ਼ਰਾਬ ਪੀ ਕੇ ਮਸਤ ਹੋ ਰਹੀ ਹੈ (ਪ੍ਰੰਤੂ ਇਹ ਨਹੀਂ ਸਮਝਦੀ ਕਿ) ਉਹ ਇਸ ਸੰਸਾਰ ਰੂਪ ਪੇਈਅੜੈ = ਪੇਕੇ ਘਰ ਵਿਚ ਇਕ ਪਾਹੁਣੀ = ਪ੍ਰਾਹੁਣੀ ਵਾਂਗ ਹੀ ਹੈ। ਹੇ ਰਾਮ = ਪਰਮੇਸ਼ਰ ਜੀ! ਮੈਂ ਤੇਰੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ = ਬਲਿਹਾਰ ਜਾਂਦਾ ਹਾਂ, ਜਿਸ ਨੇ ਸੰਸਾਰ ਦੀ ਇਹੋ ਜਿਹੀ ਅਚਰਜ ਖੇਡ ਬਣਾਈ ਹੈ।

## ਮੈਲੀ ਅਵਗਣਿ ਚਿਤਿ;
## ਬਿਨੁ ਗੁਰ, ਗੁਣ ਨ ਸਮਾਵਨੀ, ਬਲਿ ਰਾਮ ਜੀਉ ॥

ਹੇ ਪਿਆਰੇ ਜੀ! ਚਿਤਿ = ਹਿਰਦੇ ਵਿਚ ਕਾਮ, ਕ੍ਰੋਧ ਆਦਿ ਅਵਗਣਿ = ਗੁਨਾਹਾਂ ਨੂੰ ਧਾਰਨ ਕਰਕੇ ਜੀਵ ਰੂਪ ਇਸਤ੍ਰੀ ਮੈਲੀ = ਮਲੀਣ ਹੋ ਰਹੀ ਹੈ **ਵਾ:** ਚਿੱਤ ਔਗੁਣਾਂ ਦੇ ਨਾਲ ਭਰਿਆ ਹੋਇਆ ਹੈ, ਇਸ ਕਰਕੇ ਜੀਵ ਰੂਪ ਇਸਤ੍ਰੀ ਮੈਲੀ ਹੋ ਰਹੀ ਹੈ, ਪੂਰੇ ਗੁਰਾਂ ਤੋਂ ਬਿਨੁ= ਬਗ਼ੈਰ ਬਲਿ = ਬਲਿਹਾਰ ਜਾਣੇ ਜੋਗ ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸਤਿ, ਸੰਤੋਖ, ਦਇਆ, ਧਰਮ ਆਦਿ ਸ਼ੁੱਭ ਗੁਣ ਹਿਰਦੇ ਵਿਚ ਆ ਕੇ ਨ = ਨਹੀਂ ਸਮਾਵਨੀ ਸਮਾਉਂਦੇ।

## ਗੁਣ ਸਾਰ ਨ ਜਾਣੀ, ਭਰਮਿ ਭੁਲਾਣੀ; ਜੋਬਨੁ ਬਾਦਿ ਗਵਾਇਆ ॥

ਇਸ ਜੀਵ ਰੂਪ ਇਸਤ੍ਰੀ ਨੇ ਸ਼ੁੱਭ ਗੁਣਾਂ ਨੂੰ ਹਿਰਦੇ ਵਿਚ ਧਾਰਨ ਕਰਨ ਦੀ ਉੱਕਾ ਹੀ ਸਾਰ = ਖ਼ਬਰ ਨ = ਨਹੀਂ ਜਾਣੀ, ਸਗੋਂ ਭਰਮ ਵਿਚ ਭੁਲਾਣੀ = ਭੁੱਲੀ ਹੋਈ ਨੇ ਪ੍ਰਤੱਖ ਜੋਬਨ **ਵਾ:** ਸ਼ੌਕ ਅਵਸਥਾ ਰੂਪੀ ਜੋਬਨ ਨੂੰ ਵਿਸ਼ਿਆਂ ਵਿਚ ਲੱਗ ਕੇ ਬਾਦਿ = ਬੇਅਰਥ ਹੀ ਗਵਾਇਆ = ਗਵਾ ਲਿਆ।

## ਵਰੁ ਘਰੁ ਦਰੁ ਦਰਸਨੁ ਨਹੀ ਜਾਤਾ; ਪਿਰ ਕਾ ਸਹਜੁ ਨ ਭਾਇਆ ॥

ਵਰੁ = ਪਤੀ ਪਰਮੇਸ਼ਰ ਸਾਰਿਆਂ ਦੇ ਸਰੀਰ ਰੂਪੀ ਘਰ ਦੇ ਦਰੁ = ਵਿਚ ਹੀ ਹੈ **ਵਾ:** ਹਿਰਦੇ ਰੂਪੀ ਘਰ ਦੇ ਵਿਚ ਹੀ ਹੈ **ਵਾ:** ਜੋ ਵਰੁ = ਪਤੀ ਪਰਮੇਸ਼ਰ ਸਰੀਰ ਰੂਪੀ ਘਰ ਤੇ ਦਰੁ = ਇੰਦਰੀਆਂ ਆਦਿ ਸਭ ਥਾਂ ਹੈ, ਉਸਦਾ ਸਤਿਸੰਗਤ ਰੂਪੀ ਦਰੁ = ਦਰਵਾਜ਼ੇ ਵਿਚ ਇਸਥਿਤ ਹੋ ਕੇ ਦਰਸਨੁ = ਦੀਦਾਰ ਕਰਨਾ ਨਹੀਂ ਜਾਤਾ = ਜਾਣਿਆ ਤੇ ਨਾ ਹੀ ਪਿਰ = ਪਤੀ ਪਰਮੇਸ਼ਰ ਕਾ = ਦਾ ਸਹਜੁ = ਗਿਆਨ ਭਾਇਆ = ਚੰਗਾ ਲੱਗਿਆ ਹੈ।

## ਸਤਿਗੁਰ ਪੂਛਿ, ਨ ਮਾਰਗਿ ਚਾਲੀ; ਸੂਤੀ ਰੈਣਿ ਵਿਹਾਣੀ ॥

ਪੂਰੇ ਸਤਿਗੁਰਾਂ ਤੋਂ ਪੂਛਿ = ਪੁੱਛ ਕੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਭਗਤੀ ਸਹਿਤ ਗਿਆਨ ਰੂਪੀ ਮਾਰਗਿ = ਰਸਤੇ ਤੇ ਨਾ ਚਾਲੀ = ਚੱਲੀ, ਸਗੋਂ ਮੋਹ, ਅਵਿੱਦਿਆ ਰੂਪੀ ਨਿੰਦਰਾ ਵਿਚ ਸੂਤੀ = ਸੁੱਤੀ ਹੋਈ ਦੀ ਅਵਸਥਾ ਰੂਪੀ ਰੈਣਿ = ਰਾਤਰੀ ਬੇਅਰਥ ਹੀ ਵਿਹਾਣੀ = ਬਤੀਤ ਹੋ ਜਾਂਦੀ ਹੈ।

## ਨਾਨਕ, ਬਾਲਤਣਿ[1] ਰਾਡੇਪਾ; ਬਿਨੁ ਪਿਰ, ਧਨ ਕੁਮਲਾਣੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਜੀਵ ਰੂਪ ਇਸਤ੍ਰੀ ਨੂੰ ਬਾਲਤਣਿ = ਬਾਲਕ ਅਵਸਥਾ ਤੋਂ ਹੀ ਰਾਡੇਪਾ = ਰੰਡੀਪੁਣਾ (ਭਾਵ ਅਨੀਸ਼ਰਵਾਦੀ ਪੁਣਾ) ਪਿਆ ਹੋਇਆ ਹੈ (ਭਾਵ ਬਾਲਕ ਅਵਸਥਾ ਵਿਚ ਕਿਸੇ ਬੰਦਗੀ ਵਾਲੇ ਮਹਾਤਮਾ ਤੋਂ ਉਪਦੇਸ਼ ਨਹੀਂ ਲਿਆ, ਸਗੋਂ ਨਾਸਤਕਾ ਵਾਲਾ ਸੁਭਾਅ ਧਾਰਨ ਕਰ ਲਿਆ ਕਿ ਪਰਮੇਸ਼ਰ ਹੈ ਹੀ ਨਹੀਂ) ਇਉਂ ਜੀਵ ਰੂਪ ਧਨ = ਇਸਤ੍ਰੀ ਪਿਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕੁਮਲਾਣੀ = ਕੁਮਲਾਈ ਹੋਈ ਨਿਮੋਝੂਣੀ, ਦੁਖੀ ਹੁੰਦੀ ਹੈ **ਵਾ:** ਪਦਾਰਥਾਂ ਦੀ ਸੰਗਤ ਕਰ ਕੇ ਮੁਰਝਾਈ ਰਹਿੰਦੀ ਹੈ ॥੧॥

## ਬਾਬਾ, ਮੈ ਵਰੁ ਦੇਹਿ; ਮੈ ਹਰਿ ਵਰੁ ਭਾਵੈ, ਤਿਸ ਕੀ ਬਲਿ ਰਾਮ ਜੀਉ ॥

ਹੇ ਬਾਬਾ = ਗੁਰੂ ਜੀ ! ਮੈ = ਮੇਰੇ ਤਾਈਂ ਵਰੁ = ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰਾ ਦੇਹਿ = ਦੇਵੋ, ਕਿਉਂਕਿ ਮੈ = ਮੈਨੂੰ ਹਰਿ = ਪਰਮੇਸ਼ਰ ਰੂਪ ਵਰੁ = ਪਤੀ ਹੀ ਭਾਵੈ = ਭਾਉਂਦਾ ਹੈ ਅਤੇ ਮੈਂ ਤਿਸ = ਉਸੇ ਕੀ = ਦੀ ਭਗਤੀ ਕਰਦੀ ਹਾਂ **ਵਾ:** ਉਸੇ ਦੀ ਪ੍ਰਾਪਤੀ ਚਾਹੁੰਦੀ ਹਾਂ, ਹੇ ਰਾਮ ਜੀਉ = ਪਿਆਰੇ ਜੀ ! ਮੈਂ ਆਪ ਜੀ ਦੇ ਉਪਰੋਂ ਬਲਿ = ਬਲਿਹਾਰ ਜਾਂਦੀ ਹਾਂ।

## ਰਵਿ ਰਹਿਆ ਜੁਗ ਚਾਰਿ; ਤ੍ਰਿਭਵਣ ਬਾਣੀ, ਜਿਸ ਕੀ ਬਲਿ ਰਾਮ ਜੀਉ ॥

ਜੋ ਪਤੀ ਪਰਮੇਸ਼ਰ ਚਾਰਿ = ਚੌਹਾਂ ਜੁਗਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ, ਤ੍ਰਿਭਵਣ = ਤਿੰਨ

---

੧. **ਬਾਲਤਣਿ** : ਇਸ ਪਾਠ ਦਾ ਪੁਰਾਤਨ ਉਚਾਰਨ ਬਾਲੱਤਣਿ ਹੈ, ਪਰੰਤੂ ਅੱਜਕੱਲ੍ਹ ਬਾਲਤਣਿ ਅੱਧਕ ਤੋਂ ਰਹਿਤ ਪੜ੍ਹਦੇ ਹਨ, ਅਰਥ ਇੱਕੋ ਹੀ ਹੈ।

ਭਵਨਾਂ ਵਿਚ ਜਿਸ ਕੀ = ਦੀ ਜਸ ਰੂਪੀ ਬਾਨੀ ਵੇਦ, ਸ਼ਾਸਤ੍ਰਾਂ ਆਦਿ ਗਾ ਰਹੇ ਹਨ **ਵਾ:** ਜਿਸ ਦੀ ਤਿੰਨੇ ਭਵਨ ਬਾਣੀ = ਬਣਾਵਟ ਹਨ, ਐਸੇ ਪਤੀ ਰਾਮ = ਪਰਮੇਸ਼ਰ ਦੇ ਉਪਰੋਂ ਮੈਂ ਮਨ, ਬਾਣੀ ਸਰੀਰ ਕਰਕੇ ਬਲਿ = ਬਲਿਹਾਰ ਜਾਵਾਂ ਜੀ।

## ਤ੍ਰਿਭਵਣ ਕੰਤੁ ਰਵੈ ਸੋਹਾਗਣਿ; ਅਵਗਣਵੰਤੀ ਦੂਰੇ ॥

ਤ੍ਰਿਭਵਣ = ਤਿੰਨਾਂ ਲੋਕਾਂ ਦਾ ਮਾਲਕ ਕੰਤੁ = ਪਤੀ ਪਰਮੇਸ਼ਰ ਸੋਹਾਗਣਿ = ਸੁਹਾਗ ਵੰਤ ਮਹਾਤਮਾ ਰੂਪ ਇਸਤ੍ਰੀ ਨੂੰ ਹੀ ਰਵੈ = ਮਾਣਦਾ ਹੈ **ਵਾ:** ਸੋਹਾਗਣਿ = ਸੁਹਾਗਵੰਤੀ ਮਹਾਤਮਾ ਰੂਪ ਇਸਤ੍ਰੀ ਹੀ ਤ੍ਰਿਭਵਣ = ਤਿੰਨ ਭਵਨਾਂ ਦੇ ਮਾਲਕ ਕੰਤੁ = ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਰਵੈ = ਮਾਣਦੀ ਹੈ ਅਤੇ ਅਵਗਣਵੰਤੀ = ਔਗੁਣਾਂ ਵਾਲੀ ਮਨਮੁਖ ਰੂਪ ਇਸਤ੍ਰੀ ਉਸ ਪਤੀ ਪਰਮੇਸ਼ਰ ਦੇ ਅਨੰਦ ਤੋਂ ਦੂਰੇ = ਪਰ੍ਹੇ ਹੀ ਰਹਿੰਦੀ ਹੈ।

## ਜੈਸੀ ਆਸਾ ਤੈਸੀ ਮਨਸਾ; ਪੂਰਿ ਰਹਿਆ ਭਰਪੂਰੇ ॥

ਜੈਸੀ = ਜਿਹੋ ਜਿਹੀ ਸੁਹਾਗਣ ਇਸਤ੍ਰੀ ਆਸਾ = ਉਮੀਦ ਕਰਦੀ ਹੈ, ਤੈਸੀ = ਤਿਹੋ ਜਿਹੀ ਹੀ ਉਹ ਪਤੀ ਪਰਮੇਸ਼ਰ ਮਨਸਾ = ਇੱਛਾ ਪੂਰੀ ਕਰ ਦਿੰਦਾ ਹੈ[1], ਜੋ ਪੂਰਿ = ਪੂਰਨ ਪਤੀ ਪਰਮੇਸ਼ਰ ਸਾਰੀਆਂ ਥਾਵਾਂ 'ਤੇ ਭਰਪੂਰੇ = ਪਰੀਪੂਰਨ ਹੋ ਰਿਹਾ ਹੈ।

## ਹਰਿ ਕੀ ਨਾਰਿ, ਸੁ ਸਰਬ ਸੁਹਾਗਣਿ; ਰਾਂਡ ਨ ਮੈਲੈ ਵੇਸੇ ॥

ਜਿਹੜੀ ਪਤੀ ਹਰਿ = ਪਰਮੇਸ਼ਰ ਕੀ = ਦੀ ਮਹਾਤਮਾ ਰੂਪ ਨਾਰਿ = ਇਸਤ੍ਰੀ ਹੈ, ਸੁ = ਉਹ ਸਰਬ = ਸਭ ਤਰ੍ਹਾਂ ਕਰਕੇ ਸੁਹਾਗਣਿ = ਸੁਹਾਗਵਤੀ ਹੈ, ਉਹ ਕਦੇ ਵੀ ਰਾਂਡ = ਰੰਡੀ ਨਹੀਂ ਹੁੰਦੀ ਭਾਵ ਅਨੀਸ਼ਰਵਾਦੀ (ਨਾਸਤਕ) ਨਹੀਂ ਹੁੰਦੀ ਅਤੇ ਨਾ ਹੀ ਉਸ ਦੇ ਅੰਤਹਕਰਣ ਦਾ ਵੇਸੇ = ਲਿਬਾਸ ਮੈਲੈ = ਮਲੀਨ ਹੁੰਦਾ ਹੈ ਭਾਵ ਅੰਤਹਕਰਣ ਕਾਮ ਕ੍ਰੋਧ ਆਦਿਕ ਦੇ ਸੰਜੁਗਤ ਨਹੀਂ ਹੁੰਦਾ **ਵਾ:** (ਰਾਂਡਨ ਮੈਲੈ ਵੇਸੇ)[2] ਰਾਂਡਨ = ਰੰਡੀਆਂ ਭਾਵ ਦੁਹਾਗਣਾਂ ਦੇ ਅੰਤਹਕਰਣ ਦੇ ਵੇਸ ਮੈਲੈ ਹਨ ਭਾਵ ਕਾਮ ਕ੍ਰੋਧ ਆਦਿਕਾਂ ਦੇ ਸੰਜੁਗਤ ਹਨ।

## ਨਾਨਕ ਮੈ ਵਰੁ ਸਾਚਾ ਭਾਵੈ; ਜੁਗਿ ਜੁਗਿ ਪ੍ਰੀਤਮ ਤੈਸੇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਖੀ ! ਜਿਵੇਂ ਮੈ = ਮੈਨੂੰ ਸਾਚਾ = ਸੱਚਾ ਵਰੁ = ਪਤੀ ਪਰਮੇਸ਼ਰ ਭਾਵੈ = ਭਾਉਂਦਾ ਹੈ, ਤੈਸੇ = ਉਵੇਂ ਹੀ ਜੁਗਾਂ ਜੁਗਾਂ ਵਿਚ ਪ੍ਰੀਤਮ = ਪਿਆਰੇ ਮਹਾਤਮਾ ਨੂੰ ਪਤੀ ਪਰਮੇਸ਼ਰ ਭਾਉਂਦਾ ਹੈ ॥੨॥

ਜਿਵੇਂ ਸਾਹਾ ਸੋਧ ਕੇ ਲਗਨ ਗਿਣੇ ਜਾਂਦੇ ਹਨ ਭਾਵ ਜੋਤਸ਼ੀ ਦੱਸਦੇ ਹਨ ਕਿ ਕਿਹੜਾ ਲਗਨ ਹੈ ਭਾਵ ਮਹੂਰਤ ਚੰਗਾ ਹੈ ਜਾਂ ਮਾੜਾ ਹੈ, ਉਸੇ ਵਾਰਤਾ ਨੂੰ ਸਤਿਗੁਰੂ ਅੰਤਰੀਵ ਭਾਵ ਵਿਚ ਦੱਸਦੇ ਹਨ।

## ਬਾਬਾ, ਲਗਨੁ ਗਣਾਇ; ਹੰ ਭੀ ਵੰਞਾ ਸਾਹੁਰੈ, ਬਲਿ ਰਾਮ ਜੀਉ ॥

(ਜੀਵ ਰੂਪ ਇਸਤ੍ਰੀ ਗੁਰਾਂ ਨੂੰ ਕਹਿੰਦੀ ਹੈ) ਹੇ ਬਾਬਾ = ਪਿਤਾ ਰੂਪ ਸਤਿਗੁਰੋ ! ਜਿਹੜੀ ਪਰਮੇਸ਼ਰ ਦੇ

---

੧. ਅਥਵਾ ਜਿਹੋ ਜਿਹੀ ਕਿਸੇ ਦੀ ਆਸਾ ਹੁੰਦੀ ਹੈ, ਤਿਹੋ ਜਿਹੀ ਮਨਸਾ = ਬੁੱਧੀ ਹੋ ਜਾਂਦੀ ਹੈ **ਵਾ:** ਜਿਹੋ ਜਿਹੀ ਜੀਵ ਰੂਪ ਇਸਤਰੀ ਆਸਾ ਕਰਦੀ ਹੈ, ਤਿਵੇਂ ਦੀ ਮਨਸਾ = ਦਸ਼ਾ ਹੁੰਦੀ ਹੈ।

੨. ਪਾਠ (ਰਾਂਡ ਨ ਮੈਲੈ ਵੇਸੇ) ਹੀ ਕਰਨਾ ਹੈ।

ਨਾਮ ਵਿਚ ਲਿਵ ਲਾਉਣੀ ਹੈ, ਇਹੋ ਇਕ ਲਗਨੁ = ਮਹੂਰਤ ਗਣਾਇ = ਗਿਣਾਵੋ **ਵਾ:** ਇਹੋ ਹੀ ਲਗਨ ਵੀਚਾਰੋ ਕਿ ਮੇਰੀ ਲਿਵ ਵਾਹਿਗੁਰੂ ਦੇ ਸਿਮਰਨ ਵਿਚ ਲੱਗ ਜਾਵੇ, ਤਾਂ ਜੋ ਹੰ = ਮੈਂ ਭੀ = ਵੀ ਪ੍ਰਲੋਕ ਰੂਪੀ ਸਾਹੁਰੈ = ਸਹੁਰੇ ਘਰ ਨੂੰ ਦੇਹ ਅਧਿਆਸ ਛੱਡ ਕੇ ਵੰਞਾ = ਜਾਣਾ ਕਰਾਂ। ਹੇ ਪਿਆਰੇ ਜੀ ! ਮੈਂ ਆਪ ਜੀ ਦੇ ਉਪਰੋਂ ਬਲਿਹਾਰ ਜਾਂਦੀ ਹਾਂ **ਵਾ:** ਮੈਂ ਬਲਿ = ਬਲਿਹਾਰ ਜਾਣੇ ਜੋਗ ਰਾਮ = ਪਰਮੇਸ਼ਰ ਦੇ ਸਚਖੰਡ ਰੂਪੀ ਦਰਬਾਰ ਵਿਚ ਵੰਞਾ = ਜਾਣਾ ਕਰਾਂ **ਵਾ:** ਜੋ ਹਰੀ ਪ੍ਰਲੋਕ ਰੂਪੀ ਸਹੁਰੇ ਘਰ ਆਦਿ ਤੋਂ ਪਰ੍ਹੇ ਹੈ, ਉਸ ਦੇ ਸਰੂਪ ਵਿਚ ਅਭੇਦ ਹੋ ਜਾਂਵਾ।

## ਸਾਹਾ ਹੁਕਮੁ ਰਜਾਇ; ਸੋ ਨ ਟਲੈ, ਜੋ ਪ੍ਰਭੁ ਕਰੈ, ਬਲਿ ਰਾਮ ਜੀਉ ॥

ਜਿਹੜਾ ਰਜਾਇ = ਆਗਿਆ ਕਰਨ ਵਾਲੇ ਪਰਮੇਸ਼ਰ ਦਾ ਹੁਕਮ ਮੰਨਣਾ ਹੈ, ਇਹੋ ਸਾਹਾ ਸੋਧਣਾ ਹੈ, ਜੋ ਹੁਕਮ ਪ੍ਰਭੁ = ਪਰਮੇਸ਼ਰ ਕਰੈ = ਕਰਦਾ ਹੈ, ਉਹ ਹੁਕਮ ਕਦੇ ਟਲਦਾ ਨਹੀਂ ਹੈ **ਵਾ:** ਜੋ ਪਰਮੇਸ਼ਰ ਨੇ ਆਪਣੇ ਹੁਕਮ ਅੰਦਰ ਰਾਜ਼ੀ ਹੋ ਕੇ ਚਲਨ ਰੂਪ ਸਾਹਾ ਮੁਕਰਰ ਕਰ ਦਿੱਤਾ ਹੈ, ਜੋ ਸਾਹਾ ਭਾਵ ਜੀਵਤ-ਭਾਵ ਤੋਂ ਮਰ ਕੇ ਮੁਕਤ ਹੋਣ ਦਾ ਸਮਾਂ ਮੁਕਰਰ ਕੀਤਾ ਹੈ, ਸੋ = ਉਹ ਟਲੈ = ਟਲ ਨ = ਨਹੀਂ ਸਕਦਾ **ਵਾ:** ਜੋ = ਜਿਸਨੂੰ ਪ੍ਰਭੂ = ਪਰਮੇਸ਼ਰ ਆਪਣੇ ਵਿਚ ਅਭੇਦ ਕਰ ਲੈਂਦਾ ਹੈ, ਸੋ = ਉਸਦਾ ਕਦੇ ਵੀ ਅਨੰਦ ਨਹੀਂ ਟਲਦਾ, ਹੇ ਪਿਆਰੇ ਜੀ ! ਐਸੇ ਪਰਮੇਸ਼ਰ ਉਪਰੋਂ ਬਲਿਹਾਰ ਜਾਈਏ, ਜੋ ਜੰਮਣ ਮਰਣ ਤੋਂ ਰਹਿਤ ਕਰ ਲੈਂਦਾ ਹੈ।

## ਕਿਰਤੁ ਪਇਆ, ਕਰਤੈ ਕਰਿ ਪਾਇਆ; ਮੇਟਿ ਨ ਸਕੈ ਕੋਈ ॥

ਜਿਸਦੇ ਪਿਛਲੇ ਕਿਰਤੁ = ਕੀਤੇ ਨਿਸ਼ਕਾਮ ਕਰਮਾਂ ਦਾ ਸਦਕਾ ਕੀਰਤਨ ਭਗਤੀ ਕਰਨ ਦਾ ਕਰਮ ਪਿਆ ਹੋਇਆ ਹੈ, ਉਸਦੇ ਅੰਤਹਕਰਣ ਰੂਪੀ ਮੱਥੇ ਉਪਰ ਕਰਤੈ = ਰਚਨਹਾਰ ਪਰਮੇਸ਼ਰ ਨੇ ਕਿਰਪਾ ਕਰਿ = ਕਰਕੇ ਆਪਣੀ ਪ੍ਰਾਪਤੀ ਦਾ ਲੇਖ ਲਿਖ ਕੇ ਪਾਇਆ = ਪਾਉਣਾ ਕੀਤਾ ਹੈ, ਜਿਸਨੂੰ ਕੋਈ ਵੀ ਕਿਸੇ ਪ੍ਰਕਾਰ ਦਾ ਵਿਘਨ ਪਾ ਕੇ ਮੇਟਿ = ਮਿਟਾ ਨ = ਨਹੀਂ ਸਕੈ = ਸਕਦਾ।

**ਅਥਵਾ** ਜੋ ਕਰਤੇ ਪੁਰਖ ਨੇ ਜੀਵਾਂ ਦੇ ਮੱਥੇ ਉਪਰ ਕਿਰਤੁ = ਕਰਮ (ਲੇਖ) ਲਿਖ ਕੇ ਪਾਉਣਾ ਕੀਤਾ ਹੈ, ਉਸ ਅਨੁਸਾਰ ਫਲ ਭੋਗੇ ਤੋਂ ਬਿਨਾਂ ਉਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਵੇਂ ਵਿਆਹ ਵਿਚ ਜਾਂਞੀ ਵੀ ਹੁੰਦੇ ਹਨ, ਤਿਵੇਂ ਇਸ ਅੰਤਰੀਵ ਵਿਆਹ ਵਿਚ ਜਾਂਞੀ ਕਿਹੜੇ ਹਨ ?*

***ਗੁਰ ਉੱਤਰ :***

## ਜਾਞੀ ਨਾਉ ਨਰਹ ਨਿਹਕੇਵਲੁ; ਰਵਿ ਰਹਿਆ ਤਿਹੁ ਲੋਈ ॥

ਜੋ ਨਰਹ = ਨਿਅੰਤਾ ਨਿਹਕੇਵਲੁ = ਸ਼ੁੱਧ ਸਰੂਪ ਪਰਮੇਸ਼ਰ ਦੇ ਨਾਉ = ਨਾਮ ਹਨ, ਇਹੋ ਹੀ ਜਾਞੀ = ਬਰਾਤੀ ਹਨ **ਵਾ:** ਨਾਮ ਜਪਣ ਵਾਲੇ ਮਹਾਤਮਾ ਉਸਦੇ ਜਾਞੀ ਹਨ, ( ਉਹ ਪਰਮੇਸ਼ਰ ਕੈਸਾ ਹੈ ?) ਉਹ ਪਰਮੇਸ਼ਰ ਤਿਹੁ = ਤਿੰਨਾਂ ਲੋਈ = ਲੋਕਾਂ ਵਿਚ ਰਵਿ ਰਹਿਆ = ਵਿਆਪਕ ਹੋ ਰਿਹਾ ਹੈ।

ਜਿਸ ਸਮੇਂ ਲੜਕੀ ਵਿਆਹ ਹੋਣ ਤੋਂ ਬਾਅਦ ਸਹੁਰੇ ਘਰ ਨੂੰ ਜਾਣਾ ਕਰਦੀ ਹੈ, ਤਦੋਂ ਉਸਦੀ ਮਾਂ ਰੋਂਦੀ ਹੈ, ਉਸੇ ਅਲੰਕਾਰ ਦੁਆਰਾ ਗੁਰੂ ਜੀ ਉਪਦੇਸ਼ ਦਿੰਦੇ ਹਨ।

## ਮਾਇ ਨਿਰਾਸੀ ਰੋਇ ਵਿਛੁੰਨੀ; ਬਾਲੀ ਬਾਲੈ ਹੇਤੇ ॥

ਜਦੋਂ ਬਾਲੀ = ਲੜਕੀ (ਇਸਤ੍ਰੀ) ਦਾ ਵਿਆਹ ਹੋਣ ਤੋਂ ਬਾਅਦ ਬਾਲੈ = ਲੜਕੇ (ਆਪਣੇ ਪਤੀ) ਨਾਲ ਹੇਤੇ = ਪਿਆਰ ਪੈ ਜਾਂਦਾ ਹੈ ਤਾਂ ਫਿਰ ਮਾਇ = ਮਾਂ ਨਿਰਾਸੀ ਹੋਈ ਵਿਛੁੰਨੀ = ਵਿਛੁੜ ਕੇ ਰੋਇ = ਰੋਂਦੀ ਹੈ

**ਅਥਵਾ** ਜਦੋਂ ਮਾਇ = ਮਾਂ ਆਪਣੀ ਲੜਕੀ ਨੂੰ ਸਹੁਰੇ ਘਰ ਤੋਰ ਦਿੰਦੀ ਹੈ, ਤਦੋਂ ਨਿਰਾਸੀ = ਨਿਰਾਸਤਾ ਦੇ ਸਹਿਤ ਵਿਛੁੰਨੀ = ਵਿਛੜ ਕੇ ਰੋਂਦੀ ਹੈ ਅਤੇ ਉਧਰ ਸਹੁਰੇ ਘਰ ਵਿਚ ਜਾ ਕੇ ਬਾਲੀ = ਲੜਕੀ ਦਾ ਬਾਲੈ = ਲੜਕੇ ਨਾਲ ਪਿਆਰ ਪੈ ਜਾਂਦਾ ਹੈ। ਇਸੇ ਪ੍ਰਕਾਰ ਜਦੋਂ ਜਗਿਆਸੂ ਰੂਪ ਲੜਕੀ ਦਾ ਚੇਤਨ ਬ੍ਰਹਮ ਰੂਪ ਲੜਕੇ ਨਾਲ ਪ੍ਰੇਮ ਪੈ ਜਾਂਦਾ ਹੈ ਤਾਂ ਫੇਰ ਮਾਇਆ ਨਿਰਾਸ ਹੋਈ ਰੋਂਦੀ ਹੈ ਕਿ ਇਹ ਜੀਵ ਮੇਰੇ ਜਾਲ ਤੋਂ ਬਾਹਰ ਹੋ ਗਿਆ ਹੈ।

## ਨਾਨਕ, ਸਾਚ ਸਬਦਿ ਸੁਖ ਮਹਲੀ; ਗੁਰ ਚਰਣੀ ਪ੍ਰਭੁ ਚੇਤੇ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੇ ਗੁਰ = ਸਤਿਗੁਰਾਂ ਦੇ ਚਰਨੀਂ ਲੱਗ ਕੇ ਸਾਚ = ਸੱਚੇ ਸਬਦਿ = ਉਪਦੇਸ਼ ਦੁਆਰਾ ਪ੍ਰਭ = ਪਰਮੇਸ਼ਰ ਨੂੰ ਚੇਤੇ = ਯਾਦ ਕੀਤਾ ਹੈ, ਉਸ ਮਹਲੀ = ਜਗਿਆਸੂ ਰੂਪ ਇਸਤ੍ਰੀ ਨੂੰ ਆਤਮਿਕ ਸੁਖ = ਅਨੰਦ ਪ੍ਰਾਪਤ ਹੁੰਦਾ ਹੈ।

**ਅਥਵਾ** ਜਿਸ ਨੇ ਸਤਿਗੁਰਾਂ ਦੇ ਚਰਨੀਂ ਲੱਗ ਕੇ ਵਾਹਿਗੁਰੂ ਨੂੰ ਯਾਦ ਕੀਤਾ ਹੈ, ਉਸ ਨੂੰ ਸੱਚਖੰਡ ਰੂਪੀ ਮਹਲੀ = ਮਹੱਲਾਂ ਵਿਚ ਰਹਿਣ ਵਾਲੇ ਸੱਚੇ ਸਬਦਿ = ਬ੍ਰਹਮ ਦੀ ਪ੍ਰਾਪਤੀ ਦਾ ਸੁੱਖ ਪ੍ਰਾਪਤ ਹੁੰਦਾ ਹੈ ॥੩॥

ਜਿਵੇਂ ਸਿਆਣੇ ਮਾਪੇ ਲੜਕੀ ਦਾ ਵਿਆਹ ਦੂਰ ਕਰਦੇ ਹਨ ਕਿ ਲੜਕੀ ਸਹੁਰੇ ਘਰ ਤੋਂ ਰੁੱਸ ਕੇ ਜਲਦੀ ਪੇਕੇ ਘਰ ਨੂੰ ਨਾ ਆ ਜਾਇਆ ਕਰੇ, ਇਸ ਪ੍ਰਕਾਰ :

**[ਅੰਗ ੭੬੪]**

## ਬਾਬੁਲਿ ਦਿਤੜੀ ਦੂਰਿ; ਨਾ ਆਵੈ ਘਰਿ ਪੇਈਐ, ਬਲਿ ਰਾਮ ਜੀਉ ॥

ਗੁਰੂ ਰੂਪ ਬਾਬੁਲਿ = ਪਿਤਾ ਨੇ ਜੀਵ ਰੂਪ ਪੁੱਤਰੀ ਦੇਸ, ਕਾਲ, ਵਸਤੂ, ਪ੍ਰਛੇਦ ਸੇ ਰਹਿਤ ਪਤੀ ਪਰਮੇਸ਼ਰ ਨੂੰ ਦੂਰ ਵਿਆਹ ਦਿਤੜੀ = ਦਿੱਤੀ ਹੈ ਭਾਵ ਬ੍ਰਹਮਾਕਾਰ ਬਿਰਤੀ ਕਰਕੇ ਹਰੀ ਦੇ ਸਰੂਪ ਵਿਚ ਅਭੇਦ ਕਰ ਦਿੱਤੀ ਹੈ ਤਾਂ ਜੋ ਫੇਰ ਇਸ ਮਾਤ ਲੋਕ ਰੂਪ ਪੇਈਐ = ਪੇਕੇ ਘਰ ਵਿਚ ਜਨਮ ਧਾਰ ਕੇ ਨਾ ਆਵੇ ਭਾਵ ਮੁਕਤ ਹੋ ਜਾਵੇ, ਹੇ ਪਿਆਰੇ ਜੀ ਮੈਂ ਰਾਮ = ਪਰਮੇਸ਼ਰ ਦੇ ਉਪਰੋਂ ਬਲਿ = ਬਲਿਹਾਰ ਜਾਵਾਂ।

## ਰਹਸੀ ਵੇਖਿ ਹਦੂਰਿ; ਪਿਰਿ ਰਾਵੀ ਘਰਿ ਸੋਹੀਐ, ਬਲਿ ਰਾਮ ਜੀਉ ॥

ਹੇ ਪਿਆਰੇ ਜੀ! ਉਹ ਪਤੀ ਪਰਮੇਸ਼ਰ ਨੂੰ ਸਾਖਿਆਤ ਵੇਖਿ = ਦੇਖ ਕੇ ਰਹਸੀ = ਪ੍ਰਸੰਨ ਹੁੰਦੀ ਹੈ, ਪਿਰਿ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵੀ = ਮਾਣਦੀ ਹੈ, ਜਿਸ ਕਰਕੇ ਉਸ ਦਾ ਘਰਿ = ਰਿਦਾ ਵੀ ਸੋਹੀਐ = ਸ਼ੋਭਨੀਕ ਹੋ ਗਿਆ ਹੈ **ਵਾ:** ਉਹ ਬਲਿਹਾਰ ਜਾਣੇ ਯੋਗ ਰਾਮ = ਪਤੀ ਪਰਮੇਸ਼ਰ ਦੇ ਸਚਖੰਡ ਰੂਪੀ ਘਰ ਵਿਚ ਸੋਹੀਐ = ਸ਼ੋਭਾ ਪਾਉਂਦੀ ਹੈ।

**ਅਥਵਾ** ਉਹ ਜੀਵ ਰੂਪ ਇਸਤ੍ਰੀ ਪਤੀ ਪਰਮੇਸ਼ਰ ਨੂੰ ਹਦੂਰਿ = ਨੇੜੇ ਵੇਖ ਕੇ ਰਹਸੀ = ਅਨੰਦਿਤ ਹੁੰਦੀ ਹੈ ਤੇ ਪਿਰਿ = ਪਤੀ ਨੇ ਉਹ ਰਾਵੀ ਹੈ **ਵਾ:** ਪਿਰੀ ਦੇ ਅਨੰਦ ਨੂੰ ਉਸ ਨੇ ਮਾਣਿਆ ਹੈ (ਜਿਵੇਂ ਸਹੁਰੇ ਘਰ ਵਿਚ ਲੜਕੀ ਸ਼ੋਭਦੀ ਹੈ, ਤਿਵੇਂ ਹੀ ਸਰੂਪ ਰੂਪੀ ਘਰ ਵਿਚ ਜੀਵ ਰੂਪ ਇਸਤ੍ਰੀ ਸ਼ੋਭਦੀ ਹੈ, **ਅਥਵਾ** ਸੋਹੀਐ = ਸ਼ੋਭਨੀਕ ਸਰੂਪ ਰੂਪੀ ਘਰਵਾਲਾ ਜੋ ਪਿਰੀ ਹੈ, ਉਹ ਤਿਸ ਨੇ ਰਾਵੀ ਹੈ ਅਤੇ ਉਸ ਪਿਰੀ ਨੂੰ ਨੇੜੇ ਵੇਖ ਕੇ ਜੀਵ ਰੂਪ ਇਸਤ੍ਰੀ ਰਹਸੀ = ਪ੍ਰਸੰਨ ਹੁੰਦੀ ਹੈ।

## ਸਾਚੇ ਪਿਰ ਲੋੜੀ, ਪ੍ਰੀਤਮ ਜੋੜੀ; ਮਤਿ ਪੂਰੀ ਪਰਧਾਨੇ ॥

ਜਦ ਸਾਚੇ = ਸੱਚੇ ਪਿਰ = ਪਤੀ ਪਰਮੇਸ਼ਰ ਨੂੰ ਜੀਵ ਰੂਪ ਇਸਤ੍ਰੀ ਲੋੜੀ = ਚਾਹੀ ਤਦ ਜੀਵ ਰੂਪ ਇਸਤ੍ਰੀ

ਪ੍ਰੀਤਮ = ਪਿਆਰੇ ਗੁਰਾਂ ਨਾਲ ਜੋੜੀ = ਮੇਲੀ **ਵਾ:** ਜਿਹੜੀ ਜੀਵ ਰੂਪ ਇਸਤ੍ਰੀ ਸੱਚੇ ਪਤੀ ਪਰਮੇਸ਼ਰ ਦੇ ਦਰਸ਼ਨਾਂ ਨੂੰ ਦੇਖਣਾ ਲੋੜੀ = ਚਾਹੁੰਦੀ ਹੈ, ਉਸ ਦੀ ਪਿਆਰੇ ਗੁਰਾਂ ਨੇ ਬ੍ਰਹਮਾਕਾਰ ਬਿਰਤੀ ਬਣਾ ਕੇ ਪਿਰੀ ਨਾਲ ਲਿਵ ਜੋੜੀ ਹੈ, ਜਿਸ ਕਰਕੇ ਪ੍ਰਤਕ ਚੇਤਨ ਤੇ ਅਦ੍ਵੈਤ ਅਨੰਦ **ਵਾ:** ਅਭਾਸ ਬਿਰਤੀ ਤੇ ਸਾਖੀ ਚੇਤਨ ਦੀ ਏਕਤਾ ਹੋ ਗਈ ਹੈ ਅਤੇ ਉਹ ਜੀਵ ਰੂਪ ਇਸਤ੍ਰੀ ਦੁਨੀਆਂ ਵਿਚ ਪੂਰੀ = ਪੂਰਨ ਮਤਿ = ਅਕਲ ਵਾਲੀ ਤੇ ਪ੍ਰਲੋਕ ਵਿਚ ਵੀ ਪਰਧਾਨੇ = ਮੁਖੀ ਹੋਈ ਹੈ **ਵਾ:** ਉਹ ਆਤਮ ਵਿਸ਼ੈਣੀ ਮਤ ਵਾਲੀ ਤੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਜਿੱਤ ਕੇ ਲੋਕ-ਪ੍ਰਲੋਕ ਵਿਚ ਪਰਧਾਨੇ = ਪ੍ਰਧਾਨ ਹੋਈ ਹੈ।

## ਸੰਜੋਗੀ ਮੇਲਾ, ਥਾਨਿ ਸੁਹੇਲਾ; ਗੁਣਵੰਤੀ ਗੁਰ ਗਿਆਨੇ ॥

ਜਦੋਂ ਸ੍ਰੇਸ਼ਟ ਕਰਮਾਂ ਦੇ ਸੰਜੋਗੀ = ਮਿਲਾਪ ਸੰਜੋਗ ਕਰਕੇ ਸਤਿਸੰਗਤ ਰੂਪੀ ਸੁਹੇਲਾ = ਸ਼ੋਭਨੀਕ ਥਾਨ = ਥਾਂ ਦਾ ਮੇਲਾ = ਮਿਲਾਪ ਪ੍ਰਾਪਤ ਹੋਇਆ ਤਾਂ ਗੁਰੂ ਦੇ ਦਿੱਤੇ ਗਿਆਨੇ = ਗਿਆਨ ਦੁਆਰਾ ਗੁਣਵੰਤੀ = ਗੁਣਾਂ ਵਾਲੀ ਹੋਈ **ਵਾ:** ਜਦੋਂ ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗ ਕਰਕੇ ਪੂਰੇ ਗੁਰਾਂ ਦਾ ਮਿਲਾਪ ਹੋਇਆ ਤਾਂ ਅੰਤਹਕਰਣ ਰੂਪੀ ਥਾਂ ਸੁਹੇਲਾ = ਸ਼ੋਭਨੀਕ ਹੋ ਗਿਆ ਅਤੇ ਗੁਰਾਂ ਤੋਂ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਕੇ ਸਤਿ, ਸੰਤੋਖ ਆਦਿ ਸ਼ੁੱਭ ਗੁਣਾਂ ਵਾਲੀ ਹੋਈ।

## ਸਤੁ ਸੰਤੋਖੁ ਸਦਾ ਸਚੁ ਪਲੈ; ਸਚੁ ਬੋਲੈ ਪਿਰ ਭਾਏ ॥

ਜੋ ਸਤ ਸੰਤੋਖ ਆਦਿ ਗੁਣਾਂ ਦੇ ਸਹਿਤ ਹੋ ਕੇ ਸਦਾ = ਹਮੇਸ਼ਾਂ ਸੱਚੇ ਨਾਮ ਨੂੰ ਬੁੱਧੀ ਰੂਪੀ ਪੱਲੇ ਵਿਚ ਧਾਰਨ ਕਰਕੇ ਰੱਖਦੀ ਹੈ ਤੇ ਮੁੱਖੋਂ ਸੱਚੇ ਬਚਨ ਬੋਲੈ = ਬੋਲਦੀ ਹੈ, ਉਹੋ ਹੀ ਪਿਰ = ਪਤੀ ਪਰਮੇਸ਼ਰ ਨੂੰ ਭਾਏ = ਭਾਉਂਦੀ ਹੈ।

## ਨਾਨਕ, ਵਿਛੁੜਿ ਨਾ ਦੁਖੁ ਪਾਏ; ਗੁਰਮਤਿ ਅੰਕਿ ਸਮਾਏ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿਉਂਕਿ ਉਹ ਜੀਵ ਰੂਪ ਇਸਤ੍ਰੀ ਗੁਰਮਤਿ = ਗੁਰ ਸਿੱਖਿਆ ਦੁਆਰਾ ਪਿਰੀ ਦੇ ਸੱਚੇ ਅੰਕਿ = ਸਰੂਪ ਵਿਚ ਸਮਾਏ = ਸਮਾਈ ਹੈ, ਜਿਸ ਕਰਕੇ ਉਹ ਪਤੀ ਪਰਮੇਸ਼ਰ ਤੋਂ ਵਿਛੁੜਿ = ਜੁਦਾ ਹੋ ਕੇ ਫੇਰ ਜੰਮਣ ਮਰਣ ਦੇ ਦੁੱਖ ਨੂੰ ਨਾ = ਨਹੀਂ ਪਾਏ = ਪਾਵੇਗੀ **ਵਾ:** ਜਿਸ ਜਗਿਆਸੂ ਦੇ ਅੰਕਿ = ਰਿਦੇ ਵਿਚ ਗੁਰਾਂ ਦੀ ਸਿੱਖਿਆ ਸਮਾਏ = ਸਮਾ ਜਾਵੇ, ਉਹ ਵਿਛੁੜ ਕਰਕੇ ਕਦੇ ਦੁੱਖ ਨਹੀਂ ਪਾਉਂਦਾ ॥੪॥੧॥

## ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਵਿਚ ਬਿਰਾਜਮਾਨ ਸਨ। ਸੰਗਤਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਸੰਤਾਂ ਮਹਾਤਮਾ ਦੇ ਦਰਸ਼ਨ ਹੋਣ ਦੀ ਮਹਿਮਾ ਬਾਰੇ **ਵਾ:** ਹਿਰਦੇ ਵਿਚ ਸ਼ੁੱਭ ਗੁਣ ਆਉਣ ਦੀ ਮਹੱਤਤਾ ਦੱਸਦਿਆਂ ਘਰੁ ੨ = ਦੂਸਰੇ ਸੁਰਤਾਲ ਵਿਚ ਛੰਤ = ਜਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਮ ਘਰਿ; ਸਾਜਨ ਆਏ ॥ ਸਾਚੈ; ਮੇਲਿ ਮਿਲਾਏ ॥

ਜਦੋਂ ਹਮ = ਸਾਡੇ ਘਰ ਪਿਆਰੇ ਸਾਜਨ = ਸੱਜਣ ਮਹਾਪੁਰਖਾਂ, ਗੁਰਸਿੱਖਾਂ ਨੇ ਆਏ = ਆ ਕੇ ਦਰਸ਼ਨ ਦਿੱਤੇ ਤਾਂ ਸਾਡਾ ਘਰ ਭਾਗਾਂ ਵਾਲਾ ਬਣ ਗਿਆ।

**ਵਾ:** ਜਦੋਂ ਅਸੀਂ ਸੱਜਣ ਸੰਤਾਂ ਦੇ ਘਰ **ਵਾ:** ਸੰਤਾਂ ਦੀ ਸੰਗਤ ਵਿਚ ਆਏ = ਆਉਣਾ ਕੀਤਾ।

ਤਾਂ ਸੰਤਾਂ ਭਗਤਾਂ ਨੇ ਸਾਚੈ = ਸੱਚੇ ਸਤਿਗੁਰਾਂ ਦੇ ਮੇਲ ਵਿਚ ਮਿਲਾਏ = ਮਿਲਾ ਦਿੱਤਾ **ਵਾ:** ਸੰਤਾਂ ਭਗਤਾਂ ਨੇ ਸੱਚੇ ਸਤਿਗੁਰਾਂ ਦੇ ਨਾਲ ਮੇਲਿ = ਮਿਲਾਪ ਕਰਵਾ ਦਿੱਤਾ ਤੇ ਸਤਿਗੁਰਾਂ ਨੇ ਨਾਮ ਦਾ ਉਪਦੇਸ਼ ਦੇ ਕੇ ਸੱਚ ਸਰੂਪ ਨਾਲ ਮਿਲਾ ਦਿੱਤਾ।

## ਸਹਜਿ ਮਿਲਾਏ ਹਰਿ ਮਨਿ ਭਾਏ; ਪੰਚ ਮਿਲੇ ਸੁਖੁ ਪਾਇਆ॥

ਜਦੋਂ ਹਰਿ = ਪਰਮੇਸ਼ਰ ਦੇ ਮਨ ਵਿਚ ਭਾਏ = ਭਾਅ ਗਏ ਤਾਂ ਪਰਮੇਸ਼ਰ ਨੇ ਹਿਰਦੇ ਵਿਚ ਸਹਿਜ = ਸ਼ਾਂਤੀ ਆਦਿ ਗੁਣਾਂ ਨੂੰ ਮਿਲਾਏ = ਮਿਲਾ ਦਿੱਤਾ **ਵਾ:** ਸਾਨੂੰ ਸਹਜਿ = ਸੁਤੇ-ਸਿੱਧ ਹੀ ਸ੍ਰੇਸ਼ਟ ਮਹਾਤਮਾ ਜਨਾਂ ਨਾਲ ਮਿਲਾਏ = ਮਿਲਾ ਦਿੱਤਾ ਤੇ ਫੇਰ ਪੰਚ = ਮਹਾਤਮਾਂ ਜਨਾਂ ਦੀ ਸੰਗਤ ਨਾਲ ਮਿਲ ਕੇ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ।

**ਅਥਵਾ** ਜਿਨ੍ਹਾਂ ਦੇ ਮਨ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦੀ ਭਾਏ = ਭਾਵਨਾ ਹੈ, ਉਨ੍ਹਾਂ ਨੂੰ ਪਰਮੇਸ਼ਰ ਨੇ ਸਹਜਿ = ਨਿਰਯਤਨ ਹੀ ਆਪਣੇ ਮੇਲ ਵਿਚ ਮਿਲਾ ਲਿਆ ਹੈ, ਇਉਂ ਜਿਹੜੇ ਪੰਚ = ਪੰਜੇ ਤੱਤਾਂ ਦੀ ਧਾਰਨਾ ਨਾਲ ਮਿਲੇ ਹਨ, ਉਨ੍ਹਾਂ ਨੇ ਆਤਮਿਕ ਸੁੱਖ ਨੂੰ ਪਾ ਲਿਆ ਹੈ **ਵਾ:** ਜਿਹੜੇ ਪੰਚ = ਸੰਤਾਂ ਮਹਾਤਮਾਂ ਦੀ ਸੰਗਤ ਵਿਚ ਮਿਲੇ ਹਨ, ਉਨ੍ਹਾਂ ਨੇ ਭਾਉ ਭਗਤੀ ਦਾ ਸੁੱਖ ਪਾਉਣਾ ਕੀਤਾ ਹੈ **ਵਾ:** ਜਿਹੜੇ ਪੰਚ = ਚੇਤਨ ਦੇ ਨਾਲ ਮਿਲੇ ਹੋਏ ਹਨ, ਉਨ੍ਹਾਂ ਨੇ ਸੁੱਖ ਸਰੂਪ ਦੇ ਤਾਈਂ ਪਾਉਣਾ ਕੀਤਾ ਹੈ **ਵਾ:** ਜਿਹੜੇ ਪੰਚ = ਮੁਖੀ ਪਰਮੇਸ਼ਰ ਸਾਰਿਆਂ ਥਾਵਾਂ ਵਿਚ ਵਿਆਪਕ ਹੈ, ਜਿਹੜੇ ਉਸ ਨਾਲ ਗੁਰਾਂ ਦੁਆਰਾ ਮਿਲੇ ਹਨ, ਉਨ੍ਹਾਂ ਨੇ ਆਤਮਿਕ ਸੁਖ ਨੂੰ ਪਾਉਣਾ ਕੀਤਾ ਹੈ।

## ਸਾਈ ਵਸਤੁ ਪਰਾਪਤਿ ਹੋਈ; ਜਿਸੁ ਸੇਤੀ ਮਨੁ ਲਾਇਆ॥

ਸਾਈ = ਉਹੋ ਆਤਮਾਨੰਦ, ਸਰੂਪਾਨੰਦ ਵਾਲੀ ਵਸਤੂ ਪਰਾਪਤਿ ਹੋਈ = ਹੋ ਗਈ, ਜਿਸ ਸਰੂਪਾਨੰਦ ਦੀ ਪ੍ਰਾਪਤੀ ਵਾਸਤੇ ਸੰਤਾਂ ਭਗਤਾਂ ਦੀ ਸੰਗਤ ਸੇਤੀ = ਨਾਲ ਮਨੁ = ਚਿੱਤ ਲਾਇਆ = ਲਾਉਣਾ ਕੀਤਾ ਸੀ।

## ਅਨਦਿਨੁ ਮੇਲੁ ਭਇਆ ਮਨੁ ਮਾਨਿਆ; ਘਰ ਮੰਦਰ ਸੋਹਾਏ॥

ਜਦੋਂ ਪਰਮੇਸ਼ਰ ਉੱਤੇ ਮਨ ਮਾਨਿਆ = ਮੰਨ ਗਿਆ ਤਦੋਂ ਅਨਦਿਨੁ = ਰਾਤ ਦਿਨ **ਵਾ:** ਅਵਿੱਦਿਆ ਰੂਪੀ ਅਨੁ = ਰਾਤ ਤੋਂ ਗਿਆਨ ਰੂਪ ਦਿਨ ਹੋਣ ਕਰਕੇ ਵਾਹਿਗੁਰੂ ਦੇ ਸਰੂਪ ਵਿਚ ਅਭੇਦਤਾ ਹੋਣ ਰੂਪ ਮੇਲ ਭਇਆ = ਹੋ ਗਿਆ, ਤਦੋਂ ਪ੍ਰਤੱਖ ਕੱਚੇ ਘਰ ਤੇ ਪੱਕੇ ਮੰਦਰ = ਮਕਾਨ **ਵਾ:** ਘਰ = ਰਿਦਾ ਤੇ ਸਰੀਰ ਰੂਪੀ ਮੰਦਰ ਸੋਹਾਏ = ਸ਼ੋਭਨੀਕ ਹੋ ਗਏ **ਵਾ:** ਘਰ = ਰਿਦੇ ਦੇ ਵਿਚ ਮੰਦਰ ਭਾਵ ਅਧਿਸ਼ਠਾਨ ਸਰੂਪ ਨੂੰ ਪਾ ਕੇ ਸ਼ੋਭਨੀਕ ਹੋ ਗਏ **ਵਾ:** ਜਿਨ੍ਹਾਂ ਨੂੰ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੋਈ ਹੈ, ਉਹ ਦਸਵੇਂ ਦੁਆਰ ਰੂਪੀ ਮੰਦਰ ਵਿਚ ਸ਼ੋਭਨੀਕ ਹੋ ਗਏ ਹਨ।

## ਪੰਚ ਸਬਦ ਧੁਨਿ ਅਨਹਦ ਵਾਜੇ; ਹਮ ਘਰਿ ਸਾਜਨ ਆਏ॥੧॥

ਦਸਵੇਂ ਦੁਆਰ ਵਿਚ ਪੰਚ ਸ਼ਬਦਾਂ ਦੀ ਅਨਹਦ = ਇਕ-ਰਸ ਧੁਨਿ = ਧੁਨੀ ਦੇ ਵਾਜੇ ਵੱਜ ਆਏ **ਵਾ:** ਪੰਚ = ਸ੍ਰੇਸ਼ਟ ਸਬਦ[੧] ਦੀ ਧੁਨੀ ਦੇ ਵਾਜੇ ਹਿਰਦੇ ਵਿਚ ਇਕ-ਰਸ ਵੱਜ ਆਏ **ਵਾ:** ਸਬਦ = ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੇ ਪੰਚ = ਪੰਜੇ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਧੁਨਿ = ਸੁੰਦਰ ਸ਼ੁੱਭ ਗੁਣ ਇਕ

---

੧. ਸੁਧੋ ਹੰ ਬੁੱਧੋ ਹੰ ਨਿਰਵਿਕਾਰੋ ਹੰ।

ਰਸ ਵਾਜੇ = ਪ੍ਰਗਟ ਹੋ ਗਏ **ਵਾ:** ਜਦ ਪੰਚ = ਚੇਤਨ ਸਬਦ = ਬ੍ਰਹਮ ਦੇ ਧੁਨਿ = ਸੁੰਦਰ ਸਰੂਪ ਦੀ ਪ੍ਰਾਪਤੀ ਵਾਲੇ ਇਕ-ਰਸ ਵਾਜੇ ਪ੍ਰਗਟ ਹੋ ਗਏ ਤਾਂ ਹਮ = ਸਾਡੇ ਹਿਰਦੇ ਰੂਪੀ ਘਰ ਵਿਚ ਸਾਜਨ = ਸੱਜਣ ਅਕਾਲ ਪੁਰਖ ਜੀ ਆਏ = ਆ ਕੇ ਪ੍ਰਗਟ ਹੋ ਗਏ, ਭਾਵ ਸਰੂਪ ਦੀ ਸਖਿਆਤਤਾ ਹੋ ਗਈ।

**ਅਥਵਾ** ਜਿਸ ਵੇਲੇ ਹਮ = ਸਾਡੇ ਅੰਤਹਕਰਨ ਰੂਪੀ ਘਰ ਵਿਚ ਦੈਵੀ ਗੁਣ ਰੂਪ ਸੱਜਣ ਆ ਗਏ ਤਾਂ ਸਾਡੇ ਹਿਰਦੇ ਵਿਚ ਪੰਚ = ਸ੍ਰੇਸ਼ਟ ਸਤਿਨਾਮ ਰੂਪ ਸ਼ਬਦਾਂ ਦੀ ਧੁਨੀ ਦੇ ਵਾਜੇ ਵੱਜ ਆਏ ॥੧॥

## ਆਵਹੁ; ਮੀਤ ਪਿਆਰੇ ॥ ਮੰਗਲ ਗਾਵਹੁ; ਨਾਰੇ ॥

ਹੇ ਮਨ, ਬਾਣੀ, ਸਰੀਰ ਕਰਕੇ ਪਿਆਰੇ ਮੀਤ = ਮਿੱਤ੍ਰੋ! ਆਵਹੁ = ਆਉਣਾ ਕਰੋ।

ਹੇ ਜਗਿਆਸੂ ਰੂਪ ਨਾਰੇ = ਇਸਤ੍ਰੀਓ! ਉਸ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਮੰਗਲਾਂ ਨੂੰ ਗਾਵਹੁ = ਗਾਉਣਾ ਕਰੋ **ਵਾ:** ਹੇ ਸਖੀਓ! ਪਰਮੇਸ਼ਰ ਦੇ ਐਸੇ ਮੰਗਲ ਗਾਵੋ ਕਿ ਤੁਹਾਡੇ ਹਿਰਦੇ ਵਿਚ ਪ੍ਰੇਮ ਦੇ ਨਾਰੇ = ਨਾਲੇ (ਪ੍ਰਵਾਹ) ਵੱਗਣ ਲੱਗ ਪੈਣ **ਵਾ:** ਉਹ ਪਰਮੇਸ਼ਰ ਨਾਰੇ = ਨਾਲ ਹੀ ਹੈ, ਇਸ ਲਈ ਉਸ ਨੂੰ ਅੰਗ-ਸੰਗ ਸਮਝ ਕੇ ਉਸ ਦੇ ਮੰਗਲ = ਜਸ ਨੂੰ ਗਾਉਣਾ ਕਰੋ।

## ਸਚੁ ਮੰਗਲੁ ਗਾਵਹੁ, ਤਾ ਪ੍ਰਭ ਭਾਵਹੁ; ਸੋਹਿਲੜਾ ਜੁਗ ਚਾਰੇ ॥

ਜੇਕਰ ਉਸ ਸਚੁ = ਸੱਚੇ ਦੇ ਮੰਗਲੁ = ਜਸ ਨੂੰ ਗਾਵਹੁ = ਗਾਉਣਾ ਕਰੋਗੀਆਂ ਤਾਂ = ਤਦ ਹੀ ਉਸ ਪਤੀ ਪ੍ਰਭ = ਪਰਮੇਸ਼ਰ ਨੂੰ ਭਾਵਹੁ = ਭਾਵੋਗੀਆਂ ਅਤੇ ਤੁਹਾਡਾ ਚਾਰੇ = ਚੌਹਾਂ ਜੁਗਾਂ ਵਿਚ ਸੋਹਿਲੜਾ = ਜਸ ਹੋਵੇਗਾ **ਵਾ:** ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਤੁਹਾਨੂੰ ਸੋਹਿਲੜਾ = ਅਨੰਦ ਪ੍ਰਾਪਤ ਹੋਵੇਗਾ **ਵਾ:** ਜਦੋਂ ਚਾਰੇ ਵੈਰਾਗ, ਵਿਵੇਕ ਖਟਸੰਪਤੀ ਮੋਖ ਇੱਛਾ ਆਦਿ ਸਾਧਨਾ ਦੇ ਜੁਗ ਭਾਵ ਸੰਯੁਕਤ ਹੋਵੋਗੀਆਂ **ਵਾ:** ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਪਦ ਦਾ ਸੰਸ਼ੋਧਨ ਇਹ ਚਾਰੇ ਜੁਗ = ਜੁੜਨਗੇ ਤਾਂ ਤੁਹਾਨੂੰ ਤੁਰੀਆ ਅਵਸਥਾ ਦਾ ਅਨੰਦ ਪ੍ਰਾਪਤ ਹੋਵੇਗਾ।

## ਅਪਨੈ ਘਰਿ ਆਇਆ, ਥਾਨਿ ਸੁਹਾਇਆ; ਕਾਰਜ ਸਬਦਿ ਸਵਾਰੇ ॥

ਹੇ ਸਖੀਓ! ਜਦੋਂ ਪਰਮੇਸ਼ਰ ਮੇਰੇ ਹਿਰਦੇ ਵਿਚ ਅਪਨੈ = ਆਪਣਾ ਘਰ ਜਾਣ ਕੇ ਆਇਆ = ਆ ਗਿਆ ਤਾਂ ਅੰਤਹਕਰਣ ਰੂਪੀ ਥਾਨਿ = ਥਾਂ ਸੁਹਾਇਆ = ਸ਼ੋਭਨੀਕ ਹੋ ਗਿਆ **ਵਾ:** ਜਦੋਂ ਆਪਣੇ ਘਰ ਸਤਿਸੰਗਤ ਵਿਚ ਆਇਆ ਤਾਂ ਅੰਤਹਕਰਣ ਸ਼ੋਭਨੀਕ ਹੋ ਗਿਆ **ਵਾ:** ਆਪਣੇ ਤੁਰੀਆ ਪਦ ਰੂਪੀ ਘਰ ਵਿਚ ਆਇਆ ਤਾਂ ਅੰਤਹਕਰਣ ਗਿਆਨ ਦੇ ਸਹਿਤ ਹੋ ਕੇ ਸ਼ੋਭਨੀਕ ਹੋ ਗਿਆ ਅਤੇ ਜੋ ਜੀਵ ਈਸ ਦੀ ਏਕਤਾ, ਬ੍ਰਹਮ ਦੀ ਪ੍ਰਾਪਤੀ ਦਾ ਕਾਰਜ ਸੀ, ਉਹ ਵੀ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਵਾਰੇ = ਸਵਾਰ ਲਿਆ ਹੈ।

**ਅਥਵਾ** ਜਦੋਂ ਸ਼ੋਭਨੀਕ ਸਾਧਸੰਗਤ ਰੂਪੀ ਥਾਨਿ = ਅਸਥਾਨ ਵਿਚ ਆਇਆ ਤਾਂ ਆਪਣੇ ਘਰ ਅੰਤਰਮੁਖ ਬਿਰਤੀ ਹੋਈ ਅਤੇ ਫੇਰ ਆਪਣੇ ਸਰੂਪ ਵਿਚ ਪ੍ਰਾਪਤ ਹੋ ਕੇ ਗੁਰਾਂ ਦੇ ਉਪਦੇਸ਼ ਦੁਆਰਾ ਮੁਕਤੀ ਰੂਪ ਕਾਰਜ ਵੀ ਸੰਵਾਰ ਲਿਆ।

## ਗਿਆਨ ਮਹਾ ਰਸੁ ਨੇਤ੍ਰੀ ਅੰਜਨੁ; ਤ੍ਰਿਭਵਣ ਰੂਪੁ ਦਿਖਾਇਆ ॥

ਜਦੋਂ ਮਹਾ ਰਸੁ = ਵੱਡੇ ਅਨੰਦ ਭਾਵ ਬ੍ਰਹਮਾਨੰਦ ਵਾਲੇ ਪਰਮੇਸ਼ਰ ਦਾ ਗਿਆਨ ਰੂਪੀ ਅੰਜਨੁ = ਸੁਰਮਾ ਪੂਰੇ ਗੁਰਾਂ ਨੇ ਜੁਗਤ ਰੂਪ ਸਲਾਈਆਂ ਨਾਲ ਮਨ ਬੁੱਧ ਰੂਪ ਨੇਤ੍ਰੀ = ਨੇਤ੍ਰਾਂ ਵਿਚ ਪਾਇਆ ਤਾਂ ਤ੍ਰਿਭਵਣ = ਤਿੰਨੇ ਭਵਨਾਂ ਵਿਚ ਇੱਕੋ ਬ੍ਰਹਮ ਰੂਪ ਹੀ ਦਿਖਾਇਆ = ਦਿਖਾ ਦਿੱਤਾ।

## ਸਖੀ ਮਿਲਹੁ, ਰਸਿ ਮੰਗਲੁ ਗਾਵਹੁ; ਹਮ ਘਰਿ ਸਾਜਨੁ ਆਇਆ ॥੨॥

ਹੇ ਜਗਿਆਸੂ ਰੂਪ ਸਖੀ = ਸਹੇਲੀਓ ! ਸਤਿਸੰਗਤ ਵਿਚ ਮਿਲਹੁ = ਮਿਲ ਕਰਕੇ ਰਸਿ = ਪ੍ਰੇਮ ਨਾਲ ਪਤੀ ਪਰਮੇਸ਼ਰ ਦੇ ਮੰਗਲੁ = ਜਸ ਨੂੰ ਗਾਵਹੁ = ਗਾਉਣਾ ਕਰੋ ਕਿਉਂਕਿ ਇਸੇ ਪ੍ਰਕਾਰ ਜਸ ਗਾਉਣੇ ਕਰਕੇ ਹੀ ਹਮ = ਹਮਾਰੇ (ਸਾਡੇ) ਹਿਰਦੇ ਰੂਪ ਘਰ ਵਿਚ ਸਾਜਨੁ = ਸੱਜਣ ਅਕਾਲ ਪੁਰਖ ਆਇਆ ਹੈ ਭਾਵ ਆ ਕੇ ਪ੍ਰਾਪਤ ਹੋਇਆ ਹੈ ਤੇ ਤੁਹਾਡੇ ਵੀ ਹਿਰਦੇ ਵਿਚ ਆ ਕੇ ਪ੍ਰਾਪਤ ਹੋਵੇਗਾ ॥੨॥

## ਮਨੁ ਤਨੁ; ਅੰਮ੍ਰਿਤਿ ਭਿੰਨਾ ॥ ਅੰਤਰਿ; ਪ੍ਰੇਮੁ ਰਤੰਨਾ ॥

ਜਦੋਂ ਮਨ ਤੇ ਤਨ ਅੰਮ੍ਰਿਤ ਨਾਮ ਵਿਚ ਭਿੰਨਾ = ਭਿੱਜ ਗਿਆ। ਤਾਂ ਹਿਰਦੇ ਦੇ ਅੰਤਰਿ = ਅੰਦਰ ਪਰਮੇਸ਼ਰ ਦਾ ਪ੍ਰੇਮ ਰਤੰਨਾ = ਰਤਨ ਦੀ ਨਿਆਈਂ ਚਮਕ ਆਇਆ **ਵਾ:** ਪ੍ਰੇਮ ਦੁਆਰਾ ਰਤਨ ਰੂਪ ਬ੍ਰਹਮ ਹਿਰਦੇ ਦੇ ਅੰਦਰ ਸਖਿਆਤ ਹੋ ਗਿਆ।

## ਅੰਤਰਿ ਰਤਨੁ ਪਦਾਰਥੁ ਮੇਰੈ; ਪਰਮਤਤੁ ਵੀਚਾਰੋ ॥

ਮੇਰੇ ਹਿਰਦੇ ਦੇ ਅੰਤਰਿ = ਅੰਦਰ ਰਤਨੁ = ਵੈਰਾਗ ਰੂਪੀ ਪਦਾਰਥ ਦੇ ਇਸਥਿਤ ਹੋਣ ਕਰਕੇ ਪਰਮਤਤੁ = ਸਭ ਤੋਂ ਉੱਚੇ (ਸ੍ਰੇਸ਼ਟ) ਪਰਮੇਸ਼ਰ ਦੇ ਸਿਧਾਂਤ ਨੂੰ ਵੀਚਾਰੋ = ਵੀਚਾਰਨਾ ਕੀਤਾ ਹੈ।

## ਜੰਤ ਭੇਖ, ਤੂ ਸਫਲਿਓ ਦਾਤਾ; ਸਿਰਿ ਸਿਰਿ ਦੇਵਣਹਾਰੋ ॥

ਹੇ ਪਰਮੇਸ਼ਰ ! ਚੌਰਾਸੀ ਲੱਖ ਜੂਨਾਂ ਦੇ ਸਾਰੇ ਜੰਤ = ਜੀਵ ਤੇਰੇ ਦਰ ਦੇ ਭੇਖ = ਭਿਖਾਰੀ ਹਨ, ਤੂੰ ਸਫਲਿਓ = ਸਹਿਤ ਫਲਾਂ ਦੇ ਦਾਤਾ ਹੈਂ **ਵਾ:** ਤੂੰ ਗਿਆਨ ਰੂਪੀ ਸਹਿਤ ਫਲ ਦੇ ਹੋਣ ਕਰਕੇ ਬ੍ਰਹਮ ਵਿੱਦਿਆ ਦੀਆਂ ਦਾਤਾਂ ਦੇਣ ਵਾਲਾ ਹੈਂ ਅਤੇ ਸਿਰਿ ਸਿਰਿ = ਹਰੇਕ ਜੀਵ ਨੂੰ ਪ੍ਰਾਲਬਧ ਅਨੁਸਾਰ ਰੋਜ਼ੀ ਦੇਵਣਹਾਰੋ = ਦੇਣ ਵਾਲਾ ਹੈਂ **ਵਾ:** ਸਿਰਿ ਸਿਰਿ = ਸਿਰ ਬਸਿਰ **ਵਾ:** ਸਿਰਜ ਸਿਰਜ ਕੇ ਜੀਵਾਂ ਨੂੰ ਰੋਜ਼ੀ ਦੇਣ ਵਾਲਾ ਹੈਂ।

## ਤੂ ਜਾਨੁ ਗਿਆਨੀ, ਅੰਤਰਜਾਮੀ; ਆਪੇ ਕਾਰਣੁ ਕੀਨਾ ॥

ਹੇ ਗਿਆਨੀ = ਗਿਆਨ ਸਰੂਪ ਪਰਮੇਸ਼ਰ ! ਤੂੰ ਸਾਰਿਆਂ ਦੇ ਹਿਰਦੇ ਦੀ ਜਾਨੁ = ਜਾਨਣ ਵਾਲਾ ਹੈਂ ਅਤੇ ਅੰਤਰਜਾਮੀ = ਅੰਦਰ ਦਾ ਪ੍ਰੇਰਕ ਹੈਂ ਅਤੇ ਤੂੰ ਆਪੇ = ਆਪ ਹੀ ਸਾਰੇ ਕਾਰਣੁ = ਪ੍ਰਪੰਚ ਨੂੰ ਰਚਨਾ ਕੀਨਾ = ਕੀਤਾ ਹੈ **ਵਾ:** ਹੇ ਸ਼ਾਸਤ੍ਰਾਂ ਦੇ ਗਿਆਨੀ ! ਤੂੰ ਸ਼ਾਸਤ੍ਰ ਪੜ੍ਹ ਕੇ ਕਮਾਈ ਤੋਂ ਬਗ਼ੈਰ ਐਵੇਂ ਹੀ ਫੋਕੀਆਂ ਗੱਲਾਂ ਕਥਨ ਕਰੀ ਜਾਂਦਾ ਹੈਂ। ਉਸ ਅੰਤਰਜਾਮੀ ਨੂੰ ਵੀ ਜਾਨੁ = ਜਾਨਣਾ ਕਰ **ਵਾ:** ਸਤਿਗੁਰਾਂ ਦੁਆਰਾ ਤੂੰ ਗਿਆਨ ਸਰੂਪ ਪਰਮੇਸ਼ਰ ਨੂੰ ਜਾਣ ਜੋ ਅੰਦਰ ਦਾ ਪ੍ਰੇਰਕ ਹੈ ਅਤੇ ਉਸੇ ਨੇ ਆਪੇ = ਆਪ ਹੀ ਗੁਰੂ ਸਰੂਪ ਧਾਰ ਕੇ ਸਿੱਖਾਂ ਨੂੰ ਉਪਦੇਸ਼ ਦੇ ਕੇ ਆਪਣੇ ਸਰੂਪ ਦੀ ਪ੍ਰਾਪਤੀ ਦਾ ਇਹ ਕਾਰਣੁ = ਕਾਰਜ ਕੀਨਾ = ਕੀਤਾ ਹੈ **ਵਾ:** ਆਤਮਾ ਦੇ ਸਰੂਪ ਦੀ ਸਖਿਆਤਤਾ ਦਾ ਕਾਰਜ ਆਪ ਹੀ ਕੀਤਾ ਹੈ।

## ਸੁਨਹੁ ਸਖੀ ਮਨੁ ਮੋਹਨਿ ਮੋਹਿਆ; ਤਨੁ ਮਨੁ ਅੰਮ੍ਰਿਤਿ ਭੀਨਾ ॥੩॥

ਹੇ ਸੰਤ ਰੂਪ ਸਖੀ = ਸਖੀਓ ! ਮੇਰਾ ਹਾਲ ਸੁਨਹੁ = ਸੁਣੋ, ਜਦੋਂ ਮੋਹਨਿ = ਪਰਮੇਸ਼ਰ ਨੇ ਆਪ ਮੇਰਾ ਮਨ ਆਪਣੇ ਪ੍ਰੇਮ ਵਿਚ ਮੋਹਿਆ = ਮੋਹਤ ਕਰ ਲਿਆ ਤਾਂ ਮੇਰਾ ਮਨ ਤੇ ਤਨ ਅੰਮ੍ਰਿਤ ਨਾਮ ਕਰਕੇ ਬ੍ਰਹਮਾ ਨੰਦ ਰੂਪੀ ਰਸ ਵਿਚ ਭੀਨਾ = ਭਿੱਜ ਗਿਆ ॥੩॥

ਇਸੇ ਕਰਕੇ ਉਸ ਪਰਮੇਸ਼ਰ ਅੱਗੇ ਬੇਨਤੀ ਕਰੋ ਕਿ :

## ਆਤਮਰਾਮੁ; ਸੰਸਾਰਾ ॥ ਸਾਚਾ ਖੇਲੁ; ਤੁਮ੍ਾਰਾ ॥

ਹੇ ਰਾਮੁ = ਪਰਮੇਸ਼ਰ ! ਤੇਰਾ ਆਤਮ = ਆਪਣਾ ਆਪ ਹੀ ਇਹ ਸੰਸਾਰ ਦਾ ਖੇਲ ਰਚਨਾ ਕੀਤਾ ਹੈ। ਇਸੇ ਕਰਕੇ ਹੀ ਤੁਮ੍ਾਰਾ = ਤੁਹਾਡਾ ਖੇਲ ਸਾਚਾ = ਸੱਚਾ ਹੈ।

**ਅਥਵਾ** ਗਿਆਨਵਾਨਾਂ ਨੂੰ ਰਾਮੁ = ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਸੰਸਾਰ ਆਪਣੀ ਆਤਮਾ ਦਾ ਰੂਪ ਹੀ ਦਿਸਦਾ ਹੈ **ਵਾ:** ਹੇ ਰਾਮੁ = ਪਰਮੇਸ਼ਰ ! ਤੇਰਾ ਆਤਮ = ਆਪਣਾ ਆਪ ਰੂਪ ਹੀ ਸਾਰਾ ਸੰਸਾਰ ਹੈ **ਵਾ:** ਆਤਮਾ ਹੀ ਚੇਤਨ ਸਰੂਪ ਹੈ ਤੇ ਚੇਤਨ ਹੀ ਆਤਮਾ ਸਰੂਪ ਹੈ।

ਤੁਹਾਡਾ ਖੇਲ ਵੀ ਸੱਚਾ ਹੈ **ਵਾ:** ਹੇ ਸੱਚੇ ! ਇਹ ਸਾਰਾ ਸੰਸਾਰ ਤੁਹਾਡਾ ਖੇਲ ਹੈ ਅਤੇ ਇਸ ਵਿਚ ਪ੍ਰਕਾਸ਼ਤਾ ਰੂਪ ਤੂੰ ਆਪ ਹੀ ਹੈਂ।

## ਸਚੁ ਖੇਲੁ ਤੁਮ੍ਾਰਾ, ਅਗਮ ਅਪਾਰਾ; ਤੁਧੁ ਬਿਨੁ ਕਉਣੁ ਬੁਝਾਏ ॥

ਹੇ ਅਗਮ = ਅਸ਼ੁੱਧ ਮਨ ਕਰਕੇ ਗੰਮਤਾ ਤੋਂ ਰਹਿਤ, ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ! ਤੂੰ ਸੱਚਾ ਹੈਂ ਤੇ ਸਾਰਾ ਸੰਸਾਰ ਤੁਮ੍ਾਰਾ = ਤੁਹਾਡਾ ਖੇਲ ਹੈ **ਵਾ:** ਸੰਸਾਰ ਤੁਹਾਡਾ ਸੱਚਾ ਖੇਲ ਹੈ, ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਇਹ ਖੇਲ ਨੂੰ ਕਉਣੁ = ਕੌਣ ਬੁਝਾਏ = ਸਮਝਾਵੇ ਭਾਵ ਆਪ ਹੀ ਆਪਣੇ ਸਰੂਪ ਨੂੰ ਸਮਝਾਉਣ ਵਾਲੇ ਹੋ।

## ਸਿਧ ਸਾਧਿਕ ਸਿਆਣੇ ਕੇਤੇ; ਤੁਝ ਬਿਨੁ, ਕਵਣੁ ਕਹਾਏ ॥

ਸਿਧ = ਰਿੱਧੀਆਂ ਸਿੱਧੀਆਂ ਵਾਲੇ ਸਿੱਧ ਲੋਕ, ਸਾਧਿਕ = ਸਾਧਨ ਕਰਨ ਵਾਲੇ ਪੁਰਖ ਅਤੇ ਕੇਤੇ = ਕਿਤਨੇ ਹੀ ਆਪਣੇ ਆਪ ਨੂੰ ਸ਼ਾਸਤ੍ਰਾਂ ਦੇ ਸਿਆਣੇ = ਗਿਆਤੇ ਕਹਾਉਣ ਵਾਲੇ ਹਨ, ਪ੍ਰੰਤੂ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਇਸ ਖੇਲ ਨੂੰ ਕਵਣੁ = ਕੌਣ ਕਹਾਏ = ਕਹਾ ਸਕਦਾ ਹੈ।

## ਕਾਲੁ ਬਿਕਾਲੁ ਭਏ ਦੇਵਾਨੇ; ਮਨੁ ਰਾਖਿਆ ਗੁਰਿ ਠਾਏ ॥

ਜਿਨ੍ਹਾਂ ਪੁਰਖਾਂ ਦਾ ਮਨੁ = ਚਿੱਤ ਪੂਰੇ ਗੁਰਾਂ ਨੇ ਤੇਰੇ ਨਾਮ, ਸਰੂਪ ਵਿਚ ਠਾਏ = ਟਿਕਾਅ ਕੇ ਰਾਖਿਆ = ਰੱਖਿਆ ਹੈ, ਉਨ੍ਹਾਂ ਦੇ ਕਾਲੁ = ਮੌਤ ਤੇ ਬਿਕਾਲੁ = ਜਨਮ ਦੇ ਦੋਵੇਂ ਸਮੇਂ ਦੇਵਾਨੇ = ਝੱਲੇ ਭਏ = ਹੋ ਗਏ ਹਨ ਭਾਵ ਜੰਮਣਾ ਤੇ ਮਰਣਾ ਨਵਿਰਤ ਹੋ ਗਿਆ ਹੈ।

## ਨਾਨਕ, ਅਵਗਣ ਸਬਦਿ ਜਲਾਏ;
## ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥

ਸਤਿਗੁਰੂ ਜੀ ਕਥਨ ਕਰਦੇ ਹਨ—ਕਿਉਂਕਿ ਉਨ੍ਹਾਂ ਨੇ ਕਾਮ, ਕ੍ਰੋਧ ਆਦਿ ਅਵਗਣ = ਔਗੁਣਾਂ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜਲਾਏ = ਸਾੜ ਦਿੱਤਾ ਹੈ ਅਤੇ ਸਤਿ, ਸੰਤੋਖ **ਵਾ:** ਸ੍ਰਵਣ, ਮੰਨਣ, ਨਿਧਿਆਸਣ ਆਦਿ ਗੁਣਾਂ ਦੀ ਸੰਗਮਿ = ਇਕੱਤਰਤਾ ਕਰਕੇ ਪ੍ਰਭੁ = ਪਰਮੇਸ਼ਰ ਦੇ ਸਰੂਪ ਨੂੰ ਸਖਿਆਤਤਾ ਕਰਕੇ ਪਾਏ = ਪਾ ਲਿਆ ਹੈ ॥੪॥੧॥੨॥

**ਅੰਕਾ ਦਾ ਵੇਰਵਾ :**

੪ = ਛੰਦ ਦੇ ਚਾਰ ਬੰਦ ਹਨ, ੧ = ਦੂਸਰੇ ਸੁਰਤਾਲ ਦਾ ਇਹ ਪਹਿਲਾ ਛੰਦ ਹੈ, ਕੁੱਲ ਜੋੜ ੨ ਹੈ।

## ਰਾਗੁ ਸੂਹੀ ਮਹਲਾ ੧ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗਣੀ ਦੇ ਵਿਚ ਪਹਿਲੇ ਸਤਿਗੁਰੂ ਜੀ ਘਰੁ ੩ = ਤੀਸਰੇ ਸੁਰਤਾਲ ਅੰਦਰ ਜਗਿਆਸੂ ਅਵਸਥਾ ਵਿਚ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਆਵਹੁ ਸਜਣਾ; ਹਉ ਦੇਖਾ ਦਰਸਨੁ ਤੇਰਾ ਰਾਮ ॥

ਹੇ ਸੱਜਣ ਸਤਿਗੁਰੂ ਜੀ! ਆਵਹੁ = ਆਵੋ ਕਿਰਪਾ ਕਰਕੇ ਮੈਨੂੰ ਦਰਸ਼ਨ ਦੇਣਾ ਕਰੋ ਕਿਉਂਕਿ ਹੇ ਰਾਮ = ਪਿਆਰੇ! ਹਉ = ਮੈਂ ਤੇਰਾ ਦਰਸਨੁ = ਦੀਦਾਰ ਦੇਖਾ = ਵੇਖਣਾ ਚਾਹੁੰਦਾ ਹਾਂ **ਵਾ:** ਹੇ ਸੱਜਣ ਬ੍ਰਹਮ ਚੇਤਨ! ਮੇਰੇ ਹਿਰਦੇ ਵਿਚ ਆਵਹੁ = ਆ ਕੇ ਸਖਿਆਤ ਹੋਵੋ ਤਾਂ ਜੋ ਹਉ = ਮੈਂ ਤੇਰਾ ਦਰਸਨੁ = ਦੀਦਾਰ ਦੇਖਾ = ਵੇਖਣਾ ਕਰਾਂ। ਕਿਉਂਕਿ :

## ਘਰਿ ਆਪਨੜੈ, ਖੜੀ ਤਕਾ; ਮੈ ਮਨਿ ਚਾਉ ਘਨੇਰਾ ਰਾਮ ॥

('ਆਪਨ-ੜੈ' ਬੋਲਣ ਵਾਸਤੇ ਸੰਬੰਧਕ ਹੈ, ਪਾਠ ਇਕੱਠਾ ਹੈ)

ਮੈਂ ਆਪਨੜੈ = ਆਪਣੇ ਪ੍ਰਤੱਖ ਅੰਤਹਕਰਣ **ਵਾ:** ਸਤਿਸੰਗਤ ਰੂਪੀ ਘਰ ਵਿਚ ਖੜੀ ਭਾਵ ਸਮਾਹਤ ਚਿੱਤ ਹੋ ਕੇ ਤੇਰਾ ਰਸਤਾ ਤਕਾ = ਵੇਖ (ਤੱਕ) ਰਹੀ ਹਾਂ, ਹੇ ਰਾਮ = ਪਰਮੇਸ਼ਰ! ਮੈ = ਮੇਰੇ ਮਨਿ = ਚਿੱਤ ਵਿਚ ਤੇਰੀ ਪ੍ਰਾਪਤੀ **ਵਾ:** ਤੇਰੇ ਦਰਸ਼ਨਾਂ ਦਾ ਘਨੇਰਾ = ਬਹੁਤਾ ਚਾਉ = ਉਤਸ਼ਾਹ ਹੈ।

## ਮਨਿ ਚਾਉ ਘਨੇਰਾ, ਸੁਣਿ ਪ੍ਰਭ ਮੇਰਾ; ਮੈ ਤੇਰਾ ਭਰਵਾਸਾ ॥

ਹੇ ਮੇਰੇ ਪ੍ਰਭ = ਪਰਮੇਸ਼ਰ! ਮੇਰੀ ਅਰਜ਼ ਸੁਣਿ = ਸੁਣਨਾ ਕਰੋ! ਮੇਰੇ ਮਨਿ = ਚਿੱਤ ਵਿਚ ਤੁਹਾਡੀ ਪ੍ਰਾਪਤੀ **ਵਾ:** ਦਰਸ਼ਨਾਂ ਦਾ ਘਨੇਰਾ = ਬਹੁਤਾ ਚਾਉ = ਉਤਸ਼ਾਹ ਹੈ ਅਤੇ ਮੈ = ਮੈਨੂੰ ਤੇਰਾ = ਤੁਹਾਡਾ ਹੀ ਭਰਵਾਸਾ = ਭਰੋਸਾ **ਵਾ:** ਆਸਰਾ ਹੈ। ਅੱਗੇ ਜਿਨ੍ਹਾਂ ਗੁਰਮੁਖਾਂ, ਸੰਤਾਂ ਭਗਤਾਂ ਨੂੰ ਦਰਸ਼ਨ ਹੋਏ ਹਨ, ਉਨ੍ਹਾਂ ਦੀ ਅਵਸਥਾ ਦੱਸਦੇ ਹਨ।

## ਦਰਸਨੁ ਦੇਖਿ, ਭਈ ਨਿਹਕੇਵਲ; ਜਨਮ ਮਰਣ ਦੁਖੁ ਨਾਸਾ ॥

ਹੇ ਪਰਮੇਸ਼ਰ! ਤੇਰੇ ਦਰਸਨੁ = ਦੀਦਾਰ ਦੇਖਿ = ਵੇਖ ਕੇ ਮੈਂ ਨਿਹਕੇਵਲ = ਸ਼ੁੱਧ ਚਿੱਤ ਭਈ = ਹੋਈ ਹਾਂ **ਵਾ:** (ਨਿਹ + ਕੇਵਲ) ਨਿਹ = ਵਿਸ਼ੇਸ਼ ਕਰਕੇ ਕੇਵਲ = ਨਿਰੋਲ, ਤੇਰੇ ਸ਼ੁੱਧ ਸਰੂਪ ਦੀ ਪ੍ਰਾਪਤੀ ਵਾਲੀ ਹੋ ਗਈ ਹਾਂ ਅਤੇ ਮੇਰਾ ਜਨਮ = ਜੰਮਣ ਮਰਣ ਦਾ ਦੁਖੁ = ਕਸ਼ਟ ਦੀ ਨਾਸਾ = ਨਾਸ਼ ਹੋ ਗਿਆ ਹੈ।

[ਅੰਗ ੭੬੫]

## ਸਗਲੀ ਜੋਤਿ, ਜਾਤਾ ਤੂ ਸੋਈ; ਮਿਲਿਆ ਭਾਇ ਸੁਭਾਏ ॥

ਹੇ ਪ੍ਰਭੂ! ਸਗਲੀ = ਸਾਰੀਆਂ ਚੰਦ, ਸੂਰਜ, ਅਗਨੀ ਆਦਿ ਜੋਤਿ = ਜੋਤੀਆਂ ਵਿਚ ਸੋਈ = ਉਹੋ ਇੱਕੋ ਸਰੂਪ ਕਰਕੇ ਤੂ = ਤੈਨੂੰ ਹੀ ਮੈਂ ਜਾਤਾ = ਜਾਨਣਾ ਕੀਤਾ ਹੈ **ਵਾ:** ਤੇਰੀ ਜਾਤਾ = ਪੈਦਾ ਕੀਤੀ ਹੋਈ ਸਗਲੀ = ਸਾਰੀ ਸ੍ਰਿਸ਼ਟੀ ਵਿਚ ਜੋਤੀ ਸਰੂਪ ਤੈਨੂੰ ਹੀ ਜਾਣਿਆ ਹੈ ਅਤੇ ਭਾਇ = ਪ੍ਰੇਮ ਵਾਲਾ ਸੁਭਾਏ = ਸੁਭਾਅ

ਧਾਰਨ ਵਾਲਿਆਂ ਨੂੰ ਹੀ ਤੂੰ ਮਿਲਿਆ ਹੈਂ **ਵਾ:** ਜਿਹੜੇ ਪੂਰੇ ਗੁਰਾਂ ਦੀ ਭਾਇ = ਮਰਜ਼ੀ ਅਨੁਸਾਰ ਹੋ ਕੇ ਚੱਲੇ ਹਨ, ਉਨ੍ਹਾਂ ਨੂੰ ਤੂੰ ਸੁਭਾਏ = ਸੁਭਾਵਿਕ **ਵਾ:** ਪ੍ਰਕਾਸ਼ ਰੂਪ ਹੋ ਕੇ ਮਿਲਿਆ ਹੈਂ।

## ਨਾਨਕ, ਸਾਜਨ ਕਉ ਬਲਿ ਜਾਈਐ; ਸਾਚਿ ਮਿਲੇ ਘਰਿ ਆਏ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਾਜਨ = ਸੱਜਣ ਅਕਾਲ ਪੁਰਖ ਜੀ! ਤੇਰੇ ਕਉ = ਤਾਈਂ ਬਲਿ = ਬਲਿਹਾਰ ਜਾਈਐ = ਜਾਈਏ, ਜੇ ਮੈਂ ਸਤਿਸੰਗ ਰੂਪੀ ਘਰ ਵਿਚ ਆਏ = ਆਉਣਾ ਕੀਤਾ ਤਾਂ ਤੇਰੇ ਸਾਚਿ = ਸੱਚੇ ਨਾਮ ਸਰੂਪ ਨਾਲ ਮਿਲੇ = ਮਿਲਾਪ ਹੋਇਆ **ਵਾ:** ਸਾਚਿ = ਸੱਚੇ ਗੁਰੂ ਮਿਲੇ ਤਾਂ ਤੇਰੇ ਸਰੂਪ ਰੂਪੀ ਘਰ ਵਿਚ ਆਏ = ਆ ਕੇ ਤੈਨੂੰ ਮਿਲੇ।

**ਅਥਵਾ** ਪਰਮੇਸ਼ਰ ਦੇ ਤਾਈਂ ਬਲਿਹਾਰ ਜਾਈਏ, ਜੋ ਸਾਚਿ = ਸੱਚਾ ਪਰਮੇਸ਼ਰ ਹਿਰਦੇ ਰੂਪੀ ਘਰ ਵਿਚ ਆ ਕੇ ਮਿਲਿਆ ਹੈ॥੧॥

## ਘਰਿ ਆਇਅੜੇ ਸਾਜਨਾ; ਤਾ ਧਨ ਖਰੀ ਸਰਸੀ ਰਾਮ ॥

ਹੇ ਸਾਜਨਾ = ਸੱਜਣ ਅਕਾਲ ਪੁਰਖ ਜੀ! ਜਦੋਂ ਤੁਸੀਂ ਮੇਰੇ ਅੰਤਹਕਰਣ ਰੂਪੀ ਘਰ ਵਿਚ ਆਇਅੜੇ = ਆ ਕੇ ਇਸਥਿਤ ਹੋ ਗਏ ਹੇ ਰਾਮ = ਪਿਆਰੇ ਪ੍ਰਭੂ! ਤਾ = ਤਦ ਮੇਰੀ ਜਗਿਆਸੂ ਰੂਪ ਧਨ = ਇਸਤ੍ਰੀ ਦੀ ਅਭਾਸ ਬਿਰਤੀ ਖਰੀ = ਅਤਿਅੰਤ ਸਰਸੀ = ਸਹਿਤ ਪ੍ਰੇਮ ਰਸ ਦੇ ਹੋ ਗਈ **ਵਾ:** ਅਨੰਦਿਤ ਹੋ ਗਈ।

**ਅਥਵਾ** ਚੱਕ੍ਰਕਾ[1]—ਜਦੋਂ ਮਹਾਤਮਾ ਰੂਪ ਸਾਜਨਾ = ਸੱਜਣਾਂ ਦੀ ਇਕੱਤਰਤਾ ਵਾਲੇ ਸਤਿਸੰਗਤ ਰੂਪੀ ਘਰ ਵਿਚ ਆਇਅੜੇ = ਆਏ **ਵਾ:** ਸੱਜਣ ਮਹਾਤਮਾ ਮੇਰੇ ਘਰ ਵਿਚ ਚੱਲ ਕੇ ਆਏ ਤਾਂ ਮੇਰੀ ਜਗਿਆਸੂ ਰੂਪ ਇਸਤ੍ਰੀ ਦੀ ਬਿਰਤੀ ਅਤਿਅੰਤ ਪ੍ਰੇਮ ਰਸ ਸਹਿਤ ਹੋ ਗਈ ਜਦੋਂ ਬਿਰਤੀ ਪ੍ਰੇਮ ਰਸ ਸਹਿਤ ਹੋਈ ਤਾਂ ਹਿਰਦੇ ਰੂਪੀ ਘਰ ਵਿਚ ਸ਼ੁੱਭ ਗੁਣ ਰੂਪ ਸੱਜਣ ਆਏ, ਜਦੋਂ ਸ਼ੁੱਭ ਗੁਣ ਰੂਪ ਸੱਜਣ ਆਏ ਤਾਂ ਮੇਰੀ ਜਗਿਆਸੂ ਰੂਪ ਇਸਤ੍ਰੀ ਦੀ ਬਿਰਤੀ ਅਧਿਕ ਤਾਤਪਰਜ ਦੇ ਸਹਿਤ ਹੋ ਗਈ ਤੇ ਸੱਜਣ ਪਰਮੇਸ਼ਰ ਜੀ ਅੰਤਹਕਰਣ ਰੂਪੀ ਘਰ ਵਿਚ ਆ ਕੇ ਸਖਿਆਤ ਹੋ ਗਏ।

## ਹਰਿ ਮੋਹਿਅੜੀ ਸਾਚ ਸਬਦਿ; ਠਾਕੁਰ ਦੇਖਿ ਰਹੰਸੀ ਰਾਮ ॥

ਹੇ ਹਰਿ = ਪਰਮੇਸ਼ਰ! ਸਾਚੁ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਮੇਰੇ ਚਿੱਤ ਦੀ ਬਿਰਤੀ ਤੇਰੇ ਤੇ ਮੋਹਿਅੜੀ = ਮੋਹਿਤ ਹੋ ਗਈ ਹੈ **ਵਾ:** ਹੇ ਹਰੀ! ਸੱਚੇ ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਕੇ ਤੇਰੇ ਤਾਈਂ ਮੋਹ ਲਿਆ ਹੈ ਭਾਵ ਵੱਸ ਕਰ ਲਿਆ ਹੈ ਅਤੇ ਹੇ ਠਾਕੁਰ = ਸੁਆਮੀ ਰਾਮ = ਪਰਮੇਸ਼ਰ ਜੀ! ਤੇਰੇ ਦੀਦਾਰ ਦੇਖਿ = ਵੇਖ ਕੇ ਚਿੱਤ ਦੀ ਬਿਰਤੀ ਰਹੰਸੀ = ਪ੍ਰਸੰਨਤਾ ਦੇ ਸਹਿਤ **ਵਾ:** ਰਹੰਸੀ = ਅਨੰਦਿਤ ਹੋ ਗਈ ਹੈ।

## ਗੁਣ ਸੰਗਿ ਰਹੰਸੀ, ਖਰੀ ਸਰਸੀ; ਜਾ ਰਾਵੀ ਰੰਗਿ ਰਾਤੈ ॥

ਹੇ ਸਾਰਿਆਂ ਰੰਗਾਂ ਵਿਚ ਰਾਤੈ = ਰੰਗੇ ਹੋਏ **ਵਾ:** ਭਗਤਾਂ ਨੂੰ ਆਪਣੇ ਰੰਗਿ = ਅਨੰਦ ਸਰੂਪ ਦੇ ਵਿਚ ਰੰਗਣ ਵਾਲੇ ਪਰਮੇਸ਼ਰ। ਜਾ = ਜਦੋਂ ਚਿੱਤ ਦੀ ਬਿਰਤੀ ਤੇਰੇ ਵਿਚ ਰਾਵੀ = ਮਿਲੀ, ਅਭੇਦ ਹੋਈ ਤਾਂ ਸ਼ੁੱਭ ਗੁਣਾਂ **ਵਾ:** ਗੁਣ = ਗਿਆਨ ਆਦਿਕ ਦੇ ਸੰਗਿ = ਨਾਲ ਮਿਲ ਕੇ ਰਹੰਸੀ = ਪ੍ਰਸੰਨਤਾ ਦੀ ਪ੍ਰਾਪਤੀ ਕਰਕੇ ਖਰੀ = ਅਤਿਅੰਤ ਸਰਸੀ = ਸਹਿਤ ਪ੍ਰੇਮ ਰਸ ਦੇ ਹੋ ਗਈ।

**ਅਥਵਾ** ਸ਼ੁੱਭ ਗੁਣਾਂ ਦੀ ਸੰਗਿ = ਸੰਗਤ ਕਰਕੇ ਰਹੰਸੀ = ਰਹੱਸਜ ਭਾਵ ਸਿਧਾਂਤ ਦੀ ਪ੍ਰਾਪਤੀ ਕਰਕੇ

---

੧. ਚਰਚਾ ਦਾ ਇਕ ਵਿਸ਼ਾ, ਮੁੜ-ਘਿੜ ਦਲੀਲ ਦਾ ਉਸੇ ਥਾਂ ਆ ਜਾਣਾ ਅਤੇ ਯੁਕਤੀ ਦਾ ਅੱਗੇ ਨਾ ਵਧਣਾ।

ਖਰੀ = ਅਤਿਅੰਤ ਸਰਸੀ = ਸਹਿਤ ਪ੍ਰੇਮ ਰਸ ਦੇ ਹੋ ਗਈ, ਇਉਂ ਜਾ = ਜਦੋਂ ਚਿੱਤ ਦੀ ਬਿਰਤੀ ਇਨ੍ਹਾਂ ਗੁਣਾਂ ਦੇ ਸਹਿਤ ਹੋਈ ਤਾਂ ਹੇ ਸਾਰਿਆਂ ਰੰਗਾਂ ਵਿਚ ਰਾਤੈ = ਪਰਮੇਸ਼ਰ ! ਮੈਂ ਤੇਰੀ ਪ੍ਰਾਪਤੀ ਦੇ ਅਨੰਦ ਨੂੰ ਰਾਵੀ = ਮਾਣਨਾ ਕੀਤਾ।

## ਅਵਗਣ ਮਾਰਿ, ਗੁਣੀ ਘਰੁ ਛਾਇਆ; ਪੂਰੈ ਪੁਰਖਿ ਬਿਧਾਤੈ ॥

ਹੇ ਕਰਮਾਂ ਅਨੁਸਾਰ ਫਲ ਦੇਣ ਵਾਲੇ ਬਿਧਾਤੈ = ਫਲ ਪਰ ਦਾਤੇ ਪੂਰੈ = ਪੂਰਨ ਪੁਰਖਿ = ਅਕਾਲ ਪੁਰਖ ਜੀ ! ਤੁਸੀਂ ਕਿਰਪਾ ਕਰਕੇ ਕਾਮ, ਕ੍ਰੋਧ ਆਦਿ ਅਵਗੁਣ = ਔਗੁਣਾਂ ਨੂੰ ਮਾਰ ਕੇ ਸਤਿ, ਸੰਤੋਖ, ਦਇਆ, ਧਰਮ, ਵੀਚਾਰ **ਵਾ:** ਗਿਆਨ ਆਦਿ ਗੁਣੀ = ਗੁਣਾਂ ਨਾਲ ਮੇਰਾ ਅੰਤਹਕਰਣ ਰੂਪੀ ਘਰ ਛਾਇਆ = ਢੱਕ ਲਿਆ ਹੈ **ਵਾ:** ਸ਼ੁੱਭ ਗੁਣਾਂ ਦਾ ਘਰ ਅੰਤਹਕਰਣ ਵਿਚ ਛਾਇਆ = ਪੂਰਿਆ ਭਾਵ ਬਣ ਗਿਆ ਹੈ **ਵਾ:** ਅਗਿਆਨ ਆਦਿ ਔਗੁਣ ਨੂੰ ਮਾਰ ਕੇ ਗੁਣੀ = ਗਿਆਨ ਸਰੂਪ ਪਰਮੇਸ਼ਰ ! ਤੈਨੂੰ ਅੰਤਹਕਰਣ ਰੂਪੀ ਘਰ ਵਿੱਚੋਂ ਹੀ ਛਾਇਆ = ਪਾ ਲਿਆ ਹੈ।

## ਤਸਕਰ ਮਾਰਿ ਵਸੀ ਪੰਚਾਇਣਿ; ਅਦਲੁ ਕਰੇ ਵੀਚਾਰੇ ॥

ਹੇ ਪਰਮੇਸ਼ਰ ! ਪੂਰੇ ਗੁਰਾਂ ਨੇ ਵੀਚਾਰੇ = ਨਿਰਨਾ (ਵੀਚਾਰ) ਕਰੇ = ਕਰਕੇ ਅਦਲੁ = ਨਿਆਂ ਕੀਤਾ ਹੈ, ਇਸ ਕਰਕੇ ਮੈਂ ਕਾਮਾਦਿ ਤਸਕਰ = ਚੋਰਾਂ ਨੂੰ ਮਾਰ ਕੇ ਤੇਰੇ ਪੰਚਾਇਣਿ (ਪੰਚ + ਆਇਣਿ) ਪੰਚ = ਸ੍ਰੇਸ਼ਟਤਾਈ ਵਾਲੇ ਸੱਚਖੰਡ ਰੂਪੀ ਆਇਣਿ = ਘਰ ਵਿਚ ਵਸੀ ਹਾਂ **ਵਾ:** ਜਿਹੜੀ ਜੀਵ ਰੂਪ ਇਸਤ੍ਰੀ ਕਾਮਾਦਿਕ ਤਸਕਰ = ਚੋਰਾਂ ਨੂੰ ਮਾਰ ਕੇ ਪੰਚਾਇਣਿ (ਪੰਚ + ਆਇਣਿ) ਪੰਚ = ਮਹਾਤਮਾ ਜਨਾ = ਦੇ ਆਇਣਿ = ਘਰ ਭਾਵ ਸਤਿਸੰਗਤ ਵਿਚ ਵਸੀ ਹੈ, ਉਸ ਨੇ ਵੀਚਾਰੇ = ਵੀਚਾਰ ਦੁਆਰਾ ਸੱਤ ਅਸੱਤ ਦਾ ਅਦਲੁ = ਇਨਸਾਫ਼, ਨਿਰਨਾ ਕਰੇ = ਕਰ ਲਿਆ ਹੈ **ਵਾ:** ਸੰਤ ਜਨ ਵੀਚਾਰ ਪੂਰਬਕ ਉਸਦਾ ਨਿਆਉਂ ਕਰਦੇ ਹਨ।

**ਅਥਵਾ** ਜਦੋਂ ਕਾਮਾਦਿਕ ਤਸਕਰ = ਚੋਰਾਂ ਨੂੰ ਮਾਰਿ = ਮਾਰਨੇ ਵਾਲੇ ਪੰਚਾਇਣਿ (ਪੰਚ + ਆਇਣਿ) ਪੰਚ = ਮਹਾਤਮਾ ਜਨਾਂ ਦੇ ਆਇਣਿ = ਘਰ ਭਾਵ ਉਨ੍ਹਾਂ ਦੀ ਸੰਗਤ ਵਿਚ ਵਸੀ = ਵੱਸਣਾ ਕੀਤਾ ਤਾਂ ਅਦਲੁ = ਨਿਆਂ ਕਰੇ = ਕਰਨ ਵਾਲੇ ਪਰਮੇਸ਼ਰ ਦੇ ਸਰੂਪ ਦੀ ਵੀਚਾਰੇ = ਵੀਚਾਰ ਪ੍ਰਾਪਤ ਹੋ ਗਈ ਹੈ।

**ਅਥਵਾ** ਜੋ ਕਾਮਾਦਿਕਾਂ ਦੇ ਮਾਰਨੇ ਵਾਲੇ ਤੇ ਵੀਚਾਰ ਕੇ ਅਦਲ ਕਰਨ ਵਾਲੇ ਮਹਾਤਮਾ ਜਨ ਹਨ, ਜਦੋਂ ਉਨ੍ਹਾਂ ਪੰਚ = ਮਹਾਤਮਾ ਜਨਾਂ ਦੇ ਘਰ ਭਾਵ ਸੰਗਤ ਵਿਚ ਵਸੀ, ਤਦੋਂ ਉਨ੍ਹਾਂ ਨੇ ਵੀਚਾਰ ਕੇ ਨਿਆਂ ਕੀਤਾ ਤੇ ਮੇਰੇ ਕਾਮਾਦਿਕ ਚੋਰ ਮਾਰੇ ਅਤੇ ਮੈਂ ਪੰਚ = ਸ੍ਰੇਸ਼ਟਤਾਈ ਦਾ ਘਰ ਜੋ ਸਤਿ, ਸੰਤੋਖ ਆਦਿ ਗੁਣ ਹਨ, ਉਨ੍ਹਾਂ ਗੁਣਾਂ ਵਿਚ ਵਸੀ, ਜਦੋਂ ਗੁਣਾਂ ਵਿਚ ਵਸੀ, ਤਦ ਵੀਚਾਰ ਕੇ ਅਦਲ ਕਰਨ ਵਾਲੇ ਤੇ ਕਾਮਾਦਿਕਾਂ ਦੇ ਮਾਰਨ ਵਾਲੇ ਪੰਚ = ਸ੍ਰੇਸ਼ਟਤਾਈ ਦਾ ਘਰ **ਵਾ:** ਪੰਚਾਇਣਿ = ਪੰਜਾਂ ਤੱਤਾਂ ਦੇ ਘਰ ਬ੍ਰਹਮ ਚੇਤਨ ਦੇ ਸਰੂਪ ਵਿਚ ਵਸੀ।

## ਨਾਨਕ, ਰਾਮ ਨਾਮਿ ਨਿਸਤਾਰਾ; ਗੁਰਮਤਿ ਮਿਲਹਿ ਪਿਆਰੇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਰਾਮ = ਪਰਮੇਸ਼ਰ ! ਤੇਰੇ ਨਾਮ ਨੂੰ ਜਪ ਕੇ ਹੀ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਪਾਰ ਉਤਾਰਾ ਹੁੰਦਾ ਹੈ, ਪ੍ਰੰਤੂ ਹੇ ਪਿਆਰੇ ! ਤੇਰਾ ਨਾਮ ਗੁਰਮਤਿ = ਗੁਰ ਸਿੱਖਿਆ ਦੁਆਰਾ ਹੀ ਮਿਲਹਿ = ਮਿਲਦਾ ਹੈ **ਵਾ:** ਜਿਹੜੇ ਪਿਆਰੇ ਗੁਰਮਤਿ = ਗੁਰਾਂ ਦੀ ਸਿੱਖਿਆ ਵਿਚ ਮਿਲਹਿ = ਮਿਲਦੇ ਹਨ, ਰਾਮ = ਪਰਮੇਸ਼ਰ ਦਾ ਨਾਮ ਜਪ ਕੇ ਉਨ੍ਹਾਂ ਦਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ ਹੁੰਦਾ ਹੈ ॥੨॥

## ਵਰੁ ਪਾਇਅੜਾ ਬਾਲੜੀਏ; ਆਸਾ ਮਨਸਾ ਪੂਰੀ ਰਾਮ ॥

ਜਿਸ ਜੀਵ ਰੂਪ ਬਾਲੜੀਏ (ਬਾਲੜੀ) = ਇਸਤ੍ਰੀ ਨੇ ਵਰੁ = ਪਤੀ ਪਰਮੇਸ਼ਰ ਨੂੰ ਪਾਇਅੜਾ = ਪਾ ਲਿਆ

ਹੈ, ਉਸ ਦੀ ਪਤੀ ਰਾਮ = ਪਰਮੇਸ਼ਰ ਨੇ ਮਨਸਾ = ਬੁੱਧੀ ਦੀ ਆਸਾ = ਉਮੀਦ ਪੂਰੀ = ਪੂਰਨ ਕਰ ਦਿੱਤੀ ਹੈ **ਵਾ:** ਇਸ ਲੋਕ ਦੀ ਆਸਾ ਤੇ ਪ੍ਰਲੋਕ ਦੀ ਮਨਸਾ ਪੂਰੀ ਕਰ ਦਿੱਤੀ ਹੈ।

## ਪਿਰਿ ਰਾਵਿਅੜੀ, ਸਬਦਿ ਰਲੀ; ਰਵਿ ਰਹਿਆ, ਨਹ ਦੂਰੀ ਰਾਮ ॥

ਜਿਹੜੀ ਗੁਰ ਸਬਦਿ = ਉਪਦੇਸ਼ ਵਿਚ ਰਲੀ = ਮਿਲੀ ਹੋਈ ਹੈ, ਉਹ ਪਿਰਿ = ਪਤੀ ਪਰਮੇਸ਼ਰ ਨੇ ਰਾਵਿਅੜੀ = ਭੋਗੀ ਭਾਵ ਆਪਣੇ ਵਿਚ ਅਭੇਦ ਕਰ ਲਈ ਹੈ, ਉਸ ਨੇ ਐਸਾ ਨਿਸਚਾ ਕੀਤਾ ਹੈ ਕਿ ਉਹ ਪਤੀ ਰਾਮ = ਪਰਮੇਸ਼ਰ ਸਾਰੇ ਰਵਿ = ਵਿਆਪਕ ਹੋ ਰਿਹਾ ਹੈ ਦੂਰ ਨਹ = ਨਹੀਂ ਹੈ।

## ਪ੍ਰਭੁ ਦੂਰਿ ਨ ਹੋਈ, ਘਟਿ ਘਟਿ ਸੋਈ; ਤਿਸ ਕੀ ਨਾਰਿ ਸਬਾਈ ॥

ਪਤੀ ਪ੍ਰਭੁ = ਪਰਮੇਸ਼ਰ ਸਾਰਿਆਂ ਵਿਚ ਆਤਮਾ ਰੂਪ ਹੋਣ ਕਰਕੇ ਦੂਰ ਨ = ਨਹੀਂ ਹੋਈ = ਹੁੰਦਾ, ਸੋਈ = ਉਹ ਬ੍ਰਹਮਚੇਤਨ ਤਾਂ ਘਟਿ ਘਟਿ = ਘਟਾਂ ਘਟਾਂ ਵਿਚ ਵਿਆਪਕ ਹੈ, ਸਬਾਈ = ਸਾਰੀਆਂ ਜੀਵ ਰੂਪ ਨਾਰਿ = ਇਸਤ੍ਰੀ ਤਿਸ = ਉਸੇ ਕੀ = ਦੀਆਂ ਹਨ **ਵਾ:** ਭਗਤੀ-ਭਾਵ ਵਾਲੀਆਂ ਸਖੀਆਂ ਉਸੇ ਦੀਆਂ ਨਾਰੀਆਂ ਹਨ।

## ਆਪੇ ਰਸੀਆ ਆਪੇ ਰਾਵੇ; ਜਿਉ ਤਿਸ ਦੀ ਵਡਿਆਈ ॥

ਉਹ ਪਤੀ ਪਰਮੇਸ਼ਰ ਆਪੇ = ਆਪ ਹੀ ਰਸੀਆ = ਰਸਾਂ ਦਾ ਗਿਆਤਾ ਹੈ, ਆਪ ਹੀ ਰਸਾਂ ਦੇ ਤਾਈਂ ਰਾਵੇ = ਭੋਗਣ ਵਾਲਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਆਤਮ ਰਸ ਦੇ ਦੇਣ ਵਾਲਾ ਹੈ ਤੇ ਆਪ ਹੀ ਅਧਿਕਾਰੀ ਹੋ ਕੇ ਆਤਮ ਰਸ ਨੂੰ ਰਾਵੇ = ਮਾਨਣ ਵਾਲਾ ਹੈ **ਵਾ:** ਆਪ ਹੀ ਆਪਣੇ ਵਿਚ ਰਾਵੇ = ਅਭੇਦ ਕਰਨ ਵਾਲਾ ਹੈ, ਭਾਵ ਆਪ ਹੀ ਪਰੋਖ ਹੋ ਕੇ ਸਾਰਿਆਂ ਦੀ ਪਾਲਣਾ ਕਰਦਾ ਹੈ ਤੇ ਆਪ ਹੀ ਅਪਰੋਖ ਹੋ ਕੇ ਬ੍ਰਹਮ ਬੇਤਿਆਂ ਨੂੰ ਆਤਮਾ ਰੂਪ ਹੋ ਕੇ ਆਪਣਾ ਸਰੂਪ ਪ੍ਰਗਟ ਕਰਕੇ ਦਿਖਾ ਦਿੰਦਾ ਹੈ, ਜਿਉ = ਜਿਵੇਂ ਤਿਸ = ਉਸ ਦੀ ਵਡਿਆਈ = ਇੱਛਾ ਹੁੰਦੀ ਹੈ।

## ਅਮਰ ਅਡੋਲੁ ਅਮੋਲੁ ਅਪਾਰਾ; ਗੁਰਿ ਪੂਰੈ ਸਚੁ ਪਾਈਐ ॥

ਜੋ ਅਮਰ = ਮਰਨ ਤੋਂ ਰਹਿਤ, ਮਾਇਕੀ ਪਦਾਰਥਾਂ ਨਾਲ ਅਡੋਲੁ = ਡੋਲਣ ਤੋਂ ਰਹਿਤ, ਕਿਸੇ ਸਾਧਨਾਂ ਰੂਪ ਵੱਟਿਆਂ ਨਾਲ ਤੋਲਿਆਂ ਕਿਤੋਂ ਅਮੋਲੁ = ਮੁੱਲ ਨਹੀਂ ਮਿਲਦਾ **ਵਾ:** ਮੁੱਲ ਤੋਂ ਰਹਿਤ ਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਹੈ, ਉਹ ਸੱਚ ਸਰੂਪ ਪਰਮੇਸ਼ਰ ਪੂਰੈ = ਪੂਰਨ ਗੁਰਾਂ ਦੁਆਰਾ ਪਾਈਐ = ਪਾਉਣਾ ਕਰੀਦਾ ਹੈ।

## ਨਾਨਕ, ਆਪੇ ਜੋਗ ਸਜੋਗੀ; ਨਦਰਿ ਕਰੇ, ਲਿਵ ਲਾਈਐ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ—ਉਹ ਪਰਮੇਸ਼ਰ ਆਪ ਹੀ ਗੁਰਾਂ ਦੇ ਸਬਦਿ **ਵਾ:** ਸਤਿਸੰਗਤ ਵਿਚ ਜੋਗ = ਜੁੜਨ ਦਾ ਸਜੋਗੀ = ਸੰਜੋਗ ਬਖ਼ਸ਼ਦਾ ਹੈ **ਵਾ:** ਜਿਸ ਦਾ ਪਰਮੇਸ਼ਰ ਆਪ ਹੀ ਮਨ ਗੁਰਾਂ ਦੇ ਸ਼ਬਦ ਵਿਚ ਜੋੜ ਦਿੰਦਾ ਹੈ, ਉਹ ਸ਼ਬਦ (ਬ੍ਰਹਮ) ਦੇ ਸੰਜੋਗੀ ਹੋ ਜਾਂਦਾ ਹੈ, ਜਿਸ ਉੱਤੇ ਗੁਰੂ **ਵਾ:** ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਉਹ ਉਸ ਚਿੱਤ ਦੀ ਲਿਵ = ਬਿਰਤੀ ਲਾਈਐ = ਲਗਾਉਂਦਾ ਹੈ **ਵਾ:** ਜੋ ਉਸ ਵਿਚ ਚਿੱਤ ਦੀ ਬਿਰਤੀ ਲਗਾਉਣਾ ਕਰਦਾ ਹੈ, ਉਸ ਦੇ ਹਿਰਦੇ ਅੰਦਰ ਗਿਆਨ ਵਾਲੀ ਨਦਰਿ = ਦ੍ਰਿਸ਼ਟੀ ਜਗਾ ਦਿੰਦਾ ਹੈ ॥੩॥

## ਪਿਰੁ ਉਚੜੀਐ ਮਾੜੜੀਐ; ਤਿਹੁ ਲੋਆ ਸਿਰਤਾਜਾ ਰਾਮ ॥

ਜੋ ਰਾਮ = ਪਰਮੇਸ਼ਰ ਤਿਹੁ = ਤਿੰਨਾਂ ਲੋਆ = ਲੋਕਾਂ ਦਾ ਸਿਰਤਾਜਾ = ਸ਼੍ਰੋਮਣੀ ਹੈ, ਉਸ ਪਿਰੁ = ਪਤੀ ਪਰਮੇਸ਼ਰ ਦੀ ਸਤਿਸੰਗਤ, ਭਗਤੀ, ਬੈਕੁੰਠ ਧਾਮ, ਮਨੁੱਖਾ ਸਰੀਰ ਰੂਪੀ ਮਾੜੜੀਐ = ਮਾੜੀ (ਅਟਾਰੀ) ਸਭ ਤੋਂ ਉਚੜੀਐ = ਉੱਚੀ ਹੈ **ਵਾ:** ਪਤੀ ਪਰਮੇਸ਼ਰ ਦਾ ਤ੍ਰਿਗੁਣ ਅਤੀਤ ਰੂਪ ਮਾੜੜੀਐ = ਮੰਦਰ (ਸਰੂਪ) ਸਭ ਤੋਂ ਉੱਚਾ ਹੈ। ਪਰਮੇਸ਼ਰ ਦੇ ਸ੍ਰੇਸ਼ਟ ਗੁਣਾਂ ਨੂੰ ਵੇਖ ਕੇ ਜਗਿਆਸੂ ਰੂਪ ਸਖੀ ਨੂੰ ਮਹਾਤਮਾ ਰੂਪ ਸਖੀ ਕਹਿੰਦੀ ਹੈ ਕਿ :

## ਹਉ ਬਿਸਮ ਭਈ ਦੇਖਿ ਗੁਣਾ; ਅਨਹਦ ਸਬਦ ਅਗਾਜਾ ਰਾਮ ॥

ਹੇ ਸਖੀ! ਹਉ = ਮੈਂ ਉਸ ਪਰਮੇਸ਼ਰ ਦੇ ਬੇਅੰਤ ਗੁਣਾਂ ਨੂੰ ਦੇਖਿ = ਵੇਖ ਕੇ ਬਿਸਮ = ਅਸਚਰਜ ਭਈ = ਹੋਈ ਹਾਂ, ਜੋ ਸਬਦ = ਬ੍ਰਹਮਚੇਤਨ ਰਾਮ = ਪਰਮੇਸ਼ਰ ਅਨਹਦ = ਇਕ-ਰਸ ਸਾਰੇ ਅਗਾਜਾ = ਪ੍ਰਗਟ ਹੈ **ਵਾ:** ਜੋ ਰਾਮ = ਪ੍ਰਭੂ ਗੁਰਾਂ ਦੇ ਸ਼ਬਦ ਨੂੰ ਅਨਹਦ = ਇਕ ਰਸ ਉਚਾਰਨ ਕਰਕੇ ਹਿਰਦੇ ਵਿਚ ਆ ਕੇ ਅਗਾਜਾ = ਪ੍ਰਗਟ ਹੁੰਦਾ ਹੈ।

## ਸਬਦੁ ਵੀਚਾਰੀ, ਕਰਣੀ ਸਾਰੀ; ਰਾਮ ਨਾਮੁ ਨੀਸਾਣੋ ॥

ਜਿਸ ਨੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਬੀਚਾਰੀ = ਵੀਚਾਰ ਕੀਤੀ ਹੈ, ਉਸ ਦੀ ਭਗਤੀ ਰੂਪ ਕਰਣੀ = ਕਮਾਈ ਸਾਰੀ = ਸ੍ਰੇਸ਼ਟ ਹੈ **ਵਾ:** ਉਸ ਦੀ ਨਾਮ ਅਭਿਆਸ ਦੀ ਕਰਣੀ = ਕਮਾਈ ਸਾਰੀ = ਪੂਰੀ ਹੈ; ਅਤੇ ਰਾਮ = ਪਰਮੇਸ਼ਰ ਦਾ ਨਾਮ ਜਪਣ ਕਰਕੇ ਹੀ ਹਿਰਦੇ ਅੰਦਰ ਉਸ ਦਾ ਸਰੂਪ ਨੀਸਾਣੋ = ਪ੍ਰਗਟ ਹੁੰਦਾ ਹੈ **ਵਾ:** ਜਿਸ ਗੁਰਮੁਖ ਜਨ ਨੂੰ ਰਾਮ = ਪਰਮੇਸ਼ਰ ਨਾਮ ਜਪਣੇ ਕਰਕੇ ਆਪਣੇ ਲਖਯ ਅਰਥ ਦੀ ਨਿਸ਼ਾਨੀ ਦੇ ਦਿੰਦਾ ਹੈ, ਉਹ ਪੁਰਖ ਧੰਨ ਹਨ।

## ਨਾਮ ਬਿਨਾ ਖੋਟੇ ਨਹੀ ਠਾਹਰ; ਨਾਮੁ ਰਤਨੁ ਪਰਵਾਣੋ ॥

ਪਰਮੇਸ਼ਰ ਦਾ ਨਾਮ ਜਪਣ ਤੋਂ ਬਿਨਾ = ਬਗ਼ੈਰ ਖੋਟੇ ਚਿੱਤ ਵਾਲੇ ਪੁਰਖ ਨੂੰ ਕਿਤੇ ਵੀ ਠਾਹਰ = ਜਗ੍ਹਾ ਨਹੀਂ ਮਿਲਦੀ **ਵਾ:** ਨਾਮ ਤੋਂ ਹੀਣੇ ਖੋਟੇ ਪੁਰਖ ਨੂੰ ਪਰਮੇਸ਼ਰ ਦੀ ਦਰਗਾਹ ਵਿਚ ਜਗ੍ਹਾ ਨਹੀਂ ਮਿਲਦੀ, ਉਥੇ ਤਾਂ ਨਾਮ ਰੂਪੀ ਰਤਨ ਕਰਕੇ ਹੀ ਪਰਵਾਣੋ = ਪ੍ਰਮਾਣਨੀਕ ਹੋਈਦਾ ਹੈ। ਅਰਥਾਤ—ਜਿਵੇਂ ਕਿਸੇ ਵੇਲ ਦੇ ਬੀਜ ਨੂੰ ਜੇਕਰ ਕਿਸੇ ਟੋਏ ਦੇ ਕੋਲ ਲਗਾ ਦੇਈਏ ਤਾਂ ਉਹ ਉੱਗ ਕੇ ਟੋਏ ਵੱਲ ਭਾਵ ਟੋਏ ਦੇ ਨੀਵੇਂ ਵੱਲ ਤੁਰਦੀ ਹੈ, ਜੇਕਰ ਸਾਫ਼ ਧਰਤੀ 'ਤੇ ਬੀਜ ਲਾ ਦੇਈਏ ਤਾਂ ਉਹ ਉੱਗ ਕੇ ਧਰਤੀ 'ਤੇ ਫੈਲ ਕੇ ਆਪਸ ਵਿਚ ਹੀ ਉਲਝ ਜਾਂਦੀ ਹੈ ਅਤੇ ਜੇਕਰ ਬ੍ਰਿਛ ਦੀਆਂ ਜੜ੍ਹਾਂ ਕੋਲ ਲਾ ਦੇਈਏ ਤਾਂ ਉਹ ਉੱਗ ਕੇ ਆਸਰਾ ਦੇਣ ਕਰਕੇ ਬ੍ਰਿਛ ਉੱਤੇ ਚੜ੍ਹ ਕੇ ਅਕਾਸ਼ ਵੱਲ ਨੂੰ ਚਲੀ ਜਾਂਦੀ ਹੈ ਬਿਨਾਂ ਆਸਰੇ ਬ੍ਰਿਛ 'ਤੇ ਨਹੀਂ ਚੜ੍ਹਦੀ, ਇਸੇ ਪ੍ਰਕਾਰ ਜਿਨ੍ਹਾਂ ਦੀ ਬਿਰਤੀ ਰੂਪ ਵੇਲ ਨੂੰ ਕੁਸੰਗਤ ਰੂਪੀ ਟੋਆ ਮਿਲ ਜਾਂਦਾ ਹੈ, ਉਨ੍ਹਾਂ ਦੀ ਬਿਰਤੀ ਵਿਸ਼ੇ-ਵਿਕਾਰਾਂ ਵਿਚ ਪੈ ਜਾਂਦੀ ਹੈ, ਕਈਆਂ ਦੀ ਬਿਰਤੀ ਰੂਪ ਵੇਲ ਧਰਤੀ 'ਤੇ ਫੈਲੀ ਵੇਲ ਵਾਂਗ ਦੁਨੀਆ ਦੇ ਕਾਰ-ਵਿਹਾਰਾਂ ਵਿਚ, ਆਪ ਹੀ ਉਲਝ ਜਾਂਦੀ ਹੈ, ਰਾਜਸੀ ਸੁਭਾਅ ਆਦਿ ਵਿਚ ਫੈਲ ਜਾਂਦੀ ਹੈ ਤੇ ਕਈ ਗੁਰਮੁਖ ਜਨਾਂ ਦੀ ਬਿਰਤੀ ਰੂਪ ਵੇਲ ਸਤਿਸੰਗਤ ਰੂਪੀ ਆਸਰੇ ਨਾਲ ਗਿਆਨ ਰੂਪੀ ਬ੍ਰਿਛ 'ਤੇ ਚੜ੍ਹ ਕੇ ਬ੍ਰਹਮ ਰੂਪ ਅਕਾਸ਼ ਨੂੰ ਚਲੀ ਜਾਂਦੀ ਹੈ।

## ਪਤਿ ਮਤਿ ਪੂਰੀ, ਪੂਰਾ ਪਰਵਾਨਾ; ਨਾ ਆਵੈ, ਨਾ ਜਾਸੀ ॥

ਜਿਸ ਦੇ ਕੋਲ ਪੂਰਾ = ਪੂਰਨ ਪਰਮੇਸ਼ਰ ਦਾ ਨਾਮ ਰੂਪ ਪਰਵਾਨਾ = ਟੋਂਬੂ ਹੈ, ਉਸ ਦੀ ਪਤਿ = ਪ੍ਰਤਿਸ਼ਟਾ ਤੇ ਮਤਿ = ਅਕਲ ਪੂਰੀ ਹੈ **ਵਾ:** ਜਿਸ ਕੋਲ ਪੂਰਨ ਪਰਮੇਸ਼ਰ ਦਾ ਨਾਮ ਰੂਪੀ ਧਨ, ਪੂਰੀ ਆਤਮ ਵਿਸ਼ੈਣੀ

ਮਤ ਤੇ ਪ੍ਰਤਿਸ਼ਠਾ ਸਹਿਤ ਹੈ, ਉਹ ਪ੍ਰਮਾਣਨੀਕ ਹੈ ਨਾ ਉਹ ਜਨਮ ਧਾਰ ਕੇ ਆਵੈ = ਆਉਂਦਾ ਹੈ, ਨਾ ਹੀ ਕਿਤੇ ਮਰ ਕੇ ਜਾਸੀ = ਜਾਂਦਾ ਹੈ ਭਾਵ ਉਹ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ।

## ਨਾਨਕ, ਗੁਰਮੁਖਿ ਆਪੁ ਪਛਾਣੈ; ਪ੍ਰਭ ਜੈਸੇ ਅਵਿਨਾਸੀ ॥੪॥੧॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਜਨ ਆਪਣੇ ਆਤਮਿਕ ਸਰੂਪ ਨੂੰ ਪਛਾਣੈ = ਸਿਆਣ ਲੈਂਦਾ ਹੈ, ਉਹ ਅਵਿਨਾਸੀ = ਨਾਸ਼ ਤੋਂ ਰਹਿਤ ਪ੍ਰਭ = ਪਰਮੇਸ਼ਰ ਜੈਸੇ = ਵਰਗਾ ਹੀ ਹੋ ਜਾਂਦਾ ਹੈ **ਵਾ:** ਜੈਸੇ = ਜਿਸ ਤਰ੍ਹਾਂ ਪਰਮੇਸ਼ਰ ਅਬਿਨਾਸ਼ੀ ਹੈ, ਉਹ ਵੀ ਅਬਿਨਾਸ਼ੀ, ਪਦਵੀ ਵਾਲਾ ਬਣ ਜਾਂਦਾ ਹੈ ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ ॥੪॥੧॥੩॥

## ੧ਓ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਛੰਤ ਮਹਲਾ ੧ ਘਰੁ ੪ ॥

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਸਿੱਖਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਗਤ ਨੂੰ ਵੇਖਦਾ ਕੌਣ ਹੈ ? ਤਾਂ ਸੁਣ ਕੇ ਪਹਿਲੇ ਸਤਿਗੁਰੂ ਜੀ ਸੂਹੀ ਰਾਗਣੀ ਅੰਦਰ ਘਰੁ ੪ = ਚੌਥੇ ਸੁਰਤਾਲ ਵਿਚ ਛੰਤ = ਜਸ ਰੂਪ ਬਾਣੀ ਉਚਾਰਨ ਕਰਦੇ ਹਨ।

## ਜਿਨਿ ਕੀਆ, ਤਿਨਿ ਦੇਖਿਆ; ਜਗੁ ਧੰਧੜੈ ਲਾਇਆ ॥

ਜਿਨਿ = ਜਿਸ ਪਰਮੇਸ਼ਰ ਨੇ ਜਗਤ ਨੂੰ ਪੈਦਾ ਕੀਆ = ਕੀਤਾ ਹੈ, ਤਿਨਿ = ਉਸ ਪਰਮੇਸ਼ਰ ਨੇ ਹੀ ਦੇਖਿਆ ਭਾਵ ਪਾਲਿਆ ਹੈ ਅਤੇ ਜਗੁ = ਜਗਤ ਦੇ ਜੀਵਾਂ ਨੂੰ ਕਰਮਾਂ ਅਨੁਸਾਰ ਵੱਖੋ-ਵੱਖਰੇ ਧੰਧੜੈ = ਧੰਦਿਆਂ ਵਿਚ ਲਾਇਆ = ਲਗਾਇਆ ਹੈ।

**ਅਥਵਾ** ਜਿਨਿ = ਜਿਨ੍ਹਾਂ ਨੇ ਨਾਮ ਦਾ ਅਭਿਆਸ ਕੀਆ = ਕੀਤਾ ਹੈ, ਤਿਨਿ = ਉਨ੍ਹਾਂ ਨੇ ਆਪਣੇ ਸਰੂਪ **ਵਾ:** ਸੱਚ ਸਰੂਪ ਨੂੰ ਵੇਖ ਲਿਆ ਹੈ ਅਤੇ ਐਸਾ ਨਿਸਚਾ ਕੀਤਾ ਹੈ ਕਿ ਪਰਮੇਸ਼ਰ ਨੇ ਸਾਰਾ ਸੰਸਾਰ ਤਿੰਨਾਂ ਗੁਣਾਂ ਦੇ ਧੰਦਿਆਂ ਵਿਚ ਲਾਇਆ ਹੋਇਆ ਹੈ।

## ਦਾਨਿ ਤੇਰੈ ਘਟਿ ਚਾਨਣਾ; ਤਨਿ ਚੰਦੁ ਦੀਪਾਇਆ ॥

ਹੇ ਪਰਮੇਸ਼ਰ ! ਜਿਨ੍ਹਾਂ ਨੂੰ ਗੁਰਾਂ ਦੁਆਰਾ ਤੇਰੇ ਨਾਮ, ਸਰੂਪ ਦੀ ਪ੍ਰਾਪਤੀ ਦਾ ਦਾਨ ਪ੍ਰਾਪਤ ਹੋਇਆ ਹੈ, ਉਨ੍ਹਾਂ ਦੇ ਘਰਿ = ਹਿਰਦੇ ਵਿਚ ਗਿਆਨ ਦਾ ਚਾਨਣਾ = ਪ੍ਰਕਾਸ਼ ਹੋਇਆ ਹੈ ਅਤੇ ਉਨ੍ਹਾਂ ਦੇ ਤਨਿ = ਸਰੀਰ ਵਿਚ ਚੰਦਰਮਾ ਦੇ ਚਾਨਣੇ ਵਤ ਦੀਪਾਇਆ = ਪ੍ਰਕਾਸ਼ ਹੋਇਆ ਹੈ **ਵਾ:** ਤੇਰੇ ਨਾਮ ਦਾਨ ਕਰਕੇ ਘਟਿ = ਸਰੀਰ ਵਿਚ ਪ੍ਰੋਖ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਤਨਿ = ਸੂਖਮ ਸਰੀਰ (ਮਨ) ਵਿਚ ਚੰਦਰਮਾ ਦੇ ਚਾਨਣੇ ਵਤ ਅਪ੍ਰੋਖ ਗਿਆਨ ਦਾ ਚਾਨਣਾ ਹੋ ਗਿਆ ਹੈ **ਵਾ:** ਤਨਿ = ਸੂਖਮ ਸਰੀਰ (ਮਨ) ਵਿਚ ਵੈਰਾਗ, ਸਤੋਗੁਣ[1] ਰੂਪੀ ਚੰਦਰਮਾ ਪ੍ਰਕਾਸ਼ ਹੋ ਆਇਆ ਹੈ **ਵਾ:** ਜਦੋਂ ਹਿਰਦੇ ਵਿਚ ਨਾਮ ਦਾਨ ਦੇ ਕੇ ਅਪ੍ਰੋਖ ਗਿਆਨ ਰੂਪ ਚਾਨਣਾ ਬਖ਼ਸ਼ ਦਿੱਤਾ ਤਾਂ ਸਰੀਰ ਵਿਚ ਚੰਦਰਮਾ ਵਤ ਸਤੋਮਈ ਬਿਰਤੀ ਦਾ ਪ੍ਰਕਾਸ਼ ਹੋ ਗਿਆ **ਵਾ:** ਸਤੋਮਈ ਬਿਰਤੀ ਵਿਚ ਗਿਆਨ ਰੂਪੀ ਚੰਦਰਮਾ ਪ੍ਰਕਾਸ਼ ਹੈ **ਵਾ:** ਜੋ ਹਰੀ ਚੰਦ ਆਦਿ ਤਨਿ = ਸਰੀਰ ਨੂੰ ਕੋ ਪ੍ਰਕਾਸ਼ਨੇ ਵਾਲਾ ਹੈ, ਉਸ ਦੇ ਨਾਮ ਦਾਨ ਕਰਕੇ ਹਿਰਦੇ ਵਿਚ ਗਿਆਨ ਰੂਪ ਚਾਨਣਾ ਹੋਇਆ ਹੈ। ਜੈਸਾ ਕਿ :

**ਜੱਤ੍ਰ ਜੱਤ੍ਰ ਮਨੋ ਜਾਤੀ, ਤੱਤ੍ਰ ਤੱਤ੍ਰ ਬ੍ਰਹਮ ਦ੍ਰਿਸਟਾਤੀ ॥**

---

੧. ਸਤੋਗੁਣ ਵੀ ਸ਼ਾਂਤ ਰੂਪ ਹੁੰਦਾ ਹੈ ਤੇ ਚੰਦ ਭੀ ਸ਼ੀਤਲ ਹੁੰਦਾ ਹੈ।

## ਚੰਦੋ ਦੀਪਾਇਆ, ਦਾਨਿ ਹਰਿ ਕੈ; ਦੁਖੁ ਅੰਧੇਰਾ ਉਠਿ ਗਇਆ ॥

ਜਦੋਂ ਗੁਰਾਂ ਦੁਆਰਾ ਦਿੱਤੇ ਹਰਿ = ਪਰਮੇਸ਼ਰ ਦੇ ਨਾਮ ਦਾਨ ਕੈ = ਕਰਕੇ ਸਤੋਗੁਣ, ਵੈਰਾਗ, ਅਪ੍ਰੋਖ ਗਿਆਨ ਰੂਪੀ ਚੰਦੋ = ਚੰਦਰਮਾ ਦੀਪਾਇਆ = ਪ੍ਰਕਾਸ਼ ਆਇਆ ਤਾਂ ਰਿਦੇ ਵਿੱਚੋਂ ਜੰਮਣ ਮਰਣ ਦਾ ਦੁੱਖ ਦੇਣ ਵਾਲਾ ਅਗਿਆਨ ਰੂਪ ਅੰਧੇਰਾ = ਹਨੇਰਾ ਉੱਠ ਕੇ ਚਲਾ ਗਿਆ।

## ਗੁਣ ਜੰਞ ਲਾੜੇ ਨਾਲਿ ਸੋਹੈ; ਪਰਖਿ ਮੋਹਣੀਐ ਲਇਆ ॥

ਦੀਨ ਦਿਆਲ, ਪਤਿਤ ਪਾਵਨ ਆਦਿ ਗੁਣਾਂ ਰੂਪ ਜੰਞ ਪਤੀ ਪਰਮੇਸ਼ਰ ਰੂਪ ਲਾੜੇ = ਦੂਲਹੇ ਨਾਲ ਸੋਹੈ = ਸ਼ੋਭ ਰਹੀ ਹੈ, ਤੇ ਸ੍ਰੇਸ਼ਟ ਮਹਾਤਮਾ ਰੂਪ ਮੋਹਣੀਐ = ਸੁੰਦਰ ਇਸਤ੍ਰੀਆਂ (ਸਖੀਆਂ) ਨੇ ਉਸ ਪਤੀ ਪਰਮੇਸ਼ਰ ਨੂੰ ਪਰਖ ਲਿਆ ਹੈ ਕਿ ਇਹੋ ਹੀ ਸਾਡਾ ਲੋਕ-ਪ੍ਰਲੋਕ ਦਾ ਅਸਲੀ ਪਤੀ ਹੈ **ਵਾ:** ਪਰਮੇਸ਼ਰ ਰੂਪ ਲਾੜੇ ਦੇ ਨਾਲਿ = ਸਾਥ ਗੁਣਾਂ ਰੂਪੀ **ਵਾ:** ਗੁਣਾਂ ਦੇ ਧਾਰਨ ਕਰਨ ਵਾਲੇ ਮਹਾਤਮਾ ਦੀ ਜੰਞ ਹੀ ਸ਼ੋਭਦੀ ਹੈ ਤੇ ਪਤੀ ਪਰਮੇਸ਼ਰ ਰੂਪ ਲਾੜੇ ਦੇ ਸਰੂਪ ਨੂੰ ਮਹਾਤਮਾ ਰੂਪ ਸੁੰਦਰ ਸਖੀਆਂ ਨੇ ਪਰਖ ਲਿਆ ਹੈ ਕਿ ਗੁਣ ਤਾਂ ਇਸ ਵਿਚ ਮਾਇਆ ਕਰਕੇ ਕਲਪੇ ਹੋਏ ਹਨ ਪਰ ਆਪ ਇਸ ਦਾ ਸਤਿ ਸਰੂਪ ਹੈ।

## ਵੀਵਾਹੁ ਹੋਆ ਸੋਭ ਸੇਤੀ; ਪੰਚ ਸਬਦੀ ਆਇਆ ॥

ਜਦੋਂ ਪ੍ਰਭੂ-ਪਤੀ ਰੂਪ ਲਾੜੇ ਦੇ ਨਾਲ ਜੀਵ ਰੂਪ ਇਸਤ੍ਰੀ ਦਾ ਪ੍ਰਾਪਤੀ ਰੂਪ ਵੀਵਾਹੁ = ਵਿਆਹ ਹੋਆ = ਹੋਇਆ ਤਾਂ ਜੀਵ ਰੂਪੀ ਇਸਤ੍ਰੀ ਸੋਭਾ ਦੇ ਸੇਤੀ = ਸਹਿਤ ਹੋ ਗਈ ਅਤੇ ਪੰਚ = ਮਹਾਤਮਾ, ਸ੍ਰੇਸ਼ਟ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਪਤੀ ਪਰਮੇਸ਼ਰ ਹਿਰਦੇ ਅੰਦਰ ਪ੍ਰਗਟ ਹੋ ਆਇਆ **ਅਥਵਾ** ਜਦੋਂ (ਵੀ + ਵਾਹੁ) ਵੀ = ਪੂਰਬ ਕਾਲ ਵਿਚ ਗੁਰਾਂ ਦੇ ਉਪਦੇਸ਼ ਦੁਆਰਾ ਸੋਭਾ ਦੇ ਸਹਿਤ ਹੋ ਕੇ ਸਰੂਪ ਦੀ ਸਿੱਖਿਆਤਤਾ, ਵਾਹੁ = ਪ੍ਰਾਪਤੀ ਹੋਈ, ਤਦੋਂ ਸਬਦੀ = ਸੰਸਾਰ ਨੂੰ ਰਚਣ ਵਾਲਾ ਪੰਚ = ਚੇਤਨ ਬ੍ਰਹਮ ਹਿਰਦੇ ਵਿਚ ਆ ਕੇ ਸਖਿਆਤ ਹੋ ਗਿਆ।

## ਜਿਨਿ ਕੀਆ ਤਿਨਿ ਦੇਖਿਆ; ਜਗੁ ਧੰਧੜੈ ਲਾਇਆ ॥੧॥

ਜਿਨਿ = ਜਿਨ੍ਹਾਂ ਨੇ ਨਾਮ ਦਾ ਅਭਿਆਸ ਕੀਆ = ਕੀਤਾ ਹੈ, ਤਿਨਿ = ਉਨ੍ਹਾਂ ਨੇ ਹੀ ਵਾਹਿਗੁਰੂ ਦੇ ਸਰੂਪ ਨੂੰ ਦੇਖਿਆ = ਵੇਖਿਆ ਹੈ, ਬਾਕੀ ਸਾਰਾ ਜਗੁ = ਸੰਸਾਰ ਪਰਮੇਸ਼ਰ ਨੇ ਤ੍ਰਿਗੁਣ ਰੂਪ ਧੰਧੜੈ = ਧੰਦਿਆਂ ਵਿਚ ਲਾਇਆ = ਲਾਉਣਾ ਕੀਤਾ ਹੈ॥੧॥

## ਹਉ ਬਲਿਹਾਰੀ ਸਾਜਨਾ; ਮੀਤਾ ਅਵਰੀਤਾਂ ॥

ਹਉ = ਮੈਂ ਉਨ੍ਹਾਂ ਸਾਜਨਾ = ਸੱਜਣਾਂ ਸੰਤਾਂ ਤੋਂ ਬਲਿਹਾਰੀ = ਕੁਰਬਾਨ ਜਾਵਾਂ, ਜਿਨ੍ਹਾਂ ਮੀਤਾ = ਮਿੱਤ੍ਰਾਂ ਸੱਜਣਾਂ ਦੀਆਂ ਅਵਰੀਤਾਂ = ਹੋਰ ਹੀ ਰੀਤਾਂ ਹਨ **ਵਾ:** ਵਿਛੁੜੀਆਂ ਰੂਹਾਂ ਨੂੰ ਰੱਬ ਨਾਲ ਮੇਲਣ ਦੀਆਂ ਹੋਰ ਹੀ ਰੀਤਾਂ ਹਨ **ਵਾ:** ਅਵਰੀਤਾਂ (ਅਵ + ਰੀਤਾਂ) ਅਵ = ਅਵਰਨ ਆਦਿ ਤੋਂ ਰਿਦੇ ਰੀਤਾਂ = ਖ਼ਾਲੀ ਹਨ।

## ਇਹੁ ਤਨੁ ਜਿਨ ਸਿਉ ਗਾਡਿਆ; ਮਨੁ ਲੀਅੜਾ ਦੀਤਾ ॥

ਮੇਰਾ ਇਹੁ ਤਨੁ = ਸੂਖਮ ਮਨ ਜਿਨ੍ਹਾਂ ਸੰਤਾਂ **ਵਾ:** ਸਤਿਗੁਰਾਂ ਸਿਉ = ਨਾਲ ਗਾਡਿਆ = ਮਿਲਿਆ ਹੋਇਆ ਹੈ, ਉਨ੍ਹਾਂ ਸੰਤਾਂ, ਸਤਿਗੁਰਾਂ ਨੂੰ ਆਪਣਾ ਮਨੁ = ਚਿੱਤ ਭੇਟਾ ਰੂਪ ਵਿਚ ਦੇ ਕੇ ਉਨ੍ਹਾਂ ਦੇ ਪਾਸੋਂ ਨਾਮ, ਗਿਆਨ ਲੈ ਲੀਅੜਾ = ਲਿਆ ਹੈ।

## ਲੀਆ ਤ ਦੀਆ ਮਾਨੁ ਜਿਨ੍ ਸਿਉ; ਸੇ ਸਜਨ ਕਿਉ ਵੀਸਰਹਿ ॥

ਜਿਨ੍ = ਜਿਨ੍ਹਾਂ ਸੰਤਾਂ, ਸਤਿਗੁਰਾਂ ਸਿਉ = ਨੂੰ ਭੇਟਾ ਰੂਪ ਵਿਚ ਮਨ ਦੀਆ = ਦਿੱਤਾ ਹੈ, ਉਨ੍ਹਾਂ ਤ = ਤੋਂ ਮਾਨੁ = ਮੰਨਣ ਗਿਆਨ ਲੈ ਲੀਆ = ਲਿਆ ਹੈ, ਇਸ ਕਰਕੇ ਸੇ = ਉਹ ਸੱਜਣ ਸੰਤ, ਸਤਿਗੁਰੂ ਜੀ ਕਿਉ = ਕਿਵੇਂ ਵੀਸਰਹਿ = ਭੁੱਲ ਸਕਦੇ ਹਨ ਭਾਵ ਨਹੀਂ ਭੁੱਲ ਸਕਦੇ।

## ਜਿਨ੍ ਦਿਸਿਆਇਆ, ਹੋਹਿ ਰਲੀਆ; ਜੀਅ ਸੇਤੀ ਗਹਿ ਰਹਹਿ ॥

(ਦੂਸਰਾ ਪਾਠ 'ਦਿਸਿ ਆਇਆ')

ਜਿਨ = ਜਿਨ੍ਹਾਂ ਸੰਤਾਂ **ਵਾ:** ਸਤਿਗੁਰਾਂ ਦੀ ਦਿਸਿਆਇਆ = ਦ੍ਰਿਸ਼ਟੀ 'ਚ ਆਉਣ ਨਾਲ ਬੇਅੰਤ ਰਲੀਆ = ਖ਼ੁਸ਼ੀਆਂ ਪ੍ਰਾਪਤ ਹੋਹਿ = ਹੋ ਜਾਂਦੀਆਂ ਹਨ **ਵਾ:** ਜਿਨ੍ਹਾਂ ਸੰਤਾਂ **ਵਾ:** ਸਤਿਗੁਰਾਂ ਦੀ ਦਿਸਿ = ਤਰਫ਼ ਆਉਣ ਨਾਲ ਬ੍ਰਹਮਾਕਾਰ ਬਿਰਤੀ ਹੋਹਿ = ਹੋਣੇ ਕਰਕੇ ਬੇਅੰਤ ਖ਼ੁਸ਼ੀਆਂ ਚੜ੍ਹ ਜਾਂਦੀਆਂ ਹਨ; ਐਸੇ ਸੰਤਾਂ **ਵਾ:** ਗੁਰਾਂ ਦੇ ਗੁਣਾਂ ਨੂੰ ਜੀਅ = ਹਿਰਦੇ ਸੇਤੀ = ਨਾਲ ਗਹਿ = ਗ੍ਰਹਿਣ ਕਰਕੇ ਰਹਹਿ = ਰਹਿਣਾ ਕਰੀਏ।

## ਸਗਲ ਗੁਣ ਅਵਗਣੁ ਨ ਕੋਈ; ਹੋਹਿ ਨੀਤਾ ਨੀਤਾ ॥

ਜਿਨ੍ਹਾਂ ਸੰਤਾਂ **ਵਾ:** ਗੁਰਾਂ ਦੇ ਵਿਚ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਸਗਲ = ਸਾਰੇ ਗੁਣ ਹੀ ਗੁਣ ਹਨ, ਕਾਮ ਕ੍ਰੋਧ ਆਦਿ ਕੋਈ ਵੀ ਅਵਗੁਣ = ਔਗੁਣ ਨਹੀਂ ਹੁੰਦਾ, ਉਨ੍ਹਾਂ ਵਿਚ ਨੀਤਾ = ਨਿਤਾਪ੍ਰਤੀ ਗੁਣ ਅਧਿਕ ਹੋਹਿ = ਹੁੰਦੇ ਹਨ **ਵਾ:** ਉਹ ਨੀਤਾ = ਨਿੱਤ ਸਰੂਪ ਨਾਲ ਮਿਲ ਕੇ ਨੀਤਾ = ਨਿੱਤ ਸਰੂਪ ਹੋਹਿ = ਹੋ ਗਏ ਹਨ **ਵਾ:** ਉਹ ਆਪ (ਨੀਤ + ਅਨੀਤਾ) ਨੀਤ = ਨਿੱਤ ਸਰੂਪ ਹੋ ਗਏ ਹਨ ਅਤੇ ਉਨ੍ਹਾਂ ਨੇ ਸੰਸਾਰ ਨੂੰ ਅਨੀਤਾ = ਅਨਿਤ ਰੂਪ ਜਾਣ ਲਿਆ ਹੈ।

## ਹਉ ਬਲਿਹਾਰੀ ਸਾਜਨਾ; ਮੀਤਾ ਅਵਰੀਤਾ ॥੨॥

ਹਉ = ਮੈਂ ਐਸੇ ਸਾਜਨਾ = ਸੱਜਣ ਮਹਾਤਮਾ, ਗੁਰਾਂ ਤੋਂ ਬਲਿਹਾਰੀ = ਕੁਰਬਾਨ ਜਾਵਾਂ ਜਿਨ੍ਹਾਂ ਮੀਤਾ = ਮਿੱਤ੍ਰਾਂ ਦੀਆ ਅਵਰੀਤਾ = ਹੋਰ ਹੀ ਪ੍ਰੰਪਰਾਵਾਂ ਹਨ ॥੨॥

## ਗੁਣਾ ਕਾ ਹੋਵੈ ਵਾਸੁਲਾ; ਕਢਿ ਵਾਸੁ ਲਈਜੈ ॥

ਹੇ ਪਿਆਰੇ! ਜੇਕਰ ਤੇਰੇ ਕੋਲ ਸ਼ੁੱਭ ਗੁਣਾਂ ਕਾ = ਦਾ ਸੁਗੰਧੀ ਵਾਲਾ ਵਾਸੁਲਾ = ਡੱਬਾ ਹੋਵੇ ਤਾਂ ਉਨ੍ਹਾਂ ਗੁਣਾਂ ਨੂੰ ਜ਼ੁਬਾਨ ਦੁਆਰਾ ਹਿਰਦੇ 'ਚੋਂ ਕੱਢ ਕੇ ਪਰਮੇਸ਼ਰ ਦੀ ਭਗਤੀ ਰੂਪੀ ਵਾਸ਼ਨਾ ਦੀ ਸੁਗੰਧੀ ਲੈਣੀ ਚਾਹੀਦੀ ਹੈ **ਵਾ:** ਜੇਕਰ ਕਿਸੇ ਸੱਜਣ ਮਹਾਤਮਾ ਦਾ ਅੰਤਹਕਰਣ ਸ਼ੁੱਭ ਗੁਣਾਂ ਕਾ = ਦਾ ਵਾਸੁਲਾ = ਡੱਬਾ ਹੋਵੇ ਤਾਂ ਉਸ ਹਿਰਦੇ ਵਿੱਚੋਂ ਸ਼ੁੱਭ ਗੁਣ ਕੱਢ ਕੇ ਭਗਤੀ ਰੂਪ ਵਾਸੁ = ਸੁਗੰਧੀ ਲਈਜੈ = ਲੈਣੀ ਚਾਹੀਦੀ ਹੈ, ਭਾਵ ਉਸ ਪਾਸੋਂ ਭਗਤੀ ਦਾ ਮਾਰਗ ਤੇ ਹੋਰ ਪਰਮਾਰਥ ਸੰਬੰਧੀ ਗੱਲਾਂ ਪੁੱਛਣੀਆਂ ਚਾਹੀਦੀਆਂ ਹਨ।

## ਜੇ ਗੁਣ ਹੋਵਨਿ ਸਾਜਨਾ; ਮਿਲਿ ਸਾਝ ਕਰੀਜੈ ॥

ਜੇ = ਜੇਕਰ ਆਪਣੇ ਕੋਲ ਸ਼ਰਧਾ, ਦੈਵੀ ਗੁਣ ਹੋਵਨਿ = ਹੋਣ ਤਾਂ ਸਾਜਨਾ = ਸੱਜਣ ਮਹਾਤਮਾ **ਵਾ:** ਸਤਿਗੁਰਾਂ **ਵਾ:** ਪਰਮੇਸ਼ਰ ਨਾਲ ਮਿਲਿ = ਮਿਲਣ ਰੂਪ ਸਾਂਝ ਕਰੀਜੈ = ਕਰੀਏ **ਵਾ:** ਸੱਜਣ ਮਹਾਤਮਾ ਨਾਲ ਮਿਲ ਕੇ ਉਨ੍ਹਾਂ ਪਾਸੋਂ ਗਿਆਨ ਪ੍ਰਾਪਤ ਕਰੀਏ, ਇਉਂ ਇਸ ਪ੍ਰਕਾਰ ਦੀ ਸਾਂਝ ਕਰਨਾ ਕਰੀਏ।

**ਅਥਵਾ** ਜੇਕਰ ਗੁਣਾਂ ਵਾਲੇ ਸੱਜਣ ਮਹਾਤਮਾ ਦੀ ਸੰਗਤ ਪ੍ਰਾਪਤ ਹੋਵੇ ਤਾਂ ਉਨ੍ਹਾਂ ਨਾਲ ਮਿਲ ਕੇ ਪਰਮੇਸ਼ਰ ਪ੍ਰਾਪਤੀ ਵਾਲੇ ਗੁਣਾਂ ਦੀ ਸਾਂਝ ਕਰੀਏ।

[ਅੰਗ ੭੬੬]

## ਸਾਝ ਕਰੀਜੈ ਗੁਣਹ ਕੇਰੀ; ਛੋਡਿ ਅਵਗਣ ਚਲੀਐ ॥

ਉਨ੍ਹਾਂ ਸਜਣ ਮਹਾਤਮਾ ਦੇ ਨਾਲ ਸਤਿ, ਸੰਤੋਖ, ਦਇਆ, ਧਰਮ, ਵੀਚਾਰ **ਵਾ:** ਭਗਤੀ ਆਦਿ ਗੁਣਹ = ਗੁਣਾਂ ਕੇਰੀ = ਦੀ ਸਾਂਝ ਕਰੀਜੈ = ਕਰੀਏ ਅਤੇ ਅਵਗੁਣ = ਔਗੁਣਾਂ ਨੂੰ ਛੋਡਿ = ਤਿਆਗ ਕੇ ਦੁਨੀਆਂ ਤੋਂ ਚਲੀਐ = ਚੱਲਣਾ ਕਰੀਏ **ਵਾ:** ਦੁਨੀਆਂ ਤੋਂ ਉਪਰਾਮ ਹੋ ਕੇ ਪਰਮੇਸ਼ਰ ਦੀ ਤਰਫ਼ ਚੱਲੀਏ।

## ਪਹਿਰੇ ਪਟੰਬਰ ਕਰਿ ਅਡੰਬਰ; ਆਪਣਾ ਪਿੜੁ ਮਲੀਐ ॥

ਪ੍ਰੇਮ ਰੂਪੀ ਪਟੰਬਰ = ਰੇਸ਼ਮੀ ਬਸਤ੍ਰ ਪਹਿਰੇ = ਪਹਿਨ ਕੇ ਸਾਧੂਆਂ ਦੀ ਅਡੰਬਰ = ਬਣਾਵਟ ਬਣਾਉਣਾ ਕਰਿ = ਕਰੀਏ **ਵਾ:** ਗਿਆਨ ਰੂਪੀ ਰੇਸ਼ਮੀ ਬਸਤ੍ਰ ਪਹਿਨ ਕੇ ਤੇ ਗੁਣਾਂ, ਜਪ ਤਪ ਰੂਪੀ ਅਡੰਬਰ ਕਰਕੇ ਸਰੂਪ ਰੂਪੀ ਪਿੜ ਮਲੀਐ = ਮੱਲਣਾ ਕਰੀਏ।

**ਅਥਵਾ** ਪਟੰਬਰ = ਰੇਸ਼ਮੀ ਬਸਤ੍ਰ ਪਹਿਰੇ = ਪਹਿਨ ਕੇ ਤੇ ਹੋਰ ਗਹਿਣੇ ਆਦਿਕਾਂ ਦਾ ਅਡੰਬਰ ਕਰਕੇ ਆਪਣਾ ਸਹੁਰੇ ਘਰ ਰੂਪੀ ਪਿੜ ਮੱਲੀਦਾ ਹੈ, ਇਸੇ ਪ੍ਰਕਾਰ ਆਪਣਾ ਸਾਧਸੰਗਤ ਰੂਪ ਪਿੜ ਮੱਲੀਏ ਤੇ ਪ੍ਰੇਮ ਰੂਪ ਬਸਤ੍ਰ ਪਹਿਨ ਕੇ ਗੁਣਾਂ ਨੂੰ ਧਾਰਨ ਕਰਨ ਰੂਪ ਅਡੰਬਰ ਕਰੀਏ। ਜਿਵੇਂ ਅਖਾੜੇ ਵਿਚ ਪਹਿਲਵਾਨ ਕੁਸ਼ਤੀ ਲੜਦੇ ਹਨ ਅਤੇ ਆਪਣੀ ਜਿੱਤ ਪ੍ਰਾਪਤ ਕਰਦੇ ਹਨ, ਇਸੇ ਪ੍ਰਕਾਰ ਇਹ ਮਨੁੱਖਾ ਜਨਮ ਪਹਿਲਵਾਨਾਂ ਦੀ ਕੁਸ਼ਤੀ ਦੇ ਅਸਥਾਨ ਵਾਂਗ ਹੈ; ਜਿਸ ਵਿਚ ਮੋਹ ਅਤੇ ਬਿਬੇਕ ਕੁਸ਼ਤੀ ਕਰਦੇ ਹਨ, ਇਸ ਲਈ ਬਿਬੇਕ ਨੂੰ ਧਾਰਨ ਕਰਕੇ ਮੋਹ ਦੀ ਨਵਿਰਤੀ ਕਰਨ ਰੂਪ ਆਪਣਾ ਪਿੜ ਮੱਲਣਾ ਕਰੀਏ।

## ਜਿਥੈ ਜਾਇ ਬਹੀਐ, ਭਲਾ ਕਹੀਐ; ਝੋਲਿ ਅੰਮ੍ਰਿਤੁ ਪੀਜੈ ॥

ਜਿਥੈ = ਜਿਥੇ ਵੀ ਜਾਇ = ਜਾ ਕੇ ਬਹੀਐ = ਬੈਠੀਏ, ਉਥੇ ਭਲਾ = ਚੰਗਾ ਵਾਕ ਹੀ ਕਹੀਐ = ਕਥਨ ਕਰੀਏ ਤੇ ਪੰਜਾਂ ਕੋਸ਼ਾਂ ਰੂਪੀ ਬੂਰ ਨੂੰ ਝੋਲਿ = ਹਟਾ ਕੇ ਨਾਮ ਅੰਮ੍ਰਿਤ ਰੂਪੀ ਜਲ ਨੂੰ ਪੀਜੈ = ਪੀਣਾ ਕਰੀਏ **ਵਾ:** ਆਪਣੇ ਔਗੁਣਾਂ ਨੂੰ ਝੋਲਾ ਦੇ ਕੇ ਅੰਮ੍ਰਿਤ ਗੁਣ ਧਾਰਨ ਕਰੀਏ ਅਤੇ ਦੂਸਰਿਆਂ ਵਿਚ ਦੋਸ਼ ਨਾ ਕੱਢੀਏ। **ਵਾ:** ਜਿਵੇਂ ਪਾਣੀ 'ਤੇ ਬੂਰ ਆਇਆ ਹੁੰਦਾ ਹੈ ਤਾਂ ਉਸਨੂੰ ਹੱਥਾਂ ਦੇ ਨਾਲ ਹਟਾ ਕੇ (ਝੋਲਾ ਦੇ ਕੇ) ਟਿਕਿਆ ਹੋਇਆ ਸਾਫ਼ ਪਾਣੀ ਪੀ ਲਈਦਾ ਹੈ, ਇਸੇ ਪ੍ਰਕਾਰ ਜੋ ਸਾਧਸੰਗਤ ਵਿਚ ਪਦਾਰਥ ਪ੍ਰਾਪਤ ਹੁੰਦੇ ਹਨ, ਇਹ ਪਾਣੀ 'ਤੇ ਆਏ ਬੂਰ ਦੀ ਨਿਆਈਂ ਹਨ, ਇਨ੍ਹਾਂ ਨੂੰ ਵੀਚਾਰ ਰੂਪੀ ਹੱਥਾਂ ਨਾਲ ਝੋਲਾ ਦੇ ਕੇ ਬ੍ਰਹਮਾਨੰਦ ਰੂਪੀ ਸਾਫ਼ ਪਾਣੀ ਨੂੰ ਪੀਣਾ ਕਰੀਏ।

## ਗੁਣਾ ਕਾ ਹੋਵੈ ਵਾਸੁਲਾ; ਕਢਿ ਵਾਸੁ ਲਈਜੈ ॥੩॥

ਹੇ ਪਿਆਰੇ! ਜੇਕਰ ਤੇਰੇ ਕੋਲ ਸ਼ੁੱਭ ਗੁਣਾਂ ਕਾ = ਦਾ ਵਾਸੁਲਾ = ਡੱਬਾ ਹੋਵੇ ਤਾਂ ਉਨ੍ਹਾਂ ਗੁਣਾਂ ਨੂੰ ਜ਼ੁਬਾਨ ਦੁਆਰਾ ਹਿਰਦੇ 'ਚੋਂ ਕੱਢ ਕੇ ਭਗਤੀ ਰੂਪੀ ਵਾਸੁ = ਵਾਸ਼ਨਾ (ਸੁਗੰਧੀ) ਲਈਜੈ = ਲੈਣੀ ਚਾਹੀਦੀ ਹੈ ॥੩॥

## ਆਪਿ ਕਰੇ, ਕਿਸੁ ਆਖੀਐ; ਹੋਰੁ ਕਰੇ ਨ ਕੋਈ ॥

ਉਹ ਪਰਮੇਸ਼ਰ ਆਪ ਹੀ ਜਗਤ ਨੂੰ ਪੈਦਾ ਕਰੇ = ਕਰਦਾ ਹੈ, ਹੋਰ ਕਿਸੇ ਨੂੰ ਆਖੀਐ = ਕਹਿਣਾ ਕਰੀਏ ਕਿਉਂਕਿ ਹੋਰ ਕੋਈ ਵੀ ਕੁਝ ਕਰੇ = ਕਰਨੇ ਨੂੰ ਸਮਰੱਥ ਨਹੀਂ ਹੈ।

## ਆਖਣ ਤਾ ਕਉ ਜਾਈਐ; ਜੇ ਭੂਲੜਾ ਹੋਈ ॥

ਹੋਰ ਕਿਸੇ ਨੂੰ ਆਖਣ = ਕਹਿਣ ਕਉ = ਵਾਸਤੇ ਤਾਂ ਜਾਈਏ, ਜੇਕਰ ਉਹ ਪਰਮੇਸ਼ਰ ਭੂਲੜਾ = ਭੁੱਲਣ ਵਿਚ ਹੋਈ = ਹੋਵੇ।

## ਜੇ ਹੋਇ ਭੂਲਾ, ਜਾਇ ਕਹੀਐ; ਆਪਿ ਕਰਤਾ, ਕਿਉ ਭੁਲੈ ॥

ਜੇ = ਜੇਕਰ ਪਰਮੇਸ਼ਰ ਆਪਣੇ ਗਿਆਨ ਨੂੰ ਭੂਲਾ = ਭੁੱਲਿਆ ਹੋਇ = ਹੋਵੇ ਤਾਂ ਉਸ ਨੂੰ ਜਾਇ = ਜਾ ਕੇ ਕਹੀਐ = ਆਖੀਏ ਕਿ ਪਰਮੇਸ਼ਰ ਜੀ ਤੁਸੀਂ ਭੁੱਲ ਗਏ ਹੋ, ਪਰ ਉਹ ਤਾਂ ਆਪ ਕਰਤਾ ਪੁਰਖ ਅੰਤਰਜਾਮੀ ਹੈ, ਉਹ ਕਿਉ = ਕਿਵੇਂ ਭੁਲੈ = ਭੁੱਲ ਸਕਦਾ ਹੈ ਭਾਵ ਉਹ ਕਦੇ ਵੀ ਭੁੱਲਣ ਵਾਲਾ ਨਹੀਂ ਹੈ।

## ਸੁਣੇ ਦੇਖੇ, ਬਾਝੁ ਕਹਿਐ; ਦਾਨੁ ਅਣਮੰਗਿਆ ਦਿਵੈ ॥

ਉਹ ਪਰਮੇਸ਼ਰ ਸੁਣੇ = ਸੁਣਨ, ਦੇਖੇ = ਦੇਖਣ ਤੇ ਕਹਿਐ = ਕਹਿਣ ਤੋਂ ਬਾਝੁ = ਬਗ਼ੈਰ ਹੈ **ਵਾ:** ਉਹ ਦਿਆਲੂ ਪਰਮੇਸ਼ਰ ਸੁਣੇ ਦੇਖੇ ਅਤੇ ਕਹੇ ਤੋਂ ਬਗ਼ੈਰ ਹੀ ਸਾਰੇ ਜੀਵਾਂ ਨੂੰ ਅਣਮੰਗਿਆ = ਮੰਗਣ ਤੋਂ ਬਿਨਾਂ ਪ੍ਰਾਲਬਧ ਅਨੁਸਾਰ ਧਾਮ, ਬਾਮ ਸਰੂਪ ਆਦਿ ਚੀਜ਼ਾਂ ਦਾ ਦਾਨ ਦਿਵੈ = ਦੇਈ ਜਾਂਦਾ ਹੈ **ਵਾ:** ਜੋ ਅਣਮੰਗਿਆ ਦੁੱਖ ਦਾ ਦਾਨ ਹੈ, (ਜਿਸਨੂੰ ਕੋਈ ਵੀ ਨਹੀਂ ਮੰਗਦਾ) ਉਹ ਦਾਨ ਵੀ ਦਿੰਦਾ ਹੈ **ਵਾ:** ਜੋ ਸੰਤ ਜਨ ਅਣਮੰਗ ਹਨ, ਉਨ੍ਹਾਂ ਨੂੰ ਬ੍ਰਹਮ ਗਿਆਨ ਦਾ ਦਾਨ ਦਿੰਦਾ ਹੈ **ਵਾ:** ਜਿਸ ਪਰਮੇਸ਼ਰ ਦੀ ਕਿਰਪਾ ਸਦਕਾ ਜੀਵ ਕੰਨਾਂ ਨਾਲ ਸੁਣਦੇ, ਅੱਖਾਂ ਨਾਲ ਦੇਖਦੇ ਤੇ ਜ਼ੁਬਾਨ ਨਾਲ ਵਾਕ ਕਹਿੰਦੇ ਹਨ, ਉਹ ਪਰਮੇਸ਼ਰ ਆਪ ਇਨ੍ਹਾਂ ਇੰਦਰਿਆਂ ਤੋਂ ਬਾਝੁ = ਰਹਿਤ ਹੈ **ਵਾ:** ਜੋ ਪਰਮੇਸ਼ਰ ਸੁਣੇ = ਸੁਣਨ ਵਿਚ ਆਉਂਦਾ ਹੈ, ਪਰ ਦੇਖੇ = ਦੇਖਣ ਤੇ ਕਹਿਐ = ਕਥਨ ਤੋਂ ਅਕੱਥ ਹੈ, ਐਸਾ ਦਿਆਲੂ ਪਰਮੇਸ਼ਰ ਦਾਨ ਦੇ ਕੇ ਅਣਮੰਗ ਕਰ ਦਿੰਦਾ ਹੈ ਭਾਵ ਫੇਰ ਮੰਗਣ ਜੋਗਾ ਨਹੀਂ ਰੱਖਦਾ।

**ਅਥਵਾ** ਜੋ ਪਰਮੇਸ਼ਰ ਸਭ ਦੀਆਂ ਚੰਗੀਆਂ ਮੰਦੀਆਂ ਗੱਲਾਂ ਨੂੰ ਸੁਣੇ = ਸੁਣਦਾ ਤੇ ਦ੍ਰਿਸ਼ਟਾ ਰੂਪ ਹੋ ਕੇ ਦੇਖੇ = ਦੇਖਦਾ ਹੈ, ਉਹ ਰਸਨਾ ਦੇ ਕਹਿਐ = ਕਥਨ ਕਰਨ ਤੋਂ ਬਗ਼ੈਰ ਤੇ ਚਿੱਤ ਦੇ ਮੰਗੇ ਤੋਂ ਬਗ਼ੈਰ ਹੀ ਪ੍ਰਾਲਬਧ ਅਨੁਸਾਰ ਦੁੱਖ ਸੁੱਖ ਰੂਪ ਦਾਨ ਦਿੰਦਾ ਹੈ।

**ਅਥਵਾ** ਜੋ ਸੁਣੇ = ਸੁਣਨ ਤੋਂ ਬਗ਼ੈਰ ਬੋਲ਼ੇ ਪੁਰਖ, ਦੇਖਣ ਤੋਂ ਬਗ਼ੈਰ ਅੰਨ੍ਹੇ ਪੁਰਖ, ਜ਼ੁਬਾਨ ਨਾਲ ਕਥਨ ਤੋਂ ਬਗ਼ੈਰ ਗੂੰਗੇ ਪੁਰਖ ਹਨ, ਉਨ੍ਹਾਂ ਨੂੰ ਵੀ ਪਰਮੇਸ਼ਰ ਪ੍ਰਾਲਬਧ ਅਨੁਸਾਰ ਦਾਨ ਦਿੰਦਾ ਹੈ।

**ਅਥਵਾ** ਜਿਸ ਪਰਮੇਸ਼ਰ ਦਾ ਜਸ ਸ਼ਰਧਾ ਤੇ ਵੀਚਾਰ ਰੂਪੀ ਕੰਨਾਂ ਤੋਂ ਬਗ਼ੈਰ ਸੁਣੇ = ਸੁਣਿਆ ਨਹੀਂ ਜਾਂਦਾ, ਬਿਬੇਕ ਵੈਰਾਗ **ਵਾ:** ਮਨ ਬੁੱਧ ਰੂਪੀ ਨੇਤ੍ਰਾਂ ਤੋਂ ਬਗ਼ੈਰ ਦੇਖਿਆ ਨਹੀਂ ਜਾਂਦਾ, ਪ੍ਰੀਤ ਰੂਪ ਜ਼ੁਬਾਨ ਤੋਂ ਬਗ਼ੈਰ ਜਿਸ ਦਾ ਜਸ ਕਹਿਆ ਨਹੀਂ ਜਾਂਦਾ ਤੇ ਜੋ ਅਣ = ਸੂਖਮ ਤੋਂ ਸੂਖਮ ਹੈ, ਜਦੋਂ ਗੁਰਾਂ ਪਾਸੋਂ ਉਸਦੀ ਪ੍ਰਾਪਤੀ ਮੰਗੀਏ ਤਾਂ ਪੂਰੇ ਗੁਰੂ ਉਸਦੇ ਸਰੂਪ ਦਾ ਗਿਆਨ ਰੂਪੀ ਦਾਨ ਬਖ਼ਸ਼ ਦਿੰਦੇ ਹਨ।

## ਦਾਨੁ ਦੇਇ ਦਾਤਾ, ਜਗਿ ਬਿਧਾਤਾ; ਨਾਨਕਾ ਸਚੁ ਸੋਈ ॥

ਉਹ ਪਰਮੇਸ਼ਰ ਸਾਰਿਆਂ ਜੀਵਾਂ ਨੂੰ ਕਰਮਾਂ ਦੇ ਅਨੁਸਾਰ ਦਾਨ ਦੇਇ = ਦਿੰਦਾ ਹੈ, ਇਸੇ ਕਰਕੇ ਜਗਿ = ਜਗਤ ਦਾ ਬਿਧਾਤਾ = ਕਰਮ ਫਲ ਪਰਦਾਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੋਈ = ਉਹ ਪਰਮੇਸ਼ਰ ਹੀ ਤਿੰਨਾਂ ਕਾਲਾਂ ਵਿਚ ਸਚੁ = ਸਤਿ ਸਰੂਪ ਹੈ।

## ਆਪਿ ਕਰੇ, ਕਿਸੁ ਆਖੀਐ; ਹੋਰੁ ਕਰੇ ਨ ਕੋਈ ॥੪॥੧॥੪॥

ਉਹ ਪਰਮੇਸ਼ਰ ਆਪ ਹੀ ਸੰਸਾਰ ਨੂੰ ਪੈਦਾ ਕਰੇ = ਕਰਦਾ ਹੈ, ਹੋਰ ਕਿਸ ਨੂੰ ਆਖੀਐ = ਕਹਿਣਾ ਕਰੀਏ ਕਿਉਂਕਿ ਹੋਰ ਕੋਈ ਵੀ ਕੁਝ ਕਰੇ = ਕਰਨ ਨੂੰ ਸਮਰੱਥ ਨ = ਨਹੀਂ ਹੈ ॥੪॥੧॥੪॥

## ਸੂਹੀ ਮਹਲਾ ੧ ॥
## ਮੇਰਾ ਮਨੁ ਰਾਤਾ ਗੁਣ ਰਵੈ; ਮਨਿ ਭਾਵੈ ਸੋਈ ॥

ਮੇਰਾ ਮਨ = ਹਿਰਦਾ ਗੁਰਾਂ ਦੇ ਉਪਦੇਸ਼ **ਵਾ:** ਪ੍ਰੇਮ ਰੰਗ ਵਿਚ ਰਾਤਾ = ਰੱਤਿਆ ਹੋਇਆ ਪਰਮੇਸ਼ਰ ਦੇ ਗੁਣਾਂ ਨੂੰ ਰਵੈ = ਉਚਾਰਦਾ ਹੈ ਅਤੇ ਮੇਰੇ ਮਨਿ = ਹਿਰਦੇ ਵਿਚ ਵੀ ਸੋਈ = ਉਹੀ ਪਰਮੇਸ਼ਰ ਭਾਵੈ = ਭਾਉਂਦਾ, ਪ੍ਰਕਾਸ਼ਦਾ ਹੈ।

## ਗੁਰ ਕੀ ਪਉੜੀ ਸਾਚ ਕੀ; ਸਾਚਾ ਸੁਖੁ ਹੋਈ ॥

ਪੂਰੇ ਗੁਰ = ਸਤਿਗੁਰਾਂ ਕੀ = ਦੀ ਭਗਤੀ, ਭੂਮਿਕਾ ਰੂਪੀ ਪਉੜੀ ਸਾਚ = ਸੱਚੇ ਪਰਮੇਸ਼ਰ ਕੀ = ਦੀ ਪ੍ਰਾਪਤੀ ਕਰਾਉਣ ਵਾਲੀ ਹੈ (**ਵਾ:** ਸੱਚੇ ਬ੍ਰਹਮ ਦੀ ਪ੍ਰਾਪਤੀ ਰੂਪ ਮੰਦਰ ਉੱਤੇ ਚਾੜ੍ਹਨ ਵਾਸਤੇ ਹੈ) ਜਿਸ ਕਰਕੇ ਸਾਚਾ = ਸੱਚਾ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਈ = ਹੁੰਦਾ ਹੈ।

## ਸੁਖਿ ਸਹਜਿ ਆਵੈ, ਸਾਚ ਭਾਵੈ; ਸਾਚ ਕੀ ਮਤਿ ਕਿਉ ਟਲੈ ॥

ਜਿਨ੍ਹਾਂ ਨੂੰ ਆਤਮਿਕ ਸੁਖ ਤੇ ਸਹਜਿ = ਸ਼ਾਂਤੀ ਆਦਿ ਗੁਣ ਆਵੈ = ਆ ਕੇ ਪ੍ਰਾਪਤ ਹੁੰਦੇ ਹਨ, ਉਹ ਸਾਚ = ਸੱਚੇ ਨੂੰ ਭਾਵੈ = ਭਾਅ ਜਾਂਦੇ ਹਨ, ਉਨ੍ਹਾਂ ਦੀ ਸਾਚ = ਸੱਚ ਕੀ = ਦੀ ਪ੍ਰਾਪਤੀ ਵਾਲੀ ਮਤਿ ਕਿਉ = ਕਿਸ ਪ੍ਰਕਾਰ ਟਲੈ = ਟਲ ਸਕਦੀ ਹੈ ਭਾਵ ਨਹੀਂ ਟਲ ਸਕਦੀ, ਸਦਾ ਬ੍ਰਹਮਾਕਾਰ ਹੀ ਹੋਈ ਰਹਿੰਦੀ ਹੈ **ਵਾ:** ਉਨ੍ਹਾਂ ਨੂੰ ਸੱਚ ਦੀ ਪ੍ਰਾਪਤੀ ਵਾਲੀ ਗੁਰ ਮਤਿ = ਸਿੱਖਿਆ ਆਤਮਾਨੰਦ ਰੂਪੀ ਫਲ ਦਿੱਤੇ ਬਗ਼ੈਰ ਕਿਸ ਪ੍ਰਕਾਰ ਟਲ ਸਕਦੀ ਹੈ ਭਾਵ ਨਹੀਂ ਟਲ ਸਕਦੀ।

## ਇਸਨਾਨੁ ਦਾਨੁ ਸੁਗਿਆਨੁ ਮਜਨੁ; ਆਪਿ ਅਛਲਿਓ ਕਿਉ ਛਲੈ ॥

('ਅ-ਛਲਿਓ' ਉਚਾਰਣ ਹੈ)

ਤੀਰਥਾਂ 'ਤੇ ਇਸਨਾਨੁ = ਨਹਾਉਣ ਨਾਲ, ਲੋਕ-ਦਿਖਾਵੇ ਦੀ ਵਡਿਆਈ ਵਾਸਤੇ ਕੀਤੇ ਦਾਨ ਅਤੇ ਸੁਗਿਆਨੁ = ਚੰਗੇ ਗਿਆਨ, ਸ਼ਾਸਤ੍ਰਾਂ ਗਿਆਨ, ਮਜਨੁ = ਪੁਰਬਾਂ ਦੇ ਸਮੇਂ ਇਸ਼ਨਾਨ ਆਦਿ ਇਨ੍ਹਾਂ ਯਤਨਾਂ ਨੂੰ ਕਰਕੇ ਜੋ ਪਰਮੇਸ਼ਰ ਆਪ ਅਛਲਿਓ = ਛਲਣ ਤੋਂ ਰਹਿਤ ਹੈ, ਉਹ ਕਿਉ = ਕਿਵੇਂ ਛਲੈ = ਛਲਿਆ ਜਾ ਸਕਦਾ ਹੈ ਭਾਵ ਨਹੀਂ ਛਲਿਆ ਜਾ ਸਕਦਾ **ਵਾ:** ਇਨ੍ਹਾਂ ਯਤਨਾਂ ਕਰਕੇ ਉਹ ਪਰਮੇਸ਼ਰ ਕਿਵੇਂ ਛਲਿਆ ਜਾ ਸਕਦਾ ਹੈ, ਜੋ ਆਪ ਅਛਲਿਓ = ਛਲਣ ਤੋਂ ਰਹਿਤ ਅਛਲ ਸਰੂਪ ਹੈ।

## ਪਰਪੰਚ ਮੋਹ ਬਿਕਾਰ ਥਾਕੇ; ਕੂੜੁ ਕਪਟੁ ਨ ਦੋਈ ॥

ਮੇਰੇ ਹਿਰਦੇ 'ਚ ਗੁਰਾਂ ਦੀ ਕਿਰਪਾ ਸਦਕਾ ਪਰਪੰਚ = ਛਲ, ਸਰੀਰ ਦਾ ਮੋਹ ਤੇ ਕਾਮਾਦਿ ਵਿਕਾਰ ਥਾਕੇ = ਥੱਕ ਗਏ ਤੇ ਕੂੜੁ = ਝੂਠ ਤੇ ਕਪਟ ਇਹ ਦੋਈ = ਦੋਨੋਂ ਵੀ ਨਹੀਂ ਰਹੇ **ਵਾ:** ਕੂੜ ਕਪਟ ਤੇ ਦੋਈ = ਦ੍ਵੈਤ ਇਹ ਵੀ ਨਹੀਂ ਰਹੇ।

## ਮੇਰਾ ਮਨੁ ਰਾਤਾ ਗੁਣ ਰਵੈ; ਮਨਿ ਭਾਵੈ ਸੋਈ ॥੧॥

ਇਸੇ ਕਰਕੇ ਮੇਰਾ ਮਨੁ = ਹਿਰਦਾ ਗੁਰਾਂ ਦੇ ਉਪਦੇਸ਼ **ਵਾ:** ਪ੍ਰੇਮ ਰੰਗ ਵਿਚ ਰੱਤਿਆ ਹੋਇਆ ਪਰਮੇਸ਼ਰ ਦੇ ਗੁਣਾਂ ਨੂੰ ਰਵੈ = ਉਚਾਰਦਾ ਹੈ ਅਤੇ ਮੇਰੇ ਮਨ ਵਿਚ ਸੋਈ = ਉਹੀ ਪਰਮੇਸ਼ਰ ਭਾਵੈ = ਭਾਉਂਦਾ ਹੈ ॥੧॥

## ਸਾਹਿਬੁ ਸੋ ਸਾਲਾਹੀਐ; ਜਿਨਿ ਕਾਰਣੁ ਕੀਆ ॥

ਸੋ = ਉਸ ਸਾਹਿਬੁ = ਮਾਲਕ ਪਰਮੇਸ਼ਰ ਨੂੰ ਸਾਲਾਹੀਐ = ਸਲਾਹੁਣਾ ਕਰੀਏ, ਜਿਨਿ = ਜਿਸ ਨੇ ਜਗਤ ਨੂੰ ਪੈਦਾ ਕਰਨ ਦਾ ਕਾਰਣੁ = ਕਾਰਜ ਕੀਆ = ਕੀਤਾ ਹੈ।

## ਮੈਲੁ ਲਾਗੀ ਮਨਿ ਮੈਲਿਐ; ਕਿਨੈ ਅੰਮ੍ਰਿਤੁ ਪੀਆ ॥

ਮਨ ਨੂੰ ਪਾਪਾਂ, ਵਿਸ਼ੇ-ਵਿਕਾਰਾਂ, ਅਵਿੱਦਿਆ ਰੂਪੀ ਮੈਲ ਲਾਗੀ = ਲੱਗੀ ਹੋਈ ਹੈ, ਇਸ ਕਰਕੇ ਮਨ ਮੈਲਿਐ = ਮਲੀਨ ਹੈ, ਪ੍ਰੰਤੂ ਕਿਨੈ = ਕਿਸੇ ਵਿਰਲੇ ਗੁਰਮੁਖ ਨੇ ਹੀ ਗੁਰਾਂ ਦੁਆਰਾ ਪਾਪਾਂ, ਵਿਕਾਰਾਂ, ਅਵਿੱਦਿਆ ਦੀ ਮੈਲ ਨੂੰ ਧੋ ਕੇ ਨਾਮ ਅੰਮ੍ਰਿਤ ਪੀਆ = ਪੀਣਾ ਕੀਤਾ ਹੈ।

## ਮਥਿ ਅੰਮ੍ਰਿਤੁ ਪੀਆ, ਇਹੁ ਮਨੁ ਦੀਆ; ਗੁਰ ਪਹਿ ਮੋਲੁ ਕਰਾਇਆ ॥

ਜਦੋਂ ਪੂਰੇ ਗੁਰਾਂ ਦੇ ਪਹਿ = ਕੋਲ ਮੋਲੁ = ਮੁੱਲ ਕਰਾਇਆ ਭਾਵ ਗੁਰਾਂ ਨੇ ਕਿਹਾ ਕਿ ਮਨ, ਸਿਰ ਵੱਟੇ ਨਾਮ, ਨਾਮੀ ਮਿਲਦਾ ਹੈ ਤਾਂ ਇਹ ਮਨ ਗੁਰਾਂ ਨੂੰ ਅਰਪਣ ਕਰ ਦੀਆ = ਦਿੱਤਾ ਫੇਰ ਮਥਿ = ਵੀਚਾਰ ਕਰਕੇ ਗੁਰਾਂ ਤੋਂ ਨਾਮ, ਗਿਆਨ, ਬ੍ਰਹਮਾਨੰਦ ਅੰਮ੍ਰਿਤ ਪੀਆ = ਪੀਣਾ ਕੀਤਾ।

**ਅਥਵਾ** ਜਦੋਂ ਮਥਿ = ਵੀਚਾਰ (ਨਿਰਨਾ) ਕਰਕੇ ਨਾਮ ਰੂਪ ਅੰਮ੍ਰਿਤ ਪੀਆ = ਪੀਣਾ ਕੀਤਾ ਤਾਂ ਗੁਰਾਂ ਦੀ ਸੇਵਾ ਵਿਚ ਇਹ ਮਨ ਦੇ ਦੀਆ = ਦਿੱਤਾ ਅਤੇ ਗੁਰਾਂ ਪਾਸੋਂ ਆਤਮਾਨੰਦ ਦਾ ਮੁੱਲ ਕਰਾਇਆ **ਵਾ:** ਤੱਤ ਪਦ ਤੇ ਤ੍ਵੰ ਪਦ ਦੇ ਲਖ ਅਰਥ ਦਾ ਪ੍ਰਾਪਤੀ ਰੂਪ ਮੁੱਲ ਕਰਾਇਆ ਤਾਂ ਤੱਤ ਪਦ ਤੇ ਤ੍ਵੰ ਪਦ ਨੂੰ ਸੰਸ਼ੋਧਨ ਕਰਕੇ ਅਸ ਪਦ ਵਿਚ ਟਿਕਨਾ ਪਾਇਆ ਹੈ।

## ਆਪਨੜਾ ਪ੍ਰਭੁ ਸਹਜਿ ਪਛਾਤਾ; ਜਾ ਮਨੁ ਸਾਚੈ ਲਾਇਆ ॥

ਜਾ = ਜਦੋਂ ਮਨ ਸਾਚੈ = ਸੱਚੇ ਨਾਮ, (ਪਰਮੇਸ਼ਰ) ਵਿਚ ਲਾਇਆ = ਲਾਉਣਾ ਕੀਤਾ ਤਾਂ ਆਪਨੜਾ = ਆਪਣਾ ਪ੍ਰਭੁ = ਪਰਮੇਸ਼ਰ ਸਹਜਿ = ਸੁਤੇ-ਸਿੱਧ **ਵਾ:** ਸਹਜਿ = ਗਿਆਨ ਦੁਆਰਾ ਪਛਾਤਾ = ਪਛਾਣ ਲਿਆ।

**ਵਾ:** ਉਸੇ ਨੇ ਆਪਣੇ ਪਰਮੇਸ਼ਰ ਨੂੰ ਸੁਤੇ-ਸਿੱਧ (ਸਹਿਜੇ) ਪਛਾਣਿਆ ਹੈ, ਜਾ = ਜਿਸਨੇ ਇਹ ਮਨ ਸਾਚੈ = ਸੱਚੇ ਪਰਮੇਸ਼ਰ ਦੇ ਨਾਮ ਵਿਚ ਲਾਇਆ = ਲਾਉਣਾ ਕੀਤਾ ਹੈ।

## ਤਿਸੁ ਨਾਲਿ ਗੁਣ ਗਾਵਾ, ਜੇ ਤਿਸੁ ਭਾਵਾ; ਕਿਉ ਮਿਲੈ ਹੋਇ ਪਰਾਇਆ ॥

ਜੇ = ਜੇਕਰ ਤਿਸੁ = ਉਸ ਗੁਰਾਂ ਨੂੰ ਭਾਵਾ = ਭਾਅ ਜਾਵਾਂ, ਤਦ ਹੀ ਤਿਸੁ = ਉਸ ਗੁਰਾਂ ਨਾਲ ਮਿਲ ਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਵਾ = ਗਾਇਨ ਕਰਾਂ, ਜੋ ਇਹ ਮਨ ਪਰਾਇਆ = ਬੇਗਾਨੇ ਪਦਾਰਥਾਂ **ਵਾ:** ਦੇਵੀ ਦੇਵਤਿਆਂ ਦਾ ਹੋਇ = ਹੋ ਬੈਠਾ ਹੈ, ਇਸ ਲਈ ਇਹ ਆਪ ਕਿਉ = ਕਿਵੇਂ ਪਰਮੇਸ਼ਰ ਨੂੰ ਮਿਲੈ = ਮਿਲ ਸਕਦਾ ਹੈ, ਭਾਵ ਨਹੀਂ ਮਿਲ ਸਕਦਾ।

**ਅਥਵਾ** ਵਾਹਿਗੁਰੂ ਤਾਂ ਪ੍ਰੇਮ ਵੱਸ ਹੋ ਕੇ ਪਰਾਇਆ = ਪਰਾਏ, ਹੋਰਨਾਂ ਭਗਤਾਂ ਦਾ ਹੋਇ = ਹੋ ਗਿਆ ਹੈ, ਮੈਨੂੰ ਕਿਉ = ਕਿਵੇਂ ਮਿਲੈ = ਮਿਲੇਗਾ, ਪਰ ਜੇ = ਜੇਕਰ ਤਿਸੁ = ਉਸ ਵਾਹਿਗੁਰੂ ਨੂੰ ਭਾਵਾ = ਭਾਅ ਜਾਈਏ

ਅਤੇ ਤਿਸੁ = ਉਸ ਦੀ ਕਿਰਪਾ ਸਦਕਾ ਗੁਰਾਂ (ਗੁਰਮੁਖਾਂ) ਦੀ ਸੰਗਤ ਨਾਲ ਮਿਲ ਕੇ ਉਸ ਦੇ ਗੁਣ ਗਾਈਏ ਤਦ ਹੀ ਉਸ ਦੇ ਸੱਚ ਸਰੂਪ ਨਾਲ ਮਿਲਾਪ ਹੋ ਸਕਦਾ ਹੈ।

**ਅਥਵਾ** ਜੋ ਪਰਮੇਸ਼ਰ ਪ੍ਰੇਮ ਵੱਸ ਹੋ ਕੇ ਪਰਾਇਆ = ਪਰਾਏ, ਹੋਰਨਾਂ ਭਗਤਾਂ ਦਾ ਹੋਇ = ਹੋਇਆ ਹੈ, ਉਸ ਨੂੰ (ਕਿਉ ਮਿਲੈ) ਕਿਉ = ਕਿਸ ਪ੍ਰਕਾਰ ਮਿਲੇ ? (ਇਤਨੀ ਪੰਗਤੀ ਪ੍ਰਸ਼ਨ ਰੂਪ ਹੈ)

***ਉੱਤਰ :*** ਜਿਸ ਮਹਾਤਮਾ ਦਾ ਪਰਮੇਸ਼ਰ ਹੋਇਆ ਹੈ, ਤਿਸੁ = ਉਸ ਮਹਾਤਮਾ ਨਾਲ ਮਿਲ ਕਰਕੇ (ਪਰਮੇਸ਼ਰ) ਦੇ ਗੁਣ ਗਾਈਏ ਤਾਂ ਮਿਲਦਾ ਹੈ, ਪਰ ਗੁਣ ਤਾਂ ਗਾਏ ਜਾਂਦੇ ਹਨ ਜੇ = ਜੇਕਰ ਤਿਸੁ = ਉਸ ਪਰਮੇਸ਼ਰ ਨੂੰ ਭਾਵਾ = ਭਾਅ ਜਾਈਏ।

## ਸਾਹਿਬੁ ਸੋ ਸਾਲਾਹੀਐ; ਜਿਨਿ ਜਗਤੁ ਉਪਾਇਆ ॥੨॥

ਸੋ= ਉਸ ਸਾਹਿਬੁ= ਮਾਲਕ ਪਰਮੇਸ਼ਰ ਨੂੰ ਸਾਲਾਹੀਐ = ਸਾਲਾਹੁਣਾ ਕਰੀਏ, ਜਿਨਿ = ਜਿਸ ਨੇ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ ॥੨॥

## ਆਇ ਗਇਆ, ਕੀ ਨ ਆਇਓ; ਕਿਉ ਆਵੈ ਜਾਤਾ ॥

***ਪਹਿਲਾ ਅਰਥ :*** ਜਿਸ ਦੇ ਹਿਰਦੇ ਵਿਚ ਪਰਮੇਸ਼ਰ ਆਇ = ਆ ਕੇ ਪ੍ਰਾਪਤ ਹੋ ਗਿਆ ਹੈ ਤਾਂ ਕੀ = ਕਿਹੜਾ ਪਦਾਰਥ ਨ = ਨਹੀਂ ਆਇਓ = ਆਇਆ ਭਾਵ ਧਰਮ, ਅਰਥ, ਕਾਮ ਮੋਖ ਆਦਿ ਸਭ ਕੁਝ ਆ ਗਿਆ, ਇਕ ਵਾਰੀ ਵਾਹਿਗੁਰੂ ਆਵੈ = ਆ ਕੇ ਕਿਉ ਜਾਤਾ = ਜਾਵੇ ਭਾਵ ਨਹੀਂ ਜਾਂਦਾ **ਵਾ:** ਉਹ ਕਿਉ = ਕਿਵੇਂ ਆਵੈ = ਆਵੇਗਾ ਤੇ ਜਾਤਾ = ਜਾਵੇਗਾ ਭਾਵ ਉਹ ਜੰਮਣ ਮਰਣ ਵਿਚ ਨਹੀਂ ਆਉਂਦਾ।

**ਵਾ:** ਜਦ ਪਰਮੇਸ਼ਰ ਇਕ ਵਾਰ ਆਵੈ = ਆ ਕੇ ਮਿਲ ਗਿਆ ਤਾਂ ਕਿਉ = ਕਿਵੇਂ ਜਾਤਾ = ਜਾਵੇਗਾ ਭਾਵ ਕਿਤੇ ਨਹੀਂ ਜਾਂਦਾ। ਜੈਸਾ ਕਿ :

**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥**

*(ਗਉੜੀ ਮ: ੫, ਅੰਗ ੨੪੯)*

***ਦੂਸਰਾ ਅਰਥ :*** ਜਿਸ ਦੇ ਹਿਰਦੇ ਵਿਚ ਨਾਮ, ਗਿਆਨ ਆਇ = ਆ ਗਿਆ, ਉਸ ਦੇ ਹਿਰਦੇ ਵਿਚ ਦੱਸੋ, ਕੀ ਨਹੀਂ ਆਇਆ, ਭਾਵ ਸਭ ਸ਼ਾਸਤ੍ਰ ਗਿਆਨ, ਪੜ੍ਹਾਈਆਂ ਤੇ ਸ਼ੁੱਭ ਗੁਣ ਆ ਗਏ ਹਨ।

ਉਸ ਦੇ ਹਿਰਦੇ ਵਿੱਚੋਂ ਅਗਿਆਨ ਇਕ ਦਫ਼ਾ ਜਾਤਾ = ਜਾਂਦਾ ਰਿਹਾ, ਉਹ ਫੇਰ ਕਿਵੇਂ ਆਵੇਗਾ ਭਾਵ ਨਹੀਂ ਆਵੇਗਾ। ਅਰਥਾਤ ਜਿਵੇਂ ਬ੍ਰਿਛ ਨੂੰ ਜੜ੍ਹੋਂ ਪੁੱਟ ਦੇਈਏ ਤਾਂ ਛਾਂ ਵੀ ਨਾਲ ਹੀ ਨਾਸ਼ ਹੋ ਜਾਂਦੀ ਹੈ, ਇਸੇ ਤਰ੍ਹਾਂ ਜਦੋਂ ਅਗਿਆਨ ਰੂਪੀ ਬ੍ਰਿਛ ਹੀ ਪੁੱਟ ਦਿੱਤਾ ਤਾਂ ਅਵਿੱਦਿਆ ਰੂਪੀ ਛਾਂ ਵੀ ਨਾਲ ਹੀ ਨਾਸ਼ ਹੋ ਗਈ।

***ਤੀਸਰਾ ਅਰਥ :*** ਜਿਸ ਦੇ ਹਿਰਦੇ ਵਿੱਚੋਂ ਗੁਰ ਉਪਦੇਸ਼ ਦੁਆਰਾ ਅਗਿਆਨ ਚਲਾ ਗਿਆ ਤੇ ਪਰਮੇਸ਼ਰ ਆ ਕੇ ਸਖਿਆਤ ਹੋ ਗਿਆ **ਵਾ:** ਅਪ੍ਰੋਖ ਗਿਆਨ ਆ ਗਿਆ ਤੇ ਅਗਿਆਨ ਚਲਾ ਗਿਆ, ਦੱਸੋ ਕੀ ਨਹੀਂ ਆਇਆ ਭਾਵ ਸਭ ਕੁਝ ਆ ਗਿਆ ਅਤੇ ਕਿਉਂ ਆਵੇ ਜਾਵੇਗਾ ਭਾਵ ਉਹ ਜੰਮਣ ਮਰਣ ਵਿਚ ਨਹੀਂ ਆਵੇਗਾ।

## ਪ੍ਰੀਤਮ ਸਿਉ ਮਨੁ ਮਾਨਿਆ; ਹਰਿ ਸੇਤੀ ਰਾਤਾ ॥

ਜਿਸ ਦਾ ਪ੍ਰੀਤਮ = ਪਿਆਰੇ ਗੁਰਾਂ **ਵਾ:** ਪਰਮੇਸ਼ਰ ਸਿਉ = ਨਾਲ ਮਨ ਮਾਨਿਆ = ਮੰਨ ਗਿਆ ਹੈ, ਉਹ ਹਰਿ = ਪਰਮੇਸ਼ਰ ਦੇ ਨਾਮ, ਪ੍ਰੇਮ ਰੰਗ ਸੇਤੀ = ਨਾਲ ਰਾਤਾ = ਰੰਗਿਆ ਹੀ ਰਹਿੰਦਾ ਹੈ।

## ਸਾਹਿਬ ਰੰਗਿ ਰਾਤਾ, ਸਚ ਕੀ ਬਾਤਾ; ਜਿਨਿ ਬਿੰਬ ਕਾ ਕੋਟੁ ਉਸਾਰਿਆ ॥

ਉਹ ਉਸ ਸਾਹਿਬ = ਮਾਲਕ ਪਰਮੇਸ਼ਰ ਦੇ ਪ੍ਰੇਮ, ਨਾਮ ਰੰਗ ਵਿਚ ਰਾਤਾ = ਰੱਤਿਆ ਹੋਇਆ ਸੱਚ ਕੀ = ਦੀ ਪ੍ਰਾਪਤੀ ਦੀਆਂ ਹੀ ਬਾਤਾ = ਗੱਲਾਂ ਕਰਦਾ ਹੈ, ਜਿਨਿ = ਜਿਸ ਨੇ ਬਿੰਬ = ਜਲ ਆਦਿ ਪੰਜਾਂ ਤੱਤਾਂ ਕਾ = ਦਾ ਸੰਸਾਰ ਰੂਪੀ ਕੋਟੁ = ਕਿਲ੍ਹਾ ਉਸਾਰਿਆ = ਉਸਾਰਣਾ, ਬਣਾਉਣਾ ਕੀਤਾ ਹੈ **ਵਾ:** ਜਿਸ ਨੇ ਰਕਤ ਬਿੰਦ ਰੂਪ ਜਲ ਦਾ ਸਰੀਰ ਰੂਪੀ ਕਿਲ੍ਹਾ ਉਸਾਰਨਾ ਕੀਤਾ ਹੈ **ਵਾ:** ਜਿਸ ਬਿੰਬ ਰੂਪ ਬ੍ਰਹਮ ਨੇ ਮਾਇਆ ਸਬਲ ਹੋ ਕੇ ਸੰਸਾਰ ਰੂਪੀ ਕਿਲ੍ਹਾ ਉਸਾਰਨਾ ਕੀਤਾ ਹੈ।

## ਪੰਚਭੂ ਨਾਇਕੋ, ਆਪਿ ਸਿਰੰਦਾ; ਜਿਨਿ ਸਚ ਕਾ ਪਿੰਡੁ ਸਵਾਰਿਆ ॥

ਉਹ ਪਰਮੇਸ਼ਰ ਪੰਚ = ਪੰਜਾਂ ਭੂ = ਤੱਤਾਂ ਦਾ ਆਪ ਹੀ ਨਾਇਕੋ = ਸੁਆਮੀ (ਪ੍ਰੇਰਕ) ਹੈ ਅਤੇ ਆਪ ਹੀ ਸਭ ਦੇ ਤਾਈਂ ਸਿਰੰਦਾ = ਸਿਰਜਨ ਵਾਲਾ ਹੈ, ਜਿਨਿ = ਜਿਸ ਸਚ = ਸਤਿ ਚੇਤਨ ਅਨੰਦ ਸਰੂਪ ਕਾ = ਦਾ ਇਹ ਸੰਸਾਰ **ਵਾ:** ਸਤਿਸੰਗ ਰੂਪ ਪਿੰਡ ਸਵਾਰਿਆ ਹੋਇਆ ਹੈ **ਵਾ:** ਜਿਸ ਨੇ ਸੱਚ ਸਰੂਪ ਦੇ ਨਾਮ ਦਾ ਅਭਿਆਸ ਕੀਤਾ ਹੈ, ਉਸ ਨੇ ਅਖੰਡ ਚੇਤਨ ਦੇਹ ਰੂਪੀ ਪਿੰਡ ਨੂੰ ਸੰਵਾਰ ਲਿਆ ਹੈ।

ਇਸ ਤਰ੍ਹਾਂ ਬੇਤਨੀ ਕਰੋ ਕਿ :

## ਹਮ ਅਵਗਣਿਆਰੇ, ਤੂ ਸੁਣਿ ਪਿਆਰੇ; ਤੁਧੁ ਭਾਵੈ, ਸਚੁ ਸੋਈ ॥

ਹੇ ਪਿਆਰੇ ਪਰਮੇਸ਼ਰ ਜੀ! ਤੂੰ ਸਾਡੀ ਬੇਨਤੀ ਨੂੰ ਸੁਣਿ = ਸੁਣਨਾ ਕਰ, ਹਮ = ਅਸੀਂ ਜੀਵ ਅਣਗਿਆਰੇ = ਔਗੁਣ ਕਰਨ ਵਾਲੇ ਹਾਂ, ਪਰ ਜੋ ਤੁਧੁ = ਤੈਨੂੰ ਭਾਵੈ = ਭਾਉਂਦੇ ਹਨ, ਸੋਈ = ਉਹੋ ਜੀਵ ਹੀ ਤੇਰੇ ਸੱਚ ਸਰੂਪ ਵਿਚ ਜੁੜਦੇ ਹਨ **ਵਾ:** ਤੇਰੇ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਹਨ।

## ਆਵਣ ਜਾਣਾ ਨਾ ਥੀਐ; ਸਾਚੀ ਮਤਿ ਹੋਈ ॥੩॥

ਉਨ੍ਹਾਂ ਦਾ ਫੇਰ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਜਾਣਾ ਨ = ਨਹੀਂ ਥੀਐ = ਹੁੰਦਾ, ਕਿਉਂਕਿ ਉਨ੍ਹਾਂ ਨੂੰ ਪੂਰੇ ਗੁਰਾਂ ਦੀ ਸਾਚੀ = ਸੱਚੀ ਮਤਿ = ਸਿੱਖਿਆ ਪ੍ਰਾਪਤ ਹੋਈ ਹੈ ॥੩॥

## ਅੰਜਨੁ ਤੈਸਾ ਅੰਜੀਐ; ਜੈਸਾ ਪਿਰ ਭਾਵੈ ॥

ਹੇ ਭਾਈ! ਗੁਰਾਂ ਦੁਆਰਾ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਤੈਸਾ = ਉਹੋ ਜਿਹਾ ਗਿਆਨ ਰੂਪੀ ਅੰਜਨੁ = ਸੁਰਮਾ ਅੰਜੀਐ = ਪਾਉਣਾ ਕਰੀਏ, ਜੈਸਾ = ਜਿਹੋ ਜਿਹਾ ਪਿਰ = ਪਤੀ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ।

## ਸਮਝੈ ਸੂਝੈ ਜਾਣੀਐ; ਜੇ ਆਪਿ ਜਾਣਾਵੈ ॥

***ਪਹਿਲਾ ਅਰਥ :*** ਜੋ ਉਹ ਵਾਹਿਗੁਰੂ ਸਾਰਿਆਂ ਦੇ ਮਨ ਦੀਆਂ ਗੱਲਾਂ ਸਮਝੈ = ਸਮਝਦਾ ਹੈ, ਕਰਤੱਬਾਂ ਦੇ ਤਾਈਂ ਸੂਝੈ = ਦੇਖਦਾ ਹੈ ਅਤੇ ਸਾਰਿਆਂ ਦੇ ਹਿਰਦੇ ਵਿਚ ਵਿਆਪਕ ਜਾਣੀਐ = ਜਾਣੀਦਾ ਹੈ, ਜੇ = ਜੇਕਰ ਉਹ ਆਪ ਜਾਣਾਵੈ = ਜਣਾਉਣਾ ਕਰੇ ਤਾਂ ਹੀ ਉਸ ਦੇ ਸਰੂਪ ਨੂੰ ਜਾਣਿਆ ਜਾ ਸਕਦਾ ਹੈ।

***ਦੂਸਰਾ ਅਰਥ :*** ਮਨ ਕਰਕੇ ਸਮਝੈ = ਸਮਝੀਦਾ ਹੈ, ਨੇਤ੍ਰਾਂ ਕਰਕੇ ਸੂਝੈ = ਦੇਖੀਦਾ ਹੈ ਤੇ ਬੁੱਧੀ ਕਰਕੇ ਜਾਣੀਦਾ ਹੈ, ਜੇ ਆਪ ਕਿਰਪਾ ਕਰਕੇ ਜਣਾਵੇ ਤਾਂ ਹੀ ਜਾਣਿਆ ਜਾ ਸਕਦਾ ਹੈ।

***ਤੀਸਰਾ ਅਰਥ :*** ਗੁਰਾਂ ਦੇ ਉਪਦੇਸ਼ ਦੁਆਰਾ ਤੂੰ ਪਦ ਦੇ ਲਖ ਅਰਥ ਨੂੰ ਸਮਝੇ ਤਾਂ ਤੱਤ ਪਦ ਦੇ ਲਖ ਅਰਥ ਨੂੰ ਦੇਖੀਦਾ ਹੈ ਅਤੇ ਜੇਕਰ ਗੁਰੂ ਸਾਹਿਬ ਜੀ ਕਿਰਪਾ ਕਰ ਕੇ ਜਣਾ ਦੇਣ ਤਾਂ ਹੀ ਆਪਿ = ਆਪਣੇ ਸ਼ੁੱਧ ਸਰੂਪ ਅਸਪਦ ਨੂੰ ਜਾਣੀਦਾ ਹੈ।

***ਚੌਥਾ ਅਰਥ :*** ਨਿਸ਼ਕਾਮ ਕਰਮ ਕਰਨ ਦੇ ਤਾਈਂ ਸਮਝੇ (ਪਰਮੇਸ਼ਰ) ਪ੍ਰਾਪਤੀ ਦੇ ਸਾਧਨ ਨੂੰ ਗੁਰਾਂ ਤੋਂ ਸੂਝੇ ਭਾਵ ਪੁੱਛ **ਵਾ:** ਉਪਾਸ਼ਨਾ ਨੂੰ ਸੂਝੇ ਤਾਂ ਅਪ੍ਰੋਖ ਗਿਆਨ ਨੂੰ ਜਾਣੀਦਾ ਹੈ ਅਤੇ ਜੇਕਰ ਪਰਮੇਸ਼ਰ ਆਪ ਜਣਾਵੇ ਤਾਂ ਹੀ ਤੱਤ ਗਿਆਨ ਨੂੰ ਜਾਣਿਆ ਜਾ ਸਕਦਾ ਹੈ।

***ਪੰਜਵਾਂ ਅਰਥ :*** ਗੁਰਾਂ ਦੁਆਰਾ ਸ੍ਰਵਣ ਗਿਆਨ ਦੀ ਸਮਝ ਆਉਂਦੀ ਹੈ, ਫੇਰ ਮੰਨਣ ਗਿਆਨ ਸੂਝੈ = ਸੁੱਝ ਆਉਂਦਾ ਹੈ, ਫੇਰ ਨਿਧਿਆਸਣ ਗਿਆਨ ਨੂੰ ਜਾਣੀਦਾ ਹੈ ਅਤੇ ਜੇਕਰ ਗੁਰਾਂ ਦੁਆਰਾ ਆਪ ਪਰਮੇਸ਼ਰ ਕਿਰਪਾ ਕਰਕੇ ਜਣਾ ਦੇਵੇ ਤਾਂ ਹੀ ਤੱਤ ਤ੍ਵੰ ਦੇ ਸੰਸ਼ੋਧਨ ਦੀ ਗਿਆਤ ਹੁੰਦੀ ਹੈ।

## ਆਪਿ ਜਾਣਾਵੈ ਮਾਰਗਿ ਪਾਵੈ; ਆਪੇ ਮਨੂਆ ਲੇਵਏ ॥

ਜਿਨ੍ਹਾਂ ਨੂੰ ਪਰਮੇਸ਼ਰ ਆਪ ਗੁਰਾਂ ਦੁਆਰਾ ਜਾਣਾਵੈ = ਜਣਾਉਂਦਾ ਹੈ, ਉਨ੍ਹਾਂ ਨੂੰ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ 'ਤੇ ਪਾਵੈ = ਪਾਉਂਦਾ ਹੈ ਅਤੇ ਆਪ ਹੀ ਉਨ੍ਹਾਂ ਦਾ ਮਨੂਆ = ਮਨ ਆਪਣੇ ਚਰਨਾਂ ਵਿਚ ਲਾ ਲੇਵਏ = ਲੈਂਦਾ ਹੈ **ਵਾ:** ਆਪ ਹੀ ਮੰਨਣ ਕਰਨ ਵਾਲਿਆਂ ਦਾ ਮਨ ਆਪਣੇ ਸਰੂਪ ਵਿਚ ਲੀਨ ਕਰ ਲੈਂਦਾ ਹੈ।

## ਕਰਮ ਸੁਕਰਮ ਕਰਾਏ ਆਪੇ; ਕੀਮਤਿ ਕਉਣ ਅਭੇਵਏ ॥

ਉਹ ਆਪੇ = ਆਪ ਹੀ ਸਮਾਨ ਕਰਮ ਤੇ ਸੁਕਰਮ = ਸ੍ਰੇਸ਼ਟ ਕਰਮ ਕਰਾਏ = ਕਰਾਉਂਦਾ ਹੈ, ਇਸ ਲਈ ਉਸ ਅਭੇਵਏ = ਅਭੇਦ ਰੂਪ ਪਰਮੇਸ਼ਰ ਦੀ ਕੀਮਤ ਕਉਣ = ਕੌਣ ਜਾਣ ਸਕਦਾ ਹੈ।

ਹੇ ਭਾਈ! ਜੇਕਰ ਪ੍ਰਾਪਤੀ ਦੀ ਇੱਛਾ ਹੈ ਤਾਂ ਪੂਰੇ ਗੁਰਾਂ ਦੇ ਅੱਗੇ ਇਸ ਤਰ੍ਹਾਂ ਬੇਨਤੀ ਕਰ :

## ਤੰਤੁ ਮੰਤੁ ਪਾਖੰਡੁ ਨ ਜਾਣਾ; ਰਾਮੁ ਰਿਦੈ ਮਨੁ ਮਾਨਿਆ ॥

ਹੇ ਗੁਰੋ! ਮੈਂ ਕੋਈ ਤੰਤੁ = ਤੰਤਰ ਮੰਤੁ = ਮੰਤਰ ਤੇ ਪਾਖੰਡੁ = ਝੂਠਾ ਦਿਖਾਵਾ ਕਰਨਾ ਨ = ਨਹੀਂ ਜਾਣਾ = ਜਾਣਦਾ, ਜੋ ਰਿਦੈ = ਹਿਰਦੇ ਵਿਚ ਰਾਮੁ = ਪਰਮੇਸ਼ਰ ਵਸਿਆ ਹੋਇਆ ਹੈ, ਉਸ ਦੇ ਸਰੂਪ 'ਚ ਮਨ ਮਾਨਿਆ = ਮੰਨ ਗਿਆ ਹੈ।

## ਅੰਜਨੁ ਨਾਮੁ ਤਿਸੈ ਤੇ ਸੂਝੈ; ਗੁਰ ਸਬਦੀ ਸਚੁ ਜਾਨਿਆ ॥੪॥

ਜਿਸ ਨੇ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ **ਵਾ:** ਗੁਰ-ਸ਼ਬਦੀਏ ਨੇ ਸੱਚ ਸਰੂਪ ਨੂੰ **ਵਾ:** ਸੱਚੇ ਨਾਮ ਦੁਆਰਾ ਗਿਆਨ ਨੂੰ ਜਾਣਿਆ ਹੈ, ਪਰਮੇਸ਼ਰ ਦਾ ਨਾਮ ਰੂਪੀ ਅੰਜਨੁ = ਸੁਰਮਾ ਤਿਸੈ = ਉਸੇ ਤੇ = ਤੋਂ ਹੀ ਸੂਝੈ = ਸੁੱਝਦਾ, ਪ੍ਰਾਪਤ ਹੁੰਦਾ ਹੈ **ਅਥਵਾ** ਜੋ ਨਾਮ ਰੂਪੀ ਅੰਜਨੁ = ਸੁਰਮਾ ਹੈ, ਤਿਸੈ = ਉਸੇ ਤੇ = ਤੋਂ ਹੀ ਪਰਮੇਸ਼ਰ ਸੂਝੈ = ਸੁੱਝਦਾ, ਪ੍ਰਾਪਤ ਹੁੰਦਾ ਹੈ, ਇਸ ਕਰਕੇ ਗੁਰ-ਸ਼ਬਦੀਆਂ ਨੇ ਸਚੁ ਨਾਮ ਨੂੰ ਜਾਣਿਆ ਹੈ **ਵਾ:** ਗੁਰ-ਸ਼ਬਦੀਆਂ ਦੁਆਰਾ ਸਚੁ ਨਾਮ ਨੂੰ ਜਾਣਿਆ ਹੈ ॥੪॥

## ਸਾਜਨ ਹੋਵਨਿ ਆਪਣੇ; ਕਿਉ ਪਰ ਘਰ ਜਾਹੀ ॥

ਜਦ ਸਾਜਨ = ਸੱਜਣ ਮਹਾਤਮਾ **ਵਾ:** ਗੁਰੂ ਸਾਹਿਬ **ਵਾ:** ਪਰਮੇਸ਼ਰ ਜੀ ਆਪਣੇ = ਆਪ ਦੇ ਹੋਵਨਿ = ਹੋ ਜਾਣ, ਤਦ ਮੁਕਤੀ ਲਈ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਪਰ = ਪਰਾਏ ਘਰਾਂ ਵਿਚ ਕਿਉਂ ਜਾਹੀ = ਜਾਣਾ ਹੈ, ਭਾਵ ਜਾਣ ਦੀ ਕੋਈ ਲੋੜ ਨਹੀਂ ਹੈ।

## ਸਾਜਨ ਰਾਤੇ ਸਚ ਕੇ; ਸੰਗੇ ਮਨ ਮਾਹੀ ॥

ਸਾਜਨ = ਸੱਜਣ ਮਹਾਤਮਾ **ਵਾ**: ਸਤਿਗੁਰੂ ਜੀ ਸਚ = ਸੱਚੇ ਨਾਮ ਕੇ = ਦੇ ਵਿਚ ਰਾਤੇ = ਰੱਤੇ ਰਹਿੰਦੇ ਹਨ, ਇਸ ਕਰਕੇ ਉਨ੍ਹਾਂ ਦੇ ਹਰ ਵਕਤ ਨਾਮ ਸੰਗੇ = ਨਾਲ ਹੈ ਤੇ ਉਨ੍ਹਾਂ ਨੂੰ ਮਨ ਮਾਹੀ = ਵਿੱਚੋਂ ਹੀ ਹਰੀ ਪ੍ਰਾਪਤ ਹੋ ਜਾਂਦਾ ਹੈ।

**ਅਥਵਾ** ਸੱਜਣ ਮਹਾਤਮਾ, ਸਤਿਗੁਰੂ ਜੀ ਮਨ ਮਾਹੀ = ਵਿਚ ਹਰ ਵਕਤ ਸੱਚੇ ਨਾਮ ਦੇ ਨਾਲ ਰੱਤੇ ਹੋਏ ਹਨ, **ਵਾ**: ਮਨ ਸੰਗੇ = ਨਾਲ ਸੱਚੇ ਨਾਮ ਦੇ ਵਿਚ ਰੱਤੇ ਹੋਏ ਹਨ, **ਵਾ**: ਜੋ ਸੱਚਾ ਪਰਮੇਸ਼ਰ ਮਨ ਦੇ ਨਾਲ ਹੈ, ਉਸ ਮਾਹੀ = ਵਿਚ ਸੱਜਣ ਮਹਾਤਮਾ, ਸਤਿਗੁਰੂ ਜੀ ਹਰ ਵਕਤ ਰੱਤੇ ਰਹਿੰਦੇ ਹਨ।

**ਅਥਵਾ** ਸੱਜਣ ਮਹਾਤਮਾ **ਵਾ**: ਸਤਿਗੁਰੂ ਜੀ ਤਨ ਕਰਕੇ ਸੱਚੇ ਨਾਮ ਰੰਗ ਵਿਚ ਰੱਤੇ ਰਹਿੰਦੇ ਹਨ ਤੇ ਮਨ ਕਰਕੇ ਵੀ ਸੱਚੇ ਦੇ ਨਾਲ ਰੱਤੇ ਰਹਿੰਦੇ ਹਨ।

## ਮਨ ਮਾਹਿ ਸਾਜਨ ਕਰਹਿ ਰਲੀਆ; ਕਰਮ ਧਰਮ ਸਬਾਇਆ ॥

ਮਹਾਤਮਾ ਜਨ ਮਨ = ਹਿਰਦੇ ਦੇ ਮਾਹਿ = ਵਿਚ ਸਾਜਨ = ਸੱਜਣ ਅਕਾਲ ਪੁਰਖ ਨਾਲ ਮਿਲ ਕੇ ਰਲੀਆ = ਖ਼ੁਸ਼ੀਆਂ ਮਾਨਣਾ ਕਰਹਿ = ਕਰਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਕਰਮ ਧਰਮ ਆਦਿ ਦਾ ਸਬਾਇਆ = ਸਾਰਾ ਫਲ ਪ੍ਰਾਪਤ ਹੋ ਗਿਆ ਹੈ **ਵਾ**: ਉਨ੍ਹਾਂ ਦੇ ਸਾਰੇ ਕਰਮ ਧਰਮ ਸਫਲੇ ਹਨ।

[ਅੰਗ ੭੬੭]

## ਅਠਸਠਿ ਤੀਰਥ ਪੁੰਨ ਪੂਜਾ; ਨਾਮੁ ਸਾਚਾ ਭਾਇਆ ॥

ਅਠਸਠਿ = ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ, ਪੁੰਨ ਤੇ ਦੇਵ ਪੂਜਾ ਦਾ ਫਲ ਮਹਾਤਮਾ ਜਨਾਂ ਦਾ ਇਹੋ ਹੀ ਹੈ, ਜੋ ਹਿਰਦੇ ਵਿਚ ਸਾਚਾ = ਸੱਚਾ ਨਾਮ ਭਾਇਆ = ਭਾਅ ਗਿਆ ਹੈ **ਵਾ**: ਉਨ੍ਹਾਂ ਦੇ ਮਨ ਵਿਚ ਸੱਚਾ ਨਾਮ ਭਾਇਆ ਹੈ, ਇਸ ਕਰਕੇ ਅਠਾਹਠ ਤੀਰਥਾਂ ਦਾ ਇਸ਼ਨਾਨ, ਪੁੰਨ ਤੇ ਪੂਜਾ ਸਭ ਸਫਲੇ ਹਨ।

## ਆਪਿ ਸਾਜੇ, ਥਾਪਿ ਵੇਖੈ; ਤਿਸੈ ਭਾਣਾ ਭਾਇਆ ॥

ਜੋ ਪਰਮੇਸ਼ਰ ਆਪ ਜਗਤ ਨੂੰ ਸਾਜੇ = ਸਾਜਦਾ ਹੈ ਅਤੇ ਆਪ ਹੀ ਥਾਪਿ = ਇਸਥਿਤ ਕਰਕੇ ਕਰਮਾਂ ਨੂੰ ਵੇਖੈ = ਵੇਖਦਾ ਹੈ **ਵਾ**: ਪਾਲਣਾ ਕਰਨ ਰੂਪ ਵੇਖਦਾ ਹੈ, ਤਿਸੈ = ਉਸੇ ਪਰਮੇਸ਼ਰ ਦਾ ਭਾਣਾ = ਹੁਕਮ ਮੰਨਣਾ ਮਹਾਤਮਾ ਜਨ ਨੂੰ ਭਾਇਆ = ਚੰਗਾ ਲੱਗਿਆ ਹੈ।

## ਸਾਜਨ ਰਾਂਗਿ ਰੰਗੀਲੜੇ; ਰੰਗੁ ਲਾਲੁ ਬਣਾਇਆ ॥੫॥

ਐਸੇ ਸਾਜਨ = ਸੱਜਣ ਮਹਾਤਮਾ **ਵਾ**: ਸਤਿਗੁਰੂ ਜੀ ਰਾਂਗਿ = ਪ੍ਰੇਮ ਰੰਗ ਵਿਚ ਰੰਗੀਲੜੇ = ਰੰਗੇ ਹੋਏ ਹਨ, ਉਨ੍ਹਾਂ ਨੇ ਹੋਰਨਾਂ ਦੇ ਹਿਰਦੇ ਵਿਚ ਵੀ ਲਾਲੁ = ਪਿਆਰੇ ਪ੍ਰਭੂ ਦੀ ਪ੍ਰਾਪਤੀ ਦਾ ਰੰਗੁ = ਪ੍ਰੇਮ ਬਣਾਇਆ ਹੋਇਆ ਹੈ **ਵਾ**: ਸੱਜਣ ਮਹਾਤਮਾ ਨਾਮ, ਗਿਆਨ ਰਾਂਗਿ = ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਨੇ ਗਿਆਨ ਰੂਪੀ ਲਾਲ ਰੰਗ ਬਣਾਇਆ ਹੋਇਆ ਹੈ।

**ਅਥਵਾ** ਉਹ ਗੁਰਮੁਖ ਜਨ ਗੁਰਾਂ ਦੁਆਰਾ ਸੱਜਣ ਅਕਾਲ ਪੁਰਖ ਦੇ ਰਾਂਗਿ = ਅਨੰਦ ਵਿਚ ਰੰਗੀਲੜੇ (ਰੰਗ + ਈਲੜੇ) ਰੰਗ = ਅਨੰਦ ਦਾ ਈਲੜੇ = ਘਰ ਹੀ ਬਣ ਗਏ ਹਨ ਭਾਵ ਅਨੰਦ ਸਰੂਪ ਹੀ ਹੋ ਗਏ ਹਨ, ਜਿਨ੍ਹਾਂ ਨੂੰ ਲਾਲੁ = ਪਿਆਰੇ ਪਰਮੇਸ਼ਰ ਨੇ ਆਪਣਾ ਰੰਗੁ = ਪ੍ਰੇਮ ਬਖ਼ਸ਼ ਕੇ ਆਪਣਾ ਬਣਾਇਆ ਹੈ **ਵਾ**: ਸੱਜਣ ਗੁਰੂ ਰੰਗੀਲੜੇ = ਰੰਗਾਂ ਦੇ ਘਰ ਪਰਮੇਸ਼ਰ ਵਿਚ ਰਾਂਗਿ = ਰੰਗੇ ਹੋਏ ਹਨ, ਜਿਨ੍ਹਾਂ ਨੇ ਐਸੇ ਗੁਰਾਂ ਦੀ ਸੰਗਤ

ਕੀਤੀ ਹੈ, ਉਨ੍ਹਾਂ ਨੂੰ ਗੁਰਾਂ ਨੇ ਨਾਮ, ਪ੍ਰੇਮ ਬਖ਼ਸ਼ ਕੇ ਲਾਲੁ = ਪਿਆਰੇ ਦਾ ਰੰਗੁ = ਸਰੂਪ ਹੀ ਬਣਾਇਆ = ਬਣਾ ਦਿੱਤਾ ਹੈ ॥੫॥

## ਅੰਧਾ ਆਗੂ ਜੇ ਥੀਐ; ਕਿਉ ਪਾਧਰੁ ਜਾਣੈ ॥

ਜੇ = ਜੇਕਰ ਅੰਧਾ = ਅਗਿਆਨੀ ਪੁਰਖ ਆਗੂ = ਉਪਦੇਸ਼ ਕਰਤਾ (ਮੁਖੀਆ) ਥੀਐ = ਹੋ ਜਾਵੇ ਤਾਂ ਜਗਿਆਸੂ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਰੂਪੀ ਪਾਧਰੁ = ਰਸਤੇ ਨੂੰ ਕਿਉ = ਕਿਵੇਂ ਜਾਣੈ = ਜਾਣੇਗਾ ਭਾਵ ਨਹੀਂ ਜਾਣ ਸਕੇਗਾ ? ਕਿਉਂਕਿ :

## ਆਪਿ ਮੁਸੈ, ਮਤਿ ਹੋਛੀਐ; ਕਿਉ ਰਾਹੁ ਪਛਾਣੈ ॥

ਉਹ ਉਪਦੇਸ਼ ਕਰਤਾ ਤਾਂ ਹੋਛੀਐ = ਤੁਛ ਮਤਿ = ਅਕਲ ਕਰਕੇ ਆਪ ਕਾਮ ਆਦਿਕਾਂ ਰੂਪੀ ਚੋਰਾਂ ਤੋਂ ਮੁਸੈ = ਲੁੱਟਿਆ ਜਾ ਰਿਹਾ ਹੈ, ਉਸ ਤੋਂ ਉਪਦੇਸ਼ ਗ੍ਰਹਿਣ ਕਰਨ ਵਾਲਾ ਜਗਿਆਸੂ ਬ੍ਰਹਮ ਗਿਆਨ ਰੂਪੀ ਰਾਹੁ = ਰਸਤੇ ਨੂੰ ਕਿਉ = ਕਿਵੇਂ ਪਛਾਣੈ = ਪਛਾਣੇਗਾ ?

## ਕਿਉ ਰਾਹਿ ਜਾਵੈ, ਮਹਲੁ ਪਾਵੈ; ਅੰਧ ਕੀ ਮਤਿ ਅੰਧਲੀ ॥

ਮਹਲੁ = ਸਰੂਪ ਨੂੰ ਪਾਵੈ = ਪਾਉਣ ਵਾਸਤੇ ਉਹ ਕਿਉ = ਕਿਵੇਂ ਗਿਆਨ ਰੂਪੀ ਰਾਹਿ = ਰਸਤੇ 'ਤੇ ਜਾਵੈ = ਜਾਵੇਗਾ, ਕਿਉਂਕਿ ਉਸ ਅੰਧ = ਅਗਿਆਨੀ ਪੁਰਖ ਕੀ = ਦੀ ਅੰਧਲੀ = ਅੰਨ੍ਹੀ ਹੀ ਮਤਿ = ਸਿੱਖਿਆ ਹੈ **ਵਾ:** ਅੰਧਲੀ = ਅਗਿਆਨਪੁਣੇ ਵਾਲੀ ਮਤਿ = ਸਿੱਖਿਆ **ਵਾ:** ਬੁੱਧੀ ਹੈ।

## ਵਿਣੁ ਨਾਮ ਹਰਿ ਕੇ, ਕਛੁ ਨ ਸੂਝੈ; ਅੰਧੁ ਬੂਡੌ ਧੰਧਲੀ ॥

ਹਰਿ = ਪਰਮੇਸ਼ਰ ਕੇ = ਦੇ ਨਾਮ ਜਪੇ ਤੋਂ ਵਿਣੁ = ਬਗ਼ੈਰ ਆਤਮਿਕ ਜੀਵਨ ਬਾਰੇ ਕਛੁ = ਕੁਝ ਵੀ ਨ = ਨਹੀਂ ਸੂਝੈ = ਸੁੱਝਦਾ, ਇਸੇ ਕਰਕੇ ਅੰਧੁ = ਅਗਿਆਨੀ ਪੁਰਖ ਸੰਸਾਰੀ ਧੰਧਲੀ = ਧੰਦਿਆਂ ਵਿਚ ਬੂਡੌ = ਡੁੱਬਿਆ ਹੋਇਆ ਹੈ।

## ਦਿਨੁ ਰਾਤਿ ਚਾਨਣੁ ਚਾਉ ਉਪਜੈ; ਸਬਦੁ ਗੁਰ ਕਾ ਮਨਿ ਵਸੈ ॥

ਜਿਸ ਦੇ ਮਨਿ = ਹਿਰਦੇ ਵਿਚ ਗੁਰਾਂ ਕਾ = ਦਾ ਸਬਦੁ = ਉਪਦੇਸ਼ ਵਸੈ = ਵੱਸਦਾ ਹੈ ਤੇ ਸਤਿਸੰਗ ਕਰਨ ਦਾ ਚਾਉ = ਉਤਸ਼ਾਹ ਉਪਜੈ = ਪੈਦਾ ਹੁੰਦਾ ਹੈ, ਉਸਨੂੰ ਦਿਨ ਰਾਤ ਗਿਆਨ ਦਾ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ **ਵਾ:** ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਦਾ ਚਾਨਣ ਹੋ ਜਾਂਦਾ ਹੈ **ਅਥਵਾ** ਰਾਤ ਦਿਨ ਪਰਮੇਸ਼ਰ ਪ੍ਰਾਪਤੀ ਦਾ ਚਾਉ = ਉਤਸ਼ਾਹ ਪੈਦਾ ਹੁੰਦਾ ਹੈ ਤਾਂ ਗੁਰਾਂ ਦਾ ਸ਼ਬਦ ਮਨ ਵਿਚ ਵੱਸਦਾ ਹੈ ਅਤੇ ਫੇਰ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ।

## ਕਰ ਜੋੜਿ, ਗੁਰ ਪਹਿ ਕਰਿ ਬਿਨੰਤੀ; ਰਾਹੁ ਪਾਧਰੁ ਗੁਰੁ ਦਸੈ ॥੬॥

ਆਪਣੇ ਮਨ-ਬੁੱਧ ਰੂਪ ਦੋਵੇਂ ਕਰ = ਹੱਥ ਜੋੜ ਕੇ ਗੁਰਾਂ ਦੇ ਪਹਿ = ਪਾਸ ਜਾ ਬਿਨੰਤੀ ਅਰਜ਼ੋਈ ਕਰਿ = ਕਰੀਏ ਕਿਉਂਕਿ ਪੂਰੇ ਗੁਰੁ = ਸਤਿਗੁਰੂ ਜੀ ਹੀ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਪਾਧਰੁ = ਪੱਧਰਾ ਰਾਹੁ = ਰਸਤਾ ਦਸੈ = ਦੱਸਦੇ ਹਨ **ਵਾ:** ਭਗਤੀ ਰੂਪ ਚੌੜਾ ਰਸਤਾ ਦੱਸਦੇ ਹਨ ॥੬॥

## ਮਨੁ ਪਰਦੇਸੀ ਜੇ ਥੀਐ; ਸਭੁ ਦੇਸੁ ਪਰਾਇਆ॥

ਜੇ = ਜੇਕਰ ਇਹ ਮਨ ਪਰਦੇਸੀ = ਉਪਰਾਮਤਾ ਦੇ ਸਹਿਤ ਥੀਐ = ਹੋ ਜਾਵੇ ਤਾਂ ਇਸ ਨੂੰ ਸਭੁ = ਸਾਰਾ ਹੀ ਸੰਸਾਰ ਰੂਪੀ ਦੇਸ ਪਰਾਇਆ = ਬਿਗਾਨਾ ਦਿਸਣ ਲੱਗ ਜਾਵੇ **ਵਾ:** ਜੇ ਮਨ ਆਪਣੇ ਆਪ ਨੂੰ (ਪਰਦੇਸੀ) ਦੋ ਦਿਨਾਂ ਦਾ ਪ੍ਰਾਹੁਣਾ ਆਇਆ ਸਮਝ ਲਵੇ ਭਾਵ ਵੈਰਾਗ ਦੇ ਸਹਿਤ ਹੋ ਜਾਵੇ ਤਾਂ ਸਾਰਾ ਸੰਸਾਰ ਇਸ ਨੂੰ ਪਰਾਇਆ = ਬਿਗਾਨਾ ਹੀ ਪ੍ਰਤੀਤ ਹੋਣ ਲੱਗ ਪੈਂਦਾ ਹੈ, ਅਰਥਾਤ ਹਿਰਦੇ ਵਿਚ ਸੰਸਾਰ ਦਾ ਮੋਹ ਨਹੀਂ ਪੈਦਾ ਹੁੰਦਾ।

## ਕਿਸੁ ਪਹਿ ਖੋਲ੍ਉ ਗੰਠੜੀ; ਦੂਖੀ ਭਰਿ ਆਇਆ॥

ਕਿਸ ਦੇ ਪਹਿ = ਕੋਲ ਆਪਣੀ ਬੁੱਧੀ ਵਿੱਚੋਂ ਦੁੱਖਾਂ ਦੀ ਗੰਠੜੀ = ਗੰਢ ਖੋਲ੍ਉ = ਖੋਲ੍ਹ ਕੇ ਦੱਸੀਏ ਕਿ ਮੇਰੇ ਵਿਚ ਇਤਨੇ ਔਗੁਣ ਤੇ ਗੁਣ ਹਨ ਕਿਉਂਕਿ ਸਾਰਾ ਸੰਸਾਰ ਹੀ ਦੂਖੀ = ਦੁੱਖਾਂ ਦਾ ਭਰਿ = ਭਰਿਆ ਹੋਇਆ ਆਇਆ ਹੈ **ਵਾ:** ਸਾਰੇ ਜੀਵਾਂ ਨੇ ਦੁੱਖਾਂ ਨਾਲ ਹੀ ਭਰ ਕੇ ਸੰਸਾਰ ਵਿਚ ਆਇਆ = ਆਉਣਾ ਕੀਤਾ ਹੈ।

## ਦੂਖੀ ਭਰਿ ਆਇਆ, ਜਗਤੁ ਸਬਾਇਆ; ਕਉਣੁ ਜਾਣੈ ਬਿਧਿ ਮੇਰੀਆ॥

ਸਬਾਇਆ = ਸਾਰਾ ਜਗਤੁ = ਸੰਸਾਰ ਦੂਖੀ = ਦੁੱਖਾਂ ਦੇ ਵਿਚ ਹੀ ਭਰਿ = ਭਰਿਆ ਆਇਆ ਹੈ, ਮੇਰੀਆ = ਮੇਰੀ ਵਾਹਿਗੁਰੂ ਦੀ ਪ੍ਰਾਪਤੀ ਦੀ ਬਿਧਿ = ਜੁਗਤੀ ਨੂੰ ਕਉਣੁ = ਕੌਣ ਜਾਣੈ = ਜਾਣ ਸਕਦਾ ਹੈ **ਵਾ:** ਮੇਰੀ ਦੁੱਖ ਨਵਿਰਤੀ ਦੀ ਵਿਧੀ ਨੂੰ ਪਰਮੇਸ਼ਰ ਤੋਂ ਬਗ਼ੈਰ ਕੌਣ ਜਾਣ ਸਕਦਾ ਹੈ।

## ਆਵਣੇ ਜਾਵਣੇ ਖਰੇ ਡਰਾਵਣੇ; ਤੋਟਿ ਨ ਆਵੈ ਫੇਰੀਆ॥

ਨਾਮ ਤੋਂ ਹੀਣੇ ਮਨਮੁਖ ਜੀਵਾਂ ਨੂੰ ਖਰੇ = ਬਹੁਤੇ ਡਰਾਵਣੇ = ਭਿਆਨਕ ਆਵਣੇ = ਆਉਣ ਜਾਵਣੇ = ਜਾਣੇ ਭਾਵ ਜੰਮਣ ਮਰਣ ਦੇ ਫੇਰੇ ਬਣੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਜੂਨਾਂ ਵਿਚ ਫੇਰੀਆ = ਚੱਕਰ ਲਾਉਣ ਦਾ ਤੋਟਾ ਨਹੀਂ ਆਵੈ = ਆਉਂਦਾ **ਵਾ:** ਖਰੇ = ਬੇਅੰਤ ਡਰਾਵਣੇ = ਡਰਾਉਣੇ ਜਮਦੂਤ ਚਿੰਬੜਦੇ ਹਨ, ਜੂਨਾਂ ਵਿਚ ਫੇਰਦਿਆਂ ਕਦੇ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ।

## ਨਾਮ ਵਿਹੂਣੇ, ਊਣੇ ਝੂਣੇ; ਨਾ ਗੁਰਿ ਸਬਦੁ ਸੁਣਾਇਆ॥

ਜਿਨ੍ਹਾਂ ਨੂੰ ਗੁਰਾਂ ਨੇ ਨਾਮ ਦਾ ਸਬਦੁ = ਉਪਦੇਸ਼ ਨਾ = ਨਹੀਂ ਸੁਣਾਇਆ, ਉਨ੍ਹਾਂ ਨਾਮ ਤੋਂ ਵਿਹੂਣੇ = ਵਿਹੂਣਿਆਂ ਪੁਰਖਾਂ ਦੇ ਮਨ ਪ੍ਰੇਮ ਆਦਿ ਗੁਣਾਂ ਤੋਂ ਊਣੇ = ਖ਼ਾਲੀ ਹਨ ਤੇ ਸਰੀਰ ਕਰਕੇ ਝੂਣੇ = ਝੂਰਦੇ ਰਹਿੰਦੇ ਹਨ **ਵਾ:** ਨਾਮ ਤੋਂ ਵਿਹੂਣੇ ਪੁਰਖ ਊਣੇ ਝੂਣੇ = ਨਿਰਾਸਤਾ ਤੇ ਪਛਤਾਵੇ ਦੇ ਸਹਿਤ ਰਹਿੰਦੇ ਹਨ ਕਿਉਂਕਿ ਨਾ ਹੀ ਉਨ੍ਹਾਂ ਨੇ ਆਪਣੇ ਮਨ ਤੇ ਕੰਨਾਂ ਨੂੰ ਗੁਰਾਂ ਦਾ ਸ਼ਬਦ ਸੁਣਾਇਆ ਹੈ ਤੇ ਨਾ ਹੀ ਹੋਰਨਾਂ ਨੂੰ ਸੁਣਾਇਆ ਹੈ।

## ਮਨੁ ਪਰਦੇਸੀ ਜੇ ਥੀਐ; ਸਭੁ ਦੇਸੁ ਪਰਾਇਆ॥੭॥

ਜੇ = ਜੇਕਰ ਇਹ ਮਨ ਪਰਦੇਸੀ = ਉਪਰਾਮਤਾ ਦੇ ਸਹਿਤ ਥੀਐ = ਹੋ ਜਾਵੇ ਤਾਂ ਇਸ ਨੂੰ ਸੰਸਾਰ ਰੂਪੀ ਸਾਰਾ ਦੇਸ਼ ਹੀ ਪਰਾਇਆ = ਬਿਗਾਨਾ ਪ੍ਰਤੀਤ ਹੁੰਦਾ ਹੈ॥੭॥

## ਗੁਰ ਮਹਲੀ ਘਰਿ ਆਪਣੈ; ਸੋ ਭਰਪੁਰਿ ਲੀਣਾ॥

ਜੋ ਗੁਰੂ ਸਾਹਿਬ ਜੀ ਆਪ ਮਹਲੀ = ਸਰੂਪ ਦੀ ਪ੍ਰਾਪਤੀ ਵਾਲੇ ਆਪਣੇ ਸੱਚਖੰਡ ਰੂਪੀ ਘਰ ਵਿਚ

ਇਸਥਿਤ ਹਨ, ਸੋ = ਉਹ ਹੋਰਨਾਂ ਅਧਿਕਾਰੀਆਂ ਨੂੰ ਵੀ ਭਰਪੁਰਿ = ਵਿਆਪਕ ਬ੍ਰਹਮ ਵਿਚ ਲੀਣਾ = ਲੀਨ ਕਰ ਦਿੰਦੇ ਹਨ **ਵਾ:** ਜਿਸ ਜਗਿਆਸੂ ਰੂਪ ਮਹਲੀ = ਇਸਤ੍ਰੀ ਦੇ ਤਾਈਂ ਗੁਰਾਂ ਨੇ ਆਪਣੇ ਸਾਧ ਸੰਗਤ ਰੂਪੀ ਘਰ ਵਿਚ ਮੇਲ ਲਿਆ ਹੈ, ਸੋ = ਉਸ ਨੂੰ ਭਰਪੁਰਿ = ਵਿਆਪਕ ਚੇਤਨ ਦੇ ਸਰੂਪ ਵਿਚ ਲੀਨ ਕਰ ਦਿੱਤਾ ਹੈ।

## ਸੇਵਕੁ ਸੇਵਾ ਤਾਂ ਕਰੇ; ਸਚ ਸਬਦਿ ਪਤੀਣਾ ॥

ਸੇਵਕੁ = ਦਾਸ (ਅਧਿਕਾਰੀ) ਦਾਸਾ ਭਾਵ ਧਾਰ ਕੇ ਤਾਂ = ਤਦ ਹੀ ਸੇਵਾ = ਟਹਿਲ ਕਰੇ = ਕਰਦਾ ਹੈ, ਜੇ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਨ ਪਤੀਣਾ = ਪਤੀਜ (ਭਰੋਸਾ) ਕਰੇ।

## ਸਬਦੇ ਪਤੀਜੈ, ਅੰਕੁ ਭੀਜੈ; ਸੁ ਮਹਲੁ, ਮਹਲਾ ਅੰਤਰੇ ॥

ਜਦ ਮਨ ਗੁਰਾਂ ਦੇ ਸਬਦੇ = ਉਪਦੇਸ਼ ਵਿਚ ਪਤੀਜੈ = ਪਤੀਜਦਾ ਹੈ ਤਾਂ ਹੀ ਅੰਕੁ = ਹਿਰਦਾ ਨਾਮ, ਪ੍ਰੇਮ ਰਸ ਵਿਚ ਭੀਜੈ = ਭਿੱਜਦਾ ਹੈ ਅਤੇ ਸੁ = ਉਸ ਪਰਮੇਸ਼ਰ ਦੇ ਮਹਲੁ = ਸਰੂਪ ਨੂੰ ਸਾਰਿਆਂ ਮਹਲਾ = ਸਰੀਰਾਂ ਅੰਤਰੇ = ਅੰਦਰ ਜਾਣਦਾ ਹੈ।

## ਆਪਿ ਕਰਤਾ ਕਰੇ ਸੋਈ; ਪ੍ਰਭੁ ਆਪਿ ਅੰਤਿ ਨਿਰੰਤਰੇ ॥

ਐਸਾ ਨਿਸਚਾ ਕਰਦਾ ਹੈ ਕਿ ਸੋਈ = ਉਹ ਪਰਮੇਸ਼ਰ ਆਪ ਹੀ ਜਗਤ ਦਾ ਕਰਤਾ = ਰਚਨਹਾਰ ਹੈ ਤੇ ਆਪ ਹੀ ਪਾਲਣਾ ਕਰੇ = ਕਰਦਾ ਹੈ ਅਤੇ ਉਹ ਪ੍ਰਭੁ = ਪਰਮੇਸ਼ਰ ਆਪ ਹੀ ਨਿਰੰਤਰੇ = ਇਕ-ਰਸ ਸਾਰਿਆਂ ਦੇ ਅੰਤਿ = ਅੰਦਰ ਹੈ **ਵਾ:** ਆਪ ਹੀ ਅੰਤਿ = ਸੰਘਾਰਤਾ, ਖ਼ਾਤਮਾ ਕਰਦਾ ਹੈ।

## ਗੁਰ ਸਬਦਿ ਮੇਲਾ, ਤਾਂ ਸੁਹੇਲਾ; ਬਾਜੰਤ ਅਨਹਦ ਬੀਣਾ ॥

ਜਦ ਜੀਵ ਦਾ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਪਰਮੇਸ਼ਰ ਨਾਲ ਮੇਲਾ = ਮਿਲਾਪ ਹੋਇਆ ਤਾਂ ਸੁਹੇਲਾ = ਸੁਖੀ **ਵਾ:** ਸ਼ੋਭਨੀਕ ਹੁੰਦਾ ਹੈ ਅਤੇ ਦਸਵੇਂ ਦੁਆਰ ਵਿਚ ਬੀਣਾ ਆਦਿ ਵਾਜੇ ਅਨਹਦ = ਇਕ-ਰਸ ਬਾਜੰਤ = ਵੱਜਣ ਲੱਗ ਜਾਂਦੇ ਹਨ **ਵਾ:** ਅਨਹਦ = ਹੱਦ ਤੋਂ ਰਹਿਤ ਬੀਣਾ = ਸੁੰਦਰ ਨਾਮ ਰੂਪੀ ਵਾਜੇ ਬਾਜੰਤ = ਵੱਜਣ ਲੱਗ ਜਾਂਦੇ ਹਨ।

## ਗੁਰ ਮਹਲੀ ਘਰਿ ਆਪਣੈ; ਸੋ ਭਰਿਪੁਰਿ ਲੀਣਾ ॥੮॥

ਗੁਰੂ ਸਾਹਿਬ ਸੱਚਖੰਡ ਰੂਪ ਮਹਲੀ = ਮਹੱਲਾਂ ਦੇ ਮਾਲਕ ਆਪਣੈ = ਆਪ ਦੇ ਸਰੂਪ ਰੂਪੀ ਘਰ ਵਿਚ ਇਸਥਿਤ ਹਨ ਤੇ ਜੋ ਸੁ = ਉਹ ਬ੍ਰਹਮ ਸਾਰਿਆਂ ਵਿਚ ਲੀਣਾ = ਲੀਨ, ਮਿਲਿਆ ਹੋਇਆ ਹੈ, ਉਸ ਦਾ ਸਰੂਪ ਹਨ **ਵਾ:** ਸੁ = ਉਸ ਭਰਿਪੁਰਿ = ਵਿਆਪਕ ਪਰਮੇਸ਼ਰ ਵਿਚ ਜਗਿਆਸੂ ਨੂੰ ਲੀਨ ਕਰ ਦਿੰਦੇ ਹਨ।

**ਅਥਵਾ** ਜੋ ਗੁਰੂ ਸਾਹਿਬ ਜੀ ਆਪ ਮਹਲੀ = ਸਰੂਪ ਦੀ ਪ੍ਰਾਪਤੀ ਵਾਲੇ ਆਪਣੇ ਸੱਚਖੰਡ ਰੂਪੀ ਘਰ ਵਿਚ ਇਸਥਿਤ ਹਨ, ਸੋ = ਉਹ ਹੋਰਨਾਂ ਅਧਿਕਾਰੀਆਂ ਨੂੰ ਵੀ ਭਰਿਪੁਰਿ = ਵਿਆਪਕ ਬ੍ਰਹਮ ਵਿਚ ਲੀਣਾ = ਲੀਨ ਕਰ ਦਿੰਦੇ ਹਨ ॥੮॥

## ਕੀਤਾ ਕਿਆ ਸਾਲਾਹੀਐ; ਕਰਿ ਵੇਖੈ ਸੋਈ ॥

ਪਰਮੇਸ਼ਰ ਦਾ ਪੈਦਾ ਕੀਤਾ ਹੋਇਆ ਜੋ ਜੀਵ ਹੈ, ਉਸ ਦੀ ਕਿਆ = ਕੀ ਸਾਲਾਹੀਐ = ਸਿਫ਼ਤ ਕਰਨੀ ਹੈ, ਜੋ ਸਾਰਿਆਂ ਨੂੰ ਪੈਦਾ ਕਰਿ = ਕਰਕੇ ਕੀਤੇ ਚੰਗੇ ਮੰਦੇ ਕੰਮਾਂ ਨੂੰ ਵੇਖੈ = ਵੇਖਦਾ ਹੈ, ਸੋਈ = ਉਸਨੂੰ ਹੀ ਸਾਲਾਹੁਣਾ ਚਾਹੀਦਾ ਹੈ **ਵਾ:** ਜੋ ਸਭ ਨੂੰ ਰਚ ਕਰਕੇ ਪਾਲਣਾ ਕਰਨ ਰੂਪ ਵੇਖਦਾ ਹੈ, ਉਸੇ ਨੂੰ ਸਲਾਹੁਣਾ ਕਰੀਏ।

## ਤਾ ਕੀ ਕੀਮਤਿ ਨ ਪਵੈ; ਜੇ ਲੋਚੈ ਕੋਈ ॥

ਜੇਕਰ ਕੋਈ ਲੋਚੈ = ਚਾਹੁਣਾ ਵੀ ਕਰੇ ਤਦ ਵੀ ਤਾ = ਉਸ ਪਰਮੇਸ਼ਰ ਕੀ = ਦੀ ਗੁਰਾਂ ਤੋਂ ਬਗ਼ੈਰ ਆਪਣੇ ਆਪ ਪ੍ਰਾਪਤੀ ਰੂਪ ਕੀਮਤ ਨਾ = ਨਹੀਂ ਪਵੈ = ਪੈਂਦੀ।

## ਕੀਮਤਿ ਸੋ ਪਾਵੈ, ਆਪਿ ਜਾਣਾਵੈ; ਆਪਿ ਅਭੁਲੁ ਨ ਭੁਲਏ ॥

ਸੋ = ਉਹ ਗੁਰਮੁਖ ਹੀ ਪ੍ਰਾਪਤੀ ਰੂਪ ਕੀਮਤ ਨੂੰ ਪਾਵੈ = ਪਾਉਂਦਾ ਹੈ, ਜਿਸ ਨੂੰ ਗੁਰਾਂ ਦੁਆਰਾ ਆਪ ਪਰਮੇਸ਼ਰ ਆਪਣਾ ਸਰੂਪ ਜਾਣਾਵੈ = ਜਣਾਉਂਦਾ ਹੈ, ਉਹ ਪਰਮੇਸ਼ਰ ਆਪ ਅਭੁਲੁ = ਭੁੱਲਣ ਤੋਂ ਰਹਿਤ ਸਰੂਪ ਹੈ, ਕਦੇ ਵੀ ਅਗਿਆਨ ਆਦਿ ਕਰਕੇ ਭੁਲਏ = ਭੁੱਲਦਾ ਨ = ਨਹੀਂ ਹੈ।

ਉਹ ਗੁਰਮੁਖ ਜਨ ਇਉਂ ਬੇਨਤੀ ਕਰਦਾ ਹੈ ਕਿ :

## ਜੈ ਜੈ ਕਾਰੁ ਕਰਹਿ ਤੁਧੁ ਭਾਵਹਿ; ਗੁਰ ਕੈ ਸਬਦਿ ਅਮੁਲਏ ॥

ਹੇ ਪਰਮੇਸ਼ਰ! ਜਿਹੜੇ ਤੁਧੁ = ਤੈਨੂੰ ਭਾਵਹਿ = ਭਾ ਗਏ ਹਨ, ਉਹ ਤੇਰਾ ਜੈ ਜੈ ਕਾਰ ਕਰਹਿ = ਕਰਦੇ ਹਨ ਕਿਉਂਕਿ ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਅਮੁਲਏ = ਅਮੋਲਕ ਜੀਵਨ ਵਾਲੇ ਹੋ ਗਏ ਹਨ **ਅਥਵਾ** ਜਿਹੜੇ ਸੰਤ ਭਗਤ ਤੇਰਾ ਜੈ ਜੈ ਕਾਰ ਕਰਦੇ ਹਨ ਉਹ ਤੈਨੂੰ ਭਾਅ ਜਾਂਦੇ ਹਨ ਅਤੇ ਗੁਰਾਂ ਦੇ ਸ਼ਬਦ ਕਰਕੇ ਤੇਰੇ ਅਮੁਲਏ = ਅਮੋਲਕ (ਬੇ-ਕੀਮਤੀ) ਸਰੂਪ ਨੂੰ ਪਾ ਲੈਂਦੇ ਹਨ **ਅਥਵਾ** ਜਿਹੜੇ ਤੈਨੂੰ ਭਾਵਹਿ = ਭਾਉਂਦੇ ਹਨ, ਉਹ ਗੁਰਾਂ ਦੇ ਅਮੋਲਕ ਸ਼ਬਦ ਦੁਆਰਾ ਤੇਰਾ ਜੈ ਜੈ ਕਾਰ ਕਰਦੇ ਹਨ।

## ਹੀਣਉ ਨੀਚੁ ਕਰਉ ਬੇਨੰਤੀ; ਸਾਚੁ ਨ ਛੋਡਉ ਭਾਈ ॥

ਹੇ ਪਰਮੇਸ਼ਰ! ਮੈਂ ਗੁਣਾਂ ਤੋਂ ਹੀਣਉ = ਹੀਣਾ ਤੇ ਜਾਤੀ ਕਰਕੇ ਨੀਚ ਇਹੋ ਬੇਨੰਤੀ = ਅਰਜ਼ ਕਰਉ = ਕਰਦਾ ਹਾਂ ਕਿ ਮੈਂ ਤੇਰਾ ਸਾਚੁ = ਸੱਚਾ ਨਾਮ ਕਦੇ ਵੀ ਨਾ ਛੋਡਉ = ਛੱਡਾਂ, ਇਹੋ ਗੱਲ ਹੀ ਮੈਨੂੰ ਭਾਈ = ਭਾਉਂਦੀ ਹੈ **ਵਾ:** ਹੇ ਭਾਈ! ਸੱਚਾ ਨਾਮ ਨਾ ਛੱਡੋ, ਸਗੋਂ ਪਰਮੇਸ਼ਰ ਅੱਗੇ ਬੇਨਤੀ ਕਰੋ ਕਿ ਅਸੀਂ ਗੁਣਾਂ ਤੋਂ ਹੀਣੇ ਤੇ ਜਾਤੀ ਕਰਕੇ ਨੀਵੇਂ ਹਾਂ, ਸਾਡੀ ਲੋਕ-ਪ੍ਰਲੋਕ ਵਿਚ ਰੱਖਿਆ ਕਰੋ।

## ਨਾਨਕ, ਜਿਨਿ ਕਰਿ ਦੇਖਿਆ; ਦੇਵੈ ਮਤਿ ਸਾਈ ॥੯॥੨॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਪਰਮੇਸ਼ਰ ਨੇ ਸੰਸਾਰ ਨੂੰ ਰਚ ਕਰਿ = ਕਰਕੇ ਦੇਖਿਆ (ਪਾਲਿਆ) ਹੈ, ਸਾਈ = ਉਹੋ ਪਰਮੇਸ਼ਰ ਹੀ ਸਾਰਿਆਂ ਨੂੰ ਮਤਿ = ਅਕਲ ਦੇਵੈ = ਦਿੰਦਾ ਹੈ ॥੯॥੨॥੫॥

### ਦੂਸਰਾ ਅਰਥ

#### ਹੀਣਉ ਨੀਚੁ ਕਰਉ ਬੇਨੰਤੀ; ਸਾਚੁ ਨ ਛੋਡਉ ਭਾਈ ॥

ਹੇ ਭਾਈ! ਭਾਵੇਂ ਤੁਸੀਂ ਗੁਣਾਂ ਕਰਕੇ ਹੀਣੇ ਹੋ, ਜਾਤੀ ਕਰਕੇ ਨੀਚ ਹੋ, ਪਰ ਅਸੀਂ ਤਾਂ ਇਹੋ ਬੇਨਤੀ ਕਰਦੇ ਹਾਂ ਕਿ ਹੇ ਮੇਰੇ ਭਾਈ = ਭਰਾਵੋ! ਸੱਚਾ ਨਾਮ ਨਾ ਛੱਡੋ।

#### ਨਾਨਕ, ਜਿਨਿ ਕਰਿ ਦੇਖਿਆ; ਦੇਵੈ ਮਤਿ ਸਾਈ ॥੯॥੨॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਅਸੀਂ ਆਪਣੇ ਵੱਲੋਂ ਨਹੀਂ ਕਹਿੰਦੇ ਜਿਸ ਪਰਮੇਸ਼ਰ ਨੇ ਸੰਸਾਰ ਨੂੰ ਪੈਦਾ ਕਰਕੇ ਆਪ ਦੇਖਿਆ (ਪ੍ਰਕਾਸ਼ਿਆ) ਹੈ, ਸਾਈ = ਉਹੋ ਪਰਮੇਸ਼ਰ ਹੀ ਸਾਡੇ ਦੁਆਰਾ ਇਹ ਮਤਿ = ਸਿੱਖਿਆ ਦੇਵੈ = ਦੇ ਰਿਹਾ ਹੈ ॥੯॥੨॥੫॥

# ਰਾਗੁ ਸੂਹੀ ਛੰਤ ਮਹਲਾ ੩ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਵਿਚ ਬਿਰਾਜਮਾਨ ਸਨ, ਸੰਗਤਾਂ ਚਾਰ ਚੁਫੇਰੇ ਤੋਂ ਜਥੇ ਬਣਾ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਉਂਦੀਆਂ ਸਨ, ਸਤਿਗੁਰੂ ਸਾਹਿਬ ਜੀ ਸੰਗਤਾਂ ਦਾ ਹੋਰਨਾਂ ਪਾਸਿਆਂ ਤੋਂ ਧਿਆਨ ਛੁਡਾ ਕੇ ਪਰਮੇਸ਼ਰ ਦੇ ਨਾਮ ਵਿਚ ਧਿਆਨ ਲਾਉਣ ਲਈ ਸੂਹੀ ਰਾਗਣੀ ਵਿਚ ਘਰੁ ੨ = ਦੂਸਰੇ ਸੁਰਤਾਲ ਅੰਦਰ ਪਹਿਲਾਂ ਮੰਗਲ ਕਰਦਿਆਂ ਜਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੁਖ ਸੋਹਿਲੜਾ; ਹਰਿ ਧਿਆਵਹੁ ॥ ਗੁਰਮੁਖਿ; ਹਰਿ ਫਲੁ ਪਾਵਹੁ ॥

ਹੇ ਭਾਈ ! ਜੇਕਰ ਸੁੱਖ ਤੇ ਸੋਹਿਲੜਾ = ਜਸ ਦੀ ਲੋੜ ਸਮਝਦੇ ਹੋ ਤਾਂ ਇਕ ਚਿੱਤ ਹੋ ਕੇ ਹਰਿ = ਪਰਮੇਸ਼ਰ ਨੂੰ ਧਿਆਵਹੁ = ਧਿਆਉਣਾ ਕਰੋ **ਵਾ:** ਸੁਖ = ਅਨੰਦ ਸਰੂਪ ਹਰਿ = ਪਰਮੇਸ਼ਰ ਦੇ ਸੋਹਿਲੜਾ = ਜਸ ਨੂੰ ਧਿਆਉਣਾ ਕਰੋ ਤਾਂ ਧਰਮ, ਮੋਖ ਆਦਿ ਦਾਤਾਂ ਪ੍ਰਾਪਤ ਹੋਣਗੀਆਂ।

ਅਤੇ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਵਹੁ = ਪਾ ਲਵੋਗੇ।

## ਗੁਰਮੁਖਿ ਫਲੁ ਪਾਵਹੁ, ਹਰਿ ਨਾਮੁ ਧਿਆਵਹੁ; ਜਨਮ ਜਨਮ ਕੇ ਦੂਖ ਨਿਵਾਰੇ ॥

ਹੇ ਭਾਈ ! ਜੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹੁ = ਆਰਾਧਨਾ ਕਰੋਗੇ ਤਾਂ ਹੀ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਵਹੁ = ਪਾਵੋਗੇ ਜਿਸ ਕਰਕੇ ਜਨਮ ਜਨਮ = ਜਨਮਾਂ ਜਨਮਾਂਤਰਾਂ ਕੇ = ਦੇ ਦੂਖ = ਦੁੱਖ ਨਿਵਾਰੇ = ਨਵਿਰਤ ਹੋ ਜਾਣਗੇ।

## ਬਲਿਹਾਰੀ ਗੁਰ ਅਪਣੇ ਵਿਟਹੁ; ਜਿਨਿ ਕਾਰਜ ਸਭਿ ਸਵਾਰੇ ॥

ਹੇ ਭਾਈ! ਅਸੀਂ ਆਪਣੇ ਗੁਰ = ਸਤਿਗੁਰਾਂ (ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਵਿਟਹੁ = ਉਪਰੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਸਾਡੇ **ਵਾ:** ਸਿੱਖਾਂ ਦੇ ਬ੍ਰਹਮ ਗਿਆਨ, ਮੋਖ ਆਦਿ ਦੇ ਸਭਿ = ਸਾਰੇ ਕਾਰਜ = ਕੰਮ ਸਵਾਰੇ = ਸੰਵਾਰ ਦਿੱਤੇ ਹਨ।

## ਹਰਿ ਪ੍ਰਭੁ ਕ੍ਰਿਪਾ ਕਰੇ, ਹਰਿ ਜਾਪਹੁ; ਸੁਖ ਫਲ ਹਰਿ ਜਨ ਪਾਵਹੁ ॥

ਹੇ ਭਾਈ ! ਹਰਿ = ਪਰਮੇਸ਼ਰ ਦਾ ਨਾਮ ਜਾਪਹੁ = ਜਪਿਆ ਕਰੋ ਤਾਂ ਹੀ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰੇਗਾ ਅਤੇ ਹਰਿ = ਪਰਮੇਸ਼ਰ ਦੇ ਸੰਤ, ਭਗਤ ਜਨਾਂ ਦੀ ਸੰਗਤ ਨਾਲ ਮਿਲ ਕੇ ਸੁਖ = ਅਨੰਦ ਸਰੂਪ ਰੂਪੀ ਫਲ ਪਾਵਹੁ = ਪਾ ਲਵੋਗੇ।

## ਨਾਨਕੁ ਕਹੈ, ਸੁਣਹੁ ਜਨ ਭਾਈ; ਸੁਖ ਸੋਹਿਲੜਾ ਹਰਿ ਧਿਆਵਹੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ = ਭਰਾਵੋ, ਜਨੋਂ ! ਸੁਣਹੁ = ਸੁਣਨਾ ਕਰੋ, ਅਸੀਂ ਤੁਹਾਨੂੰ ਇਹ ਵੀਚਾਰ ਕਹੈ = ਕਹਿੰਦੇ, ਦੱਸਦੇ ਹਾਂ ਕਿ ਸੁੱਖ ਤੇ ਸੋਹਿਲੜਾ = ਅਨੰਦ ਦੇਣ ਵਾਲੇ ਹਰਿ = ਪਰਮੇਸ਼ਰ ਨੂੰ ਇਕ ਚਿੱਤ ਹੋ ਕੇ ਧਿਆਵਹੁ = ਧਿਆਉਣਾ ਕਰੋ ॥੧॥

## ਸੁਣਿ ਹਰਿ ਗੁਣ ਭੀਨੇ; ਸਹਜਿ ਸੁਭਾਏ ॥
## ਗੁਰਮਤਿ; ਸਹਜੇ ਨਾਮੁ ਧਿਆਏ ॥

ਜਿਨ੍ਹਾਂ ਦੇ ਮਨ ਹਰਿ = ਪਰਮੇਸ਼ਰ ਦੇ ਗੁਣ ਸੁਣ ਕੇ ਪ੍ਰੇਮ ਵਿਚ ਭੀਨੇ = ਭਿੱਜ ਗਏ ਹਨ, ਉਨ੍ਹਾਂ ਨੂੰ ਸਹਜਿ = ਸ਼ਾਂਤੀ ਵਾਲਾ ਸੁਭਾਏ = ਸੁਭਾਅ ਪ੍ਰਾਪਤ ਹੋਇਆ ਹੈ **ਵਾ:** ਹੇ ਭਾਈ ! ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਸੁਣਿ = ਸੁਣਨਾ ਕਰੋ ਤਾਂ ਸਹਜਿ ਸੁਭਾਏ = ਸੁਤੇ-ਸਿੱਧ ਸੁਭਾਵਿਕ ਹੀ ਮਨ ਪ੍ਰੇਮ ਰਸ ਵਿਚ ਭਿੱਜ ਜਾਏਗਾ।

ਹੇ ਭਾਈ ! ਗੁਰਮਤਿ = ਗੁਰ-ਸਿੱਖਿਆ ਦੁਆਰਾ ਸਹਜੇ = ਨਿਰਯਤਨ ਮਨ ਦੇ ਫੁਰਨਿਆਂ ਨੂੰ ਮੇਟ ਕੇ ਅੰਮ੍ਰਿਤ ਨਾਮ ਨੂੰ ਧਿਆਏ = ਧਿਆਉਣਾ ਕਰੋ।

## ਜਿਨ੍ ਕਉ ਧੁਰਿ ਲਿਖਿਆ, ਤਿਨ ਗੁਰੁ ਮਿਲਿਆ;
## ਤਿਨ ਜਨਮ ਮਰਣ ਭਉ ਭਾਗਾ ॥

ਜਿਨ੍ = ਜਿਨ੍ਹਾਂ ਕਉ = ਦੇ ਧੁਰਿ = ਆਦਿ ਤੋਂ ਪੂਰਬਲੇ ਪੁੰਨ ਕਰਮਾਂ ਦਾ ਸਦਕਾ ਗੁਰ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਸੀ, ਤਿਨ = ਉਨ੍ਹਾਂ ਨੂੰ ਸੱਚੇ ਗੁਰਾਂ ਦਾ ਮਿਲਿਆ = ਮਿਲਾਪ ਹੋਇਆ ਹੈ, ਜਿਸ ਕਰਕੇ ਤਿਨ੍ = ਉਨ੍ਹਾਂ ਦਾ ਜੰਮਣ ਮਰਣ ਦਾ ਭਉ = ਡਰ ਭਾਗਾ = ਭੱਜ ਗਿਆ ਹੈ।

[ਅੰਗ ੭੬੮]

## ਅੰਦਰਹੁ ਦੁਰਮਤਿ ਦੂਜੀ ਖੋਈ; ਸੋ ਜਨੁ ਹਰਿ ਲਿਵ ਲਾਗਾ ॥

ਜਿਨ੍ਹਾਂ ਪੁਰਖਾਂ ਨੇ ਆਪਣੇ ਹਿਰਦੇ ਦੇ ਅੰਦਰਹੁ = ਵਿੱਚੋਂ ਦੂਜੀ = ਦ੍ਵੈਤ ਵਾਲੀ ਦੁਰਮਤਿ = ਖੋਟੀ ਮਤ ਖੋਈ = ਨਾਸ਼ ਕੀਤੀ ਹੈ **ਵਾ:** ਅੰਦਰੋਂ ਜੋ ਦੂਜੀ ਦੁਰਮਤਿ ਹੈ, ਉਹ ਖੋਟੀ ਹੈ ਅਤੇ ਗੁਰਮਤਿ ਸ੍ਰੇਸ਼ਟ ਹੈ ਜਿਸ ਦੁਆਰਾ ਵਾਹਿਗੁਰੂ ਪਰਮੇਸ਼ਰ ਨਾਲ ਲਿਵ = ਬਿਰਤੀ ਲੱਗ ਜਾਂਦੀ ਹੈ। ਸੋ = ਉਹ ਜਨੁ = ਪੁਰਖ ਹਰਿ = ਪਰਮੇਸ਼ਰ ਦੀ ਲਿਵ ਵਿਚ ਲਾਗਾ = ਲੱਗਣਾ ਕਰਦੇ ਹਨ **ਵਾ:** ਉਨ੍ਹਾਂ ਦੀ ਲਿਵ = ਬਿਰਤੀ ਹੀ ਪਰਮੇਸ਼ਰ ਦੇ ਨਾਮ ਵਿਚ ਜੁੜਦੀ ਹੈ।

## ਜਿਨ੍ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ; ਤਿਨ ਅਨਦਿਨੁ ਹਰਿ ਗੁਣ ਗਾਏ ॥

ਹੇ ਭਾਈ ! ਜਿਨ੍ = ਜਿਨ੍ਹਾਂ ਕਉ = ਦੇ ਉਪਰ ਮੇਰੇ ਸੁਆਮੀ = ਮਾਲਕ ਪ੍ਰਭੂ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕੀਨੀ = ਕੀਤੀ ਹੈ, ਤਿਨ = ਉਨ੍ਹਾਂ ਨੇ ਹੀ ਅਨਦਿਨੁ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਉਣਾ ਕੀਤਾ ਹੈ ਅਤੇ

## ਸੁਣਿ ਮਨ ਭੀਨੇ; ਸਹਜਿ ਸੁਭਾਏ ॥੨॥

ਉਨ੍ਹਾਂ ਦੁਆਰਾ ਹਰੀ ਜਸ ਸੁਣਿ = ਸ੍ਰਵਣ ਕਰਕੇ ਹੋਰਨਾਂ ਅਧਿਕਾਰੀਆਂ ਦੇ ਮਨ ਵੀ ਨਾਮ-ਰਸ ਵਿਚ ਭੀਨੇ = ਭਿੱਜ ਗਏ ਹਨ ਅਤੇ ਉਨ੍ਹਾਂ ਅਧਿਕਾਰੀਆਂ ਦਾ ਸਹਜਿ = ਸ਼ਾਂਤੀ ਵਾਲਾ ਸੁਭਾਏ = ਸੁਭਾਅ ਹੋ ਗਿਆ ਹੈ ॥੨॥

## ਜੁਗ ਮਹਿ; ਰਾਮ ਨਾਮੁ ਨਿਸਤਾਰਾ ॥ ਗੁਰ ਤੇ ਉਪਜੈ; ਸਬਦੁ ਵੀਚਾਰਾ ॥

ਇਸ ਜੁਗ = ਕਲਿਜੁਗ ਵਿਚ **ਵਾ:** ਚਹੁੰਜੁਗੀ ਪ੍ਰਪੰਚ ਵਿੱਚੋਂ ਰਾਮ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਹੀ ਨਿਸਤਾਰਾ = ਅਵਿੱਦਿਆ ਰੂਪੀ ਨਿਸ = ਰਾਤ ਤੋਂ ਪਾਰ-ਉਤਾਰ ਹੁੰਦਾ ਹੈ।

ਪਰ ਗੁਰਾਂ ਦੇ ਉਪਦੇਸ਼ ਤੇ = ਤੋਂ ਹੀ ਹਿਰਦੇ ਵਿਚ ਸਬਦੁ = ਬ੍ਰਹਮ ਦਾ ਵੀਚਾਰ ਉਪਜੈ = ਪੈਦਾ ਹੁੰਦਾ ਹੈ। ਕਿਉਂਕਿ :

## ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ; ਜਿਸੁ ਕਿਰਪਾ ਕਰੇ ਸੁ ਪਾਏ ॥

ਗੁਰ ਸਬਦੁ = ਉਪਦੇਸ਼ ਨੂੰ ਵੀਚਾਰਾ = ਵੀਚਾਰਿਆਂ ਹੀ ਰਾਮ = ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ, ਜਿਸ ਉਤੇ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਸੁ = ਉਹੋ ਹੀ ਗੁਰ ਉਪਦੇਸ਼ ਨੂੰ ਪਾਏ = ਪਾਉਂਦਾ ਹੈ।

## ਸਹਜੇ ਗੁਣ ਗਾਵੈ ਦਿਨੁ ਰਾਤੀ; ਕਿਲਵਿਖ ਸਭਿ ਗਵਾਏ ॥

ਜੋ ਸਹਜੇ = ਸੁਤੇ-ਸਿੱਧ, ਨਿਰਯਤਨ ਹੀ ਦਿਨ ਰਾਤ (ਇਕ-ਰਸ) ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦਾ ਹੈ, ਉਹ ਸਭਿ = ਸਾਰੇ ਕਿਲਵਿਖ = ਪਾਪਾਂ ਨੂੰ ਗਵਾਏ = ਗੁਆ ਲੈਂਦਾ ਹੈ ਅਤੇ ਇਸ ਤਰ੍ਹਾਂ ਬੇਨਤੀ ਕਰਦਾ ਹੈ ਕਿ :

## ਸਭੁ ਕੋ ਤੇਰਾ, ਤੂ ਸਭਨਾ ਕਾ; ਹਉ ਤੇਰਾ ਤੂ ਹਮਾਰਾ ॥

ਹੇ ਪਰਮੇਸ਼ਰ ! ਸਭੁ ਕੋ = ਕੋਈ ਤੇਰਾ = ਤੁਹਾਡਾ ਹੀ ਦਾਸ ਹੈ **ਵਾ:** ਸਭੁ = ਸਾਰਾ ਕੋ = ਕੁਝ ਤੁਹਾਡਾ ਹੀ ਬਣਾਇਆ ਹੋਇਆ ਹੈ, ਤੂੰ ਸਭਨਾ = ਸਾਰਿਆਂ ਕਾ = ਦਾ ਸੁਆਮੀ ਹੈਂ, ਹਉ = ਮੈਂ ਵੀ ਤੇਰਾ = ਤੁਹਾਡਾ ਦਾਸ ਹਾਂ ਅਤੇ ਤੂ ਹਮਾਰਾ = ਮੇਰਾ (ਸਾਡਾ) ਸੁਆਮੀ ਹੈਂ।

## ਜੁਗ ਮਹਿ; ਰਾਮ ਨਾਮੁ ਨਿਸਤਾਰਾ ॥੩॥

ਹੇ ਰਾਮ = ਪਰਮੇਸ਼ਰ ! ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਆਪ ਜੀ ਦਾ ਨਾਮ ਜਪਣੇ ਕਰਕੇ ਹੀ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਪਾਰ ਉਤਾਰਾ ਹੁੰਦਾ ਹੈ ॥੩॥

## ਸਾਜਨ ਆਇ ਵੁਠੇ; ਘਰ ਮਾਹੀ ॥ ਹਰਿ ਗੁਣ ਗਾਵਹਿ; ਤ੍ਰਿਪਤਿ ਅਘਾਹੀ ॥

ਜਿਸ ਦੇ ਘਰ ਮਾਹੀ = ਵਿਚ ਸਾਜਨ = ਸੱਜਣ ਮਹਾਤਮਾ ਆਇ = ਆ ਕੇ ਵੁਠੇ = ਵੱਸੇ ਹਨ **ਵਾ:** ਹਿਰਦੇ ਰੂਪੀ ਘਰ ਵਿਚ ਸ਼ੁੱਭ ਗੁਣ ਰੂਪ ਸੱਜਣ ਆ ਕੇ ਵੱਸੇ ਹਨ।

ਉਹੋ ਹੀ ਹਰਿ = ਪਰਮੇਸ਼ਰ ਦੇ ਗੁਣ ਗਾਵਹਿ = ਗਾਉਂਦਾ ਹੈ, ਇਸ ਲਈ ਉਸ ਦਾ ਮਨ ਇਸ ਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਿ = ਰੱਜ ਗਿਆ ਹੈ ਤੇ ਸਵਰਗ ਆਦਿਕ ਦੇ ਪਦਾਰਥਾਂ ਵੱਲੋਂ ਵੀ ਅਘਾਹੀ = ਤ੍ਰਿਪਤ ਹੋ ਗਿਆ ਹੈ।

## ਹਰਿ ਗੁਣ ਗਾਇ ਸਦਾ ਤ੍ਰਿਪਤਾਸੀ; ਫਿਰਿ ਭੂਖ ਨ ਲਾਗੈ ਆਏ ॥

ਜਿਸ ਨੇ ਵੀ ਹਰਿ = ਪਰਮੇਸ਼ਰ ਦੇ ਗੁਣ ਗਾਇ = ਗਾਏ ਹਨ, ਉਸੇ ਦੀ ਅਤਿਸ਼ੇ ਕਰਕੇ ਬਿਰਤੀ ਸਦਾ ਵਾਸਤੇ ਤ੍ਰਿਪਤਾਸੀ = ਰੱਜ ਗਈ ਹੈ ਤੇ ਫਿਰਿ = ਮੁੜ ਕੇ ਉਸ ਨੂੰ ਦੁਨੀਆਂ ਦੇ ਪਦਾਰਥਾਂ ਦੀ ਆਸ ਰੂਪੀ ਭੂਖ = ਭੁੱਖ ਨ = ਨਹੀਂ ਆਏ = ਆ ਕੇ ਲਾਗੈ = ਲੱਗਦੀ।

## ਦਹ ਦਿਸਿ ਪੂਜ ਹੋਵੈ ਹਰਿ ਜਨ ਕੀ; ਜੋ ਹਰਿ ਹਰਿ ਨਾਮੁ ਧਿਆਏ ॥

ਉਸ ਹਰਿ = ਪਰਮੇਸ਼ਰ ਦੇ ਜਨ = ਸੇਵਕ ਕੀ = ਦੀ ਦਹ ਦਿਸਿ = ਦਸੇ ਦਿਸ਼ਾਵਾਂ ਵਿਚ ਦੁਨੀਆਂ ਪੂਜ = ਪੂਜਨ ਕਰਦੀ ਹੈ, ਜੋ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦਾ ਹੈ।

## ਨਾਨਕ, ਹਰਿ ਆਪੇ ਜੋੜਿ ਵਿਛੋੜੇ; ਹਰਿ ਬਿਨੁ ਕੋ ਦੂਜਾ ਨਾਹੀ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਪਰਮੇਸ਼ਰ ਨੇ ਆਪੇ = ਆਪ ਗੁਰਾਂ ਦੁਆਰਾ ਆਪਣੇ ਨਾਮ ਨਾਲ ਜੋੜ ਲਿਆ ਹੈ ਉਸ ਦੇ ਜੰਮਣ ਮਰਣ, ਅਗਿਆਨ ਆਦਿ ਔਗੁਣ ਵਿਛੋੜੇ = ਜੁਦਾ, ਵੱਖਰੇ ਕਰ ਦਿੱਤੇ ਹਨ ਤੇ ਉਸ ਦੀ ਐਸੀ ਦਿਬ ਦ੍ਰਿਸ਼ਟੀ ਜਾਗੀ ਹੈ ਕਿ ਉਸ ਨੂੰ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਹੋਰ ਕੋ = ਕੋਈ ਦੂਜਾ = ਦੂਸਰਾ ਦਿਸਦਾ ਹੀ ਨਾਹੀ = ਨਹੀਂ ਹੈ।

**ਅਥਵਾ** ਪਰਮੇਸ਼ਰ ਆਪ ਹੀ ਆਪਣੇ ਨਾਲੋਂ **ਵਾ:** ਸਰੀਰਾਂ **ਵਾ:** ਪਦਾਰਥਾਂ ਨਾਲੋਂ ਜੋੜਿ = ਜੋੜਦਾ ਤੇ ਵਿਛੋੜੇ = ਵਿਛੋੜਦਾ ਹੈ, ਪਰਮੇਸ਼ਰ ਤੋਂ ਬਗ਼ੈਰ ਜੋੜਨੇ ਵਿਛੋੜਨੇ ਵਾਲਾ ਹੋਰ ਦੂਜਾ ਕੋਈ ਨਹੀਂ ਹੈ।

## ਸਾਜਨ ਆਇ ਵੁਠੇ; ਘਰ ਮਾਹੀ ॥੪॥੧॥

ਇਸ ਪ੍ਰਕਾਰ ਉਸ ਗੁਰਮੁਖ ਦੇ ਅੰਤਹਕਰਣ ਰੂਪੀ ਘਰ ਮਾਹੀ = ਵਿਚ ਆਪ ਸਾਜਨ = ਸੱਜਣ ਅਕਾਲ ਪੁਰਖ ਵਾਹਿਗੁਰੂ ਆਇ = ਆ ਕੇ ਵੁਠੇ = ਵੱਸ ਗਿਆ ਹੈ ॥੪॥੧॥

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਮਹਲਾ ੩ ਘਰੁ ੩ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਸਿੱਖਾਂ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤਾ ਕਿ ਭਗਤਾਂ ਦੀ ਰੱਖਿਆ ਕੌਣ ਕਰਦਾ ਹੈ, ਇਹ ਸੁਣ ਕੇ ਸੂਹੀ ਰਾਗਣੀ ਦੇ ਵਿਚ ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਪਰਮ ਪਵਿੱਤਰ ਉਪਦੇਸ਼ ਦਿੰਦੇ ਹਨ।

## ਭਗਤ ਜਨਾ ਕੀ ਹਰਿ ਜੀਉ ਰਾਖੈ;
## ਜੁਗਿ ਜੁਗਿ ਰਖਦਾ ਆਇਆ ਰਾਮ ॥

ਹੇ ਭਾਈ ! ਭਗਤ ਜਨਾਂ ਕੀ = ਦੀ ਹਰਿ = ਪਰਮੇਸ਼ਰ ਜੀ ਆਪ ਪੈਜ = ਇੱਜ਼ਤ ਰਾਖੈ = ਰੱਖਦਾ ਹੈ ਜੋ ਰਾਮ = ਪਰਮੇਸ਼ਰ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਰੱਖਦਾ ਆਇਆ ਹੈ।

ਜਿਵੇਂ ਸਤਿਜੁਗ ਵਿਚ ਧ੍ਰੂ ਪ੍ਰਹਿਲਾਦ ਦੀ ਰੱਖਿਆ ਕੀਤੀ, ਤ੍ਰੇਤੇ ਵਿਚ ਭਭੀਖਣ ਦੀ, ਦੁਆਪਰ ਵਿਚ ਬਿਦਰ ਆਦਿਕਾ ਦੀ, ਤੇ ਕਲਿਜੁਗ ਵਿਚ ਭਾਈ ਲਾਲੋ ਦੀ ਰੱਖਿਆ ਕੀਤੀ ਭਾਵ ਮਲਕ ਭਾਗੋ ਦੇ ਪੂੜਿਆਂ ਵਿੱਚੋਂ ਲਹੂ ਕੱਢ ਕੇ ਭਾਈ ਲਾਲੋ ਦੇ ਕੋਧਰੇ ਦੇ ਪ੍ਰਸ਼ਾਦਿਆਂ ਵਿਚ ਦੁੱਧ ਕੱਢ ਕੇ ਪੈਜ ਰੱਖੀ।

## ਸੋ ਭਗਤੁ, ਜੋ ਗੁਰਮੁਖਿ ਹੋਵੈ; ਹਉਮੈ ਸਬਦਿ ਜਲਾਇਆ ਰਾਮ ॥

ਹੇ ਰਾਮ = ਪਿਆਰੇ ! ਸੋ = ਉਹੋ ਹੀ ਅਸਲ ਭਗਤ ਹਨ, ਜੋ = ਜਿਹੜੇ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਇਸਥਿਤ ਹੋਵੈ = ਹੁੰਦੇ ਹਨ ਅਤੇ ਜਿਨ੍ਹਾਂ ਨੇ ਗੁਰ ਸਬਦਿ = ਉਪਦੇਸ਼ ਦੁਆਰਾ ਹਉਮੈ = ਹੰਗਤਾ ਮਮਤਾ ਨੂੰ ਜਲਾਇਆ = ਸਾੜਿਆ ਹੈ।

## ਹਉਮੈ ਸਬਦਿ ਜਲਾਇਆ, ਮੇਰੇ ਹਰਿ ਭਾਇਆ; ਜਿਸ ਦੀ ਸਾਚੀ ਬਾਣੀ ॥

ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਹਉਮੈ = ਹੰਗਤਾ ਮਮਤਾ ਨੂੰ ਜਲਾਇਆ = ਸਾੜਿਆ ਹੈ, ਉਹੋ ਹੀ ਮੇਰੇ ਹਰਿ = ਪਰਮੇਸ਼ਰ ਨੂੰ ਭਾਇਆ = ਭਾਅ ਗਏ ਹਨ, ਜਿਸ ਪਰਮੇਸ਼ਰ ਦੀ ਸਤਿਨਾਮ ਰੂਪੀ ਸਾਚੀ = ਸੱਚੀ

ਬਾਣੀ ਹੈ **ਵਾ:** ਜਿਸ ਦੀ ਸਾਚੀ = ਸੱਚੀ ਬਾਣੀ = ਬਨਾਵਟ ਹੈ **ਵਾ:** ਜਿਸ ਦੀ ਵੇਦ ਰੂਪ **ਵਾ:** ਪ੍ਰੇਮਾ-ਭਗਤੀ ਰੂਪੀ ਸੱਚੀ ਬਾਣੀ ਹੈ।

## ਸਚੀ ਭਗਤਿ ਕਰਹਿ ਦਿਨੁ ਰਾਤੀ; ਗੁਰਮੁਖਿ ਆਖਿ ਵਖਾਣੀ ॥

ਭਗਤ ਜਨ ਪਰਮੇਸ਼ਰ ਦੀ ਸੱਚੀ ਭਗਤਿ = ਭਗਤੀ ਪ੍ਰੇਮ ਨਾਲ ਦਿਨ ਰਾਤੀ = ਰਾਤ ਕਰਹਿ = ਕਰਦੇ ਹਨ, ਜਿਸ ਪ੍ਰੇਮਾ-ਭਗਤੀ ਦੀ ਵਡਿਆਈ ਗੁਰਮੁਖਿ = ਮੁਖੀ ਗੁਰਾਂ ਨੇ ਆਪਣੇ ਮੁੱਖ ਦੁਆਰਾ, ਅਖਿਆਨਾਂ ਦੁਆਰਾ ਆਖਿ = ਕਹਿ ਕੇ ਵਖਾਣੀ = ਕਥਨ ਕੀਤੀ ਹੈ।

## ਭਗਤਾ ਕੀ ਚਾਲ ਸਚੀ ਅਤਿ ਨਿਰਮਲ; ਨਾਮੁ ਸਚਾ ਮਨਿ ਭਾਇਆ ॥

ਭਗਤਾ ਕੀ = ਦੀ ਪ੍ਰੇਮਾ-ਭਗਤੀ ਕਰਨ ਵਾਲੀ ਚਾਲ = ਮਰਯਾਦਾ ਸੱਚੀ ਤੇ ਅਤਿ = ਅਤਿਅੰਤ ਨਿਰਮਲ = ਉੱਜਲ ਹੈ **ਵਾ:** ਮਾਇਆ ਦੇ ਮੋਹ ਤੋਂ ਉੱਜਲ ਹੈ ਕਿਉਂਕਿ ਉਨ੍ਹਾਂ ਦੇ ਮਨਿ = ਹਿਰਦੇ ਵਿਚ ਸੱਚਾ ਨਾਮ ਭਾਇਆ = ਚੰਗਾ ਲੱਗ ਆਇਆ ਹੈ।

## ਨਾਨਕ, ਭਗਤ ਸੋਹਹਿ ਦਰਿ ਸਾਚੈ; ਜਿਨੀ ਸਚੋ ਸਚੁ ਕਮਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਭਗਤ ਜਨ ਸਾਚੈ = ਸੱਚੇ ਪਰਮੇਸ਼ਰ ਦੇ ਸਚਖੰਡ, ਸਾਧਸੰਗਤ, ਗਿਆਨ ਰੂਪੀ ਦਰ ਵਿਚ ਸੋਹਹਿ = ਸ਼ੋਭਦੇ ਹਨ, ਜਿਨੀ = ਜਿਨ੍ਹਾਂ ਨੇ ਸੱਚੋ ਹੀ ਸੱਚ ਕਮਾਇਆ = ਕਮਾਉਣਾ ਕੀਤਾ ਹੈ **ਵਾ:** ਸਚੁ = ਨਿਸਚੇ ਕਰਕੇ ਸੱਚਾ ਨਾਮ ਕਮਾਇਆ ਹੈ ॥੧॥

## ਹਰਿ ਭਗਤਾ ਕੀ ਜਾਤਿ ਪਤਿ ਹੈ; ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥

ਹੇ ਰਾਮ = ਭਾਈ ! ਹਰਿ = ਪਰਮੇਸ਼ਰ ਆਪ ਹੀ ਆਪਣੇ ਭਗਤਾਂ ਕੀ = ਦੀ ਉੱਤਮ ਜਾਤਿ = ਜਾਤੀ (ਕੁਲ ਰੀਤ, ਅਚੁੱਤ ਕੁਲ) ਤੇ ਪਤਿ = ਇੱਜ਼ਤ ਆਬਰੋ ਨੂੰ ਨਿਰਵਿਕਾਰ ਰੱਖਣ ਵਾਲਾ ਹੈ **ਵਾ:** ਜਾਤਿ = ਬੁੱਧੀ ਵਿਚ ਆਪਣੀ ਪ੍ਰਾਪਤੀ ਕਰਾਉਣ ਵਾਲੀ ਆਤਮ ਵੀਚਾਰ ਪੈਦਾ ਕਰਨ ਵਾਲਾ ਹੈ ਕਿਉਂਕਿ ਭਗਤ ਜਨ ਹਰ ਵਕਤ ਹਰਿ = ਪਰਮੇਸ਼ਰ ਕੈ = ਦੇ ਨਾਮ ਵਿਚ ਸਮਾਣੇ = ਲੀਨ, ਸਮਾਏ ਰਹਿੰਦੇ ਹਨ।

## ਹਰਿ ਭਗਤਿ ਕਰਹਿ, ਵਿਚਹੁ ਆਪੁ ਗਵਾਵਹਿ;
## ਜਿਨ ਗੁਣ ਅਵਗਣ ਪਛਾਣੇ ਰਾਮ ॥

ਹੇ ਰਾਮ = ਭਾਈ ! ਜਿਨ = ਜਿਨ੍ਹਾਂ ਭਗਤ ਜਨਾਂ ਨੇ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਸਤਿ ਸੰਤੋਖ ਆਦਿ ਗੁਣਾਂ ਨੂੰ ਧਾਰਨਾ ਤੇ ਕਾਮ ਕ੍ਰੋਧ ਆਦਿਕ ਔਗੁਣਾਂ ਨੂੰ ਨਵਿਰਤ ਕਰਨਾ ਪਛਾਣੈ = ਪਛਾਣ ਲਿਆ ਹੈ, ਉਹੋ ਹੀ ਹਰਿ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਹਿ = ਕਰਦੇ ਹਨ ਤੇ ਆਪਣੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਨੂੰ ਗਵਾਵਹਿ = ਗੁਆ ਲੈਂਦੇ ਹਨ।

## ਗੁਣ ਅਉਗਣ ਪਛਾਣੈ, ਹਰਿ ਨਾਮੁ ਵਖਾਣੈ; ਭੈ ਭਗਤਿ ਮੀਠੀ ਲਾਗੀ ॥

ਜੋ ਸ਼ੁੱਭ ਗੁਣਾਂ ਨੂੰ ਧਾਰਨ ਕਰਨਾ ਤੇ ਔਗੁਣਾਂ ਨੂੰ ਨਵਿਰਤ ਕਰਨਾ ਪਛਾਣੈ = ਪਛਾਣ ਕਰਕੇ ਹਰਿ = ਪਰਮੇਸ਼ਰ ਦੇ ਨਾਮ ਦਾ ਹੀ ਵਖਾਣੈ = ਕਥਨ ਕਰਦੇ ਹਨ, ਉਨ੍ਹਾਂ ਨੂੰ ਭੈ = ਡਰ ਦੇ ਸਹਿਤ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਨੀ ਮੀਠੀ = ਪਿਆਰੀ ਲਾਗੀ = ਲੱਗੀ ਹੈ।

## ਅਨਦਿਨੁ ਭਗਤਿ ਕਰਹਿ ਦਿਨੁ ਰਾਤੀ; ਘਰ ਹੀ ਮਹਿ ਬੈਰਾਗੀ ॥

ਉਹ ਅਨਦਿਨੁ = ਇਕ-ਰਸ ਦਿਨ ਰਾਤ ਪ੍ਰੇਮਾ ਭਗਤਿ = ਭਗਤੀ ਕਰਹਿ = ਕਰਦੇ ਰਹਿੰਦੇ ਹਨ **ਵਾ:** ਉਨ੍ਹਾਂ ਨੂੰ ਅਨਦਿਨੁ = ਰਾਤ ਦਿਨੇ ਭਗਤੀ ਕਰਨੇ ਕਰਕੇ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਹੋ ਜਾਂਦਾ ਹੈ ਅਤੇ ਘਰ = ਗ੍ਰਿਹਸਥ **ਵਾ:** ਘਰ = ਨਿਵਾਸ ਸਥਾਨ ਮਹਿ = ਵਿਚ ਰਹਿੰਦਿਆਂ ਹੀ ਬੈਰਾਗੀ = ਵੈਰਾਗਵਾਨ ਹੋ ਕੇ ਰਹਿੰਦੇ ਹਨ **ਵਾ:** ਅੰਤਹਕਰਣ ਰੂਪੀ ਘਰ ਦੇ ਵਿਚ ਹੀ ਦੇਹ ਅਧਿਆਸ ਆਦਿ ਤੋਂ ਵੈਰਾਗ ਦੇ ਸਹਿਤ ਰਹਿੰਦੇ ਹਨ **ਵਾ:** ਉਨ੍ਹਾਂ ਨੂੰ ਸਤਿਸੰਗਤ ਰੂਪੀ ਘਰ ਵਿਚ ਵੈਰਾਗ ਰੂਪੀ ਚੰਦਰਮਾ ਚੜ੍ਹਿਆ ਰਹਿੰਦਾ ਹੈ।

## ਭਗਤੀ ਰਾਤੇ ਸਦਾ ਮਨੁ ਨਿਰਮਲੁ; ਹਰਿ ਜੀਉ ਵੇਖਹਿ ਸਦਾ ਨਾਲੇ ॥

ਜਿਹੜੇ ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਰਾਤੇ = ਰੱਤੇ ਹੋਏ ਹਨ, ਉਨ੍ਹਾਂ ਦਾ ਮਨ ਸਦਾ = ਹਮੇਸ਼ਾ ਹੀ ਨਿਰਮਲੁ = ਸ਼ੁੱਧ ਹੈ, ਇਸ ਲਈ ਉਹ ਹਰਿ = ਪਰਮੇਸ਼ਰ ਜੀਉ = ਜੀ ਨੂੰ ਸਦਾ = ਹਮੇਸ਼ਾਂ ਹੀ ਆਪਣੇ ਹਿਰਦੇ ਦੇ ਨਾਲੇ = ਸਾਥ ਵੇਖਹਿ = ਵੇਖਦੇ ਹਨ।

## ਨਾਨਕ, ਸੇ ਭਗਤ ਹਰਿ ਕੈ ਦਰਿ ਸਾਚੇ; ਅਨਦਿਨੁ ਨਾਮੁ ਸਮ੍ਾਲੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਭਗਤ = ਭਗਤੀ ਕਰਨ ਵਾਲੇ ਭਗਤ ਹੀ ਹਰਿ = ਪਰਮੇਸ਼ਰ ਕੈ = ਦੇ ਸਾਚੇ = ਸੱਚੇ ਦਰ ਵਿਚ ਸਫਲੇ ਹਨ **ਵਾ:** ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਸਾਚੇ = ਸਚਿਆਈ ਵਾਲੇ ਹਨ, ਜੋ ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਨਾਮ ਨੂੰ ਸਮ੍ਾਲੇ = ਸੰਭਾਲਦੇ, ਯਾਦ ਕਰਦੇ ਹਨ ॥੨॥

## ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ;
## ਵਿਣੁ ਸਤਿਗੁਰ, ਭਗਤਿ ਨ ਹੋਈ ਰਾਮ ॥

ਪੂਰੇ ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਮਨਮੁਖ ਲੋਕ ਨੱਚਣਾ, ਟੱਪਣਾ, ਗਾਉਣਾ ਵਜਾਉਣਾ, ਨਿਰਤਕਾਰੀ ਕਰਨ ਰੂਪ ਭਗਤਿ = ਭਗਤੀ ਕਰਹਿ = ਕਰਦੇ ਹਨ, ਪ੍ਰੰਤੂ ਪੂਰੇ ਸਤਿਗੁਰਾਂ ਤੋਂ ਵਿਣੁ = ਬਗ਼ੈਰ ਰਾਮ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕੀਤੀ ਹੋਈ ਸਫਲੀ ਨ = ਨਹੀਂ ਹੁੰਦੀ।

## ਹਉਮੈ ਮਾਇਆ ਰੋਗਿ ਵਿਆਪੇ; ਮਰਿ ਜਨਮਹਿ ਦੁਖੁ ਹੋਈ ਰਾਮ ॥

ਉਨ੍ਹਾਂ ਮਨਮੁਖ ਲੋਕਾਂ ਦੇ ਹਿਰਦੇ ਅੰਦਰ ਹਉਮੈ = ਹੰਗਤਾ ਮਮਤਾ ਤੇ ਮਾਇਆ ਦਾ ਰੋਗ ਵਿਆਪੇ = ਵਿਆਪਿਆ ਹੋਇਆ ਹੈ **ਵਾ:** ਮਾਇਆ ਦੀ ਹਉਮੈ = ਹੰਗਤਾ ਕਰਕੇ, ਅਗਿਆਨ ਆਦਿ ਰੋਗ ਵਿਆਪੇ = ਲੱਗੇ ਹੋਏ ਹਨ, ਇਸੇ ਕਰਕੇ ਰਾਮ = ਹੇ ਭਾਈ ਉਹ ਜਨਮਹਿ = ਜੰਮਦੇ ਮਰਿ = ਮਰਦੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਦੁੱਖ ਦੀ ਪ੍ਰਾਪਤੀ ਹੀ ਹੋਈ = ਹੁੰਦੀ ਹੈ।

## ਮਰਿ ਜਨਮਹਿ ਦੁਖੁ ਹੋਈ[੧], ਦੂਜੈ ਭਾਇ ਪਰਜ ਵਿਗੋਈ;
## ਵਿਣੁ ਗੁਰ ਤਤੁ ਨ ਜਾਨਿਆ ॥

ਜੰਮਣੇ ਤੇ ਮਰਣੇ ਕਰਕੇ ਦੁੱਖ ਦੀ ਪ੍ਰਾਪਤੀ ਹੋਈ = ਹੁੰਦੀ ਹੈ, ਦੂਜੈ = ਦ੍ਵੈਤ-ਭਾਵ ਨੇ ਪਰਜ = ਸ੍ਰਿਸ਼ਟੀ

---

੧. ਇਥੇ ਸਤਿਗੁਰੂ ਜੀ ਉਲਾਲਾ ਛੰਦ ਦੁਆਰਾ ਕਥਨ ਕਰਦੇ ਹਨ, ਜੋ ਇਸੇ ਸ਼ਬਦ ਵਿਚ ਅੱਗੇ ਵੀ ਕਈ ਵਾਰ ਆਵੇਗਾ।

ਪਰਮੇਸ਼ਰ ਵੱਲੋਂ ਵਿਗੋਈ = ਖ਼ੁਆਰ, ਭੁਲਾ ਹੀ ਦਿੱਤੀ ਹੈ, ਪੂਰੇ ਗੁਰਾਂ ਤੋਂ ਵਿਣੁ = ਬਗ਼ੈਰ ਕਿਸੇ ਨੇ ਵੀ ਤਤੁ = ਸਿਧਾਂਤ ਰੂਪ ਪਰਮੇਸ਼ਰ ਨੂੰ ਨ = ਨਹੀਂ ਜਾਣਿਆ।

## ਭਗਤਿ ਵਿਹੂਣਾ ਸਭੁ ਜਗੁ ਭਰਮਿਆ; ਅੰਤਿ ਗਇਆ ਪਛੁਤਾਨਿਆ ॥

ਪਰਮੇਸ਼ਰ ਦੀ ਭਗਤਿ = ਭਗਤੀ ਤੋਂ ਵਿਹੂਣਾ = ਬਗ਼ੈਰ ਸਭੁ = ਸਾਰਾ ਜਗੁ = ਸੰਸਾਰ ਭਰਮਿਆ = ਭਰਮਦਾ ਹੀ ਫਿਰਦਾ ਰਹਿੰਦਾ ਹੈ ਤੇ ਅੰਤਿ = ਅਖ਼ੀਰ ਨੂੰ ਪਛੁਤਾਨਿਆ = ਪਸ਼ਚਾਤਾਪ ਕਰਦਾ ਚਲਾ ਗਿਆ ਹੈ।

[ਅੰਗ ੭੬੯]

## ਕੋਟਿ ਮਧੇ ਕਿਨੈ ਪਛਾਣਿਆ; ਹਰਿ ਨਾਮਾ ਸਚੁ ਸੋਈ ॥

ਸੋਈ = ਉਸ ਸਚੁ = ਸੱਚੇ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਾਂ ਦੁਆਰਾ ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕਿਨੈ = ਕਿਸੇ ਵਿਰਲੇ ਨੇ ਹੀ ਪਛਾਣਿਆ ਹੈ **ਵਾ:** ਕ੍ਰੋੜਾਂ ਵਿੱਚੋਂ ਜਿਸ ਕਿਸੇ ਨੇ ਵੀ ਪਰਮੇਸ਼ਰ ਦੇ ਨਾਮ ਨੂੰ ਪਛਾਣਿਆ ਹੈ, ਸੋਈ = ਉਹ ਸਚੁ = ਸੱਚੇ ਦਾ ਰੂਪ ਹੀ ਹੋ ਗਿਆ ਹੈ।

## ਨਾਨਕ, ਨਾਮਿ ਮਿਲੈ ਵਡਿਆਈ; ਦੂਜੈ ਭਾਇ, ਪਤਿ ਖੋਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਭਗਤ ਜਨਾਂ ਨੂੰ ਨਾਮ ਜਪਣੇ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ ਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਵਾਲਿਆਂ ਪੁਰਖਾਂ ਨੇ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ ॥੩॥

## ਭਗਤਾ ਕੈ ਘਰਿ ਕਾਰਜੁ ਸਾਚਾ; ਹਰਿ ਗੁਣ ਸਦਾ ਵਖਾਣੇ ਰਾਮ ॥

ਭਗਤਾਂ ਕੈ = ਦੇ ਸਤਿਸੰਗਤ ਰੂਪੀ ਘਰ ਵਿਚ ਸਾਚਾ = ਸੱਚ ਸਰੂਪ ਦੇ ਗਿਆਨ ਦਾ ਕਾਰਜ ਹੈ, ਭਜਨ ਸਿਮਰਨ ਰੂਪੀ ਸੱਚਾ ਕਾਰਜ ਹੈ **ਵਾ:** ਭਗਤਾਂ ਦੇ ਅੰਤਹਕਰਣ ਰੂਪੀ ਘਰ ਵਿਚ ਇਹੋ ਸੱਚਾ ਕਾਰਜ ਹੈ, ਜੋ ਸਦਾ = ਹਮੇਸ਼ਾ ਹੀ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਵਖਾਣੇ = ਕਥਨ ਕਰਦੇ ਹਨ।

## ਭਗਤਿ ਖਜਾਨਾ ਆਪੇ ਦੀਆ; ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥

ਭਗਤਾਂ ਨੂੰ ਪਰਮੇਸ਼ਰ ਨੇ ਆਪੇ = ਆਪ ਹੀ ਭਗਤਿ = ਭਗਤੀ ਰੂਪ ਖਜਾਨਾ = ਭੰਡਾਰਾ ਦੀਆ = ਦਿੱਤਾ ਹੈ, ਇਸੇ ਕਰਕੇ ਭਗਤ ਜਨ ਕੰਟਕੁ = ਦੁਖਦਾਈ ਕਾਲ ਨੂੰ ਮਾਰ ਕੇ ਰਾਮ = ਪਰਮੇਸ਼ਰ ਦੇ ਸਰੂਪ ਵਿਚ ਸਮਾਣੇ = ਸਮਾਏ ਹੋਏ ਹਨ।

## ਕਾਲੁ ਕੰਟਕੁ ਮਾਰਿ ਸਮਾਣੇ, ਹਰਿ ਮਨਿ ਭਾਣੇ;
## ਨਾਮੁ ਨਿਧਾਨੁ ਸਚੁ ਪਾਇਆ ॥

ਕੰਟਕੁ = ਦੁਖਦਾਈ ਕਾਲ ਨੂੰ ਮਾਰ ਕੇ ਪਰਮੇਸ਼ਰ ਵਿਚ ਸਮਾਣੇ = ਸਮਾਏ ਹਨ ਕਿਉਂਕਿ ਉਹ ਹਰਿ = ਪਰਮੇਸ਼ਰ ਦੇ ਮਨ ਵਿਚ ਭਾਣੇ = ਭਾਏ ਹਨ **ਵਾ:** ਉਹ ਮਨ ਵਿਚ ਪਰਮੇਸ਼ਰ ਦੇ ਭਾਣੇ ਨੂੰ ਮੰਨਦੇ ਹਨ ਅਤੇ ਉਨ੍ਹਾਂ ਨੇ ਗੁਰਾਂ ਦੇ ਪਾਸੋਂ ਸੱਚੇ ਪਰਮੇਸ਼ਰ ਦਾ ਨਾਮ ਰੂਪ ਨਿਧਾਨੁ = ਖ਼ਜ਼ਾਨਾ ਪਾਇਆ ਹੈ **ਵਾ:** ਉਨ੍ਹਾਂ ਭਗਤ ਜਨਾਂ ਨੇ ਨਿੱਧੀਆਂ ਦਾ ਖ਼ਜ਼ਾਨਾ ਸੱਚਾ ਨਾਮ ਪਾਇਆ ਹੈ, ਇਸੇ ਕਰਕੇ ਉਹ ਪਰਮੇਸ਼ਰ ਦੇ ਮਨ ਵਿਚ ਭਾਏ ਹਨ ਅਤੇ ਦੁਖਦਾਈ ਕਾਲ ਨੂੰ ਮਾਰ ਕੇ ਪਰਮੇਸ਼ਰ ਵਿਚ ਸਮਾਏ ਹਨ।

## ਸਦਾ ਅਖੁਟੁ, ਕਦੇ ਨ ਨਿਖੁਟੈ; ਹਰਿ ਦੀਆ ਸਹਜਿ ਸੁਭਾਇਆ ॥

ਪਰਮੇਸ਼ਰ ਦਾ ਨਾਮ ਰੂਪੀ ਧਨ ਸਦਾ = ਹਮੇਸ਼ਾ ਹੀ ਅਖੁਟੁ = ਮੁੱਕਣ ਤੋਂ ਰਹਿਤ ਹੈ, ਜੋ ਕਦੇ ਵੀ ਨਿਖੁਟੈ = ਮੁੱਕਦਾ ਨ = ਨਹੀਂ ਹੈ, ਜੋ ਹਰਿ = ਪਰਮੇਸ਼ਰ ਨੇ ਭਗਤਾਂ ਨੂੰ ਸਹਜਿ = ਸੁਤੇ-ਸਿੱਧ ਸੁਭਾਇਆ = ਸੁਭਾਵਿਕ ਹੀ ਦੀਆ = ਦਿੱਤਾ ਹੈ।

## ਹਰਿਜਨ ਊਚੇ, ਸਦ ਹੀ ਊਚੇ; ਗੁਰ ਕੈ ਸਬਦਿ ਸੁਹਾਇਆ ॥

ਹਰਿ = ਪਰਮੇਸ਼ਰ ਦੇ ਭਗਤ ਜਨ ਬ੍ਰਹਮਾ ਆਦਿ ਸਭਨਾਂ ਤੋਂ ਊਚੇ = ਉੱਚੇ ਹਨ ਤੇ ਸਦ = ਹਮੇਸ਼ਾ ਵਾਸਤੇ ਹੀ ਉੱਚੇ ਹਨ, ਭਾਵ ਬਾਕੀ ਸਾਰਿਆ ਦੇ ਅੰਦਰ ਤਿੰਨ ਗੁਣ ਹਨ, ਭਗਤ ਜਨ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ ਉਚੇ ਹਨ, ਕਿਉਂਕਿ ਉਨ੍ਹਾਂ ਦਾ ਮਨ ਪੂਰੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਸੁਹਾਇਆ = ਸ਼ੋਭਨੀਕ ਹੋਇਆ ਹੈ।

## ਨਾਨਕ, ਆਪੇ ਬਖਸਿ ਮਿਲਾਏ; ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਦੁਆਰਾ ਨਾਮ ਦੀ ਦਾਤ ਬਖ਼ਸ਼ ਕੇ ਆਪੇ = ਆਪ ਹੀ ਪਰਮੇਸ਼ਰ ਨੇ ਆਪਣੇ ਸਰੂਪ ਨਾਲ ਭਗਤ ਜਨ ਮਿਲਾਏ = ਮਿਲਾਉਣਾ ਕੀਤੇ ਹਨ, ਇਸੇ ਕਰਕੇ ਉਨ੍ਹਾਂ ਨੇ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਸੋਭਾ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਚੌਹਾਂ ਸਾਧਨਾਂ ਦੇ ਜੁਗਿ = ਸੰਜੁਗਤ ਹੋ ਕੇ ਜੁਗਿ = ਦੋ ਜੀਵ ਤੇ ਈਸ ਦੀ ਏਕਤਾ ਕਰਕੇ ਸ਼ੋਭਾ ਨੂੰ ਪਾਉਣਾ ਕੀਤਾ ਹੈ ॥੪॥੧॥੨॥

## ਸੂਹੀ ਮਹਲਾ ੩ ॥

## ਸਬਦਿ ਸਚੈ ਸਚੁ ਸੋਹਿਲਾ; ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥

ਹੇ ਰਾਮ = ਭਾਈ ! ਜਿਥੇ ਸੰਗਤ ਵਿਚ ਜਾ ਕੇ ਸੱਚੇ ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਵੀਚਾਰੋ = ਨਿਰਨਾ ਹੋਇ = ਹੁੰਦਾ ਹੈ, ਉਥੇ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਕਮਾਉਣੇ ਕਰਕੇ ਸਚੁ = ਸੱਚਾ ਸੋਹਿਲਾ = ਜਸ **ਵਾ:** ਸੱਚੇ ਦਾ ਸੋਹਿਲਾ = ਅਨੰਦ ਪ੍ਰਾਪਤ ਹੁੰਦਾ ਹੈ।

## ਹਉਮੈ ਸਭਿ ਕਿਲਵਿਖ ਕਾਟੇ; ਸਾਚੁ ਰਖਿਆ ਉਰਿ ਧਾਰੇ ਰਾਮ ॥

ਹੇ ਭਾਈ ! ਜਿਨ੍ਹਾਂ ਨੇ ਸਾਚੁ = ਸੱਚੇ ਰਾਮ = ਪਰਮੇਸ਼ਰ ਦੇ ਨਾਮ ਨੂੰ ਉਰਿ = ਹਿਰਦੇ ਵਿਚ ਧਾਰੇ = ਧਾਰਨ, ਵਸਾ ਕੇ ਰੱਖਿਆ ਹੈ, ਉਨ੍ਹਾਂ ਦੇ ਹਉਮੈ = ਹੰਗਤਾ ਮਮਤਾ ਅਤੇ ਸਭਿ = ਸਾਰੇ ਕਿਲਵਿਖ = ਪਾਪ ਕਾਟੇ = ਕੱਟ ਦਿੱਤੇ ਹਨ।

## ਸਚੁ ਰਖਿਆ ਉਰ ਧਾਰੇ, ਦੁਤਰੁ ਤਾਰੇ; ਫਿਰਿ ਭਵਜਲੁ ਤਰਣੁ ਨ ਹੋਈ ॥

ਜਿਨ੍ਹਾਂ ਨੇ ਸੱਚੇ ਪਰਮੇਸ਼ਰ ਦੇ ਨਾਮ ਨੂੰ ਉਰ = ਹਿਰਦੇ ਵਿਚ ਧਾਰੇ = ਵਸਾ ਕੇ ਰੱਖਿਆ ਹੈ, ਉਹ ਦੁਤਰੁ = ਕਠਨ ਸੰਸਾਰ-ਸਮੁੰਦ੍ਰ ਤੋਂ ਆਪ ਤਰ ਗਏ ਹਨ ਤੇ ਹੋਰਨਾਂ ਨੂੰ ਵੀ ਤਾਰੇ = ਤਾਰਣ ਵਾਸਤੇ ਜਹਾਜ਼ ਦੀ ਨਿਆਈਂ ਬਣ ਗਏ ਹਨ, ਉਨ੍ਹਾਂ ਦਾ ਫਿਰਿ = ਮੁੜ ਕੇ ਭਵਜਲੁ = ਸੰਸਾਰ-ਸਮੁੰਦ੍ਰ ਵਿਚ ਤਰਣਾ ਨ = ਨਹੀਂ ਹੋਈ = ਹੁੰਦਾ **ਵਾ:** ਉਨ੍ਹਾਂ ਨੂੰ ਮੁੜ ਕੇ ਚੁਰਾਸੀ ਦਾ ਫੇਰਾ ਨਹੀਂ ਹੋਵੇਗਾ ਤੇ ਨਾ ਹੀ ਮੁੜ ਕੇ ਸੰਸਾਰ-ਸਮੁੰਦ੍ਰ ਤੋਂ ਤਰਨ ਵਾਸਤੇ ਜਗਿਆਸਾ ਧਾਰਨੀ ਪਵੇਗੀ, ਉਹ ਤਾਂ ਇੱਕੋ ਵਾਰ ਮੁਕਤ ਹੋ ਜਾਣਗੇ।

## ਸਚਾ ਸਤਿਗੁਰੁ, ਸਚੀ ਬਾਣੀ; ਜਿਨਿ ਸਚੁ ਵਿਖਾਲਿਆ ਸੋਈ ॥

ਸੱਚੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਧੁਰ ਕੀ ਬਾਣੀ ਸੱਚੀ ਹੈ, ਜਿਨਿ = ਜਿਨ੍ਹਾਂ ਗੁਰਾਂ ਨੇ ਸੋਈ = ਉਸ ਸੱਚ ਸਰੂਪ ਪਰਮੇਸ਼ਰ ਦੇ ਸਰੂਪ ਨੂੰ ਪ੍ਰਗਟ ਕਰ ਕੇ ਵਿਖਾਲਿਆ = ਵਿਖਾ ਦਿੱਤਾ ਹੈ।

## ਸਾਚੇ ਗੁਣ ਗਾਵੈ, ਸਚਿ ਸਮਾਵੈ; ਸਚੁ ਵੇਖੈ ਸਭੁ ਸੋਈ ॥

ਜੋ ਸਾਚੇ = ਸੱਚੇ ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦੇ ਹਨ, ਉਹ ਸੱਚ ਸਰੂਪ ਵਿਚ ਸਮਾਵੈ = ਸਮਾਅ, ਲੀਨ ਹੋ ਜਾਂਦੇ ਹਨ ਕਿਉਂਕਿ ਸੋਈ = ਉਹ ਸਭੁ = ਸਾਰਿਆਂ ਵਿਚ ਸਚੁ = ਸੱਚੇ ਨੂੰ ਹੀ ਵੇਖੈ = ਵੇਖਦੇ ਹਨ **ਵਾ:** ਸਾਰਿਆਂ ਵਿਚ ਸੱਚੇ ਵਾਹਿਗੁਰੂ ਦੀ ਜੋਤ ਹੀ ਦੇਖਦੇ ਹਨ।

## ਨਾਨਕ, ਸਾਚਾ ਸਾਹਿਬੁ, ਸਾਚੀ ਨਾਈ; ਸਚੁ ਨਿਸਤਾਰਾ ਹੋਈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸਾਚਾ = ਸੱਚਾ ਸਾਹਿਬੁ = ਮਾਲਕ ਹੈ, ਉਸਦੀ ਸਾਚੀ = ਸੱਚੀ ਨਾਈ = ਮਹਿਮਾ ਹੈ ਅਤੇ ਉਸਦੇ ਸਚੁ = ਸੱਚੇ ਨਾਮ ਨੂੰ ਜਪਣੇ ਕਰਕੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਤਰਨਾ ਹੋਈ = ਹੁੰਦਾ ਹੈ ॥੧॥

## ਸਾਚੈ ਸਤਿਗੁਰਿ, ਸਾਚੁ ਬੁਝਾਇਆ; ਪਤਿ ਰਾਖੈ ਸਚੁ ਸੋਈ ਰਾਮ ॥

ਜਿਨ੍ਹਾਂ ਨੂੰ ਸਾਚੈ = ਸੱਚੇ ਸਤਿਗੁਰਾਂ ਨੇ ਉਪਦੇਸ਼ ਦੇ ਕੇ ਸਾਚੁ = ਸੱਚੇ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਨਾ ਬੁਝਾਇਆ = ਸਮਝਾ ਦਿੱਤਾ ਹੈ, ਉਨ੍ਹਾਂ ਦੀ ਸੱਚਾ ਹੀ ਪਤਿ = ਇੱਜ਼ਤ ਰਾਖੈ = ਰੱਖੇਗਾ ਅਤੇ ਸੋਈ = ਉਹ ਉਲਟ ਕੇ ਸਚੁ = ਸੱਚੇ ਰਾਮ = ਪਰਮੇਸ਼ਰ ਦਾ ਰੂਪ ਹੀ ਹੋ ਜਾਣਗੇ।

## ਸਚਾ ਭੋਜਨੁ, ਭਾਉ ਸਚਾ ਹੈ; ਸਚੈ ਨਾਮਿ, ਸੁਖੁ ਹੋਈ ਰਾਮ ॥

ਉਨ੍ਹਾਂ ਦਾ ਗਿਆਨ ਰੂਪੀ ਸੱਚਾ ਭੋਜਨੁ = ਖ਼ੁਰਾਕ ਭਾਵ ਖਾਣਾ ਹੈ, ਹਿਰਦੇ ਵਿਚ ਸੱਚਾ ਭਾਉ = ਪ੍ਰੇਮ ਹੈ **ਵਾ:** ਸੱਚਾ ਨਾਮ ਹੀ ਭੋਜਨੁ = ਖ਼ੁਰਾਕ, ਭਾਵ ਖਾਣਾ ਹੈ ਤੇ ਉਨ੍ਹਾਂ ਨੂੰ ਸਚੈ = ਸੱਚੇ ਨਾਮ ਦੇ ਜਪਣ ਕਰਕੇ ਹੀ ਸੁਖੁ = ਅਨੰਦ ਸਰੂਪ ਰਾਮ = ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ **ਵਾ:** ਰਾਮ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਹੀ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੁੰਦੀ ਹੈ।

## ਸਾਚੈ ਨਾਮਿ ਸੁਖੁ ਹੋਈ, ਮਰੈ ਨ ਕੋਈ; ਗਰਭਿ ਨ ਜੂਨੀ ਵਾਸਾ ॥

ਜਿਨ੍ਹਾਂ ਨੂੰ ਸਾਚੈ = ਸੱਚੇ ਨਾਮ ਦੇ ਜਪਣੇ ਕਰਕੇ ਸੁਖੁ = ਅਨੰਦ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਨੂੰ ਕੋਈ ਵੀ ਮੌਤ ਮਰੈ = ਮਾਰ ਨ = ਨਹੀਂ ਸਕਦੀ[੧] **ਵਾ:** ਉਨ੍ਹਾਂ ਵਿੱਚੋਂ ਕੋਈ ਵੀ ਮਰੈ = ਮਰਦਾ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਦਾ ਮਾਤਾ ਦੇ ਗਰਭ ਦੁਆਰਾ ਜੂਨਾਂ ਵਿਚ ਵਾਸਾ = ਨਿਵਾਸ ਹੁੰਦਾ ਹੈ।

## ਜੋਤੀ ਜੋਤਿ ਮਿਲਾਈ, ਸਚਿ ਸਮਾਈ; ਸਚਿ ਨਾਇ ਪਰਗਾਸਾ ॥

ਜਿਨ੍ਹਾਂ ਦੀ ਸਚਿ = ਸੱਚੇ ਨਾਮ ਵਿਚ ਚਿੱਤ ਦੀ ਬਿਰਤੀ ਸਮਾਈ = ਸਮਾ, ਲੀਨ ਹੋ ਗਈ ਹੈ, ਜੋਤੀ = ਪਰਮੇਸ਼ਰ ਨੇ ਉਨ੍ਹਾਂ ਦੀ ਪ੍ਰਿਤਕ ਜੋਤ ਆਪਣੇ ਵਿਚ ਮਿਲਾਈ = ਮਿਲਾ ਲਈ ਹੈ ਕਿਉਂਕਿ ਉਨ੍ਹਾਂ ਨੂੰ ਸਚਿ = ਸੱਚੇ

---

੧. ਜਿਵੇਂ ਚੁੱਲ੍ਹੇ ਵਿਚ ਅੱਗ ਮਚਾਉਣੋਂ ਹਟ ਜਾਈਏ ਤਾਂ ਅੱਗ ਭਾਵੇਂ ਬੁਝ ਜਾਂਦੀ ਹੈ, ਪਰ ਉਸ ਦਾ ਤਾਅ (ਸੇਕ) ਕਾਫ਼ੀ ਸਮੇਂ ਤਕ ਰਹਿੰਦਾ ਹੈ, ਇਸੇ ਪ੍ਰਕਾਰ ਗੁਰਮੁਖ ਜਨਾਂ ਦੀ ਮੌਤ ਮਿਟ ਚੁੱਕੀ ਹੈ ਭਾਵੇਂ ਸਰੀਰ ਪ੍ਰਾਲਬਧ ਕਰਕੇ ਖੜਾ ਦਿਸਦਾ ਹੈ।

ਨਾਇ = ਨਾਮ ਦੇ ਜਪਣੇ ਕਰਕੇ ਵਾਹਿਗੁਰੂ ਦੇ ਸਰੂਪ ਦਾ ਪਰਗਾਸਾ = ਪ੍ਰਕਾਸ਼ ਹੋ ਗਿਆ ਹੈ **ਵਾ:** ਸਰੂਪ ਦਾ ਪਰਗਾਸਾ = ਚਾਨਣ, ਗਿਆਨ ਹੋ ਗਿਆ ਹੈ।

## ਜਿਨੀ ਸਚੁ ਜਾਤਾ, ਸੇ ਸਚੇ ਹੋਏ; ਅਨਦਿਨੁ ਸਚੁ ਧਿਆਇਨਿ ॥

ਜਿਨੀ = ਜਿਨ੍ਹਾਂ ਨੇ ਗੁਰਾਂ ਦੁਆਰਾ ਸੱਚੇ ਨਾਮ ਨੂੰ ਜਪਣਾ ਜਾਤਾ = ਜਾਣ ਲਿਆ ਹੈ, ਸੇ = ਉਹ ਉਲਟ ਕੇ ਸੱਚੇ ਵਾਹਿਗੁਰੂ ਦਾ ਰੂਪ ਹੀ ਹੋਏ = ਹੋ ਗਏ ਹਨ ਅਤੇ ਜਿਤਨਾ ਚਿਰ ਜੀਵਨ ਮੁਕਤੀ ਵਾਸਤੇ ਪ੍ਰਾਲਬਧ ਹੈ, ਉਤਨਾ ਚਿਰ ਅਨਦਿਨੁ = ਰਾਤ ਦਿਨੇ ਆਪ ਸਚੁ = ਸੱਚੇ ਨਾਮ ਨੂੰ ਧਿਆਇਨਿ = ਧਿਆਉਂਦੇ ਹਨ ਤੇ ਹੋਰਨਾਂ ਨੂੰ ਵੀ ਸੱਚੇ ਨਾਮ ਨੂੰ ਧਿਆਉਣ ਬਾਬਤ ਉਪਦੇਸ਼ ਦਿੰਦੇ ਹਨ।

## ਨਾਨਕ, ਸਚੁ ਨਾਮੁ ਜਿਨ ਹਿਰਦੈ ਵਸਿਆ; ਨਾ ਵੀਛੁੜਿ ਦੁਖੁ ਪਾਇਨਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਦੇ ਹਿਰਦੈ = ਅੰਤਸ਼ਕਰਣ ਵਿਚ ਸੱਚਾ ਨਾਮ ਵਸਿਆ = ਵੱਸ ਗਿਆ ਹੈ, ਉਹ ਕਦੇ ਵੀ ਵਾਹਿਗੁਰੂ ਨਾਲੋਂ ਵੀਛੁੜਿ = ਜੁਦਾ ਹੋ ਕੇ ਜੰਮਣ ਮਰਣ ਰੂਪ ਦੁੱਖ ਨ = ਨਹੀਂ ਪਾਇਨਿ = ਪਾਉਣਗੇ ॥੨॥

## ਸਚੀ ਬਾਣੀ, ਸਚੇ ਗੁਣ ਗਾਵਹਿ; ਤਿਤੁ ਘਰਿ ਸੋਹਿਲਾ ਹੋਈ ਰਾਮ ॥

ਜੋ ਗੁਰਾਂ ਦੀ ਸਤਿਨਾਮ ਰੂਪ ਸੱਚੀ ਬਾਣੀ ਦੁਆਰਾ ਸੱਚੇ ਪਰਮੇਸ਼ਰ ਦੇ ਗੁਣ ਗਾਵਹਿ = ਗਾਉਂਦੇ ਹਨ, ਤਿਤੁ = ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਰਾਮ = ਪਰਮੇਸ਼ਰ ਦੀ ਪ੍ਰਾਪਤੀ ਦਾ ਸੋਹਿਲਾ = ਅਨੰਦ ਪ੍ਰਾਪਤ ਹੋਈ = ਹੁੰਦਾ ਹੈ।

## ਨਿਰਮਲ ਗੁਣ ਸਾਚੇ, ਤਨੁ ਮਨੁ ਸਾਚਾ; ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥

ਸਾਚੇ = ਸੱਚੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਨਿਰਮਲ = ਉੱਜਲੇ ਗੁਣਾਂ ਕਰਕੇ ਉਨ੍ਹਾਂ ਦਾ ਤਨੁ = ਸਰੀਰ ਸੱਚਾਈ ਵਾਲਾ, ਤੇ ਮਨੁ = ਹਿਰਦਾ ਸਾਚਾ = ਸੱਚੇ ਦੇ ਪਿਆਰ ਵਾਲਾ ਹੋ ਗਿਆ ਹੈ ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚਿ = ਅੰਦਰ ਸਾਚਾ = ਸੱਚਾ ਪੁਰਖੁ = ਪੂਰਨ ਪ੍ਰਭੁ = ਪਰਮੇਸ਼ਰ ਰੂ-ਬਰੂ ਹੋ ਕੇ ਵੱਸਿਆ ਹੈ, ਇਸੇ ਕਰਕੇ ਸੋਈ = ਉਹ ਉਲਟ ਕੇ ਰਾਮ = ਪਰਮੇਸ਼ਰ ਦਾ ਰੂਪ ਹੀ ਹੋ ਗਏ ਹਨ ਅਤੇ ਉਹ ਐਸਾ ਨਿਸਚਾ ਕਰਦੇ ਹਨ ਕਿ :

## ਸਭੁ ਸਚੁ ਵਰਤੈ, ਸਚੋ ਬੋਲੈ; ਜੋ ਸਚੁ ਕਰੈ ਸੁ ਹੋਈ ॥

ਸਭੁ = ਸਾਰਿਆਂ ਵਿਚ ਸਚੁ = ਸਤਿ ਸਰੂਪ ਪਰਮੇਸ਼ਰ ਆਪ ਹੀ ਵਰਤੈ = ਵਰਤਦਾ ਹੈ, ਸਚੋ = ਸੱਚਾ ਪਰਮੇਸ਼ਰ ਆਪ ਹੀ ਸਾਰਿਆਂ ਦੇ ਅੰਦਰ ਬੋਲੈ = ਬੋਲਦਾ ਹੈ, ਜੋ ਕੁਝ ਵੀ ਸੱਚਾ ਕਰੈ = ਕਰਦਾ ਹੈ, ਸੁ = ਉਹੋ ਹੀ ਹੋਈ = ਹੁੰਦਾ ਹੈ **ਅਥਵਾ** ਗੁਰੂ ਸਾਹਿਬ ਜੀ ਮਹਾਂਵਾਕ ਰੂਪ ਸੱਚੇ ਬਚਨ ਬੋਲੈ = ਬੋਲਦੇ ਹਨ **ਵਾ:** ਜੋ ਗੁਰਾਂ ਦੇ ਮਹਾਂਵਾਕ ਰੂਪ ਸੱਚੇ ਬਚਨਾਂ ਨੂੰ ਗ੍ਰਹਿਣ ਕਰਕੇ ਨਾਮ ਅਭਿਆਸ ਕਰਨ ਰੂਪ ਬੋਲੈ = ਬੋਲਦੇ ਹਨ, ਉਨ੍ਹਾਂ ਨੂੰ ਸਾਰਿਆਂ ਦੇ ਹਿਰਦੇ ਵਿਚ ਸੱਚਾ ਹੀ ਪ੍ਰਤੀਤ ਹੁੰਦਾ ਹੈ, ਜੋ ਕੁਝ ਵੀ ਸੱਚਾ ਕਰਦਾ ਹੈ, ਸੁ = ਉਹੋ ਹੀ ਹੋਈ = ਹੁੰਦਾ ਹੈ।

## ਜਹ ਦੇਖਾ, ਤਹ ਸਚੁ ਪਸਰਿਆ; ਅਵਰੁ ਨ ਦੂਜਾ ਕੋਈ ॥

ਉਨ੍ਹਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗਦੀ ਹੈ ਕਿ ਜਹ = ਜਿਥੇ ਵੀ ਦੇਖਾ = ਦੇਖਦੇ ਹਨ, ਤਹ = ਉਥੇ ਹੀ ਸਚੁ = ਸੱਚਾ ਬ੍ਰਹਮ ਪਸਰਿਆ = ਫੈਲਿਆ ਹੋਇਆ ਦ੍ਰਿਸ਼ਟੀ ਆਉਂਦਾ ਹੈ, ਅਵਰੁ = ਹੋਰ ਦੂਜਾ = ਦੂਸਰਾ ਕੋਈ ਵੀ ਉਸ ਵਰਗਾ ਪ੍ਰਤੀਤ ਨ = ਨਹੀਂ ਹੁੰਦਾ।

## ਸਚੇ ਉਪਜੈ, ਸਚਿ ਸਮਾਵੈ; ਮਰਿ ਜਨਮੈ ਦੂਜਾ ਹੋਈ ॥

ਸੱਚੇ ਤੋਂ ਹੀ ਸਾਰਾ ਸੰਸਾਰ ਉਪਜੈ = ਪੈਦਾ ਹੁੰਦਾ ਹੈ, ਸਚਿ = ਸੱਚੇ ਵਿਚ ਹੀ ਸਮਾਵੈ = ਸਮਾ ਜਾਂਦਾ ਹੈ **ਵਾ:** ਗੁਰਮੁਖ ਜਨ ਸਚਿ = ਸੱਚਾ ਨਾਮ ਜਪ ਕੇ ਸੱਚੇ ਵਿਚ ਸਮਾ ਜਾਂਦੇ ਹਨ **ਵਾ:** ਉਹ ਪਰਮੇਸ਼ਰ ਆਪ ਸੱਚੇ ਤੋਂ ਸਾਖੀ ਰੂਪ ਹੋ ਕੇ ਸਾਰਿਆਂ ਵਿਚ ਉਪਜੈ = ਪੈਦਾ, ਪ੍ਰਗਟ ਹੋਇਆ ਹੈ ਤੇ ਫੇਰ ਆਪ ਹੀ ਆਪਣੇ ਸੱਚੇ ਸਰੂਪ ਵਿਚ ਲੀਨ ਹੋ ਜਾਂਦਾ ਹੈ ਤੇ ਜਿਨ੍ਹਾਂ ਦੇ ਅੰਦਰ ਦੂਜਾ = ਦ੍ਵੈਤ-ਭਾਵ ਹੋਈ = ਹੁੰਦਾ ਹੈ, ਉਹ ਜਨਮੈ = ਜੰਮਦੇ ਮਰਿ = ਮਰਦੇ ਹਨ।

## ਨਾਨਕ, ਸਭੁ ਕਿਛੁ ਆਪੇ ਕਰਤਾ; ਆਪਿ ਕਰਾਵੈ ਸੋਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਕਰਤਾ = ਰਚਣਹਾਰ ਪਰਮੇਸ਼ਰ ਆਪ ਹੀ ਸਭੁ = ਸਾਰਾ ਕਿਛੁ = ਕੁਝ ਕਰਦਾ ਹੈ ਤੇ ਸੋਈ = ਉਹ ਆਪ ਹੀ ਹੋਰਨਾਂ ਪਾਸੋਂ ਕਰਾਵੈ = ਕਰਾਉਂਦਾ ਹੈ **ਵਾ:** ਗੁਰਮੁਖ ਜਨਾਂ ਤੋਂ ਭਜਨ, ਸਿਮਰਨ ਕਰਾਉਂਦਾ ਹੈ॥੩॥

## ਸਚੇ ਭਗਤ ਸੋਹਹਿ ਦਰਵਾਰੇ; ਸਚੋ ਸਚੁ ਵਖਾਣੇ ਰਾਮ ॥

ਸੱਚੇ ਪਰਮੇਸ਼ਰ ਦੇ ਭਗਤ ਜਨ ਸਚਖੰਡ, ਸਾਧਸੰਗਤ, ਸਰੂਪ ਰੂਪੀ ਦਰਵਾਰੇ = ਦਰਬਾਰ ਵਿਚ ਸੋਹਹਿ = ਸ਼ੋਭਦੇ ਹਨ ਕਿਉਂਕਿ ਉਹ ਹਰ ਵਕਤ ਸੱਚੋ ਹੀ ਸੱਚ ਰਾਮ = ਪਰਮੇਸ਼ਰ ਨੂੰ ਵਖਾਣੇ = ਕਥਨ ਕਰਦੇ ਹਨ **ਵਾ:** ਉਨ੍ਹਾਂ ਦੇ ਹਿਰਦੇ ਵਿਚ ਸੱਚ ਦਾ ਹੀ ਨਿਸਚਾ ਹੈ ਤੇ ਸੱਚ ਦਾ ਹੀ ਰਸਨਾ ਕਰਕੇ ਕਥਨ ਕਰਦੇ ਹਨ।

## ਘਟ ਅੰਤਰੇ ਸਾਚੀ ਬਾਣੀ; ਸਾਚੋ ਆਪਿ ਪਛਾਣੇ ਰਾਮ ॥

ਹੇ ਰਾਮ = ਭਾਈ! ਜਿਨ੍ਹਾਂ ਦੇ ਘਟ = ਹਿਰਦੇ ਅੰਤਰੇ = ਵਿਚ ਸਾਚੀ = ਸੱਚੀ ਅਕਾਲ ਪੁਰਖ ਦੀ ਨਾਮ ਰੂਪ ਬਾਣੀ ਹੈ, ਉਹ ਆਪਿ = ਆਪਣੇ ਸਾਚੋ = ਸੱਚੇ ਆਤਮਿਕ ਸਰੂਪ ਨੂੰ ਪਛਾਣੇ = ਪਛਾਣ ਲੈਂਦੇ ਹਨ।

## ਆਪੁ ਪਛਾਣਹਿ, ਤਾ ਸਚੁ ਜਾਣਹਿ; ਸਾਚੇ ਸੋਝੀ ਹੋਈ ॥

ਜਿਹੜੇ ਆਪ = ਆਪਣੇ ਆਤਮਿਕ ਸਰੂਪ ਨੂੰ ਪਛਾਣਹਿ = ਪਛਾਣ ਲੈਂਦੇ ਹਨ, ਤਾ = ਉਹ ਸੱਚ ਸਰੂਪ ਨੂੰ ਜਾਣਹਿ = ਜਾਣਦੇ ਹਨ **ਵਾ:** ਪ੍ਰਤਕ ਚੇਤਨ ਨੂੰ ਸੱਚਾ ਪਛਾਣ ਕੇ ਸੱਚੇ ਅਦ੍ਵੈਤ ਨੰਦ ਸਰੂਪ ਨੂੰ ਪਛਾਣ ਲੈਂਦੇ ਹਨ, ਪ੍ਰੰਤੂ ਗੁਰਾਂ ਦੁਆਰਾ ਸਾਚੇ = ਸੱਚੇ ਨਾਮ ਨੂੰ ਜਪ ਕੇ ਹੀ ਆਪਣੇ ਆਤਮਿਕ ਸਰੂਪ ਦੀ ਸੋਝੀ = ਗਿਆਤ ਹੋਈ = ਹੁੰਦੀ ਹੈ।

## ਸਚਾ ਸਬਦੁ, ਸਚੀ ਹੈ ਸੋਭਾ; ਸਾਚੇ ਹੀ ਸੁਖੁ ਹੋਈ ॥

ਗੁਰਾਂ ਦਾ ਸੱਚਾ ਸਬਦੁ = ਉਪਦੇਸ਼ ਹੈ ਤੇ ਸੱਚੀ ਸੋਭਾ = ਮਹਿਮਾ ਹੈ, ਇਸੇ ਕਰਕੇ ਹੀ ਸਾਚੇ = ਸੱਚੇ ਗੁਰਾਂ ਦੁਆਰਾ ਨਾਮ ਜਪ ਕੇ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੁੰਦੀ ਹੈ **ਅਥਵਾ** ਸਬਦੁ = ਬ੍ਰਹਮ ਸੱਚਾ ਹੈ, ਉਸਦੀ ਸੋਭਾ ਵੀ ਸੱਚੀ ਹੈ, ਇਸੇ ਕਰਕੇ ਹੀ ਉਸਦੇ ਸੱਚੇ ਨਾਮ ਕਰਕੇ ਆਤਮਿਕ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

## ਸਾਚਿ ਰਤੇ ਭਗਤ ਇਕ ਰੰਗੀ; ਦੂਜਾ ਰੰਗੁ ਨ ਕੋਈ ॥

ਜਿਹੜੇ ਸਾਚਿ = ਸੱਚੇ ਨਾਮ 'ਚ ਰਤੇ = ਰੰਗੇ ਹਨ, ਉਹ ਭਗਤ ਇਕ ਰੰਗੀ ਹੋ ਜਾਂਦੇ ਹਨ ਭਾਵ ਇੱਕੋ ਹੀ ਰੂਪ ਤੋਂ ਜਾਂਦੇ ਹਨ, ਉਨ੍ਹਾਂ ਨੂੰ ਦੂਜਾ = ਦੂਸਰਾ ਕੋਈ ਮਾਇਆ ਆਦਿ ਦਾ ਰੰਗ ਨ = ਨਹੀਂ ਚੜ੍ਹਦਾ।

**ਨਾਨਕ, ਜਿਸ ਕਉ ਮਸਤਕਿ ਲਿਖਿਆ; ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਕਉ = ਦੇ ਮਸਤਕਿ = ਮੱਥੇ ਉਪਰ ਪ੍ਰਭੂ ਨਾਮ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਤਿਸੁ = ਉਸ ਨੂੰ ਹੀ ਗੁਰਾਂ ਦੁਆਰਾ ਸੱਚੇ ਨਾਮ ਦੀ ਪ੍ਰਾਪਤੀ ਹੋਈ = ਹੁੰਦੀ ਹੈ **ਵਾ:** ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ ॥੪॥੨॥੩॥

## ਸੂਹੀ ਮਹਲਾ ੩ ॥

**ਜੁਗ ਚਾਰੇ ਧਨ ਜੇ ਭਵੈ; ਬਿਨੁ ਸਤਿਗੁਰ, ਸੋਹਾਗੁ ਨ ਹੋਈ ਰਾਮ ॥**

ਹੇ ਭਾਈ! ਜੇਕਰ ਜੀਵ (ਆਤਮਾ) ਰੂਪ ਧਨ = ਇਸਤ੍ਰੀ ਚਾਰੇ = ਚੌਹਾਂ ਜੁਗਾਂ ਵਿਚ ਭਵੈ = ਭਰਮਦੀ ਫਿਰਦੀ ਰਹੇ ਤਾਂ ਵੀ ਸਤਿਗੁਰਾਂ ਦੀ ਸ਼ਰਨ ਆਏ ਤੋਂ ਬਿਨੁ = ਬਗ਼ੈਰ ਪਤੀ ਰਾਮ = ਪਰਮੇਸ਼ਰ ਦੇ ਸੋਹਾਗੁ = ਅਨੰਦ ਦੀ ਪ੍ਰਾਪਤੀ ਨ = ਨਹੀਂ ਹੋਈ = ਹੁੰਦੀ।

[ਅੰਗ ੭੭੦]

**ਨਿਹਚਲੁ ਰਾਜੁ ਸਦਾ ਹਰਿ ਕੇਰਾ; ਤਿਸੁ ਬਿਨੁ ਅਵਰੁ ਨ ਕੋਈ ਰਾਮ ॥**

ਰਾਜੁ = ਪ੍ਰਕਾਸ਼ ਰੂਪ ਹਰਿ = ਪਰਮੇਸ਼ਰ ਕੇਰਾ = ਦਾ ਸਰੂਪ ਸਦਾ = ਹਮੇਸ਼ਾ ਨਿਹਚਲੁ = ਅਚੱਲ ਰਹਿਣ ਵਾਲਾ ਹੈ **ਵਾ:** ਪਰਮੇਸ਼ਰ ਦਾ ਹੁਕਮ ਰੂਪੀ ਰਾਜ ਸਦਾ ਨਿਹਚਲ ਹੈ, ਤਿਸੁ = ਉਸ ਰਾਮ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਇਸਥਿਤ ਨ = ਨਹੀਂ ਹੈ **ਵਾ:** ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

**ਤਿਸੁ ਬਿਨੁ, ਅਵਰੁ ਨ ਕੋਈ, ਸਦਾ ਸਚੁ ਸੋਈ; ਗੁਰਮੁਖਿ ਏਕੋ ਜਾਣਿਆ ॥**

ਹੇ ਭਾਈ! ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਇਸਥਿਤ ਨਹੀਂ ਹੈ, ਕਿਉਂਕਿ ਸੋਈ = ਉਹ ਸਦਾ = ਹਮੇਸ਼ਾ ਸਚੁ = ਸੱਚਾ ਹੈ **ਵਾ:** ਉਹ ਪਿੱਛੇ ਵੀ ਸੱਚਾ ਸੀ, ਹੁਣ ਵੀ ਸੱਚਾ ਹੈ ਤੇ ਅੱਗੇ ਨੂੰ ਵੀ ਸੋਈ = ਉਹੋ ਹੀ ਸੱਚਾ ਹੋਵੇਗਾ, ਗੁਰਮੁਖਾਂ ਨੇ ਗੁਰ-ਉਪਦੇਸ਼ ਦੁਆਰਾ ਉਸ ਏਕੋ = ਇਕ ਅਦ੍ਵੈਤ ਸਰੂਪ ਪਰਮੇਸ਼ਰ ਨੂੰ ਜਾਣਿਆ = ਜਾਣ ਲਿਆ ਹੈ।

**ਧਨ ਪਿਰ ਮੇਲਾਵਾ ਹੋਆ; ਗੁਰਮਤੀ ਮਨੁ ਮਾਨਿਆ ॥**

ਹੇ ਭਾਈ! ਉਸ ਜੀਵ (ਆਤਮਾ) ਰੂਪ ਧਨ = ਇਸਤ੍ਰੀ ਦਾ ਪਿਰ = ਪਤੀ ਪਰਮੇਸ਼ਰ ਨਾਲ ਮੇਲਾਵਾ = ਮਿਲਾਪ ਹੋਆ = ਹੋਇਆ ਹੈ, ਜਿਸ ਦਾ ਗੁਰਮਤੀ = ਗੁਰ ਸਿੱਖਿਆ ਉਤੇ ਮਨੁ = ਚਿੱਤ ਮਾਨਿਆ = ਮੰਨ ਗਿਆ ਹੈ।

**ਸਤਿਗੁਰੁ ਮਿਲਿਆ, ਤਾ ਹਰਿ ਪਾਇਆ; ਬਿਨੁ ਹਰਿ ਨਾਵੈ, ਮੁਕਤਿ ਨ ਹੋਈ ॥**

ਜਦ ਪੂਰਾ ਸਤਿਗੁਰੂ ਮਿਲਿਆ = ਮਿਲ ਜਾਵੇ ਤਾ = ਤਦ ਹੀ ਹਰਿ = ਪਰਮੇਸ਼ਰ ਦਾ ਨਾਮ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ, ਹਰਿ = ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮੁਕਤਿ = ਮੁਕਤੀ ਦੀ ਪ੍ਰਾਪਤੀ ਨ = ਨਹੀਂ ਹੋਈ = ਹੁੰਦੀ।

**ਨਾਨਕ, ਕਾਮਣਿ ਕੰਤੈ ਰਾਵੇ; ਮਨਿ ਮਾਨਿਐ ਸੁਖੁ ਹੋਈ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਚਾਹਵਾਨ ਜੀਵ ਰੂਪ ਕਾਮਣਿ = ਇਸਤ੍ਰੀ ਕੰਤੈ = ਪਤੀ ਪਰਮੇਸ਼ਰ

ਦੇ ਅਨੰਦ ਨੂੰ ਰਾਵੈ = ਮਾਣ ਸਕਦੀ ਹੈ ਤੇ ਉਸ ਨੂੰ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਈ = ਹੋ ਸਕਦੀ ਹੈ, ਜੇਕਰ ਉਸ ਦਾ ਮਨਿ = ਚਿੱਤ ਗੁਰਾਂ ਦੇ ਸ਼ਬਦ ਵਿਚ ਮਾਨਿਐ = ਮੰਨ ਜਾਵੇ ॥੧॥

## ਸਤਿਗੁਰੁ ਸੇਵਿ ਧਨ ਬਾਲੜੀਏ; ਹਰਿ ਵਰੁ ਪਾਵਹਿ ਸੋਈ ਰਾਮ ॥

ਹੇ ਬਾਲੜੀਏ (ਬਾਲ + ੜੀਏ) ਬਾਲ = ਬਾਲਕ ਅਵਸਥਾ ੜੀਏ = ਵਾਲੀਏ ਜੀਵ ਰੂਪ ਧਨ = ਇਸਤ੍ਰੀਏ **ਵਾ:** ਚੜ੍ਹਦੇ ਜੋਬਨ ਵਾਲੀਏ **ਵਾ:** ਸ਼ੌਕ ਅਵਸਥਾ ਵਾਲੀ ਜੀਵ ਰੂਪ ਇਸਤ੍ਰੀਏ ! ਤੂੰ ਸਤਿਗੁਰਾਂ ਨੂੰ ਸੇਵਿ = ਸੇਵਨਾ ਕਰ, ਤਾਂ ਹੀ ਤੂੰ ਵਰੁ = ਪਤੀ ਹਰਿ = ਪਰਮੇਸ਼ਰ ਨੂੰ ਪਾਵਹਿ = ਪਾਵੇਂਗੀ ਅਤੇ ਉਲਟ ਕੇ ਸੋਈ = ਉਸ ਰਾਮ = ਪਰਮੇਸ਼ਰ ਦਾ ਰੂਪ ਹੀ ਹੋ ਜਾਵੇਂਗੀ।

## ਸਦਾ ਹੋਵਹਿ ਸੋਹਾਗਣੀ; ਫਿਰਿ ਮੈਲਾ ਵੇਸੁ ਨ ਹੋਈ ਰਾਮ ॥

ਤੂੰ ਸਦਾ = ਹਮੇਸ਼ਾ ਹੀ ਬ੍ਰਹਮਾਨੰਦ ਦੇ ਸੁਹਾਗ ਵਾਲੀ ਸੋਹਾਗਣੀ = ਸੁਹਾਗਵੰਤੀ ਹੋਵਹਿ = ਹੋ ਜਾਵੇਗੀ ਤੇ ਪਤੀ ਰਾਮ = ਪਰਮੇਸ਼ਰ ਦੇ ਮਿਲਾਪ ਸਦਕਾ ਫਿਰਿ = ਮੁੜ ਕੇ ਕਦੇ ਵੀ ਤੇਰਾ ਅੰਤਹਕਰਣ ਦਾ ਵੇਸੁ = ਲਿਬਾਸ ਕਾਮ ਕ੍ਰੋਧ ਆਦਿਕਾਂ ਦੇ ਨਾਲ ਮੈਲਾ = ਮਲੀਨ ਨ = ਨਹੀਂ ਹੋਈ = ਹੋਵੇਗਾ **ਵਾ:** ਟੇਢੀਆਂ ਜੂਨਾਂ ਵਿਚ ਪੈਣ ਰੂਪ ਮੈਲਾ ਨਹੀਂ ਹੋਵੇਗਾ।

## ਫਿਰਿ ਮੈਲਾ ਵੇਸੁ ਨ ਹੋਈ, ਗੁਰਮੁਖਿ ਬੂਝੈ ਕੋਈ; ਹਉਮੈ ਮਾਰਿ ਪਛਾਣਿਆ ॥

ਫੇਰ ਅੰਤਹਕਰਣ ਦਾ ਲਿਬਾਸ ਕਾਮ ਕ੍ਰੋਧ ਆਦਿਕਾਂ ਦੇ ਨਾਲ **ਵਾ:** ਟੇਢੀਆਂ ਜੂਨਾਂ ਵਿਚ ਪੈਣ ਰੂਪ ਮੈਲਾ ਨਹੀਂ ਹੋਵੇਗਾ, ਇਸ ਗੱਲ ਨੂੰ ਕੋਈ ਗੁਰਮੁਖ ਸਖੀ ਹੀ ਗੁਰਾਂ ਦੁਆਰਾ ਬੂਝੈ = ਬੁੱਝਦੀ, ਸਮਝਦੀ ਹੈ, ਕਿਉਂਕਿ ਉਸ ਨੇ ਦੇਹ ਦੀ ਹਉਮੈ = ਹੰਗਤਾ ਨੂੰ ਮਾਰ ਕੇ ਪਤੀ ਪਰਮੇਸ਼ਰ ਦੇ ਸਰੂਪ ਨੂੰ ਪਛਾਣਿਆ = ਪਛਾਨਣਾ ਕੀਤਾ ਹੈ।

## ਕਰਣੀ ਕਾਰ ਕਮਾਵੈ, ਸਬਦਿ ਸਮਾਵੈ; ਅੰਤਰਿ ਏਕੋ ਜਾਣਿਆ ॥

ਜੋ ਗੁਰ ਸਬਦਿ = ਉਪਦੇਸ਼ ਵਿਚ ਸਮਾਵੈ = ਸਮਾ, ਲੀਨ ਹੋ ਕਰਕੇ ਕਰਣੀ = ਕਰਨਯੋਗ ਭਗਤੀ ਰੂਪ ਕਾਰ ਨੂੰ ਕਮਾਵੈ = ਕਮਾਉਂਦੀ ਹੈ, ਉਸ ਨੇ ਆਪਣੇ ਹਿਰਦੇ ਦੇ ਅੰਤਰਿ = ਵਿੱਚੋਂ ਹੀ ਏਕੋ = ਇਕ ਅਦ੍ਵੈਤ ਰੂਪ ਬ੍ਰਹਮ ਨੂੰ ਜਾਣਿਆ = ਜਾਣ ਲਿਆ ਹੈ।

## ਗੁਰਮੁਖਿ, ਪ੍ਰਭੁ ਰਾਵੇ ਦਿਨੁ ਰਾਤੀ ਆਪਣਾ; ਸਾਚੀ ਸੋਭਾ ਹੋਈ ॥

ਜੋ ਗੁਰਮੁਖ ਸਖੀ ਗੁਰਾਂ ਦੁਆਰਾ ਆਪਣਾ ਜਾਣ ਕੇ ਪਤੀ ਪ੍ਰਭੁ = ਪਰਮੇਸ਼ਰ ਨੂੰ ਦਿਨ ਰਾਤੀਂ ਰਾਵੈ = ਉਚਾਰਦੀ ਹੈ, ਉਸ ਦੀ ਲੋਕ-ਪ੍ਰਲੋਕ ਵਿਚ ਸਾਚੀ = ਸੱਚੀ ਸੋਭਾ = ਵਡਿਆਈ ਹੋਈ = ਹੁੰਦੀ ਹੈ।

## ਨਾਨਕ, ਕਾਮਣਿ ਪਿਰੁ ਰਾਵੇ ਆਪਣਾ; ਰਵਿ ਰਹਿਆ ਪ੍ਰਭੁ ਸੋਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਜੋ ਚਾਹਵਾਨ ਜੀਵ ਰੂਪ ਕਾਮਣਿ = ਇਸਤ੍ਰੀ ਪਿਰੁ = ਪਤੀ ਪਰਮੇਸ਼ਰ ਨੂੰ ਆਪਣਾ = ਆਪਦਾ ਜਾਣ ਕੇ ਉਸ ਦੇ ਅਨੰਦ ਨੂੰ ਰਾਵੈ = ਮਾਣਦੀ ਹੈ, (ਉਹ ਐਸਾ ਨਿਸਚਾ ਕਰਦੀ ਹੈ ਕਿ) ਸੋਈ = ਉਹ ਪਤੀ ਪ੍ਰਭੁ = ਪਰਮੇਸ਼ਰ ਸਾਰਿਆਂ ਵਿਚ ਰਵਿ = ਵਿਆਪਕ ਹੋ ਰਿਹਾ ਹੈ **ਵਾ:** ਜੋ ਪਤੀ ਪਰਮੇਸ਼ਰ ਵਿਆਪਕ ਹੋ ਰਿਹਾ ਹੈ, ਉਹ ਉਲਟ ਕੇ ਉਸ ਦਾ ਰੂਪ ਹੀ ਹੋ ਜਾਂਦੀ ਹੈ॥੨॥

## ਗੁਰ ਕੀ ਕਾਰ ਕਰੇ ਧਨ ਬਾਲੜੀਏ; ਹਰਿ ਵਰੁ ਦੇਇ ਮਿਲਾਏ ਰਾਮ ॥

ਹੇ ਜੀਵ ਰੂਪ ਸ਼ਾਸਤ੍ਰਾਂ ਸੰਸਕਾਰਾਂ ਤੋਂ ਰਹਿਤ ਬਾਲੜੀਏ ਭਾਵ ਅਗਿਆਤ ਜੋਬਨ ਵਾਲੀ ਧਨ = ਇਸਤ੍ਰੀਏ ! ਜੇ ਗੁਰਾਂ ਕੀ = ਦੀ ਦੱਸੀ ਹੋਈ ਭਗਤੀ ਰੂਪ ਕਾਰ ਕਰੇ = ਕਰੇਂਗੀ ਤਾਂ ਗੁਰੂ ਜੀ ਤੈਨੂੰ ਰਾਮ = ਰਮੇ ਹੋਏ ਵਰੁ = ਪਤੀ ਹਰਿ = ਪਰਮੇਸ਼ਰ ਦੇਇ = ਦੇ ਨਾਲ ਮਿਲਾਏ = ਮਿਲਾ ਦੇਣਗੇ।

## ਹਰਿ ਕੈ ਰੰਗਿ ਰਤੀ ਹੈ ਕਾਮਣਿ; ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥

ਜਿਹੜੀ ਚਾਹਵਾਨ ਜੀਵ ਰੂਪ ਕਾਮਣਿ = ਇਸਤ੍ਰੀ ਹਰਿ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਅਨੰਦ ਵਿਚ ਹਰ ਵਕਤ ਰਤੀ = ਰੰਗੀ ਰਹਿੰਦੀ ਹੈ, ਉਹ ਪ੍ਰੀਤਮ = ਪਿਆਰੇ ਸਤਿਗੁਰਾਂ ਨਾਲ ਮਿਲ ਕੇ ਪਤੀ ਰਾਮ = ਪਰਮੇਸ਼ਰ ਦੀ ਪ੍ਰਾਪਤੀ ਦਾ ਸੁਖੁ = ਅਨੰਦ ਪਾਏ = ਪਾਉਣਾ ਕਰਦੀ ਹੈ **ਵਾ:** ਸੁੱਖ ਸਰੂਪ ਨੂੰ ਪਾਉਣਾ ਕਰਦੀ ਹੈ।

## ਮਿਲਿ ਪ੍ਰੀਤਮ, ਸੁਖੁ ਪਾਏ, ਸਚਿ ਸਮਾਏ; ਸਚੁ ਵਰਤੈ ਸਭ ਥਾਈ ॥

ਜੋ ਪ੍ਰੀਤਮ = ਪਿਆਰੇ ਗੁਰਾਂ ਨਾਲ ਮਿਲ ਕੇ ਸੁਖੁ = ਅਨੰਦ ਸਰੂਪ ਨੂੰ ਪਾਏ = ਪਾਉਣਾ ਕਰਦੀ ਹੈ, ਉਹ ਸਚਿ ਸਰੂਪ 'ਚ ਸਮਾਏ = ਸਮਾਉਣਾ ਕਰਦੀ ਹੈ, ਉਹ ਐਸਾ ਨਿਸਚਾ ਕਰਦੀ ਹੈ ਕਿ ਸੱਚਾ ਸਭ = ਸਾਰਿਆਂ ਥਾਈ = ਥਾਵਾਂ ਵਿਚ ਵਰਤੈ = ਵਰਤਦਾ ਹੈ।

## ਸਚਾ ਸੀਗਾਰੁ ਕਰੇ ਦਿਨੁ ਰਾਤੀ; ਕਾਮਣਿ ਸਚਿ ਸਮਾਈ ॥

ਜੋ ਸਾਧਨਾਂ ਦਾ ਸੱਚਾ ਸੀਗਾਰ ਦਿਨ ਰਾਤ ਕਰੇ = ਕਰਦੀ ਹੈ, ਉਹ ਚਾਹਵਾਨ ਜੀਵ ਰੂਪ ਕਾਮਣਿ = ਇਸਤ੍ਰੀ ਸਚਿ = ਸੱਚੇ ਪਰਮੇਸ਼ਰ ਵਿਚ ਸਮਾਈ = ਸਮਾਅ ਗਈ ਹੈ, ਲੀਨ ਹੋ ਗਈ ਹੈ।

## ਹਰਿ ਸੁਖਦਾਤਾ, ਸਬਦਿ ਪਛਾਤਾ; ਕਾਮਣਿ ਲਇਆ ਕੰਠਿ ਲਾਏ ॥

ਜੋ ਹਰਿ = ਪਰਮੇਸ਼ਰ ਸਰਬ ਸੁੱਖਾਂ ਦਾ ਦਾਤਾ ਹੈ, ਉਹ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਪਛਾਤਾ = ਪਛਾਣਿਆ ਜਾਂਦਾ ਹੈ, ਜਿਸ ਨੇ ਪਛਾਣਿਆ ਹੈ, ਉਸ ਚਾਹਵਾਨ ਜੀਵ ਰੂਪ ਕਾਮਣਿ = ਇਸਤ੍ਰੀ ਨੂੰ ਪਤੀ ਪਰਮੇਸ਼ਰ ਨੇ ਆਪਣੇ ਅਭੇਦ ਨਿਸਚੇ ਰੂਪ ਕੰਠਿ = ਗਲ ਨਾਲ ਲਾਏ = ਲਾ ਲਿਆ ਹੈ।

## ਨਾਨਕ, ਮਹਲੀ ਮਹਲੁ ਪਛਾਣੈ; ਗੁਰਮਤੀ ਹਰਿ ਪਾਏ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਮਹਲੀ = ਜਗਿਆਸੂ ਰੂਪ ਇਸਤ੍ਰੀ ਨੇ ਆਪਣੇ ਮਹਲੁ = ਸਰੂਪ ਨੂੰ ਪਛਾਣੈ = ਪਛਾਣਿਆ ਹੈ, ਜਿਸ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਪਾਏ = ਪਾਇਆ ਹੈ ॥੩॥

## ਸਾ ਧਨ ਬਾਲੀ, ਧੁਰਿ ਮੇਲੀ; ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥

ਜਿਹੜੀ ਮੇਰੇ ਰਾਮ = ਰਮੇ ਹੋਏ ਪ੍ਰਭਿ = ਪਰਮੇਸ਼ਰ ਨੇ ਆਪ ਗੁਰਾਂ ਦੇ ਨਾਲ ਮਿਲਾਈ = ਮਿਲਾਉਣਾ ਕੀਤੀ ਹੈ, ਸਾ = ਉਹ ਸ਼ਸਤਰ ਸੰਸਕਾਰਾਂ ਤੋਂ ਰਹਿਤ ਬਾਲੀ = ਅਗਿਆਤ ਜੀਵ ਰੂਪ ਧਨ = ਇਸਤ੍ਰੀ ਨੂੰ ਧੁਰਿ = ਆਦਿ, ਜਨਮ ਤੋਂ ਲੈ ਕੇ ਹੀ ਪਰਮੇਸ਼ਰ ਨੇ ਆਪਣੇ ਨਾਮ ਨਾਲ ਮੇਲੀ = ਮੇਲ ਲਿਆ ਹੈ।

## ਗੁਰਮਤੀ ਘਟਿ ਚਾਨਣੁ ਹੋਆ; ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥

ਜਿਸ ਜੀਵ ਰੂਪ ਇਸਤ੍ਰੀ ਦੇ ਗੁਰਮਤੀ = ਗੁਰ ਸਿੱਖਿਆ ਦੁਆਰਾ ਘਟਿ = ਹਿਰਦੇ ਵਿਚ ਗਿਆਨ ਦਾ

ਚਾਨਣੁ = ਪ੍ਰਕਾਸ਼ ਹੋਆ = ਹੋ ਗਿਆ ਹੈ, ਉਸ ਨੇ ਐਸਾ ਨਿਸਚਾ ਕੀਤਾ ਹੈ ਕਿ ਰਾਮ = ਰਮਿਆ ਹੋਇਆ ਪਤੀ ਪ੍ਰਭੁ = ਪਰਮੇਸ਼ਰ ਹੀ ਸਭ = ਸਾਰਿਆਂ ਥਾਈ = ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ।

## ਪ੍ਰਭੁ ਰਵਿ ਰਹਿਆ ਸਭੁ ਥਾਈ, ਮੰਨਿ ਵਸਾਈ; ਪੂਰਬਿ ਲਿਖਿਆ ਪਾਇਆ ॥

ਜਦੋਂ ਜੀਵ ਰੂਪ ਇਸਤ੍ਰੀ ਨੇ ਮੰਨਿ = ਹਿਰਦੇ ਵਿਚ ਉਸ ਦੀ ਪ੍ਰੀਤੀ **ਵਾ:** ਗੁਰ ਸਿੱਖਿਆ ਮੰਨਿ = ਹਿਰਦੇ ਵਿਚ ਵਸਾਈ = ਵਸਾਉਣਾ ਕੀਤੀ ਤਾਂ ਪ੍ਰਭੁ = ਪਰਮੇਸ਼ਰ ਸਭ = ਸਾਰਿਆਂ ਥਾਈ = ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਦਿਸਿਆ ਅਤੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਲਿਖੇ ਹੋਏ ਪ੍ਰਾਪਤੀ ਦੇ ਲੇਖਾਂ ਅਨੁਸਾਰ ਉਸ (ਵਾਹਿਗੁਰੂ) ਦੇ ਸਰੂਪ ਨੂੰ ਪਾਇਆ = ਪਾਉਣਾ ਕੀਤਾ।

## ਸੇਜ ਸੁਖਾਲੀ, ਮੇਰੇ ਪ੍ਰਭ ਭਾਣੀ; ਸਚੁ ਸੀਗਾਰੁ ਬਣਾਇਆ ॥

ਜਿਸ ਜੀਵ ਰੂਪ ਇਸਤ੍ਰੀ ਨੇ ਸਚੁ = ਸੱਚੇ ਨਾਮ ਦਾ ਸਿਮਰਨ ਕਰਨ ਰੂਪ ਸੀਗਾਰੁ = ਸ਼ਿੰਗਾਰ ਬਣਾਇਆ = ਬਣਾਉਣਾ ਕੀਤਾ ਹੈ, ਉਸ ਦੀ ਅੰਤਹਕਰਣ ਰੂਪੀ ਸੇਜਾ ਸੁਖਾਲੀ (ਸੁਖ + ਆਲੀ) ਸੁਖ ਆਲੀ = ਵਾਲੀ ਹੋਈ ਹੈ ਕਿਉਂਕਿ ਉਹ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਣੀ = ਭਾਅ ਗਈ ਹੈ।

## ਕਾਮਣਿ ਨਿਰਮਲ ਹਉਮੈ ਮਲੁ ਖੋਈ; ਗੁਰਮਤਿ ਸਚਿ ਸਮਾਈ ॥

ਉਹੋ ਜੀਵ ਰੂਪ ਕਾਮਣਿ = ਇਸਤ੍ਰੀ ਨਿਰਮਲ = ਉੱਜਲ ਚਿੱਤ ਵਾਲੀ ਹੋਈ ਹੈ ਜਿਸ ਨੇ ਅੰਦਰੋਂ ਹਉਮੈ = ਹੰਗਤਾ ਮਮਤਾ ਦੀ ਮਲੁ = ਮੈਲ ਖੋਈ = ਗਵਾ ਲਈ ਹੈ ਅਤੇ ਜੋ ਗੁਰਮਤਿ = ਗੁਰ ਸਿੱਖਿਆ ਦੁਆਰਾ ਸੱਚ ਸਰੂਪ ਵਿਚ ਸਮਾਈ ਹੋਈ ਹੈ।

## ਨਾਨਕ, ਆਪਿ ਮਿਲਾਈ ਕਰਤੈ; ਨਾਮੁ ਨਵੈ ਨਿਧਿ ਪਾਈ ॥੪॥੩॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੋ ਜੀਵ ਰੂਪ ਇਸਤ੍ਰੀ ਹੀ ਕਰਤੈ = ਰਚਨਹਾਰ ਪਰਮੇਸ਼ਰ ਨੇ ਆਪਿ = ਆਪਣੇ ਨਾਲ ਮਿਲਾਈ = ਮਿਲਾਉਣਾ, ਅਭੇਦ ਕੀਤੀ ਹੈ, ਜਿਸ ਨੇ ਗੁਰਾਂ ਪਾਸੋਂ ਨਾਮ ਰੂਪ ਨਵੈ = ਨੌਂ ਨਿਧਿ = ਨਿੱਧੀਆਂ ਪਾਈ = ਪਾ ਲਈਆਂ ਹਨ **ਵਾ:** ਨਵੈ ਨਿਧਿ = ਨੌਂ ਨਿਧੀਆਂ ਦੇ ਦੇਣ ਵਾਲੀ ਨਵਧਾ ਭਗਤੀ ਪਾ ਲਈ ਹੈ **ਵਾ:** ਨਾਮ ਕਰਕੇ ਨੌਂ ਗੋਲਕਾਂ ਦੇ ਨਿਧਿ = ਆਸਰਾ ਰੂਪ ਪਰਮੇਸ਼ਰ ਦੀ ਪ੍ਰਾਪਤੀ ਕੀਤੀ ਹੈ ॥੪॥੩॥੪॥

## ਸੂਹੀ ਮਹਲਾ ੩ ॥

## ਹਰਿ ਹਰੇ ਹਰਿ ਗੁਣ ਗਾਵਹੁ; ਹਰਿ ਗੁਰਮੁਖੇ ਪਾਏ ਰਾਮ ॥

ਹੇ ਭਾਈ! ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹੈ, ਜਿਸ ਨੇ ਪਹਿਲਾਂ ਬ੍ਰਹਮਾ, ਸ਼ਿਵਜੀ, ਵਿਸ਼ਨੂੰ ਆਦਿਕਾਂ ਨੂੰ ਆਪਣੀ ਚੇਤਨ ਸੱਤਾ ਰੂਪ ਹਰੇ = ਹਰਿਆਵਲਤਾ ਨਾਲ ਪੈਦਾ ਕੀਤਾ ਹੈ, ਉਸ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹੁ = ਗਾਉਣਾ ਕਰੋ ਅਤੇ ਉਹ ਰਾਮ = ਰਮਿਆ ਹੋਇਆ ਹਰਿ = ਪਰਮੇਸ਼ਰ ਗੁਰਮੁਖੇ = ਮੁਖੀ ਗੁਰਾਂ ਦੁਆਰਾ **ਵਾ:** ਗਰਮੁਖਾਂ ਦੀ ਸੰਗਤ ਕਰ ਕੇ ਪਾਏ = ਪਾਇਆ ਜਾਂਦਾ ਹੈ।

## ਅਨਦਿਨੋ ਸਬਦਿ ਰਵਹੁ; ਅਨਹਦ ਸਬਦ ਵਜਾਏ ਰਾਮ ॥

ਅਨਦਿਨੋ = ਰਾਤ ਦਿਨ ਗੁਰ ਸਬਦਿ = ਉਪਦੇਸ਼ ਦੁਆਰਾ ਨਾਮ ਨੂੰ ਰਵਹੁ = ਉਚਾਰਨਾ ਕਰੋ ਤਾਂ

ਅਨਹਦ = ਹੱਦ ਤੋਂ ਰਹਿਤ, ਇਕ-ਰਸ ਸਾਰੇ ਰਾਮ = ਰਮਿਆ ਹੋਇਆ ਸਬਦ = ਬ੍ਰਹਮ ਵਜਾਏ = ਵੱਜ, ਪ੍ਰਗਟ ਹੋ ਆਏਗਾ। ਜੈਸਾ ਕਿ :

**ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥** *(ਅੰਗ ੧੨੯੧)*

## ਅਨਹਦ ਸਬਦ ਵਜਾਏ, ਹਰਿ ਜੀਉ ਘਰਿ ਆਏ; ਹਰਿ ਗੁਣ ਗਾਵਹੁ ਨਾਰੀ ॥

ਜਦੋਂ ਅਨਹਦ = ਹੱਦ ਤੋਂ ਰਹਿਤ, ਇਕ-ਰਸ ਸ਼ਬਦ ਅੰਦਰ ਵਜਾਏ = ਵੱਜ ਆਇਆ ਤਾਂ ਉਸੇ ਵੇਲੇ ਆਪ ਹਰਿ = ਪਰਮੇਸ਼ਰ ਜੀਉ = ਜੀ ਹਿਰਦੇ ਰੂਪ ਘਰ ਵਿਚ ਆਏ = ਆ ਕੇ ਪ੍ਰਗਟ ਹੋ ਜਾਂਦਾ ਹੈ, ਇਸੇ ਵਾਸਤੇ ਹੇ ਜਗਿਆਸੂ ਰੂਪ ਨਾਰੀ = ਇਸਤ੍ਰੀਏ ! ਤੂੰ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹੁ = ਗਾਉਣਾ ਕਰ।

## ਅਨਦਿਨੁ ਭਗਤਿ ਕਰਹਿ ਗੁਰ ਆਗੈ; ਸਾ ਧਨ ਕੰਤ ਪਿਆਰੀ ॥

ਜੋ ਅਨਦਿਨੁ = ਰਾਤ ਦਿਨ ਗੁਰੂ ਦੇ ਆਗੈ = ਅੱਗੇ (ਸਨਮੁਖ) ਹੋ ਕੇ ਭਗਤਿ = ਭਗਤੀ ਕਰਹਿ = ਕਰਦੀ ਹੈ, ਸਾ = ਉਹ ਜਗਿਆਸੂ ਰੂਪ ਧਨ = ਇਸਤ੍ਰੀ ਕੰਤ = ਪਤੀ ਪਰਮੇਸ਼ਰ ਨੂੰ ਪਿਆਰੀ = ਚੰਗੀ ਲੱਗਦੀ ਹੈ **ਵਾ:** ਅਭਾਸ ਬਿਰਤੀ ਸਾਖੀ ਚੇਤਨ ਨੂੰ ਪਿਆਰੀ ਲੱਗਦੀ ਹੈ।

## ਗੁਰ ਕਾ ਸਬਦੁ ਵਸਿਆ ਘਟ ਅੰਤਰਿ; ਸੇ ਜਨ ਸਬਦਿ ਸੁਹਾਏ ॥

ਜਿਨ੍ਹਾਂ ਦੇ ਘਟ = ਹਿਰਦੇ ਅੰਤਰਿ = ਵਿਚ ਗੁਰਾਂ ਕਾ = ਦਾ ਸਬਦੁ = ਉਪਦੇਸ਼ ਵੱਸਿਆ ਹੈ, ਸੇ = ਉਹ ਜਗਿਆਸੂ ਜਨ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਬ੍ਰਹਮ ਵਿਚ ਅਭੇਦ ਹੋਣ ਰੂਪ ਸੁਹਾਏ = ਸ਼ੋਭਨੀਕ ਹੋਏ ਹਨ **ਵਾ:** ਲੋਕ-ਪ੍ਰਲੋਕ ਵਿਚ ਸ਼ੋਭਾ ਵਾਲੇ ਹੋਏ ਹਨ। ਅਤੇ

## ਨਾਨਕ, ਤਿਨ ਘਰਿ ਸਦ ਹੀ ਸੋਹਿਲਾ; ਹਰਿ ਕਰਿ ਕਿਰਪਾ ਘਰਿ ਆਏ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਸਦ = ਹਮੇਸ਼ਾ ਹੀ ਸੋਹਿਲਾ = ਅਨੰਦ ਹੈ **ਵਾ:** ਵਾਹਿਗੁਰੂ ਦਾ ਸੋਹਿਲਾ = ਜੱਸ ਉਚਾਰਨ ਹੁੰਦਾ ਹੈ ਅਤੇ ਹਰਿ = ਪਰਮੇਸ਼ਰ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਆਪ ਉਨ੍ਹਾਂ ਦੇ ਹਿਰਦੇ ਰੂਪ ਘਰ ਵਿਚ ਆਏ = ਆ ਕੇ ਸਖਿਆਤ ਹੋ ਗਿਆ ਹੈ ॥੧॥

## ਭਗਤਾ ਮਨਿ ਆਨੰਦੁ ਭਇਆ; ਹਰਿ ਨਾਮਿ ਰਹੇ ਲਿਵ ਲਾਏ ਰਾਮ ॥

ਉਨ੍ਹਾਂ ਭਗਤਾ ਦੇ ਮਨਿ = ਹਿਰਦੇ ਵਿਚ ਅਨੰਦ ਸਰੂਪ ਪ੍ਰਗਟ ਭਇਆ = ਹੋਇਆ ਹੈ, ਜੋ ਭਗਤ ਜਨ ਹਰ ਵਕਤ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਏ = ਲਾ ਰਹੇ = ਰਹਿੰਦੇ ਹਨ।

## ਗੁਰਮੁਖੇ ਮਨੁ ਨਿਰਮਲੁ ਹੋਆ; ਨਿਰਮਲ ਹਰਿ ਗੁਣ ਗਾਏ ਰਾਮ ॥

ਗੁਰਮੁਖੇ = ਮੁਖੀ ਗੁਰਾਂ ਦੀ ਸੰਗਤ ਕਰ ਕੇ ਉਨ੍ਹਾਂ ਗੁਰਮੁਖ ਜਨਾਂ ਦਾ ਮਨੁ = ਹਿਰਦਾ ਨਿਰਮਲੁ = ਉੱਜਲ ਹੋਆ = ਹੋਇਆ ਹੈ, ਜਿਨ੍ਹਾਂ ਨੇ ਰਾਮ = ਰਮੇ ਹੋਏ ਨਿਰਮਲ = ਉੱਜਲ ਹਰਿ = ਪਰਮੇਸ਼ਰ ਦੇ ਗੁਣ ਗਾਏ = ਗਾਉਣਾ ਕੀਤੇ ਹਨ।

## ਨਿਰਮਲ ਗੁਣ ਗਾਏ, ਨਾਮੁ ਮੰਨਿ ਵਸਾਏ; ਹਰਿ ਕੀ ਅੰਮ੍ਰਿਤ ਬਾਣੀ ॥

ਜਦੋਂ ਨਿਰਮਲ = ਉੱਜਲ ਪਰਮੇਸ਼ਰ ਦੇ ਗੁਣ ਗਾਏ ਤਾਂ ਗੁਰਮੁਖ ਜਨਾਂ ਨੇ ਲਾਲਚ (ਲਾਲਸਾ) ਤੋਂ ਰਹਿਤ ਹੋ ਕੇ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਮੰਨਿ = ਹਿਰਦੇ ਵਿਚ ਵਸਾਏ = ਵਸਾ ਲਿਆ ਅਤੇ ਹਰ ਵਕਤ ਮੁੱਖੋਂ ਹਰਿ = ਪਰਮੇਸ਼ਰ ਕੀ = ਦੀ ਅੰਮ੍ਰਿਤ = ਅਮਰ ਕਰਨ ਵਾਲੀ ਬਾਣੀ ਉਚਾਰਨ ਕਰਦੇ ਹਨ।

## ਜਿਨ੍ ਮਨਿ ਵਸਿਆ, ਸੇਈ ਜਨ ਨਿਸਤਰੇ; ਘਟਿ ਘਟਿ ਸਬਦਿ ਸਮਾਣੀ ॥

ਜਿਨ੍ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੱਸਿਆ ਹੈ, ਸੇਈ = ਉਹੋ ਗੁਰਮੁਖ ਜਨ ਹੀ ਸੰਸਾਰ-ਸਮੁੰਦ੍ਰ ਤੋਂ ਨਿਸਤਰੇ = ਤਰੇ ਹਨ ਅਤੇ ਐਸਾ ਨਿਸਚਾ ਕਰਦੇ ਹਨ ਕਿ ਘਟਿ ਘਟਿ = ਘਟਾਂ ਘਟਾਂ ਵਿਚ ਹੀ ਸਬਦਿ = ਬ੍ਰਹਮ ਦੀ ਜੋਤ ਸਮਾਣੀ = ਸਮਾਈ ਹੋਈ ਹੈ।

[ਅੰਗ ੭੭੧]

## ਤੇਰੇ ਗੁਣ ਗਾਵਹਿ, ਸਹਜਿ ਸਮਾਵਹਿ; ਸਬਦੇ ਮੇਲਿ ਮਿਲਾਏ ॥

ਹੇ ਪਰਮੇਸ਼ਰ ! ਉਹ ਗੁਰਮੁਖ ਜਨ ਹਰ ਵਕਤ ਤੇਰੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ **ਵਾ:** ਹੋਰਨਾਂ ਅਧਿਕਾਰੀਆਂ ਨੂੰ ਨਿਹਾਲ ਕਰਨ ਵਾਸਤੇ ਤੇਰੇ ਗੁਣਾਂ ਨੂੰ ਗਾਉਂਦੇ ਹਨ, ਇਸੇ ਕਰਕੇ ਸਹਜਿ = ਸੁਤੇ-ਸਿੱਧ ਹੀ ਤੇਰੇ ਸਰੂਪ ਵਿਚ ਸਮਾਵਹਿ = ਸਮਾਏ, ਲੀਨ ਹੋਏ ਰਹਿੰਦੇ ਹਨ ਕਿਉਂਕਿ ਉਹ ਤੂੰ ਆਪ ਗੁਰਾਂ ਦੇ ਸਬਦੇ = ਉਪਦੇਸ਼ ਵਿਚ ਮੇਲ ਕੇ ਆਪਣੇ ਵਿਚ ਮਿਲਾਵੇ = ਮਿਲਾ ਲਏ ਹਨ।

## ਨਾਨਕ, ਸਫਲ ਜਨਮੁ ਤਿਨ ਕੇਰਾ; ਜਿ ਸਤਿਗੁਰਿ ਹਰਿ ਮਾਰਗਿ ਪਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨ = ਉਨਾਂ ਪੁਰਖਾਂ ਕੇਰਾ = ਦਾ ਮਨੁੱਖਾ ਜਨਮ ਸਫਲਾ ਹੈ, ਜਿ = ਜਿਹੜੇ ਸਤਿਗੁਰਾਂ ਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਭਗਤੀ ਰੂਪ ਮਾਰਗਿ = ਰਸਤੇ 'ਤੇ ਪਾਏ = ਪਾਉਣਾ ਕੀਤੇ ਹਨ ॥੨॥

## ਸੰਤਸੰਗਤਿ ਸਿਉ ਮੇਲੁ ਭਇਆ; ਹਰਿ ਹਰਿ ਨਾਮਿ ਸਮਾਏ ਰਾਮ ॥

ਜਿਨ੍ਹਾਂ ਪੁਰਖਾਂ ਦਾ ਸੰਤਸੰਗਤਿ = ਸਾਧ ਸੰਗਤ ਸਿਉ = ਨਾਲ ਮੇਲੁ = ਮਿਲਾਪ ਭਇਆ = ਹੋਇਆ ਹੈ, ਉਨ੍ਹਾਂ ਦਾ ਮਨ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਏ = ਸਮਾਇਆ ਰਹਿੰਦਾ ਹੈ।

## ਗੁਰ ਕੈ ਸਬਦਿ, ਸਦ ਜੀਵਨ ਮੁਕਤ ਭਏ; ਹਰਿ ਕੈ ਨਾਮਿ ਲਿਵ ਲਾਏ ਰਾਮ ॥

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਕਮਾ ਕੇ ਸਦ = ਸਦਾ ਵਾਸਤੇ ਜੀਵਨ ਮੁਕਤ ਭਏ = ਹੋਏ ਹਨ, ਜੋ ਹਰ ਵਕਤ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਕੈ = ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਏ = ਲਾਉਣਾ ਕਰਦੇ ਹਨ।

## ਹਰਿ ਨਾਮਿ ਚਿਤੁ ਲਾਏ, ਗੁਰਿ ਮੇਲਿ ਮਿਲਾਏ; ਮਨੂਆ ਰਤਾ ਹਰਿ ਨਾਲੇ ॥

ਜਦੋਂ ਗੁਰਾਂ ਨੇ ਆਪਣੇ ਮੇਲ ਨਾਲ ਮਿਲਾਏ = ਮਿਲਾਇਆ ਤੇ ਹਰਿ = ਪਰਮੇਸ਼ਰ ਦੇ ਨਾਮ ਵਿਚ ਚਿਤੁ = ਮਨ ਨੂੰ ਲਗਾਉਣਾ ਕੀਤਾ ਤਾਂ ਮਨੂਆ = ਮਨ ਹਰਿ = ਪਰਮੇਸ਼ਰ ਦੇ ਨਾਮ ਰੰਗ ਨਾਲੇ = ਸਾਥ ਰਤਾ =

ਰੰਗਿਆ ਗਿਆ **ਵਾ:** ਜਦੋਂ ਗੁਰਾਂ ਨੇ ਆਪਣੇ ਮੇਲ ਵਿਚ ਮਿਲਾਏ = ਮਿਲਾ ਕੇ ਹਰਿ ਨਾਮ ਵਿਚ ਚਿਤੁ = ਮਨ ਨੂੰ ਲਗਾਉਣਾ ਕੀਤਾ ਤਾਂ ਮਨ ਨਾਮ ਰੰਗ ਵਿਚ ਰੰਗਿਆ ਗਿਆ ਤੇ ਹਰਿ = ਪਰਮੇਸ਼ਰ ਨਾਲ ਹੀ ਪ੍ਰਾਪਤ ਹੋ ਗਿਆ **ਵਾ:** ਜਿਵੇਂ ਜਦ ਮਨ ਪਦਾਰਥਾਂ ਰੂਪ ਰੰਗ ਵਿਚ ਰੰਗਿਆ ਜਾਂਦਾ ਹੈ, ਤਦ ਉਹ ਪਦਾਰਥ ਨੇੜੇ ਹੀ ਦਿਸਣ ਲੱਗ ਜਾਂਦੇ ਹਨ, ਇਉਂ ਮਨ ਨਾਮ ਰੂਪੀ ਰੰਗ ਵਿਚ ਰੰਗਣੇ ਕਰਕੇ ਪਰਮੇਸ਼ਰ ਨਾਲ ਭਾਵ ਅੰਦਰੋਂ ਹੀ ਪ੍ਰਗਟ ਹੋ ਜਾਂਦਾ ਹੈ।

## ਸੁਖਦਾਤਾ ਪਾਇਆ, ਮੋਹੁ ਚੁਕਾਇਆ; ਅਨਦਿਨੁ ਨਾਮੁ ਸਮ੍ਾਲੇ ॥

ਜਿਨ੍ਹਾਂ ਨੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਸਮ੍ਾਲੇ = ਸੰਭਾਲਿਆ, ਯਾਦ ਕੀਤਾ ਹੈ, ਉਨ੍ਹਾਂ ਨੇ ਹਿਰਦੇ ਵਿੱਚੋਂ ਸਰੀਰਾਂ ਦਾ ਮੋਹੁ = ਸੁਨੇਹ ਚੁਕਾਇਆ = ਚੁਕਾ ਦਿੱਤਾ ਹੈ ਤੇ ਫੇਰ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ **ਅਥਵਾ** ਜਿਨ੍ਹਾਂ ਨੇ ਸੁੱਖ ਦਾਤੇ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਅੰਦਰੋਂ ਸਰੀਰਾਂ ਦਾ ਮੋਹ ਚੁਕਾਇਆ = ਚੁੱਕ ਦਿੱਤਾ ਹੈ ਤੇ ਉਹ ਰਾਤ ਦਿਨੇ ਪ੍ਰੇਮ ਵਿਚ ਆ ਕੇ ਨਾਮ ਨੂੰ ਹੀ ਯਾਦ ਕਰਦੇ ਰਹਿੰਦੇ ਹਨ।

## ਗੁਰ ਸਬਦੇ ਰਾਤਾ, ਸਹਜੇ ਮਾਤਾ; ਨਾਮੁ ਮਨਿ ਵਸਾਏ ॥

ਜਿਨ੍ਹਾਂ ਦਾ ਮਨ ਗੁਰ ਸਬਦੇ = ਉਪਦੇਸ਼ ਵਿਚ ਰਾਤਾ = ਰੱਤਾ ਹੋਇਆ ਸਹਜੇ = ਸੁਤੇ-ਸਿੱਧ ਹੀ ਮਾਤਾ = ਮਸਤ ਰਹਿੰਦਾ ਹੈ, ਉਨ੍ਹਾਂ ਨੇ ਅੰਮ੍ਰਿਤ ਨਾਮ ਨੂੰ ਮਨਿ = ਹਿਰਦੇ ਵਿਚ ਵਸਾਏ = ਵਸਾਉਣਾ ਕੀਤਾ ਹੈ।

## ਨਾਨਕ, ਤਿਨ ਘਰਿ ਸਦ ਹੀ ਸੋਹਿਲਾ; ਜਿ ਸਤਿਗੁਰ ਸੇਵਿ ਸਮਾਏ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਸਦ = ਹਮੇਸ਼ਾਂ ਹੀ ਵਾਹਿਗੁਰੂ ਦਾ ਸੋਹਿਲਾ = ਜੱਸ ਉਚਾਰਨ ਹੁੰਦਾ ਹੈ **ਵਾ:** ਸੋਹਿਲਾ = ਅਨੰਦ ਬਣਿਆ ਰਹਿੰਦਾ ਹੈ, ਜਿ = ਜਿਹੜੇ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਵਾਹਿਗੁਰੂ 'ਚ ਸਮਾਏ = ਸਮਾਅ, ਲੀਨ ਹੋ ਗਏ ਹਨ ॥੩॥

## ਬਿਨੁ ਸਤਿਗੁਰ, ਜਗੁ ਭਰਮਿ ਭੁਲਾਇਆ; ਹਰਿ ਕਾ ਮਹਲੁ ਨ ਪਾਇਆ ਰਾਮ ॥

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਸਾਰਾ ਜਗੁ = ਸੰਸਾਰ ਭਰਮ ਨੇ ਭੁਲਾਇਆ = ਭੁਲਾ ਦਿੱਤਾ ਹੈ, ਇਸ ਕਰਕੇ ਜੀਵ ਨੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਕਾ = ਦਾ ਸੱਚਖੰਡ **ਵਾ:** ਤੁਰੀਆ ਪਦ ਰੂਪੀ ਮਹਲ ਨ = ਨਹੀਂ ਪਾਇਆ = ਪਾਉਣਾ ਕੀਤਾ।

## ਗੁਰਮੁਖੇ ਇਕਿ ਮੇਲਿ ਮਿਲਾਇਆ; ਤਿਨ ਕੇ ਦੂਖ ਗਵਾਇਆ ਰਾਮ ॥

ਜਿਨ੍ਹਾਂ ਇਕਿ = ਇਕਨਾਂ ਨੂੰ ਗੁਰਮੁਖੇ = ਮੁਖੀ ਗੁਰਾਂ ਨੇ ਵਾਹਿਗੁਰੂ, ਨਾਮ ਦੇ ਮੇਲ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ, ਤਿਨ = ਉਨ੍ਹਾਂ ਕੇ = ਦੇ ਰਾਮ = ਪਰਮੇਸ਼ਰ ਨੇ ਜੰਮਣ ਮਰਣ ਦੇ ਦੂਖ = ਦੁੱਖ ਗਵਾਇਆ = ਗਵਾ, ਦੂਰ ਕਰ ਦਿੱਤੇ ਹਨ।

## ਤਿਨ ਕੇ ਦੂਖ ਗਵਾਇਆ, ਜਾ ਹਰਿ ਮਨਿ ਭਾਇਆ;
## ਸਦਾ ਗਾਵਹਿ ਰੰਗਿ ਰਾਤੇ ॥

ਜਾ = ਜਦ ਉਹ ਹਰਿ = ਪਰਮੇਸ਼ਰ ਦੇ ਮਨਿ = ਚਿੱਤ ਵਿਚ ਭਾਇਆ = ਭਾਅ ਗਏ, ਤਦ ਤਿਨ = ਉਨ੍ਹਾਂ

ਕੇ = ਦੇ ਦੂਖ = ਦੁੱਖਾਂ ਨੂੰ ਪਰਮੇਸ਼ਰ ਨੇ ਗਵਾਇਆ = ਗੁਆ ਦਿੱਤਾ ਹੈ, ਇਸੇ ਕਰਕੇ ਉਹ ਸਦਾ = ਹਮੇਸ਼ਾਂ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਪਰਮੇਸ਼ਰ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ।

## ਹਰਿ ਕੇ ਭਗਤ ਸਦਾ ਜਨ ਨਿਰਮਲ; ਜੁਗਿ ਜੁਗਿ ਸਦ ਹੀ ਜਾਤੇ ॥

ਜੋ ਹਰਿ = ਪਰਮੇਸ਼ਰ ਕੇ = ਦੇ ਭਗਤ ਹਨ, ਉਹ ਸਦਾ = ਹਮੇਸ਼ਾ ਹੀ ਨਿਰਮਲ = ਉੱਜਲ ਜਨ = ਪੁਰਖ ਹਨ ਅਤੇ ਜੁਗਿ ਜੁਗਿ = ਜੁਗਾਂ ਵਿਚ ਸਦ = ਹਮੇਸ਼ਾ ਹੀ ਜਾਤੇ = ਜਾਣੇ ਜਾਂਦੇ ਹਨ।

## ਸਾਚੀ ਭਗਤਿ ਕਰਹਿ ਦਰਿ ਜਾਪਹਿ; ਘਰਿ ਦਰਿ ਸਚਾ ਸੋਈ ॥

ਜਿਹੜੇ ਸਾਚੀ = ਸੱਚੀ ਭਗਤਿ = ਭਗਤੀ ਕਰਹਿ = ਕਰਦੇ ਹਨ, ਉਹ ਦਰਿ = ਦਰਗਾਹ **ਵਾ:** ਤੁਰੀਆ ਪਦ ਰੂਪ ਦਰਬਾਰ ਵਿਚ ਜਾਪਹਿ = ਜਾਣੇ ਜਾਂਦੇ ਹਨ, ਦਰਾਂ ਘਰਾਂ ਵਿਚ ਸੋਈ = ਉਹੋ ਸੱਚਾ ਹੀ ਜਾਣਦੇ ਹਨ **ਵਾ:** ਉਨ੍ਹਾਂ ਨੂੰ ਸਾਰਿਆਂ ਸਰੀਰਾਂ ਰੂਪ ਘਰਾਂ ਤੇ ਦਰਿ = ਇੰਦਰੀਆਂ ਵਿਚ ਸੋਈ = ਉਹ ਸੱਚਾ ਹੀ ਪ੍ਰਤੀਤ ਹੁੰਦਾ ਹੈ।

## ਨਾਨਕ, ਸਚਾ ਸੋਹਿਲਾ, ਸਚੀ ਸਚੁ ਬਾਣੀ; ਸਬਦੇ ਹੀ ਸੁਖੁ ਹੋਈ ॥੪॥੪॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੂੰ ਸੱਚਾ ਸੋਹਿਲਾ = ਅਨੰਦ ਹੈ, ਸਚੁ = ਨਿਸਚਾ ਕਰਕੇ ਸੱਚੀ ਬਾਣੀ ਹੈ ਹੀ = ਨਿਸਚੇ ਕਰਕੇ ਗੁਰ ਸਬਦੇ = ਉਪਦੇਸ਼ ਦੁਆਰਾ ਉਨ੍ਹਾਂ ਨੂੰ ਆਤਮਿਕ ਸੁੱਖ ਦੀ ਪ੍ਰਾਪਤੀ ਹੋਈ = ਹੁੰਦੀ ਹੈ ॥੪॥੪॥੫॥

## ਸੂਹੀ ਮਹਲਾ ੩ ॥

## ਜੇ ਲੋੜਹਿ ਵਰੁ ਬਾਲੜੀਏ; ਤਾ ਗੁਰ ਚਰਣੀ ਚਿਤੁ ਲਾਏ ਰਾਮ ॥

ਹੇ ਜਗਿਆਸੂ ਰੂਪ ਬਾਲੜੀਏ = ਬਾਲਕੀਏ ! ਜੇ = ਜੇਕਰ ਤੂੰ ਵਰੁ = ਪਤੀ ਪਰਮੇਸ਼ਰ ਨੂੰ ਲੋੜਹਿ = ਚਾਹੁੰਦੀ ਹੈਂ, ਤਾਂ ਰਾਮ = ਪਰਮੇਸ਼ਰ ਸਰੂਪ ਗੁਰਾਂ ਦੇ ਚਰਨ ਕਮਲਾਂ ਨਾਲ ਚਿਤੁ = ਹਿਰਦੇ ਨੂੰ ਲਾਏ = ਲਾਉਣਾ ਕਰ।

## ਸਦਾ ਹੋਵਹਿ ਸੋਹਾਗਣੀ; ਹਰਿ ਜੀਉ, ਮਰੈ ਨ ਜਾਏ ਰਾਮ ॥

ਫੇਰ ਤੂੰ ਸਦਾ = ਹਮੇਸ਼ਾ ਵਾਸਤੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਅਨੰਦ ਵਾਲੀ ਸੋਹਾਗਣੀ = ਸੁਹਾਗਵੰਤੀ ਹੋਵਹਿ = ਹੋ ਜਾਵੇਂਗੀ ਕਿਉਂਕਿ ਉਹ ਰਾਮ = ਰਮਿਆ ਹੋਇਆ ਪਤੀ ਹਰਿ = ਪਰਮੇਸ਼ਰ ਜੀਉ = ਜੀ ਨਾ ਮਰੈ = ਮਰਦਾ ਹੈ ਤੇ ਨਾ ਸੋਹਾਗ ਜਾਏ = ਜਾਵੇਗਾ **ਵਾ:** ਨਾ ਮਰਦਾ ਤੇ ਨਾ ਜਾਏ = ਜਾਂਦਾ ਭਾਵ ਜੰਮਦਾ ਹੈ।

## ਹਰਿ ਜੀਉ ਮਰੈ ਨ ਜਾਏ, ਗੁਰ ਕੈ ਸਹਜਿ ਸੁਭਾਏ; ਸਾ ਧਨ ਕੰਤ ਪਿਆਰੀ ॥

ਉਹ ਪਤੀ ਹਰਿ = ਪਰਮੇਸ਼ਰ ਜੀਉ = ਜੀ ਨਾ ਮਰੈ = ਮਰਦਾ ਤੇ ਨਾ ਜਾਏ = ਜਾਂਦਾ ਭਾਵ ਜੰਮਦਾ ਹੈ **ਵਾ:** ਉਸਦੀ ਪ੍ਰਾਪਤੀ ਵਾਲੀ ਜਗਿਆਸੂ ਰੂਪ ਇਸਤ੍ਰੀ ਦਾ ਸੋਹਾਗ ਨਹੀਂ ਜਾਂਦਾ, ਜਿਸ ਨੇ ਗੁਰਾਂ ਕੈ = ਦੇ ਉਪਦੇਸ਼ ਦੁਆਰਾ ਸਹਜਿ = ਸ਼ਾਂਤੀ ਸੁਭਾਏ = ਸੁਭਾਅ ਨੂੰ ਧਾਰਨ ਕੀਤਾ ਹੈ, ਸਾ = ਉਹ ਜਗਿਆਸੂ ਰੂਪ ਧਨ = ਇਸਤ੍ਰੀ ਕੰਤ = ਪਤੀ ਪਰਮੇਸ਼ਰ ਨੂੰ ਪਿਆਰੀ = ਚੰਗੀ ਲੱਗਦੀ ਹੈ।

## ਸਚਿ ਸੰਜਮਿ ਸਦਾ ਹੈ ਨਿਰਮਲ; ਗੁਰ ਕੈ ਸਬਦਿ ਸੀਗਾਰੀ ॥

ਜੋ ਸੱਚ ਬੋਲਣ ਦਾ ਸੰਜਮ ਰੱਖਦੀ ਹੈ ਭਾਵ ਝੂਠ ਨਹੀਂ ਬੋਲਦੀ, ਉਹ ਮਨ ਕਰਕੇ ਸਦਾ = ਹਮੇਸ਼ਾ

ਨਿਰਮਲ = ਉੱਜਲ ਹੈ ਕਿਉਂਕਿ ਉਸ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਚਿੱਤ ਦੀ ਬਿਰਤੀ ਸੀਗਾਰੀ = ਸ਼ਿੰਗਾਰ ਲਈ ਹੈ **ਵਾ:** ਉਹ ਗੁਰਾਂ ਦੇ ਸ਼ਬਦ ਦੀ ਕਮਾਈ ਦਾ ਸਾਧਨ ਕਰਦੀ ਹੈ ਅਤੇ ਐਸਾ ਨਿਸਚਾ ਕਰਦੀ ਹੈ ਕਿ :

## ਮੇਰਾ ਪ੍ਰਭੁ ਸਾਚਾ, ਸਦ ਹੀ ਸਾਚਾ; ਜਿਨਿ ਆਪੇ ਆਪੁ ਉਪਾਇਆ ॥

ਮੇਰਾ ਪਤੀ ਪ੍ਰਭੁ = ਪਰਮੇਸ਼ਰ ਪਿੱਛੇ ਵੀ ਸਾਚਾ = ਸੱਚਾ ਸੀ, ਹੁਣ ਵੀ ਸੱਚਾ ਹੈ ਅਤੇ ਅੱਗੇ ਨੂੰ ਵੀ ਸਦ = ਹਮੇਸ਼ਾ ਹੀ ਸਾਚਾ = ਸੱਚਾ ਹੋਵੇਗਾ, ਜਿਨਿ = ਜਿਸ ਨੇ ਆਪੇ = ਆਪਣੇ ਆਪ ਤੋਂ ਯਕ (ਇਕ) ਰੰਗ ਵਤ ਜਗਤ ਨੂੰ ਉਪਾਇਆ = ਪੈਦਾ ਕੀਤਾ ਹੈ।

## ਨਾਨਕ, ਸਦਾ ਪਿਰੁ ਰਾਵੇ ਆਪਣਾ; ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਮਹਾਤਮਾ ਰੂਪ ਸਖੀ ਸਦਾ = ਹਮੇਸ਼ਾ ਆਪਣੇ ਪਿਰੁ = ਪਤੀ ਦੇ ਅਨੰਦ ਨੂੰ ਰਾਵੈ = ਮਾਣਦੀ ਹੈ, ਜਿਨਿ = ਜਿਸ ਨੇ ਗੁਰਾਂ ਦੇ ਚਰਣੀ = ਚਰਨ ਕਮਲਾਂ ਵਿਚ ਚਿੱਤ ਲਾਇਆ = ਲਾਉਣਾ ਕੀਤਾ ਹੈ ॥੧॥

## ਪਿਰੁ ਪਾਇਅੜਾ ਬਾਲੜੀਏ; ਅਨਦਿਨੁ ਸਹਜੇ ਮਾਤੀ ਰਾਮ ॥

ਹੇ ਜਗਿਆਸੂ ਰੂਪ ਬਾਲੜੀਏ = ਬਾਲਕੀਏ ! ਉਸ ਨੇ ਪਿਰੁ = ਪਤੀ ਪਰਮੇਸ਼ਰ ਨੂੰ ਪਾਇਅੜਾ = ਪਾਇਆ ਹੈ, ਜਿਹੜੀ ਅਨਦਿਨੁ = ਰਾਤ ਦਿਨੇ ਸਹਜੇ = ਸੁਤੇ-ਸਿੱਧ ਰਾਮ = ਪਰਮੇਸ਼ਰ ਦੇ ਨਾਮ ਵਿਚ ਮਾਤੀ = ਮਸਤ ਰਹਿੰਦੀ ਹੈ।

## ਗੁਰਮਤੀ ਮਨਿ ਅਨਦੁ ਭਇਆ; ਤਿਤੁ ਤਨਿ ਮੈਲੁ ਨ ਰਾਤੀ ਰਾਮ ॥

ਗੁਰਮਤੀ = ਗੁਰ ਸਿੱਖਿਆ ਦੁਆਰਾ ਉਸ ਦੇ ਮਨਿ = ਹਿਰਦੇ ਵਿਚ ਅਨਦੁ = ਸੁੱਖ ਸਰੂਪ ਪਤੀ ਪਰਮੇਸ਼ਰ ਪ੍ਰਾਪਤ ਭਇਆ = ਹੋਇਆ ਹੈ ਤੇ ਰਾਮ = ਪਰਮੇਸ਼ਰ ਦੀ ਕਿਰਪਾ ਸਦਕਾ ਤਿਤੁ = ਉਸ ਦੇ ਤਨਿ = ਸਰੀਰ **ਵਾ:** ਅੰਤਹਕਰਣ ਵਿਚ ਰਾਤੀ = ਰੱਤੀ ਭਰ ਵੀ, ਵਿਕਾਰਾਂ ਦੀ ਮੈਲੁ = ਮਲੀਨਤਾ ਨ = ਨਹੀਂ ਹੈ **ਵਾ:** ਉਸਦੇ ਵਿਚ ਤਨਿ = ਦੇਹ ਅਧਿਆਸ ਦੀ ਮੈਲ ਨਹੀਂ ਹੈ।

## ਤਿਤੁ ਤਨਿ ਮੈਲੁ ਨ ਰਾਤੀ, ਹਰਿ ਪ੍ਰਭਿ ਰਾਤੀ; ਮੇਰਾ ਪ੍ਰਭੁ ਮੇਲਿ ਮਿਲਾਏ ॥

ਤਿਤੁ = ਉਸ ਦੇ ਤਨਿ = ਸਰੀਰ **ਵਾ:** ਅੰਤਹਕਰਣ ਵਿਚ **ਵਾ:** ਉਸ ਦੇ ਵਿਚ ਦੇਹ ਅਧਿਆਸ ਦੀ ਰਾਤੀ = ਰੱਤੀ ਭਰ ਵੀ ਮੈਲ ਨਹੀਂ ਹੈ, ਜਿਹੜੀ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਾਤੀ = ਰੰਗੀ ਹੋਈ ਹੈ, ਇਸ ਲਈ ਉਸ ਨੂੰ ਮੇਰਾ ਪ੍ਰਭੁ = ਪਰਮੇਸ਼ਰ ਗੁਰਾਂ ਦੁਆਰਾ ਆਪਣੇ ਮੇਲ ਵਿਚ ਮਿਲਾਏ = ਮਿਲਾ ਲੈਂਦਾ ਹੈ।

## ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ; ਵਿਚਹੁ ਆਪੁ ਗਵਾਏ ॥

ਉਹ ਅੰਤਸ਼ਕਰਣ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗਵਾ ਕੇ ਅਨਦਿਨੁ = ਰਾਤ ਦਿਨ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਆਪਣੇ ਪ੍ਰਭੁ = ਪਰਮੇਸ਼ਰ ਦੇ ਅਨੰਦ ਨੂੰ ਰਾਵੇ = ਮਾਣਦੀ ਹੈ।

## ਗੁਰਮਤਿ ਪਾਇਆ, ਸਹਜਿ ਮਿਲਾਇਆ; ਅਪਣੇ ਪ੍ਰੀਤਮ ਰਾਤੀ ॥

ਜਿਸ ਜਗਿਆਸੂ ਰੂਪ ਇਸਤ੍ਰੀ ਨੇ ਗੁਰਮਤਿ = ਗੁਰ ਸਿੱਖਿਆ ਨੂੰ ਪਾਇਆ = ਪਾਉਣਾ ਕੀਤਾ ਹੈ, ਉਸ ਨੂੰ ਪਤੀ ਪਰਮੇਸ਼ਰ ਨੇ ਸਹਜਿ = ਸੁਤੇ-ਸਿੱਧ, ਨਿਰਯਤਨ ਹੀ ਆਪਣੇ ਸਰੂਪ ਦੇ ਮੇਲ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ, ਇਸੇ ਕਰਕੇ ਉਹ ਜਗਿਆਸੂ ਰੂਪ ਇਸਤ੍ਰੀ ਹਰ ਵਕਤ ਆਪਣੇ ਪ੍ਰੀਤਮ = ਪਿਆਰੇ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਾਤੀ = ਰੰਗੀ ਰਹਿੰਦੀ ਹੈ **ਅਥਵਾ** ਜਿਸ ਨੇ ਗੁਰ ਸਿੱਖਿਆ ਨੂੰ ਪਾਉਣਾ ਕੀਤਾ ਹੈ, ਉਸ ਨੂੰ ਗੁਰ ਸਿੱਖਿਆ ਨੇ ਸਹਜਿ = ਗਿਆਨ ਨਾਲ ਮਿਲਾਉਣਾ ਕੀਤਾ ਹੈ, ਜਿਸ ਗਿਆਨ ਦਾ ਸਦਕਾ ਉਹ ਹਰ ਵਕਤ ਪ੍ਰੀਤਮ = ਪਿਆਰੇ ਅਕਾਲ ਪੁਰਖ ਦੇ ਨਾਲ ਰੱਤੀ ਰਹਿੰਦੀ ਹੈ।

## ਨਾਨਕ, ਨਾਮੁ ਮਿਲੈ ਵਡਿਆਈ; ਪ੍ਰਭੁ ਰਾਵੇ ਰੰਗਿ ਰਾਤੀ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਨੂੰ ਨਾਮ ਕਰਕੇ ਵਡਿਆਈ ਮਿਲੈ = ਮਿਲਦੀ ਹੈ, ਜੋ ਵਾਹਿਗੁਰੂ ਦੇ ਤਾਈਂ ਪ੍ਰੇਮ ਰੰਗ ਵਿਚ ਰਾਤੀ = ਰੱਤੀ ਹੋਈ ਰਾਵੇ = ਉਚਾਰਦੀ ਹੈ **ਵਾ:** ਜੋ ਰੰਗ ਵਿਚ ਰੱਤੀ ਹੋਈ ਹੈ, ਉਹ ਪ੍ਰਭੂ ਪ੍ਰਾਪਤੀ ਦੇ ਅਨੰਦ ਨੂੰ ਰਾਵੇ = ਮਾਣਦੀ ਹੈ ॥੨॥

## ਪਿਰੁ ਰਾਵੇ ਰੰਗਿ ਰਾਤੜੀਏ; ਪਿਰ ਕਾ ਮਹਲੁ ਤਿਨ੍ ਪਾਇਆ ਰਾਮ ॥

ਜਿਹੜੀ ਜਗਿਆਸੂ ਰੂਪ ਇਸਤ੍ਰੀ ਰੰਗਿ = ਪ੍ਰੇਮ ਰੰਗ ਵਿਚ ਰਾਤੜੀਏ = ਰੱਤੀ ਹੋਈ ਪਿਰੁ = ਪਤੀ ਪਰਮੇਸ਼ਰ ਦੇ ਨਾਮ ਨੂੰ ਰਾਵੇ = ਉਚਾਰਦੀ ਹੈ, ਤਿਨ = ਉਸ ਨੇ ਪਿਰ = ਪਤੀ ਰਾਮ = ਪਰਮੇਸ਼ਰ ਕਾ = ਦਾ ਮਹਲੁ = ਸਰੂਪ ਪਾਇਆ = ਪਾਉਣਾ ਕੀਤਾ ਹੈ।

## ਸੋ ਸਹੋ ਅਤਿ ਨਿਰਮਲੁ ਦਾਤਾ; ਜਿਨਿ ਵਿਚਹੁ ਆਪੁ ਗਵਾਇਆ ਰਾਮ ॥

ਸੋ = ਉਹ ਸਹੋ = ਪਤੀ ਪਰਮੇਸ਼ਰ ਅਤਿ = ਅਤਿਅੰਤ ਨਿਰਮਲੁ = ਉੱਜਲ ਤੇ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹੈ, ਪ੍ਰੰਤੂ ਉਸ ਨੂੰ ਰਾਮ = ਪਰਮੇਸ਼ਰ ਪ੍ਰਾਪਤ ਹੁੰਦਾ ਹੈ, ਜਿਨਿ = ਜਿਸ ਨੇ ਹਿਰਦੇ ਵਿਚਹੁ = ਵਿਚਕਾਰ ਤੋਂ ਆਪੁ = ਆਪਾ-ਭਾਵ (ਹੰਕਾਰ) ਨੂੰ ਗਵਾਇਆ = ਗਵਾਉਣਾ ਕੀਤਾ ਹੈ।

## ਵਿਚਹੁ ਮੋਹੁ ਚੁਕਾਇਆ, ਜਾ ਹਰਿ ਭਾਇਆ; ਹਰਿ ਕਾਮਣਿ ਮਨਿ ਭਾਣੀ ॥

ਜਾ = ਜਦੋਂ ਹਰਿ = ਪਰਮੇਸ਼ਰ ਨੂੰ (ਗੁਰਾਂ ਦੁਆਰਾ) ਕੀਤਾ ਹੋਇਆ ਕਰਤੱਬ ਭਾਇਆ = ਭਾਅ ਗਿਆ ਤਾਂ ਜਗਿਆਸੂ ਰੂਪ ਇਸਤ੍ਰੀ ਦੇ ਹਿਰਦੇ ਵਿਚਹੁ = ਅੰਦਰੋਂ ਸਰੀਰਾਂ ਦਾ ਮੋਹੁ = ਸਨੇਹ ਚੁਕਾਇਆ = ਚੁਕਾ ਦਿੱਤਾ ਤਾਂ ਇਹ ਜਗਿਆਸੂ ਰੂਪ ਕਾਮਣਿ = ਇਸਤ੍ਰੀ ਪਤੀ ਹਰਿ = ਪਰਮੇਸ਼ਰ ਦੇ ਮਨ ਵਿਚ ਭਾਣੀ = ਭਾਅ ਗਈ।

## ਅਨਦਿਨੁ ਗੁਣ ਗਾਵੈ ਨਿਤ ਸਾਚੇ; ਕਥੇ ਅਕਥ ਕਹਾਣੀ ॥

ਉਹ ਅਨਦਿਨੁ = ਰਾਤ ਦਿਨ ਨਿਤ = ਨਿਤਾਪ੍ਰਤੀ ਸਾਚੇ = ਸੱਚੇ ਦੇ ਗੁਣ ਗਾਵੈ = ਗਾਉਣਾ ਕਰਦੀ ਹੈ ਅਤੇ ਜੋ ਅਕੱਥ ਸਰੂਪ ਪ੍ਰਭੂ ਦੀ ਕਥਾ ਸ਼ਕਤੀ ਬਿਰਤੀ ਕਰਕੇ ਕਥਨ ਤੋਂ ਰਹਿਤ ਹੈ, ਉਸ ਕਹਾਣੀ = ਕਥਾ ਵਾਰਤਾ ਨੂੰ ਲਖਣਾ ਬਿਰਤੀ ਦੁਆਰਾ ਕਥਨ ਕਰਦੀ ਹੈ।

## ਜੁਗ ਚਾਰੇ ਸਾਚਾ ਏਕੋ ਵਰਤੈ; ਬਿਨੁ ਗੁਰ ਕਿਨੈ ਨ ਪਾਇਆ ॥

ਚਾਰੇ = ਚੌਹਾਂ ਜੁਗਾਂ ਵਿਚ ਏਕੋ = ਇੱਕੋ ਸਾਚਾ = ਸੱਚਾ ਪਰਮੇਸ਼ਰ ਵਰਤੈ = ਵਰਤ ਰਿਹਾ ਹੈ, ਪ੍ਰੰਤੂ ਪੂਰੇ ਗੁਰਾਂ ਤੋਂ ਬਿਨੁ = ਬਗ਼ੈਰ ਉਸਨੂੰ ਕਿਨੈ = ਕਿਸੇ ਨੇ ਵੀ ਨ = ਨਹੀਂ ਪਾਇਆ = ਪਾਉਣਾ ਕੀਤਾ।

[ਅੰਗ ੭੭੨]

## ਨਾਨਕ ਰੰਗਿ ਰਵੈ ਰੰਗਿ ਰਾਤੀ; ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਜਗਿਆਸੂ ਰੂਪ ਇਸਤ੍ਰੀ ਨੇ ਪਤੀ ਹਰਿ = ਪਰਮੇਸ਼ਰ ਦੇ ਨਾਮ ਸੇਤੀ = ਨਾਲ ਚਿਤੁ = ਹਿਰਦੇ ਨੂੰ ਲਾਇਆ = ਲਾਉਣਾ ਕੀਤਾ ਹੈ, ਉਹ ਬਾਣੀ ਕਰਕੇ ਵਾਹਿਗੁਰੂ ਦੇ ਨਾਮ ਨੂੰ ਰੰਗਿ = ਪ੍ਰੇਮ ਨਾਲ ਰਵੈ = ਉਚਾਰਦੀ ਹੈ ਤੇ ਸਰੀਰ ਕਰਕੇ ਵੀ ਵਾਹਿਗੁਰੂ ਦੇ ਰੰਗਿ = ਪ੍ਰੇਮ ਵਿਚ ਰਚੀ ਹੋਈ ਹੈ **ਵਾ:** ਉਹ ਵਰਤਮਾਨ ਸਮੇਂ ਵਿਚ ਵੀ ਨਾਮ ਰੰਗ ਵਿਚ ਰਚੀ ਹੋਈ ਹੈ, ਭੂਤਕਾਲ ਵਿਚ ਵੀ ਨਾਮ ਰੰਗ ਵਿਚ ਰਚੀ ਹੋਈ ਹੈ ਤੇ ਭਵਿੱਖਤ ਕਾਲ ਵਿਚ ਵੀ ਨਾਮ ਰੰਗ ਵਿਚ ਰਚੀ ਰਹਿੰਦੀ ਹੈ ॥੩॥

## ਕਾਮਣਿ ਮਨਿ ਸੋਹਿਲੜਾ; ਸਾਜਨ ਮਿਲੇ ਪਿਆਰੇ ਰਾਮ ॥

ਉਸ ਜਗਿਆਸੂ ਰੂਪ ਕਾਮਣਿ = ਇਸਤ੍ਰੀ ਦੇ ਮਨਿ = ਹਿਰਦੇ ਵਿਚ ਸੋਹਿਲੜਾ = ਅਨੰਦ ਹੈ, ਜਿਸ ਨੂੰ ਪਿਆਰੇ ਸਾਜਨ = ਸੱਜਣ ਰਾਮ = ਅਕਾਲ ਪੁਰਖ ਜੀ ਮਿਲੇ ਹਨ।

## ਗੁਰਮਤੀ ਮਨੁ ਨਿਰਮਲੁ ਹੋਆ; ਹਰਿ ਰਾਖਿਆ ਉਰਿ ਧਾਰੇ ਰਾਮ ॥

ਜਿਸ ਦਾ ਗੁਰਮਤੀ = ਗੁਰ ਸਿੱਖਿਆ ਦੁਆਰਾ ਮਨੁ = ਚਿੱਤ ਨਿਰਮਲੁ = ਸ਼ੁੱਧ ਹੋਆ = ਹੋ ਗਿਆ ਹੈ, ਉਸ ਨੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਨੂੰ ਉਰਿ = ਹਿਰਦੇ ਵਿਚ ਧਾਰੇ = ਧਾਰਨ, ਵਸਾ ਕੇ ਰੱਖਿਆ ਹੋਇਆ ਹੈ।

## ਹਰਿ ਰਾਖਿਆ ਉਰਿ ਧਾਰੇ, ਅਪਨਾ ਕਾਰਜੁ ਸਵਾਰੇ; ਗੁਰਮਤੀ ਹਰਿ ਜਾਤਾ ॥

ਜਿਸ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਨੂੰ ਜਾਤਾ = ਜਾਣਿਆ ਹੈ, ਉਸ ਨੇ ਹਰਿ = ਪਰਮੇਸ਼ਰ ਨੂੰ ਉਰਿ = ਹਿਰਦੇ ਵਿਚ ਧਾਰੇ = ਧਾਰਨ, ਵਸਾ ਕੇ ਰਾਖਿਆ = ਰੱਖਿਆ ਹੋਇਆ ਹੈ ਅਤੇ ਉਸ ਨੇ ਆਪਣਾ = ਆਪ ਦਾ ਮੁਕਤੀ ਰੂਪ ਕਾਰਜ ਸਵਾਰੇ = ਸੰਵਾਰ ਲਿਆ ਹੈ। ਉਹ ਜਗਿਆਸੂ ਰੂਪ ਇਸਤ੍ਰੀ ਜਾਣ ਗਈ ਹੈ ਕਿ :

## ਪ੍ਰੀਤਮਿ ਮੋਹਿ ਲਇਆ ਮਨੁ ਮੇਰਾ; ਪਾਇਆ ਕਰਮ ਬਿਧਾਤਾ ॥

ਮੇਰਾ ਮਨ ਪ੍ਰੀਤਮਿ = ਪਿਆਰੇ ਪਤੀ ਅਕਾਲ ਪੁਰਖ ਨੇ ਮੋਹਿ = ਮੋਹਿਤ ਕਰ ਲਿਆ ਹੈ, ਇਉਂ ਕਰਮਾ ਅਨੁਸਾਰ ਫਲ ਦੇਣ ਵਾਲੇ ਬਿਧਾਤਾ = ਫਲ ਪ੍ਰਦਾਤੇ ਉਸ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

## ਸਤਿਗੁਰੁ ਸੇਵਿ, ਸਦਾ ਸੁਖੁ ਪਾਇਆ; ਹਰਿ ਵਸਿਆ ਮੰਨਿ ਮੁਰਾਰੇ ॥

ਜਿਸ ਨੇ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਸਦਾ = ਹਮੇਸ਼ਾ ਰਹਿਣ ਵਾਲੇ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ, ਉਸ ਦੇ ਮੰਨਿ = ਹਿਰਦੇ ਵਿਚ ਮੁਰਾਰੇ (ਮੁਰ + ਆਰੇ) ਮੁਰ ਦੈਂਤ ਦਾ ਆਰੇ = ਵੈਰੀ ਹਰਿ = ਪਰਮੇਸ਼ਰ ਆ ਵੱਸਿਆ ਹੈ।

## ਨਾਨਕ, ਮੇਲਿ ਲਈ ਗੁਰਿ ਅਪੁਨੈ; ਗੁਰ ਕੈ ਸਬਦਿ ਸਵਾਰੇ ॥੪॥੫॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜਗਿਆਸੂ ਰੂਪ ਇਸਤ੍ਰੀ ਸਤਿਗੁਰਾਂ ਨੇ ਅਪੁਨੈ = ਆਪ ਦੇ

ਸਰੂਪ (ਸ਼ਬਦ) ਵਿਚ ਮੇਲ ਲਈ ਹੈ, ਉਸ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਆਪਣੇ ਜੀਵਨ ਨੂੰ ਸਵਾਰੇ = ਸੰਵਾਰ ਲਿਆ ਹੈ, ਚੰਗਾ ਬਣਾ ਲਿਆ ਹੈ **ਅਥਵਾ** ਜਿਸ ਜਗਿਆਸੂ ਰੂਪ ਇਸਤ੍ਰੀ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਜੀਵਨ ਨੂੰ ਸੰਵਾਰ ਲਿਆ ਹੈ, ਉਹ ਗੁਰਿ = ਚੇਤਨ ਬ੍ਰਹਮ ਨੇ ਗੁਰਾਂ ਦੁਆਰਾ ਆਪਣੇ ਨਾਲ ਮੇਲ ਲਈ ਹੈ ॥੪॥੫॥੬॥

## ਸੂਹੀ ਮਹਲਾ ੩ ॥

## ਸੋਹਿਲੜਾ ਹਰਿ ਰਾਮ ਨਾਮੁ; ਗੁਰ ਸਬਦੀ ਵੀਚਾਰੇ ਰਾਮ ॥

ਜੋ ਗੁਰ ਸਬਦੀ = ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਵੀਚਾਰੇ = ਵੀਚਾਰਦਾ ਹੈ, ਉਸਨੂੰ ਰਾਮ = ਰਮੇ ਹਰਿ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਸੋਹਿਲੜਾ = ਅਨੰਦ ਪ੍ਰਾਪਤ ਹੁੰਦਾ ਹੈ। **ਅਥਵਾ** ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਜਪਣੇ ਕਰਕੇ ਹੀ ਸੋਹਿਲੜਾ = ਅਨੰਦ ਪ੍ਰਾਪਤ ਹੁੰਦਾ ਹੈ ਹੇ ਰਾਮ = ਭਾਈ ! ਇਸ ਗੱਲ ਨੂੰ ਗੁਰਾਂ ਦੇ ਸ਼ਬਦ ਦੁਆਰਾ ਵੀਚਾਰੇ = ਵੀਚਾਰਨਾ ਕਰੇ।

## ਹਰਿ ਮਨੁ ਤਨੋ ਗੁਰਮੁਖਿ ਭੀਜੈ; ਰਾਮ ਨਾਮੁ ਪਿਆਰੇ ਰਾਮ ॥

ਹੇ ਰਾਮ = ਭਾਈ ! ਜੋ ਰਾਮ = ਪਰਮੇਸ਼ਰ ਦੇ ਨਾਮ ਦੇ ਪਿਆਰੇ ਹਨ, ਉਨ੍ਹਾਂ ਗੁਰਮੁਖਾਂ ਦਾ ਗੁਰਾਂ ਦੁਆਰਾ ਮਨ ਤੇ ਤਨੋ = ਸਰੀਰ ਹਰਿ = ਪਰਮੇਸ਼ਰ ਦੇ ਨਾਮ ਵਿਚ ਭੀਜੈ = ਭਿੱਜਿਆ ਰਹਿੰਦਾ ਹੈ।

## ਰਾਮ ਨਾਮੁ ਪਿਆਰੇ, ਸਭਿ ਕੁਲ ਉਧਾਰੇ; ਰਾਮ ਨਾਮੁ ਮੁਖਿ ਬਾਣੀ ॥

ਜੋ ਰਾਮ = ਪਰਮੇਸ਼ਰ ਦੇ ਨਾਮ ਦੇ ਪਿਆਰੇ ਹਨ, ਉਨ੍ਹਾਂ ਦੀਆਂ ਸਭਿ = ਸਾਰੀਆਂ ਕੁਲਾਂ ਦਾ ਪਰਮੇਸ਼ਰ ਜੀ ਉਧਾਰੇ = ਉਧਾਰ ਕਰ ਦਿੰਦੇ ਹਨ, ਕਿਉਂਕਿ ਉਹ ਹਰ ਵਕਤ ਮੁੱਖੋਂ ਰਾਮ = ਪਰਮੇਸ਼ਰ ਦੇ ਨਾਮ ਵਾਲੀ ਬਾਣੀ ਉਚਾਰਦੇ ਹਨ। ਅਤੇ

## ਆਵਣ ਜਾਣ ਰਹੇ ਸੁਖੁ ਪਾਇਆ; ਘਰਿ ਅਨਹਦ ਸੁਰਤਿ ਸਮਾਣੀ ॥

ਉਹ ਆਵਣ = ਆਉਣ ਜਾਣ ਭਾਵ ਜੰਮਣ ਮਰਣ ਵੱਲੋਂ ਰਹੇ = ਰਹਿ ਗਏ ਹਨ ਤੇ ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਅਤੇ ਉਨ੍ਹਾਂ ਦੀ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਕਰਕੇ ਸਰੂਪ ਰੂਪੀ ਘਰ ਵਿਚ ਬਿਰਤੀ ਸਮਾਣੀ = ਸਮਾਅ ਗਈ ਹੈ **ਵਾ:** ਜੋ ਅਨਹਦ = ਹੱਦ ਤੋਂ ਰਹਿਤ ਪਰਮੇਸ਼ਰ ਹਿਰਦੇ ਰੂਪੀ ਘਰ ਵਿਚ ਹੈ, ਉਸ ਦੀ ਬ੍ਰਹਮ ਵਿਚ ਸੁਰਤ ਸਮਾਅ ਗਈ ਹੈ।

## ਹਰਿ ਹਰਿ ਏਕੋ, ਪਾਇਆ ਹਰਿ ਪ੍ਰਭੁ; ਨਾਨਕ ਕਿਰਪਾ ਧਾਰੇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਉੱਤੇ ਵਾਹਿਗੁਰੂ ਨੇ ਕਿਰਪਾ = ਦਇਆ ਦ੍ਰਿਸ਼ਟੀ ਨੂੰ ਧਾਰੇ = ਧਾਰਿਆ ਹੈ, ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਪਾਪਾਂ ਦਾ ਹਰਿ = ਹਾਰਕ ਏਕੋ = ਇਕ ਪਰਮੇਸ਼ਰ ਹੈ, ਉਨ੍ਹਾਂ ਨੇ ਉਸ ਸੰਸਿਆਂ ਦੇ ਹਰਿ = ਹਾਰਕ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

## ਸੋਹਿਲੜਾ ਹਰਿ ਰਾਮ ਨਾਮੁ; ਗੁਰ ਸਬਦੀ ਵੀਚਾਰੇ ॥੧॥

ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦਾ ਨਾਮ ਹੀ ਸੋਹਿਲੜਾ = ਜੱਸ, ਅਨੰਦ ਦੇਣ ਵਾਲਾ ਹੈ, ਇਸ ਕਰਕੇ ਗੁਰਾਂ ਦੇ ਸਬਦੀ = ਸ਼ਬਦ, ਉਪਦੇਸ਼ ਦੁਆਰਾ ਨਾਮ ਨੂੰ ਵੀਚਾਰੇ = ਵੀਚਾਰਨਾ ਕਰੇ ॥੧॥

## ਹਮ ਨੀਵੀ, ਪ੍ਰਭੁ ਅਤਿ ਊਚਾ; ਕਿਉ ਕਰਿ ਮਿਲਿਆ ਜਾਏ ਰਾਮ ॥

(ਜਗਿਆਸੂ ਰੂਪ ਇਸਤ੍ਰੀ ਮਹਾਤਮਾ ਰੂਪ ਸਖੀਆਂ ਨੂੰ ਕਹਿੰਦੀ ਹੈ) ਹੇ ਮਹਾਤਮਾ ਰੂਪ ਸਖੀਓ ! ਹਮ = ਮੈਂ ਗੁਣਾਂ ਤੋਂ ਹੀਣੀ ਹੋਣ ਕਰਕੇ ਨੀਵੀ = ਬਹੁਤ ਨੀਚ (ਤੁੱਛ) ਹਾਂ ਤੇ ਪਤੀ ਪ੍ਰਭੁ = ਪਰਮੇਸ਼ਰ ਸਰਬੱਗ ਹੋਣੇ ਕਰਕੇ ਅਤਿ = ਬਹੁਤ ਊਚਾ = ਉੱਚਾ, ਸ੍ਰੇਸ਼ਟ ਹੈ, ਉਸ ਰਾਮ = ਪਰਮੇਸ਼ਰ ਨਾਲ ਕਿਉ = ਕਿਵੇਂ ਕਰਿ = ਕਰਕੇ ਮਿਲਿਆ ਜਾਏ = ਜਾਵੇ ? ਭਾਵ ਨਹੀਂ ਮਿਲਿਆ ਜਾ ਸਕਦਾ (ਉਪਰਲੀ ਪੰਗਤੀ ਪ੍ਰਸ਼ਨ ਰੂਪ ਹੈ ਤੇ ਅਗਲੀ ਵਿਚ ਉੱਤਰ ਹੈ)।

## ਗੁਰਿ ਮੇਲੀ ਬਹੁ ਕਿਰਪਾ ਧਾਰੀ; ਹਰਿ ਕੈ ਸਬਦਿ ਸੁਭਾਏ ਰਾਮ ॥

ਜਦੋਂ ਗੁਰਿ = ਸਤਿਗੁਰਾਂ ਨੇ ਬਹੁ = ਬਹੁਤ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਕੀਤੀ ਤਾਂ ਆਤਮ ਸਰੂਪ ਵਿਚ ਤੂੰ ਪਦ ਦੇ ਲਖ ਅਰਥ ਤੇ ਤੱਤ ਤੂੰ ਪਦ ਦੇ ਲਖ ਅਰਥ ਦੀ ਏਕਤਾ ਕਰਕੇ ਮੇਲੀ = ਮੇਲ ਦਿੱਤੀ, ਇਉਂ ਹਰਿ = ਪਰਮੇਸ਼ਰ ਕੈ = ਦੇ ਵਿਚ ਗੁਰਾਂ ਨੇ ਸਬਦਿ = ਉਪਦੇਸ਼ ਦੇ ਕੇ ਸੁਭਾਏ = ਸੁਭਾਵਿਕ ਹੀ ਮੇਲ ਦਿੱਤਾ।

**ਅਥਵਾ** ਹੇ ਰਾਮ = ਭਾਈ ! ਜਦੋਂ ਪਰਮੇਸ਼ਰ ਨੇ ਬਹੁ = ਬਹੁਤ ਕ੍ਰਿਪਾ ਕੀਤੀ, ਤਦ ਗੁਰਾਂ ਨਾਲ ਮੇਲੀ, ਫੇਰ ਹਰੀ ਸਰੂਪ ਗੁਰਾਂ ਦੇ ਸਬਦ ਕਰਕੇ ਸੁਭਾਏ = ਸ਼ੋਭਨੀਕ ਹੋਈ।

## ਮਿਲੁ ਸਬਦਿ ਸੁਭਾਏ, ਆਪੁ ਗਵਾਏ; ਰੰਗ ਸਿਉ ਰਲੀਆ ਮਾਣੇ ॥

ਜਿਸ ਨੇ ਗੁਰਾਂ ਦੇ ਸਬਦਿ = ਉਪਦੇਸ਼, ਸ਼ਬਦ ਦੇ ਨਾਲ ਸੁਭਾਏ = ਸੁਭਾਵਿਕ ਮਿਲ ਕੇ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗਵਾਉਣਾ ਕੀਤਾ ਹੈ, ਉਹ ਰੰਗ = ਅਨੰਦ ਸਰੂਪ ਬ੍ਰਹਮ ਦੇ ਸਿਉ = ਨਾਲ ਮਿਲ ਕੇ ਰਲੀਆ = ਖ਼ੁਸ਼ੀਆਂ ਨੂੰ ਮਾਣੇ = ਮਾਣਦੀ ਹੈ।

## ਸੇਜ ਸੁਖਾਲੀ, ਜਾ ਪ੍ਰਭੁ ਭਾਇਆ; ਹਰਿ ਹਰਿ ਨਾਮਿ ਸਮਾਣੇ ॥

ਜਾ = ਜਦੋਂ ਪ੍ਰਭੁ = ਵਾਹਿਗੁਰੂ ਨੂੰ ਭਾਇਆ = ਭਾਅ ਗਿਆ, ਤਦ ਜਗਿਆਸੂ ਰੂਪ ਇਸਤ੍ਰੀ ਦੀ ਅੰਤਹਕਰਣ ਰੂਪ ਸੇਜਾ ਸੁਖਾਲੀ = ਸੁੱਖਾਂ ਵਾਲੀ ਹੋ ਗਈ ਕਿਉਂਕਿ ਉਹ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣੇ ਕਰਕੇ ਬ੍ਰਹਮ ਵਿਚ ਸਮਾਣੇ = ਸਮਾਅ ਗਈ।

## ਨਾਨਕ, ਸੋਹਾਗਣਿ ਸਾ ਵਡਭਾਗੀ; ਜੇ ਚਲੈ ਸਤਿਗੁਰ ਭਾਏ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾ = ਉਹ ਆਤਮ ਸੋਹਾਗਣਿ = ਸੁਹਾਗ (ਅਨੰਦ) ਵਾਲੀ ਸਦਾ ਵਡਭਾਗੀ = ਵੱਡਿਆਂ ਭਾਗਾਂ ਵਾਲੀ ਹੈ, ਜੇ = ਜੋ ਸਤਿਗੁਰਾਂ ਦੇ ਭਾਏ = ਅਨੁਸਾਰ ਹੋ ਕੇ ਚਲੈ = ਚੱਲਦੀ ਹੈ।

## ਹਮ ਨੀਵੀ, ਪ੍ਰਭੁ ਅਤਿ ਊਚਾ;
## ਕਿਉ ਕਰਿ ਮਿਲਿਆ ਜਾਏ ਰਾਮ ॥੨॥

(ਜਗਿਆਸੂ ਰੂਪ ਇਸਤ੍ਰੀ ਕਹਿੰਦੀ ਹੈ) ਹੇ ਮਹਾਤਮਾ ਰੂਪ ਸਖੀਓ ! ਹਮ = ਮੈਂ ਗੁਣਾਂ ਤੋਂ ਹੀਣੀ ਹੋਣ ਕਰਕੇ ਨੀਵੀਂ ਹਾਂ ਤੇ ਪ੍ਰਭੁ = ਪਰਮੇਸ਼ਰ ਅਤਿ = ਅਤਿਅੰਤ ਊਚਾ = ਵੱਡਾ ਹੈ, ਇਸ ਲਈ ਕਿਉ = ਕਿਵੇਂ ਕਰਿ = ਕਰਕੇ ਉਸ ਰਾਮ = ਪਰਮੇਸ਼ਰ ਨਾਲ ਮਿਲਿਆ ਜਾਏ = ਜਾਵੇ, ਭਾਵ ਗੁਰਾਂ ਦੁਆਰਾ ਪਰਮੇਸ਼ਰ ਨਾਲ ਮਿਲਿਆ ਜਾਂਦਾ ਹੈ ॥੨॥

## ਘਟਿ ਘਟੇ ਸਭਨਾ ਵਿਚਿ ਏਕੋ; ਏਕੋ ਰਾਮ ਭਤਾਰੋ ਰਾਮ ॥

ਸਭਨਾ = ਸਾਰਿਆਂ ਘਟਿ ਘਟੇ = ਘਟਾਂ ਘਟਾਂ ਵਿਚ ਏਕੋ = ਇਕ ਪਰਮੇਸ਼ਰ ਹੀ ਵਿਆਪਕ ਹੈ ਅਤੇ ਰਮਿਆ ਹੋਇਆ ਏਕੋ = ਅਦ੍ਵੈਤ ਰੂਪ ਰਾਮ = ਪਰਮੇਸ਼ਰ ਹੀ ਸਾਰਿਆਂ ਦੀ ਭਤਾਰੋ = ਪੂਰਤੀ (ਪਾਲਣਾ) ਕਰਨ ਵਾਲਾ ਹੈ, ਸਭ ਬਖ਼ਸ਼ਿਸ਼ਾਂ ਕਰਨ ਵਾਲਾ ਹੈ।

## ਇਕਨ੍ਾ ਪ੍ਰਭੁ ਦੂਰਿ ਵਸੈ; ਇਕਨ੍ਾ ਮਨਿ ਆਧਾਰੋ ਰਾਮ ॥

ਇਕਨ੍ਾ = ਕਈ ਅਗਿਆਨੀ, ਮਨਮੁਖਾਂ ਤੋਂ ਅਗਿਆਨ ਕਰਕੇ ਪ੍ਰਭੁ = ਪਰਮੇਸ਼ਰ ਦੂਰ ਵਸੈ = ਵੱਸਦਾ ਹੈ ਤੇ ਇਕਨ੍ਾ = ਕਈ ਗੁਰਮੁਖ ਜਨਾਂ ਦੇ ਮਨਿ = ਹਿਰਦੇ ਦਾ ਰਾਮ = ਪਰਮੇਸ਼ਰ ਆਧਾਰੋ = ਆਸਰਾ ਰੂਪ ਹੈ ਭਾਵ ਗਿਆਨ ਕਰਕੇ ਹਰ ਵਕਤ ਹਿਰਦੇ ਵਿਚ ਪ੍ਰਤੱਖ ਹੋ ਕੇ ਵੱਸਦਾ ਹੈ।

## ਇਕਨਾ ਮਨ ਆਧਾਰੋ, ਸਿਰਜਣਹਾਰੋ; ਵਡਭਾਗੀ ਗੁਰੁ ਪਾਇਆ ॥

ਇਕਨਾ = ਕਈਆਂ ਦੇ ਮਨ ਵਿਚ ਸਿਰਜਣਹਾਰੋ = ਰਚਨਹਾਰ ਪਰਮੇਸ਼ਰ ਦਾ ਆਧਾਰੋ = ਆਸਰਾ ਹੈ, ਕਿਉਂਕਿ ਉਨ੍ਹਾਂ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਗੁਰੂ ਸਾਹਿਬ ਦੁਆਰਾ ਸੱਚ ਸਰੂਪ ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ ਹੈ **ਵਾ**: ਪੂਰੇ ਗੁਰੂ ਨੂੰ ਪਾਇਆ ਹੈ।

## ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ; ਗੁਰਮੁਖਿ ਅਲਖੁ ਲਖਾਇਆ ॥

ਘਟਿ ਘਟਿ = ਜ਼ੱਰੇ ਜ਼ੱਰੇ ਵਿਚ ਇੱਕੋ ਹਰਿ = ਹਰੀ ਪ੍ਰਭੁ = ਪਰਮੇਸ਼ਰ ਹੀ ਸਭ ਦਾ ਸੁਆਮੀ = ਮਾਲਕ ਹੈ, ਪਰ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਗੁਰਮੁਖਿ = ਮੁਖੀ ਗੁਰਾਂ ਨੇ ਕਿਰਪਾ ਕਰਕੇ ਗੁਰਮੁਖ ਜਨਾਂ ਤਾਈਂ ਲਖਾਇਆ = ਜਣਾਇਆ ਹੈ।

## ਸਹਜੇ ਅਨਦੁ ਹੋਆ ਮਨੁ ਮਾਨਿਆ; ਨਾਨਕ, ਬ੍ਰਹਮ ਬੀਚਾਰੋ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਬ੍ਰਹਮ ਆਤਮਾ ਦਾ ਬੀਚਾਰੋ = ਵੀਚਾਰ ਕਰਦੇ ਹਨ, ਉਨ੍ਹਾਂ ਦਾ ਮਨ ਸਰੂਪ 'ਚ ਮਾਨਿਆ = ਮੰਨ ਗਿਆ ਹੈ ਤੇ ਉਨ੍ਹਾਂ ਨੂੰ ਸਹਜੇ = ਸੁਤੇ-ਸਿੱਧ ਹੀ ਅਨਦੁ = ਅਨੰਦ ਅੰਦਰੋਂ ਪ੍ਰਗਟ ਹੋਆ = ਹੋ ਗਿਆ ਹੈ।

## ਘਟਿ ਘਟੇ ਸਭਨਾ ਵਿਚਿ ਏਕੋ; ਏਕੋ ਰਾਮ ਭਤਾਰੋ ਰਾਮ ॥੩॥

ਸਭਨਾ = ਸਾਰਿਆਂ ਘਟਿ ਘਟੇ = ਜ਼ੱਰੇ ਜ਼ੱਰੇ ਵਿਚ ਏਕੋ = ਇਕ-ਰਸ ਪਰਮੇਸ਼ਰ ਹੀ ਵਿਆਪਕ ਹੈ ਅਤੇ ਏਕੋ = ਇਕ ਰਾਮ = ਰਮਿਆ ਹੋਇਆ ਰਾਮ = ਪਰਮੇਸ਼ਰ ਹੀ ਸਾਰਿਆਂ ਦੀ ਭਤਾਰੋ = ਪੂਰਤੀ (ਪਾਲਣਾ) ਕਰਨ ਵਾਲਾ ਹੈ **ਵਾ**: ਜੀਵ ਈਸ ਦੇ ਭੇਦ ਤੋਂ ਰਹਿਤ ਹੋ ਕੇ ਏਕੋ = ਇਕ ਰਾਮ = ਰਮਿਆ ਹੋਇਆ ਰਾਮ = ਪਰਮੇਸ਼ਰ ਹੀ ਸਾਰਿਆਂ ਦਾ ਭਤਾਰੋ = ਪਤੀ ਹੈ ॥੩॥

## ਗੁਰੁ ਸੇਵਨਿ ਸਤਿਗੁਰੁ ਦਾਤਾ; ਹਰਿ ਹਰਿ ਨਾਮਿ ਸਮਾਇਆ ਰਾਮ ॥

ਜੋ ਸਤਿਗੁਰੂ ਦਾਤਾਂ ਦੇਣ ਵਾਲੇ ਨੂੰ ਗੁਰੁ = ਪੂਜਨੀਕ ਜਾਣ ਕੇ ਸੇਵਨਿ = ਸੇਵਨਾ ਕਰਦੇ ਹਨ, ਉਨ੍ਹਾਂ ਦਾ ਮਨ ਸਾਰਿਆਂ ਨੂੰ ਚੇਤਨ ਸੱਤਾ ਰੂਪ ਹਰਿ = ਹਰਿਆਵਲਤਾ ਦੇਣ ਵਾਲੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਇਆ = ਸਮਾਅ, ਲੀਨ ਹੋ ਗਿਆ ਹੈ। ਇਸ ਕਰਕੇ ਇਹੋ ਹੀ ਬੇਨਤੀ ਕਰੀਏ ਕਿ :

## ਹਰਿ ਧੂੜਿ ਦੇਵਹੁ, ਮੈ ਪੂਰੇ ਗੁਰ ਕੀ; ਹਮ ਪਾਪੀ ਮੁਕਤੁ ਕਰਾਇਆ ਰਾਮ ॥

ਹੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਜੀ ! ਮੈ = ਮੈਨੂੰ ਪੂਰੇ = ਪੂਰਨ ਗੁਰ = ਸਤਿਗੁਰਾਂ ਕੀ = ਦੀ ਚਰਨ ਧੂੜਿ = ਖ਼ਾਕ ਬਖ਼ਸ਼ ਦੇਵਹੁ = ਦਿਓ, ਜਿਸ ਚਰਨ ਧੂੜੀ ਨੇ ਹਮ = ਮੈਨੂੰ ਪਾਪੀ ਨੂੰ ਵਿਸ਼ੇ-ਵਿਕਾਰਾਂ ਤੋਂ ਮੁਕਤ ਕਰਾਇਆ = ਕਰਵਾਇਆ ਹੈ **ਵਾ:** ਹਮ = ਤਮਾਮ ਪਾਪੀਆਂ ਨੂੰ ਮੁਕਤ ਕਰਾਇਆ ਹੈ।

## ਪਾਪੀ ਮੁਕਤੁ ਕਰਾਏ, ਆਪੁ ਗਵਾਏ; ਨਿਜ ਘਰਿ ਪਾਇਆ ਵਾਸਾ ॥

ਜਿਸ ਸਤਿਗੁਰੂ ਦੀ ਚਰਨ ਧੂੜੀ ਨੇ ਕੌਡੇ ਰਾਖ਼ਸ਼ ਵਰਗੇ ਪਾਪੀ ਵੀ ਮੁਕਤ ਕਰਾਏ = ਕਰ ਦਿੱਤੇ ਤੇ ਹਿਰਦੇ 'ਚੋਂ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗਵਾ ਦਿੱਤਾ ਹੈ ਅਤੇ ਉਨ੍ਹਾਂ ਨੇ ਨਿੱਜ ਸਰੂਪ ਰੂਪੀ ਘਰ ਵਿਚ ਵਾਸਾ = ਟਿਕਾਅ ਪਾਇਆ = ਪਾ ਲਿਆ ਹੈ।

## ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ; ਗੁਰਮਤਿ ਨਾਮਿ ਪ੍ਰਗਾਸਾ ॥

ਜਿਨ੍ਹਾਂ ਦੀ ਬਿਬੇਕ = ਤਤ ਗਿਆਨ ਵਾਲੀ **ਵਾ:** (ਬਿਬ + ਏਕ) ਬਿਬ = ਦੋ ਭਾਵ ਜੀਵ ਈਸ ਦੀ ਏਕ = ਏਕਤਾ ਵਾਲੀ ਬੁੱਧੀ ਪ੍ਰਗਟ ਹੋ ਗਈ ਹੈ, ਉਨ੍ਹਾਂ ਦੀ ਅਵਸਥਾ ਰੂਪੀ ਰੈਣਿ = ਰਾਤ ਸੁੱਖ ਦੇ ਸਹਿਤ ਵਿਹਾਣੀ = ਗੁਜ਼ਰਦੀ ਹੈ ਤੇ ਉਨ੍ਹਾਂ ਦੇ ਹਿਰਦੇ ਵਿਚ ਗੁਰਮਤਿ = ਗੁਰ ਸਿੱਖਿਆ ਦੁਆਰਾ ਅੰਮ੍ਰਿਤ ਨਾਮ ਦਾ ਪ੍ਰਗਾਸਾ = ਪ੍ਰਕਾਸ਼ ਹੋ ਆਇਆ ਹੈ।

## ਹਰਿ ਹਰਿ ਅਨਦੁ ਭਇਆ ਦਿਨੁ ਰਾਤੀ; ਨਾਨਕ, ਹਰਿ ਮੀਠ ਲਗਾਏ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਗੁਰ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਮੀਠ = ਮਿੱਠਾ (ਪਿਆਰਾ) ਲਗਾਏ = ਲੱਗ ਆਇਆ ਹੈ, ਉਨ੍ਹਾਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਨੇ ਕਰਕੇ ਦਿਨ ਰਾਤ ਅਨਦੁ = ਅਨੰਦ ਪ੍ਰਾਪਤ ਭਇਆ = ਹੋਇਆ ਹੈ **ਵਾ:** ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਹੋ ਗਿਆ ਹੈ।

## ਗੁਰੁ ਸੇਵਨਿ ਸਤਿਗੁਰੁ ਦਾਤਾ; ਹਰਿ ਹਰਿ ਨਾਮਿ ਸਮਾਏ ॥੪॥੬॥੭॥੫॥੭॥੧੨॥

ਜੋ ਸਤਿਗੁਰੂ ਦਾਤਾਂ ਦੇਣ ਵਾਲੇ ਨੂੰ ਗੁਰੁ = ਪੂਜਨੀਕ ਜਾਣ ਕੇ ਸੇਵਨਾ ਕਰਦੇ ਹਨ, ਉਨ੍ਹਾਂ ਦਾ ਮਨ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਏ = ਸਮਾਅ, ਲੀਨ ਹੋ ਗਿਆ ਹੈ ॥੪॥੬॥੭॥੫॥੭॥੧੨॥

**ਅੰਕਾ ਦਾ ਵੇਰਵਾ :**

੪ = ਸ਼ਬਦ ਦੇ ਚਾਰ ਪਦੇ ਹਨ, ੬ = ਛੰਤ ਮਹਲਾ ੩ ਘਰੁ ੩ ਦੇ ਛੇ ਸ਼ਬਦ ਹਨ, ੭ = ਛੰਤ ਮਹਲਾ ੩ ਘਰੁ ੨ ਦਾ ਇਕ ਸ਼ਬਦ ਹੈ, (੬ +੧ = ੭)

੫ = ਛੰਤ ਮਹਲਾ ੧ ਦੇ ਪੰਜ ਸ਼ਬਦ ਹਨ, ਛੰਤ ਮਹਲਾ ੩ ਦੇ ੭ (ਸੱਤ) ਸ਼ਬਦ ਹਨ ਕੁੱਲ ਸ਼ਬਦਾਂ ਦਾ ਜੋੜ (੧੨) ਬਾਰ੍ਹਾਂ ਹੈ।

[ਅੰਗ ੭੭੩]

## ਰਾਗੁ ਸੂਹੀ ਮਹਲਾ ੪ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥[1]

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੂਹੀ ਰਾਗਣੀ ਦੇ ਵਿਚ ਵਿਆਹ, ਕੁੜਮਾਈ ਦੇ ਪ੍ਰਕਰਣ ਦੁਆਰਾ ਜਗਿਆਸੂ ਨੂੰ ਵਾਹਿਗੁਰੂ ਦੀ ਪ੍ਰਾਪਤੀ ਬਾਬਤ ਉਪਦੇਸ਼ ਦਿੰਦਿਆਂ, ਛੰਤ = ਜੱਸ ਰੂਪ ਬਾਣੀ ਘਰੁ ੧ = ਪਹਿਲੇ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ, ੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਤਿਗੁਰੁ ਪੁਰਖੁ ਮਿਲਾਇ;
## ਅਵਗਣ ਵਿਕਣਾ, ਗੁਣ ਰਵਾ, ਬਲਿ ਰਾਮ ਜੀਉ ॥

ਹੇ ਬਲਿ = ਬਲਿਹਾਰ ਜਾਣੇ ਜੋਗ ਰਾਮ = ਪਰਮੇਸ਼ਰ ਜੀ! ਦਇਆ ਦ੍ਰਿਸ਼ਟੀ ਕਰਕੇ ਪੁਰਖੁ = ਪੂਰਨ ਸਤਿਗੁਰੂ ਦੇ ਨਾਲ ਮਿਲਾਇ = ਮਿਲਾਉਣਾ ਕਰੋ, ਜਿਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਮੈਂ ਅਵਗਣ = ਗੁਨਾਹਾਂ ਨੂੰ ਵਿਕਣਾ = ਵੇਚਣਾ, ਤਿਆਗਣਾ ਕਰਾਂ ਤੇ ਸ਼ੁੱਭ ਗੁਣਾਂ ਨੂੰ ਰਵਾ = ਉਚਾਰਨ ਕਰਾਂ।

## ਹਰਿ ਹਰਿ ਨਾਮੁ ਧਿਆਇ; ਗੁਰਬਾਣੀ ਨਿਤ ਨਿਤ ਚਵਾ, ਬਲਿ ਰਾਮ ਜੀਉ ॥

ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰਾਂ ਤੇ ਨਿਤ = ਨਿਤਾਪ੍ਰਤੀ ਨਿੱਤ ਸਰੂਪ ਨੂੰ ਪ੍ਰਗਟ ਕਰਨ ਵਾਲੀ ਗੁਰਬਾਣੀ = ਗੁਰਾਂ ਦੀ ਅੰਮ੍ਰਿਤ ਰੂਪ ਬਾਣੀ ਨੂੰ ਚਵਾ = ਉਚਾਰਨ ਕਰਾਂ, ਹੇ ਰਾਮ = ਪਰਮੇਸ਼ਰ ਜੀ! ਤੁਹਾਡੇ ਉਪਰੋਂ ਬਲਿ = ਬਲਿਹਾਰ ਜਾਈਏ।

## ਗੁਰਬਾਣੀ ਸਦ ਮੀਠੀ ਲਾਗੀ; ਪਾਪ ਵਿਕਾਰ ਗਵਾਇਆ ॥

ਜਿਨ੍ਹਾਂ ਨੂੰ ਗੁਰਾਂ ਦੀ ਅੰਮ੍ਰਿਤ ਰੂਪ ਬਾਣੀ **ਵਾ:** ਗੁਰ = ਚੇਤਨ ਬ੍ਰਹਮ ਦੀ ਪ੍ਰਾਪਤੀ ਵਾਲੀ ਬਾਣੀ ਸਦ = ਹਮੇਸ਼ਾ ਮੀਠੀ = ਮਿੱਠੀ (ਪਿਆਰੀ) ਲਾਗੀ = ਲੱਗੀ ਹੈ, ਉਨ੍ਹਾਂ ਦੇ ਗੁਰਬਾਣੀ ਨੇ ਪਾਪ ਤੇ ਕਾਮ ਅਦਿਕ ਵਿਕਾਰ ਹਿਰਦੇ ਵਿੱਚੋਂ ਗਵਾਇਆ = ਗਵਾ ਦਿੱਤੇ ਹਨ। ਅਤੇ

## ਹਉਮੈ ਰੋਗੁ ਗਇਆ ਭਉ ਭਾਗਾ; ਸਹਜੇ ਸਹਜਿ ਮਿਲਾਇਆ ॥

ਉਨ੍ਹਾਂ ਦਾ ਹਉਮੈ = ਹੰਗਤਾ ਰੂਪੀ ਰੋਗ ਵੀ ਚਲਾ ਗਿਆ, ਜੰਮਣ ਮਰਣ ਦਾ ਭਉ = ਡਰ ਵੀ ਭਾਗਾ = ਭੱਜ ਗਿਆ ਹੈ ਅਤੇ ਉਨ੍ਹਾਂ ਨੂੰ ਗੁਰ ਨੇ ਸਹਜੇ = ਗਿਆਨ ਦੀ ਪ੍ਰਾਪਤੀ ਕਰਾ ਕੇ ਸਹਜਿ = ਅਨੰਦ ਸਰੂਪ ਪਰਮੇਸ਼ਰ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ **ਵਾ:** ਗੁਰਾਂ ਨੇ ਸਹਜੇ = ਸ਼ਾਂਤੀ ਪੂਰਬਕ ਸਹਜਿ = ਗਿਆਨ ਨਾਲ ਮਿਲਾਉਣਾ ਕੀਤਾ ਹੈ।

## ਕਾਇਆ ਸੇਜ ਗੁਰ ਸਬਦਿ ਸੁਖਾਲੀ; ਗਿਆਨ ਤਤਿ ਕਰਿ ਭੋਗੋ ॥

ਉਨ੍ਹਾਂ ਦੀ ਕਾਇਆ = ਬੁੱਧੀ ਰੂਪ ਸੇਜਾ ਗੁਰ ਸਬਦਿ = ਉਪਦੇਸ਼ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸ਼ਰਧਾ ਆਦਿ ਗੁਣਾਂ ਦੇ ਸਹਿਤ ਸੁਖਾਲੀ (ਸੁਖ + ਆਲੀ) ਸੁੱਖਾਂ ਆਲੀ = ਵਾਲੀ **ਵਾ:** ਸੁੱਖਾਂ ਦੀ ਆਲੀ = ਘਰ ਹੋਈ ਹੈ ਤੇ ਉਹ ਗਿਆਨ ਦੁਆਰਾ ਤਤਿ = ਸਿਧਾਂਤ ਰੂਪ ਪਰਮੇਸ਼ਰ ਦੇ ਅਨੰਦ ਨੂੰ ਭੋਗੋ = ਭੋਗਣਾ ਕਰਿ = ਕਰਦੇ

---

੧. ਜਦੋਂ ਕੁੜਮਾਈ ਕੀਤੀ ਜਾਂਦੀ ਹੈ ਤਾਂ ਇਸ ਸ਼ਬਦ ਦਾ ਪਾਠ ਕਰ ਕੇ ਅਰਦਾਸ ਕੀਤੀ ਜਾਂਦੀ ਹੈ।

ਹਨ **ਵਾ:** ਆਪਣੇ ਸਰੂਪ ਦਾ ਗਿਆਨ ਹੋਣਾ ਤੇ ਤੱਤ ਤ੍ਵੰ ਦਾ ਸੰਸ਼ੋਧਨ ਕਰਕੇ ਪਰਮੇਸ਼ਰ ਨਾਲ ਅਭੇਦ ਹੋਣ ਰੂਪ ਅਨੰਦ ਭੋਗਣਾ ਕਰਦੇ ਹਨ।

## ਅਨਦਿਨੁ ਸੁਖਿ ਮਾਣੇ ਨਿਤ ਰਲੀਆ; ਨਾਨਕ ਧੁਰਿ ਸੰਜੋਗੋ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਦਾ ਧੁਰਿ = ਧੁਰੋਂ ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਗੁਰਾਂ ਦੇ ਨਾਲ ਸੰਜੋਗੋ = ਮਿਲਾਪ ਹੋਇਆ ਹੈ **ਵਾ:** ਧੁਰਿ = ਮੁੱਢ ਰੂਪ ਪਰਮੇਸ਼ਰ ਦੇ ਨਾਲ ਚਿੱਤ ਦੀ ਬਿਰਤੀ ਦਾ ਬ੍ਰਹਮਾਕਾਰ ਹੋ ਕੇ ਸੰਜੋਗ ਹੋਇਆ ਹੈ, ਉਹ ਅਨਦਿਨੁ = ਰਾਤ ਦਿਨ ਨਿਤ = ਹਮੇਸ਼ਾ ਹੀ ਸੁੱਖ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਮਾਣੇ = ਮਾਣਦੇ ਹਨ **ਵਾ:** ਗੁਰਾਂ ਦੇ ਮਹਾਂਵਾਕਾਂ ਦੁਆਰਾ ਪਰਮੇਸ਼ਰ ਦੇ ਨਾਲ ਏਕਤਾ ਦਾ ਅਨੰਦ ਮਾਣਦੇ ਹਨ ॥੧॥

***ਨੋਟ :*** ਜਿਵੇਂ ਪੁਰਾਣੇ ਸਮੇਂ ਵਿਚ ਲੜਕੀ ਦਾ ਪਿਤਾ ਆਪ ਆਪਣੀ ਲੜਕੀ ਦੇ ਲਈ ਵਰ ਲੱਭਣ ਜਾਂਦਾ ਸੀ ਤੇ ਆਪਣੀ ਲੜਕੀ ਦੇ ਲਈ ਰਿਸ਼ਤਾ ਪੱਕਾ ਕਰ ਕੇ ਆਉਂਦਾ ਸੀ। ਫੇਰ ਹੌਲੀ-ਹੌਲੀ ਇਹ ਰਿਵਾਜ ਘਟਦਾ ਗਿਆ ਤੇ ਲੋਕ ਬ੍ਰਾਹਮਣਾਂ, ਨਾਈਆਂ ਤੇ ਲਾਗੀਆਂ ਆਦਿ ਨੂੰ ਭੇਜ ਕੇ ਆਪਣੀ ਲੜਕੀ ਦਾ ਰਿਸ਼ਤਾ ਲਭਾਉਣ ਲਈ ਲੱਗ ਪਏ, ਪਰ ਸਤਿਗੁਰੂ ਜੀ ਇਥੇ ਪੁਰਾਣੀ ਰੀਤੀ ਅਨੁਸਾਰ ਕਥਨ ਕਰਦੇ ਹਨ।

## ਸਤੁ ਸੰਤੋਖੁ ਕਰਿ ਭਾਉ; ਕੁੜਮੁ ਕੁੜਮਾਈ ਆਇਆ, ਬਲਿ ਰਾਮ ਜੀਉ ॥

ਜੋ ਸਤਿ ਪ੍ਰਤਗੀ ਹੋਣਾ ਹੈ, ਇਹ ਲੜਕੀ ਵਾਲਿਆਂ ਵੱਲੋਂ ਕੁੜਮ ਹੈ ਅਤੇ ਜੋ ਸੰਤੋਖ ਸਹਿਤ ਹੋਣਾ ਹੈ, ਇਹ ਧਿਆਤੇ ਵੱਲੋਂ ਕੁੜਮ ਹੈ ਅਤੇ ਜੋ ਦੋਹਾਂ ਦੇ ਹਿਰਦੇ ਵਿਚ ਪ੍ਰੇਮ ਪੈਦਾ ਹੋਣਾ ਹੈ, ਇਹੋ ਕੁੜਮਾਈ ਦਾ ਕਰਕੇ ਆਉਣਾ ਹੈ।

**ਵਾ:** ਜੋ ਅਧਿਕਾਰੀ ਸਤਿ ਸੰਤੋਖ ਦੇ ਸਹਿਤ ਹੈ, ਉਸ ਨੂੰ ਗੁਰੂ ਸਾਹਿਬ ਜੀ ਨੇ ਭਾਉ = ਪ੍ਰੇਮ ਦੇ ਸਹਿਤ ਕਰ ਦੇਣਾ ਹੈ, ਇਹੋ ਹੀ ਕੁੜਮ ਵੱਲੋਂ ਕੁੜਮਾਈ ਦਾ ਸੁਨੇਹਾ ਲੈ ਕੇ ਆਇਆ = ਆਉਣਾ ਹੈ **ਵਾ:** ਜਿਹੜਾ ਸਿੱਖ ਨੇ ਹਿਰਦੇ ਵਿਚ ਗੁਰੂ ਪ੍ਰਤੀ ਪ੍ਰੇਮ ਪੈਦਾ ਕਰਨਾ ਹੈ, ਇਹੋ ਸਤਿ ਰੂਪ ਕੁੜਮ ਨੇ ਸੰਤੋਖ ਰੂਪੀ ਲੜਕੇ ਵਾਲੇ ਦੇ ਤਾਈਂ ਕੁੜਮਾਈ ਦਾ ਸੁਨੇਹਾ ਲੈ ਕੇ ਆਉਣਾ ਹੈ।

**ਅਥਵਾ** ਜੋ ਸੰਤੋਖੀ ਗੁਰਾਂ ਦੇ ਪਾਸ ਸਤੁ = ਨਿਸਚਾ ਕਰਕੇ ਆਪਣੀ ਸੁਰਤ ਅਰਪ ਕੇ ਪ੍ਰਭੂ ਪ੍ਰਾਪਤੀ ਦਾ ਪ੍ਰੇਮ ਕਰਨਾ ਹੈ, ਇਹੋ ਕੁੜਮ ਦੀ ਕੁੜਮਾਈ ਲੈ ਕੇ ਆਉਣੀ ਹੈ ਭਾਵ ਗੁਰੂ ਰੂਪ ਕੁੜਮ ਵੱਲੋਂ ਪਰਮੇਸ਼ਰ ਦੇ ਨਾਲ ਅਭੇਦ ਹੋਣ ਰੂਪ ਕੁੜਮਾਈ = ਸਗਾਈ ਦਾ ਸੁਨੇਹਾ ਲੈ ਕੇ ਆਉਣਾ ਹੈ, ਹੇ ਮੇਰੇ ਪਿਆਰੇ ਜੀ! ਮੈਂ ਰਾਮ = ਪਰਮੇਸ਼ਰ ਦੇ ਉਪਰੋਂ ਬਲਿ = ਬਲਿਹਾਰ ਜਾਂਦਾ ਹਾਂ।

ਜਿਵੇਂ ਕੁੜਮਾਈ ਕਰਨ ਵੇਲੇ ਲੜਕੀਆਂ ਇਕੱਠੀਆਂ ਹੋ ਕੇ ਗੀਤ ਗਾਉਂਦੀਆਂ ਹਨ, ਤਿਵੇਂ ਹੀ:

## ਸੰਤ ਜਨਾ ਕਰਿ ਮੇਲੁ; ਗੁਰਬਾਣੀ ਗਾਵਾਈਆ, ਬਲਿ ਰਾਮ ਜੀਉ ॥

ਜਦ ਸੰਤ = ਸ਼ਾਂਤ ਆਤਮਾ ਵਾਲੇ ਮਹਾਤਮਾ ਜਨਾਂ ਦੇ ਨਾਲ ਮੇਲੁ = ਮਿਲਾਪ ਕਰਿ = ਕਰਿਆ ਤਾਂ ਸੰਤ ਜਨਾਂ ਨੇ ਬਲਿ = ਬਲਿਹਾਰ ਜਾਣੇ ਜੋਗ ਰਾਮ = ਪਰਮੇਸ਼ਰ ਜੀ ਦੀ ਪ੍ਰਾਪਤੀ ਕਰਾਉਣ ਵਾਲੀ ਗੁਰਬਾਣੀ = ਗੁਰੂ ਸਾਹਿਬ ਜੀ ਦੀ ਅੰਮ੍ਰਿਤ ਬਾਨੀ ਗਾਵਾਈਆ = ਗਾਇਨ ਕਰਵਾਈ।

## ਬਾਣੀ ਗੁਰ ਗਾਈ, ਪਰਮਗਤਿ ਪਾਈ; ਪੰਚ ਮਿਲੇ ਸੋਹਾਇਆ ॥

ਜਦ ਗੁਰਾਂ ਦੀ ਅੰਮ੍ਰਿਤ ਰੂਪ ਬਾਨੀ ਗਾਈ = ਗਾਇਨ ਕੀਤੀ ਤਾਂ ਹੀ ਪਰਮ ਗਤਿ = ਕੈਵਲ ਮੁਕਤੀ ਪਾਈ = ਪਾਉਣਾ ਕੀਤੀ, ਇਉਂ ਪੰਚ = ਮਹਾਤਮਾਂ ਜਨਾਂ ਨਾਲ ਮਿਲੇ = ਮਿਲਾਪ ਕਰਕੇ ਸੋਹਾਇਆ = ਸ਼ੋਭਨੀਕ

ਹੋਏ **ਵਾ:** ਪੰਚ = ਮੁੱਖੀ ਚੇਤਨ ਨਾਲ ਮਿਲ ਕੇ ਸ਼ੋਭਨੀਕ ਹੋਏ **ਵਾ:** ਪੰਚ = ਪੰਜੇ (ਸਤਿ, ਸੰਤੋਖ, ਦਇਆ, ਧਰਮ, ਵੀਚਾਰ) ਗੁਣਾਂ ਦੇ ਮਿਲਣੇ ਕਰਕੇ ਸੋਹਾਇਆ = ਸ਼ੋਭਨੀਕ ਪਰਮਾਤਮਾ ਨੂੰ ਪਾ ਲਿਆ ਹੈ।

## ਗਇਆ ਕਰੋਧੁ ਮਮਤਾ ਤਨਿ ਨਾਠੀ; ਪਾਖੰਡੁ ਭਰਮੁ ਗਵਾਇਆ ॥

ਸ਼ਾਂਤੀ ਦੇ ਆਉਣ ਕਰਕੇ ਕਰੋਧੁ = ਗ਼ੁੱਸਾ ਚਲਿਆ ਗਿਆ, ਸਮਤਾ ਆਉਣੇ ਕਰਕੇ ਮਮਤਾ = ਅਪਣੱਤਤਾ ਤਨਿ = ਸਰੀਰ ਵਿੱਚੋਂ ਨਾਠੀ = ਨੱਠ ਗਈ, ਸੱਚਾਈ ਦੇ ਆਉਣ ਕਰਕੇ ਪਾਖੰਡ ਤੇ ਗਿਆਨ ਦੇ ਆਉਣੇ ਕਰਕੇ ਭਰਮ ਵੀ ਅੰਦਰੋਂ ਗਵਾਇਆ = ਗਵਾ ਦਿੱਤਾ ਹੈ, ਮੇਟ ਦਿੱਤਾ ਹੈ।

## ਹਉਮੈ ਪੀਰ ਗਈ ਸੁਖੁ ਪਾਇਆ; ਆਰੋਗਤ ਭਏ ਸਰੀਰਾ ॥

ਜੰਮਣ ਮਰਣ ਦਾ ਦੁੱਖ ਦੇਣ ਵਾਲੀ ਹਉਮੈ = ਹੰਗਤਾ ਦੀ ਪੀਰ = ਪੀੜ ਵੀ ਚਲੀ ਗਈ ਤੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਤੇ ਕਾਰਨ, ਸੂਖਮ, ਸਥੂਲ ਸਰੀਰਾ = ਦੇਹਾਂ ਦੇ ਹੰਗਤਾ ਰੂਪ ਆਰੋਗਤ = ਰੋਗਾਂ ਤੋਂ ਰਹਿਤ ਭਏ = ਹੋ ਗਏ **ਵਾ:** ਸਰੀਰ ਬਾਲ, ਜੁਆਨੀ, ਬਿਰਧ ਅਵਸਥਾ ਦੇ ਰੋਗਾਂ ਤੋਂ ਆਧੀ, ਵਿਆਧੀ, ਉਪਾਧੀ ਰੋਗਾਂ ਤੋਂ ਰਹਿਤ ਹੋ ਗਿਆ।

## ਗੁਰ ਪਰਸਾਦੀ ਬ੍ਰਹਮੁ ਪਛਾਤਾ; ਨਾਨਕ ਗੁਣੀ ਗਹੀਰਾ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਗੁਣੀ = ਸ਼ੁੱਭ ਗੁਣਾਂ ਦਾ ਗਹੀਰਾ = ਸਮੁੰਦ੍ਰ ਹੈ, ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਮੈਂ ਉਸ ਬ੍ਰਹਮੁ = ਆਤਮ ਸਰੂਪ ਪ੍ਰਭੂ ਨੂੰ ਪਛਾਤਾ = ਪਛਾਣ ਲਿਆ ਹੈ ॥੨॥

## ਮਨਮੁਖਿ ਵਿਛੁੜੀ ਦੂਰਿ; ਮਹਲੁ ਨ ਪਾਏ ਬਲਿ ਗਈ, ਬਲਿ ਰਾਮ ਜੀਉ ॥

ਮਨਮੁਖਿ = ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਪੁਰਖਾਂ ਦੀ ਸੁਰਤ **ਵਾ:** ਮਨਮੁਖ ਰੂਪ ਇਸਤ੍ਰੀ ਚੌਰਾਸੀ ਲੱਖ ਜੂਨਾਂ ਦੇ ਗੇੜੇ ਵਿਚ ਪੈ ਕੇ ਵਾਹਿਗੁਰੂ ਦੇ ਸਰੂਪ ਨਾਲੋਂ ਵਿਛੁੜੀ = ਜੁਦਾ ਹੋ ਕੇ ਦੂਰਿ = ਪਰ੍ਹੇ ਚਲੀ ਗਈ ਹੈ, ਇਸੇ ਕਰਕੇ ਉਹ ਸਾਧਸੰਗਤ ਦੁਆਰਾ ਪਰਮੇਸ਼ਰ ਦੇ ਮਹਲੁ = ਸਰੂਪ ਨੂੰ ਨ = ਨਹੀਂ ਪਾਏ = ਪਾਉਂਦੀ, ਕਿਉਂਕਿ ਤ੍ਰਿਸ਼ਨਾ ਦੀ ਅੱਗ ਵਿਚ ਬਲਿ = ਸੜ ਗਈ ਹੈ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰੇ ਜਾਈਏ।

## ਅੰਤਰਿ ਮਮਤਾ ਕੂਰਿ; ਕੂੜੁ ਵਿਹਾਝੇ, ਕੂੜਿ ਲਈ ਬਲਿ ਰਾਮ ਜੀਉ ॥

ਇਸ ਕਰਕੇ ਸੁਰਤ **ਵਾ:** ਮਨਮੁਖ ਇਸਤ੍ਰੀ ਰੂਪ ਦੇ ਅੰਤਰਿ = ਅੰਦਰ ਕੂਰਿ = ਝੂਠੇ ਪਦਾਰਥਾਂ ਦੀ ਮਮਤਾ = ਮੇਰ ਹੈ **ਵਾ:** ਝੂਠੀ ਨੂੰ ਕੂਰਿ = ਝੂਠ ਬੋਲਣ ਦਾ ਸੁਭਾਅ ਪੈ ਗਿਆ ਹੈ ਤੇ ਝੂਠ ਦੇ ਤਾਈਂ ਵਿਹਾਝੇ = ਖ਼ਰੀਦਦੀ ਹੈ **ਵਾ:** ਝੂਠੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਨੂੰ ਖ਼ਰੀਦਦੀ ਹੈ, ਇਉਂ ਝੂਠ ਨੇ ਇਹ ਸੁਰਤ **ਵਾ:** ਮਨਮੁਖ ਇਸਤ੍ਰੀ ਮਾਰ ਲਈ ਹੈ, ਪਿਆਰੇ ਜੀ ! ਰਾਮ = ਪਰਮੇਸ਼ਰ ਤੋਂ ਬਲਿ = ਬਲਿਹਾਰ ਜਾਈਏ।

## ਕੂੜੁ ਕਪਟੁ ਕਮਾਵੈ, ਮਹਾ ਦੁਖੁ ਪਾਵੈ; ਵਿਣੁ ਸਤਿਗੁਰ ਮਗੁ ਨ ਪਾਇਆ ॥

ਕੂੜੁ = ਝੂਠ ਤੇ ਕਪਟੁ = ਛਲ ਨੂੰ ਕਮਾਵੈ = ਕਮਾਉਣੇ ਕਰਕੇ ਮਹਾ = ਬੜਾ ਭਾਰੀ ਨਰਕ ਦਾ ਦੁਖੁ = ਕਸ਼ਟ ਪਾਵੈ = ਪਾਉਣਾ ਕਰਦੀ ਹੈ, ਸਤਿਗੁਰਾਂ ਦੇ ਉਪਦੇਸ਼ ਤੋਂ ਵਿਣੁ = ਬਗ਼ੈਰ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਮਗੁ = ਮਾਰਗ ਕਿਸੇ ਨੇ ਵੀ ਨ = ਨਹੀਂ ਪਾਇਆ = ਪਾਉਣਾ ਕੀਤਾ।

## ਉਝੜ ਪੰਥਿ ਭ੍ਰਮੈ ਗਾਵਾਰੀ; ਖਿਨੁ ਖਿਨੁ ਧਕੇ ਖਾਇਆ ॥

ਇਹ ਗਾਵਾਰੀ = ਮੂਰਖ ਮਨਮੁਖ ਇਸਤ੍ਰੀ (ਸੁਰਤ) ਸੰਸਾਰ ਰੂਪੀ **ਵਾ:** ਜੂਨਾਂ ਰੂਪੀ ਉਝੜ = ਉਜਾੜ ਦੇ ਪੰਥਿ = ਰਸਤੇ ਵਿਚ ਭ੍ਰਮੈ = ਭਾਉਂਦੀ ਫਿਰਦੀ ਹੈ ਤੇ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਕਾਮ ਕ੍ਰੋਧ ਆਦਿਕ ਦੇ ਧੱਕਿਆਂ ਨੂੰ ਖਾਇਆ = ਖਾਣਾ ਕਰਦੀ ਹੈ।

## ਆਪੇ ਦਇਆ ਕਰੇ ਪ੍ਰਭੁ ਦਾਤਾ; ਸਤਿਗੁਰੁ ਪੁਰਖੁ ਮਿਲਾਏ ॥

ਪ੍ਰਭੁ = ਪਰਮੇਸ਼ਰ ਸਾਰਿਆਂ ਦਾ ਦਾਤਾ ਹੈ, ਜੇਕਰ ਉਹ ਆਪ ਦਇਆ = ਮਿਹਰ ਦੀ ਦ੍ਰਿਸ਼ਟੀ ਕਰੇ ਤਾਂ ਹੀ ਪੁਰਖੁ = ਪੂਰਨ ਸਤਿਗੁਰਾਂ ਦੇ ਨਾਲ ਮਿਲਾਏ = ਮਿਲਾਉਂਦਾ ਹੈ। ਕਿਉਂਕਿ :

## ਜਨਮ ਜਨਮ ਕੇ ਵਿਛੁੜੇ ਜਨ ਮੇਲੇ; ਨਾਨਕ, ਸਹਜਿ ਸੁਭਾਏ ॥੩॥

ਜਿਹੜੇ ਪੁਰਖ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਵਿਛੁੜੇ = ਜੁਦਾ ਹੋਏ ਸੀ, ਉਹ ਜਨ = ਪੁਰਖ ਗੁਰਾਂ ਦੁਆਰਾ ਪਰਮੇਸ਼ਰ ਨੇ ਆਪਣੇ ਨਾਲ ਮੇਲੇ ਹਨ ਤੇ (ਸਤਿਗੁਰੂ ਜੀ ਕਥਨ ਕਰਦੇ ਹਨ) ਉਨ੍ਹਾਂ ਦੇ ਹਿਰਦੇ ਵਿਚ ਸਹਜਿ = ਸ਼ਾਂਤ ਸਰੂਪ ਸੁਭਾਏ = ਪ੍ਰਕਾਸ਼ ਆਇਆ ਹੈ **ਵਾ:** ਉਹ ਸਹਜਿ = ਸ਼ਾਂਤੀ ਸੁਭਾਏ = ਸੁਭਾਅ ਨੂੰ ਧਾਰ ਕੇ **ਵਾ:** ਸੁਤੇ-ਸਿੱਧ ਸੁਭਾਵਿਕ ਹੀ ਚੇਤਨ ਬ੍ਰਹਮ ਵਿਚ ਸਮਾਅ ਗਏ ਹਨ॥੩॥

ਜਿਸ ਵਕਤ ਸਾਹਾ ਸੋਧਿਆ ਜਾਂਦਾ ਹੈ, ਉਸ ਵਕਤ ਜੋਤਸ਼ੀ ਪੱਤਰੀ ਦੇ ਉਤੇ ਲਗਨ ਗਿਣ ਕੇ ਦੱਸਦਾ ਹੈ ਕਿ ਫ਼ਲਾਣੇ ਲਗਨ ਵਿਚ ਅੱਜ ਰਾਹੂ ਹੈ, ਇਸ ਵਿਚ ਕੇਤੂ ਹੈ, ਇਸ ਲਗਨ ਵਿਚ ਨਛੱਤਰ ਹੈ ਆਦਿ, ਇਉਂ ਜੋਤਿਸ਼ ਦੇ ਤਰੀਕੇ ਨਾਲ ਸ਼ੁੱਭ ਮਹੂਰਤ ਦੱਸਦਾ ਹੈ, ਇਸੇ ਪ੍ਰਕਰਣ ਦੁਆਰਾ ਸਤਿਗੁਰੂ ਜੀ ਅੰਤਰੀਵ ਭਾਵ ਵਿਚ ਉਪਦੇਸ਼ ਦਿੰਦੇ ਹਨ।

## ਆਇਆ ਲਗਨੁ ਗਣਾਇ; ਹਿਰਦੈ ਧਨ ਓਮਾਹੀਆ, ਬਲਿ ਰਾਮ ਜੀਉ ॥

ਜਦੋਂ ਲਗਨੁ = ਮਹੂਰਤ ਗਣਾਇਆ ਹੋਇਆ ਨੇੜੇ ਆਇਆ = ਆਉਂਦਾ ਹੈ, ਤਦ ਧਨ = ਇਸਤ੍ਰੀ ਨੂੰ ਹਿਰਦੇ ਵਿਚ ਓਮਾਹੀਆ = ਖ਼ੁਸ਼ੀ ਹੁੰਦੀ ਹੈ ਕਿ ਹੁਣ ਮੈਂ ਪਤੀ ਨੂੰ ਦੇਖ ਲੈਣਾ ਹੈ।

ਇਸੇ ਪ੍ਰਕਾਰ ਜਦੋਂ ਪ੍ਰੇਮ, ਨਾਮ, ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਲਗਨ ਲੱਗੀ ਤਾਂ ਗਣਾਇ = ਵੀਚਾਰ ਕੇ ਸਾਧਸੰਗਤ ਵਿਚ ਆਇਆ = ਆਉਣਾ ਹੋਇਆ **ਵਾ:** ਜਦੋਂ ਪਰਮੇਸ਼ਰ ਵਿਚ ਬਿਰਤੀ ਦਾ ਇਕ-ਰਸ ਲੱਗਣ ਰੂਪ ਲਗਨ ਗਿਣਿਆ ਨੇੜੇ ਆਇਆ, ਤਦ ਜੀਵ ਰੂਪ ਧਨ = ਇਸਤ੍ਰੀ ਦੇ ਹਿਰਦੇ ਵਿਚ ਓਮਾਹੀਆ = ਖ਼ੁਸ਼ੀ ਹੋਈ ਕਿ ਮੈਨੂੰ ਪਤੀ ਪਰਮੇਸ਼ਰ ਪ੍ਰਾਪਤ ਹੋ ਜਾਵੇਗਾ **ਵਾ:** ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਓਮਾਹੀਆ = ਉਤਸ਼ਾਹ ਪੈਦਾ ਹੋ ਗਿਆ। ਹੇ ਪਿਆਰੇ ਜੀ! ਰਾਮ = ਪਰਮੇਸ਼ਰ ਦੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ = ਬਲਿਹਾਰ ਜਾਈਏ।

## ਪੰਡਿਤ ਪਾਧੇ ਆਣਿ; ਪਤੀ ਬਹਿ ਵਾਚਾਈਆ, ਬਲਿ ਰਾਮ ਜੀਉ ॥

('ਪੱਤੀ' ਦਾ ਉਚਾਰਣ ਅੱਧਕ ਸਹਿਤ ਹੈ)

ਪੰਡਿਤ[੧] = ਗਿਆਨਵਾਨ ਸਤਿਗੁਰਾਂ ਤੋਂ ਉਪਦੇਸ਼ ਲੈ ਕੇ ਪਾਧੇ = ਪੱਧਤੀ, ਗਿਆਨ ਦਾ ਮਾਰਗ ਦੱਸਣ ਵਾਲੇ ਤੱਤ ਬੇਤੇ ਮਹਾਪੁਰਖਾਂ ਨੇ ਜਦ ਸੰਗਤ ਵਿਚ ਆਣਿ = ਆ ਕੇ ਵੇਦ ਸ਼ਾਸਤ੍ਰਾਂ ਦਾ ਸਿਧਾਂਤ ਗ੍ਰਹਿਣ

---

੧. ਜੈਸਾ ਕਿ : **ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ ਅਨਦਿਨੁ ਏਕੋ ਨਾਮੁ ਵਖਾਣੈ ॥** *(ਅੰਗ ੧੨੬੧)*

ਕਰਨ ਰੂਪ **ਵਾ:** ਭਗਤੀ ਰੂਪ ਪਤੀ = ਪੱਤਰਕਾ ਬਹਿ = ਬੈਠ ਕੇ ਵਾਚਾਈਆ = ਵਾਚਨਾ ਕੀਤੀ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਰੂਪ ਪੱਤਰੀ ਬੈਠ ਕੇ ਮੰਨਣ ਕਰਨ ਰੂਪ ਵਾਚਨਾ ਕੀਤੀ ਹੈ, ਹੇ ਪਿਆਰੇ ਜੀ ! ਪਰਮੇਸ਼ਰ ਤੋਂ ਬਲਿਹਾਰ ਜਾਈਏ।

## ਪਤੀ ਵਾਚਾਂਈ ਮਨਿ ਵਜੀ ਵਧਾਈ; ਜਬ ਸਾਜਨ ਸੁਣੇ ਘਰਿ ਆਏ ॥

ਤਦ ਜੀਵ ਰੂਪ ਇਸਤ੍ਰੀ ਦੇ ਮਨਿ = ਹਿਰਦੇ ਵਿਚ ਵਧਾਈ = ਖ਼ੁਸ਼ੀ ਵਜੀ = ਪ੍ਰਗਟ ਹੋ ਆਈ ਜਬ = ਜਦੋਂ ਸਾਜਨ = ਸੱਜਣ ਸੰਤ ਜਨ ਸਤਸੰਗਤ ਰੂਪੀ ਘਰ ਵਿਚ ਆਏ ਸੁਣੇ **ਵਾ:** ਸ਼ੁੱਭ ਗੁਣ ਰੂਪੀ ਸੱਜਣ ਹਿਰਦੇ ਰੂਪੀ ਘਰ ਵਿਚ ਆਏ ਸੁਣੇ **ਵਾ:** ਸੱਜਣ ਪਰਮੇਸ਼ਰ ਜੀ ਸਾਧਸੰਗਤ, ਅੰਤਹਕਰਣ ਰੂਪੀ ਘਰ ਵਿਚ ਆਏ ਸੁਣੇ ਅਤੇ ਨਿਸਚਾ ਹੋ ਗਿਆ ਕਿ ਇਸੇ ਮਨੁੱਖਾ ਦੇਹੀ ਵਿਚ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋ ਕੇ ਸਰੂਪ ਦੀ ਸਖਿਆਤਤਾ ਹੋ ਜਾਵੇਗੀ।

## ਗੁਣੀ ਗਿਆਨੀ ਬਹਿ ਮਤਾ ਪਕਾਇਆ; ਫੇਰੇ ਤਤੁ ਦਿਵਾਏ ॥

ਪ੍ਰੇਮ ਰੂਪੀ ਗੁਣੀ = ਗੁਣਾਂ ਵਾਲੇ ਤੇ ਸਰੂਪ ਦਾ ਨਿਰਨਾ ਕਰਨ ਵਾਲੇ ਗਿਆਨੀ = ਗਿਆਨਵਾਨਾਂ ਨੇ ਬਹਿ = ਬੈਠ (ਇਸਥਿਤ) ਹੋ ਕੇ ਮਤਾ ਪਕਾਇਆ = ਸਲਾਹ ਕੀਤੀ ਕਿ ਇਹ ਜਗਿਆਸੂ ਰੂਪ ਇਸਤ੍ਰੀ ਸਾਧਨਾਂ ਵਿਚ ਪ੍ਰਪੱਕ ਹੋ ਗਈ ਹੈ, ਇਸ ਲਈ ਸਰੂਪ ਦਾ ਬੋਧ ਕਰਵਾ ਦੇਈਏ, ਇਉਂ ਫੇਰ ਤਤੁ = ਤੱਤ ਮਿਥਿਆ ਦਾ ਵਿਵੇਚਨ ਰੂਪੀ ਫੇਰੇ ਦਿਵਾਏ = ਦਿਵਾ ਦਿੱਤੇ **ਵਾ:** ਤਤੁ = ਸ਼ੀਘਰ ਹੀ ਸੰਸਾਰ ਵਲੋਂ ਮਨ ਨੂੰ ਫੇਰਨ ਰੂਪ ਫੇਰੇ ਦਿਵਾ ਦਿੱਤੇ ਭਾਵ ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰਵਾ ਦਿੱਤੀ।

**ਅਥਵਾ** ਸਤਿ ਸੰਤੋਖ ਆਦਿਕ ਗੁਣਾਂ ਵਾਲੇ ਗੁਣੀ ਜਨਾਂ ਤੇ ਸਰੂਪ ਦਾ ਨਿਰਨਾ ਕਰਨ ਵਾਲੇ ਗਿਆਨਵਾਨਾਂ ਨੇ ਸੰਗਤ ਵਿਚ ਬਹਿ = ਇਸਥਿਤ ਹੋ ਕੇ ਜਗਿਆਸੂ ਰੂਪ ਇਸਤ੍ਰੀ ਤਾਈਂ ਸ੍ਵਣ, ਮੰਨਣ, ਨਿਧਿਆਸਣ ਗਿਆਨ ਕਰਾਉਣ ਦਾ ਮਤਾ ਪਕਾਉਣਾ ਕੀਤਾ ਤਾਂ ਮਹਾਵਾਕਾਂ ਨੂੰ ਉਚਾਰਨ ਕਰਨ ਰੂਪ ਫੇਰੇ ਦਿਵਾ ਦਿੱਤੇ **ਵਾ:** ਅਵਾਂਤਰ ਵਾਕਾਂ ਦੁਆਰਾ ਜੀਵ ਦੇ ਸਰੂਪ ਨੂੰ ਤੇ ਮਹਾਵਾਕਾਂ ਦੁਆਰਾ ਈਸਰ ਦੇ ਸਰੂਪ ਨੂੰ ਕਥਨ ਕਰਕੇ ਜੀਵ ਈਸ ਦੀ ਏਕਤਾ ਦਾ ਮਤਾ ਪਕਾਉਣਾ ਕੀਤਾ ਅਤੇ ਤਤੁ = ਸ਼ੀਘਰ ਹੀ ਜੀਵ ਰੂਪ ਇਸਤ੍ਰੀ ਨੂੰ ਜੀਵ ਈਸ ਦੀ ਏਕਤਾ ਕਰਨ ਰੂਪ ਫੇਰੇ ਦਿਵਾ ਦਿੱਤੇ **ਵਾ:** ਜੀਵ ਰੂਪ ਇਸਤ੍ਰੀ ਦੀ ਬਿਰਤੀ ਨੂੰ ਸੰਸਾਰ, ਮਾਇਆ ਵੱਲੋਂ ਹਟਾ ਕੇ ਤਤੁ = ਸਿਧਾਂਤ ਰੂਪ ਪਤੀ ਪਰਮੇਸ਼ਰ ਵਿਚ ਜੋੜਨ ਰੂਪ ਫੇਰੇ ਦਿਵਾ ਦਿੱਤੇ।

## ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ; ਸਦ ਨਵਤਨੁ ਬਾਲ ਸਖਾਈ ॥

ਇਉਂ ਜੀਵ ਰੂਪ ਇਸਤ੍ਰੀ ਨੇ ਅਗੰਮੁ = ਮਨ ਦੀ ਗਮਤਾ ਤੋਂ ਰਹਿਤ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਪੁਰਖੁ = ਪੂਰਨ ਵਰੁ = ਪਤੀ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ, ਜੋ ਸਦ = ਹਮੇਸ਼ਾ ਹੀ ਨਵਤਨੁ = ਨਵੀਨ ਸਰੂਪ ਤੇ ਮਾਤਾ ਦੇ ਗਰਭ ਬਾਲ = ਬਾਲਕ ਅਵਸਥਾ ਤੋਂ ਹੀ ਸਖਾਈ = ਮਿੱਤ੍ਰ ਦੀ ਨਿਆਈਂ ਸਹਾਇਤਾ ਕਰਨ ਵਾਲਾ ਹੈ **ਵਾ:** ਬਾਲ = ਬਲੀ, ਪਿਆਰਾ ਮਿੱਤ੍ਰ ਹੈ।

## ਨਾਨਕ, ਕਿਰਪਾ ਕਰਿ ਕੈ ਮੇਲੇ; ਵਿਛੁੜਿ ਕਦੇ ਨ ਜਾਈ ॥੪॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਇਕ ਵਾਰ ਉਹ ਵਾਹਿਗੁਰੂ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਆਪਣੇ ਸਰੂਪ ਕੈ = ਦੇ ਨਾਲ ਮੇਲੇ = ਮਿਲਾ ਲੈਂਦਾ ਹੈ, ਫੇਰ ਕਦੇ ਵੀ ਵਿਛੁੜਿ = ਜੁਦਾ ਹੋ ਕੇ ਕਿਤੇ ਨ = ਨਹੀਂ ਜਾਈ = ਜਾਂਦਾ ॥੪॥੧॥

# ਸੂਹੀ ਮਹਲਾ ੪ ॥

**ਉਥਾਨਕਾ :** ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁੱਖ ਭੰਜਨੀ ਬੇਰੀ ਦੇ ਹੇਠ ਬਿਰਾਜਮਾਨ ਸਨ, ਇਕ ਗ਼ਰੀਬ ਸਿੱਖ ਨੇ ਆ ਕੇ ਸਤਿਗੁਰਾਂ ਨੂੰ ਨਮਸ਼ਕਾਰ ਕਰ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ! ਮੇਰੀ ਲੜਕੀ ਦੀ ਸ਼ਾਦੀ ਹੈ, ਮੈਂ ਗ਼ਰੀਬ ਹੋਣ ਕਰਕੇ ਬਹੁਤਾ ਖ਼ਰਚ ਨਹੀਂ ਕਰ ਸਕਦਾ, ਮੈਂ ਪੰਡਿਤ ਨੂੰ ੨੪ ਰੁਪਇਆਂ ਵਿਚ ਫੇਰੇ ਕਰਾਉਣ ਲਈ ਬੜੀ ਮੁਸ਼ਕਲ ਨਾਲ ਮਨਾਇਆ ਸੀ, ਹੁਣ ਜੰਞ ਆਈ ਤੋਂ ਜੰਞ ਦੇ ਸੋਹਣੇ ਬਸਤ੍ਰ ਤੇ ਭੂਖਣ ਪਾਏ ਵੇਖ ਕੇ ਫੇਰਿਆਂ ਦੇ ਵਕਤ ਕਹਿਣ ਲੱਗਾ ਕਿ ਮੈਨੂੰ ਪੰਜਾਹ (੫੦) ਰੁਪਏ ਦਿਓਗੇ ਤਾਂ ਵਿਆਹ ਕਰਾਵਾਂਗਾ (ਉਸ ਵਕਤ ਇਕ ਰੁਪਏ ਦੀ ਮਣ ਨਾਲੋਂ ਵੱਧ ਕਣਕ ਆਉਂਦੀ ਸੀ) ਮੇਰੇ ਕੋਲ ਪੰਜਾਹ ਰੁਪਏ ਦੇਣ ਦੀ ਗੁਜਾਇਸ਼ ਨਹੀਂ ਸੀ, ਹੁਣ ਮੌਕੇ 'ਤੇ ਪੰਡਿਤ ਨੇ ਫੇਰੇ ਕਰਨ ਤੋਂ ਜਵਾਬ ਦੇ ਦਿੱਤਾ, ਹੁਣ ਆਪ ਜੀ ਕਿਰਪਾ ਕਰੋ ਮੇਰੇ ਘਰ ਜੰਞ ਆਈ ਬੈਠੀ ਹੈ।

ਉਸ ਵਕਤ ਬਾਬਾ ਬੁੱਢਾ ਜੀ, ਭਾਈ ਜੇਠਾ, ਭਾਈ ਗੁਰਦਾਸ ਜੀ ਆਦਿਕ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਆਪ ਜੀ ਆਪਣੇ ਸਿੱਖਾਂ ਨੂੰ ਕਿਸੇ ਦੇ ਗੋਚਰੇ (ਅਧੀਨ) ਨਾ ਛੱਡੋ, ਆਪ ਜੀ ਕਿਰਪਾ ਕਰੋ ਕਿ ਸਿੱਖ ਪੰਡਤ ਤੋਂ ਫੇਰੇ ਕਰਾਉਣ ਦੀ ਬਜਾਇ ਗੁਰਮਤਿ ਦੁਆਰਾ ਹੀ ਆਪਣੇ ਕਾਰਜ ਕਰ ਲਿਆ ਕਰਨ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਜੰਞ ਵਾਲਿਆਂ ਨੂੰ ਵੀ ਸਾਡੇ ਕੋਲ ਲੈ ਆਉ ਤੇ ਆਪਣੀ ਲੜਕੀ ਨੂੰ ਵੀ ਸਾਡੇ ਕੋਲ ਲੈ ਆਉ। ਇਹ ਬਚਨ ਸੁਣ ਕੇ ਗ਼ਰੀਬ ਸਿੱਖ ਬੜਾ ਖ਼ੁਸ਼ ਹੋ ਕੇ ਘਰ ਚਲਾ ਗਿਆ। ਪਹਿਲਾਂ ਆਪਣੇ ਪਰਿਵਾਰ ਨਾਲ ਸਲਾਹ ਕੀਤੀ, ਫੇਰ ਲੜਕੇ ਦੇ ਪਰਿਵਾਰ ਵਾਲਿਆਂ ਨਾਲ ਸਲਾਹ ਕਰੀ ਕਿ ਗੁਰੂ ਕੇ ਚੱਕ ਜਾ ਕੇ ਵਿਆਹ ਕਰਨਾ ਪੈਣਾ ਹੈ। ਲੜਕੇ ਵਾਲੇ ਸਹਿਮਤ ਹੋ ਗਏ ਤੇ ਸਾਰੇ ਇਕੱਠੇ ਹੋ ਕੇ ਗੁਰੂ ਕੇ ਚੱਕ ਸਤਿਗੁਰਾਂ ਦੇ ਕੋਲ ਪਹੁੰਚੇ ਤੇ ਨਮਸ਼ਕਾਰ ਕਰ ਕੇ ਬੇਨਤੀ ਕੀਤੀ ਕਿ ਲੜਕਾ ਤੇ ਲੜਕੀ ਆਪ ਜੀ ਦੀ ਹਜ਼ੂਰੀ ਵਿਚ ਹਾਜ਼ਰ ਹਨ, ਕਿਰਪਾ ਕਰਕੇ ਇਨ੍ਹਾਂ ਦਾ ਵਿਆਹ ਦਾ ਕਾਰਜ ਸੰਪੂਰਨ ਕਰ ਦਿਓ। ਗ਼ਰੀਬ ਸਿੱਖ ਦੀ ਲੜਕੀ ਦੀ ਸ਼ਾਦੀ ਸਤਿਗੁਰਾਂ ਨੇ ਚਾਰ ਲਾਵਾਂ ਉਚਾਰ ਕੇ ਦੁੱਖ ਭੰਜਨੀ ਬੇਰੀ ਦੇ ਹੇਠ ਆਪਣੇ ਆਲੇ-ਦੁਆਲੇ ਪਰਿਕਰਮਾ ਕਰਵਾ ਕੇ ਕੀਤੀ ਤੇ ਆਗਿਆ ਕੀਤੀ, ਅੱਜ ਤੋਂ ਬਾਅਦ ਸਾਡੇ ਸਿੱਖ ਕਿਸੇ ਬ੍ਰਾਹਮਣ ਨੂੰ ਵਿਆਹ ਦੇ ਕਾਰਜ ਕਰਾਉਣ ਲਈ ਨਾ ਲਿਆਉਣ, ਜੋ ਅੱਜ ਚਾਰ ਲਾਵਾਂ ਉਚਾਰਨ ਕੀਤੀਆਂ ਹਨ, ਇਨ੍ਹਾਂ ਦਾ ਪਾਠ ਕਰ ਕੇ ਆਪਣੇ ਵਿਆਹ ਦਾ ਕਾਰਜ ਕਰ ਲਿਆ ਕਰੋ। ਇਨ੍ਹਾਂ ਲਾਵਾਂ ਵਿਚ ਵਿਵਹਾਰਕ ਸੱਤਾ ਸਿੱਧ ਹੁੰਦੀ ਹੈ ਅਤੇ ਪਰਮਾਰਥ ਸੱਤਾ ਸਿੱਧ ਹੁੰਦੀ ਹੈ, ਇਉਂ ਸਤਿਗੁਰੂ ਜੀ ਵਿਵਹਾਰਕ ਦੀ ਗੱਲ ਦੁਆਰਾ ਪਰਮਾਰਥ ਜੀਵਣ ਦਾ ਉਪਦੇਸ਼ ਬਖ਼ਸ਼ਦੇ ਹਨ।

***ਨੋਟ :*** ਲਾਵ ਪਦ ਦੇ ਸੰਪਰਦਾਈ ਚਾਰ ਅਰਥ ਹਨ : ੧. ਪਰਿਕਰਮਾ ੨. ਸਿੱਖਿਆ ੩. ਭੂਮਿਕਾ ੪. ਲਗਨ।

## ਹਰਿ ਪਹਿਲੜੀ ਲਾਵ; ਪਰਵਿਰਤੀ ਕਰਮ ਦ੍ਰਿੜਾਇਆ, ਬਲਿ ਰਾਮ ਜੀਉ ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਪਹਿਲੜੀ = ਪਹਿਲੀ ਲਾਵ[੧] = ਪਰਿਕਰਮਾ, ਸਿੱਖਿਆ, ਲਗਨ, ਪਹਿਲੀ ਭੂਮਿਕਾ (ਸ਼ੁੱਭ ਇੱਛਾ) ਇਹ ਹੈ, ਜੋ ਗੁਰਾਂ ਨੇ ਉਪਦੇਸ਼ ਦੇ ਕੇ ਧਰਮ ਵਿਚ ਪਰਵਿਰਤ ਹੋਣ ਦਾ ਕਰਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ **ਵਾ:** ਮੰਦ ਕਰਮ ਵੱਲੋਂ ਰੋਕ ਕੇ ਸ਼ੁੱਭ ਕਰਮਾਂ ਦੀ ਪ੍ਰਵਿਰਤੀ ਰੂਪ ਕਰਮ ਦ੍ਰਿੜ੍ਹ ਕਰਵਾਇਆ ਹੈ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

---

੧. ਸੰਸਕ੍ਰਿਤ ਵਿਚ ਲਾਵ = ਕੱਟਣਾ, ਫੁੱਲ ਦਾ ਤੋੜਨਾ, ਵਿਆਹ ਸਮੇਂ ਜੋ ਫੇਰੇ ਦਿੱਤੇ ਜਾਂਦੇ ਹਨ ਅਰਥਾਤ—ਵਿਆਹ ਹੋਣ ਨਾਲ ਲੜਕੀ ਆਪਣੇ ਮਾਪਿਆਂ ਤੋਂ ਜੁਦਾ ਹੋ ਜਾਂਦੀ ਹੈ, ਇਸੇ ਕਰਕੇ ਇਸ ਰਸਮ ਦਾ ਨਾਮ ਲਾਵ ਪੈ ਜਾਣਾ ਕੋਈ ਅਚਰਜ ਗੱਲ ਨਹੀਂ ਕਿ ਹੁਣ ਲੜਕੀ ਮਾਪਿਆਂ ਤੋਂ ਫੁੱਲ ਵਾਂਗੂ ਜੁਦਾ ਹੋ ਗਈ ਹੈ ਤੇ ਪਤੀ ਦੀ ਹੋ ਗਈ ਹੈ।

## ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ; ਪਾਪ ਤਜਾਇਆ, ਬਲਿ ਰਾਮ ਜੀਉ ॥

ਬ੍ਰਹਮਾ ਦੀ ਬਾਣੀ ਜੋ ਵੇਦ ਹਨ, ਉਹ ਵੇਦਾਂ ਦੀ ਬਾਣੀ ਵੀ ਇਹੋ ਕਹਿੰਦੀ ਹੈ ਕਿ ਧਰਮ ਨੂੰ ਦ੍ਰਿੜਹੁ = ਪ੍ਰਪੱਕ, ਦ੍ਰਿੜ੍ਹ ਕਰੋ **ਵਾ:** ਬ੍ਰਹਮ ਸੰਬੰਧੀ ਰਚੀ ਗੁਰਾਂ ਦੀ ਬਾਣੀ ਨੂੰ ਵੇਦੁ = ਯਾਦ ਕਰਕੇ ਧਰਮ ਦ੍ਰਿੜ੍ਹ ਕਰੋ **ਵਾ:** (ਬ੍ਰਹਮ + ਅਵੇਦ) ਜਿਹੜੀ ਬ੍ਰਹਮ ਸੰਬੰਧੀ ਬਾਣੀ ਅਵੇਦੁ = ਜਾਨਣ ਤੋਂ ਰਹਿਤ ਸੀ, ਉਸ ਦਾ ਧਰਮ ਗੁਰਾਂ ਦੁਆਰਾ ਦ੍ਰਿੜ੍ਹ ਕਰੋ, ਪਾਪ ਕਰਮਾਂ ਨੂੰ ਤਜਾਇਆ = ਤਿਆਗਣਾ ਕਰੋ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਧਰਮੁ ਦ੍ਰਿੜਹੁ, ਹਰਿ ਨਾਮੁ ਧਿਆਵਹੁ; ਸਿਮ੍ਰਿਤਿ ਨਾਮੁ ਦ੍ਰਿੜਾਇਆ ॥

ਗੁਰਾਂ ਦੇ ਦੱਸੇ ਹੋਏ ਧਰਮ ਨੂੰ ਦ੍ਰਿੜਹੁ = ਦ੍ਰਿੜ੍ਹ ਕਰੋ ਤੇ ਹਰਿ = ਪਰਮੇਸ਼ਰ ਦਾ ਨਾਮ ਧਿਆਵਹੁ = ਧਿਆਉਣਾ ਕਰੋ, ਜਿਸ ਨਾਮ ਨੂੰ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆ ਨੇ ਵੀ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ **ਵਾ:** ਜੋ ਗੁਰਾਂ ਨੇ ਨਾਮ ਦ੍ਰਿੜ੍ਹ ਕਰਵਾਇਆ ਹੈ, ਉਸ ਨੂੰ ਸਿਮ੍ਰਿਤਿ = ਸਿਮਰਨਾ ਕਰੋ।

## ਸਤਿਗੁਰੁ ਗੁਰੁ ਪੂਰਾ ਆਰਾਧਹੁ; ਸਭਿ ਕਿਲਵਿਖ ਪਾਪ ਗਵਾਇਆ ॥

ਗੁਰੁ = ਪੂਜਨੀਕ ਪੂਰਾ = ਪੂਰਿਆਂ ਸਤਿਗੁਰਾਂ ਨੂੰ ਆਰਾਧਹੁ = ਧਿਆਉਣਾ ਕਰੋ **ਵਾ:** ਸਤਿਗੁਰਾਂ ਦੁਆਰਾ ਗੁਰੁ = ਚੇਤਨ ਸਰੂਪ ਪੂਰਨ ਪਰਮੇਸ਼ਰ ਨੂੰ ਅਰਾਧਨਾ ਕਰੋ, ਜੋ ਸਭਿ = ਸਾਰੇ ਬੱਜਰ ਕਿਲਵਿਖ = ਪਾਪ ਤੇ ਸਮਾਨ ਪਾਪ ਗਵਾਇਆ = ਗਵਾ ਦਿੰਦਾ ਹੈ **ਵਾ:** ਕਿਲਵਿਖ = ਵੱਡੇ ਪਾਪ ਤੇ ਛੋਟੇ ਪਾਪਾਂ ਨੂੰ ਗਵਾ ਦਿੰਦਾ ਹੈ **ਵਾ:** ਜਿਸ ਨੇ ਆਰਾਧਿਆ ਹੈ ਉਸ ਦੇ (ਕਿਲ + ਵਿਖ) ਕਿਲ = ਨਿਸਚੇ ਕਰਕੇ ਵਿਖ = ਵਿਹੁ ਰੂਪ ਪਾਪਾਂ ਨੂੰ ਗਵਾਇਆ ਹੈ।

## ਸਹਜ ਅਨੰਦੁ ਹੋਆ ਵਡਭਾਗੀ; ਮਨਿ ਹਰਿ ਹਰਿ ਮੀਠਾ ਲਾਇਆ ॥

ਉਸ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਖ ਨੂੰ ਸਹਜ = ਸੁਤੇ-ਸਿੱਧ ਹੀ ਆਤਮਿਕ ਅਨੰਦ ਪ੍ਰਾਪਤ ਹੋਆ = ਹੋਇਆ ਹੈ, ਜਿਸ ਦੇ ਮਨਿ = ਹਿਰਦੇ ਵਿਚ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਮੀਠਾ = ਮਿੱਠਾ (ਪਿਆਰਾ) ਲਾਇਆ = ਲੱਗ ਆਇਆ ਹੈ **ਵਾ:** ਗੁਰਾਂ ਨੇ ਮੀਠਾ = ਪਿਆਰਾ ਲਾਇਆ ਹੈ।

[ਅੰਗ ੭੭੪]

## ਜਨੁ ਕਹੈ ਨਾਨਕੁ, ਲਾਵ ਪਹਿਲੀ; ਆਰੰਭੁ ਕਾਜੁ ਰਚਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਾਂ ਕਹੈ = ਕਹਿੰਦਾ ਹਾਂ ਕਿ ਪਹਿਲੀ ਲਾਵ = ਪਰਿਕਰਮਾ, ਸਿੱਖਿਆ, ਭੂਮਿਕਾ, ਲਗਨ ਇਹੋ ਹੈ ਜੋ ਗੁਰਾਂ ਨੇ ਪਰਮੇਸ਼ਰ ਦੀ ਪ੍ਰਾਪਤੀ ਦਾ, ਨਿਸ਼ਕਾਮ ਕਰਮਾਂ, ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਸਾਧਨਾਂ ਦੇ ਆਰੰਭੁ = ਸ਼ੁਰੂ ਕਰਨ ਦਾ ਕਾਜੁ = ਕਾਰਜ ਰਚਾਇਆ = ਰਚਾਉਣਾ ਕੀਤਾ ਹੈ ॥੧॥

## ਹਰਿ ਦੂਜੜੀ ਲਾਵ; ਸਤਿਗੁਰੁ ਪੁਰਖੁ ਮਿਲਾਇਆ, ਬਲਿ ਰਾਮ ਜੀਉ ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਦੂਜੜੀ = ਦੂਸਰੀ ਲਾਵ = ਪਰਿਕਰਮਾ, ਸਿੱਖਿਆ, ਲਗਨ ਤੇ ਭੂਮਿਕਾ (ਸੁਵੀਚਾਰਨਾ) ਇਹੋ ਹੈ ਜਿਹੜਾ ਪਰਮੇਸ਼ਰ ਨੇ ਪੁਰਖੁ = ਪੂਰਨ ਸਤਿਗੁਰਾਂ ਦੇ ਨਾਲ ਮਿਲਾਇਆ =

ਮਿਲਾਉਣਾ ਕੀਤਾ ਹੈ **ਵਾ:** ਪੂਰਨ ਸਤਿਗੁਰਾਂ ਨੇ ਵੀਚਾਰ ਦੇ ਨਾਲ ਮਿਲਾਉਣਾ ਕੀਤਾ ਹੈ, ਹੇ ਪਿਆਰੇ ਜੀ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਨਿਰਭਉ ਭੈ ਮਨੁ ਹੋਇ; ਹਉਮੈ ਮੈਲੁ ਗਵਾਇਆ, ਬਲਿ ਰਾਮ ਜੀਉ ॥

ਜਦ ਨਿਰਭਉ = ਭੈ ਤੋਂ ਰਹਿਤ ਪਰਮੇਸ਼ਰ ਦਾ ਸਿਮਰਨ ਕਰ ਕੇ ਪ੍ਰਭੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਮਨੁ = ਹਿਰਦੇ ਵਿਚ ਭੈ = ਡਰ ਹੋਇ = ਹੋ ਜਾਂਦਾ ਹੈ ਤਾਂ ਵਾਹਿਗੁਰੂ ਹਉਮੈ = ਹੰਗਤਾ ਮਮਤਾ ਦੀ ਮੈਲੁ = ਮਲੀਨਤਾ ਨੂੰ ਗਵਾਇਆ = ਗਵਾ, ਦੂਰ ਕਰ ਦਿੰਦਾ ਹੈ **ਵਾ:** ਜਦ ਗੁਰਾਂ ਦਾ ਭੈ ਮਨ ਵਿਚ ਹੋਇ = ਹੋਇਆ ਤਾਂ ਹੋਰਨਾਂ ਭੈਆਂ ਵੱਲੋਂ ਨਿਰਭਉ ਹੋ ਗਏ ਤੇ ਗੁਰਾਂ ਦੁਆਰਾ ਨਾਮ ਜਪ ਕੇ ਹਉਮੈ = ਹੰਗਤਾ ਮਮਤਾ ਰੂਪ ਮੈਲ ਨੂੰ ਗਵਾਇਆ = ਭਾਵ ਨਾਸ਼ ਕਰ ਲਿਆ ਹੈ, ਹੇ ਪਿਆਰੇ ਜੀ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਨਿਰਮਲੁ ਭਉ ਪਾਇਆ, ਹਰਿ ਗੁਣ ਗਾਇਆ; ਹਰਿ ਵੇਖੈ ਰਾਮੁ ਹਦੂਰੇ ॥

ਜਿਸ ਨੂੰ ਨਿਰਮਲ = ਉੱਜਲ ਪਰਮੇਸ਼ਰ ਨੇ ਆਪਣੇ ਹਾਜ਼ਰ ਨਾਜ਼ਰ ਰਹਿਣ ਦਾ ਭਉ = ਡਰ ਪਾਇਆ = ਪਾਉਣਾ ਕੀਤਾ ਹੈ, ਉਸੇ ਨੇ ਹੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਸੰਗਤ ਦੇ ਨਾਲ ਮਿਲ ਕੇ ਗਾਇਆ = ਗਾਉਣਾ ਕੀਤਾ ਹੈ ਅਤੇ ਉਹ ਹਰਿ = ਹਰੀ ਰਾਮ = ਪਰਮੇਸ਼ਰ ਨੂੰ ਹਦੂਰੇ = ਨੇੜੇ ਤੋਂ ਨੇੜੇ ਵੇਖੈ = ਵੇਖਦਾ ਹੈ।

## ਹਰਿ ਆਤਮ ਰਾਮੁ ਪਸਾਰਿਆ ਸੁਆਮੀ; ਸਰਬ ਰਹਿਆ ਭਰਪੂਰੇ ॥

ਸਰਬ ਦੇ ਸੁਆਮੀ = ਮਾਲਕ ਰਾਮੁ = ਵਿਆਪਕ ਹਰਿ = ਪਰਮੇਸ਼ਰ ਨੇ ਹੀ ਆਤਮ = ਆਪਣੇ ਆਪ ਤੋਂ ਸੰਸਾਰ ਦਾ ਪਸਾਰਾ ਪਸਾਰਿਆ ਹੈ ਅਤੇ ਆਪ ਹੀ ਸਰਬ = ਸਾਰਿਆਂ ਥਾਵਾਂ ਵਿਚ ਭਰਪੂਰੇ = ਲਬਾ ਲਬ ਭਰ ਰਿਹਾ ਹੈ।

## ਅੰਤਰਿ ਬਾਹਰਿ ਹਰਿ ਪ੍ਰਭੁ ਏਕੋ; ਮਿਲਿ ਹਰਿਜਨ ਮੰਗਲ ਗਾਏ ॥

ਜੋ ਸਰੀਰ ਦੇ ਅੰਤਰਿ = ਅੰਦਰ ਤੇ ਬਾਹਰ ਸੰਸਾਰ ਵਿਚ **ਵਾ:** (ਤਾਣੇ ਪੇਟੇ ਵਤ) ਏਕੋ = ਇੱਕੋ ਹਰਿ = ਹਰੀ ਪ੍ਰਭੁ = ਪਰਮੇਸ਼ਰ ਹੈ, ਉਸ ਹਰਿ = ਪਰਮੇਸ਼ਰ ਦੇ ਸੰਤ ਜਨਾਂ ਨਾਲ ਮਿਲ ਕੇ ਅਸੀਂ ਜਨਾਂ ਨੇ ਉਸ ਦੇ ਮੰਗਲ ਗਾਏ = ਗਾਉਣੇ ਕੀਤੇ ਹਨ **ਵਾ:** ਮੰਗਲ = ਜੱਸ ਨੂੰ ਗਾਉਣਾ ਕੀਤਾ ਹੈ।

## ਜਨ ਨਾਨਕ, ਦੂਜੀ ਲਾਵ ਚਲਾਈ; ਅਨਹਦ ਸਬਦ ਵਜਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਨੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਇਹ ਦੂਜੀ = ਦੂਸਰੀ ਲਾਵ = ਪਰਿਕਰਮਾ, ਸਿੱਖਿਆ, ਭੂਮਿਕਾ, ਲਗਨ ਚਲਾਈ = ਚਲਾਉਣਾ, ਵਰਨਣ ਕੀਤੀ ਹੈ **ਵਾ:** ਪਰਮੇਸ਼ਰ ਦੀ ਲਗਨ ਵਿਚ ਬਿਰਤੀ ਚਲਾਉਣਾ ਕੀਤੀ ਹੈ, ਜੋ ਅਨਹਦ = ਹੱਦ ਤੋਂ ਰਹਿਤ (ਇਕ-ਰਸ) ਸਤਿਨਾਮ ਰੂਪੀ ਸ਼ਬਦ ਦੇ ਵਾਜੇ ਵਜਾਏ = ਵੱਜ ਪਏ **ਵਾ:** ਨਾਮ ਰੂਪੀ ਸ਼ਬਦ ਵਜਾਏ = ਪ੍ਰਗਟ ਹੋ ਗਿਆ **ਵਾ:** ਅਨਹਦ = ਇਕ-ਰਸ ਸਬਦ = ਨਾਮ ਨੂੰ ਵਜਾਏ = ਉਚਾਰਨ ਕਰਦੇ ਹਾਂ ॥੨॥

## ਹਰਿ ਤੀਜੜੀ ਲਾਵ; ਮਨਿ ਚਾਉ ਭਇਆ, ਬੈਰਾਗੀਆ, ਬਲਿ ਰਾਮ ਜੀਉ ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਤੀਜੜੀ = ਤੀਸਰੀ ਲਾਵ = ਪਰਿਕਰਮਾ, ਸਿੱਖਿਆ, ਲਗਨ **ਵਾ:** ਤੀਸਰੀ ਭੂਮਿਕਾ (ਤਨੂ ਮਾਨਸਾ) ਇਹ ਹੈ ਜੋ ਬੈਰਾਗੀਆਂ ਵਤ ਮਨਿ = ਹਿਰਦੇ ਵਿਚ ਪਰਮੇਸ਼ਰ ਦੀ ਪ੍ਰਾਪਤੀ

ਦਾ ਚਾਉ = ਉਤਸ਼ਾਹ ਭਇਆ = ਹੋਇਆ ਹੈ ਅਤੇ ਮਨ ਦੀਆਂ ਵਾਸ਼ਨਾਵਾਂ ਸੂਖਮ ਕਰ ਲਈਆਂ ਹਨ **ਵਾ:** ਸੰਸਾਰ ਵੱਲੋਂ ਬੈਰਾਗੀਆ = ਉਪਰਾਮ ਹੋ ਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਉਤਸ਼ਾਹ ਹੋਇਆ ਹੈ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਸੰਤ ਜਨਾ ਹਰਿ ਮੇਲੁ; ਹਰਿ ਪਾਇਆ ਵਡਭਾਗੀਆ, ਬਲਿ ਰਾਮ ਜੀਉ ॥

ਸੰਤਾਂ ਜਨਾਂ ਦੀ ਸੰਗਤ ਵਿੱਚੋਂ ਹਰਿ = ਪਰਮੇਸ਼ਰ ਦੇ ਨਾਮ ਦਾ ਮੇਲੁ = ਮਿਲਾਪ ਪ੍ਰਾਪਤ ਹੋਇਆ ਤੇ ਵਡਭਾਗੀਆ = ਵੱਡਿਆਂ ਭਾਗਾਂ ਕਰਕੇ ਗਿਆਨ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ **ਵਾ:** ਸੰਤ ਜਨਾਂ ਦੇ ਨਾਲ ਮੇਲੁ = ਮਿਲਾਪ ਕਰਕੇ ਵੱਡੇ ਭਾਗਾਂ ਦੁਆਰਾ ਹਰਿ ਹਰਿ ਨਾਮ ਪਾਇਆ ਹੈ **ਵਾ:** ਸੰਤ ਜਨਾਂ ਦੇ ਨਾਲ ਹਰਿ = ਪਰਮੇਸ਼ਰ ਨੇ ਮੇਲੁ = ਮਿਲਾਪ ਕਰਾਇਆ ਤਾਂ ਉਨ੍ਹਾਂ ਵੱਡਿਆਂ ਭਾਗਾਂ ਵਾਲਿਆਂ ਪਾਸੋਂ ਹਰਿ = ਪਰਮੇਸ਼ਰ ਦਾ ਨਾਮ ਪਾਇਆ = ਪਾਉਣਾ ਕੀਤਾ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਨਿਰਮਲੁ ਹਰਿ ਪਾਇਆ, ਹਰਿ ਗੁਣ ਗਾਇਆ; ਮੁਖਿ ਬੋਲੀ ਹਰਿ ਬਾਣੀ ॥

ਜਿਨ੍ਹਾਂ ਸੰਤ ਜਨਾਂ ਨੇ ਨਿਰਮਲ = ਉੱਜਲ ਹਰਿ = ਪਰਮੇਸ਼ਰ ਨੂੰ ਹਿਰਦੇ ਵਿੱਚੋਂ ਪਾਇਆ = ਪਾ ਲਿਆ ਹੈ, ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਸਨਾ ਕਰਕੇ ਗਾਇਆ = ਗਾਉਣਾ ਕੀਤਾ ਹੈ ਅਤੇ ਮੁਖਿ = ਮੂੰਹੋਂ ਹਰਿ = ਪਰਮੇਸ਼ਰ ਦੀ ਨਾਮ ਰੂਪੀ ਬਾਣੀ ਬੋਲੀ = ਬੋਲਣਾ ਕੀਤੀ ਹੈ।

## ਸੰਤ ਜਨਾ ਵਡਭਾਗੀ ਪਾਇਆ; ਹਰਿ ਕਥੀਐ ਅਕਥ ਕਹਾਣੀ ॥

ਐਸੇ ਸੰਤ ਜਨਾਂ ਦੀ ਸੰਗਤ ਕਰ ਕੇ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਪੁਰਖਾਂ ਨੇ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਉਸ ਹਰਿ = ਪਰਮੇਸ਼ਰ ਦੀ ਕਹਾਣੀ = ਕਥਾ ਲੱਖਣਾ ਬਿਰਤੀ ਦੁਆਰਾ ਕਥੀਐ = ਕਥਨ ਕੀਤੀ ਹੈ।

## ਹਿਰਦੈ ਹਰਿ ਹਰਿ, ਹਰਿ ਧੁਨਿ ਉਪਜੀ;<br>ਹਰਿ ਜਪੀਐ ਮਸਤਕਿ ਭਾਗੁ ਜੀਉ ॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਹਰਿ ਹਰਿ ਨਾਮ ਦੀ ਧੁਨਿ = ਧੁਨੀ ਉਪਜੀ = ਪੈਦਾ ਹੁੰਦੀ ਹੈ ਭਾਵ ਆਤਮ ਵਿਸ਼ੈਣੀ ਬਿਰਤੀ ਪੈਦਾ ਹੁੰਦੀ ਹੈ, ਪ੍ਰੰਤੂ ਹਰਿ = ਪਰਮੇਸ਼ਰ ਦਾ ਨਾਮ ਤਾਂ ਜਪੀਐ = ਜਪਣਾ ਕਰੀਦਾ ਹੈ, ਜਦੋਂ ਮਸਤਕਿ = ਮੱਥੇ ਦੇ ਸ੍ਰੇਸ਼ਟ ਭਾਗ ਹੋਣ।

**ਅਥਵਾ** ਜਿਨ੍ਹਾਂ ਦੇ ਹਿਰਦੇ ਵਿਚ ਹਰਿ ਹਰਿ ਨਾਮ ਵੱਸਿਆ ਹੋਇਆ ਹੈ ਤੇ ਰਸਨਾ ਵਿੱਚੋਂ ਵੀ ਹਰਿ ਹਰਿ ਨਾਮ ਦੀ ਧੁਨੀ ਪ੍ਰਗਟ ਹੋਈ ਹੈ, ਉਹ ਮਸਤਕਿ = ਮੱਥੇ 'ਤੇ ਸ੍ਰੇਸ਼ਟ ਭਾਗ ਲਿਖੇ ਹੋਣ ਕਰਕੇ ਹੀ ਪਰਮੇਸ਼ਰ ਦਾ ਨਾਮ ਜਪਣਾ ਕਰਦੇ ਹਨ ਜੀ।

## ਜਨੁ ਨਾਨਕੁ ਬੋਲੇ ਤੀਜੀ ਲਾਵੈ; ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਨੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਤੀਜੀ ਲਾਵੈ = ਪਰਿਕਰਮਾ, ਸਿੱਖਿਆ, ਲਗਨ, ਭੂਮਿਕਾ ਬੋਲੇ = ਬੋਲਣਾ, ਉਚਾਰਨਾ ਕੀਤੀ ਹੈ, ਜਿਸ ਕਰਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਮਨਿ = ਹਿਰਦੇ ਵਿਚ ਬੈਰਾਗ ਉਪਜੈ = ਪੈਦਾ ਹੋ ਜਾਂਦਾ ਹੈ ਜੀ ॥੩॥

## ਹਰਿ ਚਉਥੜੀ ਲਾਵ;
## ਮਨਿ ਸਹਜੁ ਭਇਆ, ਹਰਿ ਪਾਇਆ, ਬਲਿ ਰਾਮ ਜੀਉ ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਚਉਥੜੀ = ਚੌਥੀ ਲਾਵ = ਪਰਿਕਰਮਾ, ਸਿੱਖਿਆ, ਲਗਨ, ਭੂਮਿਕਾ (ਸੱਤ੍ਵਾਪਤਿ) ਭਾਵ ਤੁਰੀਆ ਪਦ ਇਹੋ ਹੈ ਜੋ ਮਨਿ = ਅੰਤਸ਼ਕਰਣ ਵਿਚ ਸਰੂਪ ਦਾ ਸਹਜੁ = ਗਿਆਨ ਭਇਆ = ਹੋਇਆ ਹੈ ਤੇ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਗੁਰਮੁਖਿ ਮਿਲਿਆ ਸੁਭਾਇ;
## ਹਰਿ ਮਨਿ ਤਨਿ ਮੀਠਾ ਲਾਇਆ, ਬਲਿ ਰਾਮ ਜੀਉ ॥

ਜਿਨ੍ਹਾਂ ਦਾ ਸੁਭਾਇ = ਸੁਭਾਵਿਕ ਹੀ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਨਾਲ ਮਿਲਿਆ = ਮਿਲਾਪ ਹੋਇਆ ਹੈ, ਉਨ੍ਹਾਂ ਦੇ ਹੀ ਗੁਰਾਂ ਨੇ ਪਰਮੇਸ਼ਰ ਦਾ ਨਾਮ ਮਨਿ ਤੇ ਤਨ ਵਿਚ ਮੀਠਾ = ਪਿਆਰਾ ਲਾਇਆ = ਲਾਉਣਾ ਕੀਤਾ ਹੈ, ਹੇ ਪਿਆਰੇ ਜੀ ! ਰਾਮ = ਪਰਮੇਸ਼ਰ ਦੇ ਬਲਿ = ਬਲਿਹਾਰ ਜਾਈਏ।

## ਹਰਿ ਮੀਠਾ ਲਾਇਆ, ਮੇਰੇ ਪ੍ਰਭ ਭਾਇਆ; ਅਨਦਿਨੁ ਹਰਿ ਲਿਵ ਲਾਈ ॥

ਜਦ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਇਆ = ਚੰਗਾ ਲੱਗਿਆ, ਤਦ ਹੀ ਗੁਰਾਂ ਨੇ ਹਰਿ = ਹਰੀ ਨਾਮ ਮਨ ਤਨ ਵਿਚ ਮੀਠਾ = ਪਿਆਰਾ ਲਾਇਆ = ਲਾਉਣਾ ਕੀਤਾ ਹੈ **ਵਾ:** ਜੋ ਮੇਰੇ ਪਰਮੇਸ਼ਰ ਨੂੰ ਭਾਅ ਗਏ, ਉਨ੍ਹਾਂ ਦੇ ਮਨ ਤੇ ਤਨ ਵਿਚ ਹੀ ਗੁਰਾਂ ਨੇ ਹਰੀ ਨਾਮ ਮੀਠਾ = ਪਿਆਰਾ ਲਾਇਆ = ਲਾਉਣਾ ਕੀਤਾ ਹੈ, ਜਿਸ ਕਰਕੇ ਉਹ ਅਨਦਿਨੁ = ਰਾਤ ਦਿਨ ਹਰਿ = ਹਰੀ ਨਾਮ ਵਿਚ ਲਿਵ = ਬਿਰਤੀ ਲਾਈ ਰੱਖਦੇ ਹਨ।

## ਮਨ ਚਿੰਦਿਆ, ਫਲੁ ਪਾਇਆ ਸੁਆਮੀ; ਹਰਿ ਨਾਮਿ ਵਜੀ ਵਾਧਾਈ ॥

ਮਨ ਚਿੰਦਿਆ = ਮਨ ਇੱਛਤ ਫਲਾਂ ਨੂੰ ਸੁਆਮੀ = ਮਾਲਕ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਪਾਇਆ = ਪਾ ਲਿਆ ਅਤੇ ਹਿਰਦੇ ਵਿਚ ਨਾਮਿ = ਨਾਮੀ ਪਰਮੇਸ਼ਰ ਦੀ ਪ੍ਰਾਪਤੀ ਹੋਣ ਕਰਕੇ ਆਤਮਿਕ ਅਨੰਦ ਦੀ ਵਧਾਈ ਵਜੀ = ਵੱਜ ਆਈ ਹੈ **ਵਾ:** ਹਰੀ ਨਾਮ ਦੀ ਪ੍ਰਾਪਤੀ **ਵਾ:** ਹਰੀ ਨਾਮ ਜਪਣੇ ਕਰਕੇ ਹਿਰਦੇ ਵਿਚ ਪ੍ਰਾਪਤੀ ਦੀ ਵਾਧਾਈ = ਖ਼ੁਸ਼ੀ ਵੱਜ ਆਈ ਹੈ।

## ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ; ਧਨ ਹਿਰਦੈ ਨਾਮਿ ਵਿਗਾਸੀ ॥

ਜਿਸ ਵੇਲੇ ਗੁਰਾਂ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਠਾਕੁਰਿ = ਸੁਆਮੀ ਪ੍ਰਭਿ = ਪਰਮੇਸ਼ਰ ਦੀ ਪ੍ਰਾਪਤੀ ਦਾ **ਵਾ:** ਗਿਆਨ ਦੀ ਪ੍ਰਾਪਤੀ ਦਾ ਕਾਜੁ = ਕਾਰਜ ਰਚਾਇਆ = ਰਚਾਉਣਾ ਕੀਤਾ ਤਾਂ ਜਗਿਆਸੂ ਰੂਪ ਧਨ = ਇਸਤ੍ਰੀ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਜਪ ਕੇ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਵਿਗਾਸੀ = ਖਿੜ ਗਈ, ਅਨੰਦਿਤ ਹੋ ਗਈ।

## ਜਨੁ ਨਾਨਕੁ ਬੋਲੇ, ਚਉਥੀ ਲਾਵੈ; ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

ਸਤਿਗੁਰੂ ਜੀ ਜਨੁ = ਦਾਸਾ ਭਾਵ ਵਿਚ ਬੋਲੇ = ਬੋਲਦੇ, ਕਥਨ ਕਰਦੇ ਹਨ ਕਿ ਅਸੀਂ ਚਉਥੀ = ਚੌਥੀ ਲਾਵੈ = ਪਰਿਕਰਮਾ, ਸਿੱਖਿਆ, ਲਗਨ, ਭੂਮਿਕਾ ਵਿਚ ਅਵਿਨਾਸੀ = ਨਾਸ਼ ਤੋਂ ਰਹਿਤ ਹਰਿ = ਹਰੀ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੨॥

ਇਉਂ ਸਤਿਗੁਰਾਂ ਨੇ ਚਾਰ ਲਾਵਾਂ ਉਚਾਰ ਕੇ ਪ੍ਰਤੱਖ ਲਾੜੇ ਤੇ ਲਾੜੀ ਦੇ ਵਿਆਹ ਦੀ ਗੁਰਮਤਿ ਅਨੁਸਾਰ ਮਰਯਾਦਾ ਕਾਇਮ ਕੀਤੀ ਤੇ ਅੰਤਰੀਵ ਭਾਵ ਵਿਚ ਜਗਿਆਸੂ ਰੂਪ ਇਸਤ੍ਰੀ ਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਚਾਰ ਅਵਸਥਾ ਕਥਨ ਕਰਕੇ ਉਪਦੇਸ਼ ਦਿੱਤਾ **ਵਾ:** ਜੀਵ ਈਸ ਦੀ ਏਕਤਾ ਕਰਾ ਦਿੱਤੀ।

***ਨੋਟ :*** ਇਹ ਚਾਰ ਲਾਵਾਂ ਚਾਰ ਅਵਸਥਾ ਵਤ ਹਨ **ਵਾ:** ਪਹਿਲੀਆਂ ਤਿੰਨ ਸ਼ੁੱਭ ਇੱਛਾ, ਸੁ ਵੀਚਾਰਨਾ, ਤਨੂ ਮਾਨਸਾ ਹਨ ਤੇ ਬਾਕੀ ਚੌਥੀ ਸਤ੍ਵਾਪਤਿ ਅਤੇ ਤੁਰੀਆ ਵਿਚ ਕੋਈ ਭੇਦ ਨਹੀਂ ਹੈ।

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਛੰਤ ਮਹਲਾ ੪ ਘਰੁ ੨ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਜਿਵੇਂ ਵਿਆਹ ਦੀ ਖ਼ੁਸ਼ੀ ਤੋਂ ਬਾਅਦ ਸਾਰੇ ਪਰਿਵਾਰ ਵਿਚ ਖ਼ੁਸ਼ੀਆਂ ਦੀ ਲਹਿਰ ਆਉਂਦੀ ਹੈ, ਇਸੇ ਪ੍ਰਕਾਰ ਜਿਨ੍ਹਾਂ ਜਗਿਆਸੂ ਜਨਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਾਅਦ ਜੋ ਸੁੱਖ ਪ੍ਰਾਪਤ ਹੁੰਦਾ ਹੈ, ਉਸੇ ਪ੍ਰਕਰਣ ਦੁਆਰਾ ਚੌਥੇ ਸਰੂਪ ਸਤਿਗੁਰੂ ਰਾਮਦਾਸ ਜੀ ਸੂਹੀ ਰਾਗਣੀ ਦੇ ਅੰਦਰ ਘਰੁ ੨ = ਦੂਸਰੇ ਸੁਰਤਾਲ ਵਿਚ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਗੁਰਮੁਖਿ; ਹਰਿ ਗੁਣ ਗਾਏ ॥ ਹਿਰਦੈ; ਰਸਨ ਰਸਾਏ ॥

ਜੋ ਪੁਰਖ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਨਾਲ ਮਿਲ ਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗੁਣ ਗਾਏ = ਗਾਉਂਦੇ ਹਨ।

ਉਹ ਹਿਰਦੈ = ਚਿੱਤ ਵਿਚ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗੁਣਾਂ **ਵਾ:** ਨਾਮ ਨੂੰ ਉਚਾਰਦੇ ਹਨ ਤੇ ਰਸਨ = ਜੀਭਾ ਨੂੰ ਵੀ ਨਾਮ ਰਸ ਵਿਚ ਰਸਾਏ = ਰਸਾਉਣਾ ਕਰਦੇ ਹਨ।

## ਹਰਿ ਰਸਨ ਰਸਾਏ, ਮੇਰੇ ਪ੍ਰਭ ਭਾਏ; ਮਿਲਿਆ ਸਹਜਿ ਸੁਭਾਏ ॥

ਇਉਂ ਜਿਨ੍ਹਾਂ ਨੇ ਗੁਰਮੁਖਾਂ **ਵਾ:** ਮੁਖੀ ਗੁਰਾਂ ਨਾਲ ਮਿਲ ਕੇ ਹਰਿ = ਪਰਮੇਸ਼ਰ ਦੇ ਨਾਮ ਰਸ ਵਿਚ ਰਸਨ = ਜੀਭਾ ਨੂੰ ਰਸਾਏ = ਰਸਾਉਣਾ ਕੀਤਾ ਹੈ, ਉਹ ਮੇਰੇ ਪ੍ਰਭ = ਪਰਮੇਸ਼ਰ ਨੂੰ ਭਾਏ = ਚੰਗੇ ਲੱਗੇ ਹਨ, ਭਾਅ ਗਏ ਹਨ ਤੇ ਉਨ੍ਹਾਂ ਨੂੰ ਸਹਜਿ = ਸੁਤੇ-ਸਿੱਧ ਸੁਭਾਏ = ਸੁਭਾਵਿਕ ਹੀ ਪਰਮੇਸ਼ਰ ਮਿਲਿਆ = ਪ੍ਰਾਪਤ ਹੋ ਗਿਆ ਹੈ।

## ਅਨਦਿਨੁ ਭੋਗ ਭੋਗੇ ਸੁਖਿ ਸੋਵੈ; ਸਬਦਿ ਰਹੈ ਲਿਵ ਲਾਏ ॥

ਉਹ ਅਨਦਿਨੁ = ਰਾਤ ਦਿਨੇ ਜੀਵ ਈਸ ਦੀ ਏਕਤਾ ਦਾ **ਵਾ:** ਅਦ੍ਵੈਤ ਅਨੰਦ ਦੇ ਨਾਲ ਅਭਾਸ ਬਿਰਤੀ ਦਾ ਅਦ੍ਵੈਵਤਾ ਅਨੰਦ ਤੇ ਪ੍ਰਤਕ ਚੇਤਨ ਦਾ **ਵਾ:** ਤੂੰ ਪਦ ਦੇ ਲਖ ਅਰਥ ਦੀ ਏਕਤਾ ਦਾ ਭੋਗ = ਅਨੰਦ ਭੋਗੇ = ਮਾਨਣਾ, ਭੋਗਣਾ ਕਰਦੇ ਹਨ, ਸਦਾ ਆਤਮਿਕ ਸੁੱਖ ਦੇ ਸਹਿਤ ਨਿਰਵਿਕਲਪ ਸਮਾਧੀ ਵਿਚ ਸੋਵੈ = ਸੌਂਦੇ ਭਾਵ ਬਿਰਾਜਦੇ ਹਨ ਅਤੇ ਹਰ ਵਕਤ ਸਬਦਿ = ਨਾਮ ਵਿਚ ਲਿਵ = ਬਿਰਤੀ ਨੂੰ ਲਾਏ = ਲਗਾ ਕੇ ਰਹੈ = ਰਹਿੰਦੇ ਹਨ ਭਾਵ ਜੋੜੀ ਰੱਖਦੇ ਹਨ।

## ਵਡੈ ਭਾਗਿ ਗੁਰੁ ਪੂਰਾ ਪਾਈਐ; ਅਨਦਿਨੁ ਨਾਮੁ ਧਿਆਏ ॥

ਵਡੈ = ਵੱਡਿਆਂ ਭਾਗਾਂ ਕਰਕੇ ਪੂਰਾ = ਪੂਰਨ ਗੁਰੁ = ਸਤਿਗੁਰਾਂ ਨੂੰ ਪਾਈਐ = ਪਾਉਣਾ ਕਰਦਾ ਹੈ

**ਵਾ:** ਗੁਰਾਂ ਤੋਂ ਗਿਆਨ ਪਾਈਦਾ ਹੈ ਤੇ ਅਨਦਿਨੁ = ਰਾਤ ਦਿਨੇ ਅੰਮ੍ਰਿਤ ਨਾਮ ਨੂੰ ਧਿਆਏ = ਆਰਾਧਨਾ ਕਰੀਦਾ ਹੈ।

## ਸਹਜੇ ਸਹਜਿ ਮਿਲਿਆ ਜਗਜੀਵਨੁ; ਨਾਨਕ, ਸੁੰਨਿ ਸਮਾਏ ॥੧॥

ਜਿਨ੍ਹਾਂ ਨੂੰ ਗੁਰਾਂ ਦੁਆਰਾ ਸਹਜੇ = ਗਿਆਨ ਦੀ ਪ੍ਰਾਪਤੀ ਕਰਕੇ ਸਹਜਿ = ਗਿਆਨ ਸਰੂਪ ਤੇ ਜਗਜੀਵਨ = ਜਗਤ ਦਾ ਜੀਵਨ ਰੂਪ ਪਰਮੇਸ਼ਰ ਮਿਲਿਆ = ਪ੍ਰਾਪਤ ਹੋਇਆ ਹੈ, ਸਤਿਗੁਰੂ ਜੀ ਕਥਨ ਕਰਦੇ ਹਨ, ਉਹ ਫੁਰਨਿਆਂ ਤੋਂ ਰਹਿਤ ਹੋ ਕੇ ਸੁੰਨਿ = ਅਫੁਰ ਅਵਸਥਾ, ਅਫੁਰ ਸਰੂਪ ਵਿਚ ਸਮਾਏ = ਸਮਾਅ ਗਏ ਹਨ ॥੧॥

## ਸੰਗਤਿ ਸੰਤ; ਮਿਲਾਏ ॥ ਹਰਿ ਸਰਿ ਨਿਰਮਲਿ; ਨਾਏ ॥

(‘ਨ੍ਹਾਏ’ ਭਾਰਾ ਬੋਲੋ)

ਜੋ ਪੁਰਖ ਗੁਰਾਂ **ਵਾ:** ਪਰਮੇਸ਼ਰ ਨੇ ਕਿਰਪਾ ਕਰਕੇ ਸੰਤ = ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲਾਏ = ਮਿਲਾਉਣਾ ਕੀਤੇ ਹਨ।

ਉਹ ਹਰਿ = ਪਰਮੇਸ਼ਰ ਦੇ ਸਾਧ ਸੰਗਤ ਰੂਪੀ ਸਰਿ = ਸਰੋਵਰ ਦੇ ਵਿਚ ਨਾਮ ਰੂਪ ਨਿਰਮਲ = ਉੱਜਲ ਜਲ ਨਾਲ ਨਾਏ = ਇਸ਼ਨਾਨ ਕਰਦੇ ਹਨ **ਵਾ:** ਹਰੀ ਦੇ ਨਾਮ ਰੂਪੀ ਨਿਰਮਲ ਸਰੋਵਰ ਵਿਚ ਨਾਏ = ਨਹਾਉਂਦੇ ਹਨ।

## ਨਿਰਮਲਿ ਜਲਿ ਨਾਏ, ਮੈਲੁ ਗਵਾਏ; ਭਏ ਪਵਿਤੁ ਸਰੀਰਾ ॥

ਉਨ੍ਹਾਂ ਨੇ ਨਾਮ ਰੂਪ ਨਿਰਮਲਿ = ਉੱਜਲ ਜਲ ਵਿਚ ਨਾਏ = ਨਹਾ ਕੇ ਪਾਪਾਂ, ਅਵਿੱਦਿਆ ਦੀ ਮੈਲ ਨੂੰ ਗਵਾਏ = ਗਵਾ ਲਿਆ ਹੈ ਤੇ ਜਿਸ ਕਰਕੇ ਉਹ ਕਾਰਨ, ਸੂਖਮ ਇਨ੍ਹਾਂ ਤਿੰਨਾਂ ਸਰੀਰਾ = ਦੇਹਾਂ ਤੋਂ ਪਵਿਤੁ = ਪਵਿੱਤਰ ਭਏ = ਹੋ ਗਏ ਹਨ ਭਾਵ ਦੇਹਾਂ ਦੇ ਅਭਿਮਾਨ ਤੋਂ ਰਹਿਤ ਹੋ ਗਏ ਹਨ **ਵਾ:** ਉਨ੍ਹਾਂ ਨੂੰ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋਣੇ ਕਰਕੇ ਪਵਿਤੁ = ਨਿਰਮਲ ਸਰੀਰ ਪ੍ਰਾਪਤ ਹੋ ਗਏ ਹਨ। ਅਤੇ

## ਦੁਰਮਤਿ ਮੈਲੁ ਗਈ ਭ੍ਰਮੁ ਭਾਗਾ; ਹਉਮੈ ਬਿਨਠੀ ਪੀਰਾ ॥

ਦੁਰਮਤਿ = ਖੋਟੀ ਮਤ ਰੂਪ ਮੈਲ ਵੀ ਨਾਸ਼ ਹੋ ਗਈ, ਸਰੂਪ ਦਾ ਭਰਮ ਵੀ ਭਾਗਾ = ਨੱਠ, ਨਵਿਰਤ ਹੋ ਗਿਆ ਅਤੇ ਦੇਹ ਦੀ ਹਉਮੈ = ਹੰਗਤਾ ਰੂਪੀ ਪੀਰਾ = ਪੀੜਾ ਵੀ ਬਿਨਠੀ = ਨਾਸ਼ ਹੋ ਗਈ।

## ਨਦਰਿ ਪ੍ਰਭੂ ਸਤਸੰਗਤਿ ਪਾਈ; ਨਿਜ ਘਰਿ ਹੋਆ ਵਾਸਾ ॥

ਜਦ ਪ੍ਰਭੂ = ਪਰਮੇਸ਼ਰ ਦੀ ਦਇਆ ਨਦਰਿ = ਦ੍ਰਿਸ਼ਟੀ ਕਰਕੇ ਸਤਿਸੰਗਤ ਪਾਈ = ਪਾਉਣਾ ਕੀਤੀ, ਤਦ ਨਿਜ = ਸ੍ਵੈ ਸਰੂਪ **ਵਾ:** ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ, ਟਿਕਾ ਹੋਆ = ਹੋਇਆ।

[ਅੰਗ ੭੭੫]

## ਹਰਿ ਮੰਗਲ ਰਸਿ ਰਸਨ ਰਸਾਏ; ਨਾਨਕ ਨਾਮੁ ਪ੍ਰਗਾਸਾ ॥੨॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਮੰਗਲ = ਜੱਸ ਨੂੰ ਗਾ ਕੇ ਰਸਨ = ਜੀਭਾਂ ਨੂੰ ਰਸਿ = ਪ੍ਰੇਮ-ਰਸ ਵਿਚ ਰਸਾਏ = ਰਸਾਉਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਨਾਮ ਦਾ ਪ੍ਰਗਾਸਾ = ਪ੍ਰਕਾਸ਼ ਹੋਇਆ ਹੈ ॥੨॥

## ਅੰਤਰਿ; ਰਤਨੁ ਬੀਚਾਰੇ ॥ ਗੁਰਮੁਖਿ; ਨਾਮੁ ਪਿਆਰੇ ॥

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਤਰਿ = ਵਿਚ ਰਤਨ ਸਰੂਪ ਪਰਮੇਸ਼ਰ ਦੀ ਬੀਚਾਰੇ = ਵੀਚਾਰ ਪ੍ਰਾਪਤ ਹੋਈ ਹੈ। ਉਹੋ ਗੁਰਮੁਖ ਜਨ ਹੀ ਪਿਆਰੇ ਪਰਮੇਸ਼ਰ ਦੇ ਨਾਮ ਵਿਚ ਲਿਵ ਲਾਈ ਰੱਖਦੇ ਹਨ।

## ਹਰਿ ਨਾਮੁ ਪਿਆਰੇ, ਸਬਦਿ ਨਿਸਤਾਰੇ; ਅਗਿਆਨੁ ਅਧੇਰੁ ਗਵਾਇਆ ॥

ਜਿਹੜੇ ਹਰਿ = ਪਰਮੇਸ਼ਰ ਦੇ ਨਾਮ ਦੇ ਪਿਆਰੇ ਹਨ, ਉਹ ਸਬਦਿ = ਗੁਰ ਉਪਦੇਸ਼ **ਵਾ:** ਸਬਦਿ = ਬ੍ਰਹਮ ਨੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰੇ ਹਨ ਅਤੇ ਉਨ੍ਹਾਂ ਦੇ ਹਿਰਦੇ ਵਿੱਚੋਂ ਅਗਿਆਨ ਦਾ ਅਧੇਰੁ = ਹਨੇਰਾ ਵੀ ਗਵਾਇਆ = ਗਵਾ ਦਿੱਤਾ ਹੈ। ਅਤੇ :

## ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ; ਘਰ ਮੰਦਰ ਸੋਹਾਇਆ ॥

ਜਦ ਗਿਆਨ ਰੂਪ ਪ੍ਰਖੰਡੁ = ਤਿਤੀਖਨ (ਤਿੱਖਾ) ਦੀਪਕ ਬਲਿਆ = ਜਲਿਆ ਤਦ ਘਟਿ = ਹਿਰਦੇ ਵਿਚ ਗਿਆਨ ਦਾ ਚਾਨਣੁ = ਪ੍ਰਕਾਸ਼ ਹੋ ਗਿਆ **ਵਾ:** ਹਿਰਦੇ ਵਿਚ ਪ੍ਰਚੰਡੁ = ਤਿੱਖੇ ਅਪ੍ਰੋਖ ਗਿਆਨ ਦਾ ਪ੍ਰਕਾਸ਼ ਹੋ ਗਿਆ ਤੇ ਸਰੀਰ ਰੂਪੀ ਘਰ = ਗ੍ਰਿਹਿ ਦੇ ਅੰਦਰੋਂ ਮੰਦਰ ਭਾਵ ਅਧਿਸ਼ਠਾਨ ਰੂਪ ਪਰਮੇਸ਼ਰ ਨੂੰ ਪ੍ਰਾਪਤ ਕਰਕੇ ਸੋਹਾਇਆ = ਸ਼ੋਭਨੀਕ ਹੋ ਗਏ **ਵਾ:** ਘਰ = ਸਰੀਰ ਤੇ ਮੰਦਰ = ਅੰਤਹਕਰਣ ਸ਼ੋਭਨੀਕ ਹੋ ਗਿਆ **ਵਾ:** ਸਤਿਸੰਗਤ ਰੂਪੀ ਘਰ 'ਚ ਮਿਲ ਕੇ ਮੰਦਰ = ਅੰਤਹਕਰਣ ਸ਼ੁੱਭ ਗੁਣ ਦੇ ਸਹਿਤ ਹੋ ਕੇ ਸ਼ੋਭਨੀਕ ਹੋ ਗਿਆ।

## ਤਨੁ ਮਨੁ ਅਰਪਿ ਸੀਗਾਰ ਬਣਾਏ; ਹਰਿ ਪ੍ਰਭ ਸਾਚੇ ਭਾਇਆ ॥

ਤਨ ਮਨ ਅਰਪਿ = ਭੇਟਾ (ਅਰਪਣ) ਕਰਨ ਰੂਪ ਸੀਗਾਰ ਬਣਾਏ = ਬਣਾਉਣਾ ਕੀਤੇ ਹਨ **ਵਾ:** ਤਨ ਮਨ ਅਰਪ ਕੇ ਸਾਧਨਾ ਰੂਪੀ ਸ਼ਿੰਗਾਰ ਬਣਾਉਣਾ ਕੀਤੇ ਹਨ, ਇਸ ਕਰਕੇ ਉਹ ਹਰਿ = ਹਰੇ ਭਰੇ ਕਰਨ ਵਾਲੇ ਸਾਚੇ = ਸੱਚੇ ਪ੍ਰਭ = ਪਰਮੇਸ਼ਰ ਨੂੰ ਭਾਇਆ = ਭਾਅ ਗਏ ਹਨ।

## ਜੋ ਪ੍ਰਭੁ ਕਹੈ, ਸੋਈ ਪਰੁ ਕੀਜੈ; ਨਾਨਕ ਅੰਕਿ ਸਮਾਇਆ ॥੩॥

ਜੋ ਪ੍ਰਭੁ = ਪਰਮੇਸ਼ਰ ਗੁਰ ਉਪਦੇਸ਼ ਦੁਆਰਾ ਕਹੈ = ਕਹਿੰਦਾ ਹੈ, ਸੋਈ = ਉਹੋ ਕੰਮ ਹੀ ਪਰੁ = ਵਿਸ਼ੇਸ਼ ਕਰਕੇ ਕੀਜੈ = ਕਰੀਏ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਾਂ ਹੀ ਸੱਚ ਅੰਕਿ = ਸਰੂਪ ਵਿਚ ਸਮਾਇਆ = ਮਿਲਿਆ ਜਾਂਦਾ ਹੈ **ਵਾ:** ਅੰਕਿ = ਪ੍ਰੇਮ ਦੁਆਰਾ ਪਰਮੇਸ਼ਰ ਵਿਚ ਅਭੇਦ ਹੋਈਦਾ ਹੈ ॥੩॥

## ਹਰਿ ਪ੍ਰਭਿ; ਕਾਜੁ ਰਚਾਇਆ ॥ ਗੁਰਮੁਖਿ; ਵੀਆਹਣਿ ਆਇਆ ॥

ਹਰਿ = ਹਰੀ ਪ੍ਰਭਿ = ਪਰਮੇਸ਼ਰ ਨੇ ਆਪ ਹੀ ਆਪਣੀ ਪ੍ਰਾਪਤੀ ਦਾ **ਵਾ:** ਬ੍ਰਹਮ ਗਿਆਨ, ਮੋਖ ਦੀ ਪ੍ਰਾਪਤੀ ਦਾ ਕਾਜੁ = ਕਾਰਜ ਰਚਾਇਆ = ਰਚਾਉਣਾ ਕੀਤਾ ਹੈ ਅਤੇ ਪਰਮੇਸ਼ਰ ਨੇ ਆਪ ਹੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਜੀਵ ਈਸ ਦੀ ਏਕਤਾ ਕਰਨ ਰੂਪ ਵੀਆਹਣਿ = ਵਿਆਹੁਣ ਵਾਸਤੇ ਆਇਆ = ਆਉਣਾ ਕੀਤਾ ਹੈ **ਵਾ:** ਜੋ (ਵੀ + ਆਹਣਿ) ਵੀ = ਪੂਰਬਲੇ ਨਿਸ਼ਕਾਮ ਕਰਮਾਂ ਸਦਕਾ ਆ ਕੇ ਆਹਣਿ = ਪ੍ਰਾਪਤ ਹੋਇਆ ਹੈ, ਇਹੋ ਹੀ ਵਿਆਹੁਣ ਵਾਸਤੇ ਆਇਆ ਹੈ।

## ਵੀਆਹਣਿ ਆਇਆ, ਗੁਰਮੁਖਿ ਹਰਿ ਪਾਇਆ; ਸਾ ਧਨ ਕੰਤ ਪਿਆਰੀ ॥

ਜਦ ਵੀਆਹਣਿ = ਵਿਆਹੁਣ ਵਾਸਤੇ ਆਇਆ, ਜਿਸ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:**

ਗੁਰਮੁਖਾਂ ਦੀ ਸੰਗਤ ਦੁਆਰਾ ਪਤੀ ਹਰਿ = ਪਰਮੇਸ਼ਰ ਪਾਇਆ ਹੈ, ਸਾ = ਉਹ ਜਗਿਆਸੂ ਰੂਪ ਧਨ = ਇਸਤ੍ਰੀ ਕੰਤ = ਪਤੀ ਪਰਮੇਸ਼ਰ ਨੂੰ ਪਿਆਰੀ = ਚੰਗੀ ਲੱਗਦੀ ਹੈ **ਵਾ:** ਉਸ ਜੀਵ ਰੂਪ ਇਸਤ੍ਰੀ ਦੀ ਅਭਾਸ ਬਿਰਤੀ ਸਾਖੀ ਚੇਤਨ ਪਤੀ ਨੂੰ ਪਿਆਰੀ ਲੱਗਦੀ ਹੈ।

## ਸੰਤ ਜਨਾ ਮਿਲਿ ਮੰਗਲ ਗਾਏ; ਹਰਿ ਜੀਉ ਆਪਿ ਸਵਾਰੀ ॥

ਜਿਸ ਨੇ ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ **ਵਾ:** ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲ ਕੇ ਪਰਮੇਸ਼ਰ ਦੇ ਮੰਗਲ = ਜੱਸ, ਮੰਗਲਾਚਾਰ ਨੂੰ ਗਾਏ = ਗਾਉਣਾ ਕੀਤਾ ਹੈ, ਉਸ ਦੀ ਬਿਰਤੀ ਆਪ ਹਰਿ = ਪਰਮੇਸ਼ਰ ਜੀਉ = ਜੀ ਨੇ ਗੁਣਾਂ ਨੂੰ ਗ੍ਰਹਿਣ ਕਰਨ ਰੂਪ ਸਵਾਰੀ = ਸੰਵਾਰਨਾ ਕੀਤੀ ਹੈ।

## ਸੁਰਿ ਨਰ ਗਣ ਗੰਧਰਬ ਮਿਲਿ ਆਏ; ਅਪੂਰਬ ਜੰਵ ਬਣਾਈ ॥

ਸੁਰਿ = ਦੇਵਤੇ ਦੈਵੀ ਸੰਪਦਾ ਵਾਲੇ ਨਰ = ਪੁਰਖ **ਵਾ:** ਨਰਾਂ ਵਿੱਚੋਂ ਦੇਵ ਪਦਵੀ ਦੀ ਪ੍ਰਾਪਤੀ ਵਾਲੇ ਪੁਰਖ ਗਣ = ਸ਼ਿਵ ਜੀ ਦੇ ਨੰਦੀ ਭ੍ਰਿਗੀ ਟੋਨਾ ਸੋਨਾ ਆਦਿ ਸੇਵਕ, ਗੰਧਰਬ = ਦੇਵਤਿਆਂ ਦੇ ਹਾਹਾ ਹੂਹੂ ਰਾਗੀ ਆਦਿ ਜਦੋਂ ਇਹ ਸਾਰੇ ਮਿਲਿ = ਇਕੱਤਰ ਹੋ ਕੇ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਬ੍ਰਹਮ ਗਿਆਨੀ ਦੇ ਦਰਸ਼ਨ ਕਰਨ ਵਾਸਤੇ ਆਏ ਤਾਂ ਇਹ ਅਪੂਰਬ = ਅਸਚਰਜ ਤਰੀਕੇ ਦੀ ਜੰਞ = ਬਰਾਤ ਬਣਾਈ = ਬਣ ਆਈ ਭਾਵ ਇਹ ਸਾਰੇ ਵਾਹਿਗੁਰੂ ਦੀ ਪ੍ਰਾਪਤੀ ਹੋਈ ਤੋਂ ਬ੍ਰਹਮ ਗਿਆਨੀ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਹਨ।

## ਨਾਨਕ, ਪ੍ਰਭੁ ਪਾਇਆ ਮੈ ਸਾਚਾ; ਨਾ ਕਦੇ ਮਰੈ, ਨ ਜਾਈ ॥੪॥੧॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਪਾਇਆ = ਪਾ ਲਿਆ ਹੈ, ਜਿਸ ਦੀ ਪ੍ਰਾਪਤੀ ਦਾ ਐਸਾ ਅਨੰਦ ਹੈ ਜੋ ਨਾ ਕਦੇ ਮਰੈ = ਮਰਦਾ ਹੈ ਤੇ ਨਾ ਹੀ ਛੱਡ ਕੇ ਕਿਤੇ ਜਾਈ = ਜਾਂਦਾ ਹੈ **ਵਾ:** ਨਾ ਕਦੇ ਮਰੈ = ਮਰਨਾ ਤੇ ਨਾ ਜੰਮਣਾ ਭਾਵ ਆਉਣਾ ਜਾਣਾ ਨਹੀਂ ਹੋਵੇਗਾ, ਐਸੀ ਮੁਕਤ ਪਦਵੀ ਪਾ ਕੇ ਉਸ ਸੱਚੇ ਦਾ ਸਰੂਪ ਹੀ ਹੋ ਗਏ ਹਾਂ ॥੪॥੧॥੩॥

## ਰਾਗੁ ਸੂਹੀ ਛੰਤ ਮਹਲਾ ੪ ਘਰੁ ੩

## ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗਣੀ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਾਧ ਸੰਗਤ ਦੇ ਨਾਲ ਮਿਲ ਕੇ ਵਾਹਿਗੁਰੂ ਦੇ ਗੁਣ ਗਾਉਣ ਵਾਸਤੇ ਘਰੁ ੩ = ਤੀਸਰੇ ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਆਵਹੋ ਸੰਤ ਜਨਹੁ; ਗੁਣ ਗਾਵਹ, ਗੋਵਿੰਦ ਕੇਰੇ ਰਾਮ ॥

ਹੇ ਸੰਤ = ਸ਼ਾਂਤ ਚਿੱਤ ਵਾਲੇ ਮਹਾਤਮਾ ਜਨੋਂ ! ਆਵਹੁ = ਆਵੋ ਸਤਿਸੰਗਤ ਦੇ ਨਾਲ ਮਿਲ ਕੇ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਰਾਮ = ਪਰਮੇਸ਼ਰ ਕੇਰੇ = ਦੇ ਗੁਣਾਂ ਨੂੰ ਗਾਵਹ = ਗਾਉਣਾ ਕਰੀਏ।

## ਗੁਰਮੁਖਿ ਮਿਲਿ ਰਹੀਐ; ਘਰਿ ਵਾਜਹਿ ਸਬਦ ਘਨੇਰੇ ਰਾਮ ॥

ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਵਿਚ ਹਮੇਸ਼ਾ ਲਈ ਮਿਲ ਕੇ ਰਹੀਐ = ਰਹਿਣਾ ਕਰੀਏ, ਜਿਸ ਕਰਕੇ ਹਿਰਦੇ ਰੂਪੀ ਘਰ ਵਿਚ ਗੁਰ ਸਬਦ = ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਕਰਨ ਰੂਪੀ **ਵਾ:** ਸਤਿਨਾਮ ਰੂਪੀ ਘਨੇਰੇ = ਘਣੇ ਵਾਜੇ ਵਾਜਹਿ = ਵੱਜ ਆਉਣਗੇ **ਵਾ:** ਜੋਗ ਮਤ ਅਨੁਸਾਰ ਦਸਵੇਂ ਦੁਆਰ ਰੂਪ ਘਰ ਵਿਚ ਤੱਤ ਤੰਤੀ ਆਦਿ ਘਨੇਰੇ ਸ਼ਬਦ ਵੱਜ ਆਉਣਗੇ। ਪਰਮੇਸ਼ਰ ਦੇ ਸਨਮੁਖ ਬੇਨਤੀ ਕਰੀਏ ਕਿ :

## ਸਬਦ ਘਨੇਰੇ, ਹਰਿ ਪ੍ਰਭ ਨੇਰੇ[੧]; ਤੂ ਕਰਤਾ ਸਭ ਥਾਈ ॥

ਹੇ ਹਰਿ = ਹਰੀ ਪ੍ਰਭ = ਪਰਮੇਸ਼ਰ ਜੀ ! ਜਿਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਗੁਰ ਸਬਦ = ਉਪਦੇਸ਼ ਦੁਆਰਾ ਸ੍ਰਵਣ, ਮੰਨਣ ਨਿਧਿਆਸਣ ਰੂਪੀ **ਵਾ:** ਸਤਿਨਾਮ ਰੂਪੀ ਘਨੇਰੇ = ਘਣੇ ਵਾਜੇ ਹਨ **ਵਾ:** ਜੋ ਤੇਰੀ ਪ੍ਰਾਪਤੀ ਵਾਲੇ ਘਣੇ ਸ਼ਬਦਾਂ ਨੂੰ ਇਕ-ਰਸ ਉਚਾਰਨ ਕਰਦੇ ਹਨ, ਉਹ ਤੇਰੇ ਨੇਰੇ = ਨੇੜੇ ਵੱਸਣ ਲੱਗ ਜਾਂਦੇ ਹਨ **ਵਾ:** ਉਹ ਤੇਰੇ = ਤੁਹਾਡੇ ਹੀ ਸੇਵਕ ਬਣ ਜਾਂਦੇ ਹਨ ਅਤੇ ਐਸਾ ਨਿਸਚਾ ਕਰਦੇ ਹਨ ਕਿ ਹੇ ਕਰਤਾ = ਰਚਨਹਾਰ ਪਰਮੇਸ਼ਰ ! ਤੂੰ ਹੀ ਸਭ = ਸਾਰਿਆਂ ਥਾਈ = ਥਾਵਾਂ ਵਿਚ ਵਿਆਪਕ ਹੋ ਰਿਹਾ ਹੈਂ। ਇਸ ਕਰਕੇ :

## ਅਹਿਨਿਸਿ ਜਪੀ, ਸਦਾ ਸਾਲਾਹੀ; ਸਾਚ ਸਬਦਿ ਲਿਵ ਲਾਈ ॥

ਹੇ ਭਾਈ ! ਸਾਚ = ਸੱਚੇ ਗੁਰ ਸਬਦਿ = ਉਪਦੇਸ਼ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਈ = ਲਗਾ ਕੇ ਅਹਿਨਿਸਿ = ਰਾਤ ਦਿਨੇ ਨਾਮ ਦਾ ਬਾਨੀ ਦੁਆਰਾ ਜਪੀ = ਜਾਪ ਕਰੀਏ ਤੇ ਸਦਾ = ਹਮੇਸ਼ਾ ਹੀ ਗੁਰਮੁਖਾਂ ਦੀ ਸੰਗਤ 'ਚ ਮਿਲ ਕੇ ਕੀਰਤਨ ਰੂਪ 'ਚ ਸਾਲਾਹੀ = ਸਿਫ਼ਤ ਕਰੀਏ।

### ਦੂਸਰਾ ਅਰਥ

**ਸਬਦ ਘਨੇਰੇ, ਹਰਿ ਪ੍ਰਭ ਨੇਰੇ; ਤੂ ਕਰਤਾ ਸਭ ਥਾਈ ॥**

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਰੂਪੀ ਘਰ ਵਿਚ ਗੁਰ ਉਪਦੇਸ਼ ਦੁਆਰਾ ਸਤਿ ਨਾਮ ਰੂਪੀ ਘਣੇ ਵਾਜੇ ਵੱਜ ਆਏ ਹਨ, ਉਹ ਹਰਿ = ਹਰੀ ਪ੍ਰਭ = ਪਰਮੇਸ਼ਰ ਨੂੰ ਨੇਰੇ = ਨੇੜੇ ਹੀ ਜਾਣ ਲੈਂਦੇ ਹਨ ਤੇ ਐਸਾ ਨਿਸਚਾ ਕਰਦੇ ਹਨ ਕਿ ਹੇ ਕਰਤਾ = ਰਚਨਹਾਰ ਪਰਮੇਸ਼ਰ ! ਤੂੰ ਹੀ ਸਭ = ਸਾਰਿਆਂ ਥਾਈ = ਥਾਵਾਂ ਵਿਚ ਵਿਆਪਕ ਹੋ ਰਿਹਾ ਹੈਂ। ਅਤੇ

**ਅਹਿਨਿਸਿ ਜਪੀ, ਸਦਾ ਸਾਲਾਹੀ; ਸਾਚ ਸਬਦਿ ਲਿਵ ਲਾਈ ॥**

ਉਹ ਗੁਰਮੁਖ ਜਨ ਬਾਣੀ ਕਰਕੇ ਨਾਮ ਦਾ ਜਪੀ = ਜਾਪ ਕਰਦੇ ਹਨ ਤੇ ਸੰਗਤ ਨਾਲ ਮਿਲ ਕੇ ਪਰਮੇਸ਼ਰ ਦੀ ਸਿਫ਼ਤ ਕਰਦੇ ਹਨ। ਕਿਉਂਕਿ :

## ਅਨਦਿਨੁ ਸਹਜਿ ਰਹੈ ਰੰਗਿ ਰਾਤਾ; ਰਾਮ ਨਾਮੁ ਰਿਦ ਪੂਜਾ ॥

ਉਨ੍ਹਾਂ ਗੁਰਮੁਖ ਜਨਾਂ ਦਾ ਮਨ ਅਨਦਿਨੁ = ਰਾਤ ਦਿਨ ਸਹਿਜੇ = ਸ਼ਾਂਤੀ ਪੂਰਬਕ **ਵਾ:** ਸਹਜਿ = ਗਿਆਨ ਸਰੂਪ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੱਤਿਆ ਰਹੈ = ਰਹਿੰਦਾ ਹੈ ਤੇ ਰਿਦ = ਹਿਰਦੇ ਵਿਚ ਰਾਮ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਪਰਮੇਸ਼ਰ ਦਾ ਹੀ ਪੂਜਾ = ਪੂਜਣ ਹੁੰਦਾ ਹੈ **ਵਾ:** ਹਿਰਦੇ ਵਿਚ ਪ੍ਰਭੂ ਨਾਮ ਨੂੰ ਧਾਰਨਾ

---

੧. ਦਮਦਮਾ ਸਾਹਿਬ ਦਾ ਪਾਠ 'ਨੇਰੇ' ਹੈ, ਕਈ ਸਰੂਪਾਂ ਵਿਚ 'ਤੇਰੇ' ਪਾਠ ਵੀ ਹੁੰਦਾ ਹੈ, ਜੋ ਭਾਈ ਬੰਨੋ ਵਾਲੀ ਬੀੜ ਵਿੱਚੋਂ ਆਇਆ ਹੈ।

ਰੂਪੀ ਪੂਜਾ ਕਰਦੇ ਹਨ **ਵਾ:** ਹਿਰਦੇ ਵਿਚ ਪਰਮੇਸ਼ਰ ਦਾ ਨਾਮ ਜਪਣੇ ਕਰਕੇ ਉਸ ਦੇ ਸਰੂਪ ਵਿਚ ਪੂਜਾ = ਪੁੱਜ ਭਾਵ ਪਹੁੰਚ ਜਾਂਦੇ ਹਨ।

## ਨਾਨਕ, ਗੁਰਮੁਖਿ ਏਕੁ ਪਛਾਣੈ; ਅਵਰੁ ਨ ਜਾਣੈ ਦੂਜਾ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਗੁਰਮੁਖ ਜਨਾਂ ਦੀ ਸੰਗਤ ਕਰ ਕੇ ਏਕੁ = ਇਕ ਅਦ੍ਵੈਤ ਸਰੂਪ ਪਰਮੇਸ਼ਰ ਨੂੰ ਪਛਾਣੇ = ਪਛਾਣਦੇ ਹਨ, ਉਹ ਅਵਰ ਅਸਥਾਨ ਵਿਚ ਅਵਰੁ = ਹੋਰ ਕੋਈ ਵੀ ਦੂਜਾ = ਦੂਸਰਾ ਨ = ਨਹੀਂ ਜਾਣੈ = ਜਾਣਦੇ ॥੧॥

## ਸਭ ਮਹਿ ਰਵਿ ਰਹਿਆ; ਸੋ ਪ੍ਰਭੁ ਅੰਤਰਜਾਮੀ ਰਾਮ ॥

ਹੇ ਰਾਮ = ਭਾਈ ! ਸੋ = ਉਹ ਪ੍ਰਭੁ = ਪਰਮੇਸ਼ਰ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਤੇ ਸਭ = ਸਾਰਿਆਂ ਮਹਿ = ਵਿਚ ਰਵਿ ਰਹਿਆ = ਵਿਆਪਕ ਹੋ ਰਿਹਾ ਹੈ।

## ਗੁਰ ਸਬਦਿ ਰਵੈ ਰਵਿ ਰਹਿਆ; ਸੋ ਪ੍ਰਭੁ ਮੇਰਾ ਸੁਆਮੀ ਰਾਮ ॥

ਜਿਹੜਾ ਗੁਰ ਸਬਦਿ = ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਰਵੈ = ਉਚਾਰਦਾ ਹੈ, ਉਸ ਦੇ ਹਿਰਦੇ ਵਿਚ ਪਰਮੇਸ਼ਰ (ਤਾਣੇ ਪੇਟੇ ਵਤ) ਰਵਿ = ਮਿਲਿਆ ਰਹਿਆ = ਰਹਿੰਦਾ ਹੈ ਅਤੇ ਉਹ ਐਸਾ ਨਿਸਚਾ ਕਰਦਾ ਹੈ ਕਿ ਸੋ = ਉਹ ਰਾਮ = ਹਰੀ ਪ੍ਰਭੁ = ਪਰਮੇਸ਼ਰ ਮੇਰਾ ਸੁਆਮੀ = ਮਾਲਕ ਹੈ।

## ਪ੍ਰਭੁ ਮੇਰਾ ਸੁਆਮੀ, ਅੰਤਰਜਾਮੀ; ਘਟਿ ਘਟਿ ਰਵਿਆ ਸੋਈ ॥

ਜੋ ਮੇਰਾ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ, ਸੋਈ = ਉਹ ਘਟਿ ਘਟਿ = ਘਟਾਂ ਘਟਾਂ ਵਿਚ ਰਵਿਆ = ਮਿਲਿਆ ਹੋਇਆ ਹੈ।

## ਗੁਰਮਤਿ ਸਚੁ ਪਾਈਐ, ਸਹਜਿ ਸਮਾਈਐ; ਤਿਸੁ ਬਿਨੁ, ਅਵਰੁ ਨ ਕੋਈ ॥

ਗੁਰਮਤਿ = ਗੁਰ ਸਿੱਖਿਆ ਦੁਆਰਾ ਸਚੁ = ਸੱਚੇ ਨਾਮ ਨੂੰ ਪਾਈਐ = ਪਾ ਲਈਦਾ ਹੈ, ਜਿਸ ਨੂੰ ਜਪਣੇ ਕਰਕੇ ਫੇਰ ਸਹਜਿ = ਸੁਤੇ-ਸਿੱਧ ਹੀ ਸੱਚ ਸਰੂਪ ਵਿਚ ਸਮਾਈਐ = ਸਮਾਅ ਲੀਨ ਹੋ ਜਾਈਦਾ ਹੈ ਅਤੇ ਅੰਦਰੋਂ ਐਸੀ ਜੋਤ ਪ੍ਰਗਟ ਹੋ ਆਉਂਦੀ ਹੈ ਫੇਰ ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਦਿਖਾਈ ਨ = ਨਹੀਂ ਦਿੰਦਾ।

## ਸਹਜੇ ਗੁਣ ਗਾਵਾ, ਜੇ ਪ੍ਰਭ ਭਾਵਾ; ਆਪੇ ਲਏ ਮਿਲਾਏ ॥

ਸਹਜੇ = ਨਿਰਯਤਨ ਹੀ ਗੁਣ ਗਾਵਾ = ਗਾਉਂਦੇ ਰਹੀਏ, ਜੇ = ਜੇਕਰ ਪ੍ਰਭ = ਵਾਹਿਗੁਰੂ ਨੂੰ ਭਾਵਾ = ਭਾਅ ਜਾਈਏ ਤਾਂ ਉਹ ਆਪ ਹੀ ਕਿਰਪਾ ਕਰਕੇ ਆਪਣੇ ਸਰੂਪ 'ਚ ਮਿਲਾਏ = ਮਿਲਾ ਲਏ = ਲੈਂਦਾ ਹੈ।

## ਨਾਨਕ, ਸੋ ਪ੍ਰਭੁ ਸਬਦੇ ਜਾਪੈ; ਅਹਿਨਿਸਿ ਨਾਮੁ ਧਿਆਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੋ = ਉਹ ਪ੍ਰਭੁ = ਪਰਮੇਸ਼ਰ ਗੁਰ ਸਬਦੇ = ਉਪਦੇਸ਼ ਦੁਆਰਾ ਹੀ ਜਾਪੈ = ਜਾਣਿਆ ਜਾਂਦਾ ਹੈ, ਇਸ ਲਈ ਜੇ ਗੁਰ ਉਪਦੇਸ਼ ਦੁਆਰਾ ਅਹਿਨਿਸਿ = ਰਾਤ ਦਿਨੇ ਅੰਮ੍ਰਿਤ ਨਾਮ ਨੂੰ ਧਿਆਏ = ਆਰਾਧਨਾ, ਧਿਆਉਣਾ ਕਰੀਏ ॥੨॥

## ਇਹੁ ਜਗੋ ਦੁਤਰੁ; ਮਨਮੁਖੁ ਪਾਰਿ ਨ ਪਾਈ ਰਾਮ ॥

ਹੇ ਰਾਮ = ਭਾਈ ! ਇਹ ਜਗੋ = ਸੰਸਾਰ-ਸਮੁੰਦ੍ਰ ਤੋਂ ਤਰਨਾ ਬੜਾ ਦੁਤਰੁ = ਕਠਨ ਹੈ, ਮਨਮੁਖ ਪੁਰਖ ਨੇ ਮਨ ਨੂੰ ਮੁੱਖ ਰੱਖਣ ਕਰਕੇ ਇਸ ਸੰਸਾਰ-ਸਮੁੰਦ੍ਰ ਤੋਂ ਪਾਰ ਹੋਣ ਦੀ ਗੁਰਾਂ ਤੋਂ ਜੁਗਤੀ ਨ = ਨਹੀਂ ਪਾਈ = ਪਾਉਣਾ ਕੀਤੀ **ਵਾ:** ਮਨਮੁਖ ਪੁਰਖ ਆਪਣੇ ਆਪ ਨੂੰ ਇਸ ਸੰਸਾਰ-ਸਮੁੰਦ੍ਰ ਤੋਂ ਪਾਰ ਨਹੀਂ ਪਾ ਸਕਦਾ, ਕਿਉਂਕਿ :

## ਅੰਤਰੇ ਹਉਮੈ ਮਮਤਾ; ਕਾਮੁ ਕ੍ਰੋਧੁ ਚਤੁਰਾਈ ਰਾਮ ॥

ਹੇ ਰਾਮ = ਭਾਈ ! ਮਨਮੁਖ ਪੁਰਖ ਦੇ ਹਿਰਦੇ ਅੰਤਰੇ = ਵਿਚ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮਮਤਾ = ਮੇਰ, ਕਾਮ ਕ੍ਰੋਧ ਆਦਿ ਵਿਕਾਰ ਤੇ ਵਾਕਾਂ ਦੀ ਚਤੁਰਾਈ = ਚਾਲਾਕੀ ਵੱਸਦੀ ਹੈ।

## ਅੰਤਰਿ ਚਤੁਰਾਈ, ਥਾਇ ਨ ਪਾਈ; ਬਿਰਥਾ ਜਨਮੁ ਗਵਾਇਆ ॥

ਹਿਰਦੇ ਅੰਤਰਿ = ਵਿਚ ਵਾਕਾਂ ਦੀ ਚਤੁਰਾਈ = ਚਾਲਾਕੀ ਹੋਣੇ ਕਰਕੇ ਮਨਮੁਖ ਪੁਰਖ ਸਰੂਪ ਰੂਪੀ ਥਾਇ = ਥਾਂ ਨੂੰ ਨ = ਨਹੀਂ ਪਾਈ = ਪਾਉਂਦਾ, ਕਿਉਂਕਿ ਉਸ ਨੇ ਆਪਣਾ ਮਨੁੱਖਾ ਜਨਮ ਨਿਸਫਲ ਹੀ ਵਿਕਾਰਾਂ ਨੂੰ ਭੋਗਣ ਵਿਚ ਗਵਾਇਆ = ਗਵਾਉਣਾ ਕੀਤਾ ਹੈ।

## ਜਮ ਮਗਿ ਦੁਖੁ ਪਾਵੈ, ਚੋਟਾ ਖਾਵੈ; ਅੰਤਿ ਗਇਆ ਪਛੁਤਾਇਆ ॥

ਸਗੋਂ ਉਹ ਮਨਮੁਖ ਪੁਰਖ ਤਾਂ ਜਮਾਂ ਦੇ ਮਗਿ = ਰਸਤੇ ਵਿਚ ਪੈ ਕੇ ਦੁੱਖ ਪਾਵੈ = ਪਾਉਂਦਾ ਹੈ ਤੇ ਜਮਾਂ ਦੀਆਂ ਚੋਟਾ = ਸੱਟਾਂ ਖਾਵੈ = ਖਾਂਦਾ ਹੈ **ਵਾ:** ਕਾਮ ਕ੍ਰੋਧ ਦੀਆਂ ਨਰਕ ਵਿਚ ਦੁੱਖ ਭੋਗਣ ਰੂਪ ਚੋਟਾਂ ਖਾਂਦਾ ਹੈ ਅਤੇ ਅੰਤਿ = ਅਖ਼ੀਰ ਨੂੰ ਪਛੁਤਾਇਆ = ਪਸ਼ਚਾਤਾਪ ਕਰਦਾ ਹੋਇਆ ਸੰਸਾਰ ਤੋਂ ਚਲਿਆ ਗਇਆ = ਜਾਂਦਾ ਹੈ।

## ਬਿਨੁ ਨਾਵੈ ਕੋ ਬੇਲੀ ਨਾਹੀ; ਪੁਤੁ ਕੁਟੰਬੁ ਸੁਤੁ ਭਾਈ ॥

ਹੇ ਭਾਈ ! ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਪ੍ਰਲੋਕ 'ਚ ਬੇਲੀ = ਸਹਾਇਕ ਨਾਹੀ = ਨਹੀਂ ਹੈ, ਭਾਵੇਂ ਕਿਸੇ ਦਾ ਕੋਈ ਪੁਤੁ = ਪੁੱਤਰ, ਕੁਟੰਬੁ = ਇਸਤ੍ਰੀ ਤੋਂ ਵਧਿਆ ਹੋਇਆ ਪਰਿਵਾਰ ਤੇ ਸੁਤੁ ਭਾਈ = ਭਰਾ ਦੇ ਪੁੱਤਰ ਭਤੀਜੇ ਆਦਿਕ ਕਿਤਨੇ ਵੀ ਪਰਿਵਾਰ ਦੇ ਜੀਵ ਹੋਣ **ਵਾ:** ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਪੁਤੁ = ਪੁੱਤਰ, ਨੂੰਹ ਆਦਿਕਾਂ ਦੇ ਸਮੇਤ ਕੁਟੰਬੁ = ਪਰਿਵਾਰ ਭਾਈ = ਭਰਾ ਦੇ ਸੁਤੁ = ਪੁੱਤਰ ਭਤੀਜੇ ਆਦਿ ਕੋ = ਕੋਈ ਵੀ ਪ੍ਰਲੋਕ ਵਿਚ ਸਹਾਇਤਾ ਨਹੀਂ ਕਰਦਾ।

## ਨਾਨਕ, ਮਾਇਆ ਮੋਹੁ ਪਸਾਰਾ; ਆਗੈ ਸਾਥਿ ਨ ਜਾਈ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਸਾਰਾ ਮਾਇਆ ਦੇ ਮੋਹ ਦਾ ਪਸਾਰਾ = ਖਿਲਾਰਾ ਹੈ (ਜੋ ਉਪਰ ਕਥਨ ਕੀਤਾ ਹੈ) ਜੋ ਆਗੈ = ਅੱਗੇ ਪ੍ਰਲੋਕ ਵਿਚ ਸਾਥਿ = ਨਾਲ ਨ = ਨਹੀਂ ਜਾਈ = ਜਾਂਦਾ ॥੩॥

## ਹਉ ਪੂਛਉ ਅਪਨਾ ਸਤਿਗੁਰੁ ਦਾਤਾ; ਕਿਨ ਬਿਧਿ ਦੁਤਰੁ ਤਰੀਐ ਰਾਮ ॥

ਹੇ ਰਾਮ = ਭਾਈ ! ਜੋ ਅਪਨਾ = ਆਪ ਦਾ ਸਤਿਗੁਰੂ ਦਾਤਾ ਹੈ, ਉਸ ਸਤਿਗੁਰਾਂ ਤੋਂ ਹਉ = ਮੈਂ ਪੂਛਉ = ਪੁੱਛਦਾ ਹਾਂ ਕਿ ਕਿਨ = ਕਿਸ ਬਿਧਿ = ਵਿਧੀ ਨਾਲ ਦੁਤਰੁ = ਕਠਨ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰਨਾ ਕਰੀਦਾ ਹੈ ?

## ਸਤਿਗੁਰ ਭਾਇ ਚਲਹੁ; ਜੀਵਤਿਆ ਇਵ ਮਰੀਐ ਰਾਮ ॥

ਸਤਿਗੁਰ ਦੇ ਭਾਇ = ਅਨੁਸਾਰ ਹੋ ਕੇ ਚਲਹੁ = ਚੱਲਣਾ ਕਰੋ ਹੇ ਰਾਮ = ਭਾਈ ! ਇਵ = ਇਸ ਪ੍ਰਕਾਰ ਜੀਵਤਿਆ = ਜੀਵਤ ਭਾਵ ਤੋਂ ਮਰੀਐ = ਮਰਨਾ ਹੁੰਦਾ ਹੈ।

## ਜੀਵਤਿਆ ਮਰੀਐ, ਭਉਜਲੁ ਤਰੀਐ; ਗੁਰਮੁਖਿ ਨਾਮਿ ਸਮਾਵੈ ॥

ਜੇ ਜੀਵਤਿਆ = ਜੀਵਤ ਭਾਅ ਤੋਂ ਮਰੀਐ = ਮਰ ਜਾਈਏ ਤਾਂ ਹੀ ਭਉਜਲੁ = ਭੈ-ਦਾਇਕ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰਨਾ ਕਰੀਦਾ ਹੈ ਅਤੇ ਫੇਰ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਬਣ ਕੇ ਨਾਮਿ = ਨਾਮੀ ਪਰਮੇਸ਼ਰ ਵਿਚ ਸਮਾਵੈ = ਸਮਾਉਣਾ ਹੁੰਦਾ ਹੈ **ਵਾ:** ਗੁਰਮੁਖ ਬਣ ਕੇ ਨਾਮ ਵਿਚ ਚਿੱਤ ਨੂੰ ਸਮਾਵੈ = ਸਮਾਉਣਾ ਕਰੇ।।

[ਅੰਗ ੭੭੬]

## ਪੂਰਾ ਪੁਰਖੁ ਪਾਇਆ ਵਡਭਾਗੀ; ਸਚਿ ਨਾਮਿ ਲਿਵ ਲਾਵੈ ॥

ਜਿਸ ਵਡਭਾਗੀ = ਵੱਡਿਆਂ ਭਾਗਾਂ ਵਾਲੇ ਨੇ ਪੂਰਾ = ਪੂਰਨ ਪੁਰਖ ਸਤਿਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਗੁਰਾਂ ਦੁਆਰਾ ਸਚਿ = ਸੱਚੇ ਨਾਮ ਵਿਚ ਲਿਵ = ਬਿਰਤੀ ਨੂੰ ਲਾਵੈ = ਲਾਉਂਦਾ ਹੈ।

## ਮਤਿ ਪਰਗਾਸੁ ਭਈ ਮਨੁ ਮਾਨਿਆ; ਰਾਮ ਨਾਮਿ ਵਡਿਆਈ ॥

ਜਦੋਂ ਗੁਰਾਂ ਦੇ ਸ਼ਬਦ ਵਿਚ ਮਨੁ = ਚਿੱਤ ਮਾਨਿਆ = ਮੰਨ ਗਿਆ, ਉਦੋਂ ਪਰਗਾਸੁ = ਪ੍ਰਕਾਸ਼ ਵਾਲੀ ਆਤਮਾ ਵਿਸ਼ੈਣੀ ਮਤਿ = ਬੁੱਧੀ ਅੰਦਰੋਂ ਪ੍ਰਗਟ ਭਈ = ਹੋ ਆਈ ਤੇ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਣੇ ਕਰਕੇ ਬ੍ਰਹਮ ਗਿਆਨ ਦੀ ਪਦਵੀ ਵਾਲੀ ਵਡਿਆਈ = ਸ਼ੋਭਾ ਪ੍ਰਾਪਤ ਹੋਈ।

## ਨਾਨਕ, ਪ੍ਰਭੁ ਪਾਇਆ, ਸਬਦਿ ਮਿਲਾਇਆ; ਜੋਤੀ ਜੋਤਿ ਮਿਲਾਈ ॥੪॥੧॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੇ ਆਪਣੇ ਮਨ ਨੂੰ ਗੁਰ ਸਬਦਿ = ਉਪਦੇਸ਼ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ, ਉਸੇ ਨੇ ਹੀ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਤੇ ਉਸ ਦੀ ਪ੍ਰਤਕ ਜੋਤ ਜੋਤੀ = ਅਦ੍ਵੈਤ ਅਨੰਦ ਰੂਪ ਜੋਤ ਨੇ **ਵਾ:** ਪ੍ਰਕਾਸ਼ ਸਰੂਪ ਨੇ ਆਪਣੇ ਵਿਚ ਮਿਲਾਈ = ਮਿਲਾ ਲਈ ਹੈ **ਵਾ:** ਅਭਾਸ ਬਿਰਤੀ ਸਾਖੀ ਚੇਤਨ ਵਿਚ ਮਿਲਾ ਲਈ ਹੈ ॥੪॥੧॥੪॥

## ਸੂਹੀ ਮਹਲਾ ੪ ਘਰੁ ੫ ੧ੴ ਸਤਿਗੁਰ ਪ੍ਰਸਾਦਿ ॥

ਇਕ ਦਿਨ ਸਤਿਗੁਰਾਂ ਨੂੰ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਸਾਡੇ ਮਨ ਦੀ ਇਹੋ ਜਿਹੀ ਅਵਸਥਾ ਹੈ ਕਿ ਹਰ ਵਕਤ ਹਿਰਦਾ ਅਸ਼ਾਂਤ ਰਹਿੰਦਾ ਹੈ, ਜਦੋਂ ਕਿ ਆਪ ਜੀ ਸਦਾ ਸ਼ਾਂਤ ਚਿੱਤ ਅਨੰਦ ਵਿਚ ਰਹਿੰਦੇ ਹੋ, ਇਹ ਅਵਸਥਾ ਆਪ ਜੀ ਨੂੰ ਕਿਸ ਤਰ੍ਹਾਂ ਪ੍ਰਾਪਤ ਹੋਈ **ਵਾ:** ਵਾਹਿਗੁਰੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਈ ਹੈ। ਇਹ ਸੁਣ ਕੇ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸੂਹੀ ਰਾਗਣੀ ਦੇ ਅੰਦਰ ਘਰੁ ੫ = ਪੰਜਵੇਂ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਗੁਰੁ ਸੰਤ ਜਨੋ, ਪਿਆਰਾ ਮੈ ਮਿਲਿਆ; ਮੇਰੀ ਤ੍ਰਿਸਨਾ, ਬੁਝਿ ਗਈਆਸੇ ॥

(ਦੂਸਰਾ ਪਾਠ 'ਗਈ ਆਸੇ' ਹੈ)

ਹੇ ਗੁਰੂ ਸਾਹਿਬ ਦੇ ਪਿਆਰੇ ਸੰਤ ਜਨੋਂ **ਵਾ:** ਬਾਬਾ ਬੁੱਢਾ ਜੀ ਆਦਿ ਸੰਤੋ, ਭਾਈ ਪਾਰੋ ਜੀ ਆਦਿ ਪ੍ਰੇਮੀ ਜਨੋਂ ਸੁਣੋ! ਮੈ = ਮੈਨੂੰ ਪਿਆਰਾ = ਪ੍ਰੀਤਮ ਅਕਾਲ ਪੁਰਖ ਮਿਲਿਆ = ਮਿਲ ਗਿਆ ਹੈ, ਜਿਸ ਕਰਕੇ ਮੇਰੀ ਜੋ ਰਸਾਂ ਕਸਾਂ ਦੀ ਤ੍ਰਿਸ਼ਨਾ ਸੀ, ਗਈਆਸੇ = (ਗਈਆ + ਸੇ) ਸੇ = ਉਹ ਬੁਝ ਗਈਆ = ਗਈ ਹੈ **ਵਾ:** ਤ੍ਰਿਸ਼ਨਾ ਰੂਪ ਅਗਨੀ ਬੁਝ ਗਈਆਸੇ (ਗਈ + ਆਸੇ) ਗਈ ਆਸੇ (ਅਸ) = ਹੈ **ਵਾ:** ਤ੍ਰਿਸ਼ਨਾ ਤੇ (ਗਈ ਆਸੇ) ਆਸੇ = ਆਸਾ ਬੁਝ ਗਈ ਹੈ।

## ਹਉ ਮਨੁ ਤਨੁ ਦੇਵਾ ਸਤਿਗੁਰੈ; ਮੈ ਮੇਲੇ ਪ੍ਰਭ ਗੁਣਤਾਸੇ ॥

ਹਉ = ਮੈਂ ਆਪਣਾ ਮਨ ਤੇ ਤਨ ਉਨ੍ਹਾਂ ਸਤਿਗੁਰਾਂ ਦੇ ਅੱਗੇ ਭੇਟਾ ਕਰ ਦੇਵਾਂ, ਜਿਸ ਗੁਰਾਂ ਨੇ ਮੈਨੂੰ ਗੁਣਤਾਸੇ = ਸ਼ੁੱਭ ਗੁਣਾਂ ਦੇ ਖ਼ਜ਼ਾਨੇ ਪ੍ਰਭ = ਪਰਮੇਸ਼ਰ ਨਾਲ ਮੇਲੇ = ਮੇਲਣਾ ਕੀਤਾ ਹੈ।

## ਧਨੁ ਧੰਨੁ ਗੁਰੂ ਵਡ ਪੁਰਖੁ ਹੈ; ਮੈ ਦਸੇ ਹਰਿ ਸਾਬਾਸੇ ॥

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਭ ਤੋਂ ਵਡ = ਵੱਡੇ ਪੁਰਖੁ = ਪੂਰਨ ਹੈ = ਹਨ, ਜਿਨ੍ਹਾਂ ਗੁਰਾਂ ਨੇ ਮੈ = ਮੈਨੂੰ ਹਰਿ = ਵਾਹਿਗੁਰੂ ਦੀ ਪ੍ਰਾਪਤੀ ਦਾ ਮਾਰਗ ਦਸੇ = ਦੱਸ ਕੇ ਸਾਬਾਸੇ = ਧੰਨਤਾ ਦੇ ਯੋਗ ਬਣਾ ਦਿੱਤਾ ਹੈ **ਵਾ:** ਜੋ ਮੈਨੂੰ ਸਾਬਾਸੇ = ਧੰਨਤਾ ਯੋਗ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਮਾਰਗ ਦਸੇ = ਦੱਸਦੇ ਹਨ।

## ਵਡਭਾਗੀ ਹਰਿ ਪਾਇਆ; ਜਨ ਨਾਨਕ ਨਾਮਿ ਵਿਗਾਸੇ ॥੧॥

ਵਡਭਾਗੀ = ਵੱਡਿਆਂ ਭਾਗਾਂ ਕਰਕੇ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਮੇਰਾ ਜਨ = ਦਾਸ ਦਾ ਮਨ ਨਾਮ ਜਪਣੇ ਕਰਕੇ ਗਿਆਨ ਰੂਪੀ ਵਿਗਾਸੇ = ਖਿੜਾਅ ਦੇ ਸਹਿਤ ਹੋ ਗਿਆ ਹੈ **ਵਾ:** ਨਾਮਿ = ਨਾਮੀ ਪਰਮੇਸ਼ਰ ਨੂੰ ਪਾ ਕੇ ਵਿਗਾਸੇ = ਅਨੰਦਿਤ ਹੋਇਆ ਹੈ ॥੧॥

## ਗੁਰੁ ਸਜਣੁ ਪਿਆਰਾ ਮੈ ਮਿਲਿਆ; ਹਰਿ ਮਾਰਗੁ ਪੰਥੁ ਦਸਾਹਾ ॥

ਮੈ = ਮੈਨੂੰ ਮਨ, ਬਾਣੀ, ਸਰੀਰ ਦਾ ਪਿਆਰਾ ਗੁਰੁ = ਸਤਿਗੁਰੂ ਸਜਣੁ = ਮਿੱਤ੍ਰ ਮਿਲਿਆ = ਪ੍ਰਾਪਤ ਹੋਇਆ ਹੈ, ਜਿਸ ਸਤਿਗੁਰੂ ਨੇ ਮੈਨੂੰ ਦੁਨੀਆਂ ਦੇ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਾਲੇ ਪੰਥੁ = ਮਾਰਗਾਂ ਨੂੰ ਛੱਡ ਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਰੂਪੀ ਮਾਰਗੁ = ਰਸਤੇ ਨੂੰ ਦਸਾਹਾ = ਦੱਸਣਾ ਕੀਤਾ ਹੈ **ਵਾ:** ਮੈਂ ਅਨੇਕਾਂ ਮਾਰਗਾਂ ਵਿੱਚੋਂ ਹਰੀ ਦੀ ਪ੍ਰਾਪਤੀ ਵਾਲਾ, ਸ੍ਰੇਸ਼ਟ ਭਗਤੀ ਸਹਿਤ ਗਿਆਨ ਰੂਪੀ ਰਸਤਾ ਦਸਾਹਾ = ਪੁੱਛਣਾ ਕੀਤਾ ਹੈ। ਅਤੇ ਇਉਂ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਾਂ ਕਿ :

## ਘਰਿ ਆਵਹੁ ਚਿਰੀ ਵਿਛੁੰਨਿਆ; ਮਿਲੁ ਸਬਦਿ ਗੁਰੂ, ਪ੍ਰਭ ਨਾਹਾ ॥

ਹੇ ਚਿਰੀ = ਚਿਰਾਂ ਦੇ ਵਿਛੁੰਨਿਆ = ਵਿਛੜੇ ਹੋਏ ਪਰਮੇਸ਼ਰ! ਤੁਸੀਂ ਮੇਰੇ ਹਿਰਦੇ ਰੂਪੀ ਘਰ ਵਿਚ ਆਵਹੁ = ਆ ਕੇ ਪ੍ਰਗਟ ਹੋਵੋ, ਹੇ ਨਾਹਾ = ਪਤੀ ਪਰਮੇਸ਼ਰ ਜੀ! ਮੈਨੂੰ ਗੁਰੂ ਦੇ ਸਬਦਿ = ਉਪਦੇਸ਼ ਦੁਆਰਾ ਮਿਲੁ = ਮਿਲਣਾ ਕਰੋ।

## ਹਉ ਤੁਝੁ ਬਾਝਹੁ ਖਰੀ ਉਡੀਣੀਆ; ਜਿਉ ਜਲ ਬਿਨੁ ਮੀਨੁ ਮਰਾਹਾ॥

ਹੇ ਪਰਮੇਸ਼ਰ ਜੀ ! ਹਉ = ਮੈਂ ਤੁਝ = ਤੁਹਾਡੇ ਤੋਂ ਬਾਝਹੁ = ਬਗ਼ੈਰ ਖਰੀ = ਬਹੁਤ ਉਡੀਣੀਆ = ਉਦਾਸੀਨ **ਵਾ:** ਉਡੀਣੀਆ = ਦੁਖੀ ਹੋ ਰਹੀ ਹਾਂ **ਵਾ:** ਉਡੀਣੀਆ = ਉਡੀਕਵਾਨ ਹੋ ਰਹੀ ਹਾਂ, ਜਿਉ = ਜਿਵੇਂ ਜਲ = ਪਾਣੀ ਤੋਂ ਬਿਨੁ = ਬਗ਼ੈਰ ਮੀਨੁ = ਮੱਛੀ ਤੜਫ ਕੇ ਮਰਾਹਾ = ਮਰ ਜਾਂਦੀ ਹੈ, ਇਉਂ ਮੇਰੀ ਬਿਰਤੀ ਵੀ ਮੱਛੀ ਦੀ ਨਿਆਈਂ ਨਾਮ ਰੂਪੀ ਜਲ ਤੋਂ ਬਗ਼ੈਰ ਮਰ ਰਹੀ ਹੈ।

## ਵਡਭਾਗੀ ਹਰਿ ਧਿਆਇਆ; ਜਨ ਨਾਨਕ ਨਾਮਿ ਸਮਾਹਾ॥੨॥

ਹੇ ਪਰਮੇਸ਼ਰ ! ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਹੀ ਗੁਰਾਂ ਦੁਆਰਾ ਤੈਨੂੰ ਧਿਆਇਆ = ਧਿਆਉਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਕਰਕੇ ਹੇ ਨਾਮਿ = ਨਾਮੀ ਪਰਮੇਸ਼ਰ ! ਉਹ ਗੁਰਮੁਖ ਜਨ ਤੇਰੇ ਵਿਚ ਸਮਾਹਾ = ਸਮਾਅ, ਅਭੇਦ ਹੋ ਗਏ ਹਨ **ਵਾ:** ਉਹ ਗੁਰਮੁਖ ਜਨ ਤੇਰੇ ਨਾਮ ਨੂੰ ਜਪਣੇ ਕਰਕੇ ਸਮਾਹਾ = ਅਨੰਦ ਦੇ ਸਹਿਤ ਹੋ ਗਏ ਹਨ॥੨॥

## ਮਨੁ ਦਹ ਦਿਸਿ ਚਲਿ ਚਲਿ ਭਰਮਿਆ; ਮਨਮੁਖੁ ਭਰਮਿ ਭੁਲਾਇਆ॥

ਮਨਮੁਖ ਅਗਿਆਨ ਕਰਕੇ ਭਰਮ ਵਿਚ ਭੁਲਾਇਆ ਹੋਇਆ ਹੈ **ਵਾ:** ਮਨਮੁਖ ਜੂਨਾਂ ਵਿਚ ਭਰਮਾਉਣ ਰੂਪ ਭਰਮਾਇਆ ਜਾਂਦਾ ਹੈ ਕਿਉਂਕਿ ਉਸ ਦਾ ਮਨ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਚੱਲ ਚੱਲ ਕੇ **ਵਾ:** ਚਲਿ = ਭੰਭੀਰੀ ਵਾਂਗ ਚਲਿ = ਚੰਚਲ ਹੋ ਕੇ ਦਹ ਦਿਸਿ = ਦਸੋਂ ਦਿਸ਼ਾਵਾਂ ਵਿਚ ਭਰਮਿਆ = ਭਰਮਦਾ ਫਿਰਦਾ ਹੈ **ਵਾ:** ਮਨਮੁਖ ਭਰਮ ਦਾ ਭਲਾਇਆ ਹੋਇਆ ਹੈ ਕਿਉਂਕਿ ਉਸ ਦਾ ਮਨ ਚਲਿ = ਭੰਭੀਰੀ **ਵਾ:** ਹਲਟ ਦੀ ਚਕਰੀ ਵਤ ਚਲਿ = ਚੰਚਲ ਹੋ ਕੇ ਦਸੋਂ ਦਿਸ਼ਾਵਾਂ ਵਿਚ ਭਰਮਿਆ = ਭਰਮਦਾ ਫਿਰਦਾ ਰਹਿੰਦਾ ਹੈ।

## ਨਿਤ ਆਸਾ ਮਨਿ ਚਿਤਵੈ; ਮਨ ਤ੍ਰਿਸਨਾ ਭੁਖ ਲਗਾਇਆ॥

ਨਿਤ = ਹਮੇਸ਼ਾ ਹੀ ਮਨਿ = ਚਿੱਤ ਵਿਚ ਪਦਾਰਥਾਂ ਦੀ ਆਸਾ = ਉਮੀਦ ਨੂੰ ਚਿਤਵੈ = ਚਿਤਵਦਾ ਰਹਿੰਦਾ ਹੈ **ਵਾ:** ਨਿਤਾਪ੍ਰਤੀ ਆਸਾ ਵਾਲਿਆਂ ਦੀ ਆਸਾ ਮਨ ਵਿਚ ਚਿਤਵਦਾ ਰਹਿੰਦਾ ਹੈ। ਇਸੇ ਕਰਕੇ ਮਨਮੁਖ ਦੇ ਮਨ ਵਿਚ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਰੂਪ ਭੁੱਖ ਨੂੰ ਲਗਾਇਆ = ਲਗਾਉਣਾ ਕੀਤਾ ਹੈ।

## ਅਨਤਾ ਧਨੁ, ਧਰਿ ਦਬਿਆ; ਫਿਰਿ, ਬਿਖੁ ਭਾਲਣ ਗਇਆ॥

ਜੀਵ ਅਨਤਾ = ਬੇਅੰਤ ਧਨ ਧਰਿ = ਧਰਤੀ ਵਿਚ ਦਬਿਆ = ਦੱਬ ਰੱਖਦਾ ਹੈ ਭਾਵ ਜਮ੍ਹਾਂ ਰੱਖਦਾ ਹੈ, ਪ੍ਰੰਤੂ ਫੇਰ ਵੀ ਹੋਰ ਬਿਖੁ = ਜ਼ਹਿਰ ਰੂਪ ਧਨ ਨੂੰ ਭਾਲਣ = ਲੱਭਣ ਵਾਸਤੇ ਦਸੋਂ ਦਿਸ਼ਾਵਾਂ ਵੱਲ ਨੂੰ ਚਲਿਆ ਗਇਆ = ਜਾਂਦਾ ਹੈ **ਅਥਵਾ** ਅਨਤਾ = ਅਨੰਦ ਆਸੁਰੀ ਸੰਪਦਾ ਰੂਪ ਧਨ ਬੁੱਧ ਰੂਪ ਧਰਿ = ਧਰਤੀ ਵਿਚ ਦੱਬਿਆ ਹੋਇਆ ਹੈ, ਫੇਰ ਵੀ ਹੋਰ ਬਿਖੁ = ਵਿਸ਼ਿਆਂ ਨੂੰ ਭਾਲਣ = ਖੋਜਣ ਵਾਸਤੇ ਜਾਣਾ ਕਰਦਾ ਹੈ।

**ਅਥਵਾ** ਅਨਤਾ = ਅਨੰਤ ਰੂਪ ਪਰਮੇਸ਼ਰ ਦਾ ਨਾਮ ਰੂਪ ਧਨ ਬੁੱਧ ਰੂਪ ਧਰਤੀ ਵਿਚ ਦੱਬਿਆ ਹੋਇਆ ਹੈ (ਜਿਸ ਨੂੰ ਬੁੱਧ ਰੂਪ ਧਰਤੀ 'ਚ ਪ੍ਰਾਪਤ ਨਹੀਂ ਕਰਦਾ) ਫੇਰ ਵੀ ਚੁਰਾਸੀ ਦੇ ਫੇਰਿਆਂ 'ਚ ਫੇਰਨ ਵਾਲੀ ਮਾਇਆ ਨੂੰ ਭਾਲਣ ਵਾਸਤੇ ਦਸੋਂ ਦਿਸ਼ਾਵਾਂ ਵਿਚ ਜਾਣਾ ਕਰਦਾ ਹੈ **ਵਾ:** ਵਿਸ਼ਿਆਂ ਰੂਪ ਵਿਹੁ ਨੂੰ ਭਾਲਣ ਵਾਸਤੇ ਜਾਣਾ ਕਰਦਾ ਹੈ।

## ਜਨ ਨਾਨਕ, ਨਾਮੁ ਸਲਾਹਿ ਤੂ; ਬਿਨੁ ਨਾਵੈ, ਪਚਿ ਪਚਿ ਮੁਇਆ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤਾਂ ਆਪਣੇ ਮਨ ਨੂੰ ਇਉਂ ਕਹਿੰਦੇ ਹਾਂ ਕਿ

ਹੇ ਮਨਾਂ! ਤੂੰ ਹਰ ਵਕਤ ਨਾਮ ਨੂੰ ਸਲਾਹਿ = ਸਲਾਹਿਆ ਕਰ ਕਿਉਂਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਾਰਾ ਸੰਸਾਰ ਪਚਿ ਪਚਿ = ਖਪ ਖਪ ਕੇ ਮੁਇਆ = ਮਰ ਰਿਹਾ ਹੈ **ਵਾ:** ਮਨਮੁਖ ਨਾਮ ਤੋਂ ਬਗ਼ੈਰ ਤ੍ਰਿਸ਼ਨਾ ਰੂਪ ਅਗਨੀ ਵਿਚ ਪਚਿ ਪਚਿ = ਸੜ ਸੜ ਕੇ ਮਰ ਰਿਹਾ ਹੈ ॥੩॥

## ਗੁਰੁ ਸੁੰਦਰੁ ਮੋਹਨੁ ਪਾਇ ਕਰੇ; ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥

ਜਦ ਭਗਤਾਂ ਦੇ ਚਿੱਤ ਨੂੰ ਮੋਹਨੁ = ਮੋਹਿਤ ਕਰਨ ਵਾਲੇ ਸੁੰਦਰ ਸਰੂਪ ਗੁਰੁ = ਸਤਿਗੁਰੂ ਜੀ ਨੂੰ ਮੈਂ ਪਾਇ = ਪਾਉਣਾ ਕਰੇ = ਕਰਿਆ, ਤਦ ਗੁਰਾਂ ਨੇ ਹਰਿ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਾਲੀ ਬਾਣੀ ਨਾਲ ਮੇਰੇ ਮਨੁ = ਚਿੱਤ ਦੇ ਮੰਦੇ ਸੁਭਾਅ ਨੂੰ ਮਾਰਿਆ = ਮਾਰ ਦਿੱਤਾ **ਵਾ:** ਪਰਮੇਸ਼ਰ ਦੇ ਪ੍ਰੇਮ ਰੂਪੀ ਬਾਣੀ = ਬਾਣ ਨਾਲ ਮਨ ਰੂਪੀ ਮਿਰਗ ਨੂੰ ਮਾਰ ਦਿੱਤਾ ਹੈ।

## ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ; ਮਨ ਆਸਾ ਚਿੰਤ ਵਿਸਾਰਿਆ ॥

ਜਿਹੜੀ ਮੇਰੇ ਹਿਰਦੇ = ਚਿੱਤ ਵਿਚ ਸੰਸਾਰਕ ਵਿਹਾਰਾਂ ਦੀ ਸੁਧਿ = ਗਿਆਤ ਸੀ, ਬੁੱਧੀ ਚਤੁਰਾਈ ਕਰਕੇ ਲੋਕਾਂ ਨਾਲ ਠੱਗੀ ਮਾਰਦੀ ਸੀ, ਉਹ ਗੁਰ ਕਿਰਪਾ ਦੁਆਰਾ ਸਾਰੀ ਵਿਸਰਿ = ਭੁੱਲ ਗਈ ਹੈ **ਵਾ:** ਮੇਰੇ ਹਿਰਦੇ ਦੀ ਸੁੱਧ ਬੁੱਧ (ਹੋਸ਼ ਹਵਾਸ) ਵਿਸਰ ਗਈ ਤੇ ਗੁਰਾਂ ਨੇ ਮਨ ਵਿੱਚੋਂ ਪਦਾਰਥਾਂ ਦੀ ਆਸਾ = ਉਮੀਦ ਤੇ ਚਿੰਤਾ ਨੂੰ ਵੀ ਵਿਸਾਰਿਆ = ਵਿਸਾਰ, ਮੇਟ ਦਿੱਤਾ ਹੈ।

## ਮੈ ਅੰਤਰਿ ਵੇਦਨ ਪ੍ਰੇਮ ਕੀ; ਗੁਰ ਦੇਖਤ ਮਨੁ ਸਾਧਾਰਿਆ ॥

ਮੈ = ਮੇਰੇ ਹਿਰਦੇ ਦੇ ਅੰਤਰਿ = ਅੰਦਰ ਗੁਰੂ ਪ੍ਰਾਪਤੀ ਦੇ ਪ੍ਰੇਮ = ਪਿਆਰ ਕੀ = ਦੀ ਵੇਦਨ = ਪੀੜਾ ਲੱਗ ਰਹੀ ਸੀ, ਗੁਰਾਂ ਦੇ ਦਰਸ਼ਨਾਂ ਨੂੰ ਦੇਖਤ = ਦੇਖਦਿਆਂ ਹੀ ਮਨੁ = ਚਿੱਤ ਸਾਧਾਰਿਆ = ਸੁਧਰ ਗਿਆ ਹੈ **ਵਾ:** ਮਨ ਸਾਧਾਰਿਆ = ਸਹਿਤ ਨਾਮ ਰੂਪੀ ਆਸਰੇ ਦੇ ਹੋ ਗਿਆ ਹੈ **ਵਾ:** ਗੁਰਾਂ ਦੇ ਦਰਸ਼ਨ ਦੇਖ ਕੇ ਪਰਮੇਸ਼ਰ ਤਰਫ਼ ਸਾਧਾਰਿਆ = ਤੁਰਿਆ ਹੈ।

## ਵਡਭਾਗੀ, ਪ੍ਰਭ ਆਇ ਮਿਲੁ; ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥

ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੂੰ ਹੇ ਪ੍ਰਭ = ਪਰਮੇਸ਼ਰ ! ਤੂੰ ਆਇ = ਆ ਕੇ ਮਿਲੁ = ਮਿਲਿਆ ਹੈਂ **ਵਾ:** ਹੇ ਪਰਮੇਸ਼ਰ ! ਮੇਰੇ ਵਡਭਾਗੀ = ਵੱਡੇ ਭਾਗ ਬਣਾ ਕੇ ਨਿਸ਼ਕਾਮ ਕਰਮਾਂ ਦਾ ਸਦਕਾ **ਵਾ:** ਵਡਭਾਗੀ ਗੁਰਾਂ ਦੁਆਰਾ ਮੈਨੂੰ ਆਇ = ਆ ਕੇ ਮਿਲੁ = ਮਿਲਣਾ ਕਰ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਆਪ ਜੀ ਤੋਂ ਵਾਰਿਆ = ਵਾਰਨੇ ਜਾਂਦਾ ਹਾਂ ॥੪॥੧॥੫॥

## ਸੂਹੀ ਛੰਤ ਮਹਲਾ ੪ ॥

## ਮਾਰੇਹਿ ਸੁ ਵੇ ਜਨ, ਹਉਮੈ ਬਿਖਿਆ; ਜਿਨਿ ਹਰਿ ਪ੍ਰਭ, ਮਿਲਣ ਨ ਦਿਤੀਆ ॥

ਵੇ = ਹੇ ਸੰਤ ਜਨੋਂ ! ਸੁ = ਉਸ ਬਿਖਿਆ = ਮਾਇਆ ਦੀ ਹਉਮੈ = ਹੰਗਤਾ **ਵਾ:** ਹੰਗਤਾ ਤੇ ਮਾਇਆ ਦੀ ਇੱਛਾ ਨੂੰ ਮਾਰੇਹਿ = ਮਾਰ ਦਿਓ, ਜਿਨਿ = ਜਿਸ ਹੰਗਤਾ ਤੇ ਮਾਇਆ ਦੀ ਇੱਛਾ ਨੇ ਸ੍ਰਿਸ਼ਟੀ ਹਰਿ = ਹਰੀ ਪ੍ਰਭ = ਪਰਮੇਸ਼ਰ ਨਾਲ ਮਿਲਣ ਨ = ਨਹੀਂ ਦਿਤੀਆ = ਦਿੱਤੀ **ਵਾ:** ਹੇ ਸੰਤ ਜਨੋਂ ! (ਮਾਰੇ ਹਿਸੁ) ਹਿਸੁ = ਹਿੰਸਾ, ਹੰਗਤਾ ਤੇ ਮਾਇਆ ਦੀ ਇੱਛਾ ਨੂੰ ਮਾਰੇ = ਮਾਰਨਾ ਕਰੋ, ਜਿਸ ਨੇ ਜੀਵਾਂ ਤਾਈਂ ਹਰੀ ਪ੍ਰਭੂ ਨੂੰ ਮਿਲਣ ਨਹੀਂ ਦਿੱਤਾ।

## ਦੇਹ ਕੰਚਨ ਵੇ, ਵੰਨੀਆ; ਇਨਿ ਹਉਮੈ ਮਾਰਿ, ਵਿਗੁਤੀਆ ॥

ਵੇ = ਹੇ ਸੰਤ ਜਨੋਂ ! ਇਹ ਮਨੁੱਖਾ ਦੇਹ ਕੰਚਨ = ਸੋਨੇ ਦੇ ਵੰਨੀਆ = ਰੰਗ ਵਾਂਗ ਸੁੰਦਰ ਸੀ, ਪਰ ਇਨਿ = ਇਸ ਹਉਮੈ = ਹੰਗਤਾ ਨੇ ਮਾਰ ਕੇ ਵਿਗੁਤੀਆ = ਖ਼ਰਾਬ ਕਰ ਦਿੱਤੀ ਹੈ **ਵਾ:** ਇਹ ਦੇਹੀ ਭਾਵ ਬੁੱਧ ਬਾਰਾਂ ਵੰਨੀ ਦੇ ਸੋਨੇ ਦੀ ਨਿਆਈਂ ਸ਼ੁੱਧ ਸੀ ਅਰਥਾਤ ਸ੍ਰੇਸ਼ਟ ਵੀਚਾਰ ਵਾਲੀ ਸੀ, ਪਰ ਇਸ ਹਉਮੈ ਨੇ ਇਹ ਨਿਰਮਲ ਬੁੱਧ ਨੂੰ ਮਾਰ ਕੇ ਖ਼ਰਾਬ ਕਰ ਦਿੱਤਾ ਹੈ।

## ਮੋਹੁ ਮਾਇਆ ਵੇ, ਸਭ ਕਾਲਖਾ; ਇਨਿ ਮਨਮੁਖਿ ਮੂੜਿ, ਸਜੁਤੀਆ ॥

ਵੇ = ਹੇ ਸੰਤ ਜਨੋਂ ! ਮਾਇਆ ਦਾ ਮੋਹੁ = ਸਨੇਹ ਸਭ = ਸਾਰਾ ਕਾਲਖਾ = ਕਾਲਸ (ਕਲੰਕ, ਪਾਪ) ਰੂਪ ਹੈ, ਪਰ ਇਨਿ = ਇਸ ਵਿਚ ਮਨਮੁਖ ਮੂੜਿ = ਬੇ-ਸਮਝ ਜੀਵ ਸਜੁਤੀਆ = ਜੁੜਿਆ ਹੋਇਆ ਹੈ **ਵਾ:** ਇਨ੍ਹਾਂ ਮਨਮੁਖ ਮੂਰਖ ਜੀਵਾਂ ਨੇ ਇਸ ਮਾਇਆ ਦੇ ਮੋਹ ਵਿਚ (ਸ + ਜੁਤੀਆ) ਸ = ਭਲੀ ਪ੍ਰਕਾਰ ਜੁਤੀਆ = ਜੁੜਨਾ ਕੀਤਾ ਹੈ।

## ਜਨ ਨਾਨਕ ਗੁਰਮੁਖਿ ਉਬਰੇ; ਗੁਰ ਸਬਦੀ ਹਉਮੈ ਛੁਟੀਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕੇਵਲ ਗੁਰਮੁਖ ਜਨ ਹੀ ਇਸ ਹਉਮੈ, ਮਾਇਆ ਦੇ ਮੋਹ ਤੋਂ ਉਬਰੇ = ਬਚੇ ਹਨ ਕਿਉਂਕਿ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਉਨ੍ਹਾਂ ਦੀ ਹਉਮੈ = ਹੰਗਤਾ ਮਮਤਾ ਛੁਟੀਆ = ਛੁੱਟ ਗਈ ਹੈ ॥੧॥

## ਵਸਿ ਆਣਿਹੁ ਵੇ ਜਨ, ਇਸੁ ਮਨ ਕਉ; ਮਨੁ ਬਾਸੇ ਜਿਉ, ਨਿਤ ਭਉਦਿਆ ॥

ਵੇ ਜਨ = ਹੇ ਸੰਤ ਜਨੋਂ ! ਇਸ ਚੰਚਲ ਮਨ ਕਉ = ਨੂੰ ਹਮੇਸ਼ਾਂ ਆਪਣੇ ਵਸਿ = ਅਧੀਨ ਆਣਿਹੁ = ਲਿਆਉਣਾ ਕਰੋ, ਇਹ ਮਨ ਬਾਸੇ = ਛੋਟੇ ਬਾਜ਼ ਦੇ ਜਿਉ = ਵਾਂਗ ਇਸਤ੍ਰੀ, ਪੁੱਤਰ, ਮਾਇਆ ਦੀ ਚਿਤਵਨੀ ਰੂਪੀ ਸ਼ਿਕਾਰ ਦੇ ਪਿੱਛੇ ਨਿੱਤ = ਸਦਾ ਭਉਦਿਆ = ਭਟਕਦਾ ਫਿਰਦਾ ਰਹਿੰਦਾ ਹੈ।

## ਦੁਖਿ ਰੈਣਿ ਵੇ, ਵਿਹਾਣੀਆ; ਨਿਤ ਆਸਾ, ਆਸ ਕਰੇਦਿਆ ॥

ਵੇ = ਹੇ ਸੰਤ ਜਨੋਂ ! ਮਨੁੱਖ ਦੀ ਪ੍ਰਤੱਖ, ਉਮਰਾ ਰੂਪੀ ਰੈਣਿ = ਰਾਤ ਦੁੱਖ ਵਿਚ ਵਿਹਾਣੀਆ = ਬਤੀਤ ਹੁੰਦੀ ਰਹਿੰਦੀ ਹੈ ਅਤੇ ਨਿਤ = ਨਿਤਾਪ੍ਰਤੀ ਆਸਾਂ ਹੀ ਆਸਾਂ ਕਰੇਦਿਆ = ਕਰਦਾ ਰਹਿੰਦਾ ਹੈ **ਵਾ:** ਨਿਤਾਪ੍ਰਤੀ ਆਸਾਂ ਵਾਲੇ ਮਨੁੱਖਾਂ ਦੀ ਆਸ ਕਰਦਿਆਂ ਅਵਸਥਾ ਰੂਪੀ ਰਾਤ ਦੁੱਖ ਨਾਲ ਬਤੀਤ ਹੁੰਦੀ ਹੈ।

## ਗੁਰੁ ਪਾਇਆ ਵੇ, ਸੰਤ ਜਨੋ; ਮਨਿ ਆਸ ਪੂਰੀ, ਹਰਿ ਚਉਦਿਆ ॥

ਵੇ = ਹੇ ਸੰਤ ਜਨੋਂ ! ਜਿਸ ਮਨੁੱਖ ਨੇ ਗੁਰੂ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ ਅਤੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਪ੍ਰਾਪਤ ਕਰਕੇ ਚਉਦਿਆ = ਉਚਾਰਨ ਕਰਿਆ ਹੈ, ਉਸ ਦੇ ਮਨ ਵਿਚ ਉੱਠੀ ਹਰ ਆਸ = ਉਮੀਦ ਪੂਰੀ = ਪੂਰਨ ਹੋ ਜਾਂਦੀ ਹੈ।

## ਜਨ ਨਾਨਕ ਪ੍ਰਭ ਦੇਹੁ ਮਤੀ; ਛਡਿ ਆਸਾ ਨਿਤ ਸੁਖਿ ਸਉਦਿਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ ਜਨੋਂ ! ਇਸ ਪ੍ਰਕਾਰ ਬੇਨਤੀ ਕਰੀਏ ਕਿ ਹੇ ਪ੍ਰਭ = ਪਰਮੇਸ਼ਰ ਸਾਨੂੰ ਇਹ ਮਤੀ = ਸਿੱਖਿਆ ਦੇਹੁ = ਦੇਣਾ ਕਰ ਜਿਸ ਕਰਕੇ ਦੁਨੀਆਂ, ਮਾਇਆ ਆਦਿ

ਦੀ ਆਸਾ ਛਡਿ = ਤਿਆਗ ਕਰਕੇ ਨਿਤ = ਨਿਤਾਪ੍ਰਤੀ ਤੇਰੇ ਸੁੱਖ ਸਰੂਪ ਵਿਚ ਸਉਦਿਆ = ਇਸਥਿਤ ਹੋਇਆਂ ਦੀ ਸਾਡੀ ਅਵਸਥਾ ਬਤੀਤ ਹੋਵੇ ॥੨॥

## ਸਾ ਧਨ ਆਸਾ ਚਿਤਿ ਕਰੇ, ਰਾਮ ਰਾਜਿਆ; ਹਰਿ ਪ੍ਰਭ ਸੇਜੜੀਐ ਆਈ ॥

ਹੇ ਰਾਮ = ਰਮੇ ਹੋਏ ਰਾਜਿਆ = ਪ੍ਰਕਾਸ਼ ਸਰੂਪ ਪਰਮੇਸ਼ਰ ! ਸਾ = ਉਹ ਜਗਿਆਸੂ ਰੂਪੀ ਧਨ = ਇਸਤ੍ਰੀ ਚਿਤਿ = ਮਨ ਵਿਚ ਆਸ ਕਰਦੀ ਹੈ ਕਿ ਹੇ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਮੇਰੀ ਸ਼ਰਧਾ ਰੂਪੀ ਸੇਜਾ ਉਪਰ ਆਈ = ਆਉਣਾ ਕਰ।

## ਮੇਰਾ ਠਾਕੁਰੁ ਅਗਮ ਦਇਆਲੁ ਹੈ, ਰਾਮ ਰਾਜਿਆ; ਕਰਿ ਕਿਰਪਾ ਲੇਹੁ ਮਿਲਾਈ ॥

ਹੇ ਰਾਮ = ਰਮੇ ਹੋਏ ਰਾਜਿਆ = ਪ੍ਰਕਾਸ਼ ਸਰੂਪ ਪਰਮੇਸ਼ਰ ! ਤੂੰ ਮੇਰਾ ਅਗਮ = ਅਚੱਲ ਠਾਕੁਰੁ = ਮਾਲਕ ਤੇ ਦਇਆਲੁ = ਦਇਆ ਦਾ ਘਰ ਹੈਂ, ਆਪਣੀ ਕਿਰਪਾ = ਮਿਹਰ ਕਰਿ = ਕਰਕੇ ਮੈਨੂੰ ਆਪਣੇ ਸਰੂਪ ਵਿਚ ਮਿਲਾਈ = ਮਿਲਾ ਲੇਹੁ = ਲੈਣਾ ਕਰੋ।

[ਅੰਗ ੭੭੭]

## ਮੇਰੈ ਮਨਿ ਤਨਿ ਲੋਚਾ ਗੁਰਮੁਖੇ, ਰਾਮ ਰਾਜਿਆ; ਹਰਿ ਸਰਧਾ ਸੇਜ ਵਿਛਾਈ ॥

ਹੇ ਰਾਮ ਰਾਜਿਆ = ਰਮੇ ਹੋਏ ਪ੍ਰਕਾਸ਼ ਸਰੂਪ ਪਰਮੇਸ਼ਰ ! ਮੇਰੇ ਮਨਿ = ਹਿਰਦੇ ਅਤੇ ਤਨਿ = ਸਰੀਰ ਵਿਚ ਗੁਰਮੁਖੇ = ਗੁਰਮੁਖ ਜਨਾਂ **ਵਾ:** ਮੁਖੀ ਗੁਰਾਂ ਦੇ ਦੇਖਣ ਦੀ ਲੋਚਾ = ਇੱਛਾ ਹੈ, ਹੇ ਹਰਿ = ਹਰੀ ! ਤੇਰੀ ਪ੍ਰਾਪਤੀ ਲਈ ਮੈਂ ਸ਼ਰਧਾ ਰੂਪੀ ਸੇਜਾ ਵਿਛਾਈ = ਵਿਛਾਉਣਾ ਕੀਤੀ ਹੈ।

## ਜਨ ਨਾਨਕ ਹਰਿ ਪ੍ਰਭ ਭਾਣੀਆ, ਰਾਮ ਰਾਜਿਆ; ਮਿਲਿਆ ਸਹਜਿ ਸੁਭਾਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਰਾਮ = ਰਮੇ ਹੋਏ ਰਾਜਿਆ = ਪ੍ਰਕਾਸ਼ ਸਰੂਪ ਤੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ! ਜਿਨ੍ਹਾਂ ਦੀ ਸ਼ਰਧਾ ਰੂਪੀ ਸੇਜਾ ਤੈਨੂੰ ਭਾਣੀਆ = ਭਾਅ ਗਈ ਹੈ, ਉਨ੍ਹਾਂ ਨੂੰ ਤੂੰ ਸਹਜਿ ਸੁਭਾਇ = ਸੁਭਾਵਿਕ (ਨਿਰਜਤਨ) ਹੀ ਮਿਲਿਆ = ਮਿਲ ਪਿਆ ਹੈਂ ॥੩॥

## ਇਕਤੁ ਸੇਜੈ ਹਰਿ ਪ੍ਰਭੋ, ਰਾਮ ਰਾਜਿਆ; ਗੁਰੁ ਦਸੇ ਹਰਿ ਮੇਲੇਈ ॥

ਹੇ ਰਾਮ ਰਾਜੇ ਦੇ ਪਿਆਰੇ ਸੰਤ ਜਨੋਂ ਸੁਣੋ ! ਇਕਤੁ = ਇਕ ਅੰਤਹਕਰਣ ਰੂਪੀ ਸੇਜੈ = ਸੇਜਾ ਉਪਰ ਹਰੀ ਪ੍ਰਭੂ ਵੱਸਦਾ ਹੈ, ਪਰ ਜੇਕਰ ਗੁਰੂ ਸਾਹਿਬ ਜੀ ਦਸੇ = ਦੱਸ ਪਾਉਣ ਤਾਂ ਹੀ ਹਰਿ = ਪਰਮੇਸ਼ਰ ਨਾਲ ਮੇਲੇਈ = ਮੇਲਦੇ ਹਨ।

## ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ, ਰਾਮ ਰਾਜਿਆ; ਗੁਰੁ ਮੇਲੇ ਕਿਰਪਾ ਕਰੇਈ ॥

ਹੇ ਰਾਮ ਰਾਜੇ ਦੇ ਪਿਆਰੇ ਸੰਤ ਜਨੋਂ ! ਮੈ = ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਬਹੁਤ ਪ੍ਰੇਮ = ਪਿਆਰ ਤੇ ਬੈਰਾਗੁ = ਉਪਰਾਮਤਾ ਹੈ **ਵਾ:** ਮਨ ਵਿਚ ਪ੍ਰੇਮ ਤੇ ਸਰੀਰ ਕਰਕੇ ਪਦਾਰਥਾਂ ਵੱਲੋਂ ਬੈਰਾਗੁ = ਉਪਰਾਮਤਾ ਹੈ, ਪਰ ਗੁਰੂ ਹੀ ਕਿਰਪਾ = ਮਿਹਰ ਕਰੇਈ = ਕਰਕੇ ਪਰਮੇਸ਼ਰ ਨਾਲ ਮੇਲੇ = ਮੇਲਦਾ ਹੈ।

## ਹਉ ਗੁਰ ਵਿਟਹੁ ਘੋਲਿ ਘੁਮਾਇਆ, ਰਾਮ ਰਾਜਿਆ; ਜੀਉ ਸਤਿਗੁਰ ਆਗੈ ਦੇਈ ॥

ਹੇ ਰਾਮ ਰਾਜੇ ਦੇ ਪਿਆਰੇ ਸੰਤ ਜਨੋਂ! ਹਉ = ਮੈਂ ਆਪਣੇ ਗੁਰੂ ਸਾਹਿਬ ਦੇ ਵਿਟਹੁ = ਉਪਰੋਂ ਘੋਲਿ ਘੁਮਾਇਆ = ਵਾਰਨੇ-ਫੇਰਨੇ, ਬਲਿਹਾਰ-ਕੁਰਬਾਨ ਜਾਂਦਾ ਹਾਂ ਅਤੇ ਆਪਣਾ ਜੀਉ = ਮਨ **ਵਾ:** ਜਿੰਦ ਵੀ ਸਤਿਗੁਰੂ ਜੀ ਦੇ ਆਗੈ = ਅੱਗੇ ਭੇਟਾ ਦੇਈ = ਦੇਣਾ ਕਰਦਾ ਹਾਂ।

## ਗੁਰੁ ਤੁਠਾ ਜੀਉ, ਰਾਮ ਰਾਜਿਆ;
## ਜਨ ਨਾਨਕ ਹਰਿ ਮੇਲੇਈ ॥੪॥੨॥੬॥੫॥੭॥੬॥੧੮॥

ਹੇ ਰਾਮ ਰਾਜੇ ਦੇ ਪਿਆਰੇ ਸੰਤ ਜਨੋਂ ਸੁਣੋ! ਜਿਸ ਉਪਰ ਗੁਰੂ ਤੁਠਾ = ਪ੍ਰਸੰਨ ਹੋ ਗਿਆ ਹੈ ਜੀਉ = ਜੀ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਜਨ = ਪੁਰਸ਼ ਨੂੰ ਨਿਸ਼ਚੇ ਕਰਕੇ ਗੁਰੂ ਹਰਿ = ਪਰਮੇਸ਼ਰ ਨਾਲ ਮੇਲੇਈ = ਮੇਲ ਦਿੰਦਾ ਹੈ ॥੪॥੨॥੬॥੫॥੭॥੬॥੧੮॥

**ਅੰਕਾਂ ਦਾ ਵੇਰਵਾ :**

੪ = ਇਸ ਸ਼ਬਦ ਦੇ ਚਾਰ ਪਦ ਆਏ ਹਨ।
੨ = ਚੌਥੇ ਪਾਤਸ਼ਾਹ ਜੀ ਦੇ ਪੰਜਵੇਂ ਘਰ ਵਿਚ ਦੋ ਸ਼ਬਦ ਆਏ ਹਨ।
੬ = ਗੁਰੂ ਰਾਮਦਾਸ ਜੀ ਦੇ ਕੁੱਲ ਛੇ ਛੰਤ ਆਏ ਹਨ।
੫ = ਪਹਿਲੇ ਪਾਤਸ਼ਾਹ ਜੀ ਦੇ ਪੰਜ ਛੰਤ ਆਏ ਹਨ।
੭ = ਤੀਸਰੇ ਪਾਤਸ਼ਾਹ ਜੀ ਦੇ ਸੱਤ ਛੰਤ ਆਏ ਹਨ।
੬ = ਛੇ ਛੰਤ ਚੌਥੇ ਪਾਤਸ਼ਾਹ ਜੀ ਦੇ ਹਨ।
੧੮ = ੫+੭+੬ = ਕੁਲ ਜੋੜ ਹੈ।

## ਰਾਗੁ ਸੂਹੀ ਛੰਤ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਰਾਗ ਸੂਹੀ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਲਹਿੰਦੇ ਦੇਸ ਦੀ ਸੰਗਤ ਦੇ ਪ੍ਰਥਾਏ ਮਨ ਨੂੰ ਸੰਬੋਧਨ ਕਰਦੇ ਹੋਏ ਪਹਿਲੇ ਘਰੁ = ਸੁਰਤਾਲ ਵਿਚ ਜੱਸ ਰੂਪ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੁਣਿ ਬਾਵਰੇ; ਤੂ ਕਾਏ ਦੇਖਿ ਭੁਲਾਨਾ ॥

ਹੇ ਬਾਵਰੇ = ਕਮਲੇ ਮਨ, ਜੀਵ! ਸੁਣਿ = ਸੁਣਨਾ ਕਰ, ਤੂੰ ਕਾਏ = ਕਿਸ ਵਾਸਤੇ ਪਦਾਰਥਾਂ ਨੂੰ ਦੇਖ ਕੇ ਪਰਮੇਸ਼ਰ ਨੂੰ ਭੁਲਾਨਾ = ਭੁੱਲੀ ਬੈਠਾ ਹੈਂ।

## ਸੁਣਿ ਬਾਵਰੇ; ਨੇਹੁ ਕੂੜਾ ਲਾਇਓ, ਕੁਸੰਭ ਰੰਗਾਨਾ ॥

ਹੇ ਬਾਵਰੇ = ਝੱਲੇ ਮਨ! ਸੁਣਨਾ ਕਰ, ਤੂੰ ਕਸੁੰਭੇ ਦੇ ਰੰਗ ਵਾਂਗ ਕੱਚੇ ਪਦਾਰਥਾਂ, ਮਾਇਆ ਵਿਚ ਕੂੜਾ = ਝੂਠਾ ਹੀ ਨੇਹੁ = ਪ੍ਰੇਮ ਲਾਇਆ ਹੋਇਆ ਹੈ।

## ਕੂੜੀ ਡੇਖਿ ਭੁਲੋ, ਅਢੁ ਲਹੈ ਨ ਮੁਲੋ; ਗੋਵਿਦ ਨਾਮੁ ਮਜੀਠਾ ॥

ਜਿਸ ਕੂੜੀ = ਝੂਠੀ ਮਾਇਆ ਨੂੰ ਡੇਖਿ = ਵੇਖ ਕੇ ਤੂੰ ਪਰਮਾਤਮਾ ਵੱਲੋਂ ਭੁਲੋ = ਭੁੱਲ ਗਿਆ ਹੈਂ, ਇਸਦਾ

ਅੰਤ ਨੂੰ ਅਢੁ = ਅੱਧੀ ਕੌਡੀ ਵੀ ਮੁਲੋ = ਮੁੱਲ ਨਹੀਂ ਲਹੈ = ਪ੍ਰਾਪਤ ਕਰ ਸਕੇਂਗਾ, ਕੇਵਲ ਗੋਵਿਦ = ਪਰਮੇਸ਼ਰ ਦਾ ਨਾਮ ਹੀ ਮਜੀਠ ਰੰਗ ਦੀ ਨਿਆਈਂ ਪੱਕਾ ਹੈ।

## ਥੀਵਹਿ ਲਾਲਾ, ਅਤਿ ਗੁਲਾਲਾ; ਸਬਦੁ ਚੀਨਿ੍ ਗੁਰ ਮੀਠਾ ॥

ਜੇਕਰ ਤੂੰ ਗੁਰੂ ਦੇ ਸਬਦੁ = ਉਪਦੇਸ਼ ਨੂੰ ਮਿੱਠਾ, ਪਿਆਰਾ ਚੀਨਿ = ਜਾਣ ਕੇ ਸਿਮਰੇਂ ਤਾਂ ਤੂੰ ਪਰਮੇਸ਼ਰ ਦਾ ਲਾਲਾ = ਦਾਸ ਥੀਵਹਿ = ਹੋ ਜਾਵੇਂਗਾ ਅਤੇ ਤੈਨੂੰ ਅਤਿ = ਅਤਿਅੰਤ ਹੀ ਭਗਤੀ ਦਾ ਗੁਲਾਲਾ = ਗੂੜ੍ਹਾ ਰੰਗ ਚੜ੍ਹ ਜਾਵੇਗਾ।

## ਮਿਥਿਆ ਮੋਹਿ ਮਗਨੁ ਥੀ ਰਹਿਆ; ਝੂਠ ਸੰਗਿ ਲਪਟਾਨਾ ॥

ਪਰ ਤੂੰ ਤਾਂ ਮਿਥਿਆ = ਨਾਸ਼ਵੰਤ ਪਦਾਰਥਾਂ, ਮਾਇਆ ਦੇ ਮੋਹਿ = ਸਨੇਹ ਵਿਚ ਮਗਨੁ = ਮਸਤ ਥੀ = ਹੋ ਰਹਿਆ = ਰਿਹਾ ਹੈਂ ਅਤੇ ਝੂਠ ਬੋਲਣ ਦੇ ਸੰਗਿ = ਨਾਲ ਹੀ ਲਪਟਾਨਾ = ਲੰਪਟ ਹੋਇਆ ਪਿਆ ਹੈਂ **ਵਾ:** ਝੂਠੇ ਪਦਾਰਥਾਂ ਦੇ ਨਾਲ ਖਚਿਤ ਹੋਇਆ ਪਿਆ ਹੈਂ।

## ਨਾਨਕ ਦੀਨ ਸਰਣਿ ਕਿਰਪਾ ਨਿਧਿ; ਰਾਖੁ ਲਾਜ ਭਗਤਾਨਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਤਨੀ ਕਰ ਹੇ ਕਿਰਪਾ = ਮਿਹਰ ਦੇ ਨਿਧਿ = ਸਮੁੰਦ੍ਰ ! ਮੈਂ ਦੀਨ = ਗ਼ਰੀਬ ਤੇਰੀ ਸਰਣਿ = ਓਟ ਵਿਚ ਆਇਆ ਹਾਂ, ਤੂੰ ਮੇਰੀ ਇਉਂ ਲਾਜ = ਪੈਜ ਰਾਖੁ = ਰੱਖਣਾ ਕਰ, ਜਿਵੇਂ ਆਪਣੇ ਭਗਤਾਨਾ = ਭਗਤਾਂ ਦੀ ਲੱਜਾ ਰੱਖਦਾ ਹੈਂ ॥੧॥

## ਸੁਣਿ ਬਾਵਰੇ; ਸੇਵਿ ਠਾਕੁਰੁ ਨਾਥੁ ਪਰਾਣਾ ॥

ਹੇ ਬਾਵਰੇ = ਕਮਲੇ ਮਨ ! ਸੁਣ, ਤੂੰ ਆਪਣੇ ਪਰਾਣਾ = ਸੁਆਸਾਂ ਦੇ ਨਾਥੁ = ਮਾਲਕ ਠਾਕੁਰੁ = ਸੁਆਮੀ ਪਰਮੇਸ਼ਰ ਨੂੰ ਸੇਵਿ = ਸੇਵਨਾ ਕਰ।

## ਸੁਣਿ ਬਾਵਰੇ; ਜੋ ਆਇਆ ਤਿਸੁ ਜਾਣਾ ॥

ਹੇ ਬਾਵਰੇ = ਕਮਲੇ ਮਨ ! ਸੁਣ, ਜੋ ਵੀ ਇਸ ਸੰਸਾਰ ਵਿਚ ਆਇਆ ਹੈ, ਉਸ ਨੇ ਅੰਤ ਨੂੰ ਇਥੋਂ ਚਲੇ ਹੀ ਜਾਣਾ ਹੈ।

## ਨਿਹਚਲੁ ਹਭ ਵੈਸੀ, ਸੁਣਿ ਪਰਦੇਸੀ; ਸੰਤਸੰਗਿ ਮਿਲਿ ਰਹੀਐ ॥

ਹੇ ਪਰਦੇਸੀ[1] ਜੀਵ ਸੁਣ ! ਜਿਸ ਸੰਬੰਧੀਆਂ, ਪਦਾਰਥਾਂ, ਜਗਤ ਆਦਿ ਨੂੰ ਤੂੰ ਦੇਖਦਾ ਹੈਂ, ਉਹ ਹਭ = ਸਭ ਇਥੋਂ ਵੈਸੀ = ਵੰਞਸੀ ਭਾਵ ਜਾਣ ਵਾਲਾ ਹੈ, ਇਸ ਲਈ ਸੰਤਸੰਗਿ = ਸੰਤ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਰਹੀਐ = ਰਹਿਣਾ ਕਰ।

## ਹਰਿ ਪਾਈਐ ਭਾਗੀ, ਸੁਣਿ ਬੈਰਾਗੀ; ਚਰਣ ਪ੍ਰਭੂ ਗਹਿ ਰਹੀਐ ॥

ਹੇ ਬੈਰਾਗੀ = ਵੈਰਾਗਵਾਨ[2] ਭਾਵ ਚੰਚਲ ਮਨਾਂ ! ਸੁਣ ਵੱਡੇ ਭਾਗੀ = ਭਾਗਾਂ ਕਰਕੇ ਹੀ ਹਰਿ = ਪਰਮੇਸ਼ਰ

---

੧. **ਪਰਦੇਸੀ** : ਪਰਾਏ ਦੇਸ਼ ਵਿਚ ਆਇਆ ਜੀਵ, ਦੂਜੇ ਦੇਸ਼ ਦਾ ਵਸਨੀਕ ਭਾਵ ਜੀਵ ਦਾ ਆਪਣਾ ਆਤਮਾ ਰੂਪੀ ਦੇਸ਼ ਹੈ, ਜਿਸ ਤੋਂ ਦੂਰ ਆ ਕੇ ਸੰਸਾਰ ਵਿਚ ਪਰਦੇਸੀ ਬਣਿਆ ਹੋਇਆ ਹੈ।

੨. ਇਥੇ ਬੈਰਾਗੀ ਦਾ ਅਰਥ ਪਰਕਰਣ ਅਨੁਸਾਰ ਚੰਚਲ ਕਰਨਾ ਭਾਵ ਜਿਵੇਂ ਭਿੱਖਿਆ ਲੈਣ ਗਏ ਬੈਰਾਗੀ ਦਾ ਪੈਰ ਇਕ ਥਾਂ ਟਿਕਦਾ ਨਹੀਂ, ਇਉਂ ਮਨ ਵੀ ਇਕ ਥਾਂ ਟਿਕਣ ਵਾਲਾ ਨਹੀਂ।

ਪਾਈਐ = ਪਾਉਣਾ ਕਰੀਦਾ ਹੈ, ਇਸ ਲਈ ਉਸ ਪ੍ਰਭੂ = ਪਰਮੇਸ਼ਰ ਦੇ ਚਰਣ ਕਮਲਾਂ ਨੂੰ ਆਪਣੇ ਪ੍ਰੇਮ ਰੂਪੀ ਹੱਥਾਂ ਨਾਲ ਗਹਿ = ਫੜੀ ਰਹੀਐ = ਰੱਖੀਏ।

## ਏਹੁ ਮਨੁ ਦੀਜੈ, ਸੰਕ ਨ ਕੀਜੈ; ਗੁਰਮੁਖਿ ਤਜਿ ਬਹੁ ਮਾਣਾ ॥

ਇਹ ਮਨੁ = ਚਿੱਤ ਸਤਿਗੁਰਾਂ ਨੂੰ ਅਰਪ ਦੀਜੈ = ਦੇਣਾ ਕਰ ਤੇ ਸੰਕ = ਸ਼ੰਕਾ ਨਾ ਕੀਜੈ = ਕਰ ਕਿ ਪਤਾ ਨਹੀਂ ਪ੍ਰਾਪਤੀ ਹੋਵੇਗੀ ਵੀ ਜਾਂ ਨਹੀਂ। ਜ਼ਰੂਰ ਹੋਵੇਗੀ, ਅਤੇ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲ ਕੇ ਜੋ ਤੈਨੂੰ ਆਪਣੀ ਵਿੱਦਿਆ, ਗੁਣਾਂ ਆਦਿ ਦਾ ਬਹੁ = ਬਹੁਤ ਮਾਣਾ = ਅਭਿਮਾਨ ਸੀ, ਉਹ ਤਜਿ = ਛੱਡ ਦੇਣਾ ਕਰ।

## ਨਾਨਕ ਦੀਨ ਭਗਤ ਭਵ ਤਾਰਣ; ਤੇਰੇ ਕਿਆ ਗੁਣ ਆਖਿ ਵਖਾਣਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਅੱਗੇ ਇਉਂ ਬੇਨਤੀ ਕਰ। ਹੇ ਵਾਹਿਗੁਰੂ! ਤੂੰ ਦੀਨ = ਗ਼ਰੀਬੀ ਭਾਵ ਨਿਮਰਤਾ ਧਾਰਨ ਵਾਲੇ ਭਗਤ ਜਨਾਂ ਨੂੰ ਭਵ = ਸੰਸਾਰ-ਸਮੁੰਦ੍ਰ ਤੋਂ ਤਾਰਣ = ਪਾਰ ਕਰਨ ਵਾਲਾ ਹੈਂ, ਤੇਰੇ ਕਿਆ = ਕਿਹੜੇ-ਕਿਹੜੇ ਗੁਣਾਂ ਨੂੰ ਮੁਖ ਦੁਆਰਾ ਆਖਿ = ਕਹਿ ਕਰਕੇ ਵਖਾਣਾ = ਵਖਿਆਣ ਕਰਾਂ ॥੨॥

## ਸੁਣਿ ਬਾਵਰੇ; ਕਿਆ ਕੀਚੈ ਕੂੜਾ ਮਾਨੋ ॥

ਹੇ ਬਾਵਰੇ = ਝੱਲੇ ਜੀਵ! ਸੁਣਨਾ ਕਰ! ਕਿਆ = ਕੀ ਕੂੜਾ = ਝੂਠਾ ਹੀ ਸੰਸਾਰ, ਸਰੀਰ ਗੁਣਾਂ ਆਦਿ ਦਾ ਮਾਨੋ = ਮਾਣ ਕੀਚੈ = ਕਰਦਾ ਹੈਂ।

## ਸੁਣਿ ਬਾਵਰੇ; ਹਭੁ ਵੈਸੀ ਗਰਬੁ ਗੁਮਾਨੋ ॥

ਹੇ ਬਾਵਰੇ = ਕਮਲੇ ਜੀਵ! ਸੁਣ, ਪਦਾਰਥਾਂ ਦਾ ਗਰਬੁ = ਹੰਕਾਰ, ਗੁਣਾਂ ਸਰੀਰ ਆਦਿ ਦਾ ਗੁਮਾਨੋ = ਅਭਿਮਾਨ ਹਭੁ = ਸਭ ਕੁਝ ਵੈਸੀ = ਚਲਿਆ ਜਾਵੇਗਾ।

## ਨਿਹਚਲੁ ਹਭ ਜਾਣਾ, ਮਿਥਿਆ ਮਾਣਾ; ਸੰਤ ਪ੍ਰਭੂ ਹੋਇ ਦਾਸਾ ॥

ਜਿਨ੍ਹਾਂ ਪਦਾਰਥਾਂ, ਸੰਸਾਰ ਆਦਿ ਨੂੰ ਨਿਹਚਲੁ = ਅਚੱਲ ਮੰਨੀ ਬੈਠਾ ਹੈਂ, ਉਹ ਹਭ = ਸਭ ਕੁਝ ਚਲੇ ਜਾਣਾ ਹੈ, ਇਸਦਾ ਮਾਣਾ = ਅਭਿਮਾਨ ਕਰਨਾ ਮਿਥਿਆ = ਝੂਠਾ ਹੀ ਹੈ, ਇਥੇ ਤਾਂ ਪ੍ਰਭੂ = ਪਰਮੇਸ਼ਰ ਦੇ ਸੰਤ ਜਨਾਂ ਦਾ ਦਾਸਾ = ਸੇਵਕ ਹੋਇ = ਹੋ ਕੇ ਰਹਿਣਾ ਚਾਹੀਦਾ ਹੈ।

## ਜੀਵਤ ਮਰੀਐ, ਭਉਜਲੁ ਤਰੀਐ; ਜੇ ਥੀਵੈ ਕਰਮਿ ਲਿਖਿਆਸਾ ॥

ਜੇ = ਜੇਕਰ ਕਰਮਿ = ਕਰਮਾਂ ਵਿਚ ਲਿਖਿਆਸਾ = ਲਿਖਿਆ ਥੀਵੈ = ਹੋਵੇ **ਵਾ:** ਜੇਕਰ ਪਰਮੇਸ਼ਰ ਦੀ ਕਰਮਿ = ਕਿਰਪਾ ਸਦਕਾ ਮੱਥੇ ਉਪਰ ਉਸਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੋਵੇ ਤਾਂ ਜੀਵਤ-ਭਾਵ ਵੱਲੋਂ ਮਰੀਐ = ਮਰ ਜਾਈਦਾ ਹੈ ਅਤੇ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ।

## ਗੁਰੁ ਸੇਵੀਜੈ, ਅੰਮ੍ਰਿਤੁ ਪੀਜੈ; ਜਿਸੁ ਲਾਵਹਿ ਸਹਜਿ ਧਿਆਨੋ ॥

ਗੁਰੂ ਸਾਹਿਬ ਜੀ ਨੂੰ ਸੇਵੀਜੈ = ਸੇਵਨ ਕਰ, ਗੁਰੂ ਪਾਸੋਂ ਅੰਮ੍ਰਿਤ ਨਾਮ ਨੂੰ ਪੀਜੈ = ਪੀਣਾ ਕਰ **ਵਾ:** ਅੰਮ੍ਰਿਤੁ = ਮਿਰਤੂ ਤੋਂ ਰਹਿਤ ਅਨੰਦ ਸਰੂਪ ਪਰਮੇਸ਼ਰ ਦੇ ਬ੍ਰਹਮਾ ਨੰਦ ਰੂਪੀ ਰਸ ਨੂੰ ਪੀਣਾ ਕਰ, ਪਰ ਇਸ ਰਸ ਨੂੰ ਉਹੀ ਪੀਂਦਾ ਹੈ, ਜਿਸ ਦਾ ਪਰਮੇਸ਼ਰ ਸਹਿਜ ਸਰੂਪ ਵਿਚ ਧਿਆਨੋ = ਧਿਆਨ ਲਾਵਹਿ = ਲਗਾ ਦਿੰਦਾ ਹੈ।

## ਨਾਨਕੁ ਸਰਣਿ ਪਇਆ ਹਰਿ ਦੁਆਰੈ; ਹਉ ਬਲਿ ਬਲਿ ਸਦ ਕੁਰਬਾਨੋ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਦੇ ਸਾਧਸੰਗਤ ਰੂਪੀ ਦੁਆਰੈ = ਸਾਧ ਸੰਗਤ ਰੂਪੀ ਦਰਵਾਜ਼ੇ ਸਰਣਿ = ਓਟ ਵਿਚ ਪਇਆ = ਪਿਆ ਹੈ, ਹਉ = ਅਸੀਂ ਉਸ ਤੋਂ ਮਨ ਕਰਕੇ ਬਲਿ = ਬਲਿਹਾਰ, ਤਨ ਕਰਕੇ ਬਲਿ = ਬਲਿਹਾਰ ਅਤੇ ਬਾਣੀ ਕਰਕੇ ਸਦ = ਹਮੇਸ਼ਾਂ ਕੁਰਬਾਨੋ = ਕੁਰਬਾਨ ਜਾਂਦੇ ਹਾਂ ॥੩॥

## ਸੁਣਿ ਬਾਵਰੇ; ਮਤੁ ਜਾਣਹਿ ਪ੍ਰਭੁ ਮੈ ਪਾਇਆ ॥

ਹੇ ਬਾਵਰੇ = ਕਮਲੇ ਜੀਵ ! ਸੁਣ, ਮਤੁ = ਮਤਾਂ ਇਹ ਜਾਣਹਿ = ਸਮਝ ਲਵੀਂ ਕਿ ਮੈਂ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ।

## ਸੁਣਿ ਬਾਵਰੇ; ਥੀਉ ਰੇਣੁ, ਜਿਨੀ ਪ੍ਰਭੁ ਧਿਆਇਆ ॥

ਹੇ ਬਾਵਰੇ = ਕਮਲੇ ਜੀਵ ! ਸੁਣ, ਜਿਨੀ = ਜਿਨ੍ਹਾਂ ਨੇ ਅੱਠੇ ਪਹਿਰ ਪ੍ਰਭੁ = ਪਰਮੇਸ਼ਰ ਧਿਆਇਆ = ਆਰਾਧਨਾ ਕੀਤਾ ਹੈ, ਉਨ੍ਹਾਂ ਦੇ ਚਰਨਾਂ ਦੀ ਰੇਣੁ = ਧੂੜ ਥੀਉ = ਹੋਣਾ ਕਰ।

## ਜਿਨਿ ਪ੍ਰਭੁ ਧਿਆਇਆ, ਤਿਨਿ ਸੁਖੁ ਪਾਇਆ; ਵਡਭਾਗੀ ਦਰਸਨੁ ਪਾਈਐ ॥

ਜਿਨਿ = ਜਿਨ੍ਹਾਂ ਨੇ ਪ੍ਰਭੁ = ਪਰਮੇਸ਼ਰ ਨੂੰ ਧਿਆਇਆ = ਆਰਾਧਨਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ, ਪਰ ਵੱਡੇ ਭਾਗਾਂ ਕਰਕੇ ਉਨ੍ਹਾਂ ਪਿਆਰਿਆਂ **ਵਾ:** ਪਰਮੇਸ਼ਰ ਦਾ ਦਰਸਨੁ = ਦੀਦਾਰ ਪਾਈਐ = ਪ੍ਰਾਪਤ ਕਰੀਦਾ ਹੈ।

## ਥੀਉ ਨਿਮਾਣਾ, ਸਦ ਕੁਰਬਾਣਾ; ਸਗਲਾ ਆਪੁ ਮਿਟਾਈਐ ॥

ਨਿਮਾਣਾ = ਮਾਣ ਰਹਿਤ ਥੀਉ = ਹੋ ਜਾ, ਮਹਾਤਮਾਂ ਜਨਾਂ ਤੋਂ ਸਦ = ਹਮੇਸ਼ਾਂ ਕੁਰਬਾਣਾ = ਬਲਿਹਾਰ ਜਾ, ਅਤੇ ਸਗਲਾ = ਸਾਰਾ ਆਪੁ = ਆਪਾ-ਭਾਵ (ਹੰਕਾਰ) ਮਿਟਾਈਐ = ਮਿਟਾ ਦੇਣਾ ਕਰ।

## ਓਹੁ ਧਨੁ ਭਾਗ ਸੁਧਾ, ਜਿਨਿ ਪ੍ਰਭੁ ਲਧਾ; ਹਮ ਤਿਸੁ ਪਹਿ ਆਪੁ ਵੇਚਾਇਆ ॥

ਓਹੁ = ਉਹ ਧਨ ਭਾਗ = ਉੱਤਮ ਭਾਗਾਂ ਦੇ ਸੁਧਾ = ਸਹਿਤ ਹੈ **ਵਾ:** ਸੁਧਾ ਨਿਰੋਲ ਭਾਵ ਨਿਰੇ ਉਸ ਦੇ ਹੀ ਧੰਨਤਾ ਯੋਗ ਭਾਗ ਹਨ ਜਿਨਿ = ਜਿਸ ਨੇ ਪ੍ਰਭੁ = ਪਰਮੇਸ਼ਰ ਨੂੰ ਲਧਾ = ਲੱਭ ਲਿਆ ਹੈ ਭਾਵ ਪ੍ਰਾਪਤ ਕਰ ਲਿਆ ਹੈ, ਹਮ = ਅਸੀਂ ਤਿਸੁ = ਉਸ ਗੁਰਮੁਖ ਦੇ ਪਹਿ = ਪਾਸ ਆਪੁ = ਆਪਣਾ ਆਪ ਵੇਚਾਇਆ = ਵੇਚਣਾ ਕੀਤਾ ਹੈ।

## ਨਾਨਕ ਦੀਨ ਸਰਣਿ ਸੁਖ ਸਾਗਰ; ਰਾਖੁ ਲਾਜ ਅਪਨਾਇਆ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਹੇ ਸੁੱਖਾਂ ਦੇ ਸਾਗਰ = ਸਮੁੰਦ੍ਰ ਵਾਹਿਗੁਰੂ ! ਅਸੀਂ ਦੀਨ = ਗ਼ਰੀਬ ਤੇਰੀ ਸਰਣਿ = ਓਟ ਵਿਚ ਆਏ ਹਾਂ, ਤੂੰ ਸਾਨੂੰ ਅਪਨਾਇਆ = ਆਪਣਾ ਬਣਾ ਕੇ ਸਾਡੀ ਲਾਜ = ਲੱਜਿਆ ਰਾਖੁ = ਰੱਖਣੀ ਕਰ ॥੪॥੧॥

# ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਸਰਬ ਸਾਂਝਾ ਉਪਦੇਸ਼ ਕਥਨ ਕਰਦੇ ਹਨ।

## ਹਰਿ ਚਰਣ ਕਮਲ ਕੀ ਟੇਕ; ਸਤਿਗੁਰਿ ਦਿਤੀ ਤੁਸਿ ਕੈ, ਬਲਿ ਰਾਮ ਜੀਉ ॥

ਹੇ ਰਾਮ ਦੇ ਪਿਆਰੇ ਜੀ! ਹਰਿ = ਪਰਮੇਸ਼ਰ ਦੇ ਚਰਣ ਕਮਲਾਂ ਕੀ = ਦੀ ਟੇਕ = ਓਟ ਸਤਿਗੁਰੂ ਸਾਹਿਬ ਜੀ ਨੇ ਤੁਸਿ = ਪ੍ਰਸੰਨ ਹੋ ਕੈ = ਕਰਕੇ ਦਿਤੀ = ਦੇਣਾ ਕੀਤੀ ਹੈ, ਇਸ ਲਈ ਅਸੀਂ ਸਤਿਗੁਰੂ ਸਾਹਿਬ ਜੀ ਤੋਂ ਬਲਿ = ਬਲਿਹਾਰ ਜਾਂਦੇ ਹਾਂ।

[ਅੰਗ ੭੭੮]

## ਹਰਿ ਅੰਮ੍ਰਿਤਿ ਭਰੇ ਭੰਡਾਰ; ਸਭੁ ਕਿਛੁ ਹੈ ਘਰਿ ਤਿਸ ਕੈ, ਬਲਿ ਰਾਮ ਜੀਉ ॥

ਹਰਿ = ਹਰੀ ਸਰੂਪ ਗੁਰੂ ਜੀ ਨਾਮ ਅੰਮ੍ਰਿਤ ਦੇ ਭੰਡਾਰ = ਖ਼ਜ਼ਾਨੇ ਨਾਲ ਭਰੇ ਹੋਏ ਹਨ **ਵਾ:** ਹਰੀ ਦੇ ਨਾਮ ਰੂਪੀ ਅੰਮ੍ਰਿਤ ਦੇ ਨਾਲ ਸੰਤਾਂ ਮਹਾਤਮਾਂ ਦੇ ਹਿਰਦੇ ਰੂਪੀ ਖ਼ਜ਼ਾਨੇ ਭਰੇ ਹੋਏ ਹਨ, ਤਿਸ ਗੁਰੂ ਸਾਹਿਬ ਜੀ ਕੈ = ਦੇ ਸੰਗਤ, ਹਿਰਦੇ ਰੂਪੀ ਘਰ ਵਿਚ ਸਭ ਕਿਛੁ = ਕੁਝ ਹੈ, ਇਸ ਲਈ ਹੇ ਰਾਮ ਦੇ ਪਿਆਰੇ ਜੀ! ਮੈਂ ਗੁਰਾਂ ਤੋਂ ਬਲਿ = ਬਲਿਹਾਰ ਜਾਂਦਾ ਹਾਂ।

## ਬਾਬੁਲੁ ਮੇਰਾ ਵਡ ਸਮਰਥਾ; ਕਰਣ ਕਾਰਣ ਪ੍ਰਭੁ ਹਾਰਾ ॥

ਮੇਰਾ ਬਾਬੁਲੁ = ਪਿਤਾ ਸਤਿਗੁਰੂ ਵਡੁ = ਬਹੁਤ ਸਮਰਥਾ = ਸਰਬ ਸ਼ਕਤੀ ਵਾਲਾ ਹੈ ਅਤੇ ਸਭ ਕਾਰਜਾਂ ਨੂੰ ਕਰਣ ਕਰਾਉਣ ਵਾਲੇ ਪ੍ਰਭੁ = ਪਰਮੇਸ਼ਰ ਦਾ ਸਰੂਪ ਹੈ **ਵਾ:** ਪ੍ਰਭੂ ਸਰੂਪ ਸਤਿਗੁਰੂ ਸਾਹਿਬ ਕਰਣ ਕਾਰਣਹਾਰ ਹੈ।

## ਜਿਸੁ ਸਿਮਰਤ ਦੁਖੁ ਕੋਈ ਨ ਲਾਗੈ; ਭਉਜਲੁ ਪਾਰਿ ਉਤਾਰਾ ॥

ਜਿਸ ਗੁਰਾਂ ਦੁਆਰਾ ਹਰੀ ਦੇ ਸਿਮਰਤ = ਸਿਮਰਨ ਕਰਨ ਨਾਲ ਕੋਈ ਵੀ ਦੁਖੁ = ਕਸ਼ਟ ਆ ਕੇ ਨਹੀਂ ਲਾਗੈ = ਲੱਗਦਾ, ਸਗੋਂ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ।

## ਆਦਿ ਜੁਗਾਦਿ ਭਗਤਨ ਕਾ ਰਾਖਾ; ਉਸਤਤਿ ਕਰਿ ਕਰਿ ਜੀਵਾ ॥

ਉਹ ਹਰੀ ਆਦਿ ਜੁਗਾਦਿ = ਸਦਾ ਸਦਾ ਆਪਣੇ ਭਗਤਨ = ਭਗਤ ਜਨਾਂ ਕਾ = ਦਾ ਰਾਖਾ = ਰਖਵਾਲਾ ਹੈ, ਮੈਂ ਉਸਦੀ ਉਸਤਤਿ = ਮਹਿਮਾਂ ਕਰ ਕਰ ਕੇ ਆਤਮਿਕ ਜੀਵਨ ਵੱਲ ਜੀਵਾ = ਜਿਉਂਦਾ ਹਾਂ।

## ਨਾਨਕ, ਨਾਮੁ ਮਹਾ ਰਸੁ ਮੀਠਾ; ਅਨਦਿਨੁ ਮਨਿ ਤਨਿ ਪੀਵਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਮਹਾ ਰਸੁ = ਵੱਡੇ ਬ੍ਰਹਮਾਨੰਦ ਦੇ ਰਸ ਨੂੰ ਦੇਣ ਵਾਲਾ ਅਤਿਅੰਤ ਮੀਠਾ = ਮਿੱਠਾ (ਪਿਆਰਾ) ਹੈ, ਸੋ ਮੈਂ ਉਸ ਨਾਮ ਨੂੰ ਅਨਦਿਨੁ = ਰਾਤ ਦਿਨ ਮਨ = ਹਿਰਦੇ ਤੇ ਤਨਿ = ਸਰੀਰ ਕਰਕੇ ਪੀਵਾ = ਪੀਣਾ ਕਰਦਾ ਹਾਂ ॥੧॥

## ਹਰਿ ਆਪੇ ਲਏ ਮਿਲਾਇ; ਕਿਉ ਵੇਛੋੜਾ ਥੀਵਈ, ਬਲਿ ਰਾਮ ਜੀਉ ॥

ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਆਪ ਆਪਣੇ ਨਾਲ ਮਿਲਾਇ = ਮਿਲਾ ਲਿਆ ਹੈ, ਫੇਰ ਉਨ੍ਹਾਂ ਦਾ

ਕਿਉ = ਕਿਸ ਪ੍ਰਕਾਰ ਵੇਛੋੜਾ = ਵਿਜੋਗ ਥੀਵਈ = ਹੋਵੇਗਾ ਭਾਵ ਨਹੀਂ ਹੋ ਸਕਦਾ। ਇਸ ਲਈ ਹੇ ਰਾਮ ਦੇ ਪਿਆਰੇ ਜੀ! ਅਸੀਂ ਉਨ੍ਹਾਂ ਤੋਂ ਬਲਿ = ਬਲਿਹਾਰ ਜਾਂਦੇ ਹਾਂ।

## ਜਿਸ ਨੋ ਤੇਰੀ ਟੇਕ; ਸੋ ਸਦਾ ਸਦ ਜੀਵਈ, ਬਲਿ ਰਾਮ ਜੀਉ ॥

ਹੇ ਵਾਹਿਗੁਰੂ! ਜਿਸ ਨੂੰ ਤੇਰੀ ਹੀ ਟੇਕ = ਓਟ ਹੈ, ਸੋ = ਉਹ ਸਦਾ ਸਦ = ਹਮੇਸ਼ਾਂ ਹਮੇਸ਼ਾਂ ਜੀਵਈ = ਜਿਉਂਦਾ ਹੈ, ਭਾਵ ਜੀਵਨ ਮੁਕਤ ਹੋ ਜਾਂਦਾ ਹੈ, ਇਸ ਲਈ ਹੇ ਰਾਮ = ਵਿਆਪਕ ਪ੍ਰਭੂ! ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ ਜੀ।

## ਤੇਰੀ ਟੇਕ ਤੁਝੈ ਤੇ ਪਾਈ; ਸਾਚੇ ਸਿਰਜਣਹਾਰਾ ॥

ਹੇ ਸਾਚੇ = ਸਤਿ ਸਰੂਪ ਤੇ ਜਗਤ ਨੂੰ ਸਿਰਜਣਹਾਰਾ = ਰਚਣ ਵਾਲੇ ਵਾਹਿਗੁਰੂ! ਤੇਰੀ ਟੇਕ = ਓਟ ਤੁਝੈ = ਤੇਰੇ ਤੇ = ਤੋਂ ਹੀ ਪਾਈ = ਪਾਉਣਾ ਕਰੀਦੀ ਹੈ।

## ਜਿਸ ਤੇ ਖਾਲੀ ਕੋਈ ਨਾਹੀ; ਐਸਾ ਪ੍ਰਭੂ ਹਮਾਰਾ ॥

ਹੇ ਪ੍ਰਭੂ = ਵਾਹਿਗੁਰੂ! ਤੂੰ ਐਸਾ = ਅਜਿਹਾ ਹਮਾਰਾ = ਸਾਡਾ ਮਾਲਕ ਹੈਂ, ਜਿਸ ਦੇ ਦਰ ਤੇ = ਤੋਂ ਕੋਈ ਵੀ ਖਾਲੀ = ਸੱਖਣਾ, ਬੇਅਰਥ ਨਹੀਂ ਜਾਂਦਾ।

## ਸੰਤ ਜਨਾ ਮਿਲਿ ਮੰਗਲੁ ਗਾਇਆ; ਦਿਨੁ ਰੈਨਿ ਆਸ ਤੁਮ੍ਾਰੀ ॥

ਸੰਤ = ਸ਼ਾਂਤ ਚਿਤ ਮਹਾਤਮਾਂ ਜਨਾਂ ਨੇ ਮਿਲ ਕਰਕੇ ਤੇਰਾ ਮੰਗਲੁ = ਜੱਸ ਗਾਇਆ = ਗਾਉਣਾ ਕੀਤਾ ਹੈ, ਦਿਨ ਰੈਨਿ = ਰਾਤ ਤੁਮ੍ਾਰੀ = ਤੇਰੀ ਹੀ ਆਸ = ਉਮੀਦ ਹੈ।

## ਸਫਲੁ ਦਰਸੁ ਭੇਟਿਆ ਗੁਰੁ ਪੂਰਾ; ਨਾਨਕ ਸਦ ਬਲਿਹਾਰੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ! ਮੈਂ ਤੇਰੇ ਤੋਂ ਸਦ = ਹਮੇਸ਼ਾਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਸ ਤੇਰੀ ਕਿਰਪਾ ਕਰਕੇ ਸਫਲੁ = ਸਹਿਤ ਗਿਆਨ ਫਲ ਦੇ ਸਰੂਪ, ਪੂਰਨ ਗੁਰੂ ਜੀ ਦਾ ਦਰਸੁ = ਦਰਸ਼ਨ ਭੇਟਿਆ = ਪ੍ਰਾਪਤ ਹੋਇਆ ਹੈ ॥੨॥

## ਸੰਮ੍ਲਿਆ ਸਚੁ ਥਾਨੁ; ਮਾਨੁ ਮਹਤੁ ਸਚੁ ਪਾਇਆ, ਬਲਿ ਰਾਮ ਜੀਉ ॥

ਰਾਮ = ਰਮੇ ਹੋਏ ਪਰਮੇਸ਼ਰ ਜੀ ਤੋਂ ਬਲਿ = ਬਲਿਹਾਰ ਜਾਈਏ। ਜਿਸ ਨੇ ਸੱਚਾ ਸਰੂਪ ਰੂਪੀ ਥਾਨੁ = ਅਸਥਾਨ **ਵਾ:** ਸੱਚਾ ਸਾਧ ਸੰਗਤ ਰੂਪੀ ਅਸਥਾਨ ਸੰਮ੍ਲਿਆ = ਸੰਭਾਲ ਲਿਆ ਹੈ, ਭਾਵ ਪ੍ਰਾਪਤ ਕਰ ਲਿਆ ਹੈ, ਉਸ ਨੇ ਸੱਚਾ ਮਾਨੁ = ਸਨਮਾਨ ਤੇ ਸੱਚਾ ਮਹਤੁ = ਮਰਾਤਬਾ ਪਾਇਆ = ਪਾਉਣਾ ਕੀਤਾ ਹੈ **ਵਾ:** ਮਾਨ = ਮੰਨਣ ਗਿਆਨ ਦੁਆਰਾ ਮਹਤੁ = ਵੱਡਾ ਅਪ੍ਰੋਖ ਗਿਆਨ ਰੂਪੀ ਸੱਚਾ ਮਰਾਤਬਾ ਪਾਇਆ ਹੈ।

## ਸਤਿਗੁਰੁ ਮਿਲਿਆ ਦਇਆਲੁ; ਗੁਣ ਅਬਿਨਾਸੀ ਗਾਇਆ, ਬਲਿ ਰਾਮ ਜੀਉ ॥

ਰਾਮ = ਰਮੇ ਹੋਏ ਪਰਮੇਸ਼ਰ ਜੀ ਤੋਂ ਬਲਿ = ਬਲਿਹਾਰ ਜਾਈਏ, ਜਿਸ ਦੀ ਕਿਰਪਾ ਨਾਲ ਦਇਆਲੁ = ਮਿਹਰਵਾਨ ਸਤਿਗੁਰੂ ਮਿਲਿਆ ਹੈ, ਸਤਿਗੁਰੂ ਜੀ ਦੀ ਦਇਆਲਤਾ ਕਰਕੇ ਉਸ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਦੇ ਗੁਣਾਂ ਤਾਈਂ ਗਾਇਆ = ਗਾਇਨ ਕੀਤਾ ਹੈ।

## ਗੁਣ ਗੋਵਿੰਦ ਗਾਉ ਨਿਤ ਨਿਤ; ਪ੍ਰਾਣ ਪ੍ਰੀਤਮ ਸੁਆਮੀਆ ॥

ਜੋ ਪ੍ਰਾਣ = ਸੁਆਸਾਂ ਦਾ ਪ੍ਰੀਤਮ = ਪਿਆਰਾ ਸੁਆਮੀਆ = ਮਾਲਕ ਵਾਹਿਗੁਰੂ ਹੈ, ਉਸ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਨਿਤ ਨਿਤ = ਨਿਤਾਪ੍ਰਤੀ ਗਾਉ = ਗਾਉਣਾ ਕਰੋ।

## ਸੁਭ ਦਿਵਸ ਆਏ, ਗਹਿ ਕੰਠਿ ਲਾਏ; ਮਿਲੇ ਅੰਤਰਜਾਮੀਆ ॥

ਉਨ੍ਹਾਂ ਲਈ ਸੁਭ = ਚੰਗੇ ਦਿਵਸ = ਦਿਨ ਆਏ = ਆ ਗਏ ਹਨ, ਜਿਹੜੇ ਪਰਮੇਸ਼ਰ ਨੇ ਗਹਿ = ਪਕੜ ਕਰ ਕੇ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾ ਲਏ ਹਨ ਅਤੇ ਜਿਨ੍ਹਾਂ ਨੂੰ ਅੰਤਰਜਾਮੀਆ = ਅੰਦਰ ਦੀ ਜਾਨਣ ਵਾਲੇ ਪ੍ਰਭੂ ਜੀ ਮਿਲੇ = ਪ੍ਰਾਪਤ ਹੋਏ ਹਨ।

## ਸਤੁ ਸੰਤੋਖੁ ਵਜਹਿ ਵਾਜੇ; ਅਨਹਦਾ ਝੁਣਕਾਰੇ ॥

ਉਨ੍ਹਾਂ ਦੇ ਹਿਰਦੇ ਅੰਦਰ ਸਤਿ ਸੰਤੋਖ ਰੂਪੀ ਵਾਜੇ ਵਜਹਿ = ਵੱਜਣ ਲੱਗ ਜਾਂਦੇ ਹਨ ਅਤੇ ਅਨਹਦਾ = ਹੱਦ ਤੋਂ ਰਹਿਤ ਇਕ-ਰਸ ਸਿਮਰਨ ਦੀ ਝੁਣਕਾਰੇ = ਛਣਕਾਰ ਪੈਣ ਲੱਗ ਜਾਂਦੀ ਹੈ।

## ਸੁਣਿ ਭੈ ਬਿਨਾਸੇ ਸਗਲ ਨਾਨਕ; ਪ੍ਰਭ ਪੁਰਖ ਕਰਣੈਹਾਰੇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਰਣੈਹਾਰੇ = ਰਚਣਚਾਰ ਪੁਰਖ = ਪੂਰਨ ਪ੍ਰਭ = ਪਰਮੇਸ਼ਰ ਦੇ ਜੱਸ ਨੂੰ ਸੁਣ ਕੇ ਸਗਲ = ਸਾਰੇ ਭੈ = ਡਰ ਬਿਨਾਸੇ = ਨਾਸ ਹੋ ਜਾਂਦੇ ਹਨ ॥੩॥

## ਉਪਜਿਆ ਤਤੁ ਗਿਆਨੁ; ਸਾਹੁਰੈ ਪੇਈਐ ਇਕੁ ਹਰਿ, ਬਲਿ ਰਾਮ ਜੀਉ ॥

ਜਿਸ ਵੇਲੇ ਤੱਤ ਸਰੂਪ ਦਾ ਗਿਆਨ ਹਿਰਦੇ ਵਿਚ ਉਪਜਿਆ = ਪ੍ਰਗਟ ਹੋ ਗਿਆ, ਤਾਂ ਸਾਹੁਰੈ = ਪਰਲੋਕ ਤੇ ਪੇਈਐ = ਪੇਕੇ ਘਰ ਭਾਵ ਸੰਸਾਰ ਵਿਚ ਇਕ ਹਰਿ = ਪਰਮੇਸ਼ਰ ਹੀ ਦ੍ਰਿਸ਼ਟੀ ਵਿਚ ਆਇਆ, ਇਸ ਲਈ ਰਾਮ = ਰਮੇ ਹੋਏ ਪ੍ਰਭੂ ਜੀ ਤੋਂ ਬਲਿ = ਬਲਿਹਾਰ ਜਾਂਦੇ ਹਾਂ **ਵਾ:** ਹੇ ਰਾਮ = ਪਰਮੇਸ਼ਰ ਦੇ ਪਿਆਰੇ ਸੰਤ ਜਨੋਂ ! ਸਾਹੁਰੈ ਭਾਵ ਆਤਮਾਕਾਰ ਬਿਰਤੀ ਵਾਲਿਆਂ ਵਿਚ ਅਤੇ ਪੇਕੇ ਭਾਵ ਸੰਸਾਰਾਕਾਰ ਬਿਰਤੀ ਵਾਲਿਆਂ ਵਿਚ ਇੱਕੋ ਹਰੀ ਵਿਆਪਕ ਹੋ ਰਿਹਾ ਹੈ, ਇਸ ਲਈ ਅਸੀਂ ਉਸ ਤੋਂ ਬਲਿ = ਬਲਿਹਾਰ ਜਾਂਦੇ ਹਾਂ ਜੀ।

## ਬ੍ਰਹਮੈ ਬ੍ਰਹਮੁ ਮਿਲਿਆ; ਕੋਇ ਨ ਸਾਕੈ ਭਿੰਨ ਕਰਿ, ਬਲਿ ਰਾਮ ਜੀਉ ॥

ਜਿਸ ਵੇਲੇ ਬ੍ਰਹਮੈ = ਬ੍ਰਹਮ ਵਿਚ ਜੀਵ ਬ੍ਰਹਮ ਰੂਪ ਹੋ ਕੇ ਮਿਲਿਆ = ਮਿਲ ਗਿਆ ਤਾਂ ਕੋਇ = ਕੋਈ ਵੀ ਭਿੰਨ = ਵੱਖਰਾ ਨਹੀਂ ਕਰ ਸਾਕੈ = ਸਕਦਾ, ਇਸ ਲਈ ਅਸੀਂ ਰਾਮ = ਵਿਆਪਕ ਪ੍ਰਭੂ ਜੀ ਤੋਂ ਬਲਿ = ਬਲਿਹਾਰ ਜਾਂਦੇ ਹਾਂ।

## ਬਿਸਮੁ ਪੇਖੈ ਬਿਸਮੁ ਸੁਣੀਐ; ਬਿਸਮਾਦੁ ਨਦਰੀ ਆਇਆ ॥

ਜਿਸ ਦਾ ਪੇਖੈ = ਵੇਖਣਾ ਵੀ ਬਿਸਮੁ = ਅਸਚਰਜ ਹੈ ਤੇ ਸੁਣੀਐ = ਸੁਣਨਾ ਵੀ ਬਿਸਮੁ = ਅਸਚਰਜ ਹੈ, ਬ੍ਰਹਮ ਰੂਪ ਹੋਣ ਤੋਂ ਉਹ ਬਿਸਮਾਦੁ = ਅਸਚਰਜ ਰੂਪ ਹੀ ਨਦਰੀ = ਦ੍ਰਿਸ਼ਟੀ ਵਿਚ ਆਇਆ ਹੈ।

## ਜਲਿ ਥਲਿ ਮਹੀਅਲਿ ਪੂਰਨ ਸੁਆਮੀ; ਘਟਿ ਘਟਿ ਰਹਿਆ ਸਮਾਇਆ ॥

ਉਹ ਸੁਆਮੀ = ਮਾਲਕ ਵਾਹਿਗੁਰੂ ਜਲਿ = ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਥਾਵਾਂ ਦੇ ਮਹੀਅਲਿ =

ਵਿਚ **ਵਾ:** (ਮਹੀ+ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਪੂਰਨ ਹੋ ਰਿਹਾ ਹੈ ਅਤੇ ਚਾਰੇ ਖਾਣੀਆਂ ਦੇ ਘਟਿ ਘਟਿ = ਜ਼ੱਰੇ ਜ਼ੱਰੇ ਵਿਚ ਸਮਾਇਆ = ਮਿਲ, ਵਿਆਪਕ ਹੋ ਰਿਹਾ ਹੈ।

## ਜਿਸ ਤੇ ਉਪਜਿਆ, ਤਿਸੁ ਮਾਹਿ ਸਮਾਇਆ; ਕੀਮਤਿ ਕਹਣੁ ਨ ਜਾਏ ॥

ਜਿਸ ਵਾਹਿਗੁਰੂ ਦੇ ਸਰੂਪ ਦੇ ਅਗਿਆਨ ਤੇ = ਤੋਂ ਇਹ ਜੀਵ ਭਾਵ ਉਪਜਿਆ = ਉਤਪੰਨ ਹੋਇਆ ਸੀ, ਉਸਦੇ ਗਿਆਨ ਕਰਕੇ ਇਹ ਉਸ ਮਾਹਿ = ਵਿਚ ਹੀ ਸਮਾਇਆ = ਸਮਾਅ ਗਿਆ, ਉਸਦੀ ਕੀਮਤ ਕਹੀ ਨਹੀਂ ਜਾਏ = ਜਾ ਸਕਦੀ।

## ਜਿਸ ਕੇ ਚਲਤ, ਨ ਜਾਹੀ ਲਖਣੇ; ਨਾਨਕ ਤਿਸਹਿ ਧਿਆਏ ॥੪॥੨॥

ਜਿਸ ਵਾਹਿਗੁਰੂ ਦੇ ਚਲਤ = ਕੌਤਕ ਲਖਣੇ = ਜਾਣੇ ਨਹੀਂ ਜਾਹੀ = ਜਾਂਦੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਤਿਸਹਿ = ਉਸ ਦੇ ਤਾਈਂ ਧਿਆਏ = ਧਿਆਉਣਾ ਕਰੋ ॥੪॥੨॥

## ਰਾਗੁ ਸੂਹੀ ਛੰਤ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗਣੀ ਵਿਚ ਪੰਜਵੇਂ ਪਾਤਸ਼ਾਹ ਦੂਸਰੇ ਘਰੁ = ਸੁਰਤਾਲ ਵਿਚ ਗੋਵਿੰਦ ਦੇ ਗੁਣਾਂ ਦਾ ਮਹੱਤਵ ਦੱਸਦੇ ਹੋਏ ਛੰਤ, ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗੋਬਿੰਦ ਗੁਣ; ਗਾਵਣ ਲਾਗੇ ॥ ਹਰਿ ਰੰਗਿ; ਅਨਦਿਨੁ ਜਾਗੇ ॥

ਹੇ ਭਾਈ ! ਜਦੋਂ ਅਸੀਂ ਗੋਬਿੰਦ = ਪਰਮੇਸ਼ਰ ਦੇ ਗੁਣ ਗਾਵਣ = ਗਾਉਣ ਲਾਗੇ = ਲੱਗ ਪਏ, ਤਦੋਂ ਦੇ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਅਨਦਿਨੁ = ਰਾਤ ਦਿਨ ਗਿਆਨ ਜਾਗਰਤ ਵਿਚ ਜਾਗੇ = ਜਾਗ ਪਏ ਹਾਂ।

## ਹਰਿ ਰੰਗਿ ਜਾਗੇ, ਪਾਪ ਭਾਗੇ; ਮਿਲੇ ਸੰਤ ਪਿਆਰਿਆ ॥

ਜਦੋਂ ਹਰਿ = ਹਰੀ ਦੇ ਪ੍ਰੇਮ ਰੰਗ ਵਿਚ ਜਾਗੇ = ਜਾਗ ਪਏ ਤਦੋਂ ਸਾਰੇ ਪਾਪ = ਗੁਨਾਹ ਭਾਗੇ = ਭੱਜ ਗਏ ਅਤੇ ਵਾਹਿਗੁਰੂ ਦੇ ਪਿਆਰੇ ਸੰਤ ਮਹਾਤਮਾ ਆ ਮਿਲੇ = ਪ੍ਰਾਪਤ ਹੋਏ **ਵਾ:** ਅਸੀਂ ਵਾਹਿਗੁਰੂ ਦੇ ਪਿਆਰਿਆਂ ਸੰਤ ਜਨਾਂ ਨਾਲ ਜਾ ਮਿਲੇ **ਵਾ:** ਪਿਆਰੇ ਸੰਤ ਜਨਾਂ ਦੀ ਸੰਗਤ ਕਰਕੇ ਸ਼ੁੱਭ ਗੁਣ ਆ ਕੇ ਪ੍ਰਾਪਤ ਹੋਏ ਹਨ।

## ਗੁਰ ਚਰਣ ਲਾਗੇ, ਭਰਮ ਭਾਗੇ; ਕਾਜ ਸਗਲ ਸਵਾਰਿਆ ॥

ਜਦੋਂ ਗੁਰੂ ਸਾਹਿਬ ਜੀ ਦੇ ਚਰਣ ਕਮਲਾਂ ਵਿਚ ਜਾ ਲਾਗੇ = ਲੱਗੇ, ਤਦੋਂ ਸਾਰੇ ਭਰਮ ਭਾਗੇ = ਭੱਜ ਗਏ, ਭਾਵ ਨਵਿਰਤ ਹੋ ਗਏ ਅਤੇ ਗੁਰੂ ਜੀ ਨੇ ਲੋਕ-ਪ੍ਰਲੋਕ ਦੇ ਸਗਲ = ਸਾਰੇ ਕਾਜ = ਕਾਰਜਾਂ ਨੂੰ ਸਵਾਰਿਆ = ਦਰੁਸਤ ਕਰ ਦਿੱਤਾ ਹੈ।

## ਸੁਣਿ ਸ੍ਰਵਣ ਬਾਣੀ ਸਹਜਿ ਜਾਣੀ; ਹਰਿ ਨਾਮੁ ਜਪਿ ਵਡਭਾਗੈ ॥

ਸ੍ਰਵਣ = ਕੰਨਾਂ ਦੁਆਰਾ ਨਾਮ ਬਾਣੀ ਨੂੰ ਸੁਣ ਕੇ ਸਹਜਿ = ਸੁਭਾਵਿਕ ਹੀ ਵਾਹਿਗੁਰੂ ਦੀ ਪ੍ਰਾਪਤੀ ਜਾਣੀ ਹੈ ਅਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਵਡਭਾਗੈ = ਵੱਡਿਆਂ ਭਾਗਾਂ ਵਾਲੇ ਹੋ ਗਏ ਹਾਂ।

## ਬਿਨਵੰਤਿ ਨਾਨਕ ਸਰਣਿ ਸੁਆਮੀ; ਜੀਉ ਪਿੰਡੁ ਪ੍ਰਭ ਆਗੈ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਅਸੀਂ ਸੁਆਮੀ = ਮਾਲਕ ਵਾਹਿਗੁਰੂ ਦੀ ਸਰਣਿ = ਓਟ ਵਿਚ ਪਏ ਹਾਂ ਅਤੇ ਜੀਉ = ਹਿਰਦਾ ਤੇ ਪਿੰਡੁ = ਸਰੀਰ ਆਦਿ ਸਭ ਕੁਝ ਉਸ ਪ੍ਰਭ = ਵਾਹਿਗੁਰੂ ਦੇ ਆਗੈ = ਅੱਗੇ ਅਰਪਣ ਕੀਤਾ ਹੋਇਆ ਹੈ ॥੧॥

## ਅਨਹਤ ਸਬਦੁ; ਸੁਹਾਵਾ ॥ ਸਚੁ ਮੰਗਲੁ; ਹਰਿ ਜਸੁ ਗਾਵਾ ॥

ਜੋ ਅਨਹਤ = ਨਾਦ ਤੋਂ ਰਹਿਤ ਸਤਿਗੁਰਾਂ ਦਾ ਸੁਹਾਵਾ = ਸ਼ੋਭਨੀਕ ਸਬਦੁ = ਉਪਦੇਸ਼ ਹੈ। ਉਸ ਦੁਆਰਾ ਮੰਗਲ ਸਰੂਪ **ਵਾ:** ਮੰਗਲ ਦਾਇਕ ਹਰਿ = ਪਰਮੇਸ਼ਰ ਦਾ ਸੱਚਾ ਜੱਸ ਗਾਵਾ = ਗਾਉਣਾ ਕੀਤਾ ਹੈ।

## ਗੁਣ ਗਾਇ ਹਰਿ ਹਰਿ, ਦੂਖ ਨਾਸੇ; ਰਹਸੁ ਉਪਜੈ ਮਨਿ ਘਣਾ ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਗੁਣ ਗਾਇ = ਗਾਉਣ ਕਰਕੇ ਜੰਮਣ ਮਰਣ ਆਦਿ ਦੇ ਦੂਖ = ਦੁੱਖ ਨਾਸੇ = ਨਾਸ਼ ਹੋ ਜਾਂਦੇ ਹਨ ਅਤੇ ਮਨਿ = ਹਿਰਦੇ ਵਿਚ ਘਣਾ = ਬਹੁਤ ਸਾਰਾ ਰਹਸੁ = ਅਨੰਦ ਉਪਜੈ = ਪ੍ਰਗਟ ਹੁੰਦਾ ਹੈ।

## ਮਨੁ ਤੰਨੁ ਨਿਰਮਲੁ, ਦੇਖਿ ਦਰਸਨੁ; ਨਾਮੁ ਪ੍ਰਭ ਕਾ ਮੁਖਿ ਭਣਾ ॥

ਪ੍ਰਭੂ, ਗੁਰੂ ਜੀ ਦਾ ਦਰਸਨੁ = ਦੀਦਾਰ ਦੇਖਿ = ਵੇਖ ਕਰਕੇ ਮਨ = ਹਿਰਦਾ ਤੇ ਤੰਨੁ = ਸਰੀਰ ਵੀ ਨਿਰਮਲੁ = ਪਵਿੱਤਰ ਹੋ ਗਏ ਹਨ, ਇਸ ਲਈ ਅਸੀਂ ਸਦਾ ਪ੍ਰਭ = ਪਰਮੇਸ਼ਰ ਕਾ = ਦਾ ਨਾਮ ਆਪਣੇ ਮੁਖਿ = ਮੂੰਹੋਂ ਭਣਾ = ਉਚਾਰਦੇ ਰਹਿੰਦੇ ਹਾਂ।

[ਅੰਗ ੭੭੯]

## ਹੋਇ ਰੇਣ ਸਾਧੂ, ਪ੍ਰਭ ਅਰਾਧੂ; ਆਪਣੇ ਪ੍ਰਭ ਭਾਵਾ ॥

ਸਾਧੂ = ਮਹਾਤਮਾਂ ਜਨਾਂ ਦੇ ਚਰਨਾਂ ਦੀ ਰੇਣ = ਧੂੜ ਹੋਇ = ਹੋ ਕੇ ਪ੍ਰਭ = ਪਰਮੇਸ਼ਰ ਦੇ ਨਾਮ ਨੂੰ ਅਰਾਧੂ = ਆਰਾਧਨਾ ਕਰੀਏ, ਤਾਂ ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਵਾ = ਭਾਅ ਜਾਵਾਂਗੇ।

## ਬਿਨਵੰਤਿ ਨਾਨਕ, ਦਇਆ ਧਾਰਹੁ; ਸਦਾ ਹਰਿ ਗੁਣ ਗਾਵਾ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਮਹਾਰਾਜ! ਆਪਣੀ ਦਇਆ = ਕਿਰਪਾ ਦ੍ਰਿਸ਼ਟੀ ਧਾਰਹੁ = ਧਾਰਨ ਕਰੋ, ਹੇ ਹਰਿ = ਹਰੀ! ਮੈਂ ਸਦਾ = ਹਮੇਸ਼ਾਂ ਤੇਰੇ ਗੁਣਾਂ ਨੂੰ ਗਾਵਾ = ਗਾਉਣਾ ਕਰਾਂ ॥੨॥

## ਗੁਰ ਮਿਲਿ; ਸਾਗਰੁ ਤਰਿਆ ॥ ਹਰਿ ਚਰਣ ਜਪਤ; ਨਿਸਤਰਿਆ ॥

ਹੇ ਭਾਈ! ਅਸੀਂ ਪੂਰੇ ਗੁਰਾਂ ਦੇ ਨਾਲ ਮਿਲਿ = ਮਿਲਾਪ ਕਰਕੇ ਹੀ ਸੰਸਾਰ ਸਾਗਰੁ = ਸਮੁੰਦ੍ਰ ਨੂੰ ਤਰਿਆ = ਪਾਰ, ਤਰਨਾ ਕੀਤਾ ਹੈ।

ਅਸੀਂ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਜਪਤ = ਜਪਦਿਆਂ ਹੀ **ਵਾ:** ਪਰਮੇਸ਼ਰ ਦੇ ਚਰਨਾਂ ਦਾ ਧਿਆਨ ਧਰ ਕੇ ਗੁਰ ਉਪਦੇਸ਼ ਦੁਆਰਾ ਨਾਮ ਜਪਤ = ਜਪ ਕੇ ਹੀ ਨਿਸਤਰਿਆ = ਤਰਨਾ ਕੀਤਾ ਹੈ।

## ਹਰਿ ਚਰਣ ਧਿਆਏ, ਸਭਿ ਫਲ ਪਾਏ; ਮਿਟੇ ਆਵਣ ਜਾਣਾ ॥

ਜਦ ਅਸੀਂ ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਚਰਨਾਂ ਦਾ ਧਿਆਨ ਧਰ ਕੇ ਨਾਮ ਨੂੰ ਧਿਆਏ = ਧਿਆਕਾਰ ਬਿਰਤੀ ਦੁਆਰਾ ਧਿਆਉਣਾ ਕੀਤਾ ਤਾਂ ਸਭਿ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਫਲ ਪਾਏ = ਪਾ ਲਏ, ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਕਾਲ ਦੇ ਮੂੰਹ ਵਿਚ ਜਾਣਾ ਵੀ ਮਿਟੇ = ਨਵਿਰਤ ਹੋ ਗਿਆ।

## ਭਾਇ ਭਗਤਿ, ਸੁਭਾਇ ਹਰਿ ਜਪਿ; ਆਪਣੇ ਪ੍ਰਭ ਭਾਵਾ ॥

ਜਦ ਭਾਇ = ਪ੍ਰੇਮਾ ਭਗਤਿ = ਭਗਤੀ ਕਰਕੇ ਸੁਭਾਇ = ਸੁਭਾਵਿਕ ਹੀ ਹਰਿ = ਪਰਮੇਸ਼ਰ ਦੇ ਨਾਮ ਦਾ ਜਪਿ = ਜਾਪ ਕੀਤਾ ਤਾਂ ਅਸੀਂ ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਵਾ = ਭਾਅ ਗਏ।

## ਜਪਿ ਏਕੁ ਅਲਖ ਅਪਾਰ ਪੂਰਨ; ਤਿਸੁ ਬਿਨਾ ਨਹੀ ਕੋਈ ॥

ਜੋ ਜਪਿ = ਜਪਣੇ ਯੋਗ ਏਕੁ = ਅਦ੍ਵੈਤ ਰੂਪ, ਅਲਖ = ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪੂਰਨ = ਵਿਆਪਕ, ਪੂਰਾ ਪਰਮੇਸ਼ਰ ਹੈ, ਤਿਸ = ਉਸ ਪਰਮੇਸ਼ਰ ਤੋਂ ਬਿਨਾ = ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

**ਅਥਵਾ** ਅਸੀਂ ਏਕ = ਇਕ ਅਲਖ = ਲਖਣ ਤੋਂ ਰਹਿਤ ਅਪਾਰ ਤੇ ਪੂਰਨ ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ ਕਿਉਂਕਿ ਉਸ ਤੋਂ ਬਗ਼ੈਰ ਹੋਰ ਕੋਈ ਵੀ ਲੋਕ-ਪ੍ਰਲੋਕ ਵਿਚ ਰੱਖਿਅਕ ਨਹੀਂ ਹੈ **ਵਾ:** ਹੋਰ ਕੋਈ ਜਪਣੇ ਯੋਗ ਨਹੀਂ ਹੈ।

## ਬਿਨਵੰਤਿ ਨਾਨਕ, ਗੁਰਿ ਭਰਮੁ ਖੋਇਆ; ਜਤ ਦੇਖਾ, ਤਤ ਸੋਈ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਪੂਰੇ ਗੁਰਿ = ਸਤਿਗੁਰਾਂ ਨੇ ਸਾਡਾ ਭਰਮ ਖੋਇਆ = ਗਵਾ ਦਿੱਤਾ ਹੈ, ਹੁਣ ਅਸੀਂ ਜਤ = ਜਿਥੇ ਵੀ ਦੇਖਾ = ਦੇਖਦੇ ਹਾਂ, ਉਥੇ ਹੀ ਸੋਈ = ਉਹ ਤਤ = ਸਾਰ ਰੂਪ **ਵਾ:** ਤਤ ਪਦ ਦਾ ਲਖ ਅਰਥ ਰੂਪ ਬ੍ਰਹਮ ਦਿਸਦਾ ਹੈ॥੩॥

## ਪਤਿਤ ਪਾਵਨ; ਹਰਿ ਨਾਮਾ ॥ ਪੂਰਨ; ਸੰਤ ਜਨਾ ਕੇ ਕਾਮਾ ॥

ਹੇ ਭਾਈ! ਹਰਿ = ਪਰਮੇਸ਼ਰ ਦਾ ਨਾਮਾ = ਨਾਮ ਪਤਿਤ = ਸ਼ੁੱਭ ਆਚਰਨਾਂ ਵੱਲੋਂ ਡਿੱਗੇ ਹੋਏ ਪੁਰਖਾਂ **ਵਾ:** ਪਾਪੀਆਂ ਨੂੰ ਵੀ ਪਾਵਨ = ਪਵਿੱਤਰ ਕਰਨ ਵਾਲਾ ਹੈ। ਅਤੇ

ਸੰਤ = ਮਹਾਤਮਾਂ ਜਨਾਂ ਕੇ = ਦੇ ਸਾਰੇ ਕਾਮਾ = ਕਾਰਜਾਂ ਨੂੰ ਪੂਰਨ = ਪੂਰੇ ਕਰਦਾ ਹੈ **ਵਾ:** ਪੂਰਨ ਸੰਤ ਜਨਾਂ ਦੇ ਚਿੱਤ ਦੀਆਂ ਕਾਮਾ = ਕਾਮਨਾਵਾਂ ਪੂਰੀਆਂ ਕਰਦਾ ਹੈ।

## ਗੁਰੁ ਸੰਤੁ ਪਾਇਆ, ਪ੍ਰਭੁ ਧਿਆਇਆ; ਸਗਲ ਇਛਾ ਪੁੰਨੀਆ ॥

ਜਦ ਅਸੀਂ ਗੁਰੂ ਸੰਤ ਨੂੰ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰੂ ਨੂੰ ਪਾਇਆ = ਪਾਉਣਾ ਕੀਤਾ, ਤਦ ਪ੍ਰਭੁ = ਪਰਮੇਸ਼ਰ ਨੂੰ ਧਿਆਇਆ = ਆਰਾਧਨਾ ਕੀਤਾ ਫੇਰ ਸਗਲ = ਸਾਰੀਆਂ ਇਛਾ = ਕਾਮਨਾਵਾਂ ਪੁੰਨੀਆ = ਪੂਰੀਆਂ ਹੋ ਗਈਆਂ।

## ਹਉ ਤਾਪ ਬਿਨਸੇ, ਸਦਾ ਸਰਸੇ; ਪ੍ਰਭ ਮਿਲੇ ਚਿਰੀ ਵਿਛੁੰਨਿਆ ॥

ਹਉ = ਹੰਗਤਾ ਰੂਪ ਤਾਪ **ਵਾ:** ਆਧੀ, ਵਿਆਧੀ, ਉਪਾਧੀ ਦੇ ਤਾਪ ਬਿਨਸੇ = ਨਾਸ਼ ਹੋ ਗਏ, ਸਦਾ = ਹਮੇਸ਼ਾ ਸਰਸੇ = ਅਨੰਦਿਤ **ਵਾ:** (ਸ + ਰਸੇ) ਸ = ਸਹਿਤ ਪ੍ਰੇਮ ਰਸ ਦੇ ਹੋ ਗਏ ਅਤੇ ਚਿਰ = ਚਿਰਾਂ ਦੇ ਵਿਛੁੰਨਿਆ = ਵਿਛੁੜੇ ਹੋਏ ਪ੍ਰਭ = ਪਰਮੇਸ਼ਰ ਦੇ ਨਾਲ ਮਿਲੇ = ਅਭੇਦ ਹੋ ਗਏ ਹਾਂ।

## ਮਨਿ ਸਾਤਿ ਆਈ, ਵਜੀ ਵਧਾਈ; ਮਨਹੁ ਕਦੇ ਨ ਵੀਸਰੈ ॥

ਹੁਣ ਮਨਿ = ਹਿਰਦੇ ਵਿਚ ਵਾਸ਼ਨਾ ਦੀ ਨਵਿਰਤੀ ਰੂਪ ਸਾਤਿ = ਸ਼ਾਂਤੀ ਆਈ = ਆ ਗਈ ਹੈ ਤੇ ਆਤਮਿਕ ਅਨੰਦ ਦੀ ਅਤਿਅੰਤ ਵਧਾਈ = ਖ਼ੁਸ਼ੀ ਵਜੀ = ਵੱਜ ਗਈ ਹੈ **ਵਾ:** ਆਤਮਿਕ ਅਨੰਦ ਪ੍ਰਾਪਤ ਹੋ ਗਿਆ ਹੈ, ਹੁਣ ਮਨਹੁ = ਹਿਰਦੇ ਵਿੱਚੋਂ ਕਦੇ = ਕਿਸੇ ਵੇਲੇ ਵੀ ਵਾਹਿਗੁਰੂ ਵੀਸਰੈ = ਭੁੱਲਦਾ ਨ = ਨਹੀਂ ਹੈ।

## ਬਿਨਵੰਤਿ ਨਾਨਕ, ਸਤਿਗੁਰਿ ਦ੍ਰਿੜਾਇਆ; ਸਦਾ ਭਜੁ ਜਗਦੀਸਰੈ ॥੪॥੧॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਸਾਨੂੰ ਸਤਿਗੁਰਾਂ ਨੇ ਇਹ ਉਪਦੇਸ਼ ਚੰਗੀ ਤਰ੍ਹਾਂ, ਦ੍ਰਿੜਾਇਆ = ਪ੍ਰਪੱਕ ਕਰਵਾਇਆ ਹੈ ਕਿ ਸਦਾ = ਹਮੇਸ਼ਾ ਹੀ ਜਗਦੀਸਰੈ = ਪਰਮੇਸ਼ਰ ਦਾ ਭਜੁ = ਭਜਨ ਕਰਦੇ ਰਹਿਆ ਕਰੋ **ਵਾ:** ਸਤਿਗੁਰਾਂ ਨੇ ਸੱਚਾ ਨਾਮ ਦ੍ਰਿੜ੍ਹਾਇਆ ਹੈ, ਇਸ ਵਾਸਤੇ ਸਦਾ ਹੀ ਪਰਮੇਸ਼ਰ ਦਾ ਭਜੁ = ਭਜਨ ਕਰਦੇ ਹਾਂ ॥੪॥੧॥੩॥

## ਰਾਗੁ ਸੂਹੀ ਛੰਤ ਮਹਲਾ ੫ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗਣੀ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੩ = ਤੀਸਰੇ ਸੁਰਤਾਲ ਵਿਚ ਛੰਤ = ਜੱਸ ਰੂਪੀ ਬਾਣੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤੂ ਠਾਕੁਰੋ ਬੈਰਾਗਰੋ; ਮੈ ਜੇਹੀ ਘਣ ਚੇਰੀ ਰਾਮ ॥

ਹੇ ਮੇਰੇ ਪਰਮੇਸ਼ਰ ! ਤੂੰ ਸਾਰਿਆਂ ਦਾ ਠਾਕੁਰੋ[1] = ਮਾਲਕ ਤੇ ਬੈਰਾਗਰੋ = ਇੱਛਾ ਤੋਂ ਰਹਿਤ ਹੈਂ **ਵਾ:** ਹੇ ਠਾਕੁਰੋ = ਮਾਲਕ ਪਰਮੇਸ਼ਰ ! ਤੂੰ ਬੈਰਾਗਰੋ (ਬੈਰ + ਆਗਰੋ) ਬੈਰ = ਹੀਰਿਆਂ ਦੀ ਆਗਰੋ = ਖਾਣ ਰੂਪ ਹੈਂ **ਵਾ:** ਹੀਰਿਆਂ ਦੀ ਖਾਣ ਦੀ ਨਿਆਈਂ ਅਨਬਿੱਧ ਹੈਂ **ਵਾ:** ਹੀਰਿਆਂ ਦੀ ਖਾਣ ਵਤ ਅਮੋਲਕ ਹੈਂ **ਵਾ:** ਬੈਰਾਗਰੋ = ਬਾਵਨ ਚੰਦਨ ਦੀ ਨਿਆਈਂ ਹੈਂ **ਵਾ:** ਬੈਰਾਗਰੋ = ਵੈਰਾਗ ਰੂਪ ਹੈਂ ਭਾਵ ਸਾਰਿਆਂ ਜੀਵਾਂ ਵਿਚ ਰਹਿੰਦਾ ਹੋਇਆ ਕਿਸੇ ਨਾਲ ਮੋਹ ਨਹੀਂ ਕਰਦਾ, ਇਸ ਲਈ ਵੈਰਾਗ ਸਰੂਪ ਹੈਂ, ਹੇ ਰਾਮ = ਪਰਮੇਸ਼ਰ ! ਮੈ = ਮੇਰੇ ਜੇਹੀ = ਜੈਸੀਆਂ ਤੇਰੇ ਦਰ 'ਤੇ ਘਣ = ਅਨੇਕਾਂ ਚੇਰੀ = ਦਾਸੀਆਂ ਹਨ ਭਾਵ ਤੁਹਾਡੇ ਅਨੇਕਾਂ ਹੀ ਮੇਰੇ ਜੈਸੇ ਭਗਤ ਹਨ।

---

੧. ਠਾਕੁਰੋ (ਠਾ + ਕੁ + ਰੋ) ਠ = ਇਸਥਿੱਤ (ਪਾਲਣਾ) ਕਰਨ ਵਾਲਾ, ਕੁ = ਪੈਦਾ ਕਰਨ ਵਾਲਾ, ਰੋ = ਲੈਤਾ ਕਰਨ ਵਾਲਾ ਭਾਵ ਪਰਮੇਸ਼ਰ ਹੀ ਉਤਪਤੀ, ਪਾਲਣਾ, ਲੈਤਾ ਕਰਨ ਵਾਲਾ ਹੈਂ।

## ਤੂੰ ਸਾਗਰੋ ਰਤਨਾਗਰੋ; ਹਉ ਸਾਰ ਨ ਜਾਣਾ ਤੇਰੀ ਰਾਮ ॥

ਹੇ ਪਰਮੇਸ਼ਰ ! ਤੂੰ ਸਾਗਰੋ = ਸਮੁੰਦ੍ਰ ਰੂਪ ਤੇ ਰਤਨਾਗਰੋ = ਰਤਨਾਂ ਦੀ ਖਾਣ ਹੈਂ **ਵਾ:** ਗੁਣਾਂ ਦਾ ਸਮੁੰਦ੍ਰ ਤੇ ਵੈਰਾਗ ਆਦਿ ਸਾਧਨਾ ਰੂਪ ਰਤਨਾਂ ਦੀ ਖਾਣ ਹੈਂ **ਵਾ:** ਤੂੰ (ਰਤਨ + ਆਗਰੋ) ਆਗਰੋ = ਪ੍ਰਧਾਨ ਭਾਵ ਸ੍ਰੇਸ਼ਟ ਗੁਣਾਂ ਰੂਪ ਰਤਨਾਂ ਦਾ ਸਾਗਰੋ = ਸਮੁੰਦ੍ਰ ਹੈਂ, ਇਸ ਲਈ ਹਉ = ਮੈਂ ਤੇਰੀ = ਤੁਹਾਡੀ ਪ੍ਰਾਪਤੀ ਦੀ ਸਾਰ = ਖ਼ਬਰ ਨ = ਨਹੀਂ ਜਾਣਾ = ਜਾਣ ਸਕਦੀ।

## ਸਾਰ ਨ ਜਾਣਾ, ਤੂ ਵਡ ਦਾਣਾ; ਕਰਿ ਮਿਹਰੰਮਤਿ ਸਾਂਈ ॥

ਤੇਰੀ ਪ੍ਰਾਪਤੀ ਰੂਪ ਸਾਰ = ਖ਼ਬਰ ਨੂੰ ਨ = ਨਹੀਂ ਜਾਣਾ = ਜਾਣ ਸਕਦੀ, ਤੂੰ ਵਡ = ਬਹੁਤ ਦਾਣਾ = ਦਾਨਹ, ਸਿਆਣਾ (ਚਤੁਰ) ਹੈਂ **ਵਾ:** ਦਾਣਾ = ਦਾਤਾਂ ਦੇ ਦੇਣ ਵਾਲਾ ਹੈਂ, ਇਸ ਲਈ ਹੇ ਸਾਂਈ = ਮਾਲਕ ! ਮੇਰੇ ਉੱਤੇ ਮਿਹਰੰਮਤਿ = ਅਮਿੱਤ ਮੇਹਰ ਕਰ।

## ਕਿਰਪਾ ਕੀਜੈ, ਸਾ ਮਤਿ ਦੀਜੈ; ਆਠ ਪਹਰ ਤੁਧੁ ਧਿਆਈ ॥

ਹੇ ਪਰਮੇਸ਼ਰ ! ਐਸੀ ਕਿਰਪਾ = ਦਇਆ ਦ੍ਰਿਸ਼ਟੀ ਕੀਜੈ = ਕਰੋ ਅਤੇ ਸਾ = ਉਹ ਮਤਿ = ਅਕਲ ਦੀਜੈ = ਦੇਣਾ ਕਰੋ, ਜਿਸ ਕਰਕੇ ਮੈਂ ਆਠ = ਅੱਠੇ ਪਹਰ ਤੁਧੁ = ਤੁਹਾਨੂੰ ਧਿਆਈ = ਧਿਆਉਣਾ ਕਰਾਂ।

## ਗਰਬੁ ਨ ਕੀਜੈ, ਰੇਣ ਹੋਵੀਜੈ; ਤਾ ਗਤਿ ਜੀਅਰੇ ਤੇਰੀ ॥

ਹੇ ਪਰਮੇਸ਼ਰ ! ਜੇਕਰ ਕੋਈ ਗੁਣਾਂ, ਵਿੱਦਿਆ ਦਾ ਗਰਬੁ = ਹੰਕਾਰ ਨਾ ਕੀਜੈ = ਕਰੇ, ਸਾਰਿਆਂ ਦੀ ਚਰਨ ਧੂੜੀ ਹੋਣਾ ਕਰੇ ਤਾਂ ਹੀ ਉਸ ਜੀਅਰੇ = ਜੀਵ ਨੂੰ ਤੇਰੀ = ਤੁਹਾਡੀ ਗਤਿ = ਪ੍ਰਾਪਤੀ ਹੁੰਦੀ ਹੈ।

**ਅਥਵਾ** ਸਤਿਗੁਰੂ ਜੀ ਅਕਾਲ ਪੁਰਖ ਵੱਲੋਂ ਜੋ ਜੀਵਾਂ ਦੇ ਤਾਈਂ ਸ੍ਵੈ ਸਰੂਪ ਨੂੰ ਪਹਿਚਾਨਣ ਲਈ ਨਾਮ ਧਿਆਉਣ ਤੇ ਹੰਗਤਾ ਛੱਡਣ ਦਾ ਹੁਕਮ ਹੈ, ਉਸ ਦੀ ਬਾਬਤ ਕਥਨ ਕਰਦੇ ਹਨ ਕਿ :

ਹੇ ਜੀਵ ! ਗੁਣਾਂ, ਵਿੱਦਿਆ ਦਾ ਗਰਬੁ = ਹੰਕਾਰ ਨਾ ਕੀਜੈ = ਕਰ, ਸਾਰਿਆਂ ਦੇ ਚਰਨਾਂ ਦੀ ਰੇਣ = ਧੂੜ ਹੋਵੀਜੈ = ਹੋਣਾ ਕਰ ਤਾਂ ਹੀ ਹੇ ਜੀਅਰੇ = ਜੀਵ ! ਤੇਰੀ ਗਤਿ = ਮੁਕਤੀ ਹੋਵੇਗੀ **ਵਾ:** ਤਾਂ ਹੀ ਤੇਰੇ ਤਾਈਂ ਸੱਚ ਸਰੂਪ ਦੀ ਗਤਿ = ਪ੍ਰਾਪਤੀ ਹੋਵੇਗੀ।

## ਸਭ ਊਪਰਿ ਨਾਨਕ ਕਾ ਠਾਕੁਰੁ; ਮੈ ਜੇਹੀ ਘਣ ਚੇਰੀ ਰਾਮ ॥੧॥

ਹੇ ਪਰਮੇਸ਼ਰ ! ਤੇਰਾ ਹੁਕਮ ਰੂਪ ਡੰਡਾ ਸਭ = ਸਾਰਿਆਂ ਦੇ ਸਿਰ ਊਪਰਿ = ਉੱਤੇ ਹੈ ਤੇ ਮੇਰੇ ਸਤਿਗੁਰੂ ਨਾਨਕ ਕਾ = ਦਾ **ਵਾ:** ਸਾਡੇ ਜਨਾਂ ਦਾ ਤੂੰ ਹੀ ਠਾਕੁਰੁ = ਮਾਲਕ ਹੈਂ, ਮੈ = ਮੇਰੇ ਜੇਹੀ = ਜੈਸੀਆਂ ਤੁਹਾਡੀਆਂ ਘਣ = ਬਹੁਤੀਆਂ ਚੇਰੀ = ਦਾਸੀਆਂ ਹਨ ॥੧॥

## ਤੁਮ੍ ਗਉਹਰ ਅਤਿ ਗਹਿਰ ਗੰਭੀਰਾ; ਤੁਮ ਪਿਰ ਹਮ ਬਹੁਰੀਆ ਰਾਮ ॥

ਹੇ ਪਰਮੇਸ਼ਰ ! ਤੁਮ੍ = ਤੁਸੀਂ ਗਉਹਰ = ਮੋਤੀ ਦੀ ਨਿਆਈਂ ਉੱਜਲ ਸਰੂਪ ਹੋ **ਵਾ:** ਅਨਬਿੱਧ ਮੋਤੀ ਦੀ ਨਿਆਈਂ ਬੇਕੀਮਤੇ ਹੋ, **ਵਾ:** ਗਉਹਰ = ਸਮੁੰਦ੍ਰ ਦੇ ਪਾਨੀ ਦੀ ਹੇਠਲੀ ਤਹਿ ਦੀ ਤਰ੍ਹਾਂ ਹਿੱਲਣ ਤੋਂ ਰਹਿਤ ਹੋ **ਵਾ:** ਸਮੁੰਦ੍ਰ ਦੀ ਨਿਆਈਂ ਅਚੱਲ ਹੋ, ਅਤਿ = ਬਹੁਤ ਗਹਿਰ = ਡੂੰਘੇ ਤੇ ਗੰਭੀਰਾ = ਨਿਰਹੱਲ ਹੋ, ਹੇ ਰਾਮ = ਪਰਮੇਸ਼ਰ ! ਤੁਮ = ਤੁਸੀਂ ਪਿਰ = ਪਤੀ ਰੂਪ ਹੋ, ਹਮ = ਅਸੀਂ ਜੀਵ ਤੁਹਾਡੀਆਂ ਬਹੁਰੀਆ = ਇਸਤ੍ਰੀਆਂ (ਵਹੁਟੀਆਂ) ਹਾਂ।

## ਤੁਮ ਵਡੇ ਵਡੇ ਵਡ ਊਚੇ; ਹਉ ਇਤਨੀਕ ਲਹੁਰੀਆ ਰਾਮ ॥

('ਇਤਨੀ-ਕ' ਬੋਲੋ, ਪਾਠ ਇਕੱਠਾ ਹੈ)

ਹੇ ਪਰਮੇਸ਼ਰ ! ਤੁਮ = ਤੁਸੀਂ ਵੱਡੇ ਬ੍ਰਹਮਾ ਤੋਂ ਵੱਡੇ ਵਿਸ਼ਨੂੰ ਆਦਿਕਾਂ ਤੋਂ ਵੀ ਵੱਡੇ ਬੜੇ ਊਚੇ ਹੋ **ਵਾ:** ਜੀਵਾਂ ਤੋਂ ਵੱਡੇ ਰਾਜੇ, ਰਾਜਿਆਂ ਤੋਂ ਵੱਡੇ ਦੇਵਤੇ, ਦੇਵਤਿਆਂ ਤੋਂ ਵੱਡੇ ਬ੍ਰਹਮਾ, ਵਿਸ਼ਨੂੰ ਆਦਿਕ ਤੋਂ ਵੀ ਊਚੇ = ਸ੍ਰੇਸ਼ਟ ਹੋ, ਹੇ ਰਾਮ = ਪਰਮੇਸ਼ਰ ! ਹਉ = ਮੈਂ ਤਾਂ ਇਤਨੀਕ = ਛੋਟੀ ਤੋਂ ਵੀ ਲਹੁਰੀਆ = ਛੋਟੀ ਹਾਂ ਭਾਵ ਤੇਰੇ ਦਾਸਾਂ ਦੀ ਵੀ ਇਕ ਛੋਟੀ ਜਿਹੀ ਦਾਸੀ ਹਾਂ।

## ਹਉ ਕਿਛੁ ਨਾਹੀ, ਏਕੋ ਤੂਹੈ; ਆਪੇ ਆਪਿ ਸੁਜਾਨਾ ॥

ਹੇ ਪਰਮੇਸ਼ਰ ! ਹਉ = ਮੈਂ ਤਾਂ ਕਿਛੁ = ਕੁਝ ਵੀ ਨਾਹੀ = ਨਹੀਂ ਹਾਂ, ਏਕੋ = ਇਕ ਤੂਹੈ = ਤੂੰ ਹੀ ਹੈਂ ਅਤੇ ਤੂੰ ਆਪੇ ਆਪ ਹੀ ਸੁਜਾਨਾ = ਸ੍ਰੇਸ਼ਟ, ਚਤੁਰ ਹੈਂ **ਵਾ:** ਆਪਣੇ ਆਪ ਸਰੂਪ ਹੋਣ ਕਰਕੇ ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਸੁਜਾਨਾ = ਅੰਤਰਜਾਮੀ ਹੈਂ **ਵਾ:** ਹੇ ਸੁਜਾਨਾ, ਚਤੁਰ ਪਰਮੇਸ਼ਰ ! ਇਕ ਤੂੰ ਆਪ ਹੀ ਪਿੱਛੇ ਵਿਆਪਕ ਸੀ, ਹੁਣ ਵਿਆਪਕ ਹੈਂ ਤੇ ਅੱਗੇ ਨੂੰ ਵੀ ਤੂੰ ਹੀ ਵਿਆਪਕ ਹੋਵੇਂਗਾ।

## ਅੰਮ੍ਰਿਤ ਦਿਸਟਿ, ਨਿਮਖ ਪ੍ਰਭ ਜੀਵਾ; ਸਰਬ ਰੰਗ ਰਸ ਮਾਨਾ ॥

ਹੇ ਪ੍ਰਭ = ਪਰਮੇਸ਼ਰ ! ਜੇਕਰ ਅੰਮ੍ਰਿਤ ਭਰੀ ਕਿਰਪਾ ਦਿਸਟਿ = ਦ੍ਰਿਸ਼ਟੀ ਨਾਲ ਨਿਮਖ = ਛਿਨ ਮਾਤਰ ਭੀ ਮੇਰੇ ਵੱਲ ਤੁਸੀਂ ਦੇਖਣਾ ਕਰੋ ਤਾਂ ਮੈਂ ਆਤਮਿਕ ਜੀਵਨ ਵੱਲ ਜੀਵਾ = ਜਿਉਂਦਾ ਹੋ ਜਾਂਦਾ ਹਾਂ ਅਤੇ ਸਰਬ = ਸਾਰੇ ਰੰਗ = ਅਨੰਦਾਂ ਦਾ ਆਸਰਾ ਰੂਪ ਆਤਮਾਨੰਦ ਦਾ ਰਸ ਮਾਨਾ = ਮਾਨਣਾ ਕਰਦਾ ਹਾਂ।

## ਚਰਣਹ ਸਰਨੀ, ਦਾਸਹ ਦਾਸੀ; ਮਨਿ ਮਉਲੈ ਤਨੁ ਹਰੀਆ ॥

ਹੇ ਪਰਮੇਸ਼ਰ ! ਜਿਹੜੇ ਤੁਹਾਡੇ ਚਰਣਹ = ਚਰਨਾਂ ਦੀ ਸਰਨੀ = ਓਟ ਗ੍ਰਹਿਣ ਕਰਨ ਵਾਲੇ ਮਹਾਤਮਾ ਜਨ ਹਨ, ਮੈਂ ਉਨ੍ਹਾਂ ਦਾਸਹ = ਦਾਸਾਂ ਦੀ ਵੀ ਮਨ, ਬਾਣੀ, ਸਰੀਰ ਕਰਕੇ ਦਾਸੀ = ਟਹਿਲਣ ਹਾਂ, ਇਸ ਲਈ ਉਨ੍ਹਾਂ ਦੇ ਦਰਸ਼ਨ ਕਰਕੇ ਮੇਰਾ ਮਨਿ = ਹਿਰਦਾ ਮਉਲੈ = ਪ੍ਰਫੁੱਲਤ ਹੋ ਜਾਂਦਾ ਹੈ ਤੇ ਤਨੁ = ਸਰੀਰ ਵੀ ਸ਼ੁੱਭ ਗੁਣਾਂ ਨਾਲ ਹਰੀਆ = ਸਰਸਬਜ਼ (ਹਰ ਭਰਾ) ਹੋ ਜਾਂਦਾ ਹੈ।

## ਨਾਨਕ, ਠਾਕੁਰੁ ਸਰਬ ਸਮਾਣਾ; ਆਪਨ ਭਾਵਨ ਕਰੀਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਠਾਕੁਰੁ = ਮਾਲਕ ਪਰਮੇਸ਼ਰ ! ਤੂੰ ਸਰਬ = ਸਾਰਿਆਂ ਵਿਚ ਸਮਾਣਾ = ਸਮਾਇਆ ਹੋਇਆ ਹੈਂ ਅਤੇ ਆਪਨ = ਆਪਣਾ ਮਨ ਭਾਵਨ = ਭਾਉਂਦਾ ਕਾਰਜ ਕਰੀਆ = ਕਰਦਾ ਹੈਂ **ਵਾ:** ਜਿਸ ਨੂੰ ਆਪਣੀ ਪ੍ਰਾਪਤੀ ਦੀ ਭਾਵਨ = ਸ਼ਰਧਾ ਲਾ ਦਿੰਦਾ ਹੈ, ਉਹੋ ਹੀ ਤੇਰੀ ਪ੍ਰਾਪਤੀ ਕਰਦਾ ਹੈ **ਵਾ:** ਆਪ ਜੀ ਦੀ ਭਾਵਨਾ ਕਰੀਆ = ਮਲਾਹ ਦੀ ਨਿਆਈਂ ਹੈ, ਜਿਨ੍ਹਾਂ ਨੂੰ ਖਿੱਚ ਹੈ, ਉਹ ਆਪ ਤਰਦੇ ਹਨ ਤੇ ਹੋਰਨਾਂ ਨੂੰ ਵੀ ਤਾਰਦੇ ਹਨ ॥੨॥

## ਤੁਝੁ ਊਪਰਿ ਮੇਰਾ ਹੈ ਮਾਣਾ; ਤੂਹੈ ਮੇਰਾ ਤਾਣਾ ਰਾਮ ॥

ਹੇ ਰਾਮ = ਪਰਮੇਸ਼ਰ ! ਤੁਝੁ = ਤੇਰੇ ਊਪਰਿ = ਉੱਤੇ ਮੇਰਾ ਮਨ ਕਰਕੇ ਬਹੁਤ ਮਾਣਾ = ਮਾਣ ਹੈ, ਤੇ ਤੂਹੈ = ਤੂੰ ਹੀ ਮੇਰਾ ਤਨ ਕਰਕੇ ਤਾਣਾ = ਬਲ (ਸਹਾਰਾ) ਹੈਂ, **ਅਥਵਾ** ਮੇਰੇ ਅੰਦਰ ਤੇਰੇ ਗਿਆਨ ਦਾ ਮੰਨਣ ਕਰਨ ਰੂਪ ਮਾਣ ਹੈ, ਤੇ ਤੂੰ ਹੀ ਮੇਰੇ ਤਨ ਵਿਚ ਵਿਵੇਕ ਦਾ ਤਾਣਾ = ਬਲ ਹੈਂ।

## ਸੁਰਤਿ ਮਤਿ ਚਤੁਰਾਈ ਤੇਰੀ; ਤੂ ਜਾਣਾਇਹਿ ਜਾਣਾ ਰਾਮ ॥

ਪਰਮਾਰਥ ਦੀ ਸੁਰਤਿ = ਗਿਆਤ, ਸੰਸਾਰਕ ਬਿਵਹਾਰਾ ਵਾਲੀ ਮਤਿ = ਬੁੱਧੀ ਤੇ ਸ਼ਾਸਤ੍ਰਾਂ ਦੀ ਚਤੁਰਾਈ = ਸਿਆਣਪ ਤੇਰੀ ਹੀ ਦਿੱਤੀ ਹੈ **ਵਾ:** ਸੁਰਤਿ = ਸੁਰਤੀਆਂ ਦੇ ਮਤ ਵਾਲੀ ਤੇ ਵਾਕਾਂ ਦੀ ਚਤੁਰਾਈ ਤੇਰੀ ਦਿੱਤੀ ਹੋਈ ਹੈ **ਵਾ:** (ਸੁ+ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਵਾਲੀ ਆਤਮ ਵਿਸ਼ੈਣੀ ਮਤਿ = ਬੁੱਧ ਤੇ (ਤੇਰੀ) ਪ੍ਰਾਪਤੀ ਦੇ ਗੁਣਾਂ ਨੂੰ ਗਾਉਣ ਵਾਲੀ **ਵਾ:** ਸਰੂਪ ਦੀ ਪ੍ਰਾਪਤੀ ਰੂਪ ਚਾਤੁਰਤਾ ਤੇਰੀ ਹੀ ਦਿੱਤੀ ਹੋਈ ਹੈ, ਹੇ ਰਾਮ = ਪਰਮੇਸ਼ਰ ! ਜੇਕਰ ਤੂੰ ਗੁਰਾਂ ਦੁਆਰਾ ਜਾਣਾਇਹਿ = ਜਾਣਾਵੇ ਤਾਂ ਹੀ ਕੋਈ ਤੇਰੇ ਸਰੂਪ ਨੂੰ ਜਾਣਾ = ਜਾਣ ਸਕਦਾ ਹੈ।

## ਸੋਈ ਜਾਣੈ, ਸੋਈ ਪਛਾਣੈ; ਜਾ ਕਉ ਨਦਰਿ ਸਿਰੰਦੇ ॥

ਹੇ ਸਿਰੰਦੇ = ਸਿਰਜਣਹਾਰ ਪਰਮੇਸ਼ਰ ! ਜਾ = ਜਿਸ ਕਉ = ਦੇ ਉਤੇ ਤੇਰੀ ਨਦਰਿ = ਦ੍ਰਿਸ਼ਟੀ ਹੁੰਦੀ ਹੈ, ਸੋਈ = ਉਹੀ ਤੇਰੇ ਤਾਈਂ ਜਾਣੈ = ਜਾਣਦਾ ਹੈ, ਸੋਈ = ਉਹੀ ਸ੍ਵੈ ਸਰੂਪ ਨੂੰ ਪਛਾਣੇ = ਪਛਾਣਦਾ ਹੈ **ਵਾ:** ਉਹੀ ਤੇਰੇ ਨਿਰਗੁਣ ਸਰੂਪ ਨੂੰ ਜਾਣਦਾ ਹੈ, ਉਹੀ ਤੇਰੇ ਸਰਗੁਣ ਸਰੂਪ ਨੂੰ ਪਛਾਣੈ = ਪਛਾਣਦਾ ਹੈ **ਵਾ:** ਉਹੀ ਤੇਰੇ ਤੱਤ ਤ੍ਵੰ ਪਦ ਦੇ ਲਖ ਅਰਥ ਨੂੰ ਜਾਣਦਾ ਹੈ, ਉਹੀ ਤੱਤ ਤ੍ਵੰ ਪਦ ਦੇ ਲਖ ਅਰਥ ਨੂੰ ਪਛਾਣੈ = ਪਛਾਣਦਾ ਹੈ।

## ਮਨਮੁਖਿ ਭੂਲੀ ਬਹੁਤੀ ਰਾਹੀ; ਫਾਥੀ ਮਾਇਆ ਫੰਦੇ ॥

ਮਨਮੁਖਿ = ਮਨ ਦੇ ਪਿੱਛੇ ਤੁਰਨ ਵਾਲੀ ਜੀਵ ਰੂਪ ਇਸਤ੍ਰੀ **ਵਾ:** ਮਨਮੁਖਾਂ ਦੀ ਸ੍ਰਿਸ਼ਟੀ ਅਗਿਆਨ ਕਰਕੇ ਬਹੁਤੀ = ਅਨੇਕਾਂ ਹੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਿਚ, ਮਨਮੱਤ ਦੇ ਰਾਹੀ = ਰਸਤਿਆਂ ਵਿਚ ਭੂਲੀ = ਭੁੱਲੀ ਹੋਈ ਹੈ ਤੇ ਮਾਇਆ ਦੇ ਫੰਦੇ = ਫਾਹਿਆਂ ਵਿਚ ਫਾਥੀ = ਫਸੀ ਹੋਈ ਹੈ।

## ਠਾਕੁਰ ਭਾਣੀ, ਸਾ ਗੁਣਵੰਤੀ; ਤਿਨ ਹੀ ਸਭ ਰੰਗ ਮਾਣਾ ॥

ਹੇ ਠਾਕੁਰ = ਸੁਆਮੀ ਪਰਮੇਸ਼ਰ ! ਜਿਹੜੀ ਤੈਨੂੰ ਭਾਣੀ = ਭਾਅ ਗਈ ਹੈ, ਸਾ = ਉਹ ਜੀਵ ਰੂਪ ਇਸਤ੍ਰੀ (ਸ੍ਰਿਸ਼ਟੀ) ਗਿਆਨ ਆਦਿ ਗੁਣਵੰਤੀ = ਗੁਣਾਂ ਵਾਲੀ ਹੈ, ਤਿਨ = ਉਸ ਨੇ ਹੀ ਸਭ = ਸਾਰਿਆਂ ਦੇ ਅੰਦਰ ਤੇਰੇ ਵਿਆਪਕ ਸਰੂਪ ਦੇ ਰੰਗ = ਅਨੰਦ ਨੂੰ ਮਾਣਾ = ਮਾਨਣਾ ਕੀਤਾ ਹੈ।

## ਨਾਨਕ ਕੀ ਧਰ, ਤੂਹੈ ਠਾਕੁਰ; ਤੂ ਨਾਨਕ ਕਾ ਮਾਣਾ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਠਾਕੁਰ = ਪਰਮੇਸ਼ਰ ! ਤੂਹੈ = ਤੂੰ ਹੀ ਸਾਡੇ ਜਨਾਂ ਦੇ ਹਿਰਦੇ ਕੀ = ਦੀ ਧਰ = ਟੇਕ ਹੈਂ ਅਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤੂੰ ਹੀ ਸਾਡੇ ਜਨਾਂ **ਵਾ:** ਮੇਰੇ ਨਾਨਕ ਕਾ = ਦਾ ਤਨ ਕਰਕੇ ਮਾਣਾ = ਮਾਣ ਹੈਂ **ਵਾ:** ਮੈਂ ਦਾਸ (ਨਾਨਕ) ਨੇ ਤੇਰੀ ਕਿਰਪਾ ਕਰਕੇ ਹੀ ਗਿਆਨ ਕਾ = ਦਾ ਅਨੰਦ ਮਾਣਾ = ਮਾਨਣਾ ਕੀਤਾ ਹੈ **ਵਾ:** ਤੂੰ ਹੀ ਇਸ ਲੋਕ ਵਿਚ ਧਰ = ਆਸਰਾ ਹੈਂ ਤੇ ਪ੍ਰਲੋਕ ਵਿਚ ਮਾਣਾ = ਸਤਿਕਾਰ ਦੇਣ ਵਾਲਾ ਹੈਂ ॥੩॥

## ਹਉ ਵਾਰੀ ਵੰਞਾ, ਘੋਲੀ ਵੰਞਾ; ਤੂ ਪਰਬਤੁ ਮੇਰਾ ਓਲ੍ਹਾ ਰਾਮ ॥

ਹਉ = ਮੈਂ ਮਨ, ਬਾਣੀ ਕਰਕੇ ਵਾਰੀ = ਵਾਰਨੇ ਵੰਞਾ = ਜਾਵਾਂ, ਤਨ ਕਰਕੇ ਵੀ ਘੋਲੀ = ਕੁਰਬਾਨ ਵੰਞਾ = ਜਾਵਾਂ ਕਿਉਂਕਿ ਹੇ ਰਾਮ = ਪਰਮੇਸ਼ਰ ! ਤੂੰ ਮੇਰਾ ਸੁਮੇਰ ਪਰਬਤ ਵਾਂਗ ਓਲ੍ਹਾ = ਆਸਰਾ ਰੂਪ ਹੈਂ **ਵਾ:** ਓਲ੍ਹਾ = ਪਰਦਾ ਰੱਖਣ ਵਾਲਾ ਹੈਂ **ਵਾ:** ਤੂੰ ਸੁਮੇਰ ਪਰਬਤ ਦੀ ਨਿਆਈਂ ਮੇਰਾ ਓਲ੍ਹਾ = ਸੁੰਦਰ ਸਰੂਪ ਹੈਂ।

## ਹਉ ਬਲਿ ਜਾਈ, ਲਖ ਲਖ ਲਖ ਬਰੀਆ; ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥

ਹੇ ਰਾਮ = ਪਰਮੇਸ਼ਰ ! ਹਉ = ਮੈਂ ਲੱਖਾਂ ਵਾਰੀ ਮਨ ਕਰਕੇ, ਲੱਖਾਂ ਵਾਰੀ ਤਨ ਕਰਕੇ, ਲੱਖਾਂ ਵਾਰੀ ਸਰੀਰ ਕਰਕੇ ਤੁਹਾਡੇ **ਵਾ:** ਉਨ੍ਹਾਂ ਗੁਰਾਂ ਉਪਰੋਂ ਬਲਿ = ਬਲਿਹਾਰ ਜਾਈ = ਜਾਂਦੀ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਭਰਮ ਕਰਕੇ ਜੀਵ ਈਸ ਦੀ ਅਭੇਦਤਾ ਦਾ ਪਿਆ ਹੋਇਆ ਪਰਦਾ = ਪੜਦਾ ਖੋਲ੍ਹਾ = ਖੋਲ੍ਹ ਦਿੱਤਾ ਹੈ।

ਹੇ ਪਰਮੇਸ਼ਰ ! ਜਿਨ੍ਹਾਂ ਗੁਰਮੁਖ ਜਨਾਂ ਨੇ ਤੇਰੇ ਲਖ ਸਰੂਪ ਨੂੰ ਲਖ = ਲਖਿਆ ਹੈ, ਮੈਂ ਉਨ੍ਹਾਂ ਗੁਰਮੁਖ ਜਨਾਂ ਤੋਂ ਲੱਖਾਂ ਵਾਰੀ ਵਾਰਨੇ ਜਾਂਦੀ ਹਾਂ **ਅਥਵਾ** ਹੇ ਭਾਈ ! ਇਸ ਮਨੁੱਖਾ ਜਨਮ ਵਿਚ ਹੀ ਪਰਮੇਸ਼ਰ ਨੂੰ ਲਖ = ਲਖਣ (ਜਾਨਣ) ਦੀ ਵਾਰੀ ਹੈ, ਜਿਨ੍ਹਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੇ ਸਰੂਪ ਨੂੰ ਲਖ = ਲਖਿਆ (ਜਾਣਿਆ) ਹੈ, ਮੈਂ ਉਨ੍ਹਾਂ ਦੇ ਉਪਰੋਂ ਲੱਖਾਂ ਵਾਰੀ ਵਾਰਨੇ ਜਾਂਦੀ ਹਾਂ।

**ਅਥਵਾ** ਹੇ ਭਾਈ ! ਪੂਰੇ ਗੁਰਾਂ ਦੀ ਸੰਗਤ ਹੀ ਲਖ ਸਰੂਪ ਪਰਮੇਸ਼ਰ ਦੇ ਲਖਣ (ਜਾਨਣ) ਦਾ ਵੇਲਾ ਹੈ, ਜਿਨ੍ਹਾਂ ਨੇ ਇਸ ਮਨੁੱਖਾ ਜਨਮ ਦੀ ਵਾਰੀ ਵਿਚ ਗੁਰਾਂ ਦੀ ਸੰਗਤ ਦੁਆਰਾ ਪਰਮੇਸ਼ਰ ਨੂੰ ਲਖ = ਲਖਿਆ (ਜਾਣਿਆ) ਹੈ, ਮੈਂ ਉਨ੍ਹਾਂ ਦੇ ਉਪਰੋਂ ਲੱਖ ਵਾਰੀ ਵਾਰਨੇ ਜਾਂਦੀ ਹਾਂ।

[ਅੰਗ ੭੮੦]

## ਮਿਟੇ ਅੰਧਾਰੇ, ਤਜੇ ਬਿਕਾਰੇ; ਠਾਕੁਰ ਸਿਉ ਮਨੁ ਮਾਨਾ ॥

ਹੇ ਠਾਕੁਰ = ਮਾਲਕ ਪਰਮੇਸ਼ਰ ! ਜਦ ਤੇਰੇ ਸਿਉ = ਨਾਲ ਮੇਰਾ ਮਨੁ = ਚਿੱਤ ਮਾਨਾ = ਮੰਨ ਗਿਆ, ਤਦ ਕਾਮਾਦਿ ਵਿਕਾਰ ਵੀ ਤਜੇ = ਤਿਆਗ ਦਿੱਤੇ ਤੇ ਅਗਿਆਨ ਰੂਪੀ ਅੰਧਾਰੇ = ਹਨੇਰਾ ਵੀ ਮਿਟੇ = ਨਵਿਰਤ ਹੋ ਗਿਆ **ਅਥਵਾ** ਹੇ ਪਰਮੇਸ਼ਰ ! ਜਦ ਕਾਮ ਆਦਿ ਵਿਕਾਰ ਤਜੇ = ਤਿਆਗ ਦਿੱਤੇ, ਤਦ ਅਗਿਆਨ ਰੂਪੀ ਅੰਧਾਰੇ = ਹਨੇਰਾ ਵੀ ਮਿਟ ਗਿਆ ਤੇ ਤੇਰੇ ਨਾਲ ਮਨ ਵੀ ਮੰਨ ਗਿਆ।

## ਪ੍ਰਭ ਜੀ ਭਾਣੀ, ਭਈ ਨਿਕਾਣੀ; ਸਫਲ ਜਨਮੁ ਪਰਵਾਨਾ ॥

ਹੇ ਪ੍ਰਭ = ਪਰਮੇਸ਼ਰ ਜੀ ! ਜਦ ਮੈਂ ਆਪ ਜੀ ਨੂੰ ਭਾਣੀ = ਭਾਅ ਗਈ ਤਾਂ ਜਮਾਂ, ਕਾਮ ਆਦਿ ਦੀ ਨਿਕਾਣੀ = ਕਾਨ ਕਨੌਡ ਤੋਂ ਰਹਿਤ ਭਈ = ਹੋ ਗਈ **ਵਾ:** ਦੁਨੀਆਂ ਵੱਲੋਂ ਨਿਕਾਣੀ = ਬੇਮੁਥਾਜ ਹੋ ਗਈ ਤੇ ਮੇਰਾ ਪਰਵਾਨਾ = ਪ੍ਰਮਾਣਨੀਕ ਮਨੁੱਖਾ ਜਨਮ ਸਫਲਾ ਹੋ ਗਿਆ **ਵਾ:** ਮਨੁੱਖਾ ਜਨਮ ਧਾਰਿਆ ਹੋਇਆ ਸਫਲਾ ਹੋ ਗਿਆ ਤੇ ਪ੍ਰਲੋਕ ਵਿਚ ਵੀ ਪਰਵਾਨਾ = ਪ੍ਰਮਾਣਨੀਕ ਹੋ ਗਈ ਹਾਂ **ਵਾ:** ਗਿਆਨ ਰੂਪੀ (ਸ + ਫਲ) ਸ = ਸਹਿਤ ਫਲ ਦੇ ਪ੍ਰਾਪਤ ਹੋਣ ਕਰਕੇ ਮਨੁੱਖਾ ਜਨਮ ਪ੍ਰਮਾਣਨੀਕ ਹੋ ਗਿਆ ਹੈ।

## ਭਈ ਅਮੋਲੀ, ਭਾਰਾ ਤੋਲੀ; ਮੁਕਤਿ ਜੁਗਤਿ ਦਰੁ ਖੋਲ੍ਹਾ ॥

ਹੇ ਪਰਮੇਸ਼ਰ ! ਉਦੋਂ ਮੈਂ ਵੈਰਾਗ ਆਦਿ ਭਾਰੇ ਤੋਲੀ = ਤੋਲ ਵਾਲੀ ਤੇ ਅਮੋਲੀ = ਅਮੋਲਕ ਭਈ = ਹੋ ਗਈ, ਜਦ ਤੂੰ ਗੁਰਾਂ ਦੁਆਰਾ ਮੁਕਤਿ = ਮੁਕਤੀ ਦੀ ਜੁਗਤਿ = ਵਿਧੀ, ਜੁਗਤੀ ਦਾ ਗਿਆਨ ਰੂਪੀ ਦਰੁ = ਦਰਵਾਜ਼ਾ ਖੋਲ੍ਹਾ = ਖੋਲ੍ਹ ਦਿੱਤਾ। **ਅਥਵਾ** ਜਿਸ ਨੇ ਭਾਰੇ ਭਾਵ ਅਧਿਸ਼ਠਾਨ ਸਰੂਪ ਪਰਮੇਸ਼ਰ ਦੇ ਸਰੂਪ ਦੀ ਤੋਲੀ = ਵੀਚਾਰ ਕੀਤੀ ਹੈ, ਉਹ ਜੀਵ ਰੂਪ ਇਸਤ੍ਰੀ ਅਮੋਲਕ ਜੀਵਨ ਵਾਲੀ ਹੋ ਗਈ ਹੈ ਅਤੇ ਉਸ ਵਾਸਤੇ ਪਰਮੇਸ਼ਰ ਨੇ ਗੁਰਾਂ ਦੁਆਰਾ ਮੁਕਤੀ ਦੀ ਜੁਗਤੀ ਦਾ ਗਿਆਨ ਰੂਪੀ ਦਰਵਾਜ਼ਾ ਖੋਲ੍ਹ ਦਿੱਤਾ ਹੈ।

## ਕਹੁ ਨਾਨਕ ਹਉ ਨਿਰਭਉ ਹੋਈ; ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਹਉ = ਮੈਂ ਨਿਰਭਉ = ਭੈ ਤੋਂ ਰਹਿਤ ਹੋਈ = ਹੋ

ਗਈ ਹਾਂ, ਕਿਉਂਕਿ ਸੋ = ਉਹ ਪ੍ਰਭੁ = ਪਰਮੇਸ਼ਰ ਮੇਰਾ ਲੋਕ-ਪ੍ਰਲੋਕ ਵਿਚ ਓਲ੍ਹਾ = ਆਸਰਾ ਰੂਪ ਹੋ ਗਿਆ ਹੈ **ਵਾ:** ਓਲ੍ਹਾ = ਪਰਦਾ ਰੱਖਣ ਵਾਲਾ ਹੋ ਗਿਆ ਹੈ ॥੪॥੧॥੪॥

## ਸੂਹੀ ਮਹਲਾ ੫ ॥

## ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ; ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥

ਹੇ ਰਾਮ[1] = ਭਾਈ ! ਅਕਾਲ ਪੁਰਖ ਦਾ ਰੂਪ ਮੇਰਾ ਪੂਰਾ = ਪੂਰਨ ਸਤਿਗੁਰੂ ਲੋਕ-ਪ੍ਰਲੋਕ ਦਾ ਸਾਜਨੁ = ਸੱਜਣ ਹੈ **ਵਾ:** ਇਸ ਲੋਕ ਵਿਚ ਮਾਤਾ ਦੇ ਗਰਭ ਦਾ ਸਾਜਨੁ = ਸੱਜਣ ਤੇ ਪੁਰਖੁ (ਪੁ + ਰਖ) ਪੁ = ਨਰਕਾਂ ਆਦਿ ਤੋਂ ਰਖੁ = ਰੱਖਿਆ ਕਰਨ ਵਾਲਾ ਮੇਰਾ ਪੂਰਾ = ਪੂਰਨ ਸਤਿਗੁਰੂ ਹੀ ਹੈ, ਮੈ ਤਿਸੁ = ਉਸ ਗੁਰਾਂ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਅਵਰੁ = ਹੋਰ ਕਿਸੇ ਨੂੰ ਵੀ ਨ = ਨਹੀਂ ਜਾਣਾ = ਜਾਨਣਾ ਕਰਦਾ।

## ਮਾਤ ਪਿਤਾ ਭਾਈ ਸੁਤ ਬੰਧਪ; ਜੀਅ ਪ੍ਰਾਣ ਮਨਿ ਭਾਣਾ ਰਾਮ ॥

ਰਾਮ = ਹੇ ਭਾਈ ! ਮਾਤ = ਮਾਂ, ਪਿਤਾ = ਪਿਓ, ਭਾਈ = ਭਰਾ ਸੁਤ = ਪੁੱਤਰ, ਬੰਧਪ = ਸੰਬੰਧੀਆਂ ਜੀਅ = ਪਰਮਾਰਥ ਅਤੇ ਪ੍ਰਾਣ = ਪ੍ਰਾਣਾਂ ਆਦਿ ਇਨ੍ਹਾਂ ਸਾਰਿਆਂ ਰੂਪਾਂ ਅੰਦਰ ਮੇਰੇ ਮਨ ਵਿਚ ਪਿਆਰਾ ਸਤਿਗੁਰੂ ਭਾਣਾ = ਭਾਇਆ ਹੈ **ਵਾ:** ਖਿਮਾ ਰੂਪ ਮਾਤਾ, ਸੰਤੋਖ ਰੂਪੀ ਪਿਤਾ, ਸ੍ਰਵਣ, ਮੰਨਣ ਆਦਿ ਭਰਾ, ਗਿਆਨ ਰੂਪੀ ਪੁੱਤਰ, ਵੈਰਾਗ ਆਦਿ ਸੰਬੰਧੀ, ਪਰਮਾਰਥ ਪ੍ਰਾਣ ਤੇ ਮਨ ਵਿਚ ਉਹ ਪਿਆਰਾ ਸਤਿਗੁਰੂ ਜਾਂ ਪਰਮੇਸ਼ਰ ਹੀ ਭਾਣਾ = ਭਾਇਆ ਹੈ।

## ਜੀਉ ਪਿੰਡੁ ਸਭੁ ਤਿਸ ਕਾ ਦੀਆ; ਸਰਬ ਗੁਣਾ ਭਰਪੂਰੇ ॥

ਹੇ ਭਾਈ ! ਐਸੇ ਗੁਰਾਂ ਦੇ ਉਪਦੇਸ਼ ਸਦਕਾ ਹੀ ਇਹ ਗਿਆਤ ਹੋਈ ਹੈ ਕਿ ਜੀਉ = ਸੂਖਮ ਸਰੀਰ ਤੇ ਪਿੰਡੁ = ਸਥੂਲ ਸਰੀਰ ਆਦਿ ਸਭੁ = ਸਾਰਾ ਕੁਝ ਤਿਸ = ਉਸ ਪਰਮੇਸ਼ਰ ਕਾ = ਦਾ ਹੀ ਦੀਆ = ਦਿੱਤਾ ਹੋਇਆ ਹੈ, ਜੋ ਪਰਮੇਸ਼ਰ ਸਰਬ = ਸਾਰਿਆਂ ਗੁਣਾਂ ਨਾਲ ਭਰਪੂਰੇ = ਲਬਾ ਲਬ ਭਰਿਆ ਹੋਇਆ ਹੈ।

## ਅੰਤਰਜਾਮੀ ਸੋ ਪ੍ਰਭੁ ਮੇਰਾ; ਸਰਬ ਰਹਿਆ ਭਰਪੂਰੇ ॥

ਗੁਰਾਂ ਨੇ ਇਹ ਸਿੱਖਿਆ ਦਿੱਤੀ ਹੈ ਕਿ ਅੰਤਰਜਾਮੀ = ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਮੇਰਾ ਸੋ = ਉਹ ਪ੍ਰਭੁ = ਪਰਮੇਸ਼ਰ ਸਰਬ = ਸਾਰਿਆਂ ਥਾਵਾਂ ਵਿਚ ਭਰਪੂਰੇ = ਵਿਆਪਕ ਹੋ ਰਿਹਾ ਹੈ।

## ਤਾ ਕੀ ਸਰਣਿ, ਸਰਬ ਸੁਖ ਪਾਏ; ਹੋਏ ਸਰਬ ਕਲਿਆਣਾ ॥

ਮੈਂ ਤਾ = ਉਸ ਪਰਮੇਸ਼ਰ ਕੀ = ਦੀ ਸਰਣਿ = ਓਟ ਲੈਣੇ ਕਰਕੇ **ਵਾ:** ਸ਼ਰਨ ਪੈਣੇ ਕਰਕੇ ਸਰਬ = ਸਾਰੇ ਸੁਖ = ਅਨੰਦ ਪਾਏ = ਪਾਉਣਾ ਕੀਤੇ ਹਨ, ਕਿਉਂਕਿ ਉਸ ਪਰਮੇਸ਼ਰ ਦੀ ਸ਼ਰਨ ਪੈਣੇ ਕਰਕੇ ਹੀ ਸਰਬ = ਸਾਰੇ ਜੀਵ ਕਲਿਆਣਾ = ਅਨੰਦ ਦੇ ਸਾਹਿਤ ਹੋਏ ਹਨ **ਵਾ:** ਕਲਿਆਣਾ = ਮੁਕਤ ਹੋਏ ਹਨ।

## ਸਦਾ ਸਦਾ, ਪ੍ਰਭ ਕਉ ਬਲਿਹਾਰੈ; ਨਾਨਕ ਸਦ ਕੁਰਬਾਣਾ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਮੈਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪ੍ਰਭ = ਪਰਮੇਸ਼ਰ

---

੧. ਪੰਜਾਬੀ-ਕਾਵਿ ਰਚਨਾ ਵਿਚ ਛੰਦਾਂ ਦੇ ਅਖ਼ੀਰ 'ਰਾਮ' ਪਦ ਰੱਖਦੇ ਹਨ ਅਤੇ ਅਰਥ 'ਭਾਈ' ਕਰਦੇ ਹਨ, ਅਤੇ ਕਈ ਵਾਰੀ ਰਾਮ ਜਾਂ ਰਾਮਾ ਪਦ ਛੰਦ ਦੇ ਪਹਿਲੋਂ ਵੀ ਆ ਜਾਂਦਾ ਹੈ, ਉਥੇ ਵੀ ਕਾਵਿ ਰਚਨਾ ਅਨੁਸਾਰ ਅਰਥ 'ਹੇ ਭਾਈ' ਕਰਦੇ ਹਨ।

ਕਉ = ਦੇ ਉਪਰੋਂ ਮਨ, ਤਨ ਕਰਕੇ ਬਲਿਹਾਰੈ = ਕੁਰਬਾਨ ਜਾਂਦਾ ਹਾਂ ਤੇ ਸਦ = ਸੈਂਕੜੇ ਵਾਰੀ ਬਾਣੀ ਕਰਕੇ ਵੀ ਕੁਰਬਾਣਾ = ਬਲਿਹਾਰ ਜਾਂਦਾ ਹਾਂ ॥੧॥

## ਐਸਾ ਗੁਰੁ, ਵਡਭਾਗੀ ਪਾਈਐ; ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥

ਹੇ ਰਾਮ = ਭਾਈ ! ਐਸਾ = ਅਜਿਹਾ ਅਕਾਲ ਪੁਰਖ ਦਾ ਸਰੂਪ ਪੂਰਾ ਗੁਰੁ = ਸਤਿਗੁਰੂ ਵਡਭਾਗੀ = ਵੱਡਿਆਂ ਭਾਗਾਂ ਕਰਕੇ ਹੀ ਪਾਈਐ = ਪਾਉਣਾ ਕਰੀਦਾ ਹੈ, ਜਿਤੁ = ਜਿਸ ਸਤਿਗੁਰਾਂ ਦੇ ਮਿਲਿਐ = ਮਿਲਣੇ ਕਰਕੇ ਹੀ ਪ੍ਰਭੁ = ਵਾਹਿਗੁਰੂ ਨੂੰ ਜਾਪੈ = ਜਪੀਦਾ ਹੈ **ਵਾ:** ਪਰਮੇਸ਼ਰ ਨੂੰ ਜਾਪੈ = ਜਾਣ ਲਈਦਾ ਹੈ।

## ਜਨਮ ਜਨਮ ਕੇ, ਕਿਲਵਿਖ ਉਤਰਹਿ; ਹਰਿ ਸੰਤ ਧੂੜੀ, ਨਿਤ ਨਾਪੈ ਰਾਮ ॥

('ਨਾਪੈ' ਭਾਰਾ ਬੋਲੋ)

ਹੇ ਰਾਮ = ਭਾਈ ! ਜਨਮਾਂ ਜਨਮਾਂਤਰਾਂ ਕੇ = ਦੇ ਕਿਲਵਿਖ = ਪਾਪ ਉਤਰਹਿ = ਉਤਰ ਜਾਂਦੇ ਹਨ ਅਤੇ ਹਰਿ = ਪਰਮੇਸ਼ਰ ਦੇ ਸੰਤ ਜਨਾਂ ਦੀ ਚਰਨ ਧੂੜੀ ਵਿਚ ਨਿਤ = ਨਿਤਾਪ੍ਰਤੀ ਨਾਪੈ = ਇਸ਼ਨਾਨ ਹੁੰਦਾ ਰਹਿੰਦਾ ਹੈ।

## ਹਰਿ ਧੂੜੀ ਨਾਈਐ, ਪ੍ਰਭੂ ਧਿਆਈਐ; ਬਾਹੁੜਿ ਜੋਨਿ ਨ ਆਈਐ ॥

('ਨ੍ਹਾਈਐ' ਭਾਰਾ ਬੋਲੋ)

ਜਿਸ ਗੁਰਾਂ ਦੀ ਕਿਰਪਾ ਸਦਕਾ ਹੀ ਹਰਿ = ਪਰਮੇਸ਼ਰ ਦੇ ਸੰਤ ਜਨਾਂ ਦੀ ਚਰਨ ਧੂੜੀ ਵਿਚ ਨਾਈਐ = ਇਸ਼ਨਾਨ ਕਰੀਦਾ ਹੈ, ਪ੍ਰਭੂ = ਪਰਮੇਸ਼ਰ ਦਾ ਨਾਮ ਧਿਆਈਐ = ਆਰਾਧਨਾ ਕਰੀਦਾ ਹੈ ਅਤੇ ਬਾਹੁੜਿ = ਮੁੜ ਕੇ ਜੋਨਿ = ਜੂਨਾਂ ਵਿਚ ਨ = ਨਹੀਂ ਆਈਐ = ਆਉਣਾ ਕਰੀਦਾ।

## ਗੁਰ ਚਰਣੀ ਲਾਗੇ, ਭ੍ਰਮ ਭਉ ਭਾਗੇ; ਮਨਿ ਚਿੰਦਿਆ ਫਲੁ ਪਾਈਐ ॥

ਜਿਸ ਗੁਰਾਂ ਦੇ ਚਰਨੀਂ ਲਾਗੇ = ਲੱਗ ਕੇ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਆਦਿ ਭਾਗੇ = ਭੱਜ ਜਾਂਦਾ ਹੈ ਅਤੇ ਮਨ ਚਿੰਦਿਆ = ਇੱਛਤ ਫਲ ਪਾਈਐ = ਪਾਉਣਾ ਕਰੀਦਾ ਹੈ।

## ਹਰਿ ਗੁਣ ਨਿਤ ਗਾਏ, ਨਾਮੁ ਧਿਆਏ; ਫਿਰਿ ਸੋਗੁ ਨਾਹੀ ਸੰਤਾਪੈ ॥

ਜਿਨ੍ਹਾਂ ਪੁਰਖਾਂ ਨੇ ਐਸੇ ਗੁਰਾਂ ਦੇ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਿਤ = ਨਿਤਾਪ੍ਰਤੀ ਕੀਰਤਨ ਰੂਪ ਵਿਚ ਗੁਣ ਗਾਏ = ਗਾਉਣਾ ਕੀਤੇ ਹਨ ਤੇ ਪਰਮੇਸ਼ਰ ਦੇ ਨਾਮ ਨੂੰ ਧਿਆਕਾਰ ਬਿਰਤੀ ਕਰਕੇ ਧਿਆਏ = ਆਰਾਧਨਾ ਕੀਤਾ ਹੈ, ਉਨ੍ਹਾਂ ਨੂੰ ਫਿਰਿ = ਮੁੜ ਕੇ ਕੋਈ ਸੋਗੁ = ਗ਼ਮ ਤੇ ਸੰਤਾਪੈ = ਦੁੱਖ ਨਾਹੀ = ਨਹੀਂ ਹੁੰਦਾ **ਵਾ:** ਉਹ ਚੌਰਾਸੀ ਦੇ ਫੇਰੇ ਵਿਚ ਨਹੀਂ ਪੈਂਦੇ ਤੇ ਨਾ ਹੀ ਉਨ੍ਹਾਂ ਨੂੰ ਵਿਛੋੜੇ ਕਰਕੇ ਸੋਗ ਤੇ ਅਪ੍ਰਾਪਤੀ ਦਾ ਦੁੱਖ ਹੁੰਦਾ ਹੈ।

## ਨਾਨਕ, ਸੋ ਪ੍ਰਭੁ ਜੀਅ ਕਾ ਦਾਤਾ; ਪੂਰਾ ਜਿਸੁ ਪਰਤਾਪੈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਾਂ ਦੇ ਉਪਦੇਸ਼ ਸਦਕਾ ਹੀ ਇਹ ਗਿਆਤ ਹੁੰਦੀ ਹੈ ਕਿ ਜਿਸ ਪੂਰਾ = ਪੂਰਨ ਪਰਮੇਸ਼ਰ ਦਾ ਸਾਰੇ ਸੰਸਾਰ ਅੰਦਰ ਤੇਜ ਪਰਤਾਪੈ = ਪ੍ਰਤਾਪ ਹੈ, ਸੋ = ਉਹ ਪ੍ਰਭੁ = ਪਰਮੇਸ਼ਰ ਹੀ ਜੀਅ = ਜੀਵਾਂ ਕਾ = ਦਾ ਦਾਤਾ ਹੈ **ਵਾ:** ਜੀਅ = ਜੀਵਨ ਮੁਕਤੀ ਦਾ ਦਾਤਾ ਹੈ ॥੨॥

## ਹਰਿ ਹਰੇ, ਹਰਿ ਗੁਣ ਨਿਧੇ; ਹਰਿ ਸੰਤਨ ਕੈ ਵਸਿ ਆਏ ਰਾਮ ॥

ਹੇ ਰਾਮ = ਭਾਈ ! ਜੋ ਸਾਰਿਆਂ ਦੇ ਪਾਪਾਂ ਦਾ ਹਰਿ = ਹਾਰਕ ਤੇ ਚਿੱਤਾਂ ਨੂੰ ਹਰੇ ਭਰੇ ਕਰਨ ਵਾਲਾ

ਹਰਿ = ਪਰਮੇਸ਼ਰ ਗੁਣਾਂ ਦਾ ਨਿਧੇ = ਸਮੁੰਦ੍ਰ, ਖ਼ਜ਼ਾਨਾ ਹੈ, ਉਹ ਹਰਿ = ਪਰਮੇਸ਼ਰ ਸੰਤਨ = ਸੰਤ ਜਨਾਂ ਕੈ = ਦੇ ਪ੍ਰੇਮਾ-ਭਗਤੀ ਕਰਕੇ ਵਸਿ = ਅਧੀਨਗੀ ਵਿਚ ਆਏ = ਆਉਂਦਾ ਹੈ **ਵਾ:** ਸੰਤ ਜਨਾਂ ਦੀ ਸੰਗਤ ਦੇ ਨਾਲ ਮਿਲ ਕੇ ਗੁਣ ਗਾਉਣੇ ਕਰਕੇ ਵੱਸ ਵਿਚ ਆਉਂਦਾ ਹੈ।

## ਸੰਤ ਚਰਣ ਗੁਰ ਸੇਵਾ ਲਾਗੇ; ਤਿਨੀ ਪਰਮਪਦ ਪਾਏ ਰਾਮ ॥

ਹੇ ਭਾਈ! ਜਿਹੜੇ ਪੁਰਖ ਸੰਤ = ਸ੍ਰੇਸ਼ਟ ਜਨਾਂ ਦੇ ਚਰਨੀਂ ਪੈ ਕੇ ਗੁਰਾਂ ਦੀ ਸੇਵਾ = ਟਹਿਲ ਵਿਚ ਲਾਗੈ = ਲੱਗੇ ਹਨ, ਤਿਨੀ = ਉਨ੍ਹਾਂ ਨੇ ਹੀ ਪਰਮ ਪਦ = ਕੈਵਲ ਮੁਕਤੀ ਨੂੰ ਪਾਏ = ਪਾਉਣਾ ਕੀਤਾ ਹੈ, **ਵਾ:** ਉਨ੍ਹਾਂ ਨੇ ਹੀ ਰਾਮ = ਪਰਮੇਸ਼ਰ ਦਾ ਨਾਮ ਜਪ ਕੇ ਪਰਮ = ਸਭ ਤੋਂ ਵੱਡੀ ਪਦ = ਪਦਵੀ (ਕੈਵਲ ਮੋਖ) ਨੂੰ ਪਾਉਣਾ ਕੀਤਾ ਹੈ।

## ਪਰਮਪਦੁ ਪਾਇਆ, ਆਪੁ ਮਿਟਾਇਆ; ਹਰਿ ਪੂਰਨ ਕਿਰਪਾ ਧਾਰੀ ॥

ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਮਿਟਾਇਆ = ਮਿਟਾ ਕੇ ਪਰਮ ਪਦੁ = ਵੱਡੀ ਪਦਵੀ ਕੈਵਲ ਮੋਖ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ 'ਤੇ ਹਰਿ = ਪਰਮੇਸ਼ਰ ਨੇ ਪੂਰਨ = ਪੂਰੀ ਤਰ੍ਹਾਂ ਕਿਰਪਾ = ਦਇਆ ਦ੍ਰਿਸ਼ਟੀ ਧਾਰੀ ਹੈ **ਵਾ:** ਧਾਰੀ = ਧਾਰਨ ਕੀਤੀ ਹੈ।

## ਸਫਲ ਜਨਮੁ ਹੋਆ, ਭਉ ਭਾਗਾ; ਹਰਿ ਭੇਟਿਆ ਏਕੁ ਮੁਰਾਰੀ ॥

ਜਿਨ੍ਹਾਂ ਨੂੰ ਮੁਰਾਰੀ (ਮੁਰ + ਆਰੀ) ਮੁਰ ਦੈਂਤ ਦਾ ਆਰੀ = ਵੈਰੀ ਏਕੁ = ਇਕ ਹਰਿ = ਪਰਮੇਸ਼ਰ ਭੇਟਿਆ = ਮਿਲਿਆ ਹੈ, ਉਨ੍ਹਾਂ ਦਾ ਮਨੁੱਖਾ ਜਨਮ ਧਾਰਿਆ ਹੋਇਆ ਸਫਲ = ਪ੍ਰਮਾਣੀਕ ਸਫਲਾ ਹੋਆ = ਹੋ ਗਿਆ ਹੈ ਤੇ ਉਨ੍ਹਾਂ ਦਾ ਜਮਾਂ, ਕਾਲ ਆਦਿ ਦਾ ਭਉ = ਡਰ ਵੀ ਭਾਗਾ = ਭੱਜ ਗਿਆ ਹੈ।

## ਜਿਸ ਕਾ ਸਾ, ਤਿਨ ਹੀ ਮੇਲਿ ਲੀਆ; ਜੋਤੀ ਜੋਤਿ ਸਮਾਇਆ ॥

ਜਿਸ ਕਾ = ਦਾ ਸੇਵਕ ਸਾ = ਸੀ **ਵਾ:** ਜਿਸ ਦਾ ਪੈਦਾ ਕੀਤਾ ਹੋਇਆ ਸੀ **ਵਾ:** ਜਿਸ ਦਾ (ਜੀਵ) ਪਹਿਲਾ ਸ੍ਵਰੂਪ ਸੀ, ਤਿਨ = ਉਸੇ ਨੇ ਹੀ ਕਿਰਪਾ ਕਰਕੇ ਆਪਣੇ ਨਾਲ ਮੇਲ ਲੀਆ = ਲਿਆ ਅਤੇ ਅੰਤ ਨੂੰ ਉਸ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਉਸਦੀ ਪ੍ਰਤਕ ਜੋਤ ਨੂੰ ਆਪਣੇ ਵਿਚ ਸਮਾਇਆ = ਲੀਨ ਕਰ ਲਿਆ।

## ਨਾਨਕ, ਨਾਮੁ ਨਿਰੰਜਨ ਜਪੀਐ; ਮਿਲਿ ਸਤਿਗੁਰ ਸੁਖੁ ਪਾਇਆ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪੂਰੇ ਗੁਰਾਂ ਨਾਲ ਮਿਲ ਕੇ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਦਾ ਅੰਮ੍ਰਿਤ ਨਾਮ ਜਪੀਐ = ਜਪਣਾ ਕਰੀਏ, ਜਿਸ ਨੇ ਸਤਿਗੁਰਾਂ ਦੇ ਨਾਲ ਮਿਲ ਕੇ ਨਾਮ ਜਪਿਆ ਹੈ, ਉਸ ਨੇ ਹੀ ਸੁਖੁ = ਅਨੰਦ ਸਰੂਪ **ਵਾ:** ਆਤਮਿਕ ਸੁੱਖ ਨੂੰ ਪਾਇਆ = ਪਾਉਣਾ ਕੀਤਾ ਹੈ ॥੩॥

## ਗਾਉ ਮੰਗਲੋ ਨਿਤ ਹਰਿ ਜਨਹੁ; ਪੁੰਨੀ ਇਛ ਸਬਾਈ ਰਾਮ ॥

ਹੇ ਹਰਿ = ਪਰਮੇਸ਼ਰ ਦੇ ਸੰਤ ਜਨੋਂ! ਨਿਤ = ਨਿਤਾਪ੍ਰਤੀ ਪਰਮੇਸ਼ਰ ਦੇ ਮੰਗਲੋ = ਜੱਸ **ਵਾ:** ਮੰਗਲਾਚਾਰ ਨੂੰ ਗਾਉ = ਗਾਉਣਾ ਕਰੋ, ਜੇਕਰ ਰਾਮ = ਪਰਮੇਸ਼ਰ ਦੇ ਗੁਣ ਗਾਵੋਗੇ ਤਾਂ ਤੁਹਾਡੀ ਸਬਾਈ = ਸਭ ਇਛ = ਕਾਮਨਾ ਪੁੰਨੀ = ਪੂਰੀ ਹੋ ਜਾਵੇਗੀ।

## ਰੰਗਿ ਰਤੇ ਅਪੁਨੇ ਸੁਆਮੀ ਸੇਤੀ; ਮਰੈ ਨ ਆਵੈ ਜਾਈ ਰਾਮ ॥

ਜਿਹੜੇ ਪੁਰਖ ਅਪੁਨੇ = ਆਪਣੇ ਸੁਆਮੀ = ਮਾਲਕ ਪਰਮੇਸ਼ਰ ਦੇ ਨਾਲ ਰੰਗਿ = ਪ੍ਰੇਮ ਰੰਗ ਵਿਚ ਰਤੇ = ਰੰਗੇ ਗਏ ਹਨ, ਹੇ ਰਾਮ = ਭਾਈ ! ਉਹ ਮਰੈ = ਮਰ ਕੇ ਆਵੈ = ਆਉਂਦੇ ਜਾਈ = ਜਾਂਦੇ ਨ = ਨਹੀਂ ਹਨ **ਅਥਵਾ** ਗੁਰਮੁਖ ਜਨ ਸਦਾ ਹੀ ਆਪਣੇ ਮਾਲਕ ਪਰਮੇਸ਼ਰ ਦੇ ਨਾਲ ਰੰਗਿ = ਅਨੰਦ ਵਿਚ ਰਤੇ = ਰੰਗੇ ਰਹਿੰਦੇ ਹਨ, ਕਿਉਂਕਿ ਉਹ ਪਰਮੇਸ਼ਰ ਨਾ ਤਾਂ ਜਨਮ ਧਾਰ ਕੇ ਆਉਂਦਾ ਹੈ ਤੇ ਨਾ ਹੀ ਮਰ ਕੇ ਕਿਤੇ ਜਾਂਦਾ ਹੈ।

## ਅਬਿਨਾਸੀ ਪਾਇਆ, ਨਾਮੁ ਧਿਆਇਆ; ਸਗਲ ਮਨੋਰਥ ਪਾਏ ॥

ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਨਾਮ ਨੂੰ ਧਿਆਇਆ = ਆਰਾਧਨਾ ਕੀਤਾ ਹੈ, ਉਨ੍ਹਾਂ ਨੇ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ਤੇ ਉਨ੍ਹਾਂ ਦੇ ਮਨ ਦੇ ਸਗਲ = ਸਾਰੇ ਮਨੋਰਥ = ਸੰਕਲਪ ਦਰਸ਼ਨ ਪਾਏ = ਪਾ ਕੇ ਪੂਰੇ ਹੋ ਗਏ ਹਨ ਭਾਵ ਜਿਹੜੇ ਮਨ ਦੇ ਪਹਿਲੇ ਸੰਕਲਪ ਸੀ, ਉਹ ਪੂਰੇ ਹੋ ਗਏ, ਅੱਗੇ ਵਾਸਤੇ ਕੋਈ ਵੀ ਸੰਕਲਪ ਨਾ ਰਿਹਾ।

## ਸਾਂਤਿ ਸਹਜ ਆਨੰਦ ਘਨੇਰੇ; ਗੁਰ ਚਰਣੀ ਮਨੁ ਲਾਏ ॥

ਪੂਰੇ ਗੁਰਾਂ ਦੇ ਚਰਣੀ = ਚਰਨਾਂ ਕਮਲਾਂ ਵਿਚ ਮਨੁ = ਚਿੱਤ ਨੂੰ ਲਾਏ = ਲਾਉਣੇ (ਜੋੜਨੇ) ਕਰਕੇ ਸਾਂਤਿ = ਸ਼ਾਂਤੀ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਸਹਜੇ ਹੀ ਘਨੇਰੇ = ਬਹੁਤ ਆਨੰਦ ਦੀ ਪ੍ਰਾਪਤੀ ਹੋਈ ਹੈ **ਵਾ:** ਸ਼ਾਂਤੀ ਸੁਭਾਵ ਤੇ ਗਿਆਨ ਨੂੰ ਪਾ ਕੇ ਘਣੇ ਅਨੰਦ ਦੀ ਪ੍ਰਾਪਤੀ ਹੋਈ ਹੈ ਅਤੇ ਐਸਾ ਨਿਸਚਾ ਕੀਤਾ ਹੈ ਕਿ :

## ਪੂਰਿ ਰਹਿਆ ਘਟਿ ਘਟਿ ਅਬਿਨਾਸੀ; ਥਾਨ ਥਨੰਤਰਿ ਸਾਈ ॥

ਉਹ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਘਟਿ ਘਟਿ = ਜ਼ੱਰੇ ਜ਼ੱਰੇ ਵਿਚ ਪੂਰਿ = ਪੂਰਨ (ਵਿਆਪਕ) ਹੋ ਰਿਹਾ ਹੈ ਅਤੇ ਸਥੂਲ ਸਰੀਰ ਰੂਪੀ ਥਾਨ = ਅਸਥਾਨਾਂ ਵਿਚ ਤੇ ਸੂਖਮ ਸਰੀਰ ਰੂਪੀ ਅਸਥਾਨਾਂ ਵਿਚ (**ਵਾ:** ਸਥੂਲ ਸਰੀਰ ਦੇ ਹਿਰਦੇ ਰੂਪੀ ਅਸਥਾਨਾਂ ਵਿਚ) ਵੀ ਸਾਈ = ਉਹ ਪਰਮੇਸ਼ਰ ਹੀ ਵਿਆਪਕ ਹੈ।

## ਕਹੁ ਨਾਨਕ, ਕਾਰਜ ਸਗਲੇ ਪੂਰੇ; ਗੁਰ ਚਰਣੀ ਮਨੁ ਲਾਈ ॥੪॥੨॥੫॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਮਨ ਦੀ ਬਿਰਤੀ ਜਾਂ ਪ੍ਰੀਤੀ ਗੁਰਾਂ ਦੇ ਚਰਣੀ = ਚਰਨਾਂ ਕਮਲਾਂ ਨਾਲ ਲਾਈ = ਲਾਉਣਾ ਕੀਤੀ ਹੈ, ਉਨ੍ਹਾਂ ਦੇ ਸਗਲੇ = ਸਾਰੇ ਪਰਮਾਰਥ ਤੇ ਵਿਵਹਾਰਕ ਕਾਰਜ = ਕੰਮ ਪੂਰੇ = ਪੂਰਨ ਹੋ ਗਏ ਹਨ ॥੪॥੨॥੫॥

## ਸੂਹੀ ਮਹਲਾ ੫ ॥

ਸਤਿਗੁਰੂ ਜੀ ਅੱਖਾਂ, ਕੰਨਾਂ, ਹੱਥਾਂ ਆਦਿ ਇੰਦਰੀਆਂ ਨੂੰ ਸਫਲ ਕਰਨ ਵਾਸਤੇ ਜਗਿਆਸੂ ਮੁਖ ਦੁਆਰਾ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਉਪਦੇਸ਼ ਬਖ਼ਸ਼ਦੇ ਹਨ।

## ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ; ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥

ਹੇ ਮੇਰੇ ਪ੍ਰੀਤਮ = ਪਿਆਰੇ ਸੁਆਮੀ = ਮਾਲਕ ਰਾਮ = ਪਰਮੇਸ਼ਰ ਜੀ ! ਮੇਰੇ ਉਤੇ ਐਸੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ ਕਿ ਮੇਰੇ ਪ੍ਰਤੱਖ ਨੇਤ੍ਰ ਤੇਰਾ = ਤੁਹਾਡਾ ਦਰਸੁ = ਦਰਸ਼ਨ ਦੇਖਹਿ = ਵੇਖਦੇ ਰਹਿਣ **ਵਾ:** ਮਨ, ਬੁੱਧ **ਵਾ:** ਵੈਰਾਗ, ਬਿਬੇਕ ਰੂਪ ਨੇਤ੍ਰ ਮੈਨੂੰ ਬਖ਼ਸ਼ੋ, ਜਿਨ੍ਹਾਂ ਨਾਲ ਤੁਹਾਡੇ ਦਰਸ਼ਨ ਵੇਖਣਾ ਕਰਾਂ।

## ਲਾਖ ਜਿਹਵਾ ਦੇਹੁ, ਮੇਰੇ ਪਿਆਰੇ; ਮੁਖੁ ਹਰਿ ਆਰਾਧੇ ਮੇਰਾ ਰਾਮ ॥

ਹੇ ਮੇਰੇ ਪਿਆਰੇ ! ਲਾਖ = ਲੱਖਾਂ ਜਿਹਵਾ = ਜੀਭਾਂ (ਜ਼ੁਬਾਨਾਂ) ਬਖ਼ਸ਼ ਦੇਹੁ = ਦੇਣਾ ਕਰੋ (**ਵਾ:** ਲੱਖਾਂ ਮੂੰਹਾਂ ਵਿਚ ਲੱਖਾਂ ਜ਼ੁਬਾਨਾਂ ਦੇਣਾ ਕਰੋ) ਜਿਸ ਕਰਕੇ ਮੈਂ ਹਰੇਕ ਮੁਖੁ = ਮੂੰਹ ਦੇ ਨਾਲ ਹਰੀ ਨਾਮ **ਵਾ:** ਤੇਰੇ ਨਾਮ ਨੂੰ ਅਰਾਧੇ = ਆਰਾਧਨਾ ਕਰਾਂ ਕਿਉਂਕਿ ਰਾਮ = ਰਮੇ ਹੋਏ ਪਰਮੇਸ਼ਰ, ਤੂੰ ਹੀ ਮੇਰਾ ਪਿਆਰਾ ਹੈਂ।

## ਹਰਿ ਆਰਾਧੇ, ਜਮ ਪੰਥੁ ਸਾਧੇ; ਦੂਖੁ ਨ ਵਿਆਪੈ ਕੋਈ ॥

ਹੇ ਹਰਿ = ਪਰਮੇਸ਼ਰ ! ਤੇਰੇ ਨਾਮ ਨੂੰ ਆਰਾਧੇ = ਆਰਾਧਣੇ ਕਰਕੇ ਜਮ = ਯਮਰਾਜ ਵਾਲਾ ਪੰਥੁ = ਮਾਰਗ ਸਾਧੇ = ਸਾਧਿਆ ਜਾਂਦਾ ਹੈ ਭਾਵ ਜਿੱਤ ਲਿਆ ਜਾਂਦਾ ਅਤੇ ਨਾ ਹੀ ਕੋਈ ਗਰਭ 'ਚ, ਨਰਕ ਆਦਿ ਦਾ ਦੂਖੁ = ਦੁੱਖ ਵਿਆਪੈ = ਲੱਗਦਾ ਹੈ।

## ਜਲਿ ਥਲਿ ਮਹੀਅਲਿ ਪੂਰਨ ਸੁਆਮੀ; ਜਤ ਦੇਖਾ ਤਤ ਸੋਈ ॥

ਹੇ ਸੁਆਮੀ = ਮਾਲਕ ਪਰਮੇਸ਼ਰ ! ਤੂੰ ਜਲ = ਪਾਣੀ ਵਾਲੀਆਂ ਥਾਵਾਂ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਆਦਿ ਥਾਵਾਂ ਵਿਚ ਪੂਰਨ = ਵਿਆਪਕ ਹੈਂ, ਮੈਂ ਹੁਣ ਜਤ = ਜਿਥੇ ਵੀ ਦੇਖਾ = ਵੇਖਦਾ ਹਾਂ ਤਤ = ਉਥੇ ਸੋਈ = ਉਹੀ ਤੇਰਾ ਰੂਪ ਦ੍ਰਿਸ਼ਟੀ ਵਿਚ ਆਉਂਦਾ ਹੈ।

## ਭਰਮ ਮੋਹ ਬਿਕਾਰ ਨਾਠੇ; ਪ੍ਰਭੁ ਨੇਰ ਹੂ ਤੇ ਨੇਰਾ ॥

ਹੇ ਪ੍ਰਭੁ = ਪਰਮੇਸ਼ਰ ! ਜਦ ਮੈਂ ਗੁਰ ਉਪਦੇਸ਼ ਸਦਕਾ ਨਾਮ ਦੀ ਕਮਾਈ ਕਰਕੇ ਆਪ ਜੀ ਨੂੰ ਹੂ = ਨਿਸਚੇ ਕਰਕੇ ਨੇਰ = ਨੇੜੇ ਤੇ = ਤੋਂ ਵੀ ਨੇਰਾ = ਨੇੜੇ ਦੇਖਿਆ **ਵਾ:** ਨੇਰਾ = ਨਿਸਚੇ ਕਰਕੇ ਦੇਖਿਆ ਤਾਂ ਪੰਜ ਪ੍ਰਕਾਰ ਦਾ ਭਰਮ, ਸਰੀਰਾਂ ਦਾ ਮੋਹ = ਸਨੇਹ ਕਾਮ ਆਦਿ ਵਿਕਾਰ ਸਾਰੇ ਨਾਠੇ = ਨੱਠ ਗਏ, ਭਾਵ ਨਵਿਰਤ ਹੋ ਗਏ।

[ਅੰਗ ੭੮੧]

## ਨਾਨਕ ਕਉ ਪ੍ਰਭ ਕਿਰਪਾ ਕੀਜੈ; ਨੇਤ੍ਰ ਦੇਖਹਿ ਦਰਸੁ ਤੇਰਾ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਜੀ ! ਮੇਰੇ ਕਉ = ਉਤੇ ਐਸੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕੀਜੈ = ਕਰੋ ਕਿ ਮੇਰੇ ਪ੍ਰਤੱਖ ਨੇਤਰ **ਵਾ:** ਮਨ ਬੁੱਧ ਰੂਪ ਨੇਤ੍ਰ ਚਾਰੇ ਤਰਫ਼ ਤੇਰਾ = ਤੁਹਾਡਾ ਹੀ ਦਰਸੁ = ਦਰਸ਼ਨ ਦੇਖਹਿ = ਦੇਖਦੇ ਰਹਿਣ ॥੧॥

## ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥

ਹੇ ਮੇਰੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ! ਕੋਟਿ = ਕ੍ਰੋੜਾਂ ਕਰਨ = ਕੰਨ ਦੀਜਹਿ = ਦੇਣਾ ਕਰੋ ਜਿਨ੍ਹਾਂ ਦੁਆਰਾ ਹੇ ਅਬਿਨਾਸੀ = ਨਾਸ਼ ਤੋਂ ਰਹਿਤ ਰਾਮ = ਰਮੇ ਹੋਏ ਹਰਿ = ਪਰਮੇਸ਼ਰ ! ਮੈਂ ਤੁਹਾਡੇ ਗੁਣਾਂ ਦੇ ਤਾਈਂ ਸੁਣੀਅਹਿ = ਸੁਣਨਾ ਕਰਾਂ।

## ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ; ਕਟੀਐ ਕਾਲ ਕੀ ਫਾਸੀ ਰਾਮ ॥

ਹੇ ਪਰਮੇਸ਼ਰ ! ਤੁਹਾਡੇ ਗੁਣਾਂ ਨੂੰ ਕੰਨਾਂ ਦੁਆਰਾ ਸੁਣ ਸੁਣ ਕੇ ਮੇਰਾ ਇਹ ਮਨੁ = ਚਿੱਤ ਪਾਪਾਂ ਦੀ

ਨਿਰਮਲੁ = ਮੈਲ ਤੋਂ ਰਹਿਤ **ਵਾ:** ਨਿਰਮਲੁ = ਉੱਜਲ ਹੋਵੈ = ਹੋ ਜਾਵੇਗਾ ਅਤੇ ਕਾਲ ਕੀ = ਦੀ ਫਾਸੀ = ਫਾਹੀ ਵੀ ਕਟੀਐ = ਕੱਟੀ ਜਾਵੇਗੀ।

## ਕਟੀਐ ਜਮ ਫਾਸੀ, ਸਿਮਰਿ ਅਬਿਨਾਸੀ; ਸਗਲ ਮੰਗਲ ਸੁਗਿਆਨਾ ॥

ਹੇ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ! ਤੇਰੇ ਗੁਣਾਂ ਨੂੰ ਸਿਮਰ = ਯਾਦ ਕਰਕੇ ਤੇ ਸੁਣ ਕੇ ਹੀ ਜਮ = ਯਮਰਾਜ ਦੀ ਫਾਸੀ = ਫਾਹੀ ਕਟੀਐ = ਕੱਟੀਦੀ ਹੈ ਅਤੇ ਸਗਲ = ਸਭ ਮੰਗਲ = ਖ਼ੁਸ਼ੀਆਂ ਤੇ ਸੁਗਿਆਨਾ = ਸ੍ਰੇਸ਼ਟ ਗਿਆਨ (ਅਪ੍ਰੋਖ ਗਿਆਨ) ਪ੍ਰਾਪਤ ਹੁੰਦਾ ਹੈ।

## ਹਰਿ ਹਰਿ ਜਪੁ ਜਪੀਐ ਦਿਨੁ ਰਾਤੀ; ਲਾਗੈ ਸਹਜਿ ਧਿਆਨਾ ॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਜੇਕਰ ਦਿਨ ਰਾਤ ਤੇਰੇ ਅੰਮ੍ਰਿਤ ਨਾਮ ਦਾ ਜਪੁ = ਜਾਪ ਜਪੀਐ = ਜਪਣਾ ਕਰੀਏ **ਵਾ:** ਤੇਰੇ ਨਾਮ ਦਾ ਜਾਪ ਜਪਣਾ ਕਰੀਏ ਤਾਂ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਹੋ ਜਾਂਦਾ ਹੈ ਅਤੇ ਸਹਜਿ = ਸੁਤੇ-ਸਿੱਧ ਹੀ ਤੇਰੇ ਸਰੂਪ ਵਿਚ ਧਿਆਨਾ = ਧਿਆਨ ਲਾਗੈ = ਲੱਗ ਜਾਂਦਾ ਹੈ।

## ਕਲਮਲ ਦੁਖ ਜਾਰੇ, ਪ੍ਰਭੂ ਚਿਤਾਰੇ; ਮਨ ਕੀ ਦੁਰਮਤਿ ਨਾਸੀ ॥

ਹੇ ਪ੍ਰਭੂ = ਪਰਮੇਸ਼ਰ! ਤੇਰੇ ਗੁਣਾਂ ਨੂੰ ਚਿਤਾਰੇ = ਸਿਮਰ ਕੇ ਸਾਰੇ ਕਲਮਲ = ਪਾਪ ਤੇ ਦੁੱਖ **ਵਾ:** ਪਾਪ ਕਰਮਾਂ ਦੁਆਰਾ ਲੱਗੇ ਹੋਏ ਦੁੱਖ ਨਾਮ ਅਭਿਆਸ ਰੂਪ ਅਗਨੀ ਨਾਲ ਜਾਰੇ = ਜਾਲ ਦਿੱਤੇ ਹਨ ਅਤੇ ਮਨ ਕੀ = ਦੀ ਦੁਰਮਤਿ = ਖੋਟੀ ਮਤ ਵੀ ਨਾਸੀ = ਨਸ਼ਟ ਹੋ ਗਈ ਹੈ।

## ਕਹੁ ਨਾਨਕ, ਪ੍ਰਭ ਕਿਰਪਾ ਕੀਜੈ; ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਅਵਿਨਾਸੀ = ਨਾਸ਼ ਤੋਂ ਰਹਿਤ ਹਰੀ ਪ੍ਰਭ = ਪਰਮੇਸ਼ਰ! ਐਸੀ ਕਿਰਪਾ = ਦਇਆ ਦ੍ਰਿਸ਼ਟੀ ਕੀਜੈ = ਕਰੋ ਕਿ ਹਰ ਵੇਲੇ ਤੁਹਾਡੇ ਗੁਣਾਂ (ਜੱਸ) ਨੂੰ ਸੁਣੀਅਹਿ = ਸੁਣਦਾ ਰਹਾਂ ॥੨॥

## ਕਰੋੜਿ ਹਸਤ ਤੇਰੀ ਟਹਲ ਕਮਾਵਹਿ;
## ਚਰਣ ਚਲਹਿ ਪ੍ਰਭ ਮਾਰਗਿ ਰਾਮ ॥

ਹੇ ਰਾਮ = ਰਮੇ ਹੋਏ ਪ੍ਰਭ = ਪਰਮੇਸ਼ਰ! ਕਰੋੜਾਂ ਹਸਤ = ਹੱਥ ਦੇਣਾ ਕਰੋ ਤਾਂ ਜੋ ਤੇਰੀ = ਤੁਹਾਡੀ ਟਹਲ = ਸੇਵਾ ਕਮਾਵਹਿ = ਕਮਾਉਣਾ ਕਰਾਂ ਅਤੇ ਕ੍ਰੋੜਾਂ ਹੀ ਚਰਨ ਦੇਣਾ ਕਰੋ ਤਾਂ ਜੋ ਹੇ ਪਰਮੇਸ਼ਰ! ਤੇਰੀ ਪ੍ਰਾਪਤੀ ਵਾਲੇ ਸਤਿਸੰਗਤ, ਭਗਤੀ ਸਹਿਤ ਗਿਆਨ ਰੂਪੀ ਮਾਰਗਿ = ਰਸਤੇ 'ਤੇ ਚਲਹਿ = ਚੱਲਣਾ ਕਰਾਂ।

## ਭਵ ਸਾਗਰ, ਨਾਵ ਹਰਿ ਸੇਵਾ; ਜੋ ਚੜੈ ਤਿਸੁ ਤਾਰਗਿ ਰਾਮ ॥

ਹੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ! ਭਵ ਸਾਗਰ = ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਣ ਵਾਸਤੇ ਤੇਰੀ ਭਗਤੀ ਰੂਪੀ ਸੇਵਾ = ਟਹਿਲ ਨਾਵ = ਬੇੜੀ ਦੀ ਨਿਆਈਂ ਹੈ, ਜੋ = ਜਿਹੜਾ ਪੁਰਖ ਭਗਤੀ ਰੂਪੀ ਬੇੜੀ 'ਤੇ ਚੜੈ = ਚੜ੍ਹਦਾ ਹੈ, ਤਿਸੁ = ਉਸ ਨੂੰ ਤੂੰ ਤਾਰਗਿ = ਤਾਰ ਦਿੰਦਾ ਹੈਂ।

## ਭਵਜਲੁ ਤਰਿਆ, ਹਰਿ ਹਰਿ ਸਿਮਰਿਆ; ਸਗਲ ਮਨੋਰਥ ਪੂਰੇ ॥

ਹੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਜਿਸ ਨੇ ਤੇਰੇ ਨਾਮ ਦਾ ਸਿਮਰਿਆ =

ਸਿਮਰਨ ਕੀਤਾ ਹੈ, ਉਹੋ ਹੀ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਰਿਆ = ਪਾਰ ਹੋਇਆ ਹੈ ਅਤੇ ਉਸ ਦੇ ਸਗਲ = ਸਾਰੇ ਮਨ ਦੇ ਮਨੋਰਥ = ਸੰਕਲਪ ਪੂਰੇ = ਪੂਰਨ ਹੋ ਗਏ ਹਨ।

## ਮਹਾ ਬਿਕਾਰ ਗਏ, ਸੁਖ ਉਪਜੇ; ਬਾਜੇ ਅਨਹਦ ਤੂਰੇ ॥

ਉਸ ਦੇ ਮਹਾ = ਵੱਡੇ ਕਾਮਾਦਿ ਦੁੱਖ ਰੂਪ ਬਿਕਾਰ ਚਲੇ ਗਏ ਹਨ ਤੇ ਸਰੂਪ ਦੀ ਸਖਿਆਤਤਾ ਵਾਲੇ ਸੁੱਖ ਉਪਜੇ = ਪੈਦਾ ਹੋ ਗਏ ਹਨ ਅਤੇ ਉਸ ਦੇ ਹਿਰਦੇ ਵਿਚ ਅਨਹਦ = ਹੱਦ ਤੋਂ ਰਹਿਤ **ਵਾ:** ਇਕ-ਰਸ ਨਾਮ, ਜੱਸ ਰੂਪੀ ਤੂਰੇ = ਵਾਜੇ ਬਾਜੇ = ਵੱਜ ਆਏ ਹਨ।

## ਮਨ ਬਾਂਛਤ, ਫਲ ਪਾਏ ਸਗਲੇ; ਕੁਦਰਤਿ ਕੀਮ ਅਪਾਰਗਿ ॥

ਉਸ ਨੇ ਮਨ ਬਾਂਛਤ = ਇੱਛਤ ਸਗਲੇ = ਸਾਰੇ ਧਰਮ, ਅਰਥ, ਕਾਮ ਮੋਖ ਆਦਿ ਫਲ ਪਾਏ = ਪਾ ਲਏ ਹਨ, ਇਸੇ ਲਈ ਹੇ ਪਰਮੇਸ਼ਰ! ਤੁਹਾਡੀ ਕੁਦਰਤਿ = ਸ਼ਕਤੀ ਦੀ ਕੀਮ = ਕੀਮਤ ਅਪਾਰਗਿ = ਪਾਰਾਵਾਰ ਤੋਂ ਰਹਿਤ **ਵਾ:** ਬੇਅੰਤ ਹੈ।

## ਕਹੁ ਨਾਨਕ, ਪ੍ਰਭ ਕਿਰਪਾ ਕੀਜੈ; ਮਨੁ ਸਦਾ ਚਲੈ ਤੇਰੈ ਮਾਰਗਿ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ! ਐਸੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕੀਜੈ = ਕਰੋ ਕਿ ਮਨ ਸਦਾ = ਹਮੇਸ਼ਾ ਹੀ ਤੇਰੈ = ਤੁਹਾਡੇ ਪ੍ਰਾਪਤੀ ਵਾਲੇ ਭਗਤੀ ਸਹਿਤ ਗਿਆਨ ਰੂਪੀ ਮਾਰਗਿ = ਰਸਤੇ 'ਤੇ ਚਲੈ = ਚੱਲਣਾ ਕਰੇ॥੩॥

## ਏਹੋ ਵਰੁ, ਏਹਾ ਵਡਿਆਈ; ਇਹੁ ਧਨੁ ਹੋਇ ਵਡਭਾਗਾ ਰਾਮ ॥

ਹੇ ਰਾਮ = ਰਮੇ ਹੋਏ ਪਰਮੇਸ਼ਰ! ਸਾਨੂੰ ਏਹੋ = ਇਹੋ ਵਰੁ = ਬਖ਼ਸ਼ਿਸ਼, ਏਹਾ = ਇਹੋ ਹੀ ਵਡਿਆਈ = ਮਹਿਮਾਂ, ਇਹੋ ਹੀ ਧਨ ਤੇ ਇਹੁ ਵਡਭਾਗਾ = ਵੱਡਾ ਕਰਮ ਪ੍ਰਾਪਤ ਹੋਇ = ਹੋਵੇ।

## ਏਹੋ ਰੰਗੁ, ਏਹੋ ਰਸ ਭੋਗਾ; ਹਰਿ ਚਰਣੀ ਮਨੁ ਲਾਗਾ ਰਾਮ ॥

ਹੇ ਰਾਮ = ਪਰਮੇਸ਼ਰ! ਏਹੋ = ਇਹੋ ਹੀ ਰੰਗੁ = ਅਨੰਦ, ਏਹੋ = ਇਹੋ ਰਸਾਂ ਦਾ ਭੋਗਾ = ਭੋਗਣਾ ਬਖ਼ਸ਼ੋ, ਜੋ ਹੇ ਹਰਿ = ਹਰੀ! ਤੇਰੇ ਚਰਣ ਕਮਲਾਂ ਦੇ ਨਾਲ ਮਨ ਲਾਗਾ = ਲੱਗਾ ਰਹੇ **ਅਥਵਾ** ਇਹੋ ਵਰਦਾਨ ਦਿਓ ਕਿ ਤੇਰਾ ਨਾਮ ਨਾ ਵਿਸਰੇ, ਇਹੋ ਵਡਿਆਈ ਦਿਓ ਕਿ ਭਗਤੀ ਕਰਦੇ ਰਹੀਏ, ਇਹੋ ਧਨ ਬਖ਼ਸ਼ੋ ਕਿ ਸਿੱਖ ਸੰਗਤਾਂ ਦੀ ਧੂੜ ਬਣੇ ਰਹੀਏ, ਜਿਸ ਨਾਲ ਵੱਡੇ ਭਾਗਾਂ ਵਾਲੇ ਹੋ ਜਾਈਏ, ਇਹੋ ਹੀ ਪ੍ਰੇਮ ਰਸ ਤੇ ਬ੍ਰਹਮਾਨੰਦ ਦਾ ਭੋਗਣਾ ਬਖ਼ਸ਼ੋ, ਜੋ ਤੇਰੇ ਚਰਣ ਕਮਲਾਂ ਵਿਚ ਮਨ ਲੱਗਿਆ ਰਹੇ।

## ਮਨੁ ਲਾਗਾ ਚਰਣੇ, ਪ੍ਰਭ ਕੀ ਸਰਣੇ; ਕਰਣ ਕਾਰਣ ਗੋਪਾਲਾ ॥

ਹੇ ਕਰਣ ਕਾਰਣ = ਸਾਰੇ ਸੰਸਾਰ ਦਾ ਮੂਲ ਸਾਰੇ ਕਾਰਣਾਂ ਦੇ ਕਰਣ ਵਾਲੇ ਗੋਪਾਲਾ = ਪ੍ਰਿਥਵੀ ਦੇ ਪਾਲਕ ਸਮਰੱਥ ਪ੍ਰਭ = ਪਰਮੇਸ਼ਰ! ਐਸੀ ਕਿਰਪਾ ਕਰੋ ਕਿ ਆਪ ਜੀ ਕੀ = ਦੀ ਸਰਣੇ = ਓਟ ਹੋ ਕੇ ਮੇਰਾ ਮਨ ਤੇਰੇ ਚਰਣੇ = ਚਰਣ ਕਮਲਾਂ ਵਿਚ ਲਾਗਾ = ਲੱਗਾ ਰਹੇ।

## ਸਭੁ ਕਿਛੁ ਤੇਰਾ, ਤੂ ਪ੍ਰਭੁ ਮੇਰਾ; ਮੇਰੇ ਠਾਕੁਰ ਦੀਨ ਦਇਆਲਾ ॥

ਹੇ ਦੀਨ = ਗ਼ਰੀਬਾਂ 'ਤੇ ਦਇਆਲਾ = ਦਿਆਲਤਾ ਕਰਨ ਵਾਲੇ ਮੇਰੇ ਠਾਕੁਰ = ਸੁਆਮੀ! ਸਭ = ਸਾਰਾ ਕਿਛੁ = ਕੁਝ ਤੇਰਾ ਦਿੱਤਾ ਹੋਇਆ ਹੈ ਅਤੇ ਤੂੰ ਹੀ ਮੇਰਾ ਪ੍ਰਭੁ = ਮਾਲਕ ਹੈਂ।

## ਮੋਹਿ ਨਿਰਗੁਣ, ਪ੍ਰੀਤਮ ਸੁਖ ਸਾਗਰ; ਸੰਤ ਸੰਗਿ ਮਨੁ ਜਾਗਾ ॥

ਹੇ ਸੁੱਖਾਂ ਦੇ ਸਾਗਰ = ਸਮੁੰਦ੍ਰ, ਪ੍ਰੀਤਮ = ਪਿਆਰੇ ਪ੍ਰਭੂ ! ਮੋਹਿ = ਮੇਰੇ ਨਿਰਗੁਣ = ਗੁਣਾਂ ਤੋਂ ਹੀਣੇ ਦਾ ਮਨ ਸੰਤ ਸੰਗਿ = ਸੰਤ ਜਨਾਂ ਦੀ ਸੰਗਤ ਦੁਆਰਾ ਤੇਰੇ ਸਿਮਰਨ ਭਜਨ ਵਿਚ ਜਾਗਾ = ਜਾਗਿਆ ਹੈ।

## ਕਹੁ ਨਾਨਕ, ਪ੍ਰਭਿ ਕਿਰਪਾ ਕੀਨੀ; ਚਰਣ ਕਮਲ ਮਨੁ ਲਾਗਾ ॥੪॥੩॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭਿ = ਪਰਮੇਸ਼ਰ ! ਜਦੋਂ ਆਪ ਜੀ ਨੇ ਆਪਣੀ ਕਿਰਪਾ = ਮਿਹਰ ਕੀਨੀ = ਕੀਤੀ, ਤਦੋਂ ਹੀ ਮੇਰਾ ਮਨ ਤੇਰੇ ਚਰਣ ਕਮਲਾਂ ਵਿਚ ਲਾਗਾ = ਲੱਗਿਆ ਹੈ **ਵਾ:** ਤਦੋਂ ਤੋਂ ਮੇਰਾ ਮਨ ਤੇਰੇ ਚਰਣ ਕਮਲਾਂ ਵਿਚ ਲੱਗਿਆ ਰਹਿੰਦਾ ਹੈ ॥੪॥੩॥੬॥

## ਸੂਹੀ ਮਹਲਾ ੫ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੰਪੂਰਨਤਾ ਕੀਤੀ, ਤਦੋਂ ਗੁਰਸਿੱਖ ਸੰਗਤਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਸਾਹਿਬ ਜੀ ! ਇਹ ਹਰਿਮੰਦਰ ਸਾਹਿਬ ਜੀ ਕਿਸ ਕਾਰਜ ਵਾਸਤੇ ਰਚਿਆ ਹੈ ? ਤਦੋਂ ਸਤਿਗੁਰੂ ਸਾਹਿਬ ਜੀ ਹਰਿਮੰਦਰ ਸਾਹਿਬ ਜੀ ਦੇ ਰਚਣ ਦਾ ਪ੍ਰਯੋਜਨ ਦੱਸਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

## ਹਰਿ ਜਪੇ ਹਰਿ ਮੰਦਰੁ ਸਾਜਿਆ; ਸੰਤ ਭਗਤ ਗੁਣ ਗਾਵਹਿ ਰਾਮ ॥

ਹੇ ਗੁਰਸਿੱਖੋ ! ਅਸਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪੇ = ਜਪਣ ਲਈ ਇਹ ਹਰਿ ਮੰਦਰੁ = ਦਰਬਾਰ ਸਾਹਿਬ (ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ) ਸਾਜਿਆ = ਸਾਜਣਾ ਕੀਤਾ ਹੈ, ਜਿਸ ਵਿਚ ਸੰਤ = ਸ਼ਾਂਤ ਚਿੱਤ ਗੁਰਸਿੱਖ ਤੇ ਭਗਤ = ਭਗਤੀ ਕਰਨ ਵਾਲੇ ਅਧਿਕਾਰੀ ਜਨ ਹਰੀ ਦੇ ਗੁਣ ਗਾਵਹਿ = ਗਾਉਂਦੇ ਹਨ **ਅਥਵਾ** ਸਤਿਸੰਗਤ ਰੂਪੀ ਹਰੀ ਦਾ ਮੰਦਰ ਹਰੀ ਨੇ ਆਪ ਹੀ ਆਪਣੀ ਪ੍ਰਾਪਤੀ ਵਾਸਤੇ ਸਾਜਣਾ ਕੀਤਾ ਹੈ, ਜਿਸ ਵਿਚ ਮਿਲ ਕੇ ਸੰਤ ਤੇ ਭਗਤ ਜਨ ਪਰਮੇਸ਼ਰ ਦੇ ਗੁਣ ਗਾਉਂਦੇ ਹਨ। **ਅਥਵਾ** ਇਹ ਮਨੁੱਖਾ ਸਰੀਰ ਰੂਪੀ ਮੰਦਰ ਹਰੀ ਨੇ ਆਪਣਾ ਹਰਿ ਨਾਮ ਜਪਣ ਲਈ ਆਪ ਸਾਜਣਾ ਕੀਤਾ ਹੈ, ਜਿਸ ਸਰੀਰ ਨੂੰ ਪਾ ਕੇ ਸ਼ਾਂਤ ਚਿੱਤ ਵਾਲੇ ਤੇ ਭਾਉ-ਭਗਤੀ ਕਰਨ ਵਾਲੇ ਜਗਿਆਸੂ ਵਾਹਿਗੁਰੂ ਦੇ ਗੁਣ ਗਾਉਂਦੇ ਹਨ।

## ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ; ਸਗਲੇ ਪਾਪ ਤਜਾਵਹਿ ਰਾਮ ॥

ਰਾਮ = ਹੇ ਭਾਈ ! ਉਹ ਸੰਤ ਭਗਤ ਸਿਮਰਿ = ਸਿਮਰਨੇ ਜੋਗ ਅਪਨਾ = ਆਪਣੇ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਨੂੰ ਸਿਮਰਿ = ਯਾਦ ਕਰ ਕਰਕੇ ਆਪਣੇ ਸਗਲੇ = ਸਾਰੇ ਪਾਪ = ਮੰਦ ਕਰਮਾਂ ਨੂੰ ਤਜਾਵਹਿ = ਤਿਆਗ ਦੇਣਗੇ ਭਾਵ ਦੂਰ ਕਰ ਲੈਣਗੇ।

## ਹਰਿ ਗੁਣ ਗਾਇ, ਪਰਮਪਦੁ ਪਾਇਆ; ਪ੍ਰਭ ਕੀ ਊਤਮ ਬਾਣੀ ॥

ਪ੍ਰਭ = ਪਰਮੇਸ਼ਰ ਕੀ = ਦੀ ਊਤਮ = ਸ੍ਰੇਸ਼ਟ (ਸਿਫ਼ਤਿ-ਸਾਲਾਹ ਵਾਲੀ) ਬਾਨੀ ਦੁਆਰਾ ਹਰਿ = ਹਰੀ ਦੇ ਗੁਣ ਗਾਇ = ਗਾ ਕੇ ਪਰਮ ਪਦੁ = ਵੱਡੀ ਪਦਵੀ ਭਾਵ ਤੁਰੀਆ ਪਦ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ।

## ਸਹਜ ਕਥਾ ਪ੍ਰਭ ਕੀ ਅਤਿ ਮੀਠੀ; ਕਥੀ ਅਕਥ ਕਹਾਣੀ ॥

ਪ੍ਰਭ = ਪਰਮੇਸ਼ਰ ਕੀ = ਦੀ ਅਤਿ = ਅਤਿਅੰਤ ਹੀ ਮੀਠੀ = ਪਿਆਰੀ ਕਥਾ ਸਹਜ = ਗਿਆਨ ਦੇਣ

ਵਾਲੀ ਹੈ **ਵਾ:** ਹਰਿਮੰਦਰ ਸਾਹਿਬ ਵਿਚ ਸਹਜ = ਸ਼ਾਂਤੀ ਦੇਣ ਵਾਲੀ **ਵਾ:** ਪਰਮੇਸ਼ਰ ਦੀ ਅਤਿਅੰਤ ਹੀ ਪਿਆਰੀ ਸਹਿਜ ਸਰੂਪ ਦੀ ਕਥਾ ਹੁੰਦੀ ਰਹੇ ਜੋ ਅਕਥ = ਕਥਨ ਤੋਂ ਰਹਿਤ ਕਹਾਣੀ = ਕਥਾ ਕਥੀ = ਕਥਨ ਕੀਤੀ ਹੈ[੧]। **ਅਥਵਾ** ਸਰੂਪ ਲੱਖਣਾ ਤੇ ਤਟੱਸਥੀ ਲੱਖਣਾ ਦੇ ਸਹਿਤ ਸਹਜ = ਸ਼ਾਂਤੀ ਦੇਣ ਵਾਲੀ ਪਰਮੇਸ਼ਰ ਦੀ ਅਤਿਅੰਤ ਹੀ ਮਿੱਠੀ, ਰਸਦਾਇਕ ਕਥਾ ਹੈ, ਜੋ ਕਹਾਣੀ = ਕਥਾ ਸ਼ਕਤੀ ਬਿਰਤੀ ਕਰਕੇ ਅਕੱਥ ਹੈ ਤੇ ਲੱਖਣਾ ਬਿਰਤੀ ਕਰਕੇ ਕਥਨ ਕੀਤੀ ਜਾਂਦੀ ਹੈ।

## ਭਲਾ ਸੰਜੋਗੁ ਮੂਰਤੁ ਪਲੁ ਸਾਚਾ; ਅਬਿਚਲ ਨੀਵ ਰਖਾਈ ॥

ਉਹ ਸੰਜੋਗੁ = ਮੌਕਾ ਬਹੁਤ ਭਲਾ = ਚੰਗਾ ਸੀ, ਜਦ ਹਰਿਮੰਦਰ ਸਾਹਿਬ ਰਚਣ ਲਈ ਰੱਬੀ ਹੁਕਮ ਦਾ ਖ਼ਿਆਲ ਆਇਆ, ਉਹ ਮੂਰਤ = ਘੜੀ ਸੱਚੀ ਸੀ, ਜਦੋਂ ਬਾਬਾ ਬੁੱਢਾ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਲਈ ਅਰਦਾਸਾ ਕੀਤਾ, ਉਹ ਪਲ ਸਾਚਾ = ਸੱਚਾ ਸੀ, ਜਦੋਂ ਸਾਡੇ ਕੋਲੋਂ ਹਰਿਮੰਦਰ ਸਾਹਿਬ ਜੀ ਦੀ ਅਬਿਚਲ = ਅਚੱਲ ਨੀਵ = ਨੀਂਹ ਖ਼ੁਦ ਪਰਮੇਸ਼ਰ ਨੇ ਆਪ ਰਖਾਈ = ਰਖਾਉਣਾ ਕੀਤੀ **ਵਾ:** ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਅਚੱਲ ਨੀਵ ਰੱਖੀ ਹੈ ਭਾਵ ਕਿ ਹਰਿਮੰਦਰ ਸਾਹਿਬ ਦੇ ਅੰਦਰ ਸਦਾ ਲਈ (ਗੁਰੂ) ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕਰਨਾ ਹੈ ਜੀ **ਅਥਵਾ** ਉਹ ਸੰਜੋਗ ਭਲਾ ਹੈ, ਜਦੋਂ ਗੁਰੂ ਜੀ ਦੇ ਦਰਸ਼ਨ ਹੁੰਦੇ ਹਨ, ਉਹ ਮਹੂਰਤ ਚੰਗਾ ਹੈ, ਜਿਸ ਸਮੇਂ ਗੁਰੂ ਜੀ ਦੇ ਚਰਨਾਂ ਦੀ ਸ਼ਰਨ ਪ੍ਰਾਪਤ ਹੁੰਦੀ ਹੈ, ਉਹ ਪਲ ਸੱਚਾ ਹੈ, ਜਦੋਂ ਗੁਰੂ ਸਾਹਿਬ ਜੀ ਉਪਦੇਸ਼ ਬਖ਼ਸ਼ਦੇ ਹਨ, ਇਸ ਪ੍ਰਕਾਰ ਮਹਾਰਾਜ ਜੀ ਨੇ ਸਾਧਸੰਗਤ **ਵਾ:** ਭਗਤੀ ਰੂਪੀ ਅਚੱਲ ਨੀਂਹ ਰਖਾਈ ਹੈ **ਅਥਵਾ** ਉਹ ਸੰਜੋਗ ਭਲਾ ਹੈ, ਜਦੋਂ ਗੁਰੂ ਵਾਕ ਸ੍ਰਵਣ ਕੀਤੇ, ਉਹ ਮੂਰਤ ਚੰਗਾ ਹੈ, ਜਦੋਂ ਮੰਨਣ ਕੀਤਾ, ਉਹ ਪਲ ਸੱਚਾ ਹੈ, ਜਦੋਂ ਨਿਧਿਆਸਣ ਕੀਤਾ, ਇਸ ਪ੍ਰਕਾਰ ਮਹਾਰਾਜ ਸਾਹਿਬ ਜੀ ਨੇ ਬ੍ਰਹਮ ਵਿੱਦਿਆ, ਬ੍ਰਹਮ ਗਿਆਨ ਦੀ ਅਚੱਲ ਨੀਂਹ ਇਸਥਿਤ ਕਰਕੇ ਰੱਖਣਾ ਕੀਤੀ ਹੈ।

ਸ੍ਰੀ ਹਰਿਮੰਦਰ ਸਾਹਿਬ ਜੀ ਦੀ ਜੋ ਅਚੱਲ ਨੀਂਹ ਰੱਖਣ ਦੀ ਵੀਚਾਰ ਹੈ, ਇਸ ਵਿਚ ਸਿੱਖ ਵਿਦਵਾਨਾਂ ਦੇ ਦੋ ਮੱਤ ਭੇਦ ਹਨ, ਗਿਆਨੀ ਗਿਆਨ ਸਿੰਘ ਜੀ ਪੀਰ ਸਾਈਂ ਮੀਆਂ ਮੀਰ ਜੀ ਦੇ ਹੱਥੋਂ ਨੀਂਹ ਰੱਖੀ ਮੰਨਦੇ ਹਨ, ਜਦੋਂ ਕਿ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਇਹ ਨੀਂਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਹੱਥੀਂ ਰੱਖੀ ਸਾਬਿਤ ਹੁੰਦੀ ਹੈ, ਜੈਸਾ ਕਿ :

**ਇਮਿ ਅਰਦਾਸ ਕਰੀ ਬ੍ਰਿਧ ਜਬੈ ॥ ਸ੍ਰੀ ਅਰਜਨ ਕਰ ਪੰਕਜ ਤਬੈ ॥੧੩॥**
**ਗਹੀ ਈਂਟ ਤਹਿਂ ਕਰੀ ਟਿਕਾਵਨ ॥ ਮੰਦਰ ਅਵਿਚਲ ਨੀਵ ਰਖਾਵਨ ॥** *(ਰਾਸਿ ੨, ਅਧਿ: ੫੩)*

ਜੋ ਪ੍ਰਸੰਗ ਉਥੇ ਵਿਸਥਾਰ ਨਾਲ ਲਿਖਿਆ ਹੋਇਆ ਹੈ, ਏਥੇ ਕੇਵਲ ਟੂਕ ਮਾਤ੍ਰ ਇਤਿਹਾਸ ਦੀ ਯਾਦ ਦਿਵਾ ਕੇ ਤੁਕ ਦੇ ਅਰਥਾਂ ਨੂੰ ਇਤਿਹਾਸਕ ਤੱਥਾਂ ਨਾਲ ਸਪੱਸ਼ਟ ਕੀਤਾ ਹੈ।

ਨੀਂਹ ਰੱਖਣ ਤੋਂ ਪਹਿਲਾਂ ਸਤਿਗੁਰੂ ਸਾਹਿਬ ਜੀ ਨੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਪਾਸੋਂ ਅਰਦਾਸ ਕਰਵਾਈ, ਜਦੋਂ ਬਾਬਾ ਬੁੱਢਾ ਜੀ ਨੇ ਅਰਦਾਸ ਕਰ ਦਿੱਤੀ, ਤਦੋਂ ਸਤਿਗੁਰੂ ਸਾਹਿਬ ਜੀ ਨੇ ਆਪਣੇ ਹਸਤ ਕਮਲਾਂ ਨਾਲ ਇੱਟ ਫੜ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅਬਿਚਲ ਨੀਂਹ ਆਪਣੇ ਹੱਥੀਂ ਰੱਖੀ, ਫੇਰ ਰਾਜ

---

੧. ਭਾਈ ਮਨੀ ਸਿੰਘ ਜੀ ਹਰਿਮੰਦਰ ਸਾਹਿਬ ਜੀ ਅੰਦਰ ਗੁਰਬਾਣੀ ਦੀ ਕਥਾ ਕਰਿਆ ਕਰਦੇ ਸਨ, ਉਨ੍ਹਾਂ ਤੋਂ ਬਾਅਦ ਭਾਈ ਦੀਵਾਨ ਸਿੰਘ, ਭਾਈ ਸੰਤ ਸਿੰਘ ਜੀ (ਜਿਨ੍ਹਾਂ ਤੋਂ ਕਵੀ ਸੰਤੋਖ ਸਿੰਘ ਜੀ ਨੇ ਵਿੱਦਿਆ ਪੜ੍ਹੀ ਸੀ) ਵੀ ਗੁਰਬਾਣੀ ਦੀ ਕਥਾ ਕਰਿਆ ਕਰਦੇ ਸਨ, ਇਨ੍ਹਾਂ ਤੋਂ ਬਾਅਦ ਵਿਚ ਜਿਹੜੇ ਗਿਆਨੀ ਹੋਏ, ਉਹ ਪੁਰਾਣਾਂ ਦੀਆਂ ਸਾਖੀਆਂ ਤੇ ਦੁਨੀਆਂ ਦੇ ਇਤਿਹਾਸ ਸੁਣਾਉਣ ਲੱਗ ਪਏ ਸਨ, ਜਿਸ ਤੋਂ ਪੰਥ ਨੇ ਸਲਾਹ ਕਰ ਕੇ ਹਰਿਮੰਦਰ ਸਾਹਿਬ ਅੰਦਰ ਕਥਾ ਬੰਦ ਕਰਵਾ ਦਿੱਤੀ ਸੀ ਅਤੇ ਇਹ ਮਤਾ ਪਾਸ ਹੋਇਆ ਕਿ ਸਿਰਫ਼ ਕੀਰਤਨ ਹੀ ਹੋਇਆ ਕਰੇਗਾ। ਪਰ ਹਰਿਮੰਦਰ ਸਾਹਿਬ ਜੀ ਅੰਦਰ ਕਥਾ ਹੋਣ ਦੀ ਉਗਾਹੀ ਖ਼ੁਦ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਸ ਸ਼ਬਦ ਦੀ ਇਸੇ ਪੰਗਤੀ ਵਿਚ ਆਪ ਦਿੱਤੀ ਹੈ।

ਮਿਸਤਰੀ ਨੇ ਇੱਟ ਚੁੱਕ ਕੇ ਇੱਧਰ-ਉੱਧਰ ਘੁਮਾ ਕੇ ਆਪਣੀ ਮੱਤ ਅਨੁਸਾਰ ਬਦਲ ਕੇ ਰੱਖ ਦਿੱਤੀ, ਤਦੋਂ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਹੇ ਭਾਈ! ਤੂੰ ਇਹ ਕੀ ਕੰਮ ਕਰਿਆ? ਅਸਾਂ ਨੇ ਅਕਾਲ ਪੁਰਖ ਅਤੇ ਵੱਡੇ ਗੁਰੂ ਸਾਹਿਬਾਨਾਂ ਦੇ ਚਰਨਾਂ ਵਿਚ ਅਰਦਾਸ ਕਰ ਕੇ ਨੀਂਹ ਰੱਖੀ ਸੀ, ਤੂੰ ਆਪਣੀ ਮਨਮਤ ਨਾਲ ਨਿਯਮ ਤੋੜ ਦਿੱਤਾ ਹੈ। ਗੁਰੂ ਜੀ ਨੇ ਬਚਨ ਕੀਤਾ ਕਿ ਅੱਜ ਤੋਂ ਜੇ ਕੋਈ ਹੋਰ ਇੱਟ ਨੂੰ ਚੰਗੀ ਤਰ੍ਹਾਂ ਵੀ ਧਰੇਗਾ ਤਾਂ ਉਸਾਰਨ ਵਾਲਾ ਉਸਨੂੰ ਉਖੇੜ ਕੇ ਆਪ ਧਰੇਗਾ, ਇਸ ਤਰ੍ਹਾਂ ਦੀ ਆਦਤ ਆਮ ਹੀ ਕਾਰੀਗਰਾਂ ਵਿਚ ਪੈ ਜਾਵੇਗੀ। ਗੁਰੂ ਜੀ ਨੇ ਭਵਿੱਖਤ ਬਚਨ ਵੀ ਕੀਤੇ ਕਿ ਤੇਰੇ ਇਸ ਕੰਮ ਕਰਕੇ ਲੱਗਦਾ ਹੈ ਕਿ ਇਹ ਮੰਦਰ ਇਕ ਵਾਰ ਢਹਿ ਕੇ ਫੇਰ ਦੁਬਾਰਾ ਉਸਰੇਗਾ, ਪਰ ਤੇਰੇ ਵੀ ਵੱਸ ਨਹੀਂ ਸੀ, ਇਹ ਹੋਣਹਾਰ ਨੇ ਤੇਰੇ ਹੱਥੀਂ ਹੀ ਇਹ ਕੁਝ ਕਰਵਾ ਦਿੱਤਾ ਹੈ। ਪਰ ਇਹ ਨੀਂਹ ਅਚੱਲ ਹੀ ਰਹੇਗੀ ਤੇ ਮੰਦਰ ਢਹਿ ਕੇ ਦੁਬਾਰਾ ਉਸਰੇਗਾ, ਸੋ ਗੁਰੂ ਸਾਹਿਬ ਜੀ ਦੇ ਬਚਨ ਪੂਰੇ ਹੋਏ ਤੇ ਅਹਿਮਦ ਸ਼ਾਹ ਅਬਦਾਲੀ ਨੇ ਸੰਮਤ ੧੮੧੯ ਬਿਕ੍ਰਮੀ ਵਿਚ ਬਰੂਦ ਨਾਲ ਹਰਿਮੰਦਰ ਸਾਹਿਬ ਨੂੰ ਢਹਿ ਢੇਰੀ ਕਰ ਦਿੱਤਾ। ਜਿਸ ਵਿੱਚੋਂ ਇੱਟਾਂ ਉੱਡ ਕੇ ਇਸਦੀ ਫ਼ੌਜ ਨੂੰ ਵੱਜੀਆਂ ਤੇ ਕਾਫ਼ੀ ਫ਼ੌਜ ਜ਼ਖ਼ਮੀ ਹੋਈ। ਇਕ ਇੱਟ ਅਬਦਾਲੀ ਦੇ ਨੱਕ 'ਤੇ ਵੀ ਆ ਕੇ ਵੱਜੀ, ਜਿਸ ਤੋਂ ਇਸਨੂੰ ਨਾਸੂਰ[੧] ਦਾ ਰੋਗ ਹੋ ਗਿਆ ਤੇ ਇਸਦੀ ਮੌਤ ਹੋ ਗਈ।

ਫੇਰ ਸੰਮਤ ੧੮੨੧ ਬਿਕ੍ਰਮੀ ਨੂੰ ਪੰਥ ਖ਼ਾਲਸੇ ਨੇ ਉਸੇ ਨੀਂਹ ਉਪਰ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਪ੍ਰਾਰੰਭ ਕੀਤੀ, ਜੋ ੧੮੩੮ ਬਿਕ੍ਰਮੀ ਵਿਚ ਸੰਪੂਰਨ ਹੋਈ ਤੇ ਹੂ-ਬ-ਹੂ ਉਸੇ ਤਰ੍ਹਾਂ ਜਿਵੇਂ ਪੰਚਮ ਪਾਤਸ਼ਾਹ ਜੀ ਨੇ ਹਰਿਮੰਦਰ ਸਾਹਿਬ ਦਾ ਨਕਸ਼ਾ ਤਿਆਰ ਕੀਤਾ ਸੀ, ਉਵੇਂ ਹੀ ਬਣਾਇਆ।

## ਜਨ ਨਾਨਕ ਪ੍ਰਭ ਭਏ ਦਇਆਲਾ; ਸਰਬ ਕਲਾ ਬਣਿ ਆਈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭ = ਪਰਮੇਸ਼ਰ ਜੀ ਆਪ ਦਇਆਲਾ = ਦਿਆਲੂ ਭਏ = ਹੋਏ, ਤਾਂ ਸਰਬ = ਸਾਰੀਆਂ ਕਲਾ = ਸ਼ਕਤੀਆਂ ਦੇ ਸਮੇਤ ਇਹ ਗੱਲ ਬਣ ਆਈ ਹੈ ॥੧॥

## ਆਨੰਦਾ ਵਜਹਿ ਨਿਤ ਵਾਜੇ; ਪਾਰਬ੍ਰਹਮੁ ਮਨਿ ਵੂਠਾ ਰਾਮ ॥

ਰਾਮ = ਹੇ ਭਾਈ! ਹਰਿਮੰਦਰ ਸਾਹਿਬ ਵਿਚ ਆਨੰਦਾ = ਅਨੰਦ ਦਾਇਕ ਵਾਜੇ = ਸਾਜ ਨਿਤ = ਨਿਤਾਪ੍ਰਤੀ ਵਜਹਿ = ਵੱਜਿਆ ਕਰਨਗੇ ਭਾਵ ਨਿਤਾਪ੍ਰਤੀ ਕੀਰਤਨ ਹੋਇਆ ਕਰੇਗਾ, ਜਿਥੇ ਪਾਰਬ੍ਰਹਮੁ = ਪਰਮੇਸ਼ਰ ਮਨਿ = ਹਿਰਦੇ ਵਿਚ ਵੂਠਾ = ਵੱਸ ਜਾਵੇਗਾ। **ਅਥਵਾ** ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਵੱਸ ਗਿਆ ਹੈ, ਉਨ੍ਹਾਂ ਤਾਈਂ ਅਨੰਦ ਸਰੂਪ ਦੇ ਨਿਤਾਪ੍ਰਤੀ ਵਾਜੇ ਵੱਜਦੇ ਰਹਿਣਗੇ।

## ਗੁਰਮੁਖੇ ਸਚੁ ਕਰਣੀ ਸਾਰੀ; ਬਿਨਸੇ ਭ੍ਰਮ ਭੈ ਝੂਠਾ ਰਾਮ ॥

ਰਾਮ = ਹੇ ਭਾਈ! ਗੁਰਮੁਖ ਜਨਾਂ ਦੀ ਸੱਚ ਸਰੂਪ ਦੀ ਪ੍ਰਾਪਤੀ ਵਾਲੀ ਭਗਤੀ ਰੂਪੀ ਕਰਣੀ = ਘਾਲ ਸਾਰੀ = ਸ੍ਰੇਸ਼ਟ ਹੈ, ਜਿਸ ਕਰਕੇ ਉਨ੍ਹਾਂ ਦੇ ਅੰਦਰੋਂ ਪੰਜ ਪ੍ਰਕਾਰ ਦਾ ਭਰਮ ਸੱਤ ਪ੍ਰਕਾਰ ਦਾ ਭੈ = ਡਰ ਤੇ ਝੂਠਾ = ਕੂੜ **ਵਾ:** ਮਿਥਿਆ, ਝੂਠੇ ਪਦਾਰਥਾਂ ਦਾ ਮੋਹ ਬਿਨਸੇ = ਨਾਸ਼ ਹੋ ਜਾਂਦਾ ਹੈ।

## ਅਨਹਦ ਬਾਣੀ, ਗੁਰਮੁਖਿ ਵਖਾਣੀ; ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥

ਜੋ ਅਨਹਦ = ਇਕ-ਰਸ ਅੰਮ੍ਰਿਤ ਰੂਪੀ ਬਾਣੀ ਗੁਰਮੁਖਿ = ਮੁਖੀ ਗੁਰਾਂ ਨੇ ਵਖਾਣੀ = ਕਥਨ ਕੀਤੀ ਹੈ, ਉਸ ਦੁਆਰਾ ਪਰਮੇਸ਼ਰ ਦਾ ਜਸੁ = ਕੀਰਤਨ, ਸਿਫ਼ਤਿ-ਸਾਲਾਹ ਸੁਣ ਸੁਣ ਕੇ ਮਨੁ = ਹਿਰਦਾ ਤਨੁ = ਸਰੀਰ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਹਰਿਆ = ਹਰਾ ਭਰਾ ਹੋਇਆ ਹੈ।

---

੧. ਉਹ ਜ਼ਖ਼ਮ ਜਿਸ ਵਿੱਚੋਂ ਸਦਾ ਪੀਕ ਵਹਿੰਦੀ ਰਹੇ, ਉਸ ਨੂੰ ਨਾਸੂਰ ਰੋਗ ਕਹਿੰਦੇ ਹਨ।

## ਸਰਬ ਸੁਖਾ, ਤਿਸ ਹੀ ਬਣਿ ਆਏ; ਜੋ ਪ੍ਰਭਿ ਅਪਨਾ ਕਰਿਆ ॥

ਸਰਬ = ਸਾਰੇ ਸੁਖਾ = ਸੁੱਖ ਅਨੰਦ ਤਿਸ = ਉਸੇ ਨੂੰ ਹੀ ਬਣ, ਫੱਬ ਆਏ ਹਨ ਜੋ = ਜਿਹੜਾ ਪ੍ਰਭਿ = ਪਰਮੇਸ਼ਰ ਨੇ ਆਪਣਾ ਸੇਵਕ ਬਣਾ ਲੈਣਾ ਕਰਿਆ = ਕੀਤਾ ਹੈ।

## ਘਰ ਮਹਿ ਨਵ ਨਿਧਿ ਭਰੇ ਭੰਡਾਰਾ; ਰਾਮ ਨਾਮਿ ਰੰਗੁ ਲਾਗਾ ॥

ਉਸ ਦੇ ਹਿਰਦੇ ਰੂਪੀ ਘਰ ਮਹਿ = ਵਿਚ ਨਵ = ਨੌਂ ਨਿੱਧੀਆਂ, ਨਵਧਾ ਭਗਤੀ ਦੇ ਭੰਡਾਰਾ = ਖ਼ਜ਼ਾਨੇ ਭਰੇ ਪਏ ਹਨ ਅਤੇ ਰਾਮ = ਪਰਮੇਸ਼ਰ ਦੇ ਨਾਮ ਵਿਚ ਰੰਗੁ = ਪ੍ਰੇਮ ਲਾਗਾ = ਲੱਗਾ ਹੋਇਆ ਹੈ।

## ਨਾਨਕ ਜਨ ਪ੍ਰਭੁ ਕਦੇ ਨ ਵਿਸਰੈ; ਪੂਰਨ ਜਾ ਕੇ ਭਾਗਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪ੍ਰੇਮੀ ਜਨ ਨੂੰ ਕਦੇ = ਕਦਾਚਿਤ ਭੀ ਪ੍ਰਭੁ = ਪਰਮੇਸ਼ਰ ਨਹੀਂ ਵਿਸਰੈ = ਭੁੱਲਦਾ, ਜਾ = ਜਿਸ ਕੇ = ਦੇ ਪੂਰਨ = ਪੂਰੇ ਨਿਸ਼ਕਾਮ ਕਰਮਾਂ ਰੂਪੀ ਵੱਡੇ ਭਾਗਾ = ਕਰਮ, ਲੇਖ ਹਨ ॥੨॥

## ਛਾਇਆ ਪ੍ਰਭਿ ਛਤ੍ਰਪਤਿ ਕੀਨੀ; ਸਗਲੀ ਤਪਤਿ ਬਿਨਾਸੀ ਰਾਮ ॥

ਰਾਮ = ਹੇ ਭਾਈ! ਛਤ੍ਰਪਤਿ = ਛਤ੍ਰ ਦੇ ਸੁਆਮੀ ਪ੍ਰਭਿ = ਪਰਮਾਤਮਾ ਨੇ ਆਪ ਹੀ ਸਾਰੇ ਸੰਸਾਰ ਉੱਤੇ ਛਾਇਆ = ਛਾਂ ਕੀਨੀ = ਕੀਤੀ ਹੈ, ਜਿਸ ਕਰਕੇ ਸਗਲੀ = ਸਾਰੀ ਤਪਤਿ = ਤਪਸ਼ ਬਿਨਾਸੀ = ਨਾਸ਼ ਹੋ ਗਈ ਹੈ **ਵਾ:** ਸ਼ਾਂਤੀ ਰੂਪੀ ਛਾਂ ਕੀਤੀ ਹੈ, ਜਿਸ ਨਾਲ ਜਗਿਆਸੂਆਂ ਦੇ ਹਿਰਦੇ ਅੰਦਰੋਂ ਵਿਛੋੜੇ ਆਦਿ ਦੀ ਤਪਤਿ = ਤਪਸ਼ ਨਾਸ਼ ਕਰ ਦਿੱਤੀ ਹੈ।

## ਦੂਖ ਪਾਪ ਕਾ ਡੇਰਾ ਢਾਠਾ; ਕਾਰਜੁ ਆਇਆ ਰਾਸੀ ਰਾਮ ॥

ਰਾਮ = ਹੇ ਭਾਈ! ਜੰਮਣ ਮਰਣ ਦੇ ਦੂਖ = ਦੁੱਖ ਤੇ ਅਗਿਆਨ ਜਨਯ ਪਾਪ = ਦੋਸ਼, ਗੁਨਾਹਾਂ ਕਾ = ਦਾ ਡੇਰਾ = ਟਿਕਾਣਾ ਢਾਠਾ = ਢਹਿ ਗਿਆ, ਨਾਸ਼ ਹੋ ਗਿਆ ਹੈ ਅਤੇ ਇਸ ਹਰਿਮੰਦਰ ਸਾਹਿਬ ਰਚਣ (ਸ੍ਰੀ ਗੁਰੂ) ਗ੍ਰੰਥ ਸਾਹਿਬ ਰਚਣ ਅਤੇ ਗੁਰਸਿੱਖਾਂ ਅੰਦਰ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਆਦਿ ਸਾਰਾ ਕਾਰਜੁ = ਕੰਮ, ਮਨੋਰਥ ਰਾਸੀ = ਰਾਸ, ਠੀਕ ਹੋ ਆਇਆ ਹੈ।

## ਹਰਿ ਪ੍ਰਭਿ ਫੁਰਮਾਇਆ, ਮਿਟੀ ਬਲਾਇਆ; ਸਾਚੁ ਧਰਮੁ ਪੁੰਨੁ ਫਲਿਆ ॥

ਜਿਸ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਫੁਰਮਾਇਆ = ਹੁਕਮ ਦਿੱਤਾ ਹੈ, ਉਸ ਨੂੰ ਮੰਨਣ ਵਾਲੇ ਦੀ ਅਵਿੱਦਿਆ ਰੂਪੀ ਬਲਾਇਆ = ਬਲਾਅ ਮਿਟੀ = ਨਾਸ਼ ਹੋ ਗਈ ਹੈ, ਉਹ ਸੱਚ ਰੂਪੀ ਧਰਮ (ਸੱਚਾ ਨਾਮ ਸਿਮਰਨ ਰੂਪੀ ਧਰਮ) ਪਰਮੇਸ਼ਰ ਦੇ ਗੁਣ ਗਾਉਣ ਰੂਪੀ ਸੱਚੇ ਪੁੰਨ ਕਰਕੇ ਬ੍ਰਹਮ ਗਿਆਨ ਰੂਪ ਫਲਿਆ = ਫਲ ਦੇ ਸਹਿਤ ਹੋਇਆ ਹੈ।

[ਅੰਗ ੭੮੨]

## ਸੋ ਪ੍ਰਭੁ ਅਪੁਨਾ ਸਦਾ ਧਿਆਈਐ; ਸੋਵਤ ਬੈਸਤ ਖਲਿਆ ॥

ਸੋਵਤ = ਸੁੱਤਿਆਂ, ਬੈਸਤ = ਬੈਠਦਿਆਂ, ਖਲਿਆ = ਖੜੇ ਹੋਇਆਂ **ਵਾ:** ਨਿਰਵਿਕਲਪ ਸਮਾਧੀ ਵਿਚ ਬਿਰਾਜਦਿਆਂ, ਵਾਸ਼ਨਾਵਾਂ ਤੋਂ ਉਪਰਾਮ ਹੋਣ ਰੂਪ ਬੈਠਦਿਆਂ ਅਤੇ ਸਮਾਹਿਤ ਚਿੱਤ, ਸਨਮੁਖ ਚਿੱਤ ਕਰਨ

ਰੂਪ ਖੜੇ ਹੋਇਆਂ, ਸਦਾ = ਹਮੇਸ਼ਾਂ ਹੀ ਸੋ = ਉਸ ਪ੍ਰਭੂ ਨੂੰ ਅਪੁਨਾ = ਆਪ ਦਾ ਜਾਣ ਕੇ ਧਿਆਈਐ = ਆਰਾਧਨਾ ਕਰੀਏ।

## ਗੁਣ ਨਿਧਾਨ ਸੁਖ ਸਾਗਰ ਸੁਆਮੀ; ਜਲਿ ਥਲਿ ਮਹੀਅਲਿ ਸੋਈ ॥

ਜੋ ਸਾਰੇ ਗੁਣਾਂ ਦਾ ਨਿਧਾਨ = ਖ਼ਜ਼ਾਨਾ, ਸੁੱਖਾਂ ਦਾ ਸਾਗਰ = ਸਮੁੰਦ੍ਰ ਸੁਆਮੀ = ਮਾਲਕ ਪਰਮੇਸ਼ਰ ਹੈ, ਸੋਈ = ਉਹ ਜਲਿ = ਪਾਣੀ, ਥਲਿ = ਖ਼ੁਸ਼ਕ ਜਗ੍ਹਾ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਵਿਆਪਕ ਹੈ।

## ਜਨ ਨਾਨਕ, ਪ੍ਰਭ ਕੀ ਸਰਣਾਈ; ਤਿਸੁ ਬਿਨੁ, ਅਵਰੁ ਨ ਕੋਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਾਂ ਪ੍ਰਭ = ਪਰਮੇਸ਼ਰ ਕੀ = ਦੀ ਸਰਣਾਈ = ਓਟ ਵਿਚ ਪਿਆ ਹਾਂ, ਤਿਸੁ = ਉਸ ਤੋਂ ਬਿਨੁ = ਬਗ਼ੈਰ ਮੈਨੂੰ ਅਵਰੁ = ਹੋਰ ਕੋਈ ਆਸਰਾ ਨਹੀਂ ਹੈ ॥੩॥

## ਮੇਰਾ ਘਰੁ ਬਨਿਆ, ਬਨੁ ਤਾਲੁ ਬਨਿਆ; ਪ੍ਰਭ ਪਰਸੇ ਹਰਿ ਰਾਇਆ ਰਾਮ ॥

ਰਾਮ = ਹੇ ਭਾਈ ! ਗੁਰੂ ਕੇ ਮਹਿਲ ਰੂਪੀ ਮੇਰਾ ਸੁੰਦਰ ਘਰ ਬਨਿਆ ਹੈ, ਗੁਰੂ ਕਾ ਬਾਗ਼ ਰੂਪੀ ਬਨ ਅਤੇ ਤਾਲੁ = ਅੰਮ੍ਰਿਤਸਰ ਦਾ ਸਰੋਵਰ ਵੀ ਸੋਹਣਾ ਬਨਿਆ ਹੈ **ਵਾ:** ਗਿਆਨ ਦੇ ਸਹਿਤ ਮੇਰਾ ਸਰੂਪ ਰੂਪੀ ਸੋਹਣਾ ਘਰ ਬਨਿਆ ਹੈ, ਸ਼ੁੱਭ ਗੁਣਾਂ ਰੂਪੀ ਬਨ = ਬਗ਼ੀਚਾ ਤੇ ਨਿਮਰਤਾ ਵਾਲਾ ਹਿਰਦਾ ਰੂਪੀ ਤਲਾਅ ਵੀ ਸੋਹਣਾ ਬਨਿਆ ਹੈ, ਜਿਸ ਵਿਚ ਪ੍ਰੇਮ ਰੂਪੀ ਪਾਣੀ ਹੈ, ਜਦੋਂ ਰਾਇਆ = ਰਾਜਾ ਸਰੂਪ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭ = ਪਰਮੇਸ਼ਰ ਪਰਸੇ = ਮਿਲ ਗਿਆ **ਵਾ:** ਜਦੋਂ ਰਾਇਆ = ਪ੍ਰਕਾਸ਼ ਸਰੂਪ ਦੇ ਚਰਣ ਪਰਸੇ = ਪਰਸਣਾ ਕੀਤੇ।

## ਮੇਰਾ ਮਨੁ ਸੋਹਿਆ, ਮੀਤ ਸਾਜਨ ਸਰਸੇ; ਗੁਣ ਮੰਗਲ ਹਰਿ ਗਾਇਆ ਰਾਮ ॥

ਰਾਮ = ਹੇ ਭਾਈ ! ਮੇਰਾ ਮਨ = ਹਿਰਦਾ ਵੀ ਸੋਹਿਆ = ਸੋਹਣਾ ਬਣ ਗਿਆ ਹੈ, ਭਾਈ ਗੁਰਦਾਸ, ਵਰਗੇ ਆਦਿ ਮੀਤ = ਮਿੱਤ੍ਰ, ਬਾਬਾ ਬੁੱਢਾ ਜੀ ਵਰਗੇ ਸਾਜਨ = ਸੱਜਣ **ਵਾ:** ਵਿਵੇਕ ਵੈਰਾਗ ਰੂਪੀ ਮਿੱਤ੍ਰ, ਸ੍ਰਵਣ ਮੰਨਣ ਰੂਪੀ ਸੱਜਣ ਸਰਸੇ = ਸਹਿਤ ਅਨੰਦ ਦੇ ਹੋਏ ਹਨ, ਜਦੋਂ ਹਰਿ = ਪਰਮੇਸ਼ਰ ਦੇ ਮੰਗਲ = ਅਨੰਦ ਪੂਰਬਕ ਗੁਣਾਂ ਨੂੰ ਗਾਇਆ = ਗਾਉਣਾ ਕੀਤਾ।

## ਗੁਣ ਗਾਇ ਪ੍ਰਭੂ ਧਿਆਇ ਸਾਚਾ; ਸਗਲ ਇਛਾ ਪਾਈਆ ॥

ਇਸ ਪ੍ਰਕਾਰ ਸੱਚੇ ਪ੍ਰਭੂ = ਪਰਮੇਸ਼ਰ ਦੇ ਰਸਨਾ ਦੁਆਰਾ ਗੁਣ ਗਾਇ = ਗਾ ਕੇ ਅਤੇ ਮਨ ਦੁਆਰਾ ਧਿਆਕਾਰ ਬਿਰਤੀ ਦੁਆਰਾ ਧਿਆਇ = ਆਰਾਧਨਾ ਕਰਕੇ ਸਗਲ = ਸਾਰੀਆਂ ਇਛਾ = ਚਾਹਨਾਂ, ਲੋੜਾਂ ਪਾਈਆ = ਪ੍ਰਾਪਤ ਕਰ ਲਈਆਂ ਹਨ।

## ਗੁਰ ਚਰਣ ਲਾਗੇ, ਸਦਾ ਜਾਗੇ; ਮਨਿ ਵਜੀਆ ਵਾਧਾਈਆ ॥

ਗੁਰਾਂ ਦੇ ਚਰਣ ਕਮਲਾਂ ਵਿਚ ਲਾਗੇ = ਲੱਗ ਕਰਕੇ ਸਦਾ = ਹਮੇਸ਼ਾਂ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਾਂ ਅਤੇ ਮਨਿ = ਹਿਰਦੇ ਵਿਚ ਵਾਹਿਗੁਰੂ ਦੀ ਪ੍ਰਾਪਤੀ ਦੀਆਂ ਵਾਧਾਈਆ = ਖ਼ੁਸ਼ੀਆਂ ਵਜੀਆ = ਪ੍ਰਗਟ ਹੋ ਆਈਆਂ ਹਨ।

## ਕਰੀ ਨਦਰਿ ਸੁਆਮੀ, ਸੁਖਹ ਗਾਮੀ; ਹਲਤੁ ਪਲਤੁ ਸਵਾਰਿਆ ॥

ਸੁਖਹ = ਸੁੱਖਾਂ ਦੀ ਗਾਮੀ = ਗੰਮਤਾ ਭਾਵ ਪ੍ਰਾਪਤੀ ਕਰਾਉਣ ਵਾਲੇ **ਵਾ:** ਸੁਖਹ ਗਾਮੀ = ਅਨੰਦ ਵਿਚ ਰਹਿਣ ਵਾਲੇ ਸੁਆਮੀ = ਪਰਮੇਸ਼ਰ ਨੇ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰਕੇ, ਆਪਣੇ ਸੇਵਕਾਂ ਦਾ ਹਲਤੁ ਪਲਤੁ = ਲੋਕ-ਪ੍ਰਲੋਕ ਸਵਾਰਿਆ = ਸੰਵਾਰ ਦਿੱਤਾ ਹੈ।

## ਬਿਨਵੰਤਿ ਨਾਨਕ, ਨਿਤ ਨਾਮੁ ਜਪੀਐ;
## ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ! ਨਿਤ = ਨਿਤਾ ਪ੍ਰਤੀ ਉਸ ਪਰਮੇਸ਼ਰ ਦਾ ਨਾਮ ਜਪੀਐ = ਜਪਦੇ ਰਹੀਏ, ਜਿਨਿ = ਜਿਸ ਨੇ ਜੀਉ = ਸੂਖਮ ਸਰੀਰ ਅਤੇ ਪਿੰਡੁ = ਅਸਥੂਲ ਸਰੀਰ ਆਪਣੇ (ਚੇਤਨ ਦੇ) ਆਸਰੇ ਧਾਰਿਆ = ਧਾਰਨ ਕੀਤਾ ਹੋਇਆ ਹੈ ॥੪॥੪॥੭॥

## ਸੂਹੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਸਿੱਖਾਂ ਦੇ ਭੈ ਮੇਟਣ ਤੇ ਸੰਸਾਰ-ਸਮੁੰਦ੍ਰ ਕਿਹੋ ਜਿਹਾ ਹੈ ਅਤੇ ਇਸ ਤੋਂ ਕਿਵੇਂ ਤਰਿਆ ਜਾ ਸਕਦਾ ਹੈ? ਇਸ ਸੰਬੰਧ ਵਿਚ ਪਾਵਨ ਸ਼ਬਦ ਉਚਾਰਣ ਕਰਦੇ ਹਨ।

## ਭੈ ਸਾਗਰੋ, ਭੈ ਸਾਗਰੁ ਤਰਿਆ; ਹਰਿ ਹਰਿ ਨਾਮੁ ਧਿਆਏ ਰਾਮ ॥

ਰਾਮ = ਹੇ ਭਾਈ! ਜਿਸ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਅਰਾਧਿਆ ਹੈ, ਉਸ ਨੇ ਭੈ ਦਾਇਕ ਸੰਸਾਰ ਸਾਗਰੋ = ਸਮੁੰਦ੍ਰ ਨੂੰ, ਭੈ ਦਾਇਕ ਸੰਸਾਰ ਸਾਗਰੁ = ਸਮੁੰਦ੍ਰ ਨੂੰ ਤਰਿਆ = ਤਰ ਲਿਆ ਹੈ।[੧]

**ਅਥਵਾ** ਪ੍ਰਤੱਖ ਭੈ ਦਾਇਕ ਸਾਗਰੋ = ਸਮੁੰਦ੍ਰ ਦੀ ਨਿਆਈਂ ਭੈ ਦਾਇਕ ਸੰਸਾਰ-ਸਮੁੰਦ੍ਰ ਤਰਿਆ ਹੈ **ਵਾ:** ਭੈ ਦਾਇਕ ਸੰਸਾਰ ਸਾਗਰੋ = ਸਮੁੰਦ੍ਰ, ਜਿਸ ਵਿਚ (ਸਾ + ਗਰ) ਸਾ = ਸਹਿਤ ਗਰ = ਗਰਲਤਾ ਦੇ ਵਿਸ਼ਿਆਂ ਰੂਪੀ ਜ਼ਹਿਰ ਦਾ ਭੈ ਹੈ, ਉਸ ਨੂੰ ਤਰ ਲਿਆ ਹੈ।

## ਬੋਹਿਥੜਾ ਹਰਿ ਚਰਣ ਅਰਾਧੇ; ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥

ਰਾਮ = ਹੇ ਭਾਈ! ਬੋਹਿਥੜਾ = ਜਹਾਜ਼ ਰੂਪ ਹਰਿ = ਪਰਮੇਸ਼ਰ ਦੇ ਚਰਨਾਂ (ਨਾਮ) ਨੂੰ ਅਰਾਧੇ = ਧਿਆਉਣਾ ਕੀਤਾ ਹੈ ਅਤੇ ਮਲਾਹ ਰੂਪੀ ਸਤਿਗੁਰੂ ਸਾਹਿਬ ਜੀ ਮਿਲਿ = ਮਿਲੇ ਹਨ, ਜਿਨ੍ਹਾਂ ਨੇ ਸਾਡੇ ਤੋਂ ਸ਼ਰਧਾ ਤੇ ਪ੍ਰੇਮ ਰੂਪੀ ਕਿਰਾਇਆ ਲੈ ਕੇ ਇਸ ਭੈ ਦਾਇਕ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਅ ਦਿੱਤਾ ਹੈ।

## ਗੁਰ ਸਬਦੀ ਤਰੀਐ, ਬਹੁੜਿ ਨ ਮਰੀਐ; ਚੂਕੈ ਆਵਣ ਜਾਣਾ ॥

ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਹੀ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰਨਾ ਕਰੀਦਾ ਹੈ, ਬਹੁੜਿ = ਫੇਰ ਮੌਤ ਦੇ ਮੂੰਹ ਵਿਚ ਪੈ ਕੇ ਮਰੀਐ = ਮਰੀ ਦਾ ਨਹੀਂ ਹੈ, ਕਿਉਂਕਿ ਜਨਮ ਧਾਰ ਕੇ ਸੰਸਾਰ ਵਿਚ ਆਵਣ = ਆਉਣਾ ਤੇ ਮਰ ਕੇ ਪ੍ਰਲੋਕ ਵਿਚ ਜਾਣਾ ਚੂਕੈ = ਚੁੱਕਿਆ ਭਾਵ ਦੂਰ ਜਾਂਦਾ ਹੈ।

---

੧. ਬੀਪਸਾ ਅਲੰਕਾਰ ਦੁਆਰਾ : ਕ੍ਰੋਧ, ਸ਼ੋਕ, ਅਨੰਦ ਆਦਿ ਦੇ ਅਸਰ ਨਾਲ ਵਾਕ ਰਚਨਾ ਵਿਚ ਇਕ ਪਦ ਨੂੰ ਅਨੇਕਾਂ ਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤਣਾ, ਇਹ ਅਲੰਕਾਰ ਪੁਨਰੁਕਿਤ ਦੋਸ਼ ਤੋਂ ਰਹਿਤ ਹੁੰਦਾ ਹੈ।

## ਜੋ ਕਿਛੁ ਕਰੈ, ਸੋਈ ਭਲ ਮਾਨਉ; ਤਾ ਮਨੁ ਸਹਜਿ ਸਮਾਣਾ ॥

ਹੇ ਭਾਈ ! ਇਸ ਲਈ ਉਹ ਪਰਮੇਸ਼ਰ ਜੋ ਕਿਛੁ = ਕੁੱਝ ਵੀ ਕਰੈ = ਕਰਦਾ ਹੈ, ਸੋਈ = ਉਹੀ ਭਲ = ਭਲਾ, ਚੰਗਾ ਕਰਕੇ ਮਾਨਉ = ਮੰਨਣਾ ਕਰੋ, ਤਾ = ਤਦੋਂ ਮਨ = ਹਿਰਦਾ ਸਹਜਿ = ਸ਼ਾਂਤੀ ਵਿਚ ਸਮਾਣਾ = ਸਮਾਅ ਜਾਵੇਗਾ **ਵਾ:** ਸਹਜਿ = ਨਿਰਯਤਨ ਹੀ ਗਿਆਨ ਪ੍ਰਾਪਤ ਕਰਕੇ ਸਮਾਅ ਜਾਵੇਗਾ।

## ਦੂਖ ਨ, ਭੂਖ ਨ, ਰੋਗੁ ਨ ਬਿਆਪੈ; ਸੁਖ ਸਾਗਰ ਸਰਣੀ ਪਾਏ ॥

ਸੁੱਖਾਂ ਦੇ ਸਾਗਰ = ਸਮੁੰਦ੍ਰ ਪਰਮੇਸ਼ਰ ਦੀ ਸਰਣੀ = ਓਟ ਵਿਚ ਆਪਣੇ ਆਪ ਨੂੰ ਪਾਏ = ਪਾਉਣ ਕਰਕੇ **ਵਾ:** ਜੋ ਗੁਰਾਂ ਨੇ ਸੁੱਖਾਂ ਦੇ ਸਮੁੰਦ੍ਰ ਪਰਮੇਸ਼ਰ ਦੀ ਓਟ ਵਿਚ ਪਾਏ ਹਨ, ਉਨ੍ਹਾਂ ਨੂੰ ਪ੍ਰਤੱਖ ਦੂਖ = ਕਸ਼ਟ ਵੀ ਨਹੀਂ ਲੱਗਦੇ, ਭੂਖ = ਭੁੱਖ ਵੀ ਨਹੀਂ ਲੱਗਦੀ ਅਤੇ ਰੋਗ ਵੀ ਨਹੀਂ ਬਿਆਪੈ = ਵਿਆਪਦੇ, ਲੱਗਦੇ **ਵਾ:** ਜੰਮਣ ਮਰਣ ਦਾ ਦੁੱਖ ਨਹੀਂ ਲੱਗਦਾ, ਆਸਾ ਤ੍ਰਿਸ਼ਨਾ ਦੀ ਭੁੱਖ ਨਹੀਂ ਲੱਗਦੀ ਅਤੇ ਅਗਿਆਨ, ਹਉਮੈ ਆਦਿ ਦੇ ਰੋਗ ਵੀ ਨਹੀਂ ਲੱਗਦੇ।

## ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ; ਮਨ ਕੀ ਚਿੰਤ ਮਿਟਾਏ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਸਿਮਰਿ = ਸਿਮਰਨੇ ਜੋਗ ਹਰਿ = ਪਰਮੇਸ਼ਰ ਨੂੰ ਸਿਮਰਿ = ਯਾਦ ਕਰ ਕਰ ਕੇ ਨਾਮ, ਪ੍ਰੇਮ ਰੰਗ ਵਿਚ ਰਾਤਾ = ਰੰਗਿਆ ਗਿਆ ਹੈ, ਉਸ ਦੇ ਮਨ = ਚਿੱਤ ਕੀ = ਦੀ ਸਭ ਚਿੰਤ = ਚਿੰਤਾ ਗੁਰੂ ਜੀ ਨੇ ਮਿਟਾਏ = ਮੇਟ, ਦੂਰ ਕਰ ਦਿੱਤੀ ਹੈ ॥੧॥

## ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ; ਹਰਿ ਸਾਜਨ ਵਸਗਤਿ ਕੀਨੇ ਰਾਮ ॥

ਰਾਮ = ਹੇ ਭਾਈ ! ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ **ਵਾ:** ਗੁਰੂ ਸਾਹਿਬ ਜੀ ਨੇ ਹਰਿ = ਪਰਮੇਸ਼ਰ ਦੇ ਵੱਸ ਕਰਨ ਲਈ ਨਾਮ ਦਾ ਮੰਤ੍ਰ = ਉਪਦੇਸ਼ ਦ੍ਰਿੜਾਇਆ = ਦ੍ਰਿੜ੍ਹ, ਪ੍ਰੱਪਕ ਕਰਵਾਇਆ ਹੈ, ਜਿਸ ਕਰਕੇ ਸਾਜਨ = ਸੱਜਣ, ਮਿੱਤ੍ਰ ਰੂਪ ਹਰਿ = ਪਰਮੇਸ਼ਰ ਅਸੀਂ ਵਸਗਤਿ = ਅਧੀਨ ਕੀਨੇ = ਕਰ ਲਿਆ ਹੈ **ਵਾ:** ਆਪਣੇ (ਵਸ + ਗਤੀ) ਮਨ ਨੂੰ ਵਸ = ਅਧੀਨ ਕਰ ਲਿਆ ਅਤੇ ਉਸ ਸੱਜਣ ਰੂਪ ਹਰੀ ਦੀ ਗਤਿ = ਪ੍ਰਾਪਤੀ ਕਰ ਲਈ ਹੈ।

## ਆਪਨੜਾ ਮਨੁ ਆਗੈ ਧਰਿਆ; ਸਰਬਸੁ ਠਾਕੁਰਿ ਦੀਨੇ ਰਾਮ ॥

ਰਾਮ = ਹੇ ਭਾਈ ! ਅਸੀਂ ਆਪਨੜਾ = ਆਪਣਾ ਮਨ ਪਰਮੇਸ਼ਰ ਦੇ ਆਗੈ = ਅੱਗੇ ਧਰਿਆ = ਰੱਖ ਦਿੱਤਾ ਹੈ, ਭਾਵ ਆਪਣੇ ਮਨ ਦੀ ਮੱਤ ਛੱਡ ਦਿੱਤੀ ਹੈ ਅਤੇ ਇੰਦ੍ਰੇ, ਪ੍ਰਾਣ, ਤਨ ਤੇ ਧਨ ਆਦਿ ਸਰਬਸੁ = ਸਰਬੰਸ (ਸਭ ਕੁਝ) ਠਾਕੁਰਿ = ਪਰਮੇਸ਼ਰ ਨੂੰ ਦੀਨੇ = ਦੇਣਾ ਕੀਤਾ ਹੈ **ਵਾ:** ਜਿਸ ਨੇ ਆਪਣਾ ਮਨ ਪਰਮੇਸ਼ਰ ਅੱਗੇ ਅਰਪਨ ਕੀਤਾ ਹੈ, ਉਸਨੂੰ ਪਰਮੇਸ਼ਰ ਨੇ ਆਪਣਾ ਸਰਬੰਸ ਭਾਵ ਸਭ ਕੁਝ ਗਿਆਨ, ਭਗਤੀ, ਪ੍ਰੇਮ ਆਦਿ ਦੇ ਦਿੱਤਾ ਹੈ **ਵਾ:** (ਸਰਬ + ਸੁ) ਸਰਬ = ਸਾਰੇ ਸੁ = ਸੁੱਖ ਦੇ ਦਿੱਤੇ ਹਨ।

## ਕਰਿ ਅਪੁਨੀ ਦਾਸੀ, ਮਿਟੀ ਉਦਾਸੀ; ਹਰਿ ਮੰਦਰਿ ਥਿਤਿ ਪਾਈ ॥

ਸਾਡੀ ਚਿੱਤ ਦੀ ਬਿਰਤੀ ਨੂੰ ਪਰਮੇਸ਼ਰ ਨੇ ਆਪਣੀ ਦਾਸੀ = ਟਹਿਲਣ ਕਰ ਲਿਆ ਹੈ, ਵਿਛੋੜੇ ਕਰਕੇ ਹੋਈ ਉਦਾਸੀ = ਉਦਾਸੀਨਤਾ, ਨਿਰਾਸ਼ਤਾ ਮਿਟੀ = ਨਵਿਰਤ ਹੋ ਗਈ ਹੈ, ਹੁਣ ਹਰਿ = ਪਰਮੇਸ਼ਰ ਦੇ ਸਰੂਪ ਰੂਪੀ ਮੰਦਰ ਵਿਚ ਥਿਤਿ = ਇਸਥਿਤ ਪਾਈ = ਪਾਉਣਾ ਕੀਤੀ ਹੈ **ਵਾ:** ਸਾਧਸੰਗਤ ਰੂਪੀ ਮੰਦਰ, ਸਰੀਰ ਰੂਪੀ ਮੰਦਰ ਵਿਚ ਇਸਥਿਤੀ ਪਾਈ ਹੈ **ਵਾ:** ਹਰੀ ਨੇ ਸਾਡੇ ਹਿਰਦੇ ਰੂਪੀ ਮੰਦਰ ਵਿਚ ਇਸਥਿਤੀ ਪਾਈ ਹੈ।

## ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ; ਵਿਛੁੜਿ ਕਬਹੂ ਨ ਜਾਈ ॥

ਹੇ ਭਾਈ ! ਜੋ ਅਨਦ = ਅਨੰਦ ਦਾਇਕ ਬਿਨੋਦ = ਚੋਜਾਂ ਨੂੰ ਕਰਨ ਵਾਲਾ ਸਾਚਾ = ਸੱਚਾ ਪ੍ਰਭੁ = ਪਰਮੇਸ਼ਰ ਹੈ, ਉਸਨੂੰ ਸਿਮਰਹੁ = ਸਿਮਰਨਾ ਕਰੋ, ਉਹ ਕਬਹੂ = ਕਦੇ ਵੀ ਵਿਛੁੜਿ = ਜੁਦਾ ਹੋ ਕੇ ਨਹੀਂ ਜਾਈ = ਜਾਂਦਾ।

## ਸਾ ਵਡਭਾਗਣਿ, ਸਦਾ ਸੋਹਾਗਣਿ; ਰਾਮ ਨਾਮ ਗੁਣ ਚੀਨੇ੍ ॥

ਸਾ = ਉਹੀ ਜੀਵ ਰੂਪ ਇਸਤ੍ਰੀ ਵਡਭਾਗਣਿ = ਵੱਡੇ ਭਾਗਾਂ ਵਾਲੀ ਹੈ ਅਤੇ ਸਦਾ = ਹਮੇਸ਼ਾਂ ਸੋਹਾਗਣਿ = ਸੁਹਾਗਵੰਤੀ, ਅਨੰਦ ਦੇ ਸਮੇਤ ਹੈ, ਜਿਸ ਨੇ ਰਾਮ = ਪਰਮੇਸ਼ਰ ਦਾ ਨਾਮ ਜਪਿਆ ਅਤੇ ਉਸਦੇ ਗੁਣ ਚੀਨੇ੍ = ਪਛਾਣੇ ਹਨ।

## ਕਹੁ ਨਾਨਕ, ਰਵਹਿ ਰੰਗਿ ਰਾਤੇ; ਪ੍ਰੇਮ ਮਹਾ ਰਸਿ ਭੀਨੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰੇਮ ਰੰਗ ਵਿਚ ਰਾਤੇ = ਰੰਗੇ ਹੋਏ ਪਰਮੇਸ਼ਰ ਨੂੰ ਰਵਹਿ = ਉਚਾਰਦੇ ਹਨ, ਉਹ ਮਹਾ = ਵੱਡੇ ਰਸਿ = ਅਨੰਦ ਭਾਵ ਬ੍ਰਹਮਾਨੰਦ ਦੇ ਪ੍ਰੇਮ ਰਸ ਵਿਚ ਭੀਨੇ = ਭਿੱਜੇ ਰਹਿੰਦੇ ਹਨ ॥੨॥

## ਅਨਦ ਬਿਨੋਦ ਭਏ ਨਿਤ ਸਖੀਏ; ਮੰਗਲ ਸਦਾ ਹਮਾਰੈ ਰਾਮ ॥

ਹੇ ਸਖੀਏ = ਸਹੇਲੀਏ ! ਪਰਮੇਸ਼ਰ ਦੇ ਅਨਦ = ਅਨੰਦ ਦਾਇਕ ਬਿਨੋਦ = ਚੋਜ ਨਿਤ = ਨਿਤਾਪ੍ਰਤੀ ਪ੍ਰਾਪਤ ਭਏ = ਹੋਏ ਹਨ **ਵਾ:** ਸ੍ਰਵਣਾ ਅਨੰਦ, ਦਰਸ਼ਨਾਂ ਅਨੰਦ ਦੇ ਕੌਤਕ ਪ੍ਰਾਪਤ ਹੋਏ ਹਨ। ਹੇ ਰਾਮ ! ਹਮਾਰੈ = ਸਾਡੇ ਹਿਰਦੇ ਵਿਚ ਵੀ ਸਦਾ = ਹਮੇਸ਼ਾਂ ਮੰਗਲ = ਖੁਸ਼ੀਆਂ ਵੱਸ ਆਈਆਂ ਹਨ।

## ਆਪਨੜੈ ਪ੍ਰਭਿ ਆਪਿ ਸੀਗਾਰੀ; ਸੋਭਾਵੰਤੀ ਨਾਰੇ ਰਾਮ ॥

ਰਾਮ = ਹੇ ਭਾਈ ! ਜੋ ਆਪਨੜੈ = ਆਪਣੇ ਪ੍ਰਭਿ = ਪਰਮੇਸ਼ਰ ਨੇ ਸ਼ੁੱਭ ਗੁਣਾਂ ਦੇ ਸਹਿਤ ਆਪ ਹੀ ਸੀਗਾਰੀ = ਸ਼ਿੰਗਾਰਨਾ ਭਾਵ ਸਜਾਉਣਾ ਕੀਤੀ ਹੈ, ਉਹ ਮਹਾਤਮਾਂ ਰੂਪੀ ਨਾਰੇ = ਇਸਤ੍ਰੀ ਸੋਭਾਵੰਤੀ = ਸ਼ੋਭਾ ਵਾਲੀ ਹੈ।

## ਸਹਜ ਸੁਭਾਇ ਭਏ ਕਿਰਪਾਲਾ; ਗੁਣ ਅਵਗਣ ਨ ਬੀਚਾਰਿਆ ॥

ਜਦੋਂ ਸਹਜ ਸੁਭਾਇ = ਸੁਤੇ-ਸਿੱਧ ਸੁਭਾਵਿਕ ਹੀ ਕਿਰਪਾਲਾ = ਕ੍ਰਿਪਾਲੂ ਭਏ = ਹੋਏ, ਤਦੋਂ ਆਪਣੇ ਸੇਵਕਾਂ ਦਾ ਗੁਣ ਤੇ ਅਵਗਣ = ਗੁਨਾਹ ਆਦਿ ਕੋਈ ਨਹੀਂ ਬੀਚਾਰਿਆ = ਵੀਚਾਰਨਾ ਕੀਤਾ।

## ਕੰਠਿ ਲਗਾਇ ਲੀਏ ਜਨ ਅਪੁਨੇ; ਰਾਮ ਨਾਮ ਉਰਿ ਧਾਰਿਆ ॥

ਜਿਨ੍ਹਾਂ ਸੇਵਕਾਂ ਨੇ ਰਾਮ = ਪਰਮੇਸ਼ਰ ਦੇ ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿਆ = ਧਾਰਨਾ, ਵਸਾਉਣਾ ਕੀਤਾ ਹੈ, ਉਹ ਜਨ = ਸੇਵਕ ਪਰਮੇਸ਼ਰ ਨੇ ਅਪੁਨੇ = ਆਪ ਦੇ ਅਭੇਦ ਨਿਸਚੇ ਰੂਪੀ ਕੰਠ ਨਾਲ ਲਗਾਇ = ਲਗਾ ਲੀਏ = ਲਏ ਹਨ।

## ਮਾਨ ਮੋਹ ਮਦ ਸਗਲ ਬਿਆਪੀ; ਕਰਿ ਕਿਰਪਾ ਆਪਿ ਨਿਵਾਰੇ ॥

ਹੋਰ ਸਗਲ = ਸਾਰੀ ਸ੍ਰਿਸ਼ਟੀ ਮਾਨ = ਹੰਕਾਰ, ਮੋਹ ਆਦਿ ਦੇ ਮਦ = ਨਸ਼ੇ ਵਿਚ ਬਿਆਪੀ = ਲੱਗੀ ਹੋਈ ਹੈ, ਮੇਰੇ ਅੰਦਰੋਂ ਪਰਮੇਸ਼ਰ ਨੇ ਆਪ ਕਿਰਪਾ = ਮਿਹਰ ਕਰਿ = ਕਰਕੇ ਇਹ ਵਿਕਾਰ ਨਿਵਾਰੇ = ਨਵਿਰਤ ਕੀਤੇ ਹਨ।

## ਕਹੁ ਨਾਨਕ, ਭੈ ਸਾਗਰੁ ਤਰਿਆ; ਪੂਰਨ ਕਾਜ ਹਮਾਰੇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਭੈ = ਖੌਫ਼ ਦਾਇਕ ਸੰਸਾਰ ਸਾਗਰੁ = ਸਮੁੰਦ੍ਰ ਨੂੰ ਤਰਿਆ = ਤਰਨਾ ਕੀਤਾ ਹੈ, ਹਮਾਰੇ = ਸਾਡੇ ਬਿਬੇਕ, ਮੋਖ ਆਦਿ ਦੇ ਸਭ ਕਾਜ = ਕੰਮ ਪੂਰਨ = ਪੂਰੇ ਹੋ ਗਏ ਹਨ ॥੩॥

## ਗੁਣ ਗੋਪਾਲ ਗਾਵਹੁ ਨਿਤ ਸਖੀਹੋ; ਸਗਲ ਮਨੋਰਥ ਪਾਏ ਰਾਮ ॥

ਹੇ ਸਖੀਹੋ = ਸਹੇਲੀਓ ! ਗੋਪਾਲ = ਪਰਮੇਸ਼ਰ ਦੇ ਗੁਣਾਂ ਨੂੰ ਨਿਤ = ਨਿਤਾਪ੍ਰਤੀ ਗਾਵਹੁ = ਗਾਉਣਾ ਕਰੋ, ਹੇ ਰਾਮ = ਭਾਈ ! ਫੇਰ ਸਗਲ = ਸਾਰੇ ਮਨੋਰਥ = ਮਨ ਇੱਛਤ ਸੰਕਲਪ ਪਾਏ = ਪਾ ਲਵੋਗੇ।

## ਸਫਲ ਜਨਮੁ ਹੋਆ ਮਿਲਿ ਸਾਧੂ; ਏਕੰਕਾਰੁ ਧਿਆਏ ਰਾਮ ॥

ਰਾਮ = ਹੇ ਭਾਈ ! ਏਕੰਕਾਰੁ = ਪਰਮੇਸ਼ਰ ਨੂੰ ਧਿਆਏ = ਆਰਾਧਨਾ ਕੀਤਾ ਅਤੇ ਸਾਧੂ = ਸ੍ਰੇਸ਼ਟ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲਿ = ਮਿਲੇ ਹਾਂ, ਜਿਸ ਕਰਕੇ ਸਾਡਾ ਇਹ ਮਨੁੱਖਾ ਜਨਮ ਸਫਲ = ਸਹਿਤ ਗਿਆਨ ਰੂਪੀ ਫਲ ਦੇ ਪ੍ਰਮਾਣੀਕ ਹੋਇਆ ਹੈ।

## ਜਪਿ ਏਕ ਪ੍ਰਭੂ, ਅਨੇਕ ਰਵਿਆ; ਸਰਬ ਮੰਡਲਿ ਛਾਇਆ ॥

ਹੇ ਭਾਈ ! ਏਕ = ਅਦ੍ਵੈਤ ਸਰੂਪ ਪ੍ਰਭੂ = ਪਰਮੇਸ਼ਰ ਨੂੰ ਜਪਿ = ਜਪਣਾ ਕਰ, ਜੋ ਅਨੇਕ = ਬੇਅੰਤ ਜੀਵਾਂ ਵਿਚ ਰਵਿਆ = ਵਿਆਪਕ ਹੈ ਅਤੇ ਸਰਬ = ਸਾਰੇ ਮੰਡਲਾਂ ਵਿਚ ਛਾਇਆ = ਫੈਲਿਆ ਭਾਵ ਪੂਰਨ ਹੋ ਰਿਹਾ ਹੈ।

## ਬ੍ਰਹਮੋ ਪਸਾਰਾ, ਬ੍ਰਹਮੁ ਪਸਰਿਆ; ਸਭੁ ਬ੍ਰਹਮੁ ਦ੍ਰਿਸਟੀ ਆਇਆ ॥

(ਪਾਠਾਂਤ੍ਰ 'ਪਾਸਾਰਾ')

ਇਹ ਸਭ ਸੰਸਾਰ ਬ੍ਰਹਮੋ = ਪਰਮੇਸ਼ਰ ਦਾ ਹੀ ਪਸਾਰਾ = ਫੈਲਾਅ ਹੈ ਅਤੇ ਇਸ ਵਿਚ ਬ੍ਰਹਮੁ = ਪਰਮੇਸ਼ਰ ਆਪ ਹੀ ਪਸਰਿਆ = ਫੈਲਿਆ ਹੋਇਆ ਹੈ, ਗੁਰਮੁਖ ਜਨਾਂ ਨੂੰ ਸਭੁ = ਸਾਰੇ ਬ੍ਰਹਮੁ = ਪਰਮੇਸ਼ਰ ਹੀ ਦ੍ਰਿਸਟੀ = ਨਜ਼ਰ ਵਿਚ ਆਇਆ ਹੈ **ਅਥਵਾ** ਤੱਤ ਤ੍ਵੰ ਦੇ ਲਖ ਅਰਥ ਰੂਪ ਪਰਮੇਸ਼ਰ ਦਾ ਸਾਰਾ ਪਸਾਰਾ ਹੈ, ਉਹ ਆਪ ਹੀ ਮਾਇਆ ਸਬਲ ਹੋ ਕੇ ਸਾਰੇ ਆਪ ਹੀ ਪਸਰਿਆ = ਫੈਲਿਆ ਹੋਇਆ ਹੈ ਅਤੇ ਬ੍ਰਹਮ ਬੇਤੇ ਦੀ ਦ੍ਰਿਸ਼ਟੀ ਵਿਚ ਸਾਰੇ ਬ੍ਰਹਮ ਹੀ ਵਿਆਪਕ ਦਿਸਦਾ ਹੈ।

## ਜਲਿ ਥਲਿ ਮਹੀਅਲਿ ਪੂਰਿ ਪੂਰਨ; ਤਿਸੁ ਬਿਨਾ ਨਹੀ ਜਾਏ ॥

ਜਲਿ = ਪਾਣੀ ਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਅਲਿ = ਅਕਾਸ਼ ਆਦਿ ਸਭ ਥਾਈਂ ਪੂਰਨ ਪਰਮੇਸ਼ਰ ਪੂਰਿ = ਪੂਰਿਆ ਹੋਇਆ ਹੈ। ਤਿਸੁ = ਉਸ ਤੋਂ ਬਿਨਾ = ਬਗ਼ੈਰ ਹੋਰ ਕੋਈ ਜਾਏ = ਜਗ੍ਹਾ ਨਹੀਂ ਹੈ।

[ਅੰਗ ੭੮੩]

## ਪੇਖਿ ਦਰਸਨੁ ਨਾਨਕ ਬਿਗਸੇ; ਆਪਿ ਲਏ ਮਿਲਾਏ ॥੪॥੫॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਦਰਸਨੁ = ਦੀਦਾਰ ਪੇਖਿ = ਵੇਖ ਕੇ ਅਸੀਂ ਬਿਗਸੇ = ਅਨੰਦ, ਪ੍ਰਸੰਨ ਹੋਏ ਹਾਂ, ਪਰਮੇਸ਼ਰ ਨੇ ਆਪ ਹੀ ਆਪਣੇ ਸਰੂਪ ਨਾਲ ਮਿਲਾਏ = ਮਿਲਾ ਲਏ ਹਨ ॥੪॥੫॥੮॥

## ਸੂਹੀ ਮਹਲਾ ੫ ॥[੧]

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਅੰਮ੍ਰਿਤਸਰ ਸਾਹਿਬ ਸ਼ਹਿਰ, ਅੰਮ੍ਰਿਤ ਸਰੋਵਰ ਅਤੇ ਸਤਿਸੰਗਤ ਦੀ ਮਹਿਮਾ ਕਥਨ ਕਰਦੇ ਹਨ।

## ਅਬਿਚਲ ਨਗਰੁ ਗੋਬਿੰਦ ਗੁਰੂ ਕਾ; ਨਾਮੁ ਜਪਤ ਸੁਖੁ ਪਾਇਆ ਰਾਮ ॥

ਰਾਮ = ਹੇ ਭਾਈ ! ਗੋਬਿੰਦ = ਪਰਮੇਸ਼ਰ ਸਰੂਪ ਵੱਡੇ ਗੁਰੂ ਸਾਹਿਬ ਜੀ ਕਾ = ਦਾ ਰਚਿਆ ਹੋਇਆ ਅੰਮ੍ਰਿਤਸਰ ਸਾਹਿਬ ਅਬਿਚਲ = ਅਚੱਲ ਨਗਰ ਹੈ **ਵਾ:** (ਗੋ + ਬਿੰਦ) ਗੋ = ਪ੍ਰਿਥਵੀ ਦੇ ਜੀਵਾਂ ਦੀ ਬਿੰਦ = ਰੱਖਿਆ ਕਰਨ ਵਾਲੇ ਗੁਰੂ = ਪੂਜਨੀਕ ਪਰਮੇਸ਼ਰ ਦਾ ਸਤਿਸੰਗਤ ਰੂਪੀ ਅਚੱਲ ਨਗਰ ਹੈ, ਜਿਥੇ ਬੈਠ ਕੇ ਪਰਮੇਸ਼ਰ ਦਾ ਨਾਮ ਜਪਤ = ਜਪ ਕਰਕੇ ਸੁੱਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ।

**ਅਥਵਾ** ਗੋਬਿੰਦ = ਪਰਮਾਤਮਾ ਦਾ ਸਰੂਪ ਤੇ ਗੁਰੂ ਦਾ ਬਖ਼ਸ਼ਿਆ ਹੋਇਆ ਤੁਰੀਆ ਪਦ ਰੂਪੀ ਨਗਰ ਵੀ ਅਚੱਲ ਹੈ, ਇਸ ਵਿਚ ਨਾਮ ਜਪਦਿਆਂ-ਜਪਦਿਆਂ ਇਸਥਿਤ ਹੋ ਕੇ ਗੁਰਮੁਖ ਜਨਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਉਣਾ ਕੀਤਾ ਹੈ।

## ਮਨ ਇਛੇ ਸੇਈ ਫਲ ਪਾਏ; ਕਰਤੈ ਆਪਿ ਵਸਾਇਆ ਰਾਮ ॥

ਰਾਮ = ਹੇ ਭਾਈ ! ਜੋ ਵੀ ਮਨ = ਹਿਰਦੇ ਵਿਚ ਇਛੇ = ਚਾਹਤ ਕੀਤੀ ਸੀ, ਉਹੀ ਧਰਮ, ਅਰਥ, ਕਾਮ, ਮੋਖ ਰੂਪੀ ਫਲ ਪਾਏ = ਪ੍ਰਾਪਤ ਕਰ ਲਏ ਹਨ, ਇਹ ਅੰਮ੍ਰਿਤਸਰ ਸਾਹਿਬ, ਸਤਿਸੰਗਤ, ਤੁਰੀਆ ਪਦ ਰੂਪੀ ਨਗਰ ਕਰਤੈ = ਰਚਣਹਾਰ ਪਰਮੇਸ਼ਰ ਨੇ ਆਪ ਵਸਾਇਆ = ਵਸਾਉਣਾ ਕੀਤਾ ਹੈ।

## ਕਰਤੈ ਆਪਿ ਵਸਾਇਆ, ਸਰਬ ਸੁਖ ਪਾਇਆ; ਪੁਤ ਭਾਈ ਸਿਖ ਬਿਗਾਸੇ ॥

ਇਹ ਨਗਰ ਕਰਤੈ = ਰਚਣਹਾਰ ਪਰਮੇਸ਼ਰ ਨੇ ਆਪ ਵਸਾਇਆ = ਵਸਾਉਣਾ ਕੀਤਾ ਹੈ, ਇਸ ਵਿਚ ਭਾਵਨਾ ਸਹਿਤ ਵੱਸਣ ਵਾਲੇ ਸਰਬ = ਸਾਰਿਆਂ ਨੇ ਸੁੱਖ ਪਾਇਆ = ਪਾਉਣਾ ਕੀਤਾ ਹੈ, ਇਸ ਨਗਰ ਦੀ ਸ਼ੋਭਾ ਨੂੰ ਦੇਖ ਕੇ ਪੁਤ = ਪੁੱਤਰ (ਗੁਰੂ ਹਰਿਗੋਬਿੰਦ ਸਾਹਿਬ ਜੀ), ਭਾਈ = ਭਰਾਤਾ (ਮਹਾਂਦੇਵ ਆਦਿ), ਬਾਬਾ ਬੁੱਢਾ ਜੀ ਵਰਗੇ ਆਦਿ ਸਿੱਖ ਸਾਰੇ ਬਿਗਾਸੇ = ਖ਼ੁਸ਼ ਹੋਏ ਹਨ **ਵਾ:** ਗਿਆਨ ਰੂਪੀ ਪੁੱਤਰ, ਸ੍ਰਵਣ ਮੰਨਣ ਰੂਪੀ ਭਾਈ ਅਤੇ ਸਿਖ = ਸਿੱਖਿਆ ਲੈਣ ਵਾਲੇ ਜਗਿਆਸੂ ਜਨ ਆਦਿ ਸਾਰੇ ਅਨੰਦ ਪ੍ਰਸੰਨ ਹੋਏ ਹਨ।

## ਗੁਣ ਗਾਵਹਿ ਪੂਰਨ ਪਰਮੇਸੁਰ; ਕਾਰਜੁ ਆਇਆ ਰਾਸੇ ॥

ਪੂਰਨ = ਵਿਆਪਕ ਤੇ (ਪਰਮ + ਈਸਰ) ਪਰਮ = ਵੱਡੇ ਈਸਰ = ਈਸ਼ਵਰ ਦੇ ਗੁਣ ਅਸੀਂ ਗਾਵਹਿ = ਗਾਉਂਦੇ ਹਾਂ, ਜਿਸ ਕਰਕੇ ਇਹ ਅੰਮ੍ਰਿਤਸਰ ਸਾਹਿਬ ਨਗਰ ਵਸਾਉਣ, ਹਰਿਮੰਦਰ ਸਾਹਿਬ ਰਚਣ, ਭਾਉ-ਭਗਤੀ, ਗੁਰਮੁਖਾਂ ਦੀ ਮੁਕਤੀ ਰੂਪੀ ਸਭ ਕਾਰਜੁ = ਕੰਮ ਰਾਸੇ = ਰਾਸ, ਸਚਿਆਈ ਵਿਚ ਆਇਆ = ਆ ਗਿਆ ਭਾਵ ਠੀਕ ਆ ਗਿਆ ਹੈ।

---

੧. *ਨੋਟ:* ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਬਖ਼ਸ਼ਿਸ਼ ਕੀਤੀ, ਉਸ ਸਮੇਂ ਇਸੇ ਸ਼ਬਦ ਦਾ ਮੁਖਵਾਕ ਆਇਆ ਸੀ ਅਤੇ ਸ਼ਬਦ ਵਿਚ ਅਬਚਲ ਨਗਰ ਪਦ ਆਉਣ ਤੋਂ ਹੀ ਹਜ਼ੂਰ ਸਾਹਿਬ ਦਾ ਨਾਮ ਅਬਚਲ ਰੱਖਿਆ ਸੀ।

## ਪ੍ਰਭੁ ਆਪਿ ਸੁਆਮੀ, ਆਪੇ ਰਖਾ; ਆਪਿ ਪਿਤਾ, ਆਪਿ ਮਾਇਆ ॥

ਪ੍ਰਭੁ = ਪਰਮੇਸ਼ਰ ਆਪ ਹੀ ਸਾਰਿਆਂ ਦਾ ਸੁਆਮੀ = ਮਾਲਕ ਹੈ, ਆਪ ਹੀ ਸਭ ਦਾ ਰਖਾ = ਰਖਵਾਲਾ ਹੈ, ਆਪ ਹੀ ਸਭ ਦਾ ਪਿਤਾ ਰੂਪ ਹੈ ਅਤੇ ਆਪ ਹੀ ਸਭ ਦਾ ਮਾਇਆ = ਮਾਤਾ ਰੂਪ ਹੈ **ਵਾ:** ਆਪ ਹੀ ਸੰਤੋਖ ਰੂਪੀ ਪਿਤਾ ਤੇ ਆਪ ਹੀ ਖਿਮਾ ਰੂਪੀ ਮਾਤਾ ਹੈ।

## ਕਹੁ ਨਾਨਕ, ਸਤਿਗੁਰ ਬਲਿਹਾਰੀ; ਜਿਨਿ ਏਹੁ ਥਾਨੁ ਸੁਹਾਇਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਆਪਣੇ ਵੱਡੇ ਸਤਿਗੁਰਾਂ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨਿ = ਜਿਨ੍ਹਾਂ ਨੇ ਏਹੁ = ਇਹ ਅੰਮ੍ਰਿਤਸਰ, ਸਤਿਸੰਗਤ ਰੂਪ ਥਾਨੁ = ਅਸਥਾਨ ਸੁਹਾਇਆ = ਸ਼ੋਭਨੀਕ ਕੀਤਾ ਹੈ ॥੧॥

## ਘਰ ਮੰਦਰ, ਹਟਨਾਲੇ ਸੋਹੇ; ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥

ਰਾਮ = ਹੇ ਭਾਈ ! ਘਰ ਭਾਵ ਗੁਰੂ ਕੇ ਮਹਿਲ, ਮੰਦਰ ਭਾਵ ਹਰਿਮੰਦਰ ਸਾਹਿਬ, ਹਟਨਾਲੇ = ਹੱਟੀਆਂ ਭਾਵ ਗੁਰੂ ਕਾ ਬਜ਼ਾਰ ਸਭ ਸੋਹੇ = ਸ਼ੋਭਨੀਕ ਹੋਇਆ ਹੈ, ਜਿਸ ਵਿਚ ਰਾਮ ਨਾਮ ਜਪਣ ਵਾਲੇ ਨਿਵਾਸੀ = ਨਿਵਾਸ ਕਰਦੇ ਹਨ **ਅਥਵਾ** ਉਹ ਕੱਚੇ ਘਰ, ਪੱਕੇ ਮੰਦਰ ਤੇ ਬਜ਼ਾਰ ਸ਼ੋਭਨੀਕ ਹੋਏ ਹਨ, ਜਿਸ ਵਿਚ ਪਰਮੇਸ਼ਰ ਦੇ ਨਾਮ ਦਾ ਨਿਵਾਸ ਹੋਇਆ ਹੈ **ਅਥਵਾ** ਉਨ੍ਹਾਂ ਦੇ ਸਰੀਰ ਰੂਪੀ ਘਰ, ਅੰਤਹਕਰਨ ਰੂਪੀ ਮੰਦਰ ਤੇ ਇੰਦ੍ਰੀਆਂ ਰੂਪੀ ਹਟਨਾਲੇ = ਬਾਜ਼ਾਰ ਸ਼ੋਭਨੀਕ ਹੋਏ ਹਨ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਬਜ਼ਾਰ ਸ਼ੋਭ ਰਹੇ ਹਨ, ਜਿਸ ਵਿਚ ਪਰਮੇਸ਼ਰ ਦੇ ਨਾਮ ਦਾ ਨਿਵਾਸ ਹੈ।

## ਸੰਤ ਭਗਤ, ਹਰਿ ਨਾਮੁ ਅਰਾਧਹਿ; ਕਟੀਐ ਜਮ ਕੀ ਫਾਸੀ ਰਾਮ ॥

ਰਾਮ = ਹੇ ਭਾਈ ! ਜੋ ਸੰਤ = ਸ਼ਾਂਤ ਚਿੱਤ, ਸਤੋਗੁਣੀ ਪੁਰਖ ਤੇ ਭਗਤ = ਭਗਤੀ ਕਰਨ ਵਾਲੇ ਸੇਵਕ ਹਰਿ = ਪਰਮੇਸ਼ਰ ਦੇ ਨਾਮ ਨੂੰ ਅਰਾਧਹਿ = ਧਿਆਉਂਦੇ ਹਨ, ਤਿਨ੍ਹਾਂ ਦੀ ਜਮ = ਯਮਦੂਤਾਂ ਕੀ = ਦੀ ਫਾਸੀ = ਫਾਹੀ ਕਟੀਐ = ਕੱਟੀ ਜਾਂਦੀ ਹੈ।

## ਕਾਟੀ ਜਮ ਫਾਸੀ, ਪ੍ਰਭਿ ਅਬਿਨਾਸੀ; ਹਰਿ ਹਰਿ ਨਾਮੁ ਧਿਆਏ ॥

ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭਿ = ਪਰਮੇਸ਼ਰ ਨੇ ਤਿਨ੍ਹਾਂ ਦੀ ਜਮ = ਯਮਦੂਤਾਂ ਦੀ ਫਾਸੀ = ਫਾਹੀ ਕਾਟੀ = ਕੱਟ ਦਿੱਤੀ ਹੈ, ਜੋ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦੇ ਹਨ।

## ਸਗਲ ਸਮਗ੍ਰੀ ਪੂਰਨ ਹੋਈ; ਮਨ ਇਛੇ ਫਲ ਪਾਏ ॥

ਸ੍ਰੀ ਦਰਬਾਰ ਸਾਹਿਬ ਦੇ ਰਚਨ ਦੀ ਸਗਲ = ਸਭ ਸਮਗ੍ਰੀ = ਚੀਜ਼, ਵਸਤ ਪੂਰਨ = ਪੂਰੀ ਹੋਈ = ਹੋ ਗਈ ਹੈ **ਵਾ:** ਵਿਵੇਕ, ਬੈਰਾਗ, ਸਮ, ਦਮ ਆਦਿ ਸਾਧਨਾ **ਵਾ:** ਬ੍ਰਹਮ ਗਿਆਨ ਦੀ ਸਾਰੀ ਸਮੱਗ੍ਰੀ ਪੂਰੀ ਹੋਈ ਹੈ, ਇਸ ਵਿਚਲੇ ਭਾਵਨਾ ਵਾਲੇ ਵਾਸੀਆਂ ਨੇ ਮਨ ਇਛੇ = ਮਨ ਭਾਉਂਦੇ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਫਲ ਪਾਏ = ਪਾ ਲਏ ਹਨ।

## ਸੰਤ ਸਜਨ ਸੁਖਿ ਮਾਣਹਿ ਰਲੀਆ; ਦੂਖ ਦਰਦ ਭ੍ਰਮ ਨਾਸੀ ॥

ਸੰਤ = ਸ਼ਾਂਤ ਚਿੱਤ ਮਹਾਤਮਾ ਤੇ ਸਜਨ = ਪਿਆਰੇ ਗੁਰਸਿੱਖ ਆਤਮਿਕ ਸੁਖਿ = ਅਨੰਦ ਵਿਚ

ਇਸਥਿਤ ਹੋ ਕੇ ਰਲੀਆ = ਖ਼ੁਸ਼ੀਆਂ ਮਾਣਹਿ = ਮਾਣਦੇ ਹਨ, ਉਨ੍ਹਾਂ ਦਾ ਜੰਮਣ-ਮਰਣ ਦਾ ਦੂਖ = ਕਸ਼ਟ, ਅਵਿੱਦਿਆ ਦੀ ਦਰਦ = ਪੀੜਾ ਅਤੇ ਭ੍ਰਮ = ਭੁਲੇਖਾ ਆਦਿ ਸਭ ਨਾਸੀ = ਨਾਸ਼ ਹੋ ਗਿਆ ਹੈ।

## ਸਬਦਿ ਸਵਾਰੇ ਸਤਿਗੁਰਿ ਪੂਰੈ; ਨਾਨਕ ਸਦ ਬਲਿ ਜਾਸੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਜੀਵਨ ਪੂਰੈ = ਪੂਰਨ ਸਤਿਗੁਰਿ = ਗੁਰੂ ਸਾਹਿਬ ਜੀ ਨੇ ਸਬਦਿ = ਉਪਦੇਸ਼ ਦੀ ਕਮਾਈ ਕਰਵਾ ਕੇ ਸਵਾਰੇ = ਸੰਵਾਰ ਦਿੱਤੇ ਹਨ, ਉਨ੍ਹਾਂ ਤੋਂ ਮੈਂ ਸਦ = ਹਮੇਸ਼ਾਂ ਬਲਿ = ਬਲਿਹਾਰ ਜਾਸੀ = ਜਾਂਦਾ ਹਾਂ ॥੨॥

## ਦਾਤਿ ਖਸਮ ਕੀ ਪੂਰੀ ਹੋਈ; ਨਿਤ ਨਿਤ ਚੜੈ ਸਵਾਈ ਰਾਮ ॥

ਰਾਮ = ਹੇ ਭਾਈ! ਸ੍ਰੀ ਅੰਮ੍ਰਿਤਸਰ ਰਚਨ ਦੀ ਬ੍ਰਹਮ ਵਿੱਦਿਆ, ਸਿੱਖਾਂ ਦੀ ਮੁਕਤ ਕਰਨ ਦੀ ਖਸਮ = ਮਾਲਕ ਪਰਮੇਸ਼ਰ ਕੀ = ਦੀ ਪੂਰੀ = ਪੂਰਨ ਦਾਤਿ = ਬਖ਼ਸ਼ਿਸ਼ ਪ੍ਰਾਪਤ ਹੋਈ ਹੈ, ਜੋ ਨਿਤ ਨਿਤ = ਨਿਤਾਪ੍ਰਤੀ ਸਵਾਈ = ਬਹੁਤੀ ਚੜੈ = ਚੜ੍ਹਦੀ ਹੈ।

## ਪਾਰਬ੍ਰਹਮਿ ਖਸਮਾਨਾ ਕੀਆ; ਜਿਸ ਦੀ ਵਡੀ ਵਡਿਆਈ ਰਾਮ ॥

ਰਾਮ = ਹੇ ਭਾਈ! ਪਾਰਬ੍ਰਹਮਿ = ਪਰਮੇਸ਼ਰ ਨੇ ਆਪਣਾ ਜਾਣ ਕੇ ਸਾਡਾ ਖਸਮਾਨਾ = ਪੱਖ ਕੀਤਾ ਹੈ, ਜਿਸ ਪਰਮੇਸ਼ਰ ਦੀ ਵਡੀ = ਬਹੁਤ ਅਤਿਅੰਤ ਵਡਿਆਈ = ਸ਼ੋਭਾ ਹੈ।

## ਆਦਿ ਜੁਗਾਦਿ, ਭਗਤਨ ਕਾ ਰਾਖਾ; ਸੋ ਪ੍ਰਭੁ ਭਇਆ ਦਇਆਲਾ ॥

ਜੋ ਸੰਸਾਰ ਦੇ ਆਦਿ = ਮੁੱਢ ਤੇ ਜੁਗਾਦਿ = ਜੁਗਾਂ ਆਦਿ ਦੇ ਵੇਲੇ ਆਪਣੇ ਭਗਤਨ = ਸੇਵਕਾਂ ਕਾ = ਦਾ ਰਾਖਾ = ਰਖਵਾਲਾ ਹੈ, ਸੋ = ਉਹ ਪ੍ਰਭੁ = ਪਰਮੇਸ਼ਰ ਦਇਆਲਾ = ਦਿਆਲਤਾ ਦੇ ਸਹਿਤ ਭਇਆ = ਹੋਇਆ ਹੈ।

## ਜੀਅ ਜੰਤ ਸਭਿ ਸੁਖੀ ਵਸਾਏ; ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥

ਸਭਿ = ਸਾਰੇ ਛੋਟੇ ਵੱਡੇ ਜੀਵ ਜੰਤ (**ਵਾ:** ਅੰਮ੍ਰਿਤਸਰ ਦੇ ਰਹਿਣ ਵਾਲੇ) ਸੁਖੀ = ਸੁਖ ਦੇ ਸਹਿਤ ਵਸਾਏ = ਵਸਾਉਣਾ ਕੀਤੇ ਹਨ, ਪ੍ਰਭਿ = ਪਰਮੇਸ਼ਰ ਆਪ ਹੀ ਪ੍ਰਤਿਪਾਲਾ = ਪਾਲਣਾ ਕਰਿ = ਕਰਦਾ ਹੈ।

## ਦਹ ਦਿਸ ਪੂਰਿ ਰਹਿਆ ਜਸੁ ਸੁਆਮੀ; ਕੀਮਤਿ ਕਹਣੁ ਨ ਜਾਈ ॥

ਦਹ = ਦਸੇ ਦਿਸ = ਦਿਸ਼ਾਵਾਂ ਵਿਚ ਸੁਆਮੀ = ਮਾਲਕ ਪਰਮੇਸ਼ਰ ਦਾ ਜਸੁ = ਕੀਰਤਨ ਪੂਰਿ = ਪੂਰਨ ਹੋ ਰਹਿਆ = ਰਿਹਾ ਹੈ, ਪਰ ਉਸ ਦੀ ਕੀਮਤ ਕਹਣੁ = ਕਹੀ ਨਹੀਂ ਜਾਈ = ਜਾਂਦੀ।

## ਕਹੁ ਨਾਨਕ, ਸਤਿਗੁਰ ਬਲਿਹਾਰੀ; ਜਿਨਿ ਅਬਿਚਲ ਨੀਵ ਰਖਾਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਵੱਡੇ ਸਤਿਗੁਰੂ ਸਾਹਿਬਾਨਾਂ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨਿ = ਜਿਨ੍ਹਾਂ ਨੇ ਅੰਮ੍ਰਿਤਸਰ ਸਾਹਿਬ, ਸਤਿਸੰਗਤ ਦੀ ਅਬਿਚਲ = ਅਚੱਲ ਨੀਵ = ਨੀਂਹ ਰਖਾਈ = ਰੱਖਣਾ ਕੀਤੀ ਹੈ **ਵਾ:** ਬ੍ਰਹਮ ਰੂਪ ਮੰਦਰ ਤੇ ਚੜ੍ਹਨ ਵਾਸਤੇ ਭਗਤੀ ਰੂਪੀ ਅਚੱਲ ਨੀਂਹ ਰੱਖਣਾ ਕੀਤੀ ਹੈ ॥੩॥

## ਗਿਆਨ ਧਿਆਨ ਪੂਰਨ ਪਰਮੇਸੁਰ; ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥

ਰਾਮ = ਹੇ ਭਾਈ! ਇਸ ਹਰਿਮੰਦਰ ਸਾਹਿਬ, ਸਤਿਸੰਗਤ ਵਿੱਚੋਂ ਪੂਰਨ = ਪੂਰੇ ਪਰਮੇਸੁਰ = ਪਰਮਾਤਮਾ

ਦਾ ਗਿਆਨ ਤੇ ਧਿਆਨ ਪ੍ਰਾਪਤ ਹੋਵੇਗਾ ਤੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਨਿਤ = ਨਿਤਾਪ੍ਰਤੀ ਸੁਣੀਐ = ਸੁਣੀ ਜਾਵੇਗੀ।

**ਅਥਵਾ** ਹਰਿ ਹਰਿ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਨਿਤਾਪ੍ਰਤੀ ਕਥਾ ਸ੍ਰਵਣ ਕਰੀਏ ਤਾਂ ਪੂਰਨ ਪਰਮੇਸ਼ਰ ਦੇ ਸਰਗੁਣ ਸਰੂਪ ਦਾ ਧਿਆਨ ਲੱਗ ਜਾਵੇਗਾ ਤੇ ਨਿਰਗੁਣ ਸਰੂਪ ਦਾ ਗਿਆਨ ਪ੍ਰਾਪਤ ਹੋ ਜਾਵੇਗਾ।

## ਅਨਹਦ ਚੋਜ ਭਗਤ ਭਵ ਭੰਜਨ; ਅਨਹਦ ਵਾਜੇ ਧੁਨੀਐ ਰਾਮ ॥

ਰਾਮ = ਹੇ ਭਾਈ ! ਭਗਤਾਂ ਦੇ ਭਵ = ਭੈ **ਵਾ:** ਭਵ = ਜਨਮ ਮਰਣ ਨੂੰ ਭੰਜਨ = ਨਾਸ਼ ਕਰਨ ਵਾਲੇ ਪਰਮੇਸ਼ਰ ਦੇ ਅਨਹਦ = ਬੇਅੰਤ, ਇਕ-ਰਸ ਅਸਚਰਜ ਚੋਜ = ਕੌਤਕ ਹਨ ਅਤੇ ਅਨਹਦ = ਹੱਦ ਤੋਂ ਰਹਿਤ, ਇਕ-ਰਸ ਸਤਿਨਾਮ ਰੂਪੀ ਵਾਜੇ = ਵਾਜਿਆਂ ਦੀ ਸੁੰਦਰ ਧੁਨੀਐ = ਧੁਨੀ, ਅਵਾਜ਼ ਹੈ **ਵਾ:** ਉਸਦੇ ਅਨਹਦ ਵਾਜਿਆਂ ਦੀ ਧੁਨੀ ਭਾਵ ਹਰਿਮੰਦਰ ਸਾਹਿਬ ਵਿਚ ਇਕ-ਰਸ ਕੀਰਤਨ ਹੁੰਦਾ ਰਹੇਗਾ।

## ਅਨਹਦ ਝੁਣਕਾਰੇ, ਤਤੁ ਬੀਚਾਰੇ; ਸੰਤ ਗੋਸਟਿ ਨਿਤ ਹੋਵੈ ॥

ਅਨਹਦ = ਇਕ-ਰਸ ਕੀਰਤਨ ਦੀ ਝੁਣਕਾਰੇ = ਧੁਨੀ ਹੁੰਦੀ ਰਹੇਗੀ, ਤਤੁ = ਸਾਰ ਰੂਪ ਬ੍ਰਹਮ ਦੀ ਬੀਚਾਰੇ = ਵੀਚਾਰ ਹੋਵੇਗੀ ਅਤੇ ਸੰਤ = ਸ਼ਾਂਤ ਚਿੱਤ ਗੁਰਮੁਖਾਂ ਦੀ ਨਿਤ = ਨਿਤਾਪ੍ਰਤੀ ਗੋਸਟਿ = ਚਰਚਾ ਹੋਵੈ = ਹੋਵੇਗੀ **ਅਥਵਾ** ਜਦੋਂ ਤੱਤ ਸਰੂਪ ਦੀ ਵੀਚਾਰ ਕਰੀਦੀ ਹੈ, ਤਦੋਂ ਅਨਹਦ = ਹੱਦ ਤੋਂ ਰਹਿਤ ਇਕ-ਰਸ ਰੋਮ ਰੋਮ ਵਿਚ ਅਜਪਾ ਜਾਪ ਰੂਪੀ ਝੁਣਕਾਰੇ = ਛਣਕਾਰ ਪੈਂਦੀ ਹੈ ਅਤੇ ਸ਼ੁੱਭ ਗੁਣਾਂ ਰੂਪੀ ਸੰਤਾਂ ਦੀ ਆਪਸ ਵਿਚ ਨਿਤਾਪ੍ਰਤੀ ਸ੍ਰੇਸ਼ਟ ਗੋਸਟਿ = ਚਰਚਾ ਰਹਿੰਦੀ ਹੈ ਭਾਵ ਸ਼ੁੱਭ ਗੁਣਾਂ ਦੀ ਅਵਰਨ ਦੇ ਪੜਦੇ ਨੂੰ ਚੁੱਕਣ ਲਈ ਵੀਚਾਰ ਚੱਲਦੀ ਰਹਿੰਦੀ ਹੈ **ਵਾ:** ਸੰਤਾਂ ਦੀ ਸੰਗਤ ਵਿਚ ਨਿਤਾਪ੍ਰਤੀ ਆਤਮ ਸਰੂਪ ਦੀ ਪ੍ਰਾਪਤੀ ਲਈ ਚਰਚਾ ਹੁੰਦੀ ਰਹਿੰਦੀ ਹੈ **ਵਾ:** ਅਵਰਨ ਰੂਪੀ ਪੜਦੇ ਨੂੰ ਚੁੱਕਣ ਲਈ ਵੀਚਾਰ ਹੁੰਦੀ ਰਹਿੰਦੀ ਹੈ **ਵਾ:** ਸੰਤ ਜਨਾਂ ਦੀ ਸਰਗੁਣ ਸਰੂਪ ਪਰਮੇਸ਼ਰ ਨਾਲ ਨਿਤਾਪ੍ਰਤੀ ਗੋਸਟ ਹੁੰਦੀ ਰਹਿੰਦੀ ਹੈ ਭਾਵ ਪਰਮੇਸ਼ਰ ਸਰਗੁਣ ਸਰੂਪ ਧਾਰ ਕੇ ਸੰਤ ਜਨਾਂ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰਦਾ ਰਹਿੰਦਾ ਹੈ।

## ਹਰਿ ਨਾਮੁ ਅਰਾਧਹਿ, ਮੈਲੁ ਸਭ ਕਾਟਹਿ; ਕਿਲਵਿਖ ਸਗਲੇ ਖੋਵੈ ॥

ਇਥੇ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਨਾਮ ਨੂੰ ਅਰਾਧਹਿ = ਧਿਆਉਂਦੇ ਰਹਿਣਗੇ, ਆਪਣੀ ਪਾਪਾਂ, ਅਵਿੱਦਿਆ ਆਦਿ ਦੀ ਸਭ = ਸਾਰੀ ਮੈਲ ਕਾਟਹਿ = ਕੱਟ ਲੈਣਗੇ ਅਤੇ ਸਗਲੇ = ਸਾਰੇ ਕਿਲਵਿਖ = ਪਾਪਾਂ ਨੂੰ ਵੀ ਖੋਵੈ = ਨਾਸ਼ ਕਰ ਲਿਆ ਕਰਨਗੇ।

## ਤਹ ਜਨਮ ਨ ਮਰਣਾ, ਆਵਣ ਜਾਣਾ; ਬਹੁੜਿ ਨ ਪਾਈਐ ਜੋੁਨੀਐ ॥

ਤਹ = ਉਥੇ ਭਾਵ ਹਰਿਮੰਦਰ ਸਾਹਿਬ, ਸਤਿਸੰਗਤ ਵਿਚ ਭਾਵਨਾ ਦੇ ਸਹਿਤ ਰਹਿਣ ਕਰਕੇ ਨਾ ਹੀ ਜਨਮ ਮਰਣ ਹੋਵੇਗਾ ਤੇ ਨਾ ਹੀ ਮੁੜ ਮੁੜ ਆਵਣ = ਆਉਣਾ ਜਾਣਾ ਹੋਵੇਗਾ ਅਤੇ ਬਹੁੜਿ = ਫੇਰ ਜੋੁਨੀਐ = ਜੂਨਾਂ ਵਿਚ ਵੀ ਨਹੀਂ ਪਾਈਐ = ਪਾਏ ਜਾਣਗੇ ਭਾਵ ਕਲਿਆਣ ਨੂੰ ਪ੍ਰਾਪਤ ਹੋ ਜਾਣਗੇ।

## ਨਾਨਕ ਗੁਰੁ ਪਰਮੇਸਰੁ ਪਾਇਆ; ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਪਰਮੇਸ਼ਰ ਸਰੂਪ ਗੁਰੂ ਸਾਹਿਬ ਜੀ ਨੂੰ ਪਾਇਆ = ਪ੍ਰਾਪਤ ਕੀਤਾ ਹੈ **ਵਾ:** ਗੁਰਾਂ ਦੁਆਰਾ ਪਰਮੇਸ਼ਰ ਨੂੰ ਪਾਇਆ ਹੈ, ਜਿਸ ਦੀ ਪ੍ਰਸਾਦਿ = ਕਿਰਪਾ ਕਰਕੇ ਸਾਡੀ ਸਭ ਇਛ = ਚਾਹਨਾ ਪੁਨੀਐ = ਪੂਰੀ ਹੋ ਗਈ ਹੈ॥੪॥੬॥੯॥

# ਸੂਹੀ ਮਹਲਾ ੫ ॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਕਰਵਾ ਰਹੇ ਸਨ, ਉਸ ਵੇਲੇ ਬਹੁਤ ਸੰਗਤਾਂ ਅਥਾਹ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕਰ ਰਹੀਆਂ ਸਨ ਤੇ ਨਾਲ ਨਾਲ ਸਿਮਰਨ ਕਰ ਰਹੀਆਂ ਸਨ। ਮਿੱਟੀ ਪੁੱਟਦਿਆਂ ਪੁੱਟਦਿਆਂ ਹੇਠੋਂ ਬਹੁਤ ਕਰੜੀ ਜ਼ਮੀਨ ਆਈ, ਜਿਥੇ ਕਹੀ ਵੱਜਣ ਤੋਂ ਕਹੀ ਸਿਰ ਨੂੰ ਆਉਂਦੀ ਸੀ, ਸੰਗਤਾਂ ਨੇ ਸਤਿਗੁਰਾਂ ਨੂੰ ਕਿਹਾ ਕਿ ਮਹਾਰਾਜ ਜੀ! ਹੇਠੋਂ ਮਿੱਟੀ ਬਹੁਤ ਸਖ਼ਤ ਹੈ, ਜੋ ਪੁੱਟੀ ਨਹੀਂ ਜਾਂਦੀ। ਸਤਿਗੁਰਾਂ ਨੇ ਕਿਹਾ ਕਿ ਹੁਣ ਸਭ ਸੰਗਤ ਅਰਾਮ ਕਰੇ, ਕੱਲ੍ਹ ਨੂੰ ਦੀਵਾਨ ਦੀ ਸਮਾਪਤੀ ਤੋਂ ਬਾਅਦ ਸੇਵਾ ਕਰਾਂਗੇ। ਅਗਲੇ ਦਿਨ ਆਸਾ ਦੀ ਵਾਰ ਜੀ ਦੇ ਭੋਗ ਤੋਂ ਉਪਰੰਤ ਦੀਵਾਨ ਦੀ ਸਮਾਪਤੀ ਹੋਈ, ਤਦੋਂ ਸਤਿਗੁਰੂ ਜੀ ਸੰਗਤ ਸਮੇਤ ਹਰਿਮੰਦਰ ਸਾਹਿਬ ਜੀ ਦੀ ਸੇਵਾ ਲਈ ਚੱਲ ਪਏ।

ਉੱਧਰ ਸੱਚਖੰਡ ਵਿਚ ਬੈਠੇ ਅੰਤਰਜਾਮੀ ਵਾਹਿਗੁਰੂ ਨੇ ਮਨ ਵਿਚ ਵੀਚਾਰਿਆ ਕਿ ਇਹ ਹਰਿਮੰਦਰ ਮੇਰੀ ਕੀਰਤੀ ਦਾ ਅਸਥਾਨ ਬਣ ਰਿਹਾ ਹੈ, ਇਥੇ ਬੈਠ ਕੇ ਅਨੇਕਾਂ ਗੁਰਸਿੱਖ ਭਗਤ ਮੇਰੀ ਭਗਤੀ ਤੇ ਕੀਰਤੀ ਕਰਨਗੇ, ਮੇਰੇ ਦਰਸ਼ਨਾਂ ਦੀ ਚਾਹਨਾਂ ਕਰਨਗੇ, ਇਉਂ ਵੀਚਾਰ ਕੇ ਸਲੋਕ, ਸਮੀਪ, ਸਰੂਪ, ਸਯੁਜ, ਕੈਵਲ ਮੋਖ ਵਾਲਿਆਂ ਭਗਤਾਂ ਨੂੰ ਆਖਿਆ ਕਿ ਅਸਾਂ ਨੂੰ ਵੀ ਇਸ ਸਰੋਵਰ ਦੀ ਸੇਵਾ ਕਰਨੀ ਚਾਹੀਦੀ ਹੈ। ਤਦੋਂ ਅੰਤਰਜਾਮੀ ਨੇ ਸਿੱਖ ਦਾ ਰੂਪ ਧਾਰ ਲਿਆ ਤੇ ਮਜ਼ਦੂਰ ਬਣ ਕੇ ਲੱਕ ਨਾਲ ਕਮਰਕੱਸਾ ਕੀਤਾ, ਮੋਢੇ ਉਪਰ ਕਹੀ ਰੱਖ ਕੇ ਦੂਸਰੇ ਹੱਥ ਵਿਚ ਟੋਕਰੀ ਲੈ ਲਈ, ਇਸ ਪ੍ਰਕਾਰ ਭਗਤਾਂ ਦੀ ਮਹਿਮਾਂ ਵਡਿਆਉਣ ਲਈ ਤੇ ਆਪਣੇ ਆਪ ਨੂੰ ਪ੍ਰੇਮ ਦੇ ਬਸੀਕਾਰ ਦਿਖਾਉਣ ਲਈ ਜਗਤ ਦੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪੁਰੀ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਮਜ਼ਦੂਰਾਂ ਨਾਲ ਰਲ ਕੇ ਸਰੋਵਰ ਦੀ ਕਾਰ ਕਰਨ ਲੱਗ ਪਏ, ਜਿਸ ਜਗ੍ਹਾ ਹਰਿਮੰਦਰ ਸਾਹਿਬ ਦੀ ਨੀਂਹ ਰੱਖਣੀ ਸੀ, ਉਥੇ ਖ਼ੁਦ ਅੰਤਰਜਾਮੀ ਪਰਮੇਸ਼ਰ ਨੇ ਆਪ ਮਿੱਟੀ ਪੁੱਟੀ। ਉੱਧਰ ਜਦੋਂ ਬ੍ਰਹਮਾ, ਵਿਸ਼ਨੂੰ ਆਦਿ ਦੇਵਤਿਆਂ ਨੂੰ ਪਤਾ ਲੱਗਾ ਤਾਂ ਉਹ ਵੀ ਸਭ ਦੇਵੀ ਦੇਵਤਿਆਂ ਨਾਲ ਮਿਲ ਕੇ ਅਕਾਸ਼ ਵਿਚ ਜੈ ਜੈ ਕਾਰ ਕਰਨ ਲੱਗੇ ਅਤੇ ਹੈਰਾਨ ਹੋ ਕੇ ਆਪਸ ਵਿਚ ਕਹਿੰਦੇ ਕਿ ਇਸ ਅੰਤਰਜਾਮੀ ਦੇ ਕੌਤਕ ਇਹ ਆਪ ਹੀ ਜਾਣਦਾ ਹੈ। ਨਿਰੰਕਾਰ ਕਹੀ ਨਾਲ ਮਿੱਟੀ ਬਾਹਰ ਸੁੱਟ ਰਿਹਾ ਸੀ, ਸਭ ਦੇਵਤੇ ਵਿਸਮਾਦ ਹੋ ਰਹੇ ਸਨ, ਉਨ੍ਹਾਂ ਅੰਦਰ ਵੀ ਇਸ ਪਵਿੱਤਰ ਸਥਾਨ ਦੀ ਸੇਵਾ ਕਰਨ ਦਾ ਚਾਉ ਆਇਆ, ਤਦੋਂ ਸਭ ਦੇਵਤੇ ਵੀ ਰੂਪ ਬਦਲ ਕੇ ਸੇਵਾ ਕਰਨ ਲੱਗੇ, ਜਿਨ੍ਹਾਂ ਨੇ ਕੁਝ ਸਮੇਂ ਵਿਚ ਹੀ ਸਾਰੀ ਮਿੱਟੀ ਬਾਹਰ ਕੱਢ ਦਿੱਤੀ।

ਤਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਵੀ ਆ ਗਏ, ਸਭ ਕੁਝ ਜਾਣਦੇ ਹੋਇਆਂ ਵੀ ਬਾਬਾ ਬੁੱਢਾ ਜੀ ਸਮੇਤ ਸੰਗਤਾਂ ਨੂੰ ਪੁੱਛਿਆ ਕਿ ਇਹ ਸੰਗਤ ਕਿੱਥੋਂ ਆਈ ਹੈ? ਬਾਬਾ ਬੁੱਢਾ ਜੀ ਨੇ ਹੱਸ ਕੇ ਕਿਹਾ ਕਿ ਮਹਾਰਾਜ ਜੀ! ਸਭ ਤੁਹਾਡੇ ਹੀ ਕੌਤਕ ਹਨ, ਕਿਤੇ ਗੁਰੂ ਰੂਪ ਹੋ ਕੇ ਸੇਵਾ ਕਰਵਾ ਰਹੇ ਹੋ, ਤੇ ਕਿਤੇ ਸਿੱਖ ਰੂਪ ਹੋ ਕੇ ਸੇਵਾ ਕਰ ਰਹੇ ਹੋ। ਗੁਰੂ ਸਾਹਿਬ ਜੀ ਡਿਉਢੀ ਸਾਹਿਬ ਵਾਲੇ ਅਸਥਾਨ 'ਤੇ ਖੜ੍ਹ ਕੇ ਦੇਖਣ ਲੱਗ ਪਏ, ਸਭ ਦੇ ਚਿਹਰਿਆਂ ਦੀ ਅਦਭੁੱਤ ਹੀ ਕ੍ਰਾਂਤੀ ਸੀ, ਉਨ੍ਹਾਂ ਵਿੱਚੋਂ ਇਕ ਬਹੁਤ ਹੀ ਸੁੰਦਰ, ਮਨ ਨੂੰ ਮੋਹਿਤ ਕਰ ਲੈਣ ਵਾਲਾ ਚਿਹਰਾ ਸੀ, ਜੋ ਆਪ ਵੀ ਸੇਵਾ ਕਰ ਰਿਹਾ ਸੀ ਤੇ ਸਭ ਨੂੰ ਪ੍ਰੇਰ ਕੇ ਕਰਵਾ ਵੀ ਰਿਹਾ ਸੀ ਅਤੇ ਸਾਰੇ ਉਸ ਦਾ ਬਹੁਤ ਅਦਬ ਸਤਿਕਾਰ ਕਰ ਰਹੇ ਸਨ, ਸਤਿਗੁਰਾਂ ਨੇ ਉਥੇ ਅੰਤਰਜਾਮੀ ਨੂੰ ਨਮਸਕਾਰ ਕੀਤੀ।

ਜਦੋਂ ਸਭ ਦੇਵਤਿਆਂ ਨੂੰ ਪਤਾ ਲੱਗਾ ਕਿ ਜਗਤ ਗੁਰੂ ਜੀ ਆ ਗਏ ਹਨ, ਤਾਂ ਸਭ ਨੇ ਸਤਿਗੁਰਾਂ ਨੂੰ ਨਮਸਕਾਰਾਂ ਕੀਤੀਆਂ, ਤਦੋਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

***ਨੋਟ :*** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰਵਾ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲੇ ਦਿਨ ਪ੍ਰਕਾਸ਼ ਕਰਵਾਇਆ, ਤਦੋਂ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਤਾਂ ਇਹੋ ਹੀ ਮੁਖਵਾਕ ਆਇਆ ਸੀ, ਜੋ ਕਰਤਾਰਪੁਰ ਸਾਹਿਬ ਵਾਲੀ ਬੀੜ ਉਪਰ (੯੭੫) ਅੰਗ 'ਤੇ ਅੰਕਿਤ ਹੈ।

**ਸੰਤਾ ਕੇ ਕਾਰਜਿ ਆਪਿ ਖਲੋਇਆ; ਹਰਿ ਕੰਮੁ ਕਰਾਵਣਿ ਆਇਆ ਰਾਮ ॥**

ਰਾਮ = ਹੇ ਭਾਈ ! ਸੰਤਾ = ਸ਼ਾਂਤ ਚਿੱਤ ਵੱਡੇ ਗੁਰੂ ਸਾਹਿਬ ਜੀਆਂ ਕੇ = ਦੇ ਇਸ ਹਰਿਮੰਦਰ ਸਹਿਬ ਦੀ ਰਚਨਾ ਦੇ ਕਾਰਜਿ = ਕੰਮ ਵਿਚ ਅੰਤਰਜਾਮੀ ਆਪ ਹੀ ਆ ਕੇ ਖਲੋਇਆ = ਖਲੋਤਾ ਭਾਵ ਇਸਥਿਤ ਹੋਇਆ ਹੈ, ਹਰਿ = ਪਰਮੇਸ਼ਰ ਆਪ ਹੀ ਇਹ ਕੰਮੁ = ਕਾਰਜ ਨੂੰ ਕਰਾਵਣਿ = ਕਰਾਉਣ ਲਈ ਆਇਆ ਹੈ।

**ਧਰਤਿ ਸੁਹਾਵੀ, ਤਾਲੁ ਸੁਹਾਵਾ; ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**

ਰਾਮ = ਹੇ ਭਾਈ ! ਅੰਮ੍ਰਿਤਸਰ ਸਾਹਿਬ ਦੀ ਧਰਤਿ = ਭੂਮੀ ਸੁਹਾਵੀ = ਸ਼ੋਭਨੀਕ ਹੈ, ਇਹ ਤਾਲੁ = ਸਰੋਵਰ ਵੀ ਸੋਹਾਵਾ = ਸ਼ੋਭਨੀਕ ਹੈ, ਜਿਸ ਵਿਚ ਅੰਮ੍ਰਿਤ ਜਲ ਰੂਪ ਹੋ ਕੇ ਛਾਇਆ = ਫੈਲਿਆ ਹੈ।

**ਅੰਮ੍ਰਿਤ ਜਲੁ ਛਾਇਆ, ਪੂਰਨ ਸਾਜੁ ਕਰਾਇਆ; ਸਗਲ ਮਨੋਰਥ ਪੂਰੇ ॥**

ਅੰਮ੍ਰਿਤ, ਜਲ ਰੂਪ ਹੋ ਕੇ ਛਾਇਆ = ਫੈਲਿਆ ਹੋਇਆ ਹੈ, ਹਰਿਮੰਦਰ ਸਾਹਿਬ ਦੇ ਰਚਨ ਦਾ ਪੂਰਨ = ਪੂਰਾ ਸਾਜੁ = ਸਾਜ਼ੋ-ਸਾਮਾਨ ਕਰਾਇਆ = ਕਰਾ ਦਿੱਤਾ ਹੈ ਭਾਵ ਨੀਂਹ ਰੱਖਣ ਵਾਲਾ ਅਸਥਾਨ ਆਪ ਪੁੱਟ ਦਿੱਤਾ ਹੈ, ਸਾਡੇ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ ਪੂਰੇ = ਪੂਰਨ ਹੋ ਗਏ ਹਨ।

**ਜੈ ਜੈ ਕਾਰੁ ਭਇਆ ਜਗ ਅੰਤਰਿ; ਲਾਥੇ ਸਗਲ ਵਿਸੂਰੇ ॥**

ਸਾਰੇ ਜਗ = ਸੰਸਾਰ ਅੰਦਰਿ = ਵਿਚ ਪਰਮੇਸ਼ਰ ਦਾ ਜੈ ਜੈ ਕਾਰ ਭਾਵ ਜੱਸ ਭਇਆ = ਹੋ ਰਿਹਾ ਹੈ, ਸਗਲ = ਸਾਰੇ ਵਿਸੂਰੇ = ਝੋਰੇ ਲਾਥੇ = ਲਹਿ ਗਏ ਹਨ।

## ਦੂਸਰਾ ਅਰਥ

**ਸੰਤਾ ਕੇ ਕਾਰਜਿ ਆਪਿ ਖਲੋਇਆ; ਹਰਿ ਕੰਮੁ ਕਰਾਵਣਿ ਆਇਆ ਰਾਮ ॥**

ਸੰਤਾ = ਸ਼ਾਂਤ ਚਿਤ ਆਤਮ ਗਿਆਨੀ ਮਹਾਂਪੁਰਖਾਂ ਕੇ = ਦੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਕਾਰਜ ਨੂੰ ਕਰਾਉਣ ਲਈ ਪਰਮੇਸ਼ਰ ਆਪ ਉਨ੍ਹਾਂ ਦੇ ਅੰਤਹਕਰਣ ਵਿਚ ਖਲੋਇਆ = ਖਲੋਤਾ ਹੈ ਭਾਵ ਇਸਥਿਤ ਹੋਇਆ ਹੈ, ਉਹ ਪਰਮੇਸ਼ਰ ਆਪ ਹੀ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਕਾਰਜ ਨੂੰ ਕਰਾਉਣ ਲਈ ਆਇਆ ਹੈ।

**ਧਰਤਿ ਸੁਹਾਵੀ ਤਾਲੁ ਸੁਹਾਵਾ; ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**

ਸੰਤ ਜਨਾਂ ਦੀ ਨਿਮਰਤਾ ਵਾਲੀ ਬੁੱਧ ਰੂਪੀ ਧਰਤੀ ਸ਼ੋਭਨੀਕ ਹੋਈ ਹੈ **ਵਾ:** ਪਹਿਲੀ, ਦੂਜੀ, ਤੀਸਰੀ, ਚੌਥੀ ਭੂਮਿਕਾ ਰੂਪੀ ਧਰਤੀ ਸ਼ੋਭਨੀਕ ਹੋਈ ਹੈ। ਹਿਰਦਾ ਰੂਪੀ ਤਾਲ ਵੀ ਸ਼ੁੱਭ ਗੁਣਾਂ ਦੇ ਸਹਿਤ ਸ਼ੋਭਨੀਕ ਹੋਇਆ ਹੈ, ਜਿਸ ਵਿਚ ਅੰਮ੍ਰਿਤ ਨਾਮ ਰੂਪੀ ਜਲ ਛਾਇਆ ਹੋਇਆ ਹੈ ਭਾਵ ਨਾਮ ਵੱਸਿਆ ਹੋਇਆ ਹੈ।

**ਅੰਮ੍ਰਿਤ ਜਲੁ ਛਾਇਆ, ਪੂਰਨ ਸਾਜੁ ਕਰਾਇਆ; ਸਗਲ ਮਨੋਰਥ ਪੂਰੇ ॥**

ਨਾਮ ਅੰਮ੍ਰਿਤ ਰੂਪੀ ਜਲ ਸੰਤ ਜਨਾਂ ਦੇ ਹਿਰਦੇ ਰੂਪੀ ਤਾਲ ਵਿਚ ਛਾਇਆ ਹੋਇਆ ਹੈ, ਪਰਮੇਸ਼ਰ ਨੇ ਸਾਧਨਾਂ ਆਦਿ ਗਿਆਨ ਸਮੱਗ੍ਰੀ ਦਾ ਸਾਜੁ = ਸਾਮਾਨ ਪੂਰਨ ਕਰਵਾ ਦਿੱਤਾ ਹੈ, ਉਨ੍ਹਾਂ ਸੰਤ ਜਨਾਂ ਦੇ ਹਰੀ ਨੇ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ ਪੂਰੇ ਕਰ ਦਿੱਤੇ ਹਨ।

**ਜੈ ਜੈ ਕਾਰੁ ਭਇਆ ਜਗ ਅੰਤਰਿ; ਲਾਥੇ ਸਗਲ ਵਿਸੂਰੇ॥**

ਉਨ੍ਹਾਂ ਸੰਤ ਜਨਾਂ ਦਾ ਸਾਰੇ ਜਗ = ਸੰਸਾਰ ਵਿਚ ਜੈ ਜੈ ਕਾਰ ਭਾਵ ਜੱਸ ਹੋਇਆ ਹੈ, ਅਤੇ ਉਨ੍ਹਾਂ ਦੇ ਸਗਲ = ਸਾਰੇ ਵਿਛੋੜੇ ਆਦਿ ਦੇ ਵਿਸੂਰੇ = ਝੋਰੇ ਲਾਥੇ = ਲਹਿ ਗਏ ਹਨ।

## ਪੂਰਨ ਪੁਰਖ ਅਚੁਤ ਅਬਿਨਾਸੀ; ਜਸੁ ਵੇਦ ਪੁਰਾਣੀ ਗਾਇਆ॥

ਜੋ ਸਭ ਤਾਈਂ ਪੂਰਨ = ਪੂਰਤੀ ਕਰਨ ਵਾਲਾ, ਪੁਰਖ = ਵਿਆਪਕ, ਪੁਰਖਤਵ (ਬਲ) ਦੇਣ ਵਾਲਾ ਅਚੁਤ = ਅਡਿੱਗ, ਅਟੱਲ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਪਰਮੇਸ਼ਰ ਹੈ ਅਤੇ ਜਿਸ ਦਾ ਜੱਸ ਵੇਦ ਤੇ ਪੁਰਾਣੀ = ਪੁਰਾਣਾਂ ਨੇ ਗਾਇਆ = ਗਾਉਣਾ ਕੀਤਾ ਹੈ **ਵਾ:** ਵੇਦਾਂ ਵਿਚ ਬ੍ਰਹਮਾ ਤੇ ਪੁਰਾਣਾਂ ਵਿਚ ਬਿਆਸ ਨੇ ਜੱਸ ਗਾਉਣਾ ਕੀਤਾ ਹੈ **ਵਾ:** ਪੁਰਾਣੀ = ਪੁਰਾਤਨ ਸਰੂਪ ਦਾ ਜੱਸ ਵੇਦ = ਗਿਆਨਵਾਨਾਂ ਨੇ ਗਾਉਣਾ ਕੀਤਾ ਹੈ।

## ਅਪਨਾ ਬਿਰਦੁ ਰਖਿਆ ਪਰਮੇਸਰਿ; ਨਾਨਕ ਨਾਮੁ ਧਿਆਇਆ॥੧॥

ਉਸ ਪਰਮੇਸ਼ਰ ਨੇ ਅਪਨਾ = ਆਪ ਦਾ ਬਿਰਦੁ = ਧਰਮ ਰਖਿਆ = ਰੱਖਣਾ ਕੀਤਾ ਹੈ, ਭਾਵ ਆਪ ਦੇ ਸੇਵਕਾਂ ਦੇ ਸਭ ਕਾਰਜ ਰਾਸ ਕਰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਉਸੇ ਦਾ ਹੀ ਨਾਮ ਧਿਆਇਆ = ਆਰਾਧਨਾ ਕੀਤਾ ਹੈ॥੧॥

## ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ; ਤੋਟਿ ਨ ਆਵੈ ਕਾਈ ਰਾਮ॥

ਨਵ ਨਿਧਿ = ਨੌਂ ਨਿੱਧੀਆਂ ਅਠਾਰਾਂ ਸਿਧਿ = ਸਿੱਧੀਆਂ, ਕਰਾਮਾਤੀ ਸ਼ਕਤੀਆਂ[੧] ਤੇ ਰਿਧਿ = ਅੰਨ ਦੀ ਅਤੋਟਤਾ ਆਦਿ ਬੇਅੰਤ ਪਦਾਰਥ ਕਰਤੇ = ਕਰਤਾ ਪੁਰਖ ਨੇ ਦੀਨੇ = ਦੇਣਾ ਕੀਤੇ ਹਨ, ਰਾਮ = ਹੇ ਭਾਈ! ਹੁਣ ਕਾਈ = ਕੁਝ ਵੀ ਤੋਟਿ = ਘਾਟਾ ਨਹੀਂ ਆਵੈ = ਆਉਂਦਾ **ਅਥਵਾ** ਨਵਧਾ ਭਗਤੀ ਰੂਪੀ ਨੌਂ ਨਿੱਧੀਆਂ ਸਭ ਪ੍ਰਕਾਰ ਦੀਆਂ ਸਿਧਿ = ਮੁਕਤੀਆਂ ਅਤੇ ਨਾਮ ਰੂਪੀ ਅੰਨ ਦੀ ਅਤੋਟਤਾ ਬਖ਼ਸ਼ ਦਿੱਤੀ ਹੈ, ਜਿਸ ਦਾ ਕਿਸੇ ਪ੍ਰਕਾਰ ਘਾਟਾ ਨਹੀਂ ਆਉਂਦਾ।

**[ਅੰਗ ੭੮੪]**

## ਖਾਤ ਖਰਚਤ ਬਿਲਛਤ ਸੁਖੁ ਪਾਇਆ; ਕਰਤੇ ਕੀ ਦਾਤਿ ਸਵਾਈ ਰਾਮ॥

ਰਾਮ = ਹੇ ਭਾਈ! ਆਪ ਪਦਾਰਥ ਖਾਤ = ਖਾਂਦਿਆਂ ਤੇ ਸੰਬੰਧੀਆਂ ਤਾਈਂ ਖਰਚਤ = ਖ਼ਰਚਦਿਆਂ ਬਿਲਛਤ = ਆਮ-ਖ਼ਾਸ ਨੂੰ ਪਦਾਰਥ ਵੰਡਦਿਆਂ **ਵਾ:** ਆਪ ਨਾਮ ਜਪਣ ਰੂਪ ਖਾਂਦਿਆਂ, ਸੰਬੰਧੀਆਂ, ਜਗਿਆਸੂ ਸਿੱਖਾਂ ਤੋਂ ਜਪਾਉਣ ਰੂਪ ਖ਼ਰਚਦਿਆਂ ਇਉਂ ਨਾਮ ਦਾ ਬਿਲਛਤ = ਅਨੰਦ ਮਾਣਦੇ ਹੋਇਆ ਅਸਾਂ ਨੇ ਸੁਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ। ਇਹ ਕਰਤੇ = ਕਰਤਾ ਪੁਰਖ ਕੀ = ਦੀ ਦਾਤਿ = ਬਖ਼ਸ਼ਿਸ਼ ਸਵਾਈ = ਦੂਣੀ-ਚੌਗੁਣੀ ਹੈ **ਵਾ:** ਨਾਮ, ਬ੍ਰਹਮ ਵਿੱਦਿਆ, ਭਾਉ-ਭਗਤੀ ਦੀ ਦਾਤ ਦੂਣੀ-ਚੌਗੁਣੀ, ਬਹੁਤ ਤੋਂ ਬਹੁਤ ਹੈ।

## ਦਾਤਿ ਸਵਾਈ, ਨਿਖੁਟਿ ਨ ਜਾਈ; ਅੰਤਰਜਾਮੀ ਪਾਇਆ॥

ਇਹ ਦਾਤਿ = ਬਖ਼ਸ਼ਿਸ਼ ਸਵਾਈ = ਦੂਣੀ ਚੌਗੁਣੀ ਵੱਧਦੀ ਹੀ ਜਾਂਦੀ ਹੈ, ਜੋ ਕਦੇ ਵੀ ਨਿਖੁਟਿ = ਮੁੱਕ

---

੧. ਰਿੱਧੀਆਂ, ਸਿੱਧੀਆਂ ਦੀ ਵਿਸ਼ੇਸ਼ ਵੀਚਾਰ, ਇਸੇ ਸਟੀਕ ਦੀ ਪਹਿਲੀ ਪੋਥੀ ਵਿਚ "ਜਪੁ ਜੀ ਸਾਹਿਬ" ਦੀ ਉਨੱਤੀਵੀਂ ਪਉੜੀ ਵਿਚ ਹੈ।

ਨਹੀਂ ਜਾਈ = ਜਾਂਦੀ, ਇਸ ਨਾਮ, ਬ੍ਰਹਮ ਵਿੱਦਿਆ, ਭਾਉ ਭਗਤੀ ਦੀ ਦਾਤ ਕਰਕੇ ਸੰਤਾਂ, ਮਹਾਤਮਾਂ ਨੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰੇਰਕ ਪਰਮੇਸ਼ਰ ਪਾਇਆ = ਪਾ ਲਿਆ ਹੈ।

## ਕੋਟਿ ਬਿਘਨ ਸਗਲੇ ਉਠਿ ਨਾਠੇ; ਦੂਖੁ ਨ ਨੇੜੈ ਆਇਆ ॥

ਉਨ੍ਹਾਂ ਦੇ ਕੋਟਿ = ਕ੍ਰੋੜਾਂ ਬਿਘਨ = ਰੁਕਾਵਟਾਂ ਪਾਉਣ ਵਾਲੇ ਪਾਪ ਕਰਮ ਸਗਲੇ = ਸਾਰੇ ਹੀ ਉੱਠ ਕੇ ਨਾਠੇ = ਨੱਸ ਗਏ ਹਨ ਤੇ ਜੰਮਣ ਮਰਣ ਰੂਪੀ ਆਦਿ ਕੋਈ ਵੀ ਦੂਖ = ਦੁੱਖ ਨੇੜੇ = ਕੋਲ ਨਹੀਂ ਆਇਆ = ਆਉਂਦਾ।

## ਸਾਂਤਿ ਸਹਜ ਆਨੰਦ ਘਨੇਰੇ; ਬਿਨਸੀ ਭੂਖ ਸਬਾਈ ॥

ਹਿਰਦੇ ਅੰਦਰ ਪੂਰਨ ਸਾਂਤਿ = ਸ਼ਾਂਤੀ, ਭਾਵ ਟਿਕਾਅ ਸਹਜ = ਆਤਮਿਕ ਗਿਆਨ ਤੇ ਘਨੇਰੇ = ਬੇਅੰਤ ਅਨੰਦ ਪ੍ਰਾਪਤ ਹੋਏ ਹਨ **ਵਾ:** ਸਾਂਤਿ ਤੇ ਸਹਜ ਸਰੂਪ ਦਾ ਘਣਾ ਅਨੰਦ ਪ੍ਰਾਪਤ ਹੋਇਆ ਹੈ। ਆਸਾ ਰੂਪੀ ਸਬਾਈ = ਸਾਰੀ ਭੂਖ = ਭੁੱਖ ਬਿਨਸੀ = ਨਾਸ਼ ਹੋ ਗਈ ਹੈ।

## ਨਾਨਕ, ਗੁਣ ਗਾਵਹਿ ਸੁਆਮੀ ਕੇ; ਅਚਰਜੁ ਜਿਸੁ ਵਡਿਆਈ ਰਾਮ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਹੇ ਭਾਈ ਅਸੀਂ ਉਸ ਸਮਰੱਥ ਸੁਆਮੀ = ਮਾਲਕ ਪਰਮੇਸ਼ਰ ਕੇ = ਦੇ ਗੁਣ ਗਾਵਹਿ = ਗਾਉਂਦੇ ਹਾਂ, ਜਿਸ ਦੀ ਅਚਰਜੁ = ਅਸਚਰਜ ਵਡਿਆਈ = ਸ਼ੋਭਾ ਹੈ ॥੨॥

## ਜਿਸ ਕਾ ਕਾਰਜੁ ਤਿਨ ਹੀ ਕੀਆ; ਮਾਣਸੁ ਕਿਆ ਵੇਚਾਰਾ ਰਾਮ ॥

ਰਾਮ = ਹੇ ਭਾਈ ! ਜਿਸ ਵਾਹਿਗੁਰੂ ਕਾ = ਦਾ ਇਹ ਹਰਿਮੰਦਰ ਸਾਹਿਬ, ਸਰੋਵਰ ਨੂੰ ਰਚਨ ਅਤੇ ਸਿੱਖਾਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਾਉਣ ਦਾ ਕਾਰਜੁ = ਕੰਮ ਹੈ, ਤਿਨ = ਉਸੇ ਨੇ ਹੀ ਕੀਆ = ਕੀਤਾ ਹੈ, ਮਾਣਸੁ = ਮਨੁੱਖ ਵੀਚਾਰਾ ਕਿਆ = ਕੀ ਹੈ ? ਜੋ ਕੁਝ ਕਰ ਸਕੇ ਭਾਵ ਮਨੁੱਖ ਵੀਚਾਰਾ ਆਪੇ ਕੁਝ ਨਹੀਂ ਕਰ ਸਕਦਾ।

## ਭਗਤ ਸੋਹਨਿ ਹਰਿ ਕੇ ਗੁਣ ਗਾਵਹਿ; ਸਦਾ ਕਰਹਿ ਜੈਕਾਰਾ ਰਾਮ ॥

ਰਾਮ = ਹੇ ਭਾਈ ! ਭਗਤ = ਭਗਤੀ ਕਰਨ ਵਾਲੇ ਸੇਵਕ ਸਦਾ ਸੋਹਨਿ = ਸ਼ੋਭਦੇ ਹਨ, ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ ਅਤੇ ਸਦਾ = ਹਮੇਸ਼ਾਂ ਪਰਮੇਸ਼ਰ ਦਾ ਜੈਕਾਰਾ = ਜੈ ਜੈ ਕਾਰ ਕਰਹਿ = ਕਰਦੇ ਹਨ।

## ਗੁਣ ਗਾਇ ਗੋਬਿੰਦ, ਅਨਦ ਉਪਜੇ; ਸਾਧਸੰਗਤਿ ਸੰਗਿ ਬਨੀ ॥

ਗੋਬਿੰਦ = ਪਰਮੇਸ਼ਰ ਦੇ ਗੁਣ ਗਾਇ = ਗਾਉਣ ਕਰਕੇ ਭਗਤ ਜਨਾਂ ਨੂੰ ਹਿਰਦੇ ਅੰਦਰ ਅਨਦ = ਅਨੰਦ ਉਪਜੇ = ਪੈਦਾ ਹੁੰਦਾ ਹੈ ਅਤੇ ਸਾਧਸੰਗਤਿ = ਸ੍ਰੇਸ਼ਟ ਸੰਤ ਜਨਾਂ ਦੀ ਸੰਗਤ ਦੇ ਸੰਗਿ = ਨਾਲ ਪ੍ਰੀਤੀ ਬਨੀ = ਬਣ ਆਉਂਦੀ ਹੈ **ਵਾ:** ਸਾਧਸੰਗਤ ਨਾਲ ਮਿਲ ਕੇ ਸ਼ੁਭ ਗੁਣਾਂ ਦੀ ਬਨੀ = ਬਗ਼ੀਚੀ ਪ੍ਰਫੁੱਲਤ ਹੋ ਜਾਂਦੀ ਹੈ।

## ਜਿਨਿ ਉਦਮੁ ਕੀਆ ਤਾਲ ਕੇਰਾ; ਤਿਸ ਕੀ ਉਪਮਾ ਕਿਆ ਗਨੀ ॥

ਫੇਰ ਜਿਨਿ = ਜਿਸ ਅੰਤਰਜਾਮੀ ਨੇ **ਵਾ:** ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਤਾਲ = ਸਰੋਵਰ

ਰਚਨ ਕੇਰਾ = ਦਾ ਉਦਮੁ = ਯਤਨ ਕੀਆ = ਕੀਤਾ ਹੈ, ਤਿਸ = ਉਸ ਕੀ = ਦੀ ਉਪਮਾ = ਮਹਿਮਾਂ ਕਿਆ = ਕੀ ਗਨੀ = ਗਿਣਨਾ ਕਰੀਏ **ਵਾ:** ਕਿਆ = ਕਿਹੜੀ ਕਿਹੜੀ ਗਨੀ = ਵੀਚਾਰਨਾ ਕਰੀਏ ਭਾਵ ਬੇਅੰਤ ਵਡਿਆਈ ਹੈ।

**ਅਥਵਾ** ਜਿਸ ਨੇ ਅੰਤਹਕਰਨ ਰੂਪੀ ਤਾਲ ਵਿਚ ਨਾਮ ਰੂਪੀ ਜਲ ਪਾਉਣ ਦਾ ਉੱਦਮ ਕੀਤਾ ਹੈ **ਵਾ:** ਜਿਸ ਜਗਿਆਸੂ ਨੇ ਹਿਰਦੇ ਵਿਚ ਨਿਮਰਤਾ ਰੂਪੀ ਤਾਲ ਲਾਉਣ ਦਾ ਉੱਦਮ ਕੀਤਾ ਹੈ, ਉਸ ਦੀ ਮਹਿਮਾ ਕੀ ਗਿਣ ਕੇ ਦੱਸੀਏ ਭਾਵ ਉਸਦੀ ਵੀ ਬੇਅੰਤ ਮਹਿਮਾ ਹੈ।

## ਅਠਸਠਿ ਤੀਰਥ ਪੁੰਨ ਕਿਰਿਆ; ਮਹਾ ਨਿਰਮਲ ਚਾਰਾ ॥

ਅਠਸਠਿ ਤੀਰਥ = ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਪੁੰਨ ਫਲ, ਨੇਤੀ, ਧੋਤੀ, ਪ੍ਰਾਣਾਯਾਮ ਦੀ ਕਿਰਿਆ **ਵਾ:** ਚੰਗੇ ਕਿਰਿਆ = ਕਰਮ ਕਰਨ ਦਾ ਜੋ ਪੁੰਨ ਹੈ, ਜੋ ਮਹਾ = ਬਹੁਤ ਨਿਰਮਲ = ਉੱਜਲ ਚਾਰਾ = ਆਚਰਨ ਦਾ ਫਲ ਹੈ, ਉਹ ਸਭ ਇਸ ਸਰੋਵਰ ਵਿਚ **ਵਾ:** ਸਤਿਸੰਗਤ ਰੂਪੀ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਹੀ ਪ੍ਰਾਪਤ ਹੋ ਜਾਵੇਗਾ।

## ਪਤਿਤ ਪਾਵਨੁ ਬਿਰਦੁ ਸੁਆਮੀ; ਨਾਨਕ ਸਬਦ ਅਧਾਰਾ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਤਿਤ = ਪਾਪੀ ਜੀਵਾਂ ਨੂੰ ਪਾਵਨੁ = ਪਵਿੱਤਰ ਕਰਨਾ ਉਸ ਸੁਆਮੀ = ਮਾਲਕ ਪਰਮੇਸ਼ਰ ਦਾ ਬਿਰਦੁ = ਧਰਮ ਹੈ, ਅਸਾਂ ਨੇ ਗੁਰਾਂ ਦੇ ਸਬਦ = ਉਪਦੇਸ਼ ਦੁਆਰਾ ਉਸੇ ਦਾ ਅਧਾਰਾ = ਆਸਰਾ ਲੈਣਾ ਕੀਤਾ ਹੈ ॥੩॥

## ਗੁਣ ਨਿਧਾਨ ਮੇਰਾ ਪ੍ਰਭੁ ਕਰਤਾ; ਉਸਤਤਿ ਕਉਨੁ ਕਰੀਜੈ ਰਾਮ ॥

ਰਾਮ = ਹੇ ਭਾਈ ! ਮੇਰਾ ਪ੍ਰਭੁ = ਪਰਮੇਸ਼ਰ ਕਰਤਾ = ਰਚਨਹਾਰ ਤੇ ਸ਼ੁੱਭ ਗੁਣਾਂ ਦਾ ਨਿਧਾਨ = ਖ਼ਜ਼ਾਨਾ ਹੈ, ਉਸਦੀ ਕਉਨੁ = ਕਿਹੜੀ ਕਿਹੜੀ ਉਸਤਤਿ = ਵਡਿਆਈ ਕਰੀਜੈ = ਕਰਨੀ ਕਰੀਏ ਭਾਵ ਬੇਅੰਤ ਵਡਿਆਈ ਹੈ।

## ਸੰਤਾ ਕੀ ਬੇਨੰਤੀ ਸੁਆਮੀ; ਨਾਮੁ ਮਹਾ ਰਸੁ ਦੀਜੈ ਰਾਮ ॥

ਰਾਮ = ਹੇ ਭਾਈ ! ਪਰਮੇਸ਼ਰ ਦੇ ਪਿਆਰੇ ਸੰਤਾ = ਮਹਾਤਮਾਂ ਜਨਾਂ ਕੀ = ਦੀ ਇਹੋ ਹੀ ਬੇਨੰਤੀ = ਅਰਜ਼ ਹੁੰਦੀ ਹੈ ਕਿ ਸੁਆਮੀ = ਮਾਲਕ ਵਾਹਿਗੁਰੂ ! ਸਾਨੂੰ ਆਪਣੇ ਨਾਮ ਦਾ ਮਹਾ ਰਸੁ = ਵੱਡਾ ਰਸ ਦੇਣਾ ਕਰ **ਵਾ:** ਜੋ ਤੇਰਾ ਨਾਮ ਮਹਾ = ਵੱਡੇ ਬ੍ਰਹਮਨੰਦ ਦੇ ਰਸ ਨੂੰ ਦੇਣ ਵਾਲਾ ਹੈ, ਉਹ ਨਾਮ ਸਾਨੂੰ ਸਿਮਰਣ ਲਈ ਦੇਣਾ ਕਰ।

## ਨਾਮੁ ਦੀਜੈ, ਦਾਨੁ ਕੀਜੈ; ਬਿਸਰੁ ਨਾਹੀ ਇਕ ਖਿਨੋ ॥

ਹੇ ਮਹਾਰਾਜ ! ਆਪ ਨਾਮ ਦੀਜੈ = ਦੇਣਾ ਕਰੋ, ਸਾਨੂੰ ਇਹ ਦਾਨ ਹੀ ਕੀਜੈ = ਕਰ ਦੇਵੋ, (ਭਾਵ ਕਿ ਦਾਨ ਦਿੱਤੀ ਹੋਈ ਚੀਜ਼ ਬਾਅਦ ਵਿਚ ਵਾਪਸ ਨਹੀਂ ਲਈਦੀ) ਇਕ ਖਿਨੋ = ਛਿਨ ਮਾਤਰ ਵੀ ਬਿਸਰੁ = ਭੁੱਲਣਾ ਨਾਹੀ = ਨਾ ਕਰੋ।

## ਗੁਣ ਗੋਪਾਲ ਉਚਰੁ ਰਸਨਾ; ਸਦਾ ਗਾਈਐ ਅਨਦਿਨੋ ॥

ਆਪਣੀ ਰਸਨਾ = ਜੀਭਾ ਨਾਲ ਐਸੇ ਗੋਪਾਲ = ਪਰਮੇਸ਼ਰ ਦੇ ਗੁਣਾਂ ਨੂੰ ਉਚਰੁ = ਉਚਾਰਨ ਕਰੀਏ ਅਤੇ ਅਨਦਿਨੋ = ਰਾਤ ਦਿਨ ਸਦਾ = ਹਮੇਸ਼ਾਂ ਗਾਈਐ = ਗਾਉਂਦੇ ਰਹੀਏ।

## ਜਿਸੁ ਪ੍ਰੀਤਿ ਲਾਗੀ ਨਾਮ ਸੇਤੀ; ਮਨੁ ਤਨੁ ਅੰਮ੍ਰਿਤ ਭੀਜੈ ॥

ਜਿਸ ਦੀ ਪਰਮੇਸ਼ਰ ਦੇ ਨਾਮ ਸੇਤੀ = ਨਾਲ ਪ੍ਰੀਤਿ = ਪ੍ਰੀਤੀ, ਲਗਨ ਲਾਗੀ = ਲੱਗ ਗਈ ਹੈ, ਉਸ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਰੋਮ ਰੋਮ ਕਰਕੇ ਅੰਮ੍ਰਿਤ ਅਨੰਦ ਨਾਲ ਭੀਜੈ = ਭਿੱਜ ਜਾਂਦਾ ਹੈ।

## ਬਿਨਵੰਤਿ ਨਾਨਕ, ਇਛ ਪੁੰਨੀ; ਪੇਖਿ ਦਰਸਨੁ ਜੀਜੈ ॥੪॥੭॥੧੦॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਸਾਡੀ ਸਭ ਇਛ = ਚਾਹਨਾ ਪੁੰਨੀ = ਪੂਰੀ ਹੋ ਗਈ ਹੈ, ਅਸੀਂ ਤਾਂ ਅੰਤਰਜਾਮੀ ਦੇ ਦਰਸਨੁ = ਦੀਦਾਰ ਪੇਖਿ = ਦੇਖ ਕੇ ਹੀ ਜੀਜੈ = ਜਿਉਂਦੇ ਹਾਂ ॥੪॥੭॥੧੦॥

## ਰਾਗੁ ਸੂਹੀ ਮਹਲਾ ੫ ਛੰਤ ੧ੴ ਸਤਿਗੁਰ ਪ੍ਰਸਾਦਿ ॥

ਜਦੋਂ ਇਹ ਉਪਰੋਕਤ ਕਾਰ ਕਰ ਕੇ ਪਰਮਾਤਮਾ ਜੀ ਦੇਵਤਿਆਂ ਤੇ ਭਗਤਾਂ ਸਮੇਤ ਅਲੋਪ ਹੋ ਗਏ ਫੇਰ ਗੁਰੂ ਜੀ ਮੰਜੀ ਸਾਹਿਬ ਦੀਵਾਨ ਵਿਚ ਆਣ ਕੇ ਬੈਠ ਗਏ, ਉਸ ਵੇਲੇ ਸਿੱਖਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਹੇ ਸਤਿਗੁਰੂ ਜੀ ! ਉਨ੍ਹਾਂ ਅਗੰਮੀ ਰੂਹਾਂ ਨੇ ਤੁਹਾਡੇ ਨਾਲ ਕਿਹੋ ਜਿਹੇ ਬਚਨ ਬਿਲਾਸ ਕੀਤੇ ਸਨ, ਤਦ ਸੂਹੀ ਰਾਗ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਰਮੇਸ਼ਰ ਦੀ ਵਡਿਆਈ, ਮਹਿਮਾ ਕਥਨ ਕਰਦੇ ਹੋਏ ਛੰਤ = ਜੱਸ ਰੂਪੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰੂ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ ॥

ਹੇ ਸੰਤ ਜੀ = ਜੀਉ ! ਮੋਰਾ = ਮੇਰਾ ਇਸ ਲੋਕ ਵਿਚ ਸਜਣੁ = ਮਿੱਤ੍ਰ ਤੇ ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਸੁਆਮੀ = ਮਾਲਕ ਹਰਿ = ਪਰਮੇਸ਼ਰ ਮਿਠ = ਮਿੱਠੇ ਪਿਆਰੇ ਬਚਨ ਬੋਲੜਾ = ਬੋਲਣ ਵਾਲਾ ਹੈ।

## ਹਉ ਸੰਮਲਿ ਥਕੀ ਜੀ; ਓਹੁ ਕਦੇ ਨ ਬੋਲੈ ਕਉਰਾ ॥

ਹਉ = ਮੈਂ ਸਾਰੀਆਂ ਅਵਸਥਾਂ ਵਿਚ ਸੰਮਲਿ = ਸੰਭਾਲ ਕੇ ਥਕੀ = ਹਾਰ, ਥੱਕ ਗਈ ਹਾਂ ਭਾਵ ਦੇਖ ਪਰਖ ਕੇ ਥੱਕ ਗਈ ਹਾਂ, ਪਰ ਓਹੁ = ਉਹ ਪਿਆਰਾ ਪਰਮੇਸ਼ਰ ਕਦੇ = ਕਦਾਚਿਤ ਵੀ ਕਉਰਾ = ਕੜਵਾ, ਦੁਖਦਾਇਕ ਬਚਨ ਨਹੀਂ ਬੋਲੈ = ਬੋਲਦਾ।

## ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ ਕੋ ਨ ਚਿਤਾਰੇ ॥

ਸਭ ਥਾਈਂ ਪੂਰਨ = ਵਿਆਪਕ ਭਗਵਾਨੈ = ਖਟ ਭਗਾਂ ਸੰਪੰਨ ਪਰਮੇਸ਼ਰ ਕਉੜਾ = ਕੜਵਾ ਦੁਖਦਾਇਕ ਬੋਲਿ = ਬਚਨ ਤਾਂ ਜਾਨੈ = ਜਾਣਦਾ ਹੀ ਨਹੀਂ ਹੈ, ਆਪਣੇ ਸੇਵਕਾਂ ਦੇ ਕੋ = ਕੋਈ ਵੀ ਅਉਗੁਣ = ਗੁਨਾਹ ਚਿਤਾਰੇ = ਚੇਤੇ ਨਹੀਂ ਕਰਦਾ।

## ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ ਨਹੀ ਭੰਨੈ ਘਾਲੇ ॥

ਪਤਿਤ = ਪਾਪੀਆਂ ਨੂੰ ਪਾਵਨੁ = ਪਵਿੱਤਰ ਕਰਨਾ ਹਰਿ = ਪਰਮੇਸ਼ਰ ਆਪਣਾ ਬਿਰਦੁ = ਧਰਮ, ਪ੍ਰਣ

ਸਦਾਏ = ਸਦਾਉਂਦਾ ਹੈ, ਉਹ ਕਿਸੇ ਦੀ ਇਕ ਤਿਲ ਭਾਵ ਥੋੜ੍ਹੇ ਮਾਤਰ ਵੀ ਕੀਤੀ ਹੋਈ ਘਾਲੇ = ਘਾਲਣਾ, ਕਮਾਈ ਨੂੰ ਭੰਨੈ = ਭੰਨਦਾ ਭਾਵ ਵਿਅਰਥ ਨਹੀਂ ਜਾਣ ਦੇਂਦਾ।

## ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ ॥

ਚਾਰੇ ਖਾਣੀਆਂ ਵਾਲੇ ਜੀਵਾਂ ਦੇ ਘਟ ਘਟ = ਹਿਰਦੇ ਹਿਰਦੇ ਵਿਚ ਵਾਸੀ = ਵੱਸ ਰਿਹਾ ਹੈ ਅਤੇ ਸਰਬ = ਸਾਰੇ ਬ੍ਰਹਿਮੰਡਾਂ ਵਿਚ ਵੀ ਨਿਵਾਸੀ = ਨਿਵਾਸ ਕਰ ਰਿਹਾ ਹੈ **ਵਾ:** ਸਾਰੀਆਂ (ਨਿ + ਵਾਸੀ) ਵਾਸੀ = ਵਾਸ਼ਨਾਵਾਂ ਤੋਂ ਨਿ = ਰਹਿਤ ਹੋ ਕੇ ਸਭ ਘਟਾਂ ਘਟਾਂ ਵਿਚ ਵੱਸ ਰਿਹਾ ਹੈ, ਫੇਰ ਸਭਨਾਂ ਦੇ ਹੀ = ਨਿਸਚੇ ਕਰਕੇ ਨੇਰੈ = ਨੇੜੇ ਤੇ = ਤੋਂ ਨੇਰਾ = ਨੇੜੇ ਹੈ।

## ਨਾਨਕ ਦਾਸੁ, ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ = ਸੇਵਕ ਤਾਂ ਸਦਾ = ਹਮੇਸ਼ਾਂ ਹੀ ਉਸਦੀ ਸਰਣਾਗਤਿ = ਓਟ, ਸ਼ਰਨ ਵਿਚ ਇਸਥਿਤ ਹਾਂ, ਜੋ ਮੇਰਾ ਲੋਕ-ਪ੍ਰਲੋਕ ਦਾ ਸਜਣੁ = ਮਿੱਤ੍ਰ ਹਰਿ = ਪਰਮੇਸ਼ਰ ਅੰਮ੍ਰਿਤ = ਮ੍ਰਿਤੂ ਤੋਂ ਰਹਿਤ **ਵਾ:** ਆਤਮਿਕ ਅਨੰਦ ਦੇਣ ਵਾਲਾ ਅੰਮ੍ਰਿਤ ਰੂਪ ਹੈ ॥੧॥

## ਹਉ ਬਿਸਮੁ ਭਈ ਜੀ; ਹਰਿ ਦਰਸਨੁ ਦੇਖਿ ਅਪਾਰਾ ॥

ਹੇ ਗੁਰਸਿੱਖ, ਸੰਤ ਮਹਾਤਮਾ ਜੀ = ਜੀਉ ! ਅਪਾਰਾ = ਪਾਰਾਵਾਰ ਤੋਂ ਰਹਿਤ ਹਰਿ = ਪਰਮੇਸ਼ਰ ਦਾ ਦਰਸਨੁ = ਦੀਦਾਰ ਦੇਖਿ = ਵੇਖ ਕਰਕੇ ਹਉ = ਮੈਂ ਬਹੁਤ ਬਿਸਮੁ = ਅਸਚਰਜ ਭਈ = ਹੋਈ ਹਾਂ **ਵਾ:** ਸਾਡੇ ਚਿੱਤ ਦੀ ਬਿਰਤੀ ਬਹੁਤ ਬਿਸਮਾਦ ਹੋਈ ਹੈ।

## ਮੇਰਾ ਸੁੰਦਰੁ ਸੁਆਮੀ ਜੀ; ਹਉ ਚਰਨ ਕਮਲ ਪਗ ਛਾਰਾ ॥

ਹੇ ਗੁਰਸਿੱਖੋ ਸੰਤ ਮਹਾਤਮਾ ਜੀ = ਜੀਉ ! ਮੇਰਾ ਸੁਆਮੀ = ਮਾਲਕ ਪਰਮੇਸ਼ਰ ਸਤਿ, ਚਿੱਤ, ਅਨੰਦ ਸਰੂਪ ਹੋਣ ਕਰਕੇ ਬਹੁਤ ਹੀ ਸੁੰਦਰੁ = ਸੋਹਣਾ ਹੈ, ਹਉ = ਮੈਂ ਉਸਦੇ ਚਰਨ ਕਮਲਾਂ ਦੇ ਛਾਰਾ = ਧੂੜ ਵਿਚ ਪਗ = ਰਚੀ, ਮਿਲੀ ਹੋਈ ਹਾਂ **ਵਾ:** ਸਾਰਿਆਂ ਦੇ ਚਰਨ ਭਾਵ ਅਧਿਸ਼ਠਾਨ ਤੇ ਕਮਲ ਵਤ ਨਿਰਲੇਪ ਰਹਿਣ ਵਾਲੇ ਪਰਮੇਸ਼ਰ ਦੇ ਪਗ = ਚਰਨਾਂ ਦੀ ਛਾਰਾ = ਧੂੜ ਬਣ ਜਾਵਾਂ।

## ਪ੍ਰਭ ਪੇਖਤ ਜੀਵਾ, ਠੰਢੀ ਥੀਵਾ; ਤਿਸੁ ਜੇਵਡੁ ਅਵਰੁ ਨ ਕੋਈ ॥

ਮੈਂ ਪ੍ਰਭ = ਪਰਮੇਸ਼ਰ ਦੇ ਦਰਸ਼ਨ ਪੇਖਤ = ਵੇਖ ਕੇ ਜੀਵਾ = ਜਿਉਂਦੀ ਹਾਂ, ਅੰਦਰੋਂ ਠੰਢੀ = ਸ਼ਾਂਤ ਥੀਵਾ = ਹੁੰਦੀ ਹਾਂ, ਤਿਸੁ = ਉਸ ਪਰਮੇਸ਼ਰ ਜੇਵਡੁ = ਜਿੱਡਾ ਵੱਡਾ ਸਮਰੱਥ ਅਵਰੁ = ਹੋਰ ਕੋਈ ਨਹੀਂ ਹੈ।

## ਆਦਿ ਅੰਤਿ ਮਧਿ ਪ੍ਰਭੁ ਰਵਿਆ; ਜਲਿ ਥਲਿ ਮਹੀਅਲਿ ਸੋਈ ॥

ਸਾਰੇ ਸੰਸਾਰ ਦੇ ਆਦਿ = ਮੁੱਢ, ਅੰਤਿ = ਅਖ਼ੀਰ ਤੇ ਮਧਿ = ਵਿਚਕਾਰ ਤਿੰਨਾਂ ਸਮਿਆਂ ਵਿਚ ਪ੍ਰਭੁ = ਪਰਮੇਸ਼ਰ ਰਵਿਆ = ਵਿਆਪਕ ਹੈ, ਜਲਿ = ਪਾਣੀ ਵਾਲੀ ਤੇ ਥਲਿ = ਖ਼ੁਸ਼ਕ ਜਗ੍ਹਾ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਵੀ ਸੋਈ = ਉਹੋ ਹੀ ਵਿਆਪਕ ਹੈ।

## ਚਰਨ ਕਮਲ ਜਪਿ ਸਾਗਰੁ ਤਰਿਆ; ਭਵਜਲ ਉਤਰੇ ਪਾਰਾ ॥

ਉਸ ਪਰਮੇਸ਼ਰ ਦੇ ਚਰਨ ਕਮਲਾਂ ਨੂੰ ਜਪ ਕਰਕੇ ਅਨੇਕਾਂ ਨੇ ਸੰਸਾਰ ਸਾਗਰੁ = ਸਮੁੰਦ੍ਰ ਤਰਿਆ = ਤਰ

ਲਿਆ ਹੈ ਅਤੇ ਅਨੇਕਾਂ ਭਵਜਲ = ਸੰਸਾਰ-ਸਮੁੰਦ੍ਰ ਤੋਂ ਪਾਰਾ = ਪਾਰ ਮੁਕਤੀ ਰੂਪੀ ਕਿਨਾਰੇ ਤੇ ਉਤਰੇ = ਉਤਰ ਗਏ ਹਨ।

## ਨਾਨਕ ਸਰਣਿ ਪੂਰਨ ਪਰਮੇਸੁਰ; ਤੇਰਾ ਅੰਤੁ ਨ ਪਾਰਾਵਾਰਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪੂਰਨ = ਵਿਆਪਕ ਪਰਮੇਸੁਰ = ਪਰਮਾਤਮਾ ! ਮੈਂ ਤੇਰੀ ਸਰਣਿ = ਓਟ ਵਿਚ ਹਾਂ, ਤੇਰਾ ਪਾਰਾਵਾਰਾ = ਪਾਰ ਉਰਾਰ ਦਾ ਅੰਤੁ = ਓੜਕ, ਅਖ਼ੀਰ ਨਹੀਂ ਪਾਇਆ ਜਾ ਸਕਦਾ ॥੨॥

## ਹਉ ਨਿਮਖ ਨ ਛੋਡਾ ਜੀ; ਹਰਿ ਪ੍ਰੀਤਮ ਪ੍ਰਾਨ ਅਧਾਰੋ ॥

ਹੇ ਗੁਰਸਿੱਖੋ ਸੰਤ ਮਹਾਤਮਾ ਜੀ = ਜੀਉ ! ਹਉ = ਮੈਂ ਉਸ ਦੇ ਧਿਆਨ, ਸਿਮਰਨ ਨੂੰ ਇਕ ਨਿਮਖ = ਅੱਖ ਝਮਕਣ ਜਿਤਨਾ ਸਮਾਂ ਵੀ ਛੋਡਾ = ਛੱਡਦਾ ਨਹੀਂ ਹਾਂ, ਜੋ ਹਰਿ = ਪਰਮੇਸ਼ਰ ਪ੍ਰੀਤਮ = ਪਿਆਰਾ ਤੇ ਮੇਰੇ ਪ੍ਰਾਨ = ਸ੍ਵਾਸਾਂ ਦਾ ਅਧਾਰੋ = ਆਸਰਾ ਰੂਪ ਹੈ।

## ਗੁਰਿ ਸਤਿਗੁਰ ਕਹਿਆ ਜੀ; ਸਾਚਾ ਅਗਮ ਬੀਚਾਰੋ ॥

ਹੇ ਗੁਰਸਿੱਖੋ ਸੰਤ ਮਹਾਤਮਾ ਜੀ = ਜੀਉ ! ਗੁਰਿ = ਪੂਜਨੀਕ ਵੱਡੇ ਸਤਿਗੁਰੂ ਸਾਹਿਬ ਜੀ ਨੇ ਸਾਚਾ = ਸੱਚੇ ਅਗਮ = ਅਚੱਲ ਪਰਮੇਸ਼ਰ ਦਾ ਬੀਚਾਰੋ = ਵੀਚਾਰ, ਨਿਰਣਾ ਕਹਿਆ = ਕਹਿਣਾ ਕੀਤਾ ਹੈ।

## ਮਿਲਿ ਸਾਧੂ ਦੀਨਾ, ਤਾ ਨਾਮੁ ਲੀਨਾ; ਜਨਮ ਮਰਣ ਦੁਖ ਨਾਠੇ ॥

ਜਦ ਸਾਧੂ = ਸੰਤ ਜਨਾਂ, ਸ੍ਰੇਸ਼ਟ ਗੁਰੂ ਸਾਹਿਬ ਜੀ ਨੂੰ ਮਿਲ ਕਰਕੇ ਆਪਣਾ ਮਨ ਦੀਨਾ = ਦੇਣਾ ਕੀਤਾ ਤਾ = ਤਦੋਂ ਪਰਮੇਸ਼ਰ ਦਾ ਨਾਮ ਲੀਨਾ = ਲੈਣਾ ਭਾਵ ਜਪਣਾ ਕੀਤਾ **ਵਾ:** ਦੀਨਾ = ਧਰਮ ਨੂੰ ਧਾਰਨ ਵਾਲੇ **ਵਾ:** ਦੀਨਾ = ਦੀਨ ਭਾਵ ਨਿਮਰਤਾ ਵਾਲੇ ਸੰਤ ਜਨਾਂ ਨਾਲ ਮਿਲੇ ਤਾਂ ਨਾਮ ਪ੍ਰਾਪਤ ਕੀਤਾ ਹੈ, ਜਿਸ ਕਰਕੇ ਜਨਮ ਮਰਣ ਦੇ ਸਭ ਦੁਖ = ਕਸ਼ਟ ਨਾਠੇ = ਨੱਸ ਗਏ, ਨਵਿਰਤ ਹੋ ਗਏ ਹਨ।

## ਸਹਜ ਸੂਖ ਆਨੰਦ ਘਨੇਰੇ; ਹਉਮੈ ਬਿਨਠੀ ਗਾਠੇ ॥

ਸਹਜ ਸੂਖ = ਅਚੁੱਤ ਸੁੱਖ ਰੂਪ ਪਰਮੇਸ਼ਰ ਦੇ ਘਨੇਰੇ = ਬੇਅੰਤ ਆਨੰਦ = ਅਨੰਦ ਦੇ ਸਹਿਤ ਹੋਏ ਹਾਂ, ਹਉਮੈ = ਹੰਗਤਾ ਮਮਤਾ ਦੀ ਗਾਠੇ = ਗੰਢ ਬਿਨਠੀ = ਨਾਸ਼ ਹੋ ਗਈ ਹੈ **ਵਾ:** ਚਿੱਤ, ਜੜ, ਸੰਸੇ, ਕਰਮ ਗ੍ਰੰਥੀ ਨਵਿਰਤ ਹੋ ਗਈ ਹੈ।

[ਅੰਗ ੭੮੫]

## ਸਭ ਕੈ ਮਧਿ, ਸਭ ਹੂ ਤੇ ਬਾਹਰਿ; ਰਾਗ ਦੋਖ ਤੇ ਨਿਆਰੋ ॥

ਸਾਰਿਆਂ ਦਾ ਆਤਮਾ ਰੂਪ ਹੋਣ ਕਰਕੇ ਸਭ = ਸਾਰਿਆਂ ਕੈ = ਦੇ ਮਧਿ = ਵਿਚ ਵੱਸ ਰਿਹਾ ਹੈ, ਪਾਪਾਂ ਪੁੰਨਾਂ ਤੋਂ ਰਹਿਤ ਹੋਣ ਕਰਕੇ ਹੂ = ਨਿਸਚੇ ਹੀ ਸਭ = ਸਾਰਿਆਂ ਤੇ = ਤੋਂ ਬਾਹਰ ਹੈ ਅਤੇ ਰਾਗ = ਮੋਹ, ਦੋਖ = ਦ੍ਵੈਸ਼ ਆਦਿ ਤੇ = ਤੋਂ ਵੀ ਨਿਆਰੋ = ਨਿਰਲੇਪ, ਸੁਤੰਤਰ ਹੈ।

## ਨਾਨਕ ਦਾਸ ਗੋਬਿੰਦ ਸਰਣਾਈ; ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ ਸੇਵਕ ਉਸ ਗੋਬਿੰਦ = ਪਰਮੇਸ਼ਰ ਦੀ

ਸਰਣਾਈ = ਓਟ ਵਿਚ ਆਏ ਹਾਂ, ਜੋ ਪ੍ਰੀਤਮੁ = ਪਿਆਰਾ ਹਰਿ = ਪਰਮੇਸ਼ਰ ਮਨਹਿ = ਮਨ ਤਾਈਂ ਸਧਾਰੋ = ਸਹਿਤ ਆਸਰੇ ਦੇ ਕਰਨ ਵਾਲਾ ਹੈ **ਵਾ:** ਸੁਧਾਰਨੇ ਵਾਲਾ ਹੈ ॥੩॥

## ਮੈ ਖੋਜਤ ਖੋਜਤ ਜੀ; ਹਰਿ ਨਿਹਚਲੁ ਸੁਘਰੁ ਪਾਇਆ ॥

('ਸੁ-ਘਰੁ' ਉਚਾਰਣ ਹੈ)

ਹੇ ਸੰਤ ਮਹਾਤਮਾ ਜੀ ! ਮੈਂ ਬੇਦਾਂ ਨੂੰ ਖੋਜਤ = ਲੱਭਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਲੱਭਦਿਆਂ **ਵਾ:** ਪਰਮੇਸ਼ਰ ਨੂੰ ਖੋਜ ਖੋਜ ਕੇ **ਵਾ:** ਮਨ ਬਾਣੀ ਦੁਆਰਾ ਖੋਜ ਖੋਜ ਕੇ **ਵਾ:** ਖੋਜਨੇ ਵਾਲਾ ਹੋ ਕੇ ਅਨਮਯ ਕੋਸ਼ ਖੋਜ ਕੇ ਤੇ ਮਨ ਮਯ ਕੋਸ਼ ਖੋਜ ਕੇ ਹਰਿ = ਪਰਮੇਸ਼ਰ ਦਾ ਨਿਹਚਲੁ = ਅਚੱਲ ਤੇ ਸੁ = ਸ੍ਰੇਸ਼ਟ ਸੱਤ ਸਰੂਪ ਰੂਪੀ ਘਰ ਪਾਇਆ = ਪ੍ਰਾਪਤ ਕੀਤਾ ਹੈ।

## ਸਭਿ ਅਧ੍ਰੁਵ ਡਿਠੇ ਜੀਉ; ਤਾ ਚਰਨ ਕਮਲ ਚਿਤੁ ਲਾਇਆ ॥

ਹੇ ਗੁਰਸਿੱਖੋ, ਸੰਤ ਮਹਾਤਮਾ ਜੀਉ ! ਜਦੋਂ ਸਭਿ = ਸਾਰੇ ਪਦਾਰਥ ਅਧ੍ਰੁਵ = ਚਲਾਇਮਾਨ ਡਿਠੇ = ਦੇਖੇ ਤਾ = ਤਦੋਂ ਪਰਮੇਸ਼ਰ ਦੇ ਚਰਨ ਕਮਲਾਂ ਵਿਚ ਚਿਤੁ = ਮਨ ਲਾਇਆ = ਲਾਉਣਾ ਕੀਤਾ।

## ਪ੍ਰਭੁ ਅਬਿਨਾਸੀ, ਹਉ ਤਿਸ ਕੀ ਦਾਸੀ; ਮਰੈ ਨ ਆਵੈ ਜਾਏ ॥

ਜੋ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੁ = ਪਰਮੇਸ਼ਰ ਹੈ, ਹਉ = ਮੈਂ ਤਿਸੁ = ਉਸ ਕੀ = ਦੀ ਦਾਸੀ = ਗੋੱਲੀ ਹਾਂ, ਉਹ ਪ੍ਰਭੂ ਨਾ ਮਰੈ = ਮਰਦਾ ਹੈ, ਨਾ ਹੀ ਜੂਨਾਂ ਵਿਚ ਆਵੈ ਜਾਏ = ਆਉਂਦਾ ਜਾਂਦਾ ਹੈ।

## ਧਰਮ ਅਰਥ ਕਾਮ ਸਭਿ ਪੂਰਨ; ਮਨਿ ਚਿੰਦੀ ਇਛ ਪੁਜਾਏ ॥

ਉਹ ਧਰਮ, ਅਰਥ = ਦੌਲਤ ਕਾਮ = ਕਾਮਨਾਵਾਂ, ਕਾਮਯਾਬੀਆਂ, ਮੋਖ ਆਦਿ ਸਭਿ = ਸਾਰੇ ਪਦਾਰਥਾਂ ਕਰਕੇ ਪੂਰਨ = ਪੂਰਾ ਹੈ, ਫੇਰ ਮਨਿ = ਚਿਤ ਵਿਚ ਚਿੰਦੀ = ਚਿਤਵੀ ਸਭ ਇਛ = ਚਾਹਨਾਂ ਵੀ ਪੁਜਾਏ = ਪੂਰੀ ਕਰ ਦਿੰਦਾ ਹੈ।

## ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ; ਸਿਧ ਸਾਧਿਕ ਮੁਨਿ ਜਨ ਧਿਆਇਆ ॥

ਸ੍ਰੁਤਿ = ਵੇਦ, ਸਿਮ੍ਰਿਤਿ = ਸਿੰਮ੍ਰਿਤੀਆਂ **ਵਾ:** ਵੇਦਾਂ ਤੇ ਸਿੰਮ੍ਰਿਤੀਆਂ ਨੂੰ ਉਚਾਰਣ ਵਾਲੇ ਕਰਤੇ = ਕਰਤਾ ਪੁਰਖ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਸਿਧ = ਸਿੱਧੀ ਨੂੰ ਪ੍ਰਾਪਤ ਜੋਗੀ, ਸਾਧਿਕ = ਸਾਧਨਾਂ ਕਰਨ ਵਾਲੇ, ਮੁਨਿ = ਮੰਨਣਸ਼ੀਲ ਮਹਾਤਮਾਂ, ਜਨ = ਭਗਤਾਂ ਨੇ ਧਿਆਇਆ = ਆਰਾਧਨਾ ਕੀਤਾ ਹੈ।

## ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ;
## ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ ਕ੍ਰਿਪਾ = ਮਿਹਰ ਦੇ ਨਿਧਿ = ਖ਼ਜ਼ਾਨੇ ਸੁਆਮੀ = ਮਾਲਕ ਪਰਮੇਸ਼ਰ ਦੀ ਸਰਨਿ = ਓਟ ਵਿਚ ਆਇਆ ਹਾਂ, ਵਡਭਾਗੀ = ਵੱਡੇ ਭਾਗਾਂ ਕਰਕੇ ਹੀ ਉਸ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਜੱਸ ਨੂੰ ਗਾਇਆ = ਗਾਉਣਾ ਕੀਤਾ ਹੈ **ਵਾ:** ਵਡਭਾਗੀ = ਵੱਡੇ ਭਾਗਾਂ ਵਾਲਿਆਂ ਨੇ **ਵਾ:** ਵੱਡੇ ਭਾਗਾਂ ਕਰਕੇ ਹੀ ਪਰਮੇਸ਼ਰ ਦਾ ਜੱਸ ਗਾਇਆ = ਗਾਇਨ ਕੀਤਾ ਜਾਂਦਾ ਹੈ ॥੪॥੧॥੧੧॥

# ੧ਓ ਸਤਿਗੁਰ ਪ੍ਰਸਾਦਿ ॥ ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰੂ ਜੀ ਦੀ ਪ੍ਰਸਾਦਿ = ਕਿਰਪਾ ਨਾਲ ਮਿਲਦਾ ਹੈ। ਸੂਹੀ ਰਾਗ ਦੇ ਅੰਦਰ ਵਾਰ ਬਾਣੀ ਕੀ = ਦੀ ਪ੍ਰਾਰੰਭਤਾ ਹੁੰਦੀ ਹੈ, ਜੋ ਸਲੋਕਾਂ ਦੇ ਨਾਲਿ = ਸਮੇਤ ਹੈ ਅਤੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਚਾਰਣ ਕੀਤੀ ਹੋਈ ਹੈ, ਭਾਵ ਸਾਰੀਆਂ ਪਉੜੀਆਂ ਤੀਸਰੇ ਪਾਤਸ਼ਾਹ ਜੀ ਦੀਆਂ ਉਚਾਰਣ ਕੀਤੀਆਂ ਹੋਈਆਂ ਹਨ।

ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਈ ਵਾਰਾਂ ਸਲੋਕਾਂ ਤੋਂ ਬਿਨਾਂ ਹਨ, ਜਿਵੇਂ {ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ, ਅੰਗ ੯੬੬} ਅਤੇ {ਬਸੰਤ ਕੀ ਵਾਰ ਮਹਲੁ ੫, ਅੰਗ ੧੧੯੩} ਵਿਚ ਅੰਕਿਤ ਹਨ। ਵਾਰ ਨਾਮ ਇਕੱਲੀਆਂ ਪਉੜੀਆਂ ਦਾ ਹੁੰਦਾ ਹੈ, ਭਾਵ ਇਹ ਸੂਹੀ ਰਾਗ ਦੀ ਵਾਰ ਇਕੱਲੀਆਂ ਪਉੜੀਆਂ ਹੀ ਨਹੀਂ ਬਲਕਿ ਸਲੋਕਾਂ ਦੇ ਨਾਲ ਹੈ।

ਵਾਰ ਦੋ ਸੂਰਮਿਆਂ ਦੇ ਮੁਕਾਬਲੇ ਦਾ ਨਾਮ ਵੀ ਹੈ, ਇਸ ਵਾਰ ਵਿਚ ਗੁਰਮੁਖਾਂ ਤੇ ਮਨਮੁਖਾਂ ਦਾ ਮੁਕਾਬਲਾ ਹੈ, ਗੁਰਮੁਖਾਂ ਦੀ ਜਿੱਤ ਤੇ ਮਨਮੁਖਾਂ ਦੀ ਹਾਰ ਹੈ **ਵਾ:** ਬਿਬੇਕ ਤੇ ਮੋਹ ਦਾ ਮੁਕਾਬਲਾ ਹੈ, ਬਿਬੇਕ ਦੀ ਜਿੱਤ ਤੇ ਮੋਹ ਦੀ ਹਾਰ ਹੈ।

## ਸਲੋਕੁ ਮਃ ੩ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬੇਅੰਤ ਸੰਗਤਾਂ ਅੰਮ੍ਰਿਤ ਉਪਦੇਸ਼ ਸੁਣ ਕੇ ਨਿਹਾਲ ਹੁੰਦੀਆਂ ਸਨ, ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਮਾਇਕੀ ਰੰਗ ਨੂੰ ਝੂਠਾ ਤੇ ਭਗਤੀ ਦੇ ਮਜੀਠੀ ਰੰਗ ਨੂੰ ਪੱਕਾ ਦੱਸਦੇ ਹੋਏ ਪ੍ਰਕਰਣ ਬਣਾ ਕੇ ਪਰਮ ਪਵਿੱਤਰ ਉਪਦੇਸ਼ ਕਥਨ ਕਰਦੇ ਹਨ।

**ਸੂਹੈ ਵੇਸਿ ਦੋਹਾਗਣੀ; ਪਰ ਪਿਰੁ ਰਾਵਣ ਜਾਇ ॥**
**ਪਿਰੁ ਛੋਡਿਆ ਘਰਿ ਆਪਣੈ; ਮੋਹੀ ਦੂਜੈ ਭਾਇ ॥**

ਸੂਹੈ = ਲਾਲ ਰੰਗ ਦੇ ਵੇਸਿ = ਲਿਬਾਸ ਨੂੰ ਪਹਿਨ ਕੇ ਵੀ ਉਹ ਇਸਤ੍ਰੀ ਦੋਹਾਗਣੀ = ਵਿਧਵਾ ਹੈ, ਜੋ ਆਪਣੇ ਪਤੀ ਦੇ ਹੁੰਦਿਆਂ ਪਰ = ਪਰਾਏ ਪਿਰੁ = ਪਤੀ ਨੂੰ ਰਾਵਣ = ਰਮਣ, ਭੋਗਣ ਜਾਂਦੀ ਹੈ।[1]

ਆਪਣੇ ਘਰ ਵਿਚ ਪਰਮੇਸ਼ਰ ਰੂਪੀ ਪਿਰੁ = ਪਤੀ ਨੂੰ ਛੋਡਿਆ = ਛੱਡਿਆ ਹੋਇਆ ਹੈ ਤੇ ਦੂਜੈ = ਦੂਸਰੇ ਪੁਰਖਾਂ ਨੂੰ ਭਾਇ = ਪ੍ਰੇਮ ਕਰਕੇ ਉਨ੍ਹਾਂ ਦੇ ਵਿਚ ਹੀ ਮੋਹੀ = ਮੋਹਿਤ ਹੋਈ ਹੈ।

**ਮਿਠਾ ਕਰਿ ਕੈ ਖਾਇਆ; ਬਹੁ ਸਾਦਹੁ ਵਧਿਆ ਰੋਗੁ ॥**
**ਸੁਧੁ ਭਤਾਰੁ ਹਰਿ ਛੋਡਿਆ; ਫਿਰਿ ਲਗਾ ਜਾਇ ਵਿਜੋਗੁ ॥**

ਉਸ ਨੇ ਹੁਣ ਤਾਂ ਪਰਾਏ ਪੁਰਖਾਂ ਦੀ ਕੁਸੰਗਤ ਕਰਕੇ ਵਿਸ਼ਿਆਂ ਦੇ ਭੋਗ ਨੂੰ ਮਿਠਾ = ਸੁਆਦਲਾ ਜਾਣ ਕੇ ਖਾਇਆ = ਖਾਧਾ ਭਾਵ ਭੋਗਿਆ ਹੈ, ਪਰ ਇਸ ਭੋਗਾਂ ਦੇ ਸਾਦਹੁ = ਸੁਆਦਾਂ ਕਰਕੇ ਬਹੁ = ਬਹੁਤ ਸਾਰਾ ਰੋਗ ਹੀ ਵਧਿਆ ਹੈ।

ਮਾਪਿਆਂ ਦਾ ਦਿੱਤਾ ਹੋਇਆ ਸੁਧੁ = ਨਿਰਦੋਸ਼, ਹਰਿ = ਪਰਮੇਸ਼ਰ ਰੂਪੀ ਭਤਾਰੁ = ਪਤੀ ਉਸ ਨੇ

---

੧. ਭਾਵ ਸੂਹਾ ਵੇਸ ਵਿਆਹੀ ਹੋਈ ਇਸਤ੍ਰੀ ਦੀ ਨਿਸ਼ਾਨੀ ਸਮਝੀ ਜਾਂਦੀ ਹੈ, ਪਰ ਜੇ ਉਹ ਇਸਤ੍ਰੀ ਪਤੀ-ਬ੍ਰਤਾ ਧਰਮ ਤੋਂ ਉਲਟ, ਲੋਕ-ਰੀਤੀ, ਧਰਮ ਤੋਂ ਉਲਟ ਪਰਾਏ ਪਤੀ ਨੂੰ ਭੋਗਦੀ ਹੈ ਤਾਂ ਉਹ ਵਿਧਵਾ ਹੀ ਸਮਝਣਾ ਕਰੋ।

ਛੋਡਿਆ = ਛਡ ਦਿੱਤਾ ਹੈ, ਫਿਰਿ = ਮੁੜ ਉਸਨੂੰ ਪਤੀ ਦਾ ਵਿਜੋਗੁ = ਵਿਛੋੜਾ ਹੀ ਲਗਾ = ਲੱਗ ਜਾਇ = ਜਾਂਦਾ ਹੈ ਭਾਵ ਅਜਿਹੀ ਇਸਤ੍ਰੀ ਨੂੰ ਪਤੀ ਛਡ ਦਿੰਦਾ ਹੈ, ਪਤੀ ਦੀ ਛਡੀ ਹੋਈ ਨੂੰ ਲੋਕ ਵੀ ਘਿਰਨਾ ਨਾਲ ਵੇਖਦੇ ਹਨ।

## ਦੂਸਰਾ ਅਰਥ

**ਸੂਹੈ ਵੇਸਿ ਦੋਹਾਗਣੀ; ਪਰ ਪਿਰੁ ਰਾਵਣ ਜਾਇ ॥**

ਸੂਹੈ ਵੇਸਿ ਭਾਵ ਪਖੰਡ ਦਾ ਲਿਬਾਸ ਧਾਰਨ ਵਾਲੀ ਉਹ ਜੀਵ ਰੂਪੀ ਇਸਤ੍ਰੀ ਦੋਹਾਗਣੀ = ਖੋਟੇ ਭਾਗਾਂ ਵਾਲੀ ਹੈ, ਜੋ ਇਕ ਪਤੀ ਪਰਮੇਸ਼ਰ ਨੂੰ ਤਿਆਗ ਕੇ ਪਰ = ਪਰਾਏ ਪਿਰੁ = ਪਤੀ ਭਾਵ ਦੇਵੀ ਦੇਵਤਿਆਂ, ਭੂਤਾਂ ਪ੍ਰੇਤਾਂ ਦੇ ਅਨੰਦ ਨੂੰ ਭੋਗਣ ਲਈ ਜਾਂਦੀ ਹੈ।

**ਪਿਰੁ ਛੋਡਿਆ ਘਰਿ ਆਪਣੈ; ਮੋਹੀ ਦੂਜੈ ਭਾਇ ॥**

ਜੋ ਪਿਰੁ = ਪਤੀ ਪਰਮੇਸ਼ਰ ਆਪਣੇ ਅੰਤਹਕਰਣ ਦਾ ਸਾਖੀ ਰੂਪ ਹੈ **ਵਾ:** ਜੋ ਸਾਧਸੰਗਤ ਰੂਪੀ ਘਰ ਵਿਚ ਨਿਵਾਸ ਕਰਦਾ ਹੈ, ਉਸਨੂੰ ਛੋਡਿਆ = ਛਡ ਦਿੱਤਾ ਹੈ ਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਉਸ ਦੀ ਚਿੱਤ ਬਿਰਤੀ ਮੋਹੀ = ਮੋਹਿਤ ਕੀਤੀ ਹੋਈ ਹੈ।

**ਮਿਠਾ ਕਰਿ ਕੈ ਖਾਇਆ; ਬਹੁ ਸਾਦਹੁ ਵਧਿਆ ਰੋਗੁ ॥**

ਜਿਹੜੇ ਵਿਕਾਰਾਂ ਨੂੰ ਮਿੱਠਾ ਮੰਨ ਕਰਕੇ ਖਾਇਆ = ਖਾਧਾ ਭਾਵ ਭੋਗਿਆ ਹੈ, ਉਨ੍ਹਾਂ ਵਿਕਾਰਾਂ ਦੇ ਬਹੁਤੇ ਸਾਦਹੁ = ਸੁਆਦਾਂ ਕਰਕੇ ਜੰਮਣ ਮਰਣ, ਅਗਿਆਨ ਦਾ ਰੋਗ ਹੋਰ ਵਧਿਆ = ਵਧ ਗਿਆ।

**ਸੁਧੁ ਭਤਾਰੁ ਹਰਿ ਛੋਡਿਆ; ਫਿਰਿ ਲਗਾ ਜਾਇ ਵਿਜੋਗੁ ॥**

ਸ਼ੁੱਧ ਸਰੂਪ ਭਤਾਰੁ = ਪਤੀ ਪਰਮੇਸ਼ਰ ਛਡ ਦਿੱਤਾ ਹੈ ਭਾਵ ਉਸ ਤੋਂ ਜੀਵ ਰੂਪੀ ਇਸਤ੍ਰੀ ਬੇਮੁੱਖ ਹੋ ਗਈ ਹੈ, ਜਿਸ ਕਰਕੇ ਫਿਰਿ = ਮੁੜ ਪਰਮੇਸ਼ਰ ਨਾਲ ਮਿਲਣ ਵੱਲੋਂ ਵਿਜੋਗੁ = ਵਿਛੋੜਾ ਲੱਗ ਜਾਂਦਾ ਹੈ।

## ਗੁਰਮੁਖਿ ਹੋਵੈ ਸੁ ਪਲਟਿਆ; ਹਰਿ ਰਾਤੀ ਸਾਜਿ ਸੀਗਾਰਿ ॥

ਜੋ ਜੀਵ ਰੂਪ ਇਸਤ੍ਰੀ ਗੁਰਮੁਖਿ = ਗੁਰਮੁਖਤਾਈ ਵਾਲੀ **ਵਾ:** ਗੁਰਾਂ ਦੇ ਅਨੁਸਾਰ ਹੋਵੈ = ਹੁੰਦੀ ਹੈ, ਸੁ = ਉਸ ਨੇ ਸੰਸਾਰ ਵੱਲੋਂ ਆਪਣੀ ਬਿਰਤੀ ਨੂੰ ਪਲਟਿਆ = ਉਲਟਾਇਆ ਹੋਇਆ ਹੈ, ਗੁਣਾਂ ਦਾ ਸਾਜ ਤੇ ਜਪ, ਤਪ ਰੂਪੀ ਸੀਗਾਰਿ = ਸ਼ਿੰਗਾਰ ਨਾਲ **ਵਾ:** ਸ਼ੁੱਭ ਗੁਣਾਂ ਰੂਪੀ ਸ਼ਿੰਗਾਰ ਸਾਜਿ = ਬਣਾ ਕੇ ਉਸਦੀ ਬੁੱਧੀ ਹਰਿ = ਪਰਮੇਸ਼ਰ ਵਿਚ ਰਾਤੀ = ਰੰਗੀ ਗਈ ਹੈ, **ਵਾ:** ਗੁਰਮੁਖ ਰੂਪੀ ਸੋਹਾਗਣ ਇਸਤ੍ਰੀ ਪਰਮੇਸ਼ਰ ਵਿਚ ਰੰਗੀ ਗਈ ਹੈ।

## ਸਹਜਿ ਸਚੁ ਪਿਰੁ ਰਾਵਿਆ; ਹਰਿ ਨਾਮਾ ਉਰ ਧਾਰਿ ॥

ਉਸ ਨੇ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਸਹਜਿ = ਸ਼ਾਂਤੀ ਪੂਰਬਕ ਸਚੁ = ਸੱਚੇ ਪਿਰੁ = ਪਤੀ ਪਰਮੇਸ਼ਰ ਉਪਰ ਨਿਸ਼ਚਾ ਕਰਕੇ ਉਸਦੇ ਅਨੰਦ ਨੂੰ ਗੁਰੂ ਦੇ ਉਪਦੇਸ਼ ਦੁਆਰਾ ਰਾਵਿਆ = ਮਾਨਣਾ ਕੀਤਾ ਹੈ।

## ਆਗਿਆਕਾਰੀ ਸਦਾ ਸੋੁਹਾਗਣਿ; ਆਪਿ ਮੇਲੀ ਕਰਤਾਰਿ ॥

ਜੋ ਪਤੀ ਦੀ ਆਗਿਆਕਾਰੀ = ਆਗਿਆ ਮੰਨਣ ਵਾਲੀ ਹੈ, ਉਹ ਸਦਾ = ਹਮੇਸ਼ਾਂ ਹੀ ਸੋੁਹਾਗਣਿ =

ਸੋਹਾਗਵੰਤੀ ਹੈ **ਵਾ:** ਪਰਮੇਸ਼ਰ ਦੇ ਸੋਹਾਗਣਿ = ਅਨੰਦ ਦੇ ਸਹਿਤ ਹੈ, ਉਹ ਕਰਤਾਰਿ = ਪਰਮੇਸ਼ਰ ਨੇ ਆਪ ਆਪਣੇ ਨਾਲ ਮੇਲੀ = ਮੇਲਣਾ ਕੀਤੀ ਹੈ।

## ਨਾਨਕ, ਪਿਰੁ ਪਾਇਆ ਹਰਿ ਸਾਚਾ; ਸਦਾ ਸੋੁਹਾਗਣਿ ਨਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਜੀਵ ਰੂਪੀ ਇਸਤ੍ਰੀ ਨੇ ਸਾਚਾ = ਸੱਚਾ ਪਿਰੁ = ਪਤੀ ਹਰਿ = ਪਰਮੇਸ਼ਰ ਪਾਇਆ = ਪਾਉਣਾ ਕੀਤਾ ਹੈ, ਉਹ ਨਾਰਿ = ਇਸਤ੍ਰੀ ਸਦਾ = ਹਮੇਸ਼ਾਂ ਸੋੁਹਾਗਣਿ = ਸੋਹਾਗਵੰਤੀ, ਪਰਮੇਸ਼ਰ ਦੇ ਅਨੰਦ ਵਾਲੀ ਹੈ ॥੧॥

## ਮਃ ੩ ॥ ਸੂਹਵੀਏ ਨਿਮਾਣੀਏ; ਸੋ ਸਹੁ ਸਦਾ ਸਮ੍ਾਲਿ ॥

ਹੇ ਜੀਵ ਰੂਪੀ ਸੂਹਵੀਏ = ਸੂਹੇ ਵੇਸ ਵਾਲੀ (ਪਖੰਡ ਦੇ ਲਿਬਾਸ ਵਾਲੀ) ਨਿਮਾਣੀਏ = ਵੀਚਾਰੀਏ ਇਸਤ੍ਰੀਏ **ਵਾ:** ਗਿਆਨ ਰੂਪੀ ਮਾਣ ਤੋਂ ਰਹਿਤ ਭਾਵ ਅਗਿਆਨਣ ਇਸਤ੍ਰੀਏ ! ਸੋ = ਉਹ ਸਹੁ = ਪਤੀ ਪਰਮੇਸ਼ਰ ਸਦਾ = ਹਮੇਸ਼ਾਂ ਸਮ੍ਾਲਿ = ਸੰਭਾਲਣਾ ਭਾਵ ਯਾਦ ਕਰ।

## ਨਾਨਕ, ਜਨਮੁ ਸਵਾਰਹਿ ਆਪਣਾ; ਕੁਲੁ ਭੀ ਛੁਟੀ ਨਾਲਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਤਰੀਕੇ ਨਾਲ ਤੂੰ ਆਪਣਾ = ਆਪ ਦਾ ਜਨਮ ਸਵਾਰਹਿ = ਸੰਵਾਰ ਲਵੇਂਗੀ ਤੇ ਤੇਰੀ ਕੁਲੁ ਭੀ = ਵੀ ਨਾਲ ਹੀ ਛੁਟੀ = ਛੁੱਟ ਜਾਵੇਗੀ **ਵਾ:** ਦੈਵੀ ਸੰਪਦਾ ਰੂਪੀ ਕੁਲ ਆਸੁਰੀ ਸੰਪਦਾ ਦੀ ਕੈਦ ਤੋਂ ਛੁੱਟ ਜਾਵੇਗੀ ॥੨॥

## ਪਉੜੀ ॥

## ਆਪੇ ਤਖਤੁ ਰਚਾਇਓਨੁ; ਆਕਾਸ ਪਤਾਲਾ ॥
## ਹੁਕਮੇ ਧਰਤੀ ਸਾਜੀਅਨੁ; ਸਚੀ ਧਰਮਸਾਲਾ ॥

ਪਰਮੇਸ਼ਰ ਨੇ ਆਪ ਹੀ ਸੰਸਾਰ ਰੂਪੀ ਤਖਤੁ ਰਚਾਇਓਨੁ = ਰਚਾਉਣਾ, ਬਣਾਉਣਾ ਕੀਤਾ ਹੈ ਅਤੇ ਉੱਪਰ ਅਕਾਸ਼ ਰੂਪੀ ਚੰਦੋਆ ਤਾਣਿਆ ਤੇ ਨੀਚੇ ਪਤਾਲ ਰੂਪੀ ਗਲੀਚਾ ਵਿਛਾਉਣਾ ਕੀਤਾ ਹੈ।

ਆਪਣੇ ਹੁਕਮੇ = ਹੁਕਮ ਵਿਚ ਪ੍ਰਤੱਖ ਧਰਤੀ = ਪ੍ਰਿਥਵੀ ਸਾਜੀਅਨੁ = ਸਾਜਣਾ ਕੀਤੀ ਹੈ, ਜੋ ਸੱਚੀ ਤੇ ਧਰਮ ਦੀ ਸਾਲਾ = ਜਗ੍ਹਾ ਬਣਾਈ ਹੋਈ ਹੈ **ਵਾ:** ਭਾਰਤਖੰਡ, ਮਨੁੱਖਾ ਜਨਮ ਰੂਪੀ ਧਰਮ ਦੀ ਜਗ੍ਹਾ ਬਣਾਈ ਹੋਈ ਹੈ।

**ਅਥਵਾ** ਪਰਮੇਸ਼ਰ ਨੇ ਆਪ ਹੀ ਸੰਤਾਂ ਮਹਾਪੁਰਖਾਂ ਦਾ ਹਿਰਦਾ ਰੂਪੀ ਤਖ਼ਤ ਆਪਣੇ ਇਸਥਿਤ ਹੋਣ ਲਈ ਰਚਾਇਓਨੁ = ਰਚਾਉਣਾ, ਬਣਾਉਣਾ ਕੀਤਾ ਹੈ, ਜੋ ਅਕਾਸ਼ ਦੀ ਨਿਆਈਂ ਨਿਰਖੋਭ ਤੇ ਪਤਾਲ ਦੀ ਨਿਆਈਂ ਨਿਮਰਤਾ ਵਾਲਾ ਹੈ।

ਆਪਣੇ ਹੁਕਮ ਦੁਆਰਾ ਬੁੱਧ, ਭੂਮਿਕਾ ਰੂਪੀ ਧਰਤੀ ਸਾਜੀਅਨੁ = ਸਾਜਨਾ ਕੀਤੀ ਹੈ, ਸਾਧ ਸੰਗਤ ਰੂਪੀ ਸੱਚੀ ਧਰਮ ਦੀ ਸਾਲਾ = ਜਗ੍ਹਾ ਬਣਾਉਣਾ ਕੀਤੀ ਹੈ।

## ਆਪਿ ਉਪਾਇ ਖਪਾਇਦਾ; ਸਚੇ ਦੀਨ ਦਇਆਲਾ ॥

ਹੇ ਦੀਨ = ਗ਼ਰੀਬਾਂ 'ਤੇ ਦਇਆਲਾ = ਦਿਆਲਤਾ ਕਰਨ ਵਾਲੇ ਸੱਚੇ ਪਰਮੇਸ਼ਰ ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰਦਾ ਹੈਂ ਤੇ ਆਪ ਹੀ ਖਪਾਇਦਾ = ਨਾਸ਼ ਕਰਦਾ ਹੈਂ **ਵਾ:** ਪੈਦਾ ਹੋਏ ਕਾਮ, ਕ੍ਰੋਧਾਦਿਕਾਂ ਨੂੰ ਵਿਵੇਕ, ਵੈਰਾਗ, ਬ੍ਰਹਮ ਗਿਆਨ ਦੁਆਰਾ ਨਾਸ਼ ਕਰ ਦਿੰਦਾ ਹੈਂ।

## ਸਭਨਾ ਰਿਜਕੁ ਸੰਬਾਹਿਦਾ; ਤੇਰਾ ਹੁਕਮੁ ਨਿਰਾਲਾ ॥

ਹੇ ਪਰਮੇਸ਼ਰ ! ਤੂੰ ਸਭਨਾ = ਸਾਰਿਆਂ ਤਾਈਂ ਰਿਜਕੁ = ਰੋਜ਼ੀ ਸੰਬਾਹਿਦਾ = ਅਪੜਾਉਂਦਾ ਹੈਂ, ਤੇਰਾ ਹੁਕਮ ਸਾਰਿਆਂ ਤੋਂ ਨਿਰਾਲਾ = ਨਿਆਰਾ ਹੈ।

## ਆਪੇ ਆਪਿ ਵਰਤਦਾ; ਆਪੇ ਪ੍ਰਤਿਪਾਲਾ ॥੧॥

ਤੂੰ ਆਪੇ ਆਪਿ = ਆਪਣਾ ਆਪ (ਆਤਮਾ) ਰੂਪ ਹੋ ਕੇ ਸਭ ਥਾਈਂ ਵਰਤਦਾ = ਵਰਤ ਰਿਹਾ ਹੈਂ, ਆਪ ਹੀ ਸਭਨਾਂ ਨੂੰ ਪ੍ਰਤਿਪਾਲਾ = ਪਾਲਣਾ ਕਰਦਾ ਹੈਂ ॥੧॥

## ਸਲੋਕੁ ਮਃ ੩ ॥

## ਸੂਹਬ ਤਾ ਸੋਹਾਗਣੀ; ਜਾ ਮੰਨਿ ਲੈਹਿ ਸਚੁ ਨਾਉ ॥

ਹੇ ਸੂਹਬ = ਸੂਹੇ ਵੇਸ ਵਾਲੀ ਜੀਵ ਰੂਪ ਇਸਤ੍ਰੀਏ ! ਤੂੰ ਤਾ = ਤਦੋਂ ਸੋਹਾਗਣੀ = ਸੁਹਾਗਵੰਤੀ, ਪਰਮੇਸ਼ਰ ਦੇ ਅਨੰਦ ਵਾਲੀ ਹੋ ਸਕਦੀ ਹੈਂ, ਜਾ = ਜਦੋਂ ਸਚੁ = ਸੱਚਾ ਨਾਉ = ਨਾਮ ਆਪਣੇ ਹਿਰਦੇ ਵਿਚ ਮੰਨ ਲੈਹਿ = ਲੈਣਾ ਕਰੇਂਗੀ **ਵਾ:** ਪਹਿਲਾਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੱਚਾ ਨਾਮ ਸ੍ਵਣ ਕਰ ਕੇ ਫੇਰ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਸੱਚੇ ਨਾਮ ਦਾ ਮੰਨਣ ਕਰ ਲੈਣਾ ਕਰੇਂਗੀ।

## ਸਤਿਗੁਰੁ ਅਪਣਾ ਮਨਾਇ ਲੈ, ਰੂਪੁ ਚੜੀ ਤਾ ਅਗਲਾ; ਦੂਜਾ ਨਾਹੀ ਥਾਉ ॥

ਸਤਿਗੁਰੁ = ਸੱਚੇ ਗੁਰੂ ਨੂੰ ਆਪਣਾ ਆਸਰਾ ਜਾਣ ਕੇ ਮਨਾਇ = ਮਨਾ ਲੈ = ਲੈਣਾ ਕਰ ਭਾਵ ਪ੍ਰਸੰਨ ਕਰ ਤਾ = ਤਦ ਅਗਲਾ = ਬਹੁਤਾ (ਦਿਲ ਦੀ ਸਫ਼ਾਈ ਰੂਪੀ) ਸੁੰਦਰ ਰੂਪ ਦਾ ਰੰਗ ਚੜੀ = ਚੜ੍ਹੇਗਾ **ਵਾ:** ਅਗਲਾ = ਪਹਿਲਾ ਅਨਾਦੀ ਰੂਪ ਜੋ ਪਰਮੇਸ਼ਰ ਹੈ, ਉਸਦੀ ਪ੍ਰਾਪਤੀ ਰੂਪ, ਭਗਤੀ ਰੂਪੀ ਸੁੰਦਰ ਸਰੂਪ ਚੜ੍ਹੇਗਾ, ਉਸ ਗੁਰੂ ਤੋਂ ਬਿਨਾਂ ਇਸ ਰੰਗ ਨੂੰ ਚਾੜ੍ਹਨ ਲਈ ਹੋਰ ਕੋਈ ਦੂਜਾ = ਦੂਸਰਾ ਥਾਉ = ਥਾਂ ਨਹੀਂ ਹੈ।

## ਐਸਾ ਸੀਗਾਰੁ ਬਣਾਇ ਤੂ, ਮੈਲਾ ਕਦੇ ਨ ਹੋਵਈ; ਅਹਿ ਨਿਸਿ ਲਾਗੈ ਭਾਉ ॥

ਤੂੰ ਐਸਾ = ਅਜਿਹਾ ਜਪ ਤਪ, ਸਾਧਨਾਂ ਰੂਪੀ ਸੀਗਾਰੁ = ਸ਼ਿੰਗਾਰ ਬਣਾਇ = ਬਣਾਉਣਾ ਕਰ ਜੋ ਕਦੇ = ਕਦਾਚਿਤ ਵੀ ਮੈਲਾ = ਮਲੀਨ ਨਹੀਂ ਹੋਵਈ = ਹੁੰਦਾ, ਜਿਸ ਕਰਕੇ ਅਹਿ ਨਿਸਿ = ਦਿਨ ਰਾਤ ਪਤੀ ਪਰਮਾਤਮਾ ਦੇ ਨਾਲ ਭਾਉ = ਪ੍ਰੇਮ ਲਾਗੈ = ਲੱਗ ਜਾਵੇ **ਵਾ:** ਪ੍ਰੇਮ ਲੱਗ ਜਾਂਦਾ ਹੈ।

## ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ; ਅੰਦਰਿ ਸਚੁ ਮੁਖੁ ਉਜਲਾ, ਖਸਮੈ ਮਾਹਿ ਸਮਾਇ ॥੧॥

ਸਤਿਗੁਰੂ ਸਾਹਿਬ ਜੀ ਪ੍ਰਸ਼ਨ ਰੂਪ ਵਿਚ ਕਥਨ ਕਰਦੇ ਹਨ ਕਿ ਸੋਹਾਗਣਿ = ਸੁਹਾਗਵੰਤੀ, ਪਰਮੇਸ਼ਰ ਦੇ ਅਨੰਦ ਵਾਲੀ ਜੀਵ ਰੂਪ ਇਸਤ੍ਰੀ ਕਾ = ਦਾ ਕਿਆ = ਕੀ ਚਿਹਨੁ = ਲੱਛਣ ਹੈ ?

***ਉੱਤਰ :*** ਉਸਦਾ ਅੰਦਰ ਵੀ ਸੱਚਾ ਹੈ **ਵਾ:** ਉਸਦੇ ਅੰਦਰ ਵੀ ਸੱਚਾ ਵੱਸਿਆ ਹੋਇਆ ਹੈ ਤੇ ਮੁਖ ਵੀ ਜੱਸ ਰੂਪ ਉਜਲਾ = ਉਜਾਲੇ ਵਾਲਾ ਹੈ, ਉਹ ਖਸਮੈ = ਮਾਲਕ, ਪਤੀ ਪਰਮੇਸ਼ਰ ਦੇ ਮਾਹਿ = ਵਿਚ ਹੀ ਸਮਾਇ = ਲੀਨ ਹੋ ਜਾਂਦੀ ਹੈ ॥੧॥

## ਮਃ ੩ ॥ ਲੋਕਾ ਵੇ, ਹਉ ਸੂਹਵੀ; ਸੂਹਾ ਵੇਸੁ ਕਰੀ ॥

ਪਖੰਡੀ ਜੀਵ ਇਸਤ੍ਰੀ ਦੀ ਹਾਲਤ ਕਥਨ ਕਰਦੇ ਹਨ ਕਿ ਉਹ ਕਹਿੰਦੀ ਹੈ ਕਿ:

ਲੋਕ ਵੇ = ਹੇ ਲੋਕੋ ! ਹਉ = ਮੈਂ ਹੀ ਸੂਹਵੀ = ਸੂਹੇ ਲਿਬਾਸ ਵਾਲੀ ਹਾਂ, ਮੈਂ ਹੀ ਭਗਤੀ ਦਾ ਸੂਹਾ = ਸੁਰਖ਼ ਵੇਸੁ = ਲਿਬਾਸ ਧਾਰਨ ਕਰੀ = ਕਰਦੀ ਹਾਂ।

ਅੱਗੋਂ ਮਹਾਤਮਾ ਕਹਿੰਦੇ ਹਨ ਕਿ:

## ਵੇਸੀ ਸਹੁ ਨ ਪਾਈਐ; ਕਰਿ ਕਰਿ ਵੇਸ ਰਹੀ ॥

ਵੇਸੀ = ਭੇਖਾਂ ਕਰਕੇ ਸਹੁ = ਪਤੀ ਪਰਮੇਸ਼ਰ ਨਹੀਂ ਪਾਈਐ = ਪਾਉਣਾ ਕਰੀਦਾ, ਸਾਰੀ ਸ੍ਰਿਸ਼ਟੀ ਹੀ ਵੇਸ = ਲਿਬਾਸ ਕਰ ਕਰਕੇ ਥੱਕ ਰਹੀ ਹੈ।

## ਨਾਨਕ, ਤਿਨੀ ਸਹੁ ਪਾਇਆ; ਜਿਨੀ ਗੁਰ ਕੀ ਸਿਖ ਸੁਣੀ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨੀ = ਉਨ੍ਹਾਂ ਜੀਵ ਰੂਪ ਇਸਤ੍ਰੀਆਂ ਨੇ ਸਹੁ = ਪਤੀ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਨੀ = ਜਿਨ੍ਹਾਂ ਨੇ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਗੁਰੂ ਦੀ ਸਿਖ = ਸਿੱਖਿਆ ਸੁਣੀ = ਸ੍ਰਵਣ ਕੀਤੀ ਹੈ।

## ਜੋ ਤਿਸੁ ਭਾਵੈ ਸੋ ਥੀਐ; ਇਨ ਬਿਧਿ ਕੰਤ ਮਿਲੀ ॥੨॥

ਐਸਾ ਨਿਸਚਾ ਕਰੋ ਕਿ ਜੋ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਥੀਐ = ਹੁੰਦਾ ਹੈ **ਵਾ:** ਜੋ ਉਸ ਵਾਹਿਗੁਰੂ ਨੂੰ ਭਾਵੈ = ਭਾਅ ਜਾਂਦੀ ਹੈ, ਸੋ = ਉਹ ਉਸਦਾ ਰੂਪ ਥੀਐ = ਹੋ ਜਾਂਦੀ ਹੈ, ਇਨ = ਇਸ ਬਿਧਿ = ਤਰੀਕੇ ਨਾਲ ਕੰਤ = ਪਤੀ ਪਰਮੇਸ਼ਰ ਨੂੰ ਮਿਲੀ = ਮਿਲ ਪੈਂਦੀ ਹੈ ॥੨॥

[ਅੰਗ ੭੮੬]

## ਪਉੜੀ ॥ ਹੁਕਮੀ ਸ੍ਰਿਸਟਿ ਸਾਜੀਅਨੁ; ਬਹੁ ਭਿਤਿ ਸੰਸਾਰਾ ॥

ਹੇ ਪਰਮੇਸ਼ਰ ! ਤੂੰ ਆਪਣੇ ਹੁਕਮੀ = ਹੁਕਮ ਦੁਆਰਾ ਸਾਰੀ ਸ੍ਰਿਸਟਿ = ਸ੍ਰਿਸ਼ਟੀ ਸਾਜੀਅਨ = ਸਾਜਣਾ, ਰਚਨਾ ਕੀਤੀ ਹੈ, ਅਤੇ ਸੰਸਾਰਾ = ਜਗਤ ਵਿਚ ਬਹੁ = ਬਹੁਤ ਸਾਰਾ ਭਿਤਿ = ਚੋਗਾ ਭਾਵ ਰੋਜ਼ੀ ਦੇਣਾ ਕੀਤੀ ਹੈ **ਵਾ:** ਰਜੋ ਗੁਣੀ, ਤਮੋ ਗੁਣੀ, ਸਤੋ ਗੁਣੀ ਰੂਪੀ, ਉੱਤਮ, ਮੱਧਮ, ਕਨਿਸ਼ਟ **ਵਾ:** ਵਿਸ਼ਈ, ਜਗਿਆਸੂ, ਤੱਤ ਬੇਤੇ ਆਦਿਕ ਬਹੁਤ ਭਿਤਿ = ਤਰ੍ਹਾਂ ਦਾ ਸੰਸਾਰਾ = ਜਗਤ ਰਚਨਾ ਕੀਤਾ ਹੈ।

## ਤੇਰਾ ਹੁਕਮੁ ਨ ਜਾਪੀ ਕੇਤੜਾ; ਸਚੇ ਅਲਖ ਅਪਾਰਾ ॥

ਹੇ ਸਚੇ = ਸਤਿ ਸਰੂਪ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ, ਪ੍ਰਕਿਰਤੀ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ! ਤੇਰਾ ਹੁਕਮ ਜਾਪੀ = ਜਾਣਿਆ ਨਹੀਂ ਜਾ ਸਕਦਾ ਕਿ ਕੇਤੜਾ = ਕਿਤਨਾ ਕੁ ਹੈ।

## ਇਕਨਾ ਨੋ ਤੂ ਮੇਲਿ ਲੈਹਿ; ਗੁਰ ਸਬਦਿ ਬੀਚਾਰਾ ॥

ਇਕਨਾ = ਕਈਆਂ ਗੁਰਮੁਖਾਂ ਨੋ = ਨੂੰ ਤੂੰ ਸਤਿਗੁਰਾਂ ਦੀ ਸੰਗਤ ਦੁਆਰਾ ਆਪਣੇ ਸਰੂਪ ਵਿਚ ਮੇਲ ਲੈਹਿ = ਲੈਂਦਾ ਹੈਂ, ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੇ ਸਬਦਿ = ਉਪਦੇਸ਼ ਨੂੰ ਬੀਚਾਰਾ = ਵੀਚਾਰਨਾ ਕੀਤਾ ਹੈ।

## ਸਚਿ ਰਤੇ ਸੇ ਨਿਰਮਲੇ; ਹਉਮੈ ਤਜਿ ਵਿਕਾਰਾ ॥

ਜੋ ਸਚਿ = ਸੱਚੇ ਨਾਮ ਵਿਚ ਰਤੇ = ਰੰਗੇ ਗਏ ਹਨ, ਸੇ = ਉਹ ਨਿਰਮਲੇ = ਉੱਜਲ ਪੁਰਸ਼ ਹਨ ਕਿਉਂਕਿ ਉਨ੍ਹਾਂ ਨੇ ਹਉਮੈ = ਹੰਗਤਾ ਮਮਤਾ ਤੇ ਕਾਮ, ਕ੍ਰੋਧਾਦਿ ਵਿਕਾਰਾਂ ਨੂੰ ਤਜਿ = ਛੱਡਣਾ ਕੀਤਾ ਹੈ।

## ਜਿਸੁ ਤੂ ਮੇਲਹਿ ਸੋ ਤੁਧੁ ਮਿਲੈ; ਸੋਈ ਸਚਿਆਰਾ ॥੨॥

ਜਿਸ ਨੂੰ ਤੂੰ ਗੁਰੂ ਦੀ ਸੰਗਤ ਵਿਚ ਮੇਲਹਿ = ਮੇਲਦਾ ਹੈਂ, ਸੋ = ਉਹ ਤੁਧੁ = ਤੈਨੂੰ ਮਿਲੈ = ਮਿਲਦਾ ਹੈ ਅਤੇ ਸੋਈ = ਉਹੋ ਹੀ ਸਚਿਆਰਾ = ਸੱਚ ਨੂੰ ਧਾਰਨ ਵਾਲਾ, ਸੱਚ ਦੀ ਪ੍ਰਾਪਤੀ ਵਾਲਾ ਹੈ ॥੨॥

## ਸਲੋਕੁ ਮਃ ੩ ॥

## ਸੂਹਵੀਏ ਸੂਹਾ ਸਭੁ ਸੰਸਾਰੁ ਹੈ; ਜਿਨ੍ ਦੁਰਮਤਿ ਦੂਜਾ ਭਾਉ ॥

ਹੇ ਸੂਹਵੀਏ = ਸੂਹੇ ਵੇਸ ਵਾਲੀ ਜੀਵ ਰੂਪ ਇਸਤ੍ਰੀਏ ! ਸਭੁ = ਸਾਰਾ ਸੰਸਾਰੁ = ਜਗਤ ਹੀ ਸੂਹਾ = ਕਸੁੰਭਾ ਭਾਵ ਮਾਇਕੀ ਕੱਚਾ ਰੰਗ ਧਾਰਨ ਵਾਲਾ ਹੈ, ਅਰਥਾਤ ਸਭ ਜੀਵ ਮਾਇਆ ਦੇ ਵਿਚ ਖੱਚਤ ਹੋਏ ਵੱਖੋ-ਵੱਖ ਭੇਖ ਧਾਰਦੇ ਹਨ, ਜਿਨ੍ = ਜਿਨ੍ਹਾਂ ਨੇ ਦੁਰਮਤਿ = ਖੋਟੀ ਮੱਤ ਕਰਕੇ **ਵਾ:** ਜਿਨ੍ਹਾਂ ਦੁਰਮੱਤੀਆਂ ਨੇ ਦੂਜਾ ਭਾਉ = ਦ੍ਵੈਤ-ਭਾਅ ਗ੍ਰਹਿਣ ਕੀਤਾ ਹੋਇਆ ਹੈ।

## ਖਿਨ ਮਹਿ ਝੂਠੁ ਸਭੁ ਬਿਨਸਿ ਜਾਇ; ਜਿਉ ਟਿਕੈ ਨ ਬਿਰਖ ਕੀ ਛਾਉ ॥

ਇਹ ਝੂਠਾ ਵੇਸ ਕਸੁੰਭੇ ਰੰਗ ਦੀ ਨਿਆਈਂ ਸਭੁ = ਸਾਰਾ ਇਕ ਖਿਨ ਮਹਿ = ਵਿਚ ਹੀ ਇਉਂ ਬਿਨਸਿ = ਨਾਸ਼ ਹੋ ਜਾਇ = ਜਾਣ ਵਾਲਾ ਹੈ, ਜਿਉ = ਜਿਵੇਂ ਬਿਰਖ = ਰੁੱਖ ਕੀ = ਦੀ ਛਾਉ = ਛਾਂ ਟਿਕੈ = ਸਥਿਰ ਨਹੀਂ ਰਹਿੰਦੀ, ਅਰਥਾਤ ਸੂਰਜ ਦੇ ਬਦਲਣ ਨਾਲ ਛਾਂ ਬਦਲ ਜਾਂਦੀ ਹੈ, ਇਉਂ ਜਦੋਂ ਪੁੰਨੀ ਪੁਰਖਾਂ ਦੇ ਘਰੋਂ ਪਰਾਲਬਧ ਰੂਪੀ ਸੂਰਜ ਚਲਿਆ ਜਾਂਦਾ ਹੈ, ਤਦੋਂ ਉਨ੍ਹਾਂ ਪੁਰਖਾਂ ਕੋਲ ਮਾਇਆ, ਪਦਾਰਥਾਂ ਰੂਪੀ ਛਾਂ ਨਹੀਂ ਰਹਿੰਦੀ, ਸਭ ਤੇਜ ਪ੍ਰਤਾਪ ਨਾਸ਼ ਹੋ ਜਾਂਦਾ ਹੈ।

## ਗੁਰਮੁਖਿ ਲਾਲੋ ਲਾਲੁ ਹੈ; ਜਿਉ ਰੰਗਿ ਮਜੀਠ ਸ ਚੜਾਉ ॥

(ਦੂਸਰਾ ਪਾਠ 'ਸਚੜਾਉ' ਹੈ)

ਗੁਰਮੁਖ ਜਨ ਲਾਲੋ ਲਾਲੁ = ਨਿਰੋਲ ਸੂਹੇ ਰੰਗ ਦੇ ਸਹਿਤ ਹਨ **ਵਾ:** ਗੁਰਮੁਖ ਜਨ ਗੁਰਾਂ ਦੁਆਰਾ ਲਾਲੁ = ਪਿਆਰੇ ਨੂੰ ਪਾ ਕੇ ਇਉਂ ਗਿਆਨ, ਭਗਤੀ ਦੀ ਲਾਲੋ = ਲਾਲੀ ਦੇ ਸਹਿਤ ਹੋਏ ਹਨ, ਜਿਉ = ਜਿਵੇਂ ਮਜੀਠ ਦਾ ਰੰਗ ਸ = ਭਲੀ ਪ੍ਰਕਾਰ ਚੜਾਉ = ਚੜ੍ਹਦਾ ਹੁੰਦਾ ਹੈ **ਵਾ:** ਜਿਵੇਂ ਮਜੀਠੀ ਰੰਗ ਸਚੜਾਉ = ਸੱਚਾ, ਪੱਕਾ ਹੁੰਦਾ ਹੈ।

***ਨੋਟ :*** ਕਸੁੰਭਾ ਇਕ ਬੂਟਾ ਹੈ, ਜਿਸ ਦੀਆਂ ਕੇਸਰ ਵਰਗੀਆਂ ਤੁਰੀਆਂ ਹੁੰਦੀਆਂ ਹਨ, ਜਿਸ ਦਾ ਰੰਗ ਲਾਲ ਤੇ ਬਹੁਤ ਭੜਕੀਲਾ ਹੁੰਦਾ ਹੈ, ਜੋ ਧੁੱਪ ਤੇ ਪਾਣੀ ਪੈਣ ਨਾਲ ਫਿੱਕਾ ਪੈ ਜਾਂਦਾ ਹੈ, ਇਸੇ ਕਰਕੇ ਗੁਰਬਾਣੀ ਵਿਚ ਮਾਇਕੀ ਪਦਾਰਥਾਂ ਦੇ ਚਮਤਕਾਰ ਕਸੁੰਭੇ ਰੰਗ ਜੈਸੇ ਵਰਨਣ ਕੀਤੇ ਹਨ, ਦੂਸਰਾ ਮਜੀਠ ਨਾਮੇ ਵੇਲ ਹੁੰਦੀ ਹੈ, ਜਿਸ ਦੀਆਂ ਡੋਡੀਆਂ ਵਿਚ ਅਤੀ ਗੂੜ੍ਹਾ ਤੇ ਲਾਲ ਰੰਗ ਹੁੰਦਾ ਹੈ, ਜੋ ਬਸਤ੍ਰ ਨੂੰ ਚਾੜ੍ਹਿਆ ਜਾਂਦਾ ਹੈ, ਬਸਤ੍ਰ ਦੇ ਪਾਟਣ ਤਕ ਵੀ ਇਸ ਦਾ ਰੰਗ ਫਿੱਕਾ ਨਹੀਂ ਹੁੰਦਾ ਭਾਵ ਉਤਰਦਾ ਨਹੀਂ ਹੈ, ਇਸੇ ਮਜੀਠ ਰੰਗ ਤੋਂ ਭਗਤੀ ਰੂਪ ਗੂੜ੍ਹੇ ਰੰਗ ਦਾ ਦ੍ਰਿਸ਼ਟਾਂਤ ਗੁਰਬਾਣੀ ਵਿਚ ਦਿੱਤਾ ਹੈ।

## ਉਲਟੀ ਸਕਤਿ ਸਿਵੈ ਘਰਿ ਆਈ; ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥

ਉਨ੍ਹਾਂ ਗੁਰਮੁਖਾਂ ਦੀ ਬਿਰਤੀ ਸਕਤਿ = ਸ਼ਕਤੀ ਦੇ ਘਰ 'ਚੋਂ ਉਲਟੀ = ਬਦਲ ਕੇ ਸਿਵੈ = ਸ਼ਾਂਤੀ ਦੇ ਘਰ ਵਿਚ ਆਈ = ਆ ਗਈ ਹੈ **ਵਾ:** ਸਕਤਿ = ਸ਼ਕਤੀ ਭਾਵ ਤਮੋ ਗੁਣ ਦਾ ਤਿਆਗ, ਰਜੋ ਗੁਣ ਦੀ ਚੰਚਲਤਾਈ ਵੱਲੋਂ ਉਲਟੀ ਹੈ **ਵਾ:** ਗੁਰਮੁਖਾਂ ਦੀ ਬਿਰਤੀ ਸਕਤਿ = ਮਾਇਆ ਦੀ ਤਰਫ਼ ਤੋਂ ਉਲਟੀ = ਵਿਪਰੀਤ ਹੋ ਕੇ ਸਿਵੈ = ਕਲਿਆਣ ਸਰੂਪ ਪਰਮੇਸ਼ਰ ਦੇ ਸਰੂਪ ਰੂਪੀ ਘਰ ਵਿਚ ਆ ਗਈ ਹੈ, ਇਸਥਿਤ ਹੋ ਗਈ ਹੈ, ਅਤੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਉ = ਨਾਮ ਵਸਿਆ = ਵੱਸ ਗਿਆ ਹੈ।

## ਨਾਨਕ, ਬਲਿਹਾਰੀ ਗੁਰ ਆਪਣੇ; ਜਿਤੁ ਮਿਲਿਐ ਹਰਿ ਗੁਣ ਗਾਉ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਆਪਣੇ ਗੁਰ = ਸਤਿਗੁਰੂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਤੁ = ਜਿਸ ਸਤਿਗੁਰੂ ਨਾਲ ਮਿਲਿਐ = ਮਿਲਣੇ ਕਰਕੇ ਹਰਿ = ਪਰਮੇਸ਼ਰ ਦੇ ਗੁਣ = ਸਿਫ਼ਤਿ-ਸਾਲਾਹ ਦੇ ਗੀਤ ਗਾਉ = ਗਾਉਂਦਾ ਹਾਂ **ਵਾ:** ਗੁਣਾਂ ਨੂੰ ਗਾਉਂਦਾ ਹਾਂ ॥੧॥

## ਮਃ ੩ ॥ ਸੂਹਾ ਰੰਗੁ ਵਿਕਾਰੁ ਹੈ; ਕੰਤੁ ਨ ਪਾਇਆ ਜਾਇ ॥

ਸੂਹਾ = ਕਸੁੰਭੀ ਭਾਵ ਮਾਇਕੀ ਕੱਚਾ ਰੰਗ ਵਿਕਾਰੁ = ਮੰਦ ਕਰਮ, ਵਿਸ਼ੇ-ਵਿਕਾਰਾਂ ਨੂੰ ਪੈਦਾ ਕਰਨ ਵਾਲਾ ਹੈ, ਇਸ ਨੂੰ ਧਾਰਨ, ਪਹਿਰਣ ਕਰਕੇ ਕੰਤੁ = ਪਤੀ ਪਰਮੇਸ਼ਰ ਨ = ਨਹੀਂ ਪਾਇਆ ਜਾਇ = ਜਾਂਦਾ ਭਾਵ ਮਾਇਕੀ ਲਿਬਾਸ, ਭੇਖ ਬਣਾ ਕੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

## ਇਸੁ ਲਹਦੇ ਬਿਲਮ ਨ ਹੋਵਈ; ਰੰਡ ਬੈਠੀ ਦੂਜੈ ਭਾਇ ॥

ਇਸੁ = ਇਹ ਕਸੁੰਭੇ, ਮਾਇਕੀ ਕੱਚੇ ਰੰਗ ਦੇ ਲਹਦੇ = ਉਤਰਦਿਆਂ ਬਿਲਮ = ਦੇਰੀ ਨ = ਨਹੀਂ ਹੋਵਈ = ਹੁੰਦੀ, ਦੂਜੈ = ਦ੍ਵੈਤ ਭਾਇ = ਭਾਵ ਵਿਚ ਲੱਗਣੇ ਕਰਕੇ (ਮਨਮੁਖ) ਜੀਵ ਰੂਪ ਇਸਤ੍ਰੀ ਰੰਡ = ਵਿਧਵਾ ਭਾਵ ਅਨੀਸ਼ਰਵਾਦੀ, ਨਾਸਤਕ ਹੋਈ ਬੈਠੀ ਹੈ **ਵਾ:** ਦ੍ਵੈਤ ਭਾਵਨਾ ਕਰਕੇ ਪਤੀ ਪਰਮੇਸ਼ਰ ਦੇ ਵਿਜੋਗ ਵਾਲੀ ਹੋ ਕੇ ਬੈਠੀ ਹੈ।

## ਮੁੰਧ ਇਆਣੀ ਦੁੰਮਣੀ; ਸੂਹੈ ਵੇਸਿ ਲੋੁਭਾਇ ॥

ਇਹ ਮੁੰਧ = ਅਗਿਆਤ ਜੋਬਨ ਵਾਲੀ ਜੀਵ ਰੂਪ ਇਸਤ੍ਰੀ ਇਆਣੀ = ਸ਼ਾਸਤਰ ਸੰਸਕਾਰਾਂ ਤੋਂ ਰਹਿਤ **ਵਾ:** ਅਗਿਆਨ ਦੇ ਸਹਿਤ, ਦੁੰਮਣੀ = ਦੁਚਿੱਤੀ ਭਾਵ ਦੋ ਪਾਸੇ ਮਨ ਵਾਲੀ (ਕਦੇ ਕਿਸੇ ਦੇਵੀ ਦੇਵਤੇ ਨੂੰ ਮੰਨਣਾ, ਕਦੇ ਕਿਸੇ ਦੇਵੀ ਦੇਵਤੇ ਨੂੰ ਮੰਨਣਾ) ਹੋ ਰਹੀ ਹੈ **ਵਾ:** ਦੁੰਮਣੀ = ਦੁਖੀ ਹੋ ਰਹੀ ਹੈ, ਕਿਉਂਕਿ ਸੂਹੈ = ਕਸੁੰਭੇ ਭਾਵ ਮਾਇਕੀ ਕੱਚੇ ਰੰਗਾਂ ਦੇ ਵੇਸਿ = ਲਿਬਾਸ ਨੂੰ ਵੇਖ ਕੇ ਲੋੁਭਾਇ = ਲੁਭਾਇਮਾਨ ਹੋ ਰਹੀ ਹੈ।

## ਸਬਦਿ ਸਚੈ ਰੰਗੁ ਲਾਲੁ ਕਰਿ; ਭੈ ਭਾਇ ਸੀਗਾਰੁ ਬਣਾਇ ॥

ਹੇ ਜੀਵ ਰੂਪ ਇਸਤ੍ਰੀ ! ਗੁਰਾਂ ਦੇ ਸਚੈ = ਸੱਚੇ ਸਬਦਿ = ਉਪਦੇਸ਼ ਦੁਆਰਾ ਗਿਆਨ, ਵੈਰਾਗ ਰੂਪੀ ਲਾਲ ਰੰਗ, ਮਜੀਠੀ ਰੰਗ ਆਪਣੇ ਅੰਤਹਕਰਣ ਰੂਪੀ ਕੱਪੜੇ 'ਤੇ ਚਾੜ੍ਹਨਾ ਕਰ ਤੇ ਹਰੀ ਦੀ ਪ੍ਰਾਪਤੀ ਵਾਸਤੇ ਭੈ = ਡਰ ਦੇ ਸਹਿਤ ਹੋ ਕੇ ਭਾਇ = ਪ੍ਰੇਮ ਕਰਨ ਰੂਪੀ ਸੀਗਾਰੁ = ਸ਼ਿੰਗਾਰ ਬਣਾਇ = ਬਣਾਉਣਾ ਕਰ।

## ਨਾਨਕ, ਸਦਾ ਸੋਹਾਗਣੀ; ਜਿ ਚਲਨਿ ਸਤਿਗੁਰ ਭਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਜਿ = ਜੇਕਰ ਸਤਿਗੁਰਾਂ ਦੇ ਭਾਇ = ਅਨੁਸਾਰ ਹੋ ਕੇ ਚੱਲੇਂਗੀ ਤਾਂ ਸਦਾ = ਹਮੇਸ਼ਾ ਸੋਹਾਗਣੀ = ਸੁਹਾਗਵੰਤੀ ਹੋਵੇਂਗੀ ॥੨॥

## ਪਉੜੀ ॥

## ਆਪੇ ਆਪਿ ਉਪਾਇਅਨੁ; ਆਪਿ ਕੀਮਤਿ ਪਾਈ ॥

ਪਰਮੇਸ਼ਰ ਨੇ ਆਪੇ = ਆਪਣੇ ਆਪ ਤੋਂ ਹੀ ਆਪਣੀ ਚੇਤਨ ਸੱਤਾ ਦੁਆਰਾ ਸ੍ਰਿਸ਼ਟੀ ਉਪਾਇਅਨੁ = ਪੈਦਾ ਕੀਤੀ ਹੈ, ਆਪ ਹੀ ਰਾਜਸੀ, ਤਾਮਸੀ, ਸਾਤਕੀ **ਵਾ:** ਪੁੰਨੀ ਪਾਪੀ **ਵਾ:** ਜੋਗੀ ਭੋਗੀ ਆਦਿ ਸ੍ਰਿਸ਼ਟੀ ਦੇ ਜੀਵਾਂ ਦੀ ਕੀਮਤਿ = ਕਦਰ ਪਾਈ = ਪਾਉਣਾ ਕੀਤੀ ਹੈ **ਵਾ:** ਆਪ ਹੀ ਸ੍ਰਿਸ਼ਟੀ ਦੀ ਉਤਪਤੀ ਦੀ ਕੀਮਤ ਪਾਉਣਾ ਕੀਤੀ ਹੈ।

## ਤਿਸ ਦਾ ਅੰਤੁ ਨ ਜਾਪਈ; ਗੁਰ ਸਬਦਿ ਬੁਝਾਈ ॥

ਤਿਸ = ਉਸ ਪਰਮੇਸ਼ਰ ਦਾ ਅੰਤੁ = ਅਖ਼ੀਰ ਕਿਸੇ ਪਾਸੋਂ ਵੀ ਨ = ਨਹੀਂ ਜਾਪਈ = ਜਾਣੀਦਾ, ਇਹ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਬੁਝਾਈ = ਸਮਝ ਆਈ ਹੈ ਕਿ ਉਹ ਪਰਮੇਸ਼ਰ ਬੇਅੰਤ ਹੈ **ਵਾ:** ਗੁਰਾਂ ਦੇ ਉਪਦੇਸ਼ ਦੁਆਰਾ ਹੀ ਉਸ ਪਰਮੇਸ਼ਰ ਦੀ ਬੁਝਾਈ = ਬੂਝ (ਸਮਝ) ਆਉਂਦੀ ਹੈ।

## ਮਾਇਆ ਮੋਹੁ ਗੁਬਾਰੁ ਹੈ; ਦੂਜੈ ਭਰਮਾਈ ॥

ਮਾਇਆ ਦੇ ਮੋਹੁ = ਸਨੇਹ ਦਾ ਗੁਬਾਰੁ = ਹਨੇਰਾ ਪਿਆ ਹੋਇਆ ਹੈ, ਇਸ ਕਰਕੇ ਸ੍ਰਿਸ਼ਟੀ **ਵਾ:** ਜੀਵਾਂ ਦੀ ਬੁੱਧੀ ਦੂਜੈ = ਦ੍ਵੈਤ-ਭਾਵ ਦੇ ਭਰਮਾਈ = ਭਰਮਨ ਵਿਚ ਆ ਰਹੀ ਹੈ।

## ਮਨਮੁਖ ਠਉਰ ਨ ਪਾਇਨ੍ਹੀ; ਫਿਰਿ ਆਵੈ ਜਾਈ ॥

ਮਨਮੁਖ ਪੁਰਖ ਸਤਸੰਗਤ, ਤੁਰੀਆ ਪਦ, ਸਚਖੰਡ ਰੂਪੀ ਠਉਰ = ਅਸਥਾਨ ਵਿਚ ਠਹਿਰਨਾ ਨ = ਨਹੀਂ ਪਾਇਨ੍ਹੀ = ਪਾਉਂਦੇ, ਫਿਰਿ = ਮੁੜ ਮੁੜ ਕੇ ਆਵੈ ਜਾਈ = ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ **ਵਾ:** ਮਨਮੁਖਾਂ ਦੀ ਬਿਰਤੀ ਚੌਰਾਸੀ ਦੇ ਫਿਰਿ = ਫੇਰਿਆਂ ਵਿਚ ਆਵੈ = ਆਉਂਦੀ ਜਾਈ = ਜਾਂਦੀ ਰਹਿੰਦੀ ਹੈ।

## ਜੋ ਤਿਸੁ ਭਾਵੈ ਸੋ ਥੀਐ; ਸਭ ਚਲੈ ਰਜਾਈ ॥੩॥

ਜੋ = ਜਿਹੜਾ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਥੀਐ = ਹੁੰਦਾ ਹੈ, ਸਭ = ਸਾਰੀ ਸ੍ਰਿਸ਼ਟੀ ਉਸ ਪਰਮੇਸ਼ਰ ਦੀ ਰਜਾਈ = ਰਜਾ ਵਿਚ ਚਲੈ = ਚੱਲਦੀ ਹੈ ॥੩॥

## ਸਲੋਕੁ ਮਃ ੩ ॥

## ਸੂਹੈ ਵੇਸਿ ਕਾਮਣਿ ਕੁਲਖਣੀ; ਜੋ ਪ੍ਰਭ ਛੋਡਿ, ਪਰ ਪੁਰਖ ਧਰੇ ਪਿਆਰੁ ॥

ਉਹ ਸੂਹੈ = ਸੁਰਖ਼ ਭਾਵ ਮਾਇਕੀ ਕੱਚੇ ਪਾਖੰਡ ਦੇ ਵੇਸਿ = ਲਿਬਾਸ ਧਾਰਨ ਕਰਨ ਵਾਲੀ **ਵਾ:** ਮਾਇਆ ਦੇ ਵਾਸਤੇ ਭੇਖ ਧਾਰਨੇ ਵਾਲੀ ਜੀਵ ਰੂਪ ਕਾਮਣਿ = ਇਸਤ੍ਰੀ ਕਾਮਾਦਿ ਕੁਲਖਣੀ = ਖੋਟੇ ਲੱਖਣਾਂ ਵਾਲੀ ਹੈ, ਜੋ = ਜਿਹੜੀ ਪਤੀ ਪ੍ਰਭ = ਪਰਮੇਸ਼ਰ ਨੂੰ ਛੋਡਿ = ਛੱਡ ਕੇ ਪਰ = ਪਰਾਏ ਪੁਰਖਾਂ ਭਾਵ ਦੇਵੀ ਦੇਵਤਿਆਂ ਨਾਲ ਪਿਆਰੁ = ਪ੍ਰੇਮ ਧਰੇ = ਧਾਰਦੀ ਹੈ।

## ਓਸੁ ਸੀਲੁ ਨ ਸੰਜਮੁ, ਸਦਾ ਝੂਠੁ ਬੋਲੈ; ਮਨਮੁਖਿ ਕਰਮ ਖੁਆਰੁ ॥

ਓਸੁ = ਉਸ ਦਾ ਨਾ ਸੀਲੁ = ਨਿਮਰਤਾ ਵਾਲਾ ਸੁਭਾਅ ਹੈ, ਨਾ ਹੀ ਸੰਜਮੁ = ਇੰਦਰੀਆਂ ਦਾ ਦਮਨ ਹੈ, ਸਦਾ = ਹਮੇਸ਼ਾਂ ਹੀ ਝੂਠੁ = ਕੂੜੇ ਬਚਨ ਬੋਲੈ = ਬੋਲਦੀ ਹੈ ਅਤੇ ਮਨਮੁਖਤਾ ਵਾਲੇ ਕਰਮ ਕਰਕੇ ਖੁਆਰੁ = ਖ਼ਰਾਬ ਹੁੰਦੀ ਹੈ।

## ਜਿਸੁ ਪੂਰਬਿ ਹੋਵੈ ਲਿਖਿਆ; ਤਿਸੁ ਸਤਿਗੁਰੁ ਮਿਲੈ ਭਤਾਰੁ ॥

ਜਿਸ ਦੇ ਮਸਤਕ ਉੱਤੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਵੈ = ਹੁੰਦਾ ਹੈ, ਤਿਸੁ = ਉਸ ਨੂੰ ਪੂਰੇ ਸਤਿਗੁਰੂ ਦੁਆਰਾ ਭਤਾਰੁ = ਪਤੀ ਪਰਮੇਸ਼ਰ ਮਿਲੈ = ਪ੍ਰਾਪਤ ਹੁੰਦਾ ਹੈ।

## ਸੂਹਾ ਵੇਸੁ ਸਭੁ ਉਤਾਰਿ ਧਰੇ; ਗਲਿ ਪਹਿਰੈ ਖਿਮਾ ਸੀਗਾਰੁ ॥

ਉਹ ਸੂਹਾ = ਕਸੁੰਭਾ, ਮਾਇਕੀ ਭਾਵ ਪਾਖੰਡ ਵਾਲਾ ਵੇਸੁ = ਲਿਬਾਸ ਸਭੁ = ਸਾਰਾ ਉਤਾਰਿ = ਲਾਹ ਕੇ ਧਰੇ = ਧਰ, ਰੱਖ ਦਿੰਦੀ ਹੈ ਤੇ ਅੰਤਹਕਰਣ ਰੂਪੀ ਗਲਿ = ਗਲੇ ਦੇ ਵਿਚ ਖਿਮਾ[੧] = ਸਹਿਣਸ਼ੀਲਤਾ ਰੂਪੀ ਸੀਗਾਰੁ = ਸੁਹੱਪਣ ਸਮੱਗ੍ਰੀ (ਸ਼ਿੰਗਾਰ) ਪਹਿਰੈ = ਪਹਿਨਣਾ ਕਰਦੀ ਹੈ।

## ਪੇਈਐ ਸਾਹੁਰੈ ਬਹੁ ਸੋਭਾ ਪਾਏ; ਤਿਸੁ ਪੂਜ ਕਰੇ ਸਭੁ ਸੈਸਾਰੁ ॥

ਉਹ ਇਸ ਲੋਕ ਰੂਪੀ ਪੇਈਐ = ਪੇਕੇ ਘਰ ਤੇ ਪ੍ਰਲੋਕ ਰੂਪੀ ਸਾਹੁਰੈ = ਸਹੁਰੇ ਘਰ ਵਿਚ ਬਹੁ = ਬਹੁਤ ਸੋਭਾ = ਵਡਿਆਈ ਪਾਏ = ਪਾਉਂਦੀ ਹੈ ਤੇ ਸਭੁ = ਸਾਰਾ ਸੈਸਾਰੁ = ਜਗਤ ਹੀ ਤਿਸੁ = ਉਸ ਦਾ ਪੂਜ = ਪੂਜਨ ਕਰੇ = ਕਰਦਾ ਹੈ।

## ਓਹ ਰਲਾਈ ਕਿਸੈ ਦੀ ਨਾ ਰਲੈ; ਜਿਸੁ ਰਾਵੇ ਸਿਰਜਨਹਾਰੁ ॥

ਓਹ = ਉਹ ਜੀਵ ਰੂਪ ਸੁਹਾਗਣ ਇਸਤ੍ਰੀ ਕਿਸੇ ਦੀ ਰਲਾਈ = ਮਿਲਾਈ ਹੋਈ ਦੁਹਾਗਣੀਆਂ ਵਿਚ ਨਾ = ਨਹੀਂ ਰਲੈ = ਮਿਲਦੀ, ਜਿਸ ਨੂੰ ਸਿਰਜਨਹਾਰੁ = ਰਚਨਹਾਰ ਰਾਵੇ = ਰਾਵਦਾ, ਭੋਗਦਾ ਹੈ **ਵਾ:** ਆਪਣੇ ਵਿਚ ਅਭੇਦ ਕਰ ਲੈਂਦਾ ਹੈ ਭਾਵ ਗੁਰਮੁਖ ਰੂਪ ਸਖੀ ਮਨਮੁਖ ਦੁਹਾਗਣਾਂ ਵਿਚ ਨਹੀਂ ਰਲਦੀ। ਕਿਉਂਕਿ :

## ਨਾਨਕ, ਗੁਰਮੁਖਿ ਸਦਾ ਸੁਹਾਗਣੀ; ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਰੂਪੀ ਸਖੀ ਸਦਾ = ਹਮੇਸ਼ਾ ਸੁਹਾਗਣੀ = ਸੁਹਾਗਵੰਤੀ ਹੈ, ਜਿਸ ਨੇ ਅਬਿਨਾਸੀ = ਨਾਸ਼ ਤੋਂ ਰਹਿਤ ਪੁਰਖੁ = ਪੂਰਨ ਭਰਤਾਰੁ = ਪਤੀ ਪਰਮੇਸ਼ਰ ਨੂੰ ਆਪਣਾ ਬਣਾਇਆ ਹੈ ॥੧॥

## ਮਃ ੧ ॥ ਸੂਹਾ ਰੰਗੁ, ਸੁਪਨੈ ਨਿਸੀ; ਬਿਨੁ ਤਾਗੇ ਗਲਿ ਹਾਰੁ ॥

ਜਿਵੇਂ ਗਲਿ = ਕੰਠ ਵਿਚ ਤਾਗੇ = ਧਾਗੇ ਤੋਂ ਬਿਨੁ = ਬਗ਼ੈਰ ਹਾਰ ਪਾਉਣਾ ਤੇ ਨਿਸੀ = ਰਾਤ ਦਾ ਸੁਪਨਾ ਮਿਥਿਆ ਹੁੰਦਾ ਹੈ, ਇਉ ਸੂਹਾ ਰੰਗ = ਕਸੁੰਭਾ ਭਾਵ ਮਾਇਕੀ ਰੰਗ ਮਿਥਿਆ ਹੈ **ਵਾ:** ਸੂਹਾ ਰੰਗ ਅਰਥਾਤ ਜਿਵੇਂ ਕਸੁੰਭੇ ਦੇ ਫੁੱਲ ਦਾ ਰੰਗ ਕੱਚਾ, ਝੂਠਾ ਹੁੰਦਾ ਹੈ, ਇਉਂ ਅਵਿੱਦਿਆ ਰੂਪੀ ਰਾਤਰੀ ਵਿਚ

---

੧. ਆਪਣੇ ਤੋਂ ਕਮਜ਼ੋਰ ਆਦਮੀ ਦੇ ਕੌੜੇ ਬਚਨਾਂ ਨੂੰ ਸਹਾਰਨਾ, ਕਿਸੇ ਨੂੰ ਮੁਆਫ਼ ਕਰ ਦੇਣਾ, ਇਸ ਨੂੰ ਖਿਮਾ ਕਹਿੰਦੇ ਹਨ।

ਸੰਸਾਰ ਰੂਪੀ ਸੁਪਨਾ ਕਲਪਿਆ ਹੋਇਆ ਝੂਠਾ ਹੈ, ਇਸੇ ਕਰਕੇ ਪ੍ਰੇਮ ਰੂਪੀ ਧਾਗੇ ਤੋਂ ਬਗ਼ੈਰ ਸ਼ੁੱਭ ਗੁਣਾਂ ਰੂਪੀ ਹਾਰ ਅੰਤਹਕਰਣ ਰੂਪੀ ਗਲ ਵਿਚ ਕਿਵੇਂ ਸ਼ੋਭਨੀਕ ਹੋਵੇਗਾ ? ਭਾਵ ਨਹੀਂ ਹੋਵੇਗਾ **ਵਾ:** ਤੱਤਬੇਤੇ ਰੂਪ ਧਾਗੇ ਤੋਂ ਬਗ਼ੈਰ ਹਰੀ ਦੀ ਪ੍ਰਾਪਤੀ ਰੂਪ ਹਾਰ ਕਿਵੇਂ ਮਿਲੇਗਾ ਭਾਵ ਨਹੀਂ ਮਿਲੇਗਾ।

## ਸਚਾ ਰੰਗੁ ਮਜੀਠ ਕਾ; ਗੁਰਮੁਖਿ ਬ੍ਰਹਮ ਬੀਚਾਰੁ ॥

ਭਗਤੀ ਰੂਪ ਮਜੀਠ ਕਾ = ਦਾ ਰੰਗ ਸੱਚਾ ਹੈ, ਇਸ ਕਰਕੇ ਗੁਰਮੁਖ ਜਨ ਭਗਤੀ ਦੁਆਰਾ ਬ੍ਰਹਮ = ਆਤਮਾ ਦੀ ਵੀਚਾਰ ਕਰਦੇ ਹਨ।

## ਨਾਨਕ, ਪ੍ਰੇਮ ਮਹਾ ਰਸੀ; ਸਭਿ ਬੁਰਿਆਈਆ ਛਾਰੁ ॥੨॥

('ਰੱਸੀ' ਨਹੀਂ ਬੋਲਣਾ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵ ਰੂਪ ਇਸਤ੍ਰੀ ਪ੍ਰੇਮ ਕਰਕੇ ਮਹਾ = ਵੱਡੇ ਰਸ ਵਾਲੀ **ਵਾ:** ਬੜੀ ਅਨੰਦਿਤ ਹੋ ਗਈ ਹੈ, ਉਸ ਨੇ ਸਭਿ = ਸਾਰੀਆਂ ਬੁਰਾਈਆਂ ਛਾਰੁ = ਸੁਆਹ ਕਰ ਦਿੱਤੀਆਂ ਹਨ **ਵਾ:** ਉਸ ਦੇ ਬੁਰਿਆਈਆਂ ਦੇ ਪੈਦਾ ਕਰਨ ਵਾਲੇ ਕਾਮ ਕ੍ਰੋਧ ਆਦਿ ਸਾਰੇ ਵਿਕਾਰ ਛਾਰੁ = ਸੁਆਹ, ਨਾਸ਼ ਹੋ ਜਾਂਦੇ ਹਨ॥੨॥

## ਪਉੜੀ ॥

## ਇਹੁ ਜਗੁ ਆਪਿ ਉਪਾਇਓਨੁ; ਕਰਿ ਚੋਜ ਵਿਡਾਨੁ ॥

ਪਰਮੇਸ਼ਰ ਨੇ ਵਿਡਾਨੁ = ਅਸਚਰਜ ਚੋਜ = ਕੌਤਕ ਕਰਿ = ਕਰਕੇ ਇਹ ਜਗੁ = ਸੰਸਾਰ ਆਪ ਆਪਣੀ ਚੇਤਨ ਸੱਤਾ ਪਾ ਕੇ ਉਪਾਇਓਨੁ = ਪੈਦਾ ਕੀਤਾ ਹੈ।

## ਪੰਚ ਧਾਤੁ ਵਿਚਿ ਪਾਈਅਨੁ; ਮੋਹੁ ਝੂਠੁ ਗੁਮਾਨੁ ॥

ਜੀਵਾਂ ਦੇ ਸਰੀਰਾਂ ਵਿਚਿ = ਅੰਦਰ ਪੰਚ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਧਾਤੁ = ਧਾਤੂ ਪਾਈਅਨੁ = ਪਾਉਣਾ ਕੀਤੇ ਹਨ **ਵਾ:** ਪੰਚ = ਪੰਜ ਧਾਤੁ = ਤੱਤ ਸਰੀਰਾਂ ਵਿਚ ਪਾਉਣਾ ਕੀਤੇ ਹਨ (**ਵਾ:** ਪੰਚ = ਪੰਜੇ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਇਹ ਵੀ ਧਾਤੁ = ਮਾਇਆ ਦੇ ਵਿਚ ਪਾਉਣਾ ਕੀਤੇ ਹਨ) ਅਤੇ ਮੋਹੁ = ਸਨੇਹ, ਝੂਠ ਬੋਲਣਾ, ਗੁਮਾਨੁ = ਹੰਕਾਰ ਇਹ ਵੀ ਵਿੱਚੇ ਪਾਉਣੇ ਕੀਤੇ ਹਨ, ਭਾਵ ਪਰਮੇਸ਼ਰ ਨੇ ਜੀਵ ਨੂੰ ਪਰਖਣ ਵਾਸਤੇ ਇਕ ਪਾਸੇ ਮੋਹ, ਝੂਠ, ਗੁਮਾਨ ਤੇ ਇਕ ਪਾਸੇ ਬਿਬੇਕ, ਸੱਚ, ਨਿਮਰਤਾ ਆਦਿ ਪਾਉਣਾ ਕੀਤੇ ਹਨ।

## ਆਵੈ ਜਾਇ ਭਵਾਈਐ; ਮਨਮੁਖੁ ਅਗਿਆਨੁ ॥

ਇਨ੍ਹਾਂ ਉਪਰੋਕਤ ਵਿਕਾਰਾਂ ਦੀ ਕੁਸੰਗਤ ਕਰਨ ਵਾਲੇ ਅਗਿਆਨ = ਗਿਆਨ ਤੋਂ ਰਹਿਤ ਮਨਮੁਖ ਪੁਰਖ ਸੰਸਾਰ ਵਿਚ ਜਨਮ ਧਾਰ ਕੇ ਆਵੈ = ਆਉਂਦੇ ਤੇ ਮਰ ਕੇ ਜਾਇ = ਜਾਂਦੇ ਹਨ, ਇਉਂ ਜੂਨਾਂ ਵਿਚ ਭਵਾਈਐ = ਭਵਾਏ ਜਾਂਦੇ ਹਨ।

## ਇਕਨਾ ਆਪਿ ਬੁਝਾਇਓਨੁ; ਗੁਰਮੁਖਿ ਹਰਿ ਗਿਆਨੁ ॥

ਜਿਨ੍ਹਾਂ ਗੁਰਮੁਖਾਂ ਨੂੰ ਹਰਿ = ਪਰਮੇਸ਼ਰ ਦੇ ਸਰੂਪ ਦਾ ਗਿਆਨ ਹੋਇਆ ਹੈ, ਉਨ੍ਹਾਂ ਇਕਨਾ = ਕਈਆਂ ਨੂੰ ਆਪ ਹੀ ਗੁਰਾਂ ਦੁਆਰਾ ਆਪਣੇ ਸਰੂਪ ਦੇ ਤਾਈਂ ਬੁਝਾਇਓਨੁ = ਬੁਝਾਇਆ, ਸਮਝਾ ਦਿੱਤਾ ਹੈ।

## ਭਗਤਿ ਖਜਾਨਾ ਬਖਸਿਓਨੁ; ਹਰਿ ਨਾਮੁ ਨਿਧਾਨੁ ॥੪॥

ਉਸ ਹਰਿ = ਪਰਮੇਸ਼ਰ ਨੇ ਹੀ ਆਪਣੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਦੀ ਖਾਣ ਭਗਤੀ ਦਾ ਖ਼ਜ਼ਾਨਾ ਬਖਸਿਓਨੁ = ਬਖ਼ਸ਼ਿਆ ਹੈ **ਵਾ:** ਪ੍ਰਭੂ ਨੇ ਆਪਣਾ ਨਾਮ ਰੂਪੀ ਖ਼ਜ਼ਾਨਾ ਤੇ ਪ੍ਰੇਮਾ-ਭਗਤੀ ਰੂਪੀ ਖ਼ਜ਼ਾਨਾ ਬਖ਼ਸ਼ ਦਿੱਤਾ ਹੈ ॥੪॥

## ਸਲੋਕੁ ਮਃ ੩ ॥

## ਸੂਹਵੀਏ ਸੂਹਾ ਵੇਸੁ ਛਡਿ ਤੂ; ਤਾ, ਪਿਰ ਲਗੀ ਪਿਆਰੁ ॥

ਹੇ ਸੂਹਵੀਏ = ਸੂਹੇ ਵੇਸ ਵਾਲੀ ਜੀਵ ਰੂਪ ਇਸਤ੍ਰੀਏ ! ਤੂੰ ਸੂਹਾ = ਕਸੁੰਭੇ ਭਾਵ ਮਾਇਕੀ ਰੰਗ **ਵਾ:** ਪਾਖੰਡ ਦੇ ਵੇਸੁ = ਲਿਬਾਸ ਨੂੰ ਛਡਿ = ਤਿਆਗਣਾ ਕਰ, ਤਾ = ਤਦ ਤੇਰਾ ਪਿਰ = ਪਤੀ ਪਰਮੇਸ਼ਰ ਨਾਲ ਪਿਆਰੁ = ਪ੍ਰੇਮ ਲਗੀ = ਲੱਗੇਗਾ।

[ਅੰਗ ੭੮੭]

## ਸੂਹੈ ਵੇਸਿ ਪਿਰੁ ਕਿਨੈ ਨ ਪਾਇਓ; ਮਨਮੁਖਿ ਦਝਿ ਮੁਈ ਗਾਵਾਰਿ ॥

ਸੂਹੈ = ਸੁਰਖ਼ ਭਾਵ ਪਾਖੰਡ ਵਾਲਾ ਵੇਸਿ = ਲਿਬਾਸ ਧਾਰਨ ਕਰਕੇ ਪਿਰੁ = ਪਤੀ ਪਰਮੇਸ਼ਰ ਨੂੰ ਅੰਦਰੋਂ ਪਿਆਰ ਧਾਰਨ ਕਰਨ ਤੋਂ ਬਗ਼ੈਰ ਕਿਨੈ = ਕਿਸੇ ਨੇ ਵੀ ਨ = ਨਹੀਂ ਪਾਇਓ = ਪਾਉਣਾ ਕੀਤਾ, ਮਨਮੁਖ ਰੂਪ ਗਾਵਾਰਿ = ਬੇਸਮਝ ਇਸਤ੍ਰੀ ਵਿਸ਼ਿਆਂ, ਤ੍ਰਿਸ਼ਨਾ ਰੂਪੀ ਅਗਨੀ ਵਿਚ ਬੇਸਮਝਤਾਈ ਕਾਰਨ ਦਝਿ = ਸੜ ਕੇ ਮੁਈ = ਮਰ ਰਹੀ ਹੈ।

## ਸਤਿਗੁਰਿ ਮਿਲਿਐ, ਸੂਹਾ ਵੇਸੁ ਗਇਆ; ਹਉਮੈ ਵਿਚਹੁ ਮਾਰਿ ॥

ਜਿਸ ਦਾ ਪੂਰੇ ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਸੂਹਾ = ਸੁਰਖ਼ ਭਾਵ ਪਾਖੰਡ ਵਾਲਾ ਵੇਸੁ = ਲਿਬਾਸ ਚਲਾ ਗਿਆ ਹੈ, ਉਸ ਨੇ ਹਿਰਦੇ ਵਿਚਹੁ = ਅੰਦਰੋਂ ਦੇਹ ਦੀ ਹਉਮੈ = ਹੰਗਤਾ ਮਾਰ ਦਿੱਤੀ ਹੈ।

## ਮਨੁ ਤਨੁ ਰਤਾ ਲਾਲੁ ਹੋਆ; ਰਸਨਾ ਰਤੀ ਗੁਣ ਸਾਰਿ ॥

ਉਸ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਵਾਹਿਗੁਰੂ ਦੇ ਨਾਮ ਰੰਗ ਵਿਚ ਰਤਾ = ਰੰਗਿਆ ਹੋਣੇ ਕਰਕੇ ਲਾਲ **ਵਾ:** ਸਰੂਪ ਦੀ ਪ੍ਰਾਪਤੀ ਵਾਲੇ ਲਾਲੁ = ਗਿਆਨ ਦੇ ਸਹਿਤ ਹੋਆ = ਹੋ ਗਿਆ ਹੈ ਅਤੇ ਰਸਨਾ ਵੀ ਪਰਮੇਸ਼ਰ ਦੇ ਗੁਣਾਂ ਨੂੰ ਸਾਰਿ = ਸੰਭਾਲਣ ਵਿਚ ਰਤੀ = ਰੰਗੀ ਹੋਈ ਹੈ।

## ਸਦਾ ਸੋਹਾਗਣਿ ਸਬਦੁ ਮਨਿ; ਭੈ ਭਾਇ ਕਰੇ ਸੀਗਾਰੁ ॥

ਉਹੋ ਹੀ ਸਦਾ = ਹਮੇਸ਼ਾਂ ਸੋਹਾਗਣਿ = ਸੁਹਾਗਵੰਤੀ ਹੈ ਕਿਉਂਕਿ ਉਸ ਨੇ ਪੂਰੇ ਗੁਰਾਂ ਦੇ ਸਬਦੁ = ਉਪਦੇਸ਼ ਦਾ ਮਨਿ = ਹਿਰਦੇ ਵਿਚ ਮੰਨਣ ਕੀਤਾ ਹੈ ਅਤੇ ਭੈ ਪੂਰਬਕ ਭਾਇ = ਪ੍ਰੇਮ ਰੂਪੀ ਸੀਗਾਰੁ = ਸ਼ਿੰਗਾਰ ਕਰੇ = ਕਰਨਾ ਕੀਤਾ ਹੈ, ਭਾਵ ਸ਼ੁਭ ਗੁਣਾਂ ਦੀ ਸੁਹੱਪਣ ਸਮੱਗਰੀ ਨਾਲ ਸ਼ਿੰਗਾਰਨਾ ਕੀਤਾ ਹੈ।

## ਨਾਨਕ, ਕਰਮੀ ਮਹਲੁ ਪਾਇਆ; ਪਿਰੁ ਰਾਖਿਆ ਉਰ ਧਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੇ ਪੂਰਬਲੇ ਨਿਸ਼ਕਾਮ ਕਰਮੀ = ਕਰਮਾਂ ਅਨੁਸਾਰ **ਵਾ:** ਪ੍ਰਭੂ ਦੀ ਕਰਮੀ = ਕ੍ਰਿਪਾ ਕਰਕੇ ਸੱਚ ਮਹਲੁ = ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਪਿਰੁ = ਪਤੀ ਪਰਮੇਸ਼ਰ ਦੇ ਨਾਮ ਨੂੰ ਹਰ ਵਕਤ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਾਖਿਆ = ਰੱਖਿਆ ਹੈ ॥੧॥

## ਮਃ ੩ ॥ ਮੁੰਧੇ ਸੂਹਾ ਪਰਹਰਹੁ; ਲਾਲੁ ਕਰਹੁ ਸੀਗਾਰੁ ॥

ਹੇ ਮੁੰਧੇ = ਅਗਿਆਤ ਜੋਬਨ ਵਾਲੀ ਜੀਵ ਰੂਪ ਇਸਤ੍ਰੀਏ ! ਸੂਹਾ = ਮਾਇਕੀ ਲਿਬਾਸ ਪਰਹਰਹੁ = ਤਿਆਗ ਤੇ ਪ੍ਰਭੂ ਦੀ ਪ੍ਰੇਮਾ-ਭਗਤੀ ਦਾ ਲਾਲੁ = ਪਿਆਰ ਕਰਨ ਰੂਪ ਸੀਗਾਰੁ = ਸੁਹੱਪਣ ਸਮਗਰੀ ਨੂੰ ਧਾਰਨ ਕਰ, ਸ਼ਿੰਗਾਰ ਕਰਨਾ ਕਰ **ਵਾ**: ਵੈਰਾਗ, ਬਿਬੇਕ ਆਦਿ ਸਾਧਨ ਕਰਨ ਰੂਪ ਲਾਲ = ਮਜੀਠ ਦੇ ਪੱਕੇ ਰੰਗ ਦਾ ਸ਼ਿੰਗਾਰ ਕਰ।

## ਆਵਣ ਜਾਣਾ ਵੀਸਰੈ; ਗੁਰ ਸਬਦੀ ਵੀਚਾਰੁ ॥

ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਵੀਚਾਰ ਦੁਆਰਾ ਨਾਮ ਜਪ ਕੇ ਆਵਣ = ਆਉਣਾ ਜਾਣਾ, ਜੰਮਣਾ ਮਰਨਾ ਵੀਸਰੈ = ਵਿਸਰ ਜਾਵੇਗਾ।

## ਮੁੰਧ ਸੁਹਾਵੀ ਸੋਹਣੀ; ਜਿਸੁ ਘਰਿ ਸਹਜਿ ਭਤਾਰੁ ॥

ਉਹ ਮੁੰਧ = ਅਗਿਆਤ ਜੋਬਨ ਵਾਲੀ ਜੀਵ ਰੂਪ ਇਸਤ੍ਰੀ ਮਨ ਤਨ ਕਰਕੇ ਸੋਹਣੀ = ਸੁੰਦਰ ਤੇ ਸੁਹਾਵੀ = ਸ਼ੋਭਨੀਕ ਹੈ **ਵਾ**: ਸੁਹਾਵੀ = ਸ਼ੋਭਾ ਵਾਲੀ ਤੇ ਹਿਰਦੇ ਵਿਚ ਪ੍ਰਭੂ ਦੀ ਪ੍ਰੇਮਾ-ਭਗਤੀ ਦੀ ਪ੍ਰੀਤੀ, ਸਤਿ, ਸੰਤੋਖ ਆਦਿ ਗੁਣਾਂ ਕਰਕੇ ਸੁੰਦਰ ਹੈ, ਜਿਸ ਦੇ ਅੰਤਹਕਰਣ ਰੂਪੀ ਘਰ ਦੇ ਵਿਚ ਆਤਮਿਕ ਸਹਜਿ = ਸ਼ਾਂਤੀ ਦੇਣ ਵਾਲਾ ਭਤਾਰੁ = ਪਤੀ ਪਰਮੇਸ਼ਰ ਆਪ ਪ੍ਰਗਟ ਹੋ ਆਇਆ ਹੈ।

## ਨਾਨਕ, ਸਾ ਧਨ ਰਾਵੀਐ; ਰਾਵੇ ਰਾਵਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਵਣਹਾਰੁ = ਭੋਗਣ ਵਾਲੇ ਪਰਮੇਸ਼ਰ ਨੇ ਜਿਸ ਨੂੰ ਰਾਵੇ = ਭੋਗਣਾ, ਰਮਣਾ ਕੀਤਾ ਹੈ, ਸਾ = ਉਹੋ ਜੀਵ ਰੂਪ ਧਨ = ਇਸਤ੍ਰੀ ਹੀ ਪਤੀ ਪਰਮੇਸ਼ਰ ਦੇ ਪ੍ਰਾਪਤੀ ਦੇ ਅਨੰਦ ਨੂੰ ਰਾਵੀਐ = ਭੋਗਦੀ, ਮਾਣਦੀ ਹੈ।

**ਅਥਵਾ** ਉਹੋ ਜੀਵ ਰੂਪ ਇਸਤ੍ਰੀ ਪਤੀ ਪਰਮੇਸ਼ਰ ਦੇ ਨਾਮ ਨੂੰ ਰਾਵੀਐ = ਉਚਾਰਦੀ ਰਹਿੰਦੀ ਹੈ, ਜਿਹੜੀ ਸੰਤ ਭਗਤਾਂ ਨੂੰ ਰਾਵਣਹਾਰੁ = ਭੋਗਣ ਵਾਲੇ ਭਾਵ ਆਪਣੇ ਵਿਚ ਅਭੇਦ ਕਰਨ ਵਾਲੇ ਪਰਮੇਸ਼ਰ ਨੇ ਰਾਵੇ = ਭੋਗਣਾ ਅਰਥਾਤ ਆਪਣੇ ਵਿਚ ਅਭੇਦ ਕਰ ਲਈ ਹੈ ॥੨॥

## ਪਉੜੀ ॥ ਮੋਹੁ ਕੂੜੁ ਕੁਟੰਬੁ ਹੈ; ਮਨਮੁਖੁ ਮੁਗਧੁ ਰਤਾ ॥

ਕੁਟੰਬੁ = ਪਰਿਵਾਰ ਦਾ ਮੋਹੁ = ਸਨੇਹ ਕੂੜੁ = ਝੂਠਾ ਹੈ, ਪ੍ਰੰਤੂ ਮੁਗਧੁ = ਬੇਸਮਝ ਮਨਮੁਖ ਪੁਰਖ ਹਰ ਵਕਤ ਇਸ ਦੇ ਵਿਚ ਰਤਾ = ਰੰਗਿਆ ਰਹਿੰਦਾ ਹੈ।

## ਹਉਮੈ ਮੇਰਾ ਕਰਿ ਮੁਏ; ਕਿਛੁ ਸਾਥਿ ਨ ਲਿਤਾ ॥

ਮਨਮੁਖ ਦੇਹ ਦੀ ਹਉਮੈ = ਹੰਗਤਾ ਤੇ ਪਦਾਰਥਾਂ ਦੀ ਮੇਰ ਤੇਰ ਕਰਿ = ਕਰਕੇ **ਵਾ**: ਮੇਰਾ ਤੇਰਾ ਕਰਦਾ ਹੋਇਆ ਮੁਏ = ਮਰ ਗਿਆ ਹੈ, ਅੰਤ ਵੇਲੇ ਕਿਛੁ = ਕੁਝ ਵੀ ਉਸ ਨੇ ਸਾਥਿ = ਨਾਲ ਨ = ਨਹੀਂ ਲਿਤਾ = ਲਿਆ।

## ਸਿਰ ਉਪਰਿ ਜਮਕਾਲੁ ਨ ਸੁਝਈ; ਦੂਜੈ ਭਰਮਿਤਾ ॥

ਸਿਰ ਉਪਰਿ = ਉੱਤੇ ਜਮਕਾਲੁ = ਕਾਲ ਕਰਨ ਵਾਲਾ ਯਮ ਖਲੋਤਾ ਸੁਝਈ = ਦਿਸਦਾ ਨ = ਨਹੀਂ ਹੈ, ਦੂਜੈ = ਦ੍ਵੈਤ-ਭਾਵ ਵਿਚ ਭਰਮਿਆ ਹੋਇਆ ਜੂਨਾਂ ਵਿਚ ਭਰਮਿਤਾ = ਭਰਮਦਾ ਰਹਿੰਦਾ ਹੈ।

## ਫਿਰਿ ਵੇਲਾ ਹਥਿ ਨ ਆਵਈ; ਜਮਕਾਲਿ ਵਸਿ ਕਿਤਾ ॥

ਜਦੋਂ ਜਮਕਾਲਿ = ਕਾਲ ਕਰਨ ਵਾਲੇ ਜਮ ਨੇ ਆਪਣੇ ਵਸਿ = ਅਧੀਨ ਕਿਤਾ = ਕਰ ਲਿਆ ਤਾਂ ਫਿਰਿ = ਮੁੜ ਕੇ ਪਾਪ ਬਖ਼ਸ਼ਾਉਣ ਦਾ ਵੇਲਾ = ਸਮਾਂ **ਵਾ:** ਮਨੁੱਖਾ ਜਨਮ ਦਾ ਸਮਾਂ ਇਸ ਦੇ ਹੱਥ ਵਿਚ ਨ = ਨਹੀਂ ਆਵਈ = ਆਵੇਗਾ।

## ਜੇਹਾ ਧੁਰਿ ਲਿਖਿ ਪਾਇਓਨੁ; ਸੇ ਕਰਮ ਕਮਿਤਾ ॥੫॥

ਜੇਹਾ = ਜਿਹੋ ਜਿਹਾ ਪਰਮੇਸ਼ਰ ਨੇ ਪੂਰਬਲੇ ਕੀਤੇ ਕਰਮਾਂ ਅਨੁਸਾਰ ਧੁਰਿ = ਆਦਿ ਤੋਂ ਮੱਥੇ ’ਤੇ ਲੇਖ ਲਿਖ ਕੇ ਪਾਇਓਨੁ = ਪਾਉਣਾ ਕੀਤਾ ਹੈ, ਸੇ = ਉਹੋ ਜਿਹੇ ਕਰਮ ਕਮਿਤਾ = ਕਮਾਉਂਦਾ ਹੈ ॥੫॥

## ਸਲੋਕੁ ਮਃ ੩ ॥

**ਉਥਾਨਕਾ :** ਜਦੋਂ ਅਕਬਰ ਬਾਦਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸ੍ਰੀ ਗੋਇੰਦਵਾਲ ਸਾਹਿਬ ਆਇਆ, ਤਦੋਂ ਅਕਬਰ ਬਾਦਸ਼ਾਹ ਸਤਿਗੁਰਾਂ ਦੇ ਆਚਰਨ ਤੋਂ ਬਹੁਤ ਪ੍ਰਭਾਵਿਤ ਹੋਇਆ, ਸਤਿਗੁਰਾਂ ਦੇ ਨਾਲ ਲੰਗਰ ਵਿਚ ਇੱਕੋ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਿਆ, ਉਪਰੰਤ ਉਸ ਨੇ ੮੪ ਪਿੰਡਾਂ ਦਾ ਪਟਾ ਬੀਬੀ ਭਾਨੀ ਜੀ ਦੇ ਨਾਂ ’ਤੇ ਲਿਖ ਕੇ ਦਿੱਤਾ। ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਆਪ ਜੀ ਕੁਝ ਹੁਕਮ ਕਰੋ। ਤਦੋਂ ਸਤਿਗੁਰਾਂ ਨੇ ਉਸਨੂੰ ਸਤੀ ਪ੍ਰਥਾ ਦੀ ਨਿਖੇਧੀ ਕਰਦਿਆਂ ਇਸ ਪ੍ਰਥਾ ਨੂੰ ਰੋਕਣ ਲਈ ਕਿਹਾ ਅਤੇ ਅਸਲੀ ਸਤੀ ਦੇ ਲਖਣ ਕਥਨ ਕਰਦਿਆਂ ਇਹ ਸਲੋਕ ਉਚਾਰਣ ਕੀਤਾ :

## ਸਤੀਆ ਏਹਿ ਨ ਆਖੀਅਨਿ; ਜੋ ਮੜਿਆ ਲਗਿ ਜਲੰਨਿ੍ ॥

ਏਹਿ = ਇਹ ਸਤੀਆ = ਸਤ ਰੱਖਣ ਵਾਲੀਆਂ ਨ = ਨਹੀਂ ਆਖੀਅਨਿ = ਕਹੀਆਂ ਜਾਂਦੀਆਂ ਜੋ = ਜਿਹੜੀਆਂ ਮੜਿਆ = ਮੁਰਦਿਆਂ ਦੇ ਨਾਲ ਲੱਗ ਕਰਕੇ ਜਲੰਨਿ੍ = ਸੜਦੀਆਂ ਹਨ।

## ਨਾਨਕ, ਸਤੀਆ ਜਾਣੀਅਨਿ੍; ਜਿ ਬਿਰਹੇ ਚੋਟ ਮਰੰਨਿ੍ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹੋ ਇਸਤ੍ਰੀਆਂ ਹੀ ਸਤੀਆਂ ਜਾਣੀਅਨਿ੍ = ਜਾਣੀਦੀਆਂ ਹਨ ਜਿ = ਜਿਹੜੀਆਂ ਪਤੀ ਦੇ ਬਿਰਹੇ = ਵਿਛੋੜੇ ਦੀ ਚੋਟ = ਸੱਟ ਵਿਚ ਹੀ ਮਰੰਨਿ੍ = ਮਰ ਜਾਂਦੀਆਂ ਹਨ ਭਾਵ ਪਤੀ ਦੇ ਮਰ ਜਾਣ ਦੀ ਖ਼ਬਰ ਸੁਣਦਿਆਂ ਹੀ ਜਿਨ੍ਹਾਂ ਦੇ ਹਉਕੇ ਨਾਲ ਪ੍ਰਾਣ ਨਿਕਲ ਜਾਣ, ਉਹ ਸਤੀਆਂ ਹੁੰਦੀਆਂ ਹਨ ॥੧॥

**ਸਾਖੀ—ਪਦਮਾਵਤੀ ਦੀ :** ਪਦਮਾਵਤੀ ਭਗਤ ਜੈਦੇਵ ਜੀ ਦੀ ਪਤਨੀ ਸੀ, ਇਕ ਦਿਨ ਉਹ ਰਾਜੇ ਪੀਪੇ ਦੀ ਰਾਣੀ ਸੀਤਾ ਦੇ ਪਾਸ ਬੈਠੀ ਸੀ, ਸੀਤਾ ਨੇ ਆਪਣੀਆਂ ਭਰਜਾਈਆਂ ਦੀ ਸਿਫ਼ਤ ਕੀਤੀ ਕਿ ਮੇਰੀਆਂ ਭਰਜਾਈਆਂ ਬਹੁਤ ਚੰਗੀਆਂ ਤੇ ਸਤੀਆਂ ਸਨ, ਜੋ ਮੇਰੇ ਭਰਾਵਾਂ ਦੀ ਮੌਤ ਮਗਰੋਂ, ਜਿਉਂਦੀਆਂ ਹੀ ਉਨ੍ਹਾਂ ਦੀ ਚਿਖਾ ਉਪਰ ਚੜ੍ਹ ਕੇ ਸਤੀ ਹੋਈਆਂ ਸਨ। ਤਦੋਂ ਪਦਮਾਵਤੀ ਨੇ ਕਿਹਾ ਕਿ ਅਸਲੀ ਸਤੀਆਂ ਤਾਂ ਉਹ ਹੁੰਦੀਆਂ ਹਨ, ਜੋ ਆਪਣੇ ਪਤੀ ਦੀ ਮੌਤ ਸੁਣ ਕੇ ਹੀ ਪ੍ਰਾਣ ਤਿਆਗ ਦੇਣ। ਰਾਣੀ ਸੀਤਾ ਨੇ ਇਹ ਗੱਲ ਯਾਦ ਰੱਖੀ। ਉਸਨੂੰ ਪਰਖਣ ਵਾਸਤੇ ਆਪਣੇ ਪਤੀ ਪੀਪਾ ਜੀ ਨੂੰ ਕਿਹਾ ਕਿ ਮੈਂ ਤੁਹਾਨੂੰ ਇਕ ਨਵੀ ਪੁਸ਼ਾਕ ਦੇਂਦੀ ਹਾਂ, ਤੁਸੀਂ ਇਹ ਭਗਤ ਜੈਦੇਵ ਜੀ ਨੂੰ ਪਹਿਨਾ ਦੇਣਾ ਅਤੇ ਉਨ੍ਹਾਂ ਦੀ ਪੁਸ਼ਾਕ ਲੁਹਾ ਕੇ ਕਿਸੇ ਸ਼ਿਕਾਰ ਕੀਤੇ ਹੋਏ ਜਾਨਵਰ ਦੇ ਖ਼ੂਨ ਨਾਲ ਭਿਉਂ ਕੇ ਮੈਨੂੰ ਲਿਆ ਕੇ ਦੇ ਦੇਣਾ, ਪੀਪੇ ਰਾਜੇ ਨੇ ਆਪਣੀ ਰਾਣੀ ਦੇ ਆਖੇ ਲੱਗ ਕੇ ਉਸੇ ਤਰ੍ਹਾਂ ਹੀ ਕੀਤਾ।

ਜਦੋਂ ਰਾਜਾ ਸ਼ਿਕਾਰ ਖੇਡਣ ਚੱਲਿਆ ਤਾਂ ਰਸਤੇ ਵਿਚ ਭਗਤ ਜੈਦੇਵ ਜੀ ਸਮਾਧੀ ਲਾਈ ਬੈਠੇ ਸਨ, ਉਨ੍ਹਾਂ ਨੂੰ ਬੇਨਤੀ ਕਰ ਕੇ ਉਨ੍ਹਾਂ ਦਾ ਪੁਸ਼ਾਕਾ ਲੁਹਾ ਲਿਆ ਤੇ ਨਵਾਂ ਪੁਸ਼ਾਕਾ ਪਹਿਨਾ ਦਿੱਤਾ ਅਤੇ ਪੁਰਾਣਾ ਪੁਸ਼ਾਕਾ ਕਿਸੇ ਸ਼ਿਕਾਰ ਕੀਤੇ ਜਾਨਵਰ ਦੇ ਖ਼ੂਨ ਨਾਲ ਭਿਉਂ ਕੇ ਰਾਣੀ ਕੋਲ ਪਹੁੰਚਾ ਦਿੱਤਾ, ਰਾਣੀ ਨੇ ਪਦਮਾਵਤੀ ਨੂੰ ਬੁਲਾ ਕੇ ਕਿਹਾ ਕਿ ਬਹੁਤ ਅਨਰਥ ਹੋ ਗਿਆ ਹੈ, ਮੇਰਾ ਪਤੀ ਸ਼ਿਕਾਰ ਖੇਲਣ ਗਿਆ ਸੀ, ਉਥੇ ਰਸਤੇ ਵਿਚ ਭਗਤ ਜੈਦੇਵ ਜੀ ਸਮਾਧੀ ਲਾਈ ਬੈਠੇ ਸਨ, ਜਿਨ੍ਹਾਂ ਨੂੰ ਜੰਗਲ ਵਿਚ ਕਿਸੇ ਸ਼ੇਰ ਨੇ ਆਣ ਕੇ ਮਾਰ ਦਿੱਤਾ ਹੈ ਅਤੇ ਆਹ ਉਨ੍ਹਾਂ ਦਾ ਪੁਸ਼ਾਕਾ ਜੋ ਖ਼ੂਨ ਨਾਲ ਭਿੱਜਿਆ ਹੋਇਆ ਹੈ, ਤਦੋਂ ਖ਼ੂਨ ਨਾਲ ਭਿੱਜੇ ਬਸਤਰ ਅਤੇ ਆਪਣੇ ਪਤੀ ਦੀ ਮੌਤ ਦੀ ਖ਼ਬਰ ਸੁਣਦਿਆਂ ਸਾਰ ਹੀ ਪਦਮਾਵਤੀ ਨੇ ਹਉਕੇ ਨਾਲ ਹੀ ਪ੍ਰਾਣ ਤਿਆਗ ਦਿੱਤੇ। ਇਹ ਵੇਖ ਕੇ ਸੀਤਾ ਤੇ ਪੀਪਾ ਜੀ ਨੂੰ ਬਹੁਤ ਦੁੱਖ ਹੋਇਆ ਕਿ ਸਾਡੀ ਗ਼ਲਤੀ ਨਾਲ ਹੀ ਇਸਦੀ ਮੌਤ ਹੋਈ ਹੈ। ਤਦੋਂ ਭਗਤ ਜੈਦੇਵ ਜੀ ਨੂੰ ਬੁਲਾ ਕੇ ਰਾਜੇ ਨੇ ਆਪਣੀ ਗ਼ਲਤੀ ਦੱਸੀ ਕਿ ਸਾਡੇ ਕਾਰਣ ਇਸਦੀ ਮੌਤ ਹੋਈ ਹੈ, ਤੁਸੀਂ ਪਰਮੇਸ਼ਰ ਦੀ ਭਗਤੀ ਕਰਨ ਵਾਲੇ ਹੋ, ਤੁਸੀਂ ਪਦਮਾਵਤੀ ਨੂੰ ਜ਼ਿੰਦਾ ਕਰ ਦਿਉ, ਨਹੀਂ ਤਾਂ ਪਛਤਾਵੇ ਕਾਰਨ ਮੈਂ ਵੀ ਜਿਉਂਦਾ ਸੜ ਕੇ ਮਰ ਜਾਵਾਂਗਾ। ਭਗਤ ਜੈਦੇਵ ਜੀ ਨੇ ਕਿਹਾ ਕਿ ਇਸਦੀ ਉਮਰ ਹੀ ਇਤਨੀ ਕੁ ਹੋਵੇਗੀ, ਤਦ ਰਾਜੇ ਪੀਪੇ ਨੇ ਚਿਖਾ ਤਿਆਰ ਕਰਵਾ ਲਈ ਤੇ ਉਸ ਵਿਚ ਬੈਠਣ ਲੱਗਾ, ਤਾਂ ਭਗਤ ਜੈਦੇਵ ਜੀ ਨੇ ਰਾਜੇ ਦਾ ਹੱਠ ਦੇਖ ਕੇ ਪ੍ਰਭੂ ਦਾ ਨਾਮ ਲੈ ਕੇ ਪਦਮਾਵਤੀ ਦੇ ਮੁੱਖ ਵਿਚ ਜਲ ਪਾਇਆ, ਤਾਂ ਉਹ ਜ਼ਿੰਦਾ ਹੋ ਗਈ। ਸੀਤਾ ਅਤੇ ਪੀਪਾ ਜੀ ਨੇ ਪਦਮਾਵਤੀ ਤੋਂ ਖਿਮਾ ਮੰਗੀ ਅਤੇ ਅੱਗੇ ਤੋਂ ਉਹ ਵੀ ਪ੍ਰਭੂ-ਭਗਤੀ ਵਿਚ ਜੁੜ ਗਏ। ਸੁ ਇਸ ਪ੍ਰਕਾਰ ਦੀਆਂ ਹੀ ਅਸਲੀ ਸਤੀਆਂ ਹੁੰਦੀਆਂ ਹਨ। ਜੈਸਾ ਕਿ :

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥ ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥**

*(ਅੰਗ ੧੧੦੦)*

## ਮਃ ੩ ॥ ਭੀ ਸੋ ਸਤੀਆ ਜਾਣੀਅਨਿ; ਸੀਲ ਸੰਤੋਖਿ ਰਹੰਨਿ੍ ॥

ਭੀ = ਬਹੁੜੋ ਸੋ = ਉਹ ਸਤੀਆ = ਸਤ ਵਾਲੀਆਂ ਇਸਤ੍ਰੀਆਂ ਜਾਣੀਅਨਿ = ਜਾਣੀਆਂ ਜਾਂਦੀਆਂ ਹਨ, ਜਿਹੜੀਆਂ ਸੀਲ = ਨਰਮ ਸੁਭਾਅ ਤੇ ਸੰਤੋਖਿ = ਸਬਰ ਵਿਚ ਰਹੰਨਿ੍ = ਰਹਿੰਦੀਆਂ ਹਨ **ਵਾ:** ਸਬਰ ਦੇ ਸਹਿਤ ਪਤੀਵਰਤਾ ਧਰਮ ਵਿਚ ਰਹਿੰਦੀਆਂ ਹਨ ਭਾਵ ਕਦੇ ਵੀ ਕਿਸੇ ਹੋਰ ਪੁਰਖ ਵੱਲ ਮੰਦ ਦ੍ਰਿਸ਼ਟੀ ਨਾਲ ਨਹੀਂ ਤੱਕਦੀਆਂ। ਅਤੇ :

## ਸੇਵਨਿ ਸਾਈ ਆਪਣਾ; ਨਿਤ ਉਠਿ ਸੰਮ੍ਾਲੰਨਿ੍ ॥੨॥

ਆਪਣਾ ਪਤੀ ਬਰਤਾ ਧਰਮ ਨਿਭਾਉਂਦੀਆਂ ਆਪਣੇ ਸਾਈ = ਮਾਲਕ ਪਤੀ ਦੀ ਸੇਵਨਿ = ਸੇਵਾ ਕਰਦੀਆਂ ਹਨ **ਵਾ:** ਆਪਣੇ ਮਾਲਕ ਪਤੀ ਨੂੰ ਚਿੱਤ ਵਿਚ ਵਸਾ ਕੇ ਧਿਆਨ ਦੁਆਰਾ ਸੇਵਨ ਕਰਦੀਆਂ ਹਨ ਅਤੇ ਨਿਤ = ਨਿਤਾਪ੍ਰਤੀ ਉੱਠ ਕੇ ਸੰਮ੍ਾਲੰਨਿ੍ = ਸੰਮਾਲਦੀਆਂ ਹਨ ॥੨॥

## ਮਃ ੩ ॥ ਕੰਤਾ ਨਾਲਿ ਮਹੇਲੀਆ; ਸੇਤੀ ਅਗਿ ਜਲਾਹਿ ॥

ਜਿਹੜੀਆਂ ਕੰਤਾ = ਪਤੀਆਂ ਦੇ ਨਾਲਿ = ਸਾਥ ਮਹੇਲੀਆ = ਇਸਤ੍ਰੀਆਂ ਅਗਿ = ਅਗਨੀ ਦੇ ਸੇਤੀ = ਨਾਲ ਚਿਖਾ ਵਿਚ ਜਲਾਹਿ = ਸੜ, ਸਤੀਆ ਹੋ ਜਾਂਦੀਆਂ ਹਨ।

## ਜੇ ਜਾਣਹਿ ਪਿਰੁ ਆਪਣਾ; ਤਾ ਤਨਿ ਦੁਖ ਸਹਾਹਿ ॥

ਜੇ = ਜੋ ਪਿਰੁ = ਪਤੀ ਨੂੰ ਹੀ ਆਪਣਾ = ਆਪ ਦਾ ਸਭ ਕੁਝ ਜਾਣ ਕੇ ਪਤੀਵਰਤਾ ਧਰਮ ਰੱਖਣਾ

ਜਾਣਹਿ = ਜਾਣਦੀਆਂ ਹਨ ਭਾਵ ਪਤੀਵਰਤਾ ਧਰਮ ਵਿਚ ਪੱਕੀਆਂ ਰਹਿੰਦੀਆਂ ਹਨ, ਤਾ = ਉਨ੍ਹਾਂ ਦਾ ਹੀ ਤਨਿ = ਸਰੀਰ ਤੇ ਦੁਖ = ਕਸਟ ਸਹਾਹਿ = ਸਹਾਰਨਾ ਸਫਲਾ ਹੈ ਕਿਉਂਕਿ ਉਹੋ ਹੀ ਆਪਣੇ ਪਤੀ ਦੇ ਨਾਲ ਸਵਰਗ ਵਿਚ ਜਾ ਕੇ ਦੇਵ ਪਦਵੀ ਨੂੰ ਪਾ ਕੇ ਸੁੱਖ ਭੋਗਦੀਆਂ ਹਨ।

## ਨਾਨਕ ਕੰਤ ਨ ਜਾਣਨੀ; ਸੇ ਕਿਉ ਅਗਿ ਜਲਾਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੀਆਂ ਮੰਦ ਕਰਮ ਕਰਨ ਵਾਲੀਆਂ ਔਰਤਾਂ ਆਪਣੇ ਕੰਤ = ਪਤੀ ਪਰਮੇਸ਼ਰ ਨੂੰ ਨ = ਨਹੀਂ ਜਾਣਨੀ = ਜਾਣਦੀਆਂ ਭਾਵ ਪਤੀ ਦੀ ਆਗਿਆ ਮੰਨਣਾ ਨਹੀਂ ਜਾਣਦੀਆਂ, ਫੇਰ ਸੇ = ਉਹ ਆਪਣੇ ਆਪ ਨੂੰ ਕਿਉਂ ਅਗਿ = ਅਗਨੀ ਵਿਚ ਜਲਾਹਿ = ਸਾੜਦੀਆਂ ਹਨ ਭਾਵ ਉਨ੍ਹਾਂ ਦਾ ਚਿਖਾ ਉੱਤੇ ਪਤੀ ਨਾਲ ਬੈਠ ਕੇ ਸੜਨਾ ਬੇਅਰਥ ਹੈ।

## ਭਾਵੈ ਜੀਵਉ ਕੈ ਮਰਉ; ਦੂਰਹੁ ਹੀ ਭਜਿ ਜਾਹਿ ॥੩॥

ਜਿਹੜੀਆਂ ਇਸਤ੍ਰੀਆਂ ਪਤੀਵਰਤਾ ਧਰਮ ਦੇ ਦੂਰਹੁ = ਦੂਰ ਤੋਂ ਹੀ ਭਜਿ = ਦੌੜ ਜਾਹਿ = ਜਾਂਦੀਆਂ ਹਨ **ਵਾ:** ਪਤੀ ਦੀ ਆਗਿਆ ਮੰਨਣ ਤੋਂ ਦੂਰ ਹੀ ਦੌੜ ਜਾਂਦੀਆਂ ਹਨ, ਉਹ ਭਾਵੈ = ਚਾਹੇ ਜੀਵਉ = ਜਿਉਣ ਕੈ = ਜਾਂ ਮਰਉ = ਮਰ ਜਾਣ, ਉਨਾ ਨੂੰ ਕੋਈ ਵੀ ਲਾਭ ਪ੍ਰਾਪਤ ਨਹੀਂ ਹੁੰਦਾ, ਭਾਵ ਉਨ੍ਹਾਂ ਦਾ ਜਿਉਣਾ ਤੇ ਮਰਨਾ ਨਿਸਫਲ ਹੈ ॥੩॥

### ਦੂਸਰਾ ਅਰਥ

### ਸਤੀਆ ਏਹਿ ਨ ਆਖੀਅਨਿ; ਜੋ ਮੜਿਆ ਲਗਿ ਜਲੰਨਿ੍ ॥

ਸਤੀਆ = ਸਤਵਾਦੀ ਮਹਾਤਮਾ ਏਹਿ = ਇਹ ਨ = ਨਹੀਂ ਆਖੀਅਨਿ = ਆਖੀਦੇ, ਜੋ = ਜਿਹੜੇ ਮੜਿਆ = ਲੱਕੜਾਂ ਦੇ ਢੇਰ ਲਗਾ ਕੇ ਪੰਚ ਧੂਣੀਆਂ ਆਦਿ ਦੇ ਨਾਲ ਸਰੀਰ ਨੂੰ ਸਾੜਦੇ ਰਹਿੰਦੇ ਹਨ, ਤਪਾਉਣਾ ਕਰਦੇ ਹਨ।

### ਨਾਨਕ ਸਤੀਆ ਜਾਣੀਅਨਿ੍; ਜਿ ਬਿਰਹੇ ਚੋਟ ਮਰੰਨਿ੍ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੋ ਹੀ ਸਤੀਆ = ਸਤਵਾਦੀ ਮਹਾਤਮਾ ਜਾਣੀਅਨਿ੍ = ਜਾਣੀਦੇ ਹਨ, ਜਿ = ਜਿਹੜੇ ਪਰਮੇਸ਼ਰ ਦੇ ਬਿਰਹੇ = ਵਿਛੋੜੇ ਦੀ ਚੋਟ = ਸੱਟ ਨਾਲ ਹੀ ਮਰੰਨਿ੍ = ਮਰ ਜਾਂਦੇ ਹਨ[੧] **ਵਾ:** ਜੋ ਪ੍ਰਭੂ ਦੇ ਪ੍ਰੇਮ ਦੀ ਚੋਟ ਨਾਲ ਜੀਵਤ ਭਾਵ ਤੋਂ ਮਰ ਜਾਂਦੇ ਹਨ ॥੧॥

### ਮਃ ੩ ॥ ਭੀ ਸੋ ਸਤੀਆ ਜਾਣੀਅਨਿ; ਸੀਲ ਸੰਤੋਖਿ ਰਹੰਨਿ੍ ॥

ਭੀ = ਬਹੁੜੋ ਸੋ = ਉਹ ਵੀ ਸਤੀਆ = ਸਤਵਾਦੀ ਮਹਾਤਮਾ ਜਾਣੀਅਨਿ = ਜਾਣੇ ਜਾ ਸਕਦੇ ਹਨ, ਜੋ ਸੀਲ = ਸ਼ਾਂਤ ਸੁਭਾਵ ਅਤੇ ਸੰਤੋਖਿ = ਸਬਰ ਧਾਰਨ ਕਰਕੇ ਰਹੰਨਿ੍ = ਰਹਿੰਦੇ ਹਨ।

### ਸੇਵਨਿ ਸਾਈ ਆਪਣਾ; ਨਿਤ ਉਠਿ ਸੰਮ੍ਾਲੰਨਿ੍ ॥੨॥

ਸਾਈ = ਮਾਲਕ ਵਾਹਿਗੁਰੂ ਨੂੰ ਆਪਣਾ ਆਸਰਾ ਜਾਣ ਕੇ ਸੇਵਨ = ਸੇਂਵਦੇ ਅਤੇ ਨਿਤ = ਨਿਤਾਪ੍ਰਤੀ ਅੰਮ੍ਰਿਤ ਵੇਲੇ ਉੱਠ ਕੇ ਪਰਮੇਸ਼ਰ ਦੇ ਗੁਣਾਂ ਨੂੰ ਸੰਮ੍ਾਲੰਨਿ = ਯਾਦ ਕਰਦੇ ਹਨ **ਵਾ:** ਉਨ੍ਹਾਂ ਦੇ ਚਿੱਤ ਵਿੱਚੋਂ ਸੰਸਾਰ ਦਾ ਨਿੱਤਪੁਣਾ ਉੱਠ ਗਿਆ ਹੈ ਤੇ ਉਹ ਵਾਹਿਗੁਰੂ ਵਿਚ ਸਮਾਈ ਲੈ ਲੈਂਦੇ ਹਨ ਭਾਵ ਲੀਨ ਹੋਏ ਰਹਿੰਦੇ ਹਨ ॥੨॥

---

੧. **ਜਿਉ ਮਛੁਲੀ ਵਿਣੁ ਪਾਣੀਐ, ਰਹੈ ਨ ਕਿਤੈ ਉਪਾਇ ॥**
**ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥** *(ਅੰਗ ੭੫੯)*

**ਮਃ ੩ ॥ ਕੰਤਾ ਨਾਲਿ ਮਹੇਲੀਆ; ਸੇਤੀ ਅਗਿ ਜਲਾਹਿ ॥**

ਜੋ ਮਹਾਤਮਾ ਰੂਪੀ ਮਹੇਲੀਆ = ਇਸਤ੍ਰੀਆਂ ਕੰਤਾ = ਪਤੀ ਪਰਮੇਸ਼ਰ ਨੂੰ ਆਪਣੇ ਨਾਲ ਹੀ ਜਾਣਦੀਆਂ ਹਨ, ਉਨ੍ਹਾਂ ਦਾ ਆਪਣੇ ਸਰੀਰ ਨੂੰ ਧੂਣੀਆਂ ਤਪਾਉਣ ਰੂਪ ਅਗਨੀ ਨਾਲ ਜਲਾਹਿ = ਸਾੜਨਾ ਸਫਲਾ ਹੈ।

**ਜੇ ਜਾਣਹਿ ਪਿਰੁ ਆਪਣਾ; ਤਾ ਤਨਿ ਦੁਖ ਸਹਾਹਿ ॥**

ਜੇ = ਜੇਕਰ ਉਹ ਪਿਰੁ = ਪਤੀ ਪਰਮੇਸ਼ਰ ਨੂੰ ਆਪਣਾ ਅਧਾਰ ਜਾਣਦੀਆਂ ਹਨ ਤਾਂ ਉਨ੍ਹਾਂ ਦਾ ਤਨਿ = ਸਰੀਰ ਉਪਰ ਦੁੱਖ ਸਹਾਰਨਾ ਵੀ ਸਫਲਾ ਹੈ ਭਾਵ ਜੋ ਪਤੀ ਪਰਮੇਸ਼ਰ ਦੇ ਪ੍ਰੇਮ, ਵਿਛੋੜੇ ਦੀ ਅਗਨੀ ਵਿਚ ਸੜਦੇ ਹਨ, ਉਨ੍ਹਾਂ ਦਾ ਦੁੱਖ ਸਹਾਰਨਾ ਸਫਲਾ ਹੈ।

**ਨਾਨਕ ਕੰਤ ਨ ਜਾਣਨੀ; ਸੇ ਕਿਉ ਅਗਿ ਜਲਾਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਮਹਾਤਮਾ ਦਾ ਲਿਬਾਸ ਪਾ ਕੇ ਆਪਣੇ ਆਪ ਨੂੰ ਮਹਾਤਮਾ ਕਹਾ ਕੇ ਵੀ ਕੰਤ = ਪਤੀ ਪਰਮੇਸ਼ਰ ਨੂੰ ਨ ਜਾਣਨੀ = ਜਾਨਣਾ ਨਹੀਂ ਕੀਤਾ, ਸੇ = ਉਹ ਕਿਉ = ਕਿਸ ਗੱਲੋਂ ਆਪਣੇ ਆਪ ਨੂੰ ਸਾਧਨ ਕਰਨ ਰੂਪ, ਧੂਣੀਆਂ ਤਪਾਉਣ ਰੂਪ ਅੱਗ ਵਿਚ ਜਲਾਹਿ = ਸਾੜਦੇ ਹਨ **ਵਾ:** ਕਿਉਂ ਆਪਣੇ ਆਪ ਨੂੰ ਵਿਕਾਰਾਂ, ਤ੍ਰਿਸ਼ਨਾ, ਈਰਖ਼ਾ, ਕਾਲ ਦੀ ਅੱਗ ਵਿਚ ਸਾੜ ਰਹੇ ਹਨ।

**ਭਾਵੈ ਜੀਵਉ ਕੈ ਮਰਉ; ਦੂਰਹੁ ਹੀ ਭਜਿ ਜਾਹਿ ॥੩॥**

ਭਾਵੇਂ ਉਹ ਪਦਾਰਥਾਂ ਨੂੰ ਭੋਗਣ, ਸੰਸਾਰਕ ਸੁੱਖ ਮਾਨਣ ਰੂਪ ਜੀਵਉ = ਜਿਉਂਦੀਆਂ ਰਹਿਣ ਕੈ = ਜਾਂ ਸਿਰ ਵਿਚ ਸੁਆਹ ਪਾ ਕੇ, ਤਿਆਗੀ ਹੋਣ ਰੂਪ ਮਰ ਜਾਣ, ਉਨ੍ਹਾਂ ਦੀ ਪਰਵਿਰਤੀ ਤੇ ਨਵਿਰਤੀ ਸਫਲੀ ਨਹੀਂ, ਜੋ ਪਤੀ ਪਰਮੇਸ਼ਰ ਦਾ ਹੁਕਮ, ਭਾਣਾ ਮੰਨਣ ਵੱਲੋਂ ਦੂਰੋਂ ਹੀ ਭੱਜ ਜਾਂਦੀਆਂ ਹਨ ॥੩॥

## ਪਉੜੀ ॥ ਤੁਧੁ ਦੁਖੁ ਸੁਖੁ ਨਾਲਿ ਉਪਾਇਆ; ਲੇਖੁ ਕਰਤੈ ਲਿਖਿਆ ॥

ਹੇ ਪਰਮੇਸ਼ਰ ! ਤੁਧੁ = ਤੂੰ ਜੀਵਾਂ ਦੀ ਕਰਨੀ ਅਨੁਸਾਰ ਦੁੱਖ ਤੇ ਸੁੱਖ ਜੀਵਾਂ ਦੇ ਨਾਲ ਹੀ ਉਪਾਇਆ = ਪੈਦਾ ਕੀਤਾ ਹੈ, ਹੇ ਕਰਤੈ = ਕਰਤਾ ਪੁਰਖ ! ਤੂੰ ਆਪ ਹੀ ਲਿਖਾਰੀ ਹੋ ਕੇ ਜੀਵਾਂ ਦੀ ਕਰਨੀ ਅਨੁਸਾਰ ਲੇਖ ਲਿਖਿਆ = ਲਿਖਣਾ ਕੀਤਾ ਹੈ।

## ਨਾਵੈ ਜੇਵਡ ਹੋਰ ਦਾਤਿ ਨਾਹੀ; ਤਿਸੁ ਰੂਪੁ ਨ ਰਿਖਿਆ ॥

ਤੇਰੇ ਨਾਵੈ = ਨਾਮ ਜੇਵਡ = ਜਿੱਡੀ ਵੱਡੀ ਹੋਰ ਕੋਈ ਦਾਤਿ = ਬਖ਼ਸ਼ਿਸ਼ ਨਾਹੀ = ਨਹੀਂ ਹੈ, ਤਿਸੁ = ਉਸ ਨਾਮ, ਨਾਮੀ ਦਾ ਕੋਈ ਰੂਪ ਤੇ ਰਿਖਿਆ = ਰੇਖਾ (ਲਕੀਰ) ਨਹੀਂ ਹੈ।

## ਨਾਮੁ ਅਖੁਟੁ ਨਿਧਾਨੁ ਹੈ; ਗੁਰਮੁਖਿ ਮਨਿ ਵਸਿਆ ॥

ਤੇਰਾ ਇਹ ਨਾਮ ਅਖੁਟੁ = ਨਾ ਮੁੱਕਣ ਵਾਲਾ ਨਿਧਾਨੁ = ਖ਼ਜ਼ਾਨਾ ਹੈ, ਜੋ ਗੁਰਮੁਖਿ ਜਨਾਂ ਦੇ ਮਨਿ = ਹਿਰਦੇ ਵਿਚ ਵਸਿਆ = ਵੱਸਦਾ ਹੈ।

## ਕਰਿ ਕਿਰਪਾ ਨਾਮੁ ਦੇਵਸੀ; ਫਿਰਿ ਲੇਖੁ ਨ ਲਿਖਿਆ ॥

ਹੇ ਪਰਮੇਸ਼ਰ ! ਜਿਨ੍ਹਾਂ ਨੂੰ ਤੂੰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਆਪਣਾ ਨਾਮ ਦੇਵਸੀ = ਦੇਣਾ ਕਰਦਾ ਹੈਂ, ਫਿਰਿ = ਮੁੜ ਕੇ ਉਨ੍ਹਾਂ ਦੇ ਮਸਤਕ ਉਪਰ ਜੰਮਣ ਮਰਣ ਆਦਿ ਦਾ ਕੋਈ ਲੇਖ ਨਹੀਂ ਲਿਖਿਆ = ਲਿਖਣਾ ਕਰਦਾ।

## ਸੇਵਕਭਾਇ ਸੇ ਜਨ ਮਿਲੇ; ਜਿਨ ਹਰਿ ਜਪੁ ਜਪਿਆ ॥੬॥

ਹੇ ਪ੍ਰਭੂ ! ਸੇਵਕਭਾਇ = ਦਾਸਾ ਭਾਵ ਧਾਰਨ ਕਰਕੇ ਸੇ = ਉਹ ਜਨ = ਪੁਰਖ ਤੇਰੇ ਨਾਲ ਮਿਲੇ ਹਨ, ਜਿਨ = ਜਿਨ੍ਹਾਂ ਨੇ ਹੇ ਹਰਿ = ਹਰੀ ! ਤੇਰੇ ਅੰਮ੍ਰਿਤ ਨਾਮ ਦੇ ਜਪੁ = ਜਾਪ ਨੂੰ ਜਪਿਆ = ਜਪਣਾ ਕੀਤਾ ਹੈ ॥੬॥

## ਸਲੋਕੁ ਮਃ ੨ ॥

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਵੈਰਾਗ ਮਈ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਜਿਨੀ ਚਲਣੁ ਜਾਣਿਆ; ਸੇ ਕਿਉ ਕਰਹਿ ਵਿਥਾਰ ॥

ਹੇ ਭਾਈ ! ਜਿਨੀ = ਜਿਨ੍ਹਾਂ ਪੁਰਖਾਂ ਨੇ ਸੰਸਾਰ ਤੋਂ ਚਲਣੁ = ਚਲੇ ਜਾਣ ਦੀ ਵੀਚਾਰ ਨੂੰ ਜਾਣਿਆ = ਜਾਣ ਲਿਆ ਹੈ, ਕਿ ਅਸਾਂ ਨੇ ਇਥੇ ਸਥਿਰ ਨਹੀਂ ਰਹਿਣਾ, ਸੇ = ਉਹ ਕਿਉ = ਕਿਸ ਵਾਸਤੇ ਪਦਾਰਥਾਂ, ਕੰਮਾਂ ਧੰਦਿਆਂ ਦਾ ਵਿਥਾਰ = ਵਿਸਥਾਰ, ਫੈਲਾਅ ਕਰਹਿ = ਕਰਦੇ ਹਨ, ਭਾਵ ਨਹੀਂ ਕਰਦੇ।

## ਚਲਣ ਸਾਰ ਨ ਜਾਣਨੀ; ਕਾਜ ਸਵਾਰਣਹਾਰ ॥੧॥

ਜਿਨ੍ਹਾਂ ਨੇ ਸੰਸਾਰ ਤੋਂ ਚਲਣ = ਚਲੇ ਜਾਣ ਦੀ ਸਾਰ = ਖ਼ਬਰ ਨੂੰ ਨ = ਨਹੀਂ ਜਾਣਨੀ = ਜਾਣਿਆ, ਉਹ ਆਪਣੇ ਕਾਜ = ਕੰਮਾਂ-ਕਾਰਾਂ ਨੂੰ ਹੀ ਸਵਾਰਣਹਾਰ = ਸੰਵਾਰਨ ਵਾਲੇ ਹਨ ਭਾਵ ਸਿਮਰਨ ਭਜਨ ਨਹੀਂ ਕਰਦੇ, ਕੰਮਾਂ-ਕਾਰਾਂ ਵਿਚ ਉਲਝੇ ਰਹਿੰਦੇ ਹਨ ॥੧॥

## ਮਃ ੨ ॥ ਰਾਤਿ ਕਾਰਣਿ ਧਨੁ ਸੰਚੀਐ; ਭਲਕੇ ਚਲਣੁ ਹੋਇ ॥
## ਨਾਨਕ, ਨਾਲਿ ਨ ਚਲਈ; ਫਿਰਿ ਪਛੁਤਾਵਾ ਹੋਇ ॥੨॥

ਜੇਕਰ ਰਾਤ ਨੂੰ ਵਰਤਣ ਕਾਰਣਿ = ਵਾਸਤੇ ਧਨ ਸੰਚੀਐ = ਇਕੱਠਾ ਕਰ ਲਈਏ ਤੇ ਭਲਕੇ = ਅਗਲੇ ਦਿਨ (ਸਵੇਰ) ਨੂੰ ਉਥੋਂ ਚਲਣੁ = ਤੁਰਨਾ ਹੋਇ = ਹੋਵੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਤੁਰਨ ਲੱਗਿਆਂ ਉਹ ਸਾਰਾ ਧਨ ਨਾਲ ਨ ਚਲਈ = ਜਾ ਸਕਿਆ ਤਾਂ ਫਿਰਿ = ਮੁੜ ਕੇ ਪਛੁਤਾਵਾ = ਪਸ਼ਚਾਤਾਪ ਹੋਇ = ਹੋਵੇਗਾ।

ਏਸੇ ਪ੍ਰਕਾਰ ਅਵਸਥਾ (ਉਮਰ) ਰੂਪੀ ਰਾਤ ਬਤੀਤ ਕਰਨ ਵਾਸਤੇ ਅਨੰਤ ਧਨ ਇਕੱਤਰ ਕਰ ਲਈਏ, ਪਰ ਕਾਲ ਰੂਪੀ ਦਿਨ ਚੜ੍ਹਨ ਨਾਲ ਇਸ ਸੰਸਾਰ ਤੋਂ ਚੱਲਣਾ ਹੀ ਹੋਵੇਗਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਾਰਾ ਧਨ ਪਦਾਰਥ ਅੰਤ ਨੂੰ ਪ੍ਰਲੋਕ ਵਿਚ ਨਾਲ ਨਹੀਂ ਚੱਲਦਾ, ਮੁੜ ਕੇ ਧਨ-ਪਦਾਰਥਾਂ ਦੀ ਇੱਛਾ ਵਿਚ ਫਸੇ ਜੀਵਾਂ ਨੂੰ ਪਛਤਾਵਾ ਹੀ ਹੁੰਦਾ ਹੈ ॥੨॥

## ਮਃ ੨ ॥ ਬਧਾ ਚਟੀ ਜੋ ਭਰੇ; ਨਾ ਗੁਣੁ ਨਾ ਉਪਕਾਰੁ ॥

ਜੋ ਜੀਵ ਕਿਸੇ ਰਾਜੇ ਆਦਿ ਦਾ ਬਧਾ = ਬੰਨ੍ਹਿਆ ਹੋਇਆ ਚਟੀ = ਡੰਨ, ਜੁਰਮਾਨਾ ਭਰੇ = ਭਰਦਾ ਹੈ, ਉਸ ਡਨ ਦਾ ਨਾ ਕੋਈ ਆਪਣਾ ਗੁਣ ਹੈ ਤੇ ਨਾ ਹੀ ਕਿਸੇ ਦਾ ਕੋਈ ਉਪਕਾਰੁ = ਭਲਾ ਹੈ **ਅਥਵਾ** ਜੋ ਮੋਹ ਦਾ ਬੱਧਾ ਹੋਇਆ ਚੱਟੀ ਭਰਦਾ ਭਾਵ ਆਪਣੇ ਪਰਿਵਾਰ, ਸੰਬੰਧੀਆਂ ਨੂੰ ਧਨ ਪਦਾਰਥ ਲਿਆ ਕੇ ਦਿੰਦਾ ਹੈ, ਉਸ ਧਨ ਪਦਾਰਥ ਦਾ ਨਾ ਕੋਈ ਉਸਨੂੰ ਗੁਣ ਹੈ ਤੇ ਨਾ ਹੀ ਕੋਈ ਸੰਬੰਧੀ ਉਪਕਾਰ ਸਮਝਦਾ ਹੈ ਭਾਵ ਉਹ ਕਹਿੰਦੇ ਹਨ ਕਿ ਇਸਦਾ ਫ਼ਰਜ਼ ਹੈ ਕਿ ਇਹ ਧਨ, ਪਦਾਰਥ ਲਿਆ ਕੇ ਦੇਵੇ।

**ਅਥਵਾ** ਜੋ ਰੋਗਾਂ ਦਾ ਬੱਧਾ ਹੋਇਆ ਪੁੰਨ ਦਾਨ ਆਦਿ ਦੀ ਚੱਟੀ ਭਰਦਾ ਹੈ, ਉਸ ਵਿਚ ਨਾ ਕੋਈ ਗੁਣ ਸਮਝਦਾ ਹੈ ਤੇ ਨਾ ਕੋਈ ਉਪਕਾਰ ਸਮਝਦਾ ਹੈ।

## ਸੇਤੀ ਖੁਸੀ ਸਵਾਰੀਐ; ਨਾਨਕ ਕਾਰਜੁ ਸਾਰੁ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਖੁਸੀ = ਪ੍ਰਸੰਨਤਾ ਦੇ ਸੇਤੀ = ਸਹਿਤ ਸਵਾਰੀਐ = ਸੰਵਾਰਿਆ ਜਾਵੇ, ਉਹੀ ਕਾਰਜੁ = ਕੰਮ ਸਾਰੁ = ਸ੍ਰੇਸ਼ਟ ਹੈ **ਅਥਵਾ** ਜੋ ਖ਼ੁਸ਼ੀ ਦੇ ਨਾਲ ਭਾਉ ਭਗਤੀ, ਸੇਵਾ, ਪੁੰਨ ਦਾਨ, ਸ਼ੁੱਭ ਕਰਮ ਕਰਕੇ ਮਨ ਨੂੰ ਸੰਵਾਰਨਾ ਹੈ, ਇਸਦੇ ਨਾਲ ਮੁਕਤੀ ਰੂਪੀ ਕਾਰਜ, ਬ੍ਰਹਮ ਗਿਆਨ ਰੂਪੀ ਕਾਰਜ ਸਾਰ = ਸਾਰਾ ਸੰਵਰ ਜਾਂਦਾ ਹੈ ॥੩॥

## ਮਃ ੨ ॥ ਮਨ ਹਠਿ ਤਰਫ ਨ ਜਿਪਈ; ਜੇ ਬਹੁਤਾ ਘਾਲੇ ॥

ਮਨ ਹਠਿ = ਮਨ ਦੀ ਜ਼ਿੱਦ ਨਾਲ ਕਾਮ ਕ੍ਰੋਧ ਆਦਿ ਦਾ ਤਰਫ = ਪਾਸਾ ਨ ਜਿਪਈ = ਜਿੱਤਿਆ ਨਹੀਂ ਜਾਂਦਾ, ਜੇਕਰ ਭਾਵੇਂ ਕੋਈ ਮਨ ਦੇ ਹੱਠ ਨਾਲ ਧੂਣੀਆਂ ਤਾਉਣੀਆਂ, ਜਲ ਧਾਰੇ ਕਰਨ ਆਦਿ ਬਹੁਤ ਘਾਲੇ = ਘਾਲਣਾ ਕਰ ਲਵੇ।

## ਤਰਫ ਜਿਣੈ ਸਤਭਾਉ ਦੇ; ਜਨ ਨਾਨਕ ਸਬਦੁ ਵੀਚਾਰੇ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਕੋਈ ਜਨ, ਦਾਸਾ ਭਾਵ ਧਾਰ ਕੇ ਸਬਦੁ = ਗੁਰ ਉਪਦੇਸ਼ ਦੀ ਵੀਚਾਰੇ = ਵੀਚਾਰ ਦੁਆਰਾ ਸਤਿ ਸਰੂਪ ਵਿਚ ਭਾਉ = ਪ੍ਰੇਮ ਦੇ = ਦੇਣਾ ਕਰੇ, ਭਾਵ ਪ੍ਰੇਮ ਧਾਰਨ ਕਰੇ **ਵਾ:** ਸਤ ਭਾਉ = ਸੱਚਾ ਪ੍ਰੇਮ ਕਰੇ ਤਾਂ ਕਾਮਾਦਿਕਾਂ ਦੇ ਤਰਫ = ਪਾਸੋਂ ਜਿਣੈ = ਜਿੱਤਿਆ ਜਾ ਸਕਦਾ ਹੈ ॥੪॥

## ਪਉੜੀ ॥ ਕਰਤੈ ਕਾਰਣੁ ਜਿਨਿ ਕੀਆ; ਸੋ ਜਾਣੈ ਸੋਈ ॥

ਜਿਨਿ = ਜਿਸ ਕਰਤੈ = ਕਰਤਾ ਪੁਰਖ ਨੇ ਕਾਰਣੁ = ਜਗਤ ਉਤਪੰਨ ਕੀਆ = ਕੀਤਾ ਹੈ, ਸੋ = ਉਸ ਜਗਤ ਦੀ ਪਾਲਣਾ, ਲੈਤਾ ਨੂੰ ਸੋਈ = ਉਹ ਕਰਤਾ ਪੁਰਖ ਆਪ ਹੀ ਜਾਣੈ = ਜਾਣਦਾ ਹੈ।

## ਆਪੇ ਸ੍ਰਿਸਟਿ ਉਪਾਈਅਨੁ; ਆਪੇ ਫੁਨਿ ਗੋਈ ॥

ਆਪੇ = ਆਪ ਹੀ ਆਪਣੇ ਆਪ ਤੋਂ ਸਭ ਸ੍ਰਿਸਟਿ = ਸ੍ਰਿਸ਼ਟੀ, ਦੁਨੀਆਂ ਉਪਾਈਅਨੁ = ਪੈਦਾ ਕੀਤੀ ਹੈ, ਫੁਨਿ = ਪੁਨਾ, ਫੇਰ ਆਪੇ = ਆਪ ਹੀ ਆਪਣੇ ਵਿਚ ਗੋਈ = ਗੁਪਤ ਕਰ ਲਈ ਭਾਵ ਨਾਸ਼ ਕਰ ਦਿੰਦਾ ਹੈ **ਵਾ:** ਗੋਈ = ਬੁਲਾਈ, ਮਿਲਾਈ, ਛੁਪਾ ਲਈ ਹੈ।

[ਅੰਗ ੭੮੮]

## ਜੁਗ ਚਾਰੇ ਸਭ ਭਵਿ ਥਕੀ; ਕਿਨਿ ਕੀਮਤਿ ਹੋਈ ॥

ਜੁਗ ਚਾਰੇ = ਚੌਹਾਂ ਜੁਗਾਂ ਵਿਚ ਸਭ = ਸਾਰੀ ਸ੍ਰਿਸ਼ਟੀ, ਦੁਨੀਆਂ ਭਵਿ = ਭੌਂ, ਫਿਰ ਕੇ ਥੱਕ ਗਈ ਹੈ, ਕਿਨਿ = ਕਿਸ ਨੂੰ ਉਸਦੀ ਕੀਮਤ ਪ੍ਰਾਪਤ ਹੋਈ ਹੈ, ਭਾਵ ਕੋਈ ਵੀ ਉਸਦੀ ਕੀਮਤ ਨਹੀਂ ਪਾ ਸਕਿਆ।

## ਸਤਿਗੁਰਿ ਏਕੁ ਵਿਖਾਲਿਆ; ਮਨਿ ਤਨਿ ਸੁਖੁ ਹੋਈ ॥

ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਸਾਰੇ ਪਸਾਰੇ ਵਿਚ ਏਕੁ = ਇਕ ਅਦ੍ਵੈਤ ਸਰੂਪ ਬ੍ਰਹਮ ਪ੍ਰਗਟ ਕਰ

ਕੇ ਵਿਖਾਲਿਆ = ਵਿਖਾ ਦਿੱਤਾ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਵੀ ਤੇ ਤਨਿ = ਸਰੀਰ ਵਿਚ ਵੀ ਸੁੱਖ ਦੀ ਪ੍ਰਾਪਤੀ ਹੋਈ ਹੈ।

## ਗੁਰਮੁਖਿ ਸਦਾ ਸਲਾਹੀਐ; ਕਰਤਾ ਕਰੇ ਸੁ ਹੋਈ ॥੭॥

ਇਸ ਕਰਕੇ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਸਦਾ = ਹਮੇਸ਼ਾਂ ਉਸ ਅਦ੍ਵੈਤ ਸਰੂਪ ਨੂੰ ਹੀ ਸਲਾਹੀਐ = ਸਲਾਹੁੰਦੇ ਰਹੀਏ, ਉਹ ਕਰਤਾ = ਰਚਨਹਾਰ ਪ੍ਰਭੂ ਜੋ ਕਰੇ = ਕਰਦਾ ਹੈ, ਸੁ = ਉਹੋ ਤਿੰਨਾਂ ਕਾਲਾਂ ਵਿਚ ਹੋਈ = ਹੁੰਦਾ ਹੈ ॥੭॥

## ਸਲੋਕ ਮਹਲਾ ੨ ॥

## ਜਿਨਾ ਭਉ, ਤਿਨ ਨਾਹਿ ਭਉ; ਮੁਚੁ ਭਉ, ਨਿ ਭਵਿਆਹ ॥

(ਦੂਸਰਾ ਪਾਠ 'ਭਵਿ ਆਹ' ਹੈ)

ਹੇ ਭਾਈ ! ਜਿਨਾ = ਜਿਨ੍ਹਾਂ ਮਨੁੱਖਾਂ ਨੂੰ ਪਰਮੇਸ਼ਰ ਦਾ ਭਉ = ਭੈ ਹੈ, ਤਿਨ = ਉਨ੍ਹਾਂ ਨੂੰ ਜਮ ਆਦਿਕਾਂ ਦਾ ਕੋਈ ਭਉ = ਭੈ ਨਾਹਿ = ਨਹੀਂ ਰਹਿੰਦਾ, ਜਿਹੜੇ ਰੱਬ ਦਾ ਭੈ ਨਹੀਂ ਰੱਖਦੇ, ਉਨ੍ਹਾਂ ਭਵਿਆਹ = ਭੈ ਤੋਂ ਨਿ = ਰਹਿਤ ਮਨੁੱਖਾਂ ਨੂੰ ਭਾਵ ਨਿਡਰਾਂ ਨੂੰ ਸੱਤ ਪ੍ਰਕਾਰ ਦਾ ਮੁਚੁ = ਬਹੁਤਾ ਭਉ = ਭੈ ਰਹਿੰਦਾ ਹੈ **ਵਾ:** ਜੋ ਪਰਮੇਸ਼ਰ ਦੇ ਭਵਿ = ਭੈ ਤੋਂ ਨਿ = ਰਹਿਤ ਆਹ = ਹਨ, ਉਨ੍ਹਾਂ ਦਾ ਲੋਕ-ਪ੍ਰਲੋਕ ਵਿਚ ਬਹੁਤਾ ਭੈ ਹੋਵੇਗਾ **ਵਾ:** ਜਮਾਂ ਦਾ ਬਹੁਤ ਭੈ ਹੋਵੇਗਾ।

## ਨਾਨਕ ਏਹੁ ਪਟੰਤਰਾ; ਤਿਤੁ ਦੀਬਾਣਿ ਗਇਆਹ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਹੋ = ਇਹ ਪਟੰਤਰਾ = ਨਿਰਣਾ **ਵਾ:** (ਪਟ + ਅੰਤਰਾ) ਅੰਤਰਾ = ਅੰਦਰਲਾ ਪਟ = ਭੇਦ ਤਿਤੁ = ਤਿਸ ਪਰਮੇਸ਼ਰ ਦੀ ਦੀਬਾਣਿ = ਕਚਹਿਰੀ ਵਿਚ ਗਇਆਹ = ਗਇਆਂ ਹੀ ਖੁੱਲ੍ਹਦਾ ਹੈ ਭਾਵ ਉਥੇ ਜਾ ਕੇ ਹੀ ਪਤਾ ਲੱਗਦਾ ਹੈ ਕਿ ਜੋ ਏਥੇ ਪਰਮੇਸ਼ਰ ਦੇ ਭੈ ਤੋਂ ਬਿਨਾਂ ਨਿਡਰੇ ਤੁਰੇ ਫਿਰਦੇ ਸਨ, ਉਨ੍ਹਾਂ ਨੂੰ ਜਮ ਭੈ ਦੇਂਦੇ ਹਨ ਅਤੇ ਜੋ ਏਥੇ ਰੱਬੀ ਭੈ ਦੇ ਸੰਯੁਕਤ ਸਨ, ਉਨ੍ਹਾਂ ਨੂੰ ਸਚਖੰਡ ਵਿਚ ਵਾਸਾ ਮਿਲਦਾ ਹੈ **ਵਾ:** ਸਤਿਸੰਗਤ ਰੂਪੀ ਦੀਬਾਣ ਵਿਚ ਜਾ ਕੇ ਪਟੰਤਰਾ = ਅੰਦਰਲਾ ਅਗਿਆਨ ਆਦਿ ਦਾ ਭੇਦ ਖੁੱਲ੍ਹਦਾ ਹੈ ॥੧॥

## ਮਃ ੨ ॥ ਤੁਰਦੇ ਕਉ ਤੁਰਦਾ ਮਿਲੈ; ਉਡਤੇ ਕਉ ਉਡਤਾ ॥

ਹੇ ਭਾਈ ! ਜਿਵੇਂ ਕਿਸੇ ਤੁਰਦੇ ਹੋਏ ਮਨੁੱਖ ਕਉ = ਨੂੰ ਕੋਈ ਤੁਰਦਾ ਹੋਇਆ ਆਦਮੀ ਮਿਲੈ = ਮਿਲ ਜਾਂਦਾ ਹੈ, ਅਤੇ ਉਡਤੇ = ਉੱਡਦੇ ਹੋਏ ਪੰਛੀਆਂ ਕਉ = ਨੂੰ ਉਡਤਾ = ਉੱਡਦਾ ਹੋਇਆ ਪੰਛੀ ਮਿਲ ਜਾਂਦਾ ਹੈ।

## ਜੀਵਤੇ ਕਉ ਜੀਵਤਾ ਮਿਲੈ; ਮੂਏ ਕਉ ਮੂਆ ॥

ਜੀਵਤੇ = ਜਿਉਂਦੇ ਪੁਰਸ਼ ਨੂੰ ਕੋਈ ਜੀਵਤਾ = ਜਿਉਂਦਾ ਮਿਲੈ = ਮਿਲ ਜਾਂਦਾ ਹੈ ਅਤੇ ਮੂਏ = ਮਰੇ ਹੋਏ ਕਉ = ਨੂੰ ਮੂਆ = ਮਰਿਆ ਹੋਇਆ ਮਿਲ ਪੈਂਦਾ ਹੈ, ਭਾਵ ਪਿਤਰਾਂ ਨੂੰ ਪਿਤਰ ਆਦਿ ਮਿਲ ਪੈਂਦੇ ਹਨ।

### ਦੂਸਰਾ ਅਰਥ

### ਤੁਰਦੇ ਕਉ ਤੁਰਦਾ ਮਿਲੈ; ਉਡਤੇ ਕਉ ਉਡਤਾ ॥

ਤੁਰਦੇ ਹੋਏ ਕਰਮ ਕਾਂਡੀ ਨੂੰ ਤੁਰਦਾ ਹੋਇਆ ਭਾਵ ਤਨਿਕ ਮਾਤਰ ਸੁੱਖ ਪ੍ਰਾਪਤ ਹੁੰਦਾ ਹੈ, **ਵਾ:** ਤੁਰਦੇ

ਹੋਏ ਸਕਾਮੀਆਂ ਨੂੰ ਤੁਰਦਾ ਹੋਇਆ ਸਵਰਗ ਦਾ ਸੁੱਖ ਪ੍ਰਾਪਤ ਹੁੰਦਾ ਹੈ, ਉੱਡਦੇ ਹੋਏ ਉਪਾਸ਼ਕ ਲੋਕਾਂ ਨੂੰ ਉੱਡਦਾ ਭਾਵ ਬ੍ਰਹਮ ਲੋਕ ਦਾ ਸੁੱਖ ਪ੍ਰਾਪਤ ਹੋ ਜਾਂਦਾ ਹੈ।

**ਜੀਵਤੇ ਕਉ ਜੀਵਤਾ ਮਿਲੈ; ਮੂਏ ਕਉ ਮੂਆ ॥**

ਜੀਵਤੇ = ਜਿਉਂਦੇ ਭਾਵ ਜੀਵਨ ਮੁਕਤੀ ਵਾਲਿਆਂ ਨੂੰ ਜੀਵਤਾ = ਜੀਵਨ ਮੁਕਤੀ ਮਿਲੈ = ਮਿਲ ਜਾਂਦੀ ਹੈ, ਜੋ ਸੰਸਾਰ ਨੂੰ ਮਿਥਿਆ ਜਾਣ ਕੇ ਸੰਸਾਰ ਵੱਲੋਂ ਮੂਏ = ਮਰੇ ਹੋਏ ਹਨ, ਉਨ੍ਹਾਂ ਨੂੰ ਵਿਦੇਹ ਮੂਆ = ਮੁਕਤੀ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਜਿਹੜੇ ਬ੍ਰਹਮ ਗਿਆਨੀ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ, ਉਨ੍ਹਾਂ ਦੇ ਪੰਜਾਂ ਤੱਤਾਂ ਵਾਲੇ ਸਰੀਰ ਦੀ ਅੰਤ ਨੂੰ ਕੀ ਹਾਲਤ ਹੁੰਦੀ ਹੈ ?*

***ਗੁਰ ਉੱਤਰ :***

### ਤੀਸਰਾ ਅਰਥ

**ਤੁਰਦੇ ਕਉ ਤੁਰਦਾ ਮਿਲੈ; ਉਡਤੇ ਕਉ ਉਡਤਾ ॥**

ਹੇ ਭਾਈ ! ਤੁਰਨ ਵਾਲਾ ਪਾਨੀ ਤੱਤ ਤੁਰਦੇ ਹੋਏ ਪਾਨੀ ਨੂੰ ਜਾ ਮਿਲਦਾ ਹੈ, ਉੱਡਨ ਵਾਲੀ ਪੌਣ ਉੱਡ ਕੇ ਪੌਣ ਵਿਚ ਮਿਲ ਜਾਂਦੀ ਹੈ।

**ਜੀਵਤੇ ਕਉ ਜੀਵਤਾ ਮਿਲੈ; ਮੂਏ ਕਉ ਮੂਆ ॥**

ਜੀਵਤੇ ਭਾਵ ਅਗਨਿ ਤੱਤ ਕਉ = ਨੂੰ ਜੀਵਤਾ ਭਾਵ ਅਗਨਿ ਤੱਤ ਮਿਲ ਜਾਂਦਾ ਹੈ ਅਤੇ ਮੂਏ ਭਾਵ ਪ੍ਰਿਥਵੀ ਤੱਤ ਨੂੰ ਪ੍ਰਿਥਵੀ ਤੱਤ ਮਿਲ ਜਾਂਦਾ ਹੈ, ਇਵੇਂ ਵੀ ਅਕਾਸ਼ ਤੱਤ ਜਾਣ ਲੈਣਾ ਇਸ ਪ੍ਰਕਾਰ ਬ੍ਰਹਮ ਗਿਆਨੀ ਵਾਹਿਗੁਰੂ ਦੇ ਸਰੂਪ ਵਿਚ ਮਿਲ ਜਾਂਦੇ ਹਨ ਅਤੇ ਜਿਹੜੇ ਤੱਤ ਹਨ, ਉਹ ਸੂਖਮ ਸਰੀਰ ਜਾਂ ਸਥੂਲ ਸਰੀਰ ਦੇਣ ਦਾ ਕਾਰਨ ਨਹੀਂ ਬਣਦੇ।

## ਨਾਨਕ ਸੋ ਸਾਲਾਹੀਐ; ਜਿਨਿ ਕਾਰਣੁ ਕੀਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਹੇ ਭਾਈ ! ਸੋ = ਉਸ ਪਰਮੇਸ਼ਰ ਨੂੰ ਹੀ ਸਾਲਾਹੀਐ = ਸਲਾਹੁਣਾ ਕਰੀਏ, ਜਿਨਿ = ਜਿਸ ਨੇ ਇਹ ਸਭ ਕਾਰਣੁ = ਸੰਸਾਰ ਪੈਦਾ ਕੀਆ = ਕੀਤਾ ਹੈ ॥੨॥

## ਪਉੜੀ ॥ ਸਚੁ ਧਿਆਇਨਿ ਸੇ ਸਚੇ; ਗੁਰ ਸਬਦਿ ਵੀਚਾਰੀ ॥

ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰੀ = ਵੀਚਾਰ ਦੁਆਰਾ ਜੋ ਸਚੁ = ਸੱਚੇ ਪਰਮੇਸ਼ਰ ਨੂੰ ਧਿਆਇਨਿ = ਧਿਆਉਂਦੇ ਹਨ, ਸੇ = ਉਹ ਸੱਚ ਸਰੂਪ ਵਿਚ ਮਿਲ ਕੇ ਸੱਚ ਸਰੂਪ ਹੀ ਹੋ ਜਾਂਦੇ ਹਨ।

## ਹਉਮੈ ਮਾਰਿ, ਮਨੁ ਨਿਰਮਲਾ; ਹਰਿ ਨਾਮੁ ਉਰਿ ਧਾਰੀ ॥

ਉਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਆਪਣੇ ਉਰਿ = ਹਿਰਦੇ ਵਿਚ ਧਾਰੀ = ਧਾਰਨ ਕੀਤਾ ਹੋਇਆ ਹੈ, ਜਿਸ ਨਾਮ ਦੁਆਰਾ ਉਨ੍ਹਾਂ ਨੇ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਆਪਣਾ ਮਨੁ = ਹਿਰਦਾ ਨਿਰਮਲਾ = ਉੱਜਲ ਕਰ ਲਿਆ ਹੈ।

## ਕੋਠੇ ਮੰਡਪ ਮਾੜੀਆ; ਲਗਿ ਪਏ ਗਾਵਾਰੀ ॥

ਕੋਠੇ = ਕੱਚੇ ਘਰ, ਮੰਡਪ = ਖ਼ੁਸ਼ੀ ਨਾਲ ਫੁੱਲਾਂ ਤੇ ਪੱਤਿਆਂ ਦੁਆਰਾ ਸਜਾਇਆ ਹੋਇਆ ਮੰਦਰ ਅਤੇ

ਮਾੜੀਆ = ਮਹੱਲਾਂ ਆਦਿ ਵਿਚ ਹੀ ਗਾਵਾਰੀ = ਬੇ-ਸਮਝ ਪੁਰਸ਼ ਲੱਗੇ ਪਏ ਹਨ। **ਅਥਵਾ** ਕੋਠਿਆਂ ਦੀ ਨਿਆਈਂ ਝੂਠੇ ਪੁਰਖ, ਮੰਡਪਾਂ ਦੀ ਨਿਆਈਂ ਪਖੰਡੀ ਪੁਰਖ ਅਤੇ ਮਾੜੀਆਂ ਦੀ ਨਿਆਈਂ ਅਗਿਆਨੀ ਪੁਰਖ ਸਭ ਗਾਵਾਰੀ = ਬੇਸਮਝ ਹੋ ਕੇ ਦੇਹ ਅਧਿਆਸ ਵਿਚ ਹੀ ਲੱਗੇ ਪਏ ਹਨ **ਅਥਵਾ** ਕੋਠਿਆਂ ਦੀ ਨਿਆਈਂ ਮਨੁੱਖਾ ਦੇਹੀ, ਮੰਡਪਾਂ ਦੀ ਨਿਆਈਂ ਦੇਵ ਦੇਹੀ ਅਤੇ ਮਾੜੀਆਂ ਦੀ ਨਿਆਈਂ ਅਵਤਾਰਾਂ ਦੀ ਦੇਹੀ ਦੀ ਉਪਾਸ਼ਨਾ ਵਿਚ ਹੀ ਮੂਰਖ ਲੋਗ ਲੱਗੇ ਪਏ ਹਨ।

## ਜਿਨਿ੍ ਕੀਏ, ਤਿਸਹਿ ਨ ਜਾਣਨੀ; ਮਨਮੁਖਿ ਗੁਬਾਰੀ ॥

ਜਿਨਿ੍ = ਜਿਸ ਪਰਮੇਸ਼ਰ ਨੇ ਸਭ ਜੀਵ ਪੈਦਾ ਕੀਏ = ਕੀਤੇ ਹਨ, ਤਿਸਹਿ = ਉਸਨੂੰ ਜਾਣਨੀ = ਜਾਣਦੇ ਹੀ ਨਹੀਂ ਹਨ, ਐਸਾ ਮਨਮੁਖਾਂ ਨੂੰ ਅਗਿਆਨਤਾ ਦਾ ਗੁਬਾਰੀ = ਗਾੜ੍ਹਾ ਹਨੇਰਾ ਛਾਇਆ ਹੋਇਆ ਹੈ।

## ਜਿਸੁ ਬੁਝਾਇਹਿ, ਸੋ ਬੁਝਸੀ ਸਚਿਆ; ਕਿਆ ਜੰਤ ਵਿਚਾਰੀ ॥੮॥

ਹੇ ਸਚਿਆ = ਸੱਚੇ ਪਰਮੇਸ਼ਰ ! ਜਿਸ ਨੂੰ ਤੂੰ ਆਪਣਾ ਸਰੂਪ ਬੁਝਾਇਹਿ = ਸਮਝਾਉਂਦਾ ਹੈਂ, ਸੋ = ਉਹੋ ਹੀ ਬੁਝਸੀ = ਸਮਝਦਾ ਹੈ, ਇਹ ਜੰਤ = ਜੀਵ ਵੀਚਾਰੀ = ਵੀਚਾਰੇ ਕਿਆ = ਕੀ ਹਨ ? ਭਾਵ ਆਪਣੇ ਆਪ ਕੁਝ ਨਹੀਂ ਕਰ ਸਕਦੇ ॥੮॥

## ਸਲੋਕ ਮਃ ੩ ॥

ਸਤਿਗੁਰੂ ਜੀ ਉੱਤਮ ਤੇ ਮੱਧਮ ਸਖੀ ਦੇ ਸੰਬਾਦ ਦੁਆਰਾ ਸਿੱਖਿਆ ਦੇਂਦੇ ਹਨ, ਉੱਤਮ ਸਖੀ ਮੱਧਮ ਸਖੀ ਦੇ ਤਾਈਂ ਕਹਿੰਦੀ ਹੈ ਕਿ :

## ਕਾਮਣਿ ਤਉ ਸੀਗਾਰੁ ਕਰਿ; ਜਾ ਪਹਿਲਾਂ ਕੰਤੁ ਮਨਾਇ ॥

ਹੇ ਜਗਿਆਸੂ ਰੂਪੀ ਕਾਮਣਿ = ਇਸਤ੍ਰੀਏ ! ਤੂੰ ਤਉ = ਤਾਂ ਸਾਧਨਾਂ ਰੂਪੀ ਸੀਗਾਰੁ = ਸ਼ਿੰਗਾਰ ਕਰ, ਜਾ = ਜਦੋਂ ਪਹਿਲਾਂ ਗੁਰਾਂ ਦੇ ਉਪਦੇਸ਼ ਦੁਆਰਾ ਕੰਤੁ = ਪਤੀ ਪਰਮਾਤਮਾ ਨੂੰ ਮਨਾਇ = ਮਨਾਉਣਾ ਕਰ ਲਵੇਂ ਭਾਵ ਪਹਿਲਾਂ ਸ੍ਰਵਣ ਕਰ ਫੇਰ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮੰਨਣ ਕਰ।

## ਮਤੁ ਸੇਜੈ ਕੰਤੁ ਨ ਆਵਈ; ਏਵੈ ਬਿਰਥਾ ਜਾਇ ॥

ਮਤੁ = ਮਤਾਂ ਤੇਰੀ ਅੰਤਹਕਰਨ ਰੂਪੀ ਸੇਜੈ = ਸੇਜਾ ਉਪਰ ਕੰਤੁ = ਪਤੀ ਆਵਈ = ਆ ਕੇ ਸਾਖਸ਼ਾਤ ਹੋਵੇ ਹੀ ਨਾ ਤਾਂ ਤੇਰਾ ਸਾਧਨਾ ਦਾ ਕੀਤਾ ਹੋਇਆ ਸ਼ਿੰਗਾਰ ਏਵੈ = ਐਵੇਂ ਬਿਰਥਾ = ਵਿਅਰਥ ਹੀ ਚਲਾ ਜਾਇ = ਜਾਵੇਗਾ।

## ਕਾਮਣਿ ਪਿਰ ਮਨੁ ਮਾਨਿਆ; ਤਉ ਬਣਿਆ ਸੀਗਾਰੁ ॥

ਹੇ ਜਗਿਆਸੂ ਰੂਪ ਕਾਮਣਿ = ਇਸਤ੍ਰੀਏ ! ਜੇਕਰ ਤੇਰੇ ਉਪਰ ਪਿਰ = ਪਤੀ ਪਰਮੇਸ਼ਰ ਦਾ ਮਨੁ = ਚਿੱਤ ਮਾਨਿਆ = ਮੰਨ ਗਿਆ **ਵਾ:** ਜੇਕਰ ਤੇਰਾ ਮਨ ਪਤੀ ਅਕਾਲ ਪੁਰਖ ਵਿਚ ਮੰਨ ਗਿਆ, ਤਉ = ਤਾਂ ਹੀ ਸਾਧਨਾ ਰੂਪੀ ਬਣਿਆ ਹੋਇਆ ਸੀਗਾਰੁ = ਸ਼ਿੰਗਾਰ ਸਫਲਾ ਹੋਵੇਗਾ।

## ਕੀਆ ਤਉ ਪਰਵਾਣੁ ਹੈ; ਜਾ ਸਹੁ ਧਰੇ ਪਿਆਰੁ ॥

ਸਾਧਨਾ ਰੂਪੀ ਕੀਆ = ਕੀਤਾ ਹੋਇਆ ਸ਼ਿੰਗਾਰ ਤਉ = ਤਦ ਹੀ ਪਰਵਾਣੁ = ਪ੍ਰਮਾਣਨੀਕ, ਸਫਲਾ ਹੈ, ਜਾ = ਜੇਕਰ ਸਹੁ = ਪਤੀ ਪਰਮੇਸ਼ਰ, ਜਗਿਆਸੂ ਰੂਪੀ ਇਸਤ੍ਰੀ ਨਾਲ ਪਿਆਰੁ = ਪ੍ਰੇਮ ਧਰੇ = ਧਾਰਨ ਕਰੇ।

## ਭਉ ਸੀਗਾਰੁ ਤਬੋਲ ਰਸੁ; ਭੋਜਨੁ ਭਾਉ ਕਰੇਇ ॥

ਜੇ ਪਰਮੇਸ਼ਰ ਪਤੀ ਦਾ ਭਉ = ਭੈ ਧਾਰਨ ਰੂਪ ਸੀਗਾਰੁ = ਸ਼ਿੰਗਾਰ ਕਰੇ, ਰਸੁ = ਪ੍ਰੇਮ, ਮਹਾਵਾਕਾਂ ਦਾ ਉਚਾਰਨ ਰੂਪ ਤਬੋਲ = ਪਾਨਾਂ ਦਾ ਬੀੜਾ ਚੱਬੇ ਅਤੇ ਗਿਆਨ ਦਾ ਭਾਉ = ਪ੍ਰਕਾਸ਼ ਰੂਪ ਭੋਜਨ ਖਾਣਾ ਕਰੇਇ = ਕਰੇ।

## ਤਨੁ ਮਨੁ ਸਉਪੇ ਕੰਤ ਕਉ; ਤਉ ਨਾਨਕ, ਭੋਗੁ ਕਰੇਇ ॥੧॥

ਆਪਣਾ ਤਨੁ = ਸਰੀਰ ਤੇ ਮਨੁ = ਹਿਰਦਾ ਕੰਤ = ਪਤੀ ਅਕਾਲ ਪੁਰਖ ਨੂੰ ਹੀ ਸਉਪੇ = ਅਰਪਨਾ ਕਰੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਉ = ਤਾਂ ਪਤੀ ਪਰਮੇਸ਼ਰ ਜੀਵ ਰੂਪ ਇਸਤ੍ਰੀ ਨੂੰ ਭੋਗੁ ਕਰੇਇ = ਅਭੇਦ ਕਰਨ ਰੂਪ ਅਨੰਦ ਦੇਂਦਾ ਹੈ ॥੧॥

## ਮਃ ੩ ॥ ਕਾਜਲ ਫੂਲ, ਤੰਬੋਲ ਰਸੁ; ਲੇ ਧਨ ਕੀਆ ਸੀਗਾਰੁ ॥
## ਸੇਜੈ ਕੰਤੁ ਨ ਆਇਓ; ਏਵੈ ਭਇਆ ਵਿਕਾਰੁ ॥੨॥

ਹੇ ਸਖੀਏ! ਜਿਵੇਂ ਕਾਜਲ = ਸੁਰਮਾ, ਫੂਲ = ਫੁੱਲ, ਤੰਬੋਲ = ਪਾਨਾਂ ਦਾ ਬੀੜਾ ਤੇ ਪਦਾਰਥਾਂ ਆਦਿ ਦਾ ਰਸ **ਵਾ:** ਪਾਨਾਂ ਦਾ ਰਸ ਲੇ = ਲੈ ਕਰਕੇ ਕਿਸੇ ਧਨ = ਇਸਤ੍ਰੀ ਨੇ ਸੀਗਾਰੁ = ਸ਼ਿੰਗਾਰ ਵੀ ਕਰ ਲਿਆ ਹੋਵੇ।

ਪਰ ਜੇਕਰ ਉਸਦੀ ਸੇਜੈ = ਸੇਜਾ ਉਪਰ ਉਸਦਾ ਕੰਤੁ = ਪਤੀ ਨਾ ਆਇਓ = ਆਇਆ ਤਾਂ ਸਭ ਏਵੈ = ਐਵੇਂ ਹੀ ਵਿਕਾਰੁ = ਨਿਸਫਲ ਭਇਆ = ਹੋ ਗਿਆ ॥੨॥

ਏਸੇ ਪ੍ਰਕਾਰ ਕੱਜਲ ਦੀ ਨਿਆਈਂ ਤ੍ਰਾਟਕ ਆਦਿ ਸਾਧ ਲੈਣਾ, ਨੇਤ੍ਰ ਬੰਦ ਕਰਕੇ ਸਮਾਧੀ ਲਾ ਲੈਣੀ **ਵਾ:** ਦ੍ਵੈਤ ਰੂਪ ਸਲਾਈਆਂ ਨਾਲ ਸ਼ਾਸਤ੍ਰਾਂ ਦਾ ਗਿਆਨ ਰੂਪੀ ਸੁਰਮਾ ਪਾ ਲੈਣਾ, ਕਿਸੇ ਸਮੇਂ ਪਦਾਰਥ ਪ੍ਰਾਪਤ ਹੋਣ ਤੋਂ ਫੂਲ = ਪ੍ਰਫੁੱਲਤ ਹੋ ਕੇ ਗੁਣ ਗਾਉਣ ਲੱਗ ਪੈਣੇ, ਦਿਖਾਵੇ ਮਾਤ੍ਰ ਰਸੁ = ਪ੍ਰੇਮ ਰੂਪ ਤੰਬੋਲ = ਪਾਨਾਂ ਦਾ ਬੀੜਾ ਚੱਬਣਾ **ਵਾ:** ਦਿਖਾਵੇ ਮਾਤ੍ਰ ਪ੍ਰੇਮ ਨਾਲ ਮਹਾਂਵਾਕਾਂ ਦਾ ਉਚਾਰਨਾ ਰੂਪ ਪਾਨਾਂ ਦਾ ਬੀੜਾ ਚੱਬਣਾ ਆਦਿ ਗੁਣਾਂ ਨੂੰ ਲੈ ਕਰਕੇ ਜਿਸ ਜੀਵ ਰੂਪੀ ਇਸਤ੍ਰੀ ਨੇ ਸਾਧਨਾ ਰੂਪੀ ਸ਼ਿੰਗਾਰ ਕੀਤਾ ਹੈ।

ਇਨ੍ਹਾਂ ਦਿਖਾਵੇ ਮਾਤ੍ਰ ਹੰਗਤਾ ਸਹਿਤ ਕੀਤੇ ਸਾਧਨਾਂ ਨਾਲ ਅੰਤਹਕਰਨ ਰੂਪੀ ਸੇਜਾ ਉਪਰ ਪਰਮੇਸ਼ਰ ਪਤੀ ਆ ਕੇ ਸਾਖਿਆਤ ਨਹੀਂ ਹੁੰਦਾ, ਸਗੋਂ ਸਭ ਸਾਧਨ ਐਵੇਂ ਵਿਕਾਰੁ = ਵਿਅਰਥ ਹੀ ਹੋ ਜਾਂਦੇ ਹਨ **ਵਾ:** ਕਾਮਾਦਿਕ ਵਿਕਾਰ ਉਤਪੰਨ ਹੋ ਜਾਂਦੇ ਹਨ ॥੨॥

## ਮਃ ੩ ॥ ਧਨ ਪਿਰੁ ਏਹਿ ਨ ਆਖੀਅਨਿ੍; ਬਹਨਿ੍ ਇਕਠੇ ਹੋਇ ॥
## ਏਕ ਜੋਤਿ ਦੁਇ ਮੂਰਤੀ; ਧਨ ਪਿਰੁ ਕਹੀਐ ਸੋਇ ॥੩॥

***ਪਹਿਲਾ ਅਰਥ :*** ਇਹ ਧਨ = ਇਸਤ੍ਰੀ ਤੇ ਪਿਰੁ = ਪਤੀ ਨਹੀਂ ਆਖੀਅਨਿ੍ = ਕਹੇ ਜਾ ਸਕਦੇ ਜੋ ਸਰੀਰ ਕਰਕੇ ਦੋ ਇਕੱਠੇ ਹੋਇ = ਹੋ ਕੇ ਬਹਨਿ੍ = ਬੈਠ ਜਾਣ।

ਜੋ ਪਤੀ ਪਤਨੀ ਦੇਖਣ ਨੂੰ ਦੁਇ ਮੂਰਤੀ = ਦੋ ਸ਼ਕਲਾਂ ਲੱਗਣ, ਪਰ ਉਨ੍ਹਾਂ ਦੀ ਜੋਤਿ = ਗਿਆਤ ਭਾਵ ਸਮਝ ਵੀਚਾਰ ਇਕ ਹੋਵੇ, ਸੋਇ = ਉਹ ਧਨ = ਇਸਤ੍ਰੀ ਤੇ ਪਿਰੁ = ਪਤੀ ਕਹੀਐ = ਕਹੇ ਜਾਂਦੇ ਹਨ। ਅਰਥਾਤ ਦੋਹਾਂ ਦਾ ਧਰਮ ਇਕ ਹੋਵੇ, ਦੋਵੇਂ ਧਰਮ ਵਿਚ ਪ੍ਰਪੱਕ ਹੋਣ, ਵਿੱਦਿਆ ਪੜ੍ਹੇ ਹੋਣ, ਰੂਪ ਇੱਕੋ ਜਿਹਾ ਹੋਵੇ ਅਤੇ ਮਾਪਿਆਂ ਦੇ ਘਰ ਵੀ ਇੱਕੋ ਜਿਹੀ ਜਾਇਦਾਦ ਵਾਲੇ ਹੋਣ ॥੩॥

***ਦੂਸਰਾ ਅਰਥ :*** ਏਸੇ ਪ੍ਰਕਾਰ ਧਨ ਪਿਰੁ ਭਾਵ ਜੀਵ ਤੇ ਈਸ਼ਰ (ਭਗਤ ਤੇ ਭਗਵੰਤ) ਨਹੀਂ ਕਹੇ ਜਾ ਸਕਦੇ, ਜੋ ਈਸ਼ਰ ਦਾ ਧਿਆਨ ਕਰਨ ਵਾਸਤੇ ਮੂਰਤੀ ਪੂਜਾ ਦੇ ਅੱਗੇ ਇਕੱਠੇ ਹੋ ਕੇ ਬੈਠ ਜਾਣਾ ਹੈ।

ਦੁਇ ਮੂਰਤੀ ਭਾਵ ਜੀਵ ਤੇ ਈਸ਼ਰ ਦੀਆਂ ਸ਼ਕਲਾਂ ਭਾਵੇਂ ਦੋ ਪ੍ਰਤੀਤ ਹੋਣ ਪਰ ਆਤਮਾ ਸਰੂਪ ਦੀ ਅਭੇਦਤਾ ਦੀ ਅੰਦਰੋਂ ਜੋਤ ਇਕ ਹੋਵੇ, ਉਹ ਜੀਵ ਤੇ ਈਸ਼ਰ (ਭਗਤ ਤੇ ਭਗਵੰਤ) ਕਹੇ ਜਾ ਸਕਦੇ ਹਨ।

***ਤੀਸਰਾ ਅਰਥ :*** ਧਨ ਪਿਰੁ ਭਾਵ ਸਿੱਖ ਤੇ ਗੁਰੂ ਉਹ ਨਹੀਂ ਕਹੇ ਜਾ ਸਕਦੇ, ਜੋ ਇਕੱਠੇ ਹੋ ਕੇ ਬੈਠ ਜਾਣ **ਵਾ:** ਗੁਰੂ ਸਿੱਖ ਨੂੰ ਆਪਣੇ ਪਾਸ ਆਪਣੀ ਪੂਜਾ ਕਰਾਉਣ ਲਈ ਬਿਠਾ ਲਵੇ।

ਗੁਰੂ ਤੇ ਸਿੱਖ ਦੀਆਂ ਦੇਖਣ ਨੂੰ ਦੋ ਸ਼ਕਲਾਂ ਹੋਣ, ਪਰ ਜੋਤ ਭਾਵ ਸਿਧਾਂਤ ਇਕ ਪਰਮੇਸ਼ਰ ਦਾ ਦ੍ਰਿੜ੍ਹ ਕਰਦੇ ਹੋਣ, ਉਹੋ ਹੀ ਧਨ ਪਿਰ ਭਾਵ ਸਿੱਖ ਅਤੇ ਗੁਰੂ ਕਹੇ ਜਾ ਸਕਦੇ ਹਨ॥੩॥

## ਪਉੜੀ ॥ ਭੈ ਬਿਨੁ ਭਗਤਿ ਨ ਹੋਵਈ; ਨਾਮਿ ਨ ਲਗੈ ਪਿਆਰੁ ॥

ਪਰਮੇਸ਼ਰ ਦੇ ਭੈ = ਡਰ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਉਸਦੀ ਪ੍ਰੇਮਾ ਭਗਤਿ = ਭਗਤੀ ਨਹੀਂ ਹੋਵਈ = ਹੋ ਸਕਦੀ ਅਤੇ ਉਸਦੇ ਨਾਮ ਵਿਚ ਪਿਆਰੁ = ਪ੍ਰੇਮ ਨਹੀਂ ਲਗੈ = ਲੱਗ ਸਕਦਾ।

## ਸਤਿਗੁਰਿ ਮਿਲਿਐ ਭਉ ਊਪਜੈ; ਭੈ ਭਾਇ ਰੰਗੁ ਸਵਾਰਿ ॥

ਸਤਿਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਹੀ ਹਰੀ ਦਾ ਭਉ = ਡਰ ਹਿਰਦੇ ਅੰਦਰ ਊਪਜੈ = ਪੈਦਾ ਹੁੰਦਾ ਹੈ, ਭੈ = ਡਰ ਦੇ ਸੰਯੁਕਤ ਹੋ ਕੇ ਭਾਇ = ਪ੍ਰੇਮ ਦਾ ਰੰਗ ਚੜ੍ਹਦਾ ਹੈ ਅਤੇ ਹਰੀ ਦੀ ਪ੍ਰਾਪਤੀ ਦਾ ਅਨੰਦ ਸੰਵਾਰ ਲਈਦਾ ਹੈ ਭਾਵ ਹਰੀ ਦਾ ਬ੍ਰਹਮਾਨੰਦ ਪ੍ਰਾਪਤ ਹੋ ਜਾਂਦਾ ਹੈ **ਵਾ:** ਪਰਮੇਸ਼ਰ ਦੇ ਭੈ ਅਤੇ ਭਾਇ = ਪ੍ਰੇਮ ਦੇ ਸੰਯੁਕਤ ਹੋ ਕੇ ਭਗਤੀ ਦਾ ਰੰਗ ਸੰਵਾਰ ਲਈਦਾ ਹੈ।

## ਤਨੁ ਮਨੁ ਰਤਾ ਰੰਗ ਸਿਉ; ਹਉਮੈ ਤ੍ਰਿਸਨਾ ਮਾਰਿ ॥

ਫੇਰ ਭਗਤੀ ਦੇ ਰੰਗ ਦੁਆਰਾ ਹਉਮੈ = ਹੰਗਤਾ-ਮਮਤਾ ਅਤੇ ਤ੍ਰਿਸਨਾ = ਪਦਾਰਥਾਂ ਦੀ ਪ੍ਰਾਪਤੀ ਦੀ ਪ੍ਰਬਲ ਇੱਛਾ ਨੂੰ ਮਾਰਿ = ਨਾਸ਼ ਕਰ ਲਈਦਾ ਹੈ ਅਤੇ ਤਨੁ = ਸਰੀਰ ਤੇ ਮਨੁ = ਹਿਰਦਾ ਵੀ ਭਗਤੀ ਰੰਗ, ਪ੍ਰੇਮ ਰੰਗ ਦੇ ਸਿਉ = ਨਾਲ ਰਤਾ = ਰੰਗਿਆ ਜਾਂਦਾ ਹੈ।

## ਮਨੁ ਤਨੁ ਨਿਰਮਲੁ ਅਤਿ ਸੋਹਣਾ; ਭੇਟਿਆ ਕ੍ਰਿਸਨ ਮੁਰਾਰਿ ॥

ਜਿਸ ਨੂੰ ਮੁਰਾਰਿ = ਮੁਰ ਦੈਂਤ ਦਾ ਵੈਰੀ ਕ੍ਰਿਸ਼ਨ ਭਾਵ ਪਰਮੇਸ਼ਰ ਭੇਟਿਆ = ਮਿਲਿਆ ਹੈ, ਉਸਦਾ ਮਨੁ = ਹਿਰਦਾ ਵੀ ਨਿਰਮਲੁ = ਉੱਜਲ ਹੈ ਅਤੇ ਤਨੁ = ਸਰੀਰ ਵੀ ਅਤਿ = ਅਤਿਅੰਤ ਸੋਹਣਾ = ਸੁੰਦਰ ਹੈ।

## ਭਉ ਭਾਉ ਸਭੁ ਤਿਸ ਦਾ; ਸੋ ਸਚੁ ਵਰਤੈ ਸੰਸਾਰਿ ॥੯॥

ਇਹ ਭਉ = ਭੈ ਅਤੇ ਭਾਉ = ਪ੍ਰੇਮ ਸਭੁ = ਸਾਰਾ ਤਿਸ = ਉਸ ਪਰਮੇਸ਼ਰ ਦਾ ਹੀ ਬਖ਼ਸ਼ਿਸ਼ ਕੀਤਾ ਹੋਇਆ ਮਿਲਦਾ ਹੈ, ਸੋ = ਉਹ ਸਚੁ = ਸੱਚਾ ਹਰੀ ਆਪ ਹੀ ਸਾਰੇ ਸੰਸਾਰਿ = ਜਗਤ ਵਿਚ ਵਰਤੈ = ਵਰਤ ਰਿਹਾ ਹੈ ॥੯॥

## ਸਲੋਕ ਮਃ ੧ ॥

## ਵਾਹੁ ਖਸਮ ਤੂ ਵਾਹੁ; ਜਿਨਿ ਰਚਿ ਰਚਨਾ ਹਮ ਕੀਏ ॥

ਹੇ ਖਸਮ = ਮਾਲਕ ਵਾਹਿਗੁਰੂ! ਤੂੰ ਵਾਹੁ ਵਾਹੁ = ਧੰਨਤਾ ਜੋਗ ਹੈਂ **ਵਾ:** ਤੂੰ ਵਾਹੁ = ਅਸਚਰਜ ਤੇ

ਵਾਹੁ = ਪ੍ਰੇਰਕ ਰੂਪ ਹੈਂ, ਜਿਨਿ = ਜਿਸ ਨੇ ਸੰਸਾਰ ਦੀ ਰਚਨਾ = ਬਣਾਵਟ ਨੂੰ ਰਚਿ = ਬਣਾ ਕੇ ਹਮ = ਅਸੀਂ **ਵਾ:** ਹਮ = ਤਮਾਮ ਜੀਵ ਪੈਦਾ ਕੀਏ = ਕੀਤੇ ਹਨ।

## ਸਾਗਰ ਲਹਰਿ ਸਮੁੰਦ ਸਰ; ਵੇਲਿ ਵਰਸ ਵਰਾਹੁ ॥

ਸਾਗਰ = ਸਗਰ ਦੇ ਪੁੱਤਰਾਂ ਦੁਆਰਾ ਬਣਾਇਆ ਸੌ ਜੋਜਨ ਦਾ ਸਮੁੰਦ੍ਰ, ਲਹਿਰ = ਤਰੰਗਾਂ, ਸਮੁੰਦ = ਸਮੁੰਦ੍ਰ ਸਰ = ਮਾਨ ਸਰੋਵਰ, ਵੇਲਿ = ਕਿਨਾਰੇ ਵਰਸ = ਵਰਖਾ, ਵਰਾਹੁ = ਬੱਦਲ ਆਦਿ ਸਭ ਤੇਰੀ ਹੀ ਰਚਨਾ ਹੈ **ਵਾ:** ਵੇਲਿ = ਜੰਗਲ ਬੇਲੇ **ਵਾ:** ਵੇਲਿ = ਸਮਾਂ, ਵਰਸ = ਵਰ੍ਹਾ (ਸਾਲ) ਅਤੇ ਵਰਾਹੁ = ਕੁੰਭ, ਪਰਬਤ ਆਦਿ ਤੇਰੀ ਹੀ ਰਚਨਾ ਹੈ।

**ਅਥਵਾ** ਸਹਿਤ ਸਰਲਤਾ ਦੇ ਵਿਸ਼ੇ ਸੁੱਖ ਰੂਪੀ ਸਾਗਰ, ਆਸਾ ਤ੍ਰਿਸ਼ਨਾ ਦੀਆਂ ਲਹਿਰਾਂ, ਸੰਸਾਰੁ ਰੂਪੀ ਸਮੁੰਦ = ਸਮੁੰਦ੍ਰ, ਸਾਧ ਸੰਗਤ ਰੂਪ ਸਰ = ਸਰੋਵਰ, ਵੈਰਾਗ ਰੂਪੀ ਵੇਲਿ = ਕਿਨਾਰਾ, ਗੁਰੂ ਰੂਪੀ ਵਰਾਹੁ = ਬੱਦਲ ਅਤੇ ਉਪਦੇਸ਼ ਰੂਪ ਵਰਸ = ਵਰਖਾ ਆਦਿ ਤੂੰ ਆਪ ਹੀ ਰਚਨਾ ਕੀਤੇ ਹਨ।

## ਆਪਿ ਖੜੋਵਹਿ, ਆਪਿ ਕਰਿ; ਆਪੀਣੈ ਆਪਾਹੁ ॥

ਆਪ ਸਾਰੀ ਰਚਨਾ ਰਚ ਕਰਿ = ਕਰਕੇ ਆਪ ਹੀ ਇਸ ਵਿਚ ਖੜੋਵਹਿ = ਖੜਾ ਭਾਵ ਇਸਥਿਤ ਹੁੰਦਾ ਹੈਂ ਅਤੇ ਆਪੀਣੈ = ਆਪ ਹੀ ਆਪਾਹੁ = ਨਿਰਲੇਪ, ਅਸੰਗ ਹੈਂ **ਅਥਵਾ** ਆਪ ਹੀ ਗੁਰਮੁਖ ਜਨਾਂ ਦੇ ਹਿਰਦੇ ਵਿਚ ਆਪਣਾ ਪਿਆਰ ਉਤਪੰਨ ਕਰਕੇ ਉਨ੍ਹਾਂ ਦੇ ਅੰਤਹਕਰਨ ਵਿਚ ਇਸਥਿਤ ਹੁੰਦਾ ਹੈਂ ਅਤੇ ਆਪ ਹੀ ਮਾਇਆ, ਪਦਾਰਥਾਂ ਦੀ ਲਿਪਾਇਮਾਨਤਾ ਤੋਂ ਰਹਿਤ ਆਪਾਹੁ = ਅਸੰਗ ਹੈਂ।

## ਗੁਰਮੁਖਿ, ਸੇਵਾ ਥਾਇ ਪਵੈ; ਉਨਮਨਿ ਤਤੁ ਕਮਾਹੁ ॥

ਗਰਮੁਖ ਜਨਾਂ ਦੀ ਸੇਵਾ = ਟਹਿਲ, ਘਾਲਨਾ ਥਾਇ = ਥਾਂ ਭਾਵ ਤੇਰੇ ਦਰ ਉਪਰ ਕਬੂਲ ਪਵੈ = ਪੈਂਦੀ ਹੈ, ਕਿਉਂਕਿ ਉਹ ਉਨਮਨਿ = ਤੁਰੀਆ ਅਵਸਥਾ ਵਿਚ ਇਸਥਿਤ ਹੋ ਕੇ ਤਤੁ = ਸਾਰ ਰੂਪ ਦੇ ਗਿਆਨ ਨੂੰ ਕਮਾਹੁ = ਕਮਾਉਂਦੇ ਹਨ **ਵਾ:** ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ (ਉਨ + ਮਨਿ) ਉਨ = ਉਨ੍ਹਾਂ ਦਾ ਮਨਿ = ਚਿੱਤ ਤਤ ਸਰੂਪ ਦੀ ਪ੍ਰਾਪਤੀ ਲਈ ਨਾਮ ਦੀ ਕਮਾਈ ਕਰਦਾ ਹੈ।

## ਮਸਕਤਿ, ਲਹਹੁ ਮਜੂਰੀਆ; ਮੰਗਿ ਮੰਗਿ ਖਸਮ ਦਰਾਹੁ ॥

('ਮਸੱਕਤਿ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਖਸਮ = ਮਾਲਕ ਵਾਹਿਗੁਰੂ ! ਗੁਰਮੁਖ ਜਨ ਤੇਰੇ ਦਰਾਹੁ = ਦਰ ਤੋਂ ਮੰਗ ਮੰਗ ਕੇ ਭਗਤੀ ਰੂਪੀ ਮਸਕਤਿ = ਮਿਹਨਤ ਕਰਕੇ ਤੇਰੀ ਖ਼ੁਸ਼ੀ ਰੂਪ ਮਜੂਰੀਆ = ਮਜੂਰੀ, ਫਲ ਲਹਹੁ = ਲੈਣਾ ਕਰਦੇ ਹਨ।

## ਨਾਨਕ, ਪੁਰ ਦਰ ਵੇਪਰਵਾਹ;
## ਤਉ ਦਰਿ ਊਣਾ ਨਾਹਿ ਕੋ, ਸਚਾ ਵੇਪਰਵਾਹੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵੇਪਰਵਾਹੁ = ਬੇ-ਮੁਥਾਜ ਪਰਮੇਸ਼ਰ ! ਤੇਰਾ ਸਾਧਸੰਗਤ ਰੂਪੀ ਦਰ ਸ਼ੁੱਭ ਗੁਣਾਂ ਕਰਕੇ ਪੁਰ = ਪੂਰਨ ਲਬਾ ਲਬ ਭਰਿਆ ਹੋਇਆ ਹੈ **ਵਾ:** ਤੇਰਾ ਦਰ ਸਭ ਪਦਾਰਥਾਂ ਕਰਕੇ ਲਬਾ ਲਬ ਭਰਿਆ ਹੋਇਆ ਹੈ, ਤਉ = ਤੇਰੇ ਦਰਿ = ਦੁਆਰੇ ਤੋਂ ਕੋ = ਕੋਈ ਵੀ ਊਣਾ = ਖ਼ਾਲੀ ਨਾਹਿ = ਨਹੀਂ ਜਾਂਦਾ, ਤੂੰ ਸਚਾ = ਸਤਿ ਸਰੂਪ ਤੇ ਵੇਪਰਵਾਹੁ = ਨਿਡਰ, ਬੇ-ਖਵਾਹਿਸ਼ ਹੈਂ ॥੧॥

## ਮਹਲਾ ੧ ॥ ਉਜਲ ਮੋਤੀ ਸੋਹਣੇ; ਰਤਨਾ ਨਾਲਿ ਜੁੜੰਨਿ ॥ ਤਿਨ ਜਰੁ ਵੈਰੀ ਨਾਨਕਾ; ਜਿ ਬੁਢੇ ਥੀਇ ਮਰੰਨਿ ॥੨॥

***ਪਹਿਲਾ ਅਰਥ :*** ਜਿਹੜੇ ਸਰੀਰ ਉਜਲ = ਚਿੱਟੇ ਮੋਤੀਆਂ ਵਰਗੇ ਦੰਦਾਂ ਨਾਲ ਸੋਹਣੇ = ਸੁੰਦਰ ਅਤੇ ਰਤਨਾ = ਮਾਣਿਕਾਂ ਦੀ ਨਿਆਈਂ ਨੇਤ੍ਰਾਂ ਨਾਲ ਜੁੜੰਨਿ = ਜੜੇ ਹੋਏ ਸ਼ੋਭ ਰਹੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਨੇਤ੍ਰਾਂ ਤੇ ਦੰਦਾਂ ਦਾ ਜਰੁ = ਬੁਢੇਪਾ ਹੀ ਵੈਰੀ = ਦੁਸ਼ਮਨ ਹੈ, ਜਿ = ਜਿਹੜੇ ਸਰੀਰ ਬੁੱਢੇ = ਬਜ਼ੁਰਗ ਥੀਇ = ਹੋ ਕੇ ਮਰੰਨਿ = ਮਰਦੇ ਹਨ ॥੨॥

***ਦੂਸਰਾ ਅਰਥ :*** ਉੱਜਲ ਮੋਤੀਆਂ ਦੀ ਨਿਆਈਂ ਵਿਵੇਕ, ਵੈਰਾਗ ਬਹੁਤ ਸ਼ੋਭਨੀਕ ਹਨ, ਜੋ ਪ੍ਰੋਖ ਤੇ ਅਪ੍ਰੋਖ ਗਿਆਨ ਆਦਿਕ ਰਤਨਾਂ ਦੇ ਨਾਲ ਜੜੇ ਹੋਏ ਹਨ।

**ਵਾ:** ਜੋ ਉੱਜਲ ਮੋਤੀ ਆਦਿਕਾਂ ਦੇ ਹਾਰ ਸੋਹਣੇ ਹਨ ਤੇ ਰਤਨਾਂ ਆਦਿਕਾਂ ਦੇ ਨਾਲ ਜੜੀਆਂ ਹੋਈਆਂ ਮਾਲਾਂ ਗਲ ਵਿਚ ਪਾਈਆਂ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜਰੁ = ਮਾਇਆ ਹੀ ਉਨ੍ਹਾਂ ਦੀ ਵੈਰਨ ਹੈ, ਜਿਹੜੇ ਪਦਾਰਥਾਂ, ਮਾਇਆ ਦਾ ਬੁਢੇ = ਬਡੱਪਨ ਭਾਵ ਹੰਕਾਰ ਕਰਕੇ ਮਰਦੇ ਹਨ ॥੨॥

[ਅੰਗ ੭੮੯]

## ਪਉੜੀ ॥ ਹਰਿ ਸਾਲਾਹੀ ਸਦਾ ਸਦਾ; ਤਨੁ ਮਨੁ ਸਉਪਿ ਸਰੀਰੁ ॥

ਹੇ ਭਾਈ! ਆਪਣਾ ਤਨੁ = ਸੂਖਮ ਸਰੀਰ, ਮਨੁ = ਹਿਰਦਾ ਅਤੇ ਸਰੀਰੁ = ਦੇਹੀ **ਵਾ:** ਸਰੀਰ ਦੇ ਤਨੁ = ਨਾਲ ਮਨ ਨੂੰ ਵੀ **ਵਾ:** ਮਨ ਦੇ ਨਾਲ ਸਰੀਰ ਨੂੰ ਵੀ ਸਉਪਿ = ਅਰਪਨ ਕਰਕੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਉਸ ਹਰਿ = ਹਰੀ ਪ੍ਰਭੂ ਨੂੰ ਸਾਲਾਹੀ = ਸਲਾਹੁਣਾ ਕਰੋ।

## ਗੁਰ ਸਬਦੀ, ਸਚੁ ਪਾਇਆ; ਸਚਾ ਗਹਿਰ ਗੰਭੀਰੁ ॥

ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਗੁਰਮੁਖ ਜਨਾਂ ਨੇ ਸਚੁ = ਸੱਚਾ ਪ੍ਰਭੂ ਪਾਇਆ = ਪ੍ਰਾਪਤ ਕਰ ਲਿਆ ਹੈ, ਜੋ ਸੱਚਾ ਪ੍ਰਭੂ ਗਹਿਰ = ਨਿਰਹੱਲ ਤੇ ਗੰਭੀਰੁ = ਗੰਭੀਰਤਾ ਵਾਲਾ, ਡੂੰਘਾ ਹੈ।

## ਮਨਿ ਤਨਿ ਹਿਰਦੈ ਰਵਿ ਰਹਿਆ; ਹਰਿ ਹੀਰਾ ਹੀਰੁ ॥

ਹੀਰਾ ਹੀਰੁ = ਹੀਰਿਆਂ ਦਾ ਹੀਰਾ ਰੂਪ ਹਰਿ = ਪਰਮੇਸ਼ਰ ਗੁਰਮੁਖਾਂ ਦੇ ਮਨ, ਤਨ ਤੇ ਹਿਰਦੇ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ।

## ਜਨਮ ਮਰਣ ਕਾ ਦੁਖੁ ਗਇਆ; ਫਿਰਿ ਪਵੈ ਨ ਫੀਰੁ ॥

ਉਨ੍ਹਾ ਦਾ ਜਨਮ ਮਰਣ ਕਾ = ਦਾ ਦੁੱਖ ਨਵਿਰਤ ਹੋ ਗਇਆ = ਗਿਆ ਹੈ, ਫਿਰਿ = ਮੁੜਕੇ ਉਹ ਚੌਰਾਸੀ ਦੇ ਫੀਰੁ = ਫੇਰਿਆਂ ਵਿਚ ਨਹੀਂ ਪਵੈ = ਪੈਣਗੇ।

## ਨਾਨਕ ਨਾਮੁ ਸਲਾਹਿ ਤੂ; ਹਰਿ ਗੁਣੀ ਗਹੀਰੁ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਹਮੇਸ਼ਾਂ ਉਸਦਾ ਨਾਮ ਸਲਾਹਿ = ਸਲਾਹੁਣਾ ਕਰ ਭਾਵ ਸਿਮਰਨਾ ਕਰ, ਜੋ ਹਰਿ = ਪਰਮੇਸ਼ਰ ਗੁਣੀ = ਗੁਣਾਂ ਦਾ ਗਹੀਰੁ = ਖ਼ਜ਼ਾਨਾ, ਸਮੁੰਦ੍ਰ ਹੈ ॥੧੦॥

## ਸਲੋਕ ਮਃ ੧ ॥

## ਨਾਨਕ ਇਹੁ ਤਨੁ ਜਾਲਿ; ਜਿਨਿ ਜਲਿਐ ਨਾਮੁ ਵਿਸਾਰਿਆ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹੁ = ਇਸ ਤਨੁ = ਸਰੀਰ ਨੂੰ ਜਾਲਿ = ਸਾੜ ਹੀ ਦੇਣਾ ਕਰੋ, ਕਿਉਂਕਿ ਜਿਨਿ = ਜਿਸ ਜਲਿਐ = ਸੜਨ ਜੋਗੇ ਨੇ ਪਰਮੇਸ਼ਰ ਦਾ ਨਾਮ ਵਿਸਾਰਿਆ = ਭੁਲਾਇਆ ਹੋਇਆ ਹੈ **ਅਥਵਾ** ਇਹ ਦੇਹ ਦਾ ਅਭਿਆਸ ਤੇ ਪਦਾਰਥਾਂ ਦੀ ਮੇਰ ਭਾਵ ਹੰਗਤਾ ਤੇ ਮਮਤਾ ਰੂਪੀ ਜਾਲਿ = ਜਾਲ਼ਾ ਹੈ **ਵਾ:** ਇਸ ਸਰੀਰ ਦੀ ਹੰਗਤਾ ਮਮਤਾ ਨੂੰ ਬ੍ਰਹਮ ਅਭਿਆਸ ਦੀ ਅਗਨੀ ਨਾਲ ਸਾੜ ਦੇਵੋ, ਜਿਸ ਤ੍ਰਿਸ਼ਨਾ ਦੀ ਅੱਗ ਦੇ ਸੜੇ ਹੋਏ ਨੇ ਪਰਮੇਸ਼ਰ ਦਾ ਨਾਮ ਭੁਲਾਇਆ ਹੋਇਆ ਹੈ।

ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ, ਪਹਿਲਾਂ ਦ੍ਰਿਸ਼ਟਾਂਤ ਦਾ ਬਾਹਝ ਭਾਵ ਸਮਝਣਾ।

ਜਿਵੇਂ ਕਿਸੇ ਮਨੁੱਖ ਦੀ ਸੋਨੇ ਦੀ ਮੁੰਦ੍ਰੀ ਕਿਸੇ ਨੀਵੇਂ ਤਲਾਅ ਦੇ ਵਿਚ ਡਿੱਗ ਪਈ ਸੀ, ਉਹ ਉਥੇ ਖੜਾ ਨਿਰਾਸ਼ ਜਿਹਾ ਹੋ ਕੇ ਦੇਖੀ ਜਾਵੇ, ਪਰ ਪਾਣੀ ਦੀ ਗਹਿਰਾਈ ਕਰਕੇ ਕੱਢੇ ਨਾ। ਇਤਨੇ ਚਿਰ ਨੂੰ ਕਿਸੇ ਲੰਘਦੇ ਜਾਂਦੇ ਸਿਆਣੇ ਆਦਮੀ ਨੇ ਕਿਹਾ ਕਿ ਤੂੰ ਨਿਰਾਸ਼ ਜਿਹਾ ਹੋ ਕੇ ਪਾਣੀ ਵੱਲ ਕਿਉਂ ਦੇਖੀ ਜਾਂਦਾ ਹੈਂ, ਤਾਂ ਉਸਨੇ ਕਿਹਾ ਕਿ ਇਸ ਨੀਵੇਂ ਤਲਾਬ ਵਿਚ ਮੇਰੀ ਮੁੰਦ੍ਰੀ ਡਿੱਗ ਪਈ ਹੈ, ਤਦ ਸਿਆਣੇ ਆਦਮੀ ਨੇ ਕਿਹਾ ਕਿ ਹੇ ਭਲਿਆ! ਮੀਂਹ ਹਨੇਰੀ ਆਦਿ ਨਾਲ ਇਸ ਨੀਵੇਂ ਤਲਾਬ ਵਿਚ ਘੱਟਾ ਮਿੱਟੀ ਪੈ ਜਾਵੇਗਾ, ਤਦੋਂ ਫੇਰ ਮੁੰਦ੍ਰੀ ਤੇਰੇ ਹੱਥ ਵਿਚ ਨਹੀਂ ਆਵੇਗੀ।

ਅੱਗੇ ਏਸੇ ਦਾ 'ਦਾ ਦ੍ਰਿਸ਼ਟਾਂਤ' ਸਮਝਣਾ:

## ਪਉਦੀ ਜਾਇ ਪਰਾਲਿ, ਪਿਛੈ ਹਥੁ ਨ ਅੰਬੜੈ; ਤਿਤੁ ਨਿਵੰਧੈ ਤਾਲਿ ॥੧॥

ਹੇ ਭਾਈ! ਕੁਕਰਮਾਂ ਕਰਕੇ ਨੀਵੇਂ ਹੋਏ ਤਿਤੁ = ਇਸ ਅੰਤਹਕਰਨ ਰੂਪੀ ਨਿਵੰਧੈ = ਨੀਵੇਂ ਤਾਲਿ = ਤਲਾਬ ਵਿਚ ਆਤਮਾਨੰਦ ਰੂਪੀ ਮੁੰਦ੍ਰੀ ਡਿੱਗੀ ਹੋਈ ਹੈ, ਉਸਨੂੰ ਵੈਰਾਗ ਦੇ ਸਹਿਤ ਹੋ ਕੇ ਕੱਢ ਲੈ, ਕਿਉਂਕਿ ਤਿਸ ਤਲਾਬ ਵਿਚ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਹਨੇਰੀ ਨਾਲ ਵਿਸ਼ਿਆਂ ਰੂਪੀ ਪਰਾਲਿ = ਪਰਾਲੀ ਭਾਵ ਮਿੱਟੀ, ਖੇਹ ਆਦਿ ਪਉਦੀ = ਪੈਂਦੀ ਜਾਇ = ਜਾਂਦੀ ਹੈ, ਪਿਛੈ = ਪਿੱਛੋਂ (ਬਿਰਧ ਅਵਸਥਾ, ਪਾਪ ਕਰਮ ਜ਼ਿਆਦਾ ਹੋਣ ਕਰਕੇ) ਤੇਰੇ ਮਨ, ਬੁੱਧ ਰੂਪੀ ਹੱਥ ਨਹੀਂ ਅੰਬੜੈ = ਪਹੁੰਚਣਗੇ ॥੧॥

## ਮਃ ੧ ॥ ਨਾਨਕ, ਮਨ ਕੇ ਕੰਮ; ਫਿਟਿਆ, ਗਣਤ ਨ ਆਵਹੀ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨ = ਹਿਰਦੇ **ਵਾ:** ਮਨ = ਜੀਵ ਕੇ = ਦੇ ਹਉਮੈ ਸਹਿਤ ਕੀਤੇ ਕੰਮ = ਕਾਜ ਫਿਟਿਆ = ਫਿਟਕਾਰ ਜੋਗ ਹਨ, ਜਿਨ੍ਹਾਂ ਮੰਦੇ ਕੰਮਾਂ ਦੀ ਗਣਤ = ਗਿਣਤੀ ਹੀ ਨਹੀਂ ਆਵਹੀ = ਆਉਂਦੀ।

## ਕਿਤੀ ਲਹਾ ਸਹੰਮ; ਜਾ ਬਖਸੇ ਤਾ ਧਕਾ ਨਹੀ ॥੨॥

ਇਹ ਜੀਵ ਕਿਤੀ = ਕਿਤਨੇ ਕੁ ਸਹੰਮ = ਦੁੱਖ, ਡਰ ਲਹਾ = ਲੈਂਦਾ ਹੈ ਭਾਵ ਗਿਣਿਆ ਨਹੀਂ ਜਾਂਦਾ, ਪਰ ਜਾ = ਜੇਕਰ ਪਰਮੇਸ਼ਰ ਬਖਸੇ = ਬਖ਼ਸ਼ ਦੇਵੇ, ਤਾ = ਤਦ ਜੂਨਾਂ, ਨਰਕਾਂ ਵਿਚ ਡਿੱਗਣ ਰੂਪ ਧੱਕਾ ਨਹੀਂ ਪੈਂਦਾ ॥੨॥

## ਪਉੜੀ ॥ ਸਚਾ ਅਮਰੁ ਚਲਾਇਓਨੁ; ਕਰਿ ਸਚੁ ਫੁਰਮਾਣੁ ॥

ਪਰਮੇਸ਼ਰ ਨੇ ਸਚੁ = ਸੱਚਾ ਫੁਰਮਾਣੁ = ਹੁਕਮ ਦੇ ਕਰਕੇ ਸੱਚਾ ਹੀ ਅਮਰੁ = ਹੁਕਮ ਚਲਾਇਓਨੁ = ਚਲਾਉਣਾ

ਕੀਤਾ ਹੈ **ਵਾ:** ਉਹ ਪਰਮੇਸ਼ਰ ਪਿੱਛੇ ਸੱਚਾ ਹੁਕਮ ਕਰਦਾ ਸੀ, ਹੁਣ ਵੀ ਸੱਚਾ ਹੁਕਮ ਕਰਦਾ ਹੈ ਅਤੇ ਅੱਗੇ ਨੂੰ ਵੀ ਸੱਚਾ ਹੀ ਹੁਕਮ ਚਲਾਵੇਗਾ।

## ਸਦਾ ਨਿਹਚਲੁ, ਰਵਿ ਰਹਿਆ; ਸੋ ਪੁਰਖੁ ਸੁਜਾਣੁ ॥

ਸੋ = ਉਹ ਪੁਰਖ = ਪੂਰਨ ਤੇ ਸੁਜਾਣੁ = ਅੰਤਰਜਾਮੀ ਪਰਮੇਸ਼ਰ ਸਦਾ = ਹਮੇਸ਼ਾਂ ਨਿਹਚਲੁ = ਅਚੱਲ ਸਰੂਪ ਅਤੇ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ।

## ਗੁਰਪਰਸਾਦੀ ਸੇਵੀਐ; ਸਚੁ ਸਬਦਿ ਨੀਸਾਣੁ ॥

ਉਸ ਪ੍ਰਭੂ, ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਸੇਵੀਐ = ਸੇਵਨਾ ਕਰੀਏ, ਤਦ ਸਚੁ = ਸੱਚਾ ਸਬਦਿ = ਬ੍ਰਹਮ ਨੀਸਾਣੁ = ਪ੍ਰਗਟ ਹੋ ਜਾਵੇਗਾ **ਵਾ:** ਸੱਚੇ ਗੁਰਾਂ ਦਾ ਸਬਦਿ = ਉਪਦੇਸ਼ ਰੂਪੀ ਨੀਸਾਣੁ = ਪਰਵਾਨਾ ਲੈ ਕੇ ਗੁਰਾਂ ਦੀ ਕਿਰਪਾ ਨਾਲ ਉਸ ਸਮਰੱਥ ਪ੍ਰਭੂ ਨੂੰ ਸੇਵਨਾ ਕਰੀਏ।

## ਪੂਰਾ ਥਾਟੁ ਬਣਾਇਆ; ਰੰਗੁ ਗੁਰਮਤਿ ਮਾਣੁ ॥

ਹੇ ਭਾਈ! ਜਿਸ ਪਰਮੇਸ਼ਰ ਨੇ ਸਾਰੀ ਸ੍ਰਿਸ਼ਟੀ ਦੀ ਥਾਟੁ = ਬਨਾਵਟ ਨੂੰ ਪੂਰਾ = ਪੂਰਨ, ਮੁਕੰਮਲ ਬਣਾਇਆ = ਬਣਾਉਣਾ ਕੀਤਾ ਹੈ, ਗੁਰਮਤਿ = ਗੁਰਾਂ ਦੀ ਸਿੱਖਿਆ ਗ੍ਰਹਿਣ ਕਰਕੇ ਉਸਦੇ ਰੰਗੁ = ਅਨੰਦ ਨੂੰ ਮਾਣੁ = ਮਾਨਣਾ ਕਰ।

## ਅਗਮ ਅਗੋਚਰੁ ਅਲਖੁ ਹੈ; ਗੁਰਮੁਖਿ ਹਰਿ ਜਾਣੁ ॥੧੧॥

ਜੋ ਪ੍ਰਭੂ ਮਨ ਕਰਕੇ ਅਗਮ = ਅਪਹੁੰਚ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਅਤੇ ਅਸ਼ੁੱਧ ਮਨ ਕਰਕੇ ਅਲਖੁ = ਲਖਣ ਤੋਂ ਰਹਿਤ ਹੈ, ਉਸ ਹਰਿ = ਪਰਮੇਸ਼ਰ ਨੂੰ ਗੁਰਮੁਖਿ = ਗੁਰਾਂ ਦੇ ਸਨਮੁਖ ਹੋ ਕੇ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਜਾਣੁ = ਜਾਨਣਾ ਕਰ ॥੧੧॥

## ਸਲੋਕ ਮਃ ੧ ॥

## ਨਾਨਕ ਬਦਰਾ ਮਾਲ ਕਾ; ਭੀਤਰਿ ਧਰਿਆ ਆਣਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅੰਤਹਕਰਨ, ਸਰੀਰ ਰੂਪੀ ਬਦਰਾ[੧] = ਥੈਲਾ ਆਸੁਰੀ ਸੰਪਦਾ, ਸਕਾਮ ਕਰਮਾਂ (ਪਾਪ ਪੁੰਨ) ਰੂਪੀ ਮਾਲ = ਰੋਕੜੀ ਕਾ = ਦਾ ਭਰਿਆ ਹੋਇਆ ਹੈ, ਜਦੋਂ ਇਸ ਬਦਰੇ ਨੂੰ ਜਮਦੂਤਾਂ ਨੇ ਧਰਮ ਰਾਜੇ ਦੀ ਕਚਹਿਰੀ ਭੀਤਰਿ = ਵਿਚ ਆਣਿ = ਲਿਆ ਕੇ ਧਰਿਆ = ਰੱਖਿਆ।

## ਖੋਟੇ ਖਰੇ ਪਰਖੀਅਨਿ; ਸਾਹਿਬ ਕੈ ਦੀਬਾਣਿ ॥੧॥

ਤਦੋਂ ਸਾਹਿਬ = ਮਾਲਕ (ਧਰਮ ਰਾਜੇ) ਕੈ = ਦੇ ਦੀਬਾਣਿ = ਦਰਬਾਰ ਵਿਚ ਖੋਟੇ ਖਰੇ = ਚੰਗੇ ਮੰਦੇ ਸਭ ਪਰਖੀਅਨਿ = ਪਰਖੇ ਜਾਂਦੇ ਹਨ ॥੧॥

---

੧. ਪੁਰਾਣੇ ਸਮੇਂ ਵਿਚ ਪੰਜ ਸੌ ਰੁਪਏ ਦੀ ਥੈਲੀ ਹੁੰਦੀ ਸੀ, ਇਕ ਹਜ਼ਾਰ ਰੁਪਏ ਨੂੰ 'ਤੋੜਾ' ਕਹਿੰਦੇ ਸੀ ਅਤੇ ਦਸ ਹਜ਼ਾਰ ਰੁਪਏ ਦੀ ਥੈਲੀ ਨੂੰ 'ਬਦਰਾ' ਕਹਿੰਦੇ ਸਨ।

## ਮਃ ੧ ॥

## ਨਾਵਣ ਚਲੇ ਤੀਰਥੀ; ਮਨਿ ਖੋਟੇ ਤਨਿ ਚੋਰ ॥

ਜੋ ਨਾਵਣ = ਇਸ਼ਨਾਨ ਕਰਨ ਲਈ ਤੀਰਥੀ = ਤੀਰਥਾਂ ਉਪਰ ਚੱਲੇ ਹਨ, ਪਰ ਮਨ ਕਰਕੇ ਵਿਸ਼ਿਆਂ ਦੀ ਖੋਟੇ = ਖੋਟਤਾਈ ਵਾਲੇ ਤੇ ਤਨਿ = ਸਰੀਰ ਕਰਕੇ ਚੋਰ = ਚੋਰੀ ਕਰਨ ਵਾਲੇ ਹੋਣ।

## ਇਕੁ ਭਾਉ ਲਥੀ ਨਾਤਿਆ; ਦੁਇ ਭਾ ਚੜੀਅਸੁ ਹੋਰ ॥

ਤੀਰਥਾਂ 'ਤੇ ਨਾਤਿਆ = ਇਸ਼ਨਾਨ ਕਰਨ ਨਾਲ ਇਕ ਭਾਉ = ਇਕ ਹਿੱਸਾ (ਪਾਪਾਂ ਜਾਂ ਸਰੀਰ ਦੀ) ਮੈਲ ਲਥੀ = ਲਹਿ ਗਈ **ਵਾ:** ਕੀ ਇਕ ਹਿੱਸਾ ਮੈਲ ਲੱਥ ਗਈ ਭਾਵ ਨਹੀਂ ਲੱਥੀ, ਸਗੋਂ ਹੰਕਾਰ ਆਦਿ ਦੀ ਦੁਇ ਭਾ = ਦੋ ਹਿੱਸੇ ਹੋਰ ਮੈਲ ਚੜ੍ਹ ਗਈ।

## ਬਾਹਰਿ ਧੋਤੀ ਤੂਮੜੀ; ਅੰਦਰਿ ਵਿਸੁ ਨਿਕੋਰ ॥

ਇਨ੍ਹਾਂ ਦਾ ਇਸ਼ਨਾਨ ਤਾਂ ਐਸਾ ਹੈ, ਜਿਵੇਂ ਤੂਮੜੀ = ਤੁੰਮੀ ਬਾਹਰਿ = ਬਾਹਰੋਂ ਧੋਤੀ = ਧੋ ਲਈਏ, ਪਰ ਉਹ ਅੰਦਰਿ = ਵਿੱਚੋਂ ਨਿਕੋਰ = ਨਿਰੋਲ ਵਿਸੁ = ਜ਼ਹਿਰ ਵਰਗੀ ਕੌੜੀ ਹੀ ਹੁੰਦੀ ਹੈ, ਭਾਵ ਉਹ ਤੂੰਬੀ ਵਾਂਗ ਬਾਹਰੋਂ ਦੇਹ ਤਾਂ ਧੋ ਲੈਂਦੇ ਹਨ, ਪਰ ਅੰਦਰੋਂ ਵਿਸ਼ਿਆਂ ਦੀ ਜ਼ਹਿਰ ਹੀ ਨਿਕਲਦੀ ਹੈ।

## ਸਾਧ ਭਲੇ ਅਣਨਾਤਿਆ; ਚੋਰ ਸਿ ਚੋਰਾ ਚੋਰ ॥੨॥

ਸਾਧ = ਮਹਾਤਮਾ ਜਨ ਤੀਰਥਾਂ ਉਪਰ ਏਹੋ ਜਿਹੇ ਨਹਾਉਣ ਤੋਂ ਅਣਨਾਤਿਆ = ਨਾ ਨਹਾਤੇ ਹੀ ਭਲੇ = ਚੰਗੇ ਹਨ, ਜੋ ਚੋਰ = ਚੋਰੀ ਕਰਨ ਵਾਲੇ ਹਨ, ਸਿ = ਉਹ ਤੀਰਥਾਂ 'ਤੇ ਇਸ਼ਨਾਨ ਕਰ ਕੇ ਵੀ ਚੋਰਾਂ ਦੇ ਚੋਰ ਹੀ ਰਹਿੰਦੇ ਹਨ **ਵਾ:** ਉਹ ਚੋਰ ਮਨ, ਬਾਣੀ, ਸਰੀਰ ਕਰਕੇ ਚੋਰ ਹੀ ਹਨ **ਵਾ:** ਉਹ ਸਿ = ਤਿੰਨਾਂ ਲੋਕਾਂ ਵਿਚ ਚੋਰ ਹੀ ਹਨ ॥੨॥

{ਸਾਧ ਭਲੇ ਅਣਨਾਤਿਆ} ਵਿਦਵਾਨਾਂ ਨੇ ਕਈ ਪ੍ਰਕਾਰ ਦੇ ਇਸ਼ਨਾਨ ਮੰਨੇ ਹਨ : ੧. ਗਲ ਤਕ ਸਰੀਰ ਦਾ ਇਸ਼ਨਾਨ, ੨. ਸਣੇ ਕੇਸੀਂ ਇਸ਼ਨਾਨ, ੩. ਸਣੇ ਕੱਪੜੀਂ ਇਸ਼ਨਾਨ, ੪. ਮਿੱਟੀ ਨਾਲ ਸਰੀਰ ਨੂੰ ਮਾਂਜ ਕੇ ਇਸ਼ਨਾਨ, ੫. ਨੇਤੀ ਧੋਤੀ ਆਦਿ ਦਾ ਇਸ਼ਨਾਨ ਹੈ, ਇਹ ਸਭ ਬਾਹਰੀ ਇਸ਼ਨਾਨ ਹਨ।

ਏਸੇ ਪ੍ਰਕਾਰ ਅੰਤ੍ਰੀਵੀ ਇਸ਼ਨਾਨ ਇਹ ਹਨ : ਪਰਮਾਤਮਾ ਨੂੰ ਚਿੱਤ ਵਿਚ ਯਾਦ ਕਰਨਾ ਇਹ ਚਿੱਤ ਦਾ ਇਸ਼ਨਾਨ ਹੈ, ਦੂਸਰਾ ਪਰਮਾਤਮਾ ਦੇ ਚਰਨਾਂ, ਸਰੂਪ ਵਿਚ ਧਿਆਨ ਜੋੜਨ ਰੂਪ ਇਸ਼ਨਾਨ ਹੈ। ਤੀਸਰਾ ਗਿਆਨ ਦੀ ਪ੍ਰਾਪਤੀ ਵਾਲਾ ਇਸ਼ਨਾਨ ਹੈ ਅਤੇ ਚੌਥਾ ਧਰਮ ਦਾ ਇਸ਼ਨਾਨ ਹੈ, ਇਉਂ ਵਿਕਾਰਾਂ ਦੀ ਮੈਲ ਨੂੰ ਮੇਟ ਕਰਕੇ ਸੰਤ ਮਹਾਤਮਾ ਇਹ ਅੰਤ੍ਰੀਵੀ ਇਸ਼ਨਾਨ ਸਦਾ ਹੀ ਕਰਦੇ ਹਨ।

(ਚੋਰ ਸਿ ਚੋਰਾ ਚੋਰ)

ਵਿਦਵਾਨਾਂ ਨੇ ਪੰਜ ਪ੍ਰਕਾਰ ਦੇ ਚੋਰ ਮੰਨੇ ਹਨ :

**੧. ਧਨ ਦੇ ਚੋਰ** : ਜੋ ਪਰਾਇਆ ਧਨ ਚੁਰਾਉਂਦੇ ਹਨ, ਉਹ ਧਨ ਦੇ ਚੋਰ ਹਨ। ਜੈਸਾ ਕਿ :

**ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥** *(ਅੰਗ ੧੫੬)*

**ਕਈ ਕੋਟਿ ਪਰ ਦਰਬ ਕਉ ਹਿਰਹਿ ॥** *(ਅੰਗ ੨੭੫)*

**ਦੇਸਿ ਪਰਦੇਸਿ ਧਨੁ ਚੋਰਾਇ ਆਨਿ ਮੁਹਿ ਪਾਇਆ ॥** *(ਅੰਗ ੧੨੪੯)*

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥** *(ਅੰਗ ੬੫੬)*

**੨. ਤਨ ਦੇ ਚੋਰ :** ਜੋ ਪਰਾਏ ਤਨ (ਪਰ-ਇਸਤ੍ਰੀ ਜਾਂ ਪਰ-ਪੁਰਸ਼) ਭੋਗਣ ਦੀ ਚੋਰੀ ਕਰਦੇ ਹਨ, ਐਸੇ ਵਿਭਚਾਰੀ ਤਨ ਦੇ ਚੋਰ ਹਨ। ਜੈਸਾ ਕਿ :

**ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ ॥** *(ਅੰਗ ੭੦੪)*

**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥** *(ਅੰਗ ੩੧੫)*

**੩. ਮਨ ਦੇ ਚੋਰ :** ਜੋ ਆਪਣੇ ਗੁਨਾਹਾਂ ਜਾਂ ਕੀਤੇ ਹੋਏ ਪਾਪਾਂ ਨੂੰ ਅਤੇ ਦੂਸਰਿਆਂ ਦੀਆਂ ਚੰਗਿਆਈਆਂ ਨੂੰ ਨਾ ਦੱਸਦੇ ਹੋਏ ਮਨ ਵਿਚ ਛੁਪਾ ਲੈਂਦੇ ਹਨ, ਉਹ ਮਨ ਦੇ ਚੋਰ ਹਨ। ਜੈਸਾ ਕਿ :

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥** *(ਅੰਗ ੧੩੭੦)*

**੪. ਨਾਮ ਸਿਮਰਨ ਦੇ ਚੋਰ :** ਜਿਹੜੇ ਵਿਅਕਤੀ ਮਨੁੱਖਾ ਸਰੀਰ ਪਾ ਕੇ ਵੀ ਨਾਮ ਸਿਮਰਨ ਨਹੀਂ ਕਰਦੇ, ਉਹ ਵੀ ਚੋਰ ਹਨ। ਜੈਸਾ ਕਿ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥** *(ਅੰਗ ੧੩੨੮)*

**ਨਾਮੁ ਦੁਰਾਇ ਚਲੈ ਸੋ ਚੋਰੁ ॥੩॥** *(ਅੰਗ ੧੧੮੭)*

**੫. ਕਵਿਤਾ ਦੇ ਚੋਰ :** ਜਿਹੜੇ ਘਟੀਆ ਕਵੀ ਲੋਕ ਕਿਸੇ ਦੂਸਰੇ ਦੀ ਕਵਿਤਾ ਲੈ ਕੇ ਉਸ ਵਿਚ ਆਪਣਾ ਨਾਮ ਲਿਖ ਦਿੰਦੇ ਹਨ ਜਾਂ ਦੂਸਰੇ ਦੀ ਕਵਿਤਾ ਤਰੋੜ ਮਰੋੜ ਕੇ ਬੇਪਛਾਣ ਕਰ ਕੇ ਆਪਣੀ ਦੱਸਦੇ ਹਨ, ਉਹ ਕਾਵਿ-ਚੋਰ ਹਨ। ਜਿਵੇਂ ਕਿ ਕਈਆਂ ਨੇ ਆਪਣੀ ਮਨਮਰਜ਼ੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ, ਭਗਤ ਕਬੀਰ ਜੀ ਆਦਿ ਮਹਾਨ ਬਾਣੀਕਾਰਾਂ ਦੀਆਂ ਰਚਨਾਵਾਂ ਤੋੜ-ਮਰੋੜ ਰੱਖੀਆਂ ਹਨ ਜਾਂ ਆਪਣੀਆਂ ਕੱਚੀਆਂ ਬਾਣੀਆਂ ਉਨ੍ਹਾਂ ਮਹਾਨ ਹਸਤੀਆਂ ਦੇ ਨਾਵਾਂ 'ਤੇ ਲੋਕਾਂ ਨੂੰ ਸੁਣਾਉਂਦੇ ਹਨ ਜਾਂ ਲਿਖਦੇ ਹਨ, ਇਹ ਚੋਰ ਕਵੀ ਵੀ ਤਿੰਨ ਪ੍ਰਕਾਰ ਦੇ ਹਨ। ਜੈਸਾ ਕਿ :

**ਦੋਹਰਾ ॥ ਏਕ ਕਵੀ ਹੈ ਭਾਰਜਾ, ਏਕ ਕਵੀ ਹੈ ਪੂਤ। ਏਕ ਕਵੀ ਹੈ ਮਿਤ੍ਰਬਰ, ਏਕ ਕਵੀ ਅਵਧੂਤ।**
**ਕੌਣ ਕਵੀ ਹੈ ਭਾਰਜਾ, ਕੌਣ ਕਵੀ ਹੈ ਪੂਤ ? ਕੌਣ ਕਵੀ ਹੈ ਮਿਤ੍ਰਬਰ, ਕੌਣ ਕਵੀ ਅਵਧੂਤ।**
**ਕਾਵਿ ਚੁਰਾਏ ਭਾਰਜਾ ਅਰਥ ਚੁਰਾਏ ਪੂਤ। ਦ੍ਰਿਸ਼ਟਾਂਤ ਚੁਰਾਏ ਮਿਤ੍ਰਬਰ, ਸੁਤੇ ਰਚੇ ਅਵਧੂਤ।**
*(ਲੌਕਿਕ ਪ੍ਰਮਾਣ)*

ਜੋ ਕਿਸੇ ਦੀ ਕਵਿਤਾ ਚੁਰਾਉਂਦਾ ਹੈ, ਉਹ ਇਸਤ੍ਰੀ ਕਵੀ ਹੈ, ਜਿਹੜੇ ਕਿਸੇ ਦੂਸਰੇ ਦੇ ਅਰਥ ਚੁਰਾਉਂਦਾ ਹੈ, ਉਹ ਪੁੱਤ ਕਵੀ ਹੈ। ਜੋ ਕਿਸੇ ਦੇ ਦ੍ਰਿਸ਼ਟਾਂਤ ਚੁਰਾਉਂਦਾ ਹੈ, ਉਹ ਮਿੱਤ੍ਰ ਕਵੀ ਹੈ ਅਤੇ ਜੋ ਸੁਤੇ-ਸਿੱਧ ਆਪ ਕਵਿਤਾ ਲਿਖਦਾ ਹੈ, ਉਹ ਅਵਧੂਤ ਭਾਵ ਸ਼ੁੱਧ ਕਵੀ ਹੈ।

## ਪਉੜੀ ॥ ਆਪੇ ਹੁਕਮੁ ਚਲਾਇਦਾ; ਜਗੁ ਧੰਧੈ ਲਾਇਆ ॥

ਪਰਮੇਸ਼ਰ ਆਪੇ = ਆਪ ਹੀ ਆਪਣਾ ਹੁਕਮ ਚਲਾਇਦਾ = ਚਲਾਉਣ ਵਾਲਾ ਹੈ, ਸਾਰੇ ਜਗੁ = ਸੰਸਾਰ ਦੇ ਜੀਵਾਂ ਨੂੰ ਉਨ੍ਹਾਂ ਦੀਆਂ ਵਾਸ਼ਨਾਵਾਂ ਅਨੁਸਾਰ ਧੰਧੈ = ਕੰਮਾਂ-ਕਾਰਾਂ ਵਿਚ ਲਾਇਆ = ਲਾਉਣਾ ਕੀਤਾ ਹੈ।

## ਇਕਿ ਆਪੇ ਹੀ ਆਪਿ ਲਾਇਅਨੁ; ਗੁਰ ਤੇ ਸੁਖੁ ਪਾਇਆ ॥

ਇਕਿ = ਇਕਨਾਂ ਨੂੰ ਆਪੇ = ਆਪ ਹੀ ਆਪਿ = ਆਪਣੇ ਸਰੂਪ ਦੇ ਗਿਆਨ ਵਿਚ ਲਾਇਅਨੁ = ਲਾ ਲਿਆ ਹੈ, ਜਿਨ੍ਹਾਂ ਨੇ ਗੁਰਾਂ ਤੇ = ਤੋਂ ਆਤਮਿਕ ਸੁਖੁ = ਅਨੰਦ ਪਾਇਆ = ਪ੍ਰਾਪਤ ਕੀਤਾ ਹੈ।

## ਦਹ ਦਿਸ ਇਹੁ ਮਨੁ ਧਾਵਦਾ; ਗੁਰਿ ਠਾਕਿ ਰਹਾਇਆ ॥

ਇਹ ਮਨ ਦਹ ਦਿਸ = ਦਸੇ ਦਿਸ਼ਾਵਾਂ ਦੇ ਪਦਾਰਥਾਂ ਲਈ ਧਾਵਦਾ = ਦੌੜਦਾ ਸੀ, ਜੋ ਗੁਰਾਂ ਨੇ ਹੀ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਠਾਕਿ = ਰੋਕ ਕੇ ਰਹਾਇਆ = ਰੱਖਿਆ ਹੈ।

## ਨਾਵੈ ਨੋ ਸਭ ਲੋਚਦੀ; ਗੁਰਮਤੀ ਪਾਇਆ ॥

ਪਰਮੇਸ਼ਰ ਦੇ ਨਾਵੈ = ਨਾਮ ਨੋ = ਨੂੰ ਸਭ = ਸਾਰੀ ਸ੍ਰਿਸ਼ਟੀ ਲੋਚਦੀ = ਚਾਹੁੰਦੀ ਹੈ, ਪਰ ਗੁਰਮਤੀ = ਗੁਰ ਸਿੱਖਿਆ ਗ੍ਰਹਿਣ ਕਰਨ ਵਾਲਿਆਂ ਨੇ ਗੁਰਾਂ ਦੁਆਰਾ ਪਾਇਆ = ਪਾਉਣਾ ਕੀਤਾ ਹੈ।

## ਧੁਰਿ ਲਿਖਿਆ, ਮੇਟਿ ਨ ਸਕੀਐ; ਜੋ ਹਰਿ ਲਿਖਿ ਪਾਇਆ ॥੧੨॥

ਜੋ ਹਰਿ = ਪਰਮੇਸ਼ਰ ਨੇ ਲੇਖ ਲਿਖ ਕੇ ਪਾਇਆ = ਪਾ ਦਿੱਤਾ ਹੈ, ਉਹ ਧੁਰਿ = ਆਦਿ ਤੋਂ ਲਿਖਿਆ ਹੋਇਆ ਲੇਖ ਗੁਰਾਂ ਬਿਨਾਂ ਮੇਟ ਨਹੀਂ ਸਕੀਐ = ਸਕੀਦਾ ॥੧੨॥

## ਸਲੋਕ ਮਃ ੧ ॥

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਨਿਵਾਸ ਕਰਦੇ ਸਨ, ਉਸ ਸਮੇਂ ਗੁਰਸਿੱਖਾਂ ਦੇ ਪ੍ਰਥਾਏ ਇਹ ਪਾਵਨ ਪਵਿੱਤਰ ਉਪਦੇਸ਼, ਸ਼ਬਦ ਉਚਾਰਨ ਕੀਤਾ ਹੈ।

## ਦੁਇ ਦੀਵੇ; ਚਉਦਹ ਹਟਨਾਲੇ ॥ ਜੇਤੇ ਜੀਅ; ਤੇਤੇ ਵਣਜਾਰੇ ॥

ਹੇ ਭਾਈ! ਇਸ ਇਕ ਬ੍ਰਹਿਮੰਡ ਵਿਚ ਦੁਇ = ਦੋ (ਚੰਦ ਤੇ ਸੂਰਜ) ਦੀਵੇ = ਦੀਪਕ ਹਨ ਅਤੇ ਚਉਦਹ = ਚੌਦਾਂ ਲੋਕਾਂ[੧] ਰੂਪੀ ਹਟਨਾਲੇ = ਬਜ਼ਾਰ ਹਨ।

ਜੇਤੇ = ਜਿਤਨੇ ਇਨ੍ਹਾਂ ਲੋਕਾਂ ਵਿਚ ਜੀਅ = ਜੀਵ ਹਨ, ਤੇਤੇ = ਉਤਨੇ ਸਾਰੇ ਹੀ ਸ਼ੁੱਭ ਅਸ਼ੁੱਭ ਕਰਮਾਂ ਦੇ ਵਣਜਾਰੇ = ਵਣਜ ਕਰਨ ਵਾਲੇ ਆਏ ਹਨ।

## ਖੁਲੇ੍ ਹਟ; ਹੋਆ ਵਾਪਾਰੁ ॥ ਜੋ ਪਹੁਚੈ; ਸੋ ਚਲਣਹਾਰੁ ॥

ਚੌਦਾਂ ਲੋਕਾਂ ਰੂਪੀ ਹਟ ਖੁੱਲ੍ਹੇ ਹੋਏ ਹਨ ਅਤੇ ਵਪਾਰ ਵੀ ਹੋਆ = ਹੋ ਰਿਹਾ ਹੈ ਭਾਵ ਜਿਵੇਂ ਖੁਲ੍ਹੇ ਬਜ਼ਾਰਾਂ ਵਿਚ ਕੋਈ ਆਦਮੀ ਕੁਝ ਖ਼ਰੀਦਦਾ ਹੈ ਅਤੇ ਕੋਈ ਕੁਝ ਖ਼ਰੀਦਦਾ ਹੈ, ਇਉਂ ਕੋਈ ਜੀਵ ਚੰਗਾ ਕਰਮ ਕਰਦਾ ਹੈ, ਕੋਈ ਮੰਦਾ ਕਰਮ ਕਰ ਰਿਹਾ ਹੈ।

ਜੋ ਵੀ ਜੀਵ ਚੌਦਾਂ ਲੋਕਾਂ ਰੂਪੀ ਬਜ਼ਾਰਾਂ ਵਿਚ ਪਹੁਚੈ = ਪਹੁੰਚੇ ਹਨ, ਸੋ = ਉਹੋ ਹੀ ਉਥੋਂ ਚਲਣਹਾਰੁ = ਚੱਲਣ ਵਾਲੇ ਹੁੰਦੇ ਹਨ ਭਾਵ ਇਕ ਦਿਨ ਮਰਣਾ ਹੁੰਦਾ ਹੈ।

## ਧਰਮੁ ਦਲਾਲੁ; ਪਾਏ ਨੀਸਾਣੁ ॥ ਨਾਨਕ ਨਾਮੁ; ਲਾਹਾ ਪਰਵਾਣੁ ॥

ਧਰਮ ਰਾਜਾ ਰੂਪੀ ਦਲਾਲ ਜੀਵਾਂ ਰੂਪੀ ਵਪਾਰੀਆਂ ਦੀ ਕਰਣੀ ਰੂਪ ਸੌਦੇ ਦੇ ਅਨੁਸਾਰ ਨੀਸਾਣੁ = ਨੀਸ਼ਾਨੀ ਪਾਏ = ਪਾਉਂਦਾ ਹੈ **ਵਾ:** ਮੱਥੇ ਉਪਰ ਪਏ ਹੋਏ ਨੀਸਾਣੁ = ਲੇਖਾਂ ਅਨੁਸਾਰ ਧਰਮ ਰਾਜਾ ਦਲਾਲਗੀ ਕਰਦਾ ਹੈ।

---

੧. **ਸੱਤ ਪਾਤਾਲ :** ੧. ਅਤਲ, ੨. ਵਿਤਲ, ੩. ਸੁਤਲ, ੪. ਰਸਾਤਲ, ੫. ਪਾਤਾਲ, ੬. ਮਹਾਤਲ, ੭. ਤਲਾਤਲ।
**ਸੱਤ ਆਕਾਸ਼ :** ੧. ਭੂਰ, ੨. ਭਵਰ, ੩. ਜਨ, ੪. ਮੇਹਰ, ੫. ਤਪ, ੬. ਸਤ, ੭. ਸੂਰ; ਇਉਂ ਇਹ ਚੌਦਾਂ ਲੋਕ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਜੀਵ ਰੂਪੀ ਵਪਾਰੀ ਨੇ ਨਾਮ ਦਾ ਲਾਹਾ = ਨਫ਼ਾ ਖੱਟਿਆ ਹੈ, ਉਹੀ ਸੱਚੇ ਸ਼ਾਹੂਕਾਰ ਪ੍ਰਭੂ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣਨੀਕ ਹੁੰਦਾ ਹੈ।

## ਘਰਿ ਆਏ; ਵਜੀ ਵਾਧਾਈ ॥ ਸਚ ਨਾਮ ਕੀ; ਮਿਲੀ ਵਡਿਆਈ ॥੧॥

ਜੋ ਨਾਮ ਦਾ ਲਾਹਾ ਖੱਟ ਕੇ ਸਰੂਪ ਰੂਪੀ ਘਰ ਵਿਚ ਆਏ = ਆਉਂਦਾ ਹੈ, ਉਸਨੂੰ ਅਨੰਦ ਦੀ ਵਾਧਾਈ = ਖ਼ੁਸ਼ੀ ਵਜੀ = ਵੱਜਦੀ, ਪ੍ਰਗਟ ਹੁੰਦੀ ਹੈ।

ਉਸਨੂੰ ਸੱਚੇ ਪ੍ਰਭੂ ਦੇ ਨਾਮ ਕੀ = ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਮਿਲੀ = ਮਿਲਦੀ ਹੈ ॥੧॥

ਇਹ ਉਪਰੋਕਤ ਅਰਥ ਸਮਸ਼ਟੀ ਉਪਾਧੀ ਕਰਕੇ ਸਮਝਣਾ ਅਤੇ ਅਗਲਾ ਦੂਸਰਾ ਅਰਥ ਵਿਅਸ਼ਟੀ ਉਪਾਧੀ ਕਰਕੇ ਸਮਝਣਾ।

### ਦੂਸਰਾ ਅਰਥ

**ਦੁਇ ਦੀਵੇ; ਚਉਦਹ ਹਟਨਾਲੇ ॥ ਜੇਤੇ ਜੀਅ; ਤੇਤੇ ਵਣਜਾਰੇ ॥**

ਸੱਜਾ ਖੱਬਾ ਨੇਤ੍ਰ ਰੂਪੀ ਦੋ ਦੀਵੇ ਹਨ, ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ ਅਤੇ ਚਾਰੇ ਅੰਤਹਕਰਨ ਰੂਪੀ ਚੌਦਾਂ ਇੰਦ੍ਰੇ ਰੂਪੀ ਬਜ਼ਾਰ ਹਨ।

ਜੇਤੇ = ਜਿਤਨੇ ਵੀ ਜੀਵ ਹਨ, ਉਹ ਸਾਰੇ ਬਿਧ, ਨਖੇਧ ਕਰਮਾਂ ਦੇ ਵਣਜਾਰੇ ਹਨ।

**ਖੁਲੇ੍ ਹਟ; ਹੋਆ ਵਾਪਾਰੁ ॥ ਜੋ ਪਹੁਚੈ ਸੋ ਚਲਣਹਾਰੁ ॥**

ਇੰਦ੍ਰੀਆਂ ਰੂਪੀ ਹੱਟ ਖੁੱਲ੍ਹੇ ਹੋਏ ਹਨ ਅਤੇ ਬਿਧ ਨਖੇਧ, ਸ਼ੁੱਭ ਅਸ਼ੁੱਭ ਕਰਮਾਂ ਦਾ ਕਰਨ ਰੂਪੀ ਵਪਾਰ ਹੋ ਰਿਹਾ ਹੈ।

ਜੋ ਵੀ ਇੰਦ੍ਰੀਆਂ ਰੂਪੀ ਬਜ਼ਾਰਾਂ ਵਿਚ ਗਿਆ ਹੈ ਭਾਵ ਜਿਸ ਨੇ ਵੀ ਸਰੀਰ ਧਾਰਨ ਕੀਤਾ ਹੈ, ਉਹੋ ਹੀ ਇਥੋਂ ਕੂਚ ਕਰਨ ਵਾਲਾ ਹੈ।

**ਧਰਮੁ ਦਲਾਲੁ; ਪਾਏ ਨੀਸਾਣੁ ॥ ਨਾਨਕ ਨਾਮੁ; ਲਾਹਾ ਪਰਵਾਣੁ ॥**

ਧਰਮ ਤੇ ਅਧਰਮ ਰੂਪੀ ਦਲਾਲ ਹਨ, ਜੋ ਧਰਮੀ ਤੇ ਅਧਰਮੀ ਦੀ ਨੀਸ਼ਾਨੀ ਪਾਉਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਮ ਦਾ ਲਾਹਾ ਹੀ ਪ੍ਰਵਾਣਨੀਕ ਹੈ।

**ਘਰਿ ਆਏ; ਵਜੀ ਵਾਧਾਈ ॥ ਸਚ ਨਾਮ ਕੀ; ਮਿਲੀ ਵਡਿਆਈ ॥੧॥**

ਉਹੋ ਹੀ ਸਰੂਪ ਰੂਪੀ ਘਰ ਵਿਚ ਆਏ ਹਨ ਅਤੇ ਉਨ੍ਹਾਂ ਨੂੰ ਅਨੰਦ ਸਰੂਪ ਦੀ ਵਾਧਾਈ = ਖ਼ੁਸ਼ੀ ਵਜੀ = ਪ੍ਰਗਟ ਹੋਈ ਹੈ।

ਜਿਨ੍ਹਾਂ ਨੂੰ ਸੱਚੇ ਨਾਮ ਦੇ ਜਪਣ ਦੀ ਵਡਿਆਈ ਮਿਲੀ ਹੈ ॥੧॥

### ਤੀਸਰਾ ਅਰਥ

**ਦੁਇ ਦੀਵੇ; ਚਉਦਹ ਹਟਨਾਲੇ ॥ ਜੇਤੇ ਜੀਅ; ਤੇਤੇ ਵਣਜਾਰੇ ॥**

ਬਿਬੇਕ ਤੇ ਵੈਰਾਗ ਜਾਂ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਦੋ ਦੀਵੇ ਹਨ ਅਤੇ ਚੌਦਾਂ ਭਾਵ ਪੰਜੇ ਸਤਿ, ਸੰਤੋਖ, ਦਇਆ, ਧਰਮ, ਵੀਚਾਰ, ਪੰਜਾਂ ਤੱਤਾਂ ਦੀ ਧਾਰਨਾ ਅਤੇ ਚਤੁਸ਼ਟੇ ਅੰਤਹਕਰਨ ਦਾ ਨਿਰੋਧ ਕਰਨ ਰੂਪ ਬਜ਼ਾਰ ਹਨ **ਵਾ:** ਸਤਿਸੰਗਤ ਰੂਪੀ ਬਜ਼ਾਰ ਹੈ।

ਗੁਣਾਂ ਰੂਪੀ ਬਜ਼ਾਰ ਸਤਿਸੰਗਤ ਰੂਪੀ ਬਜ਼ਾਰ ਵਿਚ ਜਿਤਨੇ ਜਗਿਆਸੂ ਰੂਪੀ ਜੀਵ ਹਨ, ਉਤਨੇ ਹੀ ਨਾਮ ਦੇ ਵਣਜਾਰੇ ਹਨ।

**ਖੁਲੇ੍ ਹਟ; ਹੋਆ ਵਾਪਾਰੁ ॥ ਜੋ ਪਹੁਚੈ; ਸੋ ਚਲਣਹਾਰੁ ॥**

ਗੁਣਾਂ, ਸਤਿਸੰਗਤ ਰੂਪੀ ਹੱਟ ਖੋਲ੍ਹਿਆ ਹੋਇਆ ਹੈ ਅਤੇ ਗੁਰਾਂ ਦਾ ਉਪਦੇਸ਼ ਸ੍ਰਵਣ ਰੂਪੀ ਵਪਾਰ ਜਗਿਆਸੂਆਂ ਨੂੰ ਪ੍ਰਾਪਤ ਹੋਇਆ ਹੈ।

ਜੋ ਵੀ ਸਤਿਗੁਰਾਂ ਦੀ ਸਤਿਸੰਗਤ ਵਿਚ ਪਹੁੰਚਦਾ ਹੈ, ਉਹੋ ਹੀ ਮੋਖ ਪਦਵੀ ਨੂੰ ਪਹੁੰਚਣ ਵਾਲਾ ਹੁੰਦਾ ਹੈ।

**ਧਰਮੁ ਦਲਾਲੁ; ਪਾਏ ਨੀਸਾਣੁ ॥ ਨਾਨਕ ਨਾਮੁ; ਲਾਹਾ ਪਰਵਾਣੁ ॥**

ਧਰਮ ਸਰੂਪ ਗੁਰੂ ਸਾਹਿਬ ਜੀ ਇਹ ਨਿਸ਼ਾਨੀ ਪਾਉਂਦੇ ਹਨ ਕਿ ਇਹ ਅਧਿਕਾਰੀ ਹੈ ਅਤੇ ਇਹ ਅਣ-ਅਧਿਕਾਰੀ ਹੈ।

ਜੋ ਅਧਿਕਾਰੀ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਕੇ ਤੱਤ ਤ੍ਵੰ ਦਾ ਸੰਸ਼ੋਧਨ ਕਰਦੇ ਹਨ, ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਦਾ ਲਾਹਾ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ ਪ੍ਰਵਾਣਨੀਕ ਭਾਵ ਸਫਲੇ ਹੋ ਜਾਂਦੇ ਹਨ।

**ਘਰਿ ਆਏ; ਵਜੀ ਵਾਧਾਈ ॥ ਸਚ ਨਾਮ ਕੀ; ਮਿਲੀ ਵਡਿਆਈ ॥੧॥**

ਉਹ ਤੁਰੀਆ ਪਦ ਰੂਪੀ ਘਰ ਵਿਚ ਆ ਕੇ ਇਸਥਿਤ ਹੋ ਜਾਂਦੇ ਹਨ, ਜਿਸ ਕਰਕੇ ਉਨ੍ਹਾਂ ਦੀਆਂ ਵਧਾਈਆਂ ਵੱਜਦੀਆਂ ਹਨ।

ਅਤੇ ਸੱਚੇ ਨਾਮ ਦੀ ਕਮਾਈ ਕਰਕੇ ਉਨ੍ਹਾਂ ਨੂੰ ਸੱਚਖੰਡ ਵਿਚ ਵੀ ਵਡਿਆਈ ਮਿਲਦੀ ਹੈ॥੧॥

## ਮਃ ੧ ॥

ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ! ਸੁਭਾਅ ਬਦਲਦੇ ਨਹੀਂ ਹਨ, ਤਦ ਉੱਤਰ ਵਿਚ ਸਤਿਗੁਰੂ ਸਾਹਿਬ ਜੀ ਉਚਾਰਣ ਕਰਦੇ ਹਨ।

## ਰਾਤੀ ਹੋਵਨਿ ਕਾਲੀਆ; ਸੁਪੇਦਾ ਸੇ ਵੰਨ ॥

ਹੇ ਭਾਈ! ਜੇ ਰਾਤੀ = ਰਾਤਾਂ ਬਹੁਤ ਕਾਲੀਆ = ਘੁੱਪ ਹਨੇਰੇ ਵਾਲੀਆਂ ਹੋਵਨਿ = ਹੋਣ ਪਰ ਸੁਪੇਦਾ = ਚਿੱਟੀਆਂ ਚੀਜ਼ਾਂ ਦੇ ਸੇ = ਉਹੋ ਜਿਹੇ ਭਾਵ ਚਿੱਟੇ ਵੰਨ = ਰੰਗ ਹੀ ਰਹਿੰਦੇ ਹਨ।

## ਦਿਹੁ ਬਗਾ ਤਪੈ ਘਣਾ; ਕਾਲਿਆ ਕਾਲੇ ਵੰਨ ॥

ਬਗਾ = ਚਿੱਟਾ ਦਿਹੁ = ਦਿਨ ਭਾਵੇਂ ਘਣਾ = ਬਹੁਤ ਤਪੈ = ਤਪਦਾ ਹੋਵੇ, ਪਰ ਕਾਲਿਆ = ਕਾਲੀਆਂ ਚੀਜ਼ਾਂ ਦੇ ਕਾਲੇ ਵੰਨ = ਰੰਗ ਹੀ ਰਹਿੰਦੇ ਹਨ।

### ਦੂਸਰਾ ਅਰਥ

**ਰਾਤੀ ਹੋਵਨਿ ਕਾਲੀਆ; ਸੁਪੇਦਾ ਸੇ ਵੰਨ ॥**

ਭਾਵੇਂ ਕੁਸੰਗਤ ਰੂਪੀ ਬਹੁਤ ਕਾਲੀਆਂ ਰਾਤਾਂ ਹੋਣ, ਪਰ ਸੁਪੇਦਾ = ਨਿਰਮਲ, ਉੱਜਲ ਚਿੱਤ ਵਾਲੇ ਮਹਾਤਮਾਂ ਜਨਾਂ ਦਾ ਸੇ = ਉਹੋ ਜਿਹਾ ਉੱਜਲ ਤੁਰੀਆ ਪਦ ਰੂਪੀ ਰੰਗ ਚੜ੍ਹਿਆ ਰਹਿੰਦਾ ਹੈ।

**ਦਿਹੁ ਬਗਾ ਤਪੈ ਘਣਾ; ਕਾਲਿਆ ਕਾਲੇ ਵੰਨ ॥**

ਜੇਕਰ ਸਤਿਸੰਗਤ ਰੂਪੀ ਚਿੱਟਾ ਦਿਨ ਬਹੁਤ ਤਪੈ = ਤੇਜ ਪ੍ਰਤਾਪ ਦੇ ਸੰਜੁਗਤ ਹੈ, ਪਰ ਪਾਪਾਂ ਕਰਕੇ ਕਾਲੇ ਮਨ ਵਾਲਿਆਂ ਦੇ ਕਾਲੇ ਰੰਗ ਹੀ ਰਹਿੰਦੇ ਹਨ ਭਾਵ ਕੁਸੰਗੀ ਹੀ ਰਹਿੰਦੇ ਹਨ।

### ਤੀਸਰਾ ਅਰਥ

**ਰਾਤੀ ਹੋਵਨਿ ਕਾਲੀਆ; ਸੁਪੇਦਾ ਸੇ ਵੰਨ ॥**

ਭਾਵੇਂ ਕਲਿਜੁਗ ਦੇ ਜ਼ਮਾਨੇ ਵਿਚ ਬਹੁਤੇ ਪਾਪਾਂ ਕਰਕੇ ਕਾਲੀਆਂ ਬੋਲ਼ੀਆਂ ਰਾਤਾਂ ਹੋ ਰਹੀਆਂ ਹਨ, ਪਰ ਗੁਰਮੁਖ ਜਨ ਉੱਜਲ ਸਰੂਪ ਵਾਲੇ ਹੀ ਰਹਿੰਦੇ ਹਨ, ਉਨ੍ਹਾਂ ਨੂੰ ਉਹੋ ਜਿਹਾ ਹੀ ਭੂਮਿਕਾ ਰੂਪ ਰੰਗ ਚੜ੍ਹਦਾ ਹੈ।

**ਦਿਹੁ ਬਗਾ ਤਪੈ ਘਣਾ; ਕਾਲਿਆ ਕਾਲੇ ਵੰਨ ॥**

ਭਾਵੇਂ ਬਾਕੀ ਦੇ ਤਿੰਨੇ ਜੁਗ (ਸਤਿਜੁਗ, ਤ੍ਰੇਤਾ, ਦੁਆਪਰ) ਚਿੱਟੇ ਦਿਨ ਵਾਂਗ ਬਹੁਤ ਤਪਦੇ ਸਨ ਭਾਵ ਉਨ੍ਹਾਂ ਜੁਗਾਂ ਵਿਚ ਜਪ, ਤਪ ਬਹੁਤ ਹੁੰਦਾ ਸੀ, ਪਰ ਕਾਲੇ ਅਗਿਆਨੀ ਪੁਰਸ਼ਾਂ ਦੇ ਚਿੱਤ ਉਨ੍ਹਾਂ ਜੁਗਾਂ ਵਿਚ ਵੀ ਕਾਲੇ ਰੰਗ ਦੇ ਹੀ ਰਹੇ ਸਨ।

## ਅੰਧੇ ਅਕਲੀ ਬਾਹਰੇ; ਮੂਰਖ ਅੰਧ ਗਿਆਨੁ ॥

ਜੋ ਅੰਧੇ = ਅਗਿਆਨੀ ਪੁਰਖ ਅਕਲੀ = ਅਕਲ ਤੋਂ ਬਾਹਰੇ = ਬਗ਼ੈਰ ਹਨ, ਉਨ੍ਹਾਂ ਮੂਰਖ = ਬੇ-ਸਮਝ ਪੁਰਸ਼ਾਂ ਦਾ ਅੰਧਤਾਈ ਵਾਲਾ ਹੀ ਗਿਆਨ ਹੈ।

## ਨਾਨਕ ਨਦਰੀ ਬਾਹਰੇ; ਕਬਹਿ ਨ ਪਾਵਹਿ ਮਾਨੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰੂ, ਪਰਮੇਸ਼ਰ ਦੀ ਨਦਰੀ = ਕਿਰਪਾ ਦ੍ਰਿਸ਼ਟੀ ਤੋਂ ਬਾਹਰੇ = ਬਾਹਰ ਹਨ, ਉਹ ਕਬਹਿ = ਕਦੇ ਵੀ ਲੋਕ-ਪ੍ਰਲੋਕ ਵਿਚ ਮਾਨੁ = ਆਦਰ, ਸਤਿਕਾਰ ਨਹੀਂ ਪਾਵਹਿ = ਪਾ ਸਕਦੇ ॥੨॥

## ਪਉੜੀ ॥

## ਕਾਇਆ ਕੋਟੁ ਰਚਾਇਆ; ਹਰਿ ਸਚੈ ਆਪੇ ॥

ਸੱਚੇ ਹਰਿ = ਪਰਮੇਸ਼ਰ ਨੇ ਆਪੇ = ਆਪ ਹੀ ਆਪਣੇ ਨਾਲ ਮੇਲਣ ਵਾਸਤੇ ਕਾਇਆ = ਦੇਹ ਰੂਪੀ ਕੋਟੁ = ਕਿਲ੍ਹਾ ਰਚਾਇਆ = ਬਣਾਉਣਾ ਕੀਤਾ ਹੈ।

## ਇਕਿ ਦੂਜੈ ਭਾਇ ਖੁਆਇਅਨੁ; ਹਉਮੈ ਵਿਚਿ ਵਿਆਪੇ ॥

ਪ੍ਰੰਤੂ ਇਕਿ = ਕਈਆਂ ਨੂੰ ਮਨੁੱਖਾ ਜਨਮ ਵਿਚ ਪਾ ਕੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲਗਾ ਕੇ ਆਪਣੇ ਵੱਲੋਂ ਖੁਆਇਅਨੁ = ਭੁਲਾਉਣਾ ਕੀਤਾ ਹੈ, ਉਹ ਹਉਮੈ = ਹੰਗਤਾ ਮਮਤਾ ਵਿਚ ਹੀ ਵਿਆਪੇ = ਲੱਗੇ ਫਿਰਦੇ ਹਨ।

## ਇਹੁ ਮਾਨਸ ਜਨਮੁ ਦੁਲੰਭੁ ਸਾ; ਮਨਮੁਖ ਸੰਤਾਪੇ ॥

ਇਹ ਮਾਨਸ = ਮਨੁੱਖਾ ਜਨਮ ਬਹੁਤ ਦੁਲੰਭੁ = ਕਠਿਨਤਾਈ ਨਾਲ ਲੱਭਾ ਸਾ = ਸੀ, ਪਰ ਮਨਮੁਖ ਜੀਵ ਮਨਮੁਖਤਾ ਕਰਕੇ ਸੰਤਾਪੇ = ਭਲੀ ਪ੍ਰਕਾਰ ਦੁਖੀ ਹੁੰਦੇ ਰਹਿੰਦੇ ਹਨ।

## ਜਿਸੁ ਆਪਿ ਬੁਝਾਏ ਸੋ ਬੁਝਸੀ; ਜਿਸੁ ਸਤਿਗੁਰੁ ਥਾਪੇ ॥

ਜਿਸ ਨੂੰ ਪ੍ਰਭੂ ਆਪ ਆਪਣੇ ਸਰੂਪ ਬੁਝਾਏ = ਸਮਝਾਉਂਦਾ ਹੈ, ਸੋ = ਉਹੋ ਹੀ ਬੁਝਸੀ = ਸਮਝਦਾ ਹੈ, ਪਰ ਜਿਸ ਨੂੰ ਸਤਿਗੁਰੂ ਰੂਪ ਵਿਚ ਆਪ ਉਪਦੇਸ਼, ਸਰੂਪ ਵਿਚ ਥਾਪੇ = ਇਸਥਿਤ ਕਰਦਾ ਹੈ।

# ਸਭੁ ਜਗੁ ਖੇਲੁ ਰਚਾਇਓਨੁ; ਸਭ ਵਰਤੈ ਆਪੇ ॥੧੩॥

ਪਰਮੇਸ਼ਰ ਨੇ ਸਭੁ = ਸਾਰਾ ਜਗੁ = ਸੰਸਾਰ ਇਕ ਖੇਲੁ = ਖੇਡ ਦੀ ਨਿਆਈਂ ਰਚਾਇਓਨੁ = ਰਚਾਉਣਾ ਕੀਤਾ ਹੈ ਅਤੇ ਆਪ ਹੀ ਸਾਰੇ ਜਗਤ ਵਿਚ ਵਰਤੈ = ਵਰਤ ਰਿਹਾ, ਵਿਆਪਕ ਹੋ ਰਿਹਾ ਹੈ ॥੧੩॥

[ਅੰਗ ੭੯੦]

# ਸਲੋਕ ਮ: ੧ ॥

ਇਕ ਦਿਨ ਕੁਝ ਸਿੱਧ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਆਏ, ਉਨ੍ਹਾਂ ਨੇ ਨਮਸਕਾਰ ਕਰ ਕੇ ਕੁਝ ਪ੍ਰਸ਼ਨ ਕੀਤੇ ਕਿ ਮਹਾਰਾਜ ਜੀ! ਕਲਿਜੁਗ ਦਾ ਵਰਤਾਰਾ ਕਿਹੋ ਜਿਹਾ ਹੋਵੇਗਾ? ਤਾਂ ਉੱਤਰ ਵਿਚ ਸਤਿਗੁਰੂ ਜੀ ਇਹ ਸ਼ਬਦ ਉਚਾਰਣ ਕਰਦੇ ਹਨ।

# ਚੋਰਾ ਜਾਰਾ ਰੰਡੀਆ; ਕੁਟਣੀਆ ਦੀਬਾਣੁ ॥

ਹੇ ਭਾਈ! ਕਲਿਜੁਗ ਵਿਚ ਚੋਰਾ = ਚੋਰੀ ਕਰਨ ਵਾਲਿਆਂ, ਜਾਰਾ = ਵਿਭਚਾਰੀਆਂ, ਰੰਡੀਆ = ਵੇਸ਼ਵਾਵਾਂ ਕੁਟਣੀਆ = ਫੱਫੇ ਕੁੱਟਣੀਆਂ, ਵਿਭਚਾਰ ਕਰਾਉਣ ਵਾਲੀਆਂ ਦੀ ਦੀਬਾਣੁ = ਕਚਹਿਰੀ ਲੱਗਿਆ ਕਰੇਗੀ।

**ਅਥਵਾ** ਨਾਮ ਨਾ ਜਪਣ ਵਾਲੇ ਚੋਰ, ਜਾਰਾ = ਵਿਭਚਾਰੀ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਾਲੇ, ਰੰਡੀਆਂ ਦੀ ਨਿਆਈਂ ਅਨੀਸ਼ਰਵਾਦੀ, ਫੱਫੇ ਕੁਟਣੀਆਂ ਦੀ ਨਿਆਈਂ ਸਤਿਸੰਗਤ ਵੱਲੋਂ ਹਟਾ ਕੇ ਭੂਤਾਂ ਪ੍ਰੇਤਾਂ ਦੀ ਉਪਾਸ਼ਨਾ ਵਿਚ ਲਾਉਣ ਵਾਲਿਆਂ ਦੀ ਸਭਾ ਲੱਗਿਆ ਕਰੇਗੀ।

# ਵੇਦੀਨਾ ਕੀ ਦੋਸਤੀ; ਵੇਦੀਨਾ ਕਾ ਖਾਣੁ ॥

ਵੇਦੀਨਾ = ਬੇ-ਧਰਮੀਆਂ ਕੀ = ਦੀ ਹੀ ਆਪਸ ਵਿਚ ਦੋਸਤੀ = ਮਿੱਤ੍ਰਤਾ ਹੋਵੇਗੀ ਅਤੇ ਵੇਦੀਨਾ = ਬੇ-ਧਰਮੀਆਂ ਕਾ = ਦਾ ਹੀ ਆਪਸ ਵਿਚ ਖਾਣ-ਪੀਣ ਹੋਵੇਗਾ।

# ਸਿਫਤੀ ਸਾਰ ਨ ਜਾਣਨੀ; ਸਦਾ ਵਸੈ ਸੈਤਾਨੁ ॥

ਉਹ ਸਿਫਤੀ = ਉਸਤਤੀ ਯੋਗ ਪਰਮੇਸ਼ਰ **ਵਾ:** ਪਰਮੇਸ਼ਰ ਦੀ ਸਿਫ਼ਤ ਕਰਨ ਦੀ ਸਾਰ = ਕਦਰ ਉੱਕਾ ਹੀ ਨਹੀਂ ਜਾਣਨੀ = ਜਾਨਣਗੇ, ਸਦਾ = ਹਮੇਸ਼ਾਂ ਸੈਤਾਨੁ = ਸ਼ਤਾਨੀਆਂ, ਚੰਚਲਤਾਈਆਂ ਵਿਚ ਹੀ ਵਸੈ = ਵੱਸਦੇ ਰਹਿਣਗੇ **ਵਾ:** ਉਨ੍ਹਾਂ ਦੇ ਮਨ ਵਿਚ ਹਮੇਸ਼ਾਂ ਸੈਤਾਨੁ = ਕਾਮ ਆਦਿਕ ਵਿਕਾਰ ਹੀ ਵੱਸਦੇ ਹਨ।

ਤਦੋਂ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਜੇਕਰ ਇਨ੍ਹਾਂ ਨੂੰ ਸਮਝਾਈਏ ਤਾਂ ਸਮਝ ਜਾਣਗੇ ਜਾਂ ਨਹੀਂ, ਤਦੋਂ ਉੱਤਰ ਵਿਚ ਗੁਰੂ ਜੀ ਉਚਾਰਦੇ ਹਨ।

# ਗਦਹੁ ਚੰਦਨਿ ਖਉਲੀਐ; ਭੀ ਸਾਹੂ ਸਿਉ ਪਾਣੁ ॥

ਹੇ ਭਾਈ ਮਰਦਾਨਾ ਜੀ! ਜਿਵੇਂ ਗਦਹੁ = ਖੋਤੇ ਨੂੰ ਚੰਦਨ ਘਸਾ ਕੇ ਖਉਲੀਐ = ਮਲਨਾ ਕਰੀਏ ਤਾਂ ਭੀ = ਵੀ ਉਸਦਾ ਸਾਹੂ = ਸੁਆਹ ਦੇ ਸਿਉ = ਨਾਲ ਹੀ ਪਾਣੁ = ਪੈਣਾ, ਲਿਟਣਾ ਹੁੰਦਾ ਹੈ ਭਾਵ ਸੁਆਹ ਵਿਚ ਹੀ ਲੇਟ ਕੇ ਖ਼ੁਸ਼ ਰਹਿੰਦਾ ਹੈ, ਏਸੇ ਪ੍ਰਕਾਰ ਗਧੇ ਦੀ ਨਿਆਈਂ ਜੋ ਕਾਮੀ ਪੁਰਸ਼ ਹਨ, ਜੇਕਰ ਉਨ੍ਹਾਂ ਨੂੰ ਵੈਰਾਗ ਦੇ ਬਚਨ ਸੁਣਾਉਣ ਰੂਪ ਚੰਦਨ ਘਸਾ ਕੇ ਮਲ ਦੇਈਏ, ਤਾਂ ਵੀ ਕਾਮੀ ਪੁਰਸ਼ਾਂ ਦੀ ਵਿਸ਼ੇ ਰੂਪੀ ਸੁਆਹ ਵਿਚ ਪੈਣ ਦੀ ਹੀ ਪ੍ਰੀਤੀ ਹੁੰਦੀ ਹੈ।

ਅੱਗੇ ਸਤਿਗੁਰੂ ਸਾਹਿਬ ਜੀ ਇਕ ਜੁਲਾਹੇ ਦੀ ਸਾਖੀ ਦੁਆਰਾ ਦ੍ਰਿਸ਼ਟਾਂਤ ਦੇ ਕੇ ਬਾਹਝ ਭਾਵ ਸਮਝਾਉਂਦੇ ਹਨ।

**ਸਾਖੀ—ਜੁਲਾਹੇ ਦੀ ਰਾਜੇ ਨੂੰ ਪੱਗ ਭੇਂਟ ਕਰਨ ਦੀ :** ਇਕ ਜੁਲਾਹੇ ਦੇ ਘਰ ਬਹੁਤ ਗ਼ਰੀਬੀ ਆ ਗਈ ਸੀ, ਜਿਸ ਗ਼ਰੀਬੀ ਕਰਕੇ ਉਹ ਬਹੁਤ ਦੁਖੀ ਸੀ, ਤਦ ਉਸ ਨੇ ਸੋਚਿਆ ਕਿ ਕੁਝ ਧਨ ਪਦਾਰਥ ਕਮਾਉਣ ਲਈ ਉੱਦਮ ਕਰਨਾ ਚਾਹੀਦਾ ਹੈ, ਇਹ ਵੀਚਾਰ ਕਰਕੇ ਉਹ ਆਪਣੇ ਦੇਸ਼ ਦੇ ਰਾਜੇ ਪਾਸ ਚਲਾ ਗਿਆ, ਜੋ ਰਾਜਾ ਬਹੁਤ ਹੀ ਸ਼ਰਾਬੀ ਰਹਿੰਦਾ ਸੀ, ਦਿਨ ਰਾਤ ਸ਼ਰਾਬ ਦੇ ਨਸ਼ੇ ਵਿਚ ਗ਼ਲਤਾਨ ਰਹਿੰਦਾ ਸੀ। ਜੁਲਾਹੇ ਨੇ ਉਸ ਰਾਜੇ ਪਾਸ ਜਾ ਕੇ ਬੇਨਤੀ ਕੀਤੀ ਕਿ ਪਾਤਸ਼ਾਹ ਸਲਾਮਤ! ਮੈਂ ਤੁਹਾਡੇ ਹੀ ਰਾਜ ਭਾਗ ਦੇ ਵਿਚ ਰਹਿਣ ਵਾਲਾ, ਇਕ ਗ਼ਰੀਬ ਜਿਹਾ ਤੁਹਾਡਾ ਸੇਵਕ ਹਾਂ, ਮੇਰੇ ਅੰਦਰ ਇਹ ਵੀਚਾਰ ਆਈ ਹੈ ਕਿ ਮੈਂ ਆਪ ਜੀ ਦੇ ਵਾਸਤੇ ਇਕ ਬਹੁਤ ਹੀ ਸੁੰਦਰ ਪੱਗ ਲੈ ਕੇ ਆਵਾਂ, ਜਿਸਨੂੰ ਵੇਖ ਕੇ ਲੋਕ ਅਸਚਰਜ ਹੋ ਜਾਣ। ਰਾਜੇ ਨੇ ਕਿਹਾ ਕਿ ਲੈ ਆ। ਤਦ ਜੁਲਾਹੇ ਨੇ ਕਿਹਾ ਕਿ ਮਹਾਰਾਜ! ਮੈਂ ਘਰੋਂ ਬਹੁਤ ਗ਼ਰੀਬ ਹਾਂ, ਸੰਦ, ਸੂਤਰ ਆਦਿ ਖ਼੍ਰੀਦਣ ਵਾਸਤੇ ਕੁਝ ਰੁਪਏ ਚਾਹੀਦੇ ਹਨ, ਤਦ ਸ਼ਰਾਬ ਦੇ ਰੱਜੇ ਹੋਏ ਰਾਜੇ ਨੇ ਖ਼ਜ਼ਾਨਚੀ ਕੋਲੋਂ ਦਸ ਹਜ਼ਾਰ ਰੁਪਏ ਜੁਲਾਹੇ ਨੂੰ ਦਿਵਾ ਦਿੱਤੇ, ਜੁਲਾਹੇ ਨੇ ਉਹ ਰੁਪਏ ਲਿਆ ਕੇ ਆਪਣਾ ਮਕਾਨ ਬਣਾ ਲਿਆ, ਜ਼ਮੀਨ ਜ਼ਾਇਦਾਦ ਖ਼੍ਰੀਦ ਲਈ ਤੇ ਬਹੁਤ ਮੌਜਾਂ ਮਾਨਣ ਲੱਗਾ।

ਕੁਝ ਸਮੇਂ ਬਾਅਦ ਰਾਜੇ ਨੇ ਆਪਣੇ ਵਜ਼ੀਰ ਨੂੰ ਕਿਹਾ ਕਿ ਇਕ ਜੁਲਾਹਾ ਆਪਣੇ ਕੋਲੋਂ ਦਸ ਹਜ਼ਾਰ ਰੁਪਏ ਮੇਰੀ ਪੱਗ ਬਨਾਉਣ ਵਾਸਤੇ ਲੈ ਕੇ ਗਿਆ ਸੀ। ਪਰ ਉਸਨੇ ਅਜੇ ਤੱਕ ਪੱਗ ਬਣਾ ਕੇ ਨਹੀਂ ਦਿੱਤੀ, ਤੁਸੀਂ ਜਾ ਕੇ ਉਸ ਕੋਲੋਂ ਪੱਗ ਲੈ ਕੇ ਆਉ। ਜਦੋਂ ਵਜ਼ੀਰ ਜੁਲਾਹੇ ਦੇ ਘਰ ਗਿਆ ਤਾਂ ਜੁਲਾਹਾ ਦੂਰ ਤੋਂ ਆਉਂਦੇ ਨੂੰ ਵੇਖ ਕੇ ਖ਼ਾਲੀ ਹੀ ਖੱਡੀ ਨੂੰ ਹਿਲਾਈ ਜਾਣ ਲੱਗ ਪਿਆ, ਉਹ ਵਜ਼ੀਰ ਨੂੰ ਕਹਿੰਦਾ ਕਿ ਮੈਂ ਅਜੇ ਸੂਤ ਕੱਤ ਰਿਹਾ ਹਾਂ, ਸੂਤ ਬਹੁਤ ਬਰੀਕ ਹੈ, ਅਜੇ ਕੁਝ ਸਮਾਂ ਲੱਗੇਗਾ। ਫੇਰ ਮਹੀਨੇ ਬਾਅਦ ਜਦ ਦੁਬਾਰਾ ਖ਼ਜ਼ਾਨਚੀ ਨੂੰ ਭੇਜਿਆ ਤਾਂ ਜੁਲਾਹੇ ਨੇ ਉਸਨੂੰ ਕਿਹਾ ਕਿ ਅਜੇ ਮੈਂ ਤਾਣਾ ਤਣ ਰਿਹਾ ਹਾਂ, ਜਦ ਤੀਜੀ ਵਾਰ ਘੱਲਿਆ ਤਾਂ ਜੁਲਾਹੇ ਨੇ ਕਿਹਾ ਕਿ ਮੈਂ ਅਜੇ ਕੱਪੜੇ ਨੂੰ ਕੱਛ (ਮਿਣ) ਰਿਹਾ ਹਾਂ। ਜਦੋਂ ਕੁਝ ਸਮੇਂ ਬਾਅਦ ਚੌਥਾ ਆਦਮੀ ਰਾਜੇ ਨੇ ਭੇਜਿਆ ਤਾਂ ਉਸਨੂੰ ਜੁਲਾਹੇ ਨੇ ਕਿਹਾ ਕਿ ਰਾਜੇ ਨੂੰ ਕਹੋ ਕਿ ਪੱਗ ਹੁਣ ਮੁਕੰਮਲ ਤਿਆਰ ਹੋ ਗਈ ਹੈ, ਤੁਸੀਂ ਕੋਈ ਹੀਰੇ ਜਵਾਹਰਾਤਾਂ ਨਾਲ ਸ਼ਿੰਗਾਰੀ ਹੋਈ ਸੰਦੂਕੜੀ ਭੇਜੋ, ਜਿਸ ਵਿਚ ਮੈਂ ਇਹ ਬੇ-ਕੀਮਤੀ ਪੱਗ ਰੱਖ ਕੇ ਰਾਜੇ ਕੋਲ ਲੈ ਕੇ ਜਾਵਾਂ, ਰਾਜੇ ਨੇ ਉਹ ਵੀ ਭੇਜ ਦਿੱਤੀ, ਤਦੋਂ ਜੁਲਾਹੇ ਨੇ ਝੂਠ ਮੂਠ ਦੀ ਦਸਤਾਰ ਵਿਚ ਰੱਖ ਕੇ ਬਹੁਤ ਸ਼ਾਨੋ-ਸ਼ੌਕਤ ਨਾਲ ਉਹ ਸੰਦੂਕੜੀ ਰਾਜੇ ਪਾਸ ਲੈ ਆਂਦੀ। ਸਾਰੇ ਹੀ ਰਾਜੇ ਦੀ ਇਸ ਪੱਗ ਨੂੰ ਦੇਖਣ ਲਈ ਉਤਾਵਲੇ ਸਨ। ਜੁਲਾਹੇ ਨੇ ਭਰੀ ਸਭਾ ਵਿਚ ਸੰਦੂਕੜੀ ਰੱਖ ਕੇ ਕਿਹਾ ਕਿ ਮੈਂ ਆਪਣੇ ਪਾਤਸ਼ਾਹ ਸਲਾਮਤ ਦੇ ਲਈ ਬਹੁਤ ਮਿਹਨਤ ਕਰ ਕੇ ਇਹ ਅਦਭੁੱਤ ਪੱਗ ਬਣਾ ਕੇ ਲਿਆਂਦੀ ਹੈ, ਜਿਸ ਵਿਚ ਬਹੁਤ ਹੀ ਖ਼ਾਸੀਅਤ ਹੈ, ਇਸਦਾ ਸਿਰ ਉਪਰ ਕੋਈ ਭਾਰ ਵੀ ਨਹੀਂ ਲੱਗੇਗਾ, ਪ੍ਰੰਤੂ ਇਹ ਪੱਗ ਉਸਨੂੰ ਹੀ ਦ੍ਰਿਸ਼ਟੀ ਵਿਚ ਆਵੇਗੀ, ਜੋ ਆਪਣੇ ਸਕੇ ਮਾਂ ਪਿਉ ਦਾ ਹੋਵੇਗਾ, ਜੋ ਹਰਾਮ ਦਾ ਹੋਵੇਗਾ, ਉਸਨੂੰ ਇਹ ਅਦਭੁੱਤ ਪੱਗ ਨਜ਼ਰ ਨਹੀਂ ਆਵੇਗੀ। ਇਹ ਕਹਿ ਕੇ ਜੁਲਾਹੇ ਨੇ ਵਜ਼ੀਰ ਨੂੰ ਕਿਹਾ ਕਿ ਸਭ ਤੋਂ ਪਹਿਲਾਂ ਤੁਸੀਂ ਇਹ ਸੰਦੂਕੜੀ ਖੋਲ੍ਹੋ ਅਤੇ ਪੱਗ ਕੱਢ ਸਾਰੀ ਸਭਾ ਨੂੰ ਦਿਖਾਓ। ਜਦੋਂ ਵਜ਼ੀਰ ਨੇ ਸੰਦੂਕੜੀ ਖੋਲ੍ਹੀ ਤਾਂ ਉਸ ਵਿਚ ਕੁਝ ਵੀ ਨਹੀਂ ਸੀ, ਵਜ਼ੀਰ ਨੇ ਸੋਚਿਆ ਕਿ ਜੇਕਰ ਮੈਂ ਇਹ ਕਿਹਾ ਕਿ ਇਸ ਵਿਚ ਕੁਝ ਨਹੀਂ ਹੈ ਤਾਂ ਸਾਰੇ ਮੈਨੂੰ ਹਰਾਮ ਦਾ ਕਹਿਣਗੇ, ਇਹ ਵੀਚਾਰ ਕੇ ਸ਼ਰਮ ਦੇ ਮਾਰੇ ਨੇ ਝੂਠੀ ਮੂਠੀ ਹੀ ਖ਼ਾਲੀ ਹੱਥ ਸਾਰੀ ਸਭਾ ਨੂੰ ਦਿਖਾ ਕੇ ਕਿਹਾ ਕਿ ਦੇਖੋ ਰਾਜੇ ਦੀ ਪੱਗ ਕਿਤਨੀ ਸੁੰਦਰ ਹੈ, ਸਾਰੀ ਸਭਾ ਹੀ ਵਾਹ ਵਾਹ ਕਰ ਉੱਠੀ। ਫੇਰ ਜੁਲਾਹੇ ਨੇ ਰਾਜੇ ਨੂੰ ਕਿਹਾ ਕਿ ਹੁਣ ਤੁਸੀਂ ਇਹ ਪੱਗ ਆਪਣੇ ਸਿਰ ਉਪਰ ਬੰਨ੍ਹੋ। ਰਾਜੇ ਨੇ ਕਿਹਾ ਕਿ ਪੱਗ ਤਾਂ ਮੈਨੂੰ ਵੀ ਦਿਸ ਨਹੀਂ ਰਹੀ, ਪਰ ਜੇ ਮੈਂ ਨਾ ਬੰਨ੍ਹੀ ਤਾਂ ਸਾਰੀ ਸਭਾ ਵਿਚ ਮੇਰਾ ਨਿਰਾਦਰ ਹੋ ਜਾਵੇਗਾ, ਇਉਂ ਵੀਚਾਰ ਕੇ ਚਾਰ ਪੰਜ ਵਾਰੀ ਆਪਣੀਆਂ ਬਾਹਵਾਂ ਨੂੰ ਪੱਗ ਬੰਨ੍ਹਣ ਦੀ ਸ਼ਕਲ ਵਿਚ ਹਿਲਾਇਆ ਅਤੇ ਜੁਲਾਹੇ ਨੂੰ ਕਿਹਾ ਕਿ ਬਹੁਤ ਵਧੀਆਂ ਪੱਗ ਹੈ, ਇਉਂ ਜੁਲਾਹਾ ਝੂਠ ਬੋਲ ਕੇ ਰਾਜੇ ਨਾਲ ਠੱਗੀ ਕਰਕੇ ਚਲਾ ਗਿਆ।

ਸੋ ਏਸੇ ਪ੍ਰਸੰਗ ਦਾ ਗੁਰੂ ਸਾਹਿਬ ਜੀ ਦ੍ਰਿਸ਼ਟਾਂਤ ਦੇਂਦੇ ਹੋਏ ਕਥਨ ਕਰਦੇ ਹਨ।

## ਨਾਨਕ ਕੂੜੈ ਕਤਿਐ; ਕੂੜਾ ਤਣੀਐ ਤਾਣੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੁਲਾਹੇ ਦਾ ਸੂਤ ਕਤਿਐ = ਕਤਣਾ ਕੂੜੈ = ਝੂਠਾ ਸੀ ਅਤੇ ਜੋ ਕਹਿੰਦਾ ਸੀ ਕਿ ਮੈਂ ਤਾਨਾ ਤਣੀਐ = ਤਣਦਾ ਹਾਂ, ਇਹ ਵੀ ਕੂੜਾ = ਝੂਠਾ ਹੀ ਕਿਹਾ ਸੀ।

## ਕੂੜਾ ਕਪੜੁ ਕਛੀਐ; ਕੂੜਾ ਪੈਨਣੁ ਮਾਣੁ ॥੧॥

ਜੋ ਉਸਨੇ ਕਿਹਾ ਸੀ ਕਿ ਮੈਂ ਕੱਪੜਾ ਕਛੀਐ = ਕੱਛ ਮਿਣ ਰਿਹਾ ਹਾਂ, ਇਹ ਕਹਿਣਾ ਵੀ ਕੂੜਾ = ਝੂਠਾ ਸੀ, ਜੋ ਰਾਜੇ ਨੇ ਸਿਰ 'ਤੇ ਦਸਤਾਰ ਬੰਨ੍ਹ ਕੇ ਕਿਹਾ ਕਿ ਬਹੁਤ ਵਧੀਆ ਹੈ ਅਤੇ ਲੋਕਾਂ ਨੇ ਵਾਹ ਵਾਹ ਕੀਤਾ ਕਿ ਰਾਜਾ ਬਹੁਤ ਫੱਬ ਰਿਹਾ ਹੈ, ਇਹ ਪੈਨਣੁ = ਪਹਿਨਣ ਦਾ ਮਾਣ ਵੀ ਕੂੜਾ = ਝੂਠਾ ਹੈ ॥੧॥

### ਦੂਸਰਾ ਅਰਥ

### ਨਾਨਕ ਕੂੜੈ ਕਤਿਐ; ਕੂੜਾ ਤਣੀਐ ਤਾਣੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਉਮੈ ਸਹਿਤ ਕਹਿੰਦਾ ਹੈ ਕਿ ਮੈਂ ਸ੍ਰਵਣ ਕਰਨ ਰੂਪ ਸੂਤ ਕੱਤਦਾ ਹਾਂ, ਇਹ ਵੀ ਕੂੜੈ = ਝੂਠ ਹੈ, ਜੋ ਕਹਿੰਦਾ ਹੈ ਕਿ ਮੈਂ ਮੰਨਣ ਰੂਪ ਤਾਨਾ ਤਣਦਾ ਹਾਂ, ਇਹ ਵੀ ਉਸਦਾ ਕੂੜਾ = ਝੂਠ ਹੀ ਕਹਿਣਾ ਹੈ।

### ਕੂੜਾ ਕਪੜੁ ਕਛੀਐ; ਕੂੜਾ ਪੈਨਣੁ ਮਾਣੁ ॥੧॥

ਜੋ ਕਹਿੰਦਾ ਹੈ ਕਿ ਮੈਂ ਨਿਧਿਆਸਣ ਰੂਪ ਕੱਪੜਾ ਕਛੀਐ = ਕੱਛਦਾ, ਮਿਣਦਾ ਹਾਂ, ਇਹ ਵੀ ਝੂਠ ਹੈ ਅਤੇ ਜੋ ਕਹਿੰਦਾ ਹੈ ਕਿ ਮੈਂ ਤਤ ਤ੍ਵੰ ਦਾ ਸੰਸ਼ੋਧਨ ਕਰ ਲਿਆ ਹੈ, ਇਹ ਪਹਿਨਣ ਦਾ ਮਾਣ ਵੀ ਝੂਠਾ ਹੈ ॥੧॥

### ਤੀਸਰਾ ਅਰਥ

### ਨਾਨਕ ਕੂੜੈ ਕਤਿਐ; ਕੂੜਾ ਤਣੀਐ ਤਾਣੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰ ਸਿੱਖਿਆ ਧਾਰਨ ਕੀਤੇ ਤੋਂ ਬਗ਼ੈਰ ਕਹਿੰਦਾ ਹੈ ਕਿ ਮੈਂ ਨਿਸ਼ਕਾਮ ਕਰਮ ਕਰਨ ਰੂਪ ਸੂਤ ਕੱਤਦਾ ਹਾਂ ਇਹ ਕਹਿਣਾ ਝੂਠ ਹੈ, ਜੋ ਕਹਿੰਦਾ ਹੈ ਕਿ ਮੈਂ ਉਪਾਸ਼ਨਾ ਰੂਪ ਤਾਨਾ ਤਣਦਾ ਹਾਂ, ਇਹ ਕਹਿਣਾ ਵੀ ਝੂਠ ਹੈ।

### ਕੂੜਾ ਕਪੜੁ ਕਛੀਐ; ਕੂੜਾ ਪੈਨਣੁ ਮਾਣੁ ॥੧॥

ਜੋ ਕਹਿੰਦਾ ਹੈ ਕਿ ਮੈਨੂੰ ਗਿਆਨ ਹੋ ਗਿਆ ਹੈ, ਇਹ ਕੱਪੜੇ ਦਾ ਮਿਣਨ ਰੂਪ ਝੂਠ ਹੀ ਕਹਿੰਦਾ ਹੈ, ਜੋ ਕਹਿੰਦਾ ਹੈ ਕਿ ਮੈਨੂੰ ਸਰੂਪ ਦੀ ਲਖਤਾ ਹੋ ਗਈ ਹੈ, ਇਹ ਕੱਪੜੇ ਦਾ ਪਹਿਨਣਾ ਵੀ ਝੂਠ ਹੀ ਹੈ ॥੧॥

## ਮਃ ੧ ॥ ਬਾਂਗਾ ਬੁਰਗੂ ਸਿੰਙੀਆ; ਨਾਲੇ ਮਿਲੀ ਕਲਾਣ ॥

ਬਾਂਗਾ = ਨਮਾਜ਼ ਦਾ ਸੱਦਾ ਦੇਣ ਵਾਲੇ ਮੁੱਲਾਂ ਬੁਰਗੂ = ਨਾਦ ਵਜਾਉਣ ਵਾਲੇ ਫ਼ਕੀਰਾਂ, ਸਿੰਙੀਆ = ਹਿਰਨ ਦੇ ਸਿੰਗ ਦਾ ਵਾਜਾ ਵਜਾਉਣ ਵਾਲੇ ਜੋਗੀ ਅਤੇ ਇਨ੍ਹਾਂ ਦੇ ਨਾਲੇ = ਸਾਥ ਹੀ ਕਲਾਣ = ਜੱਸ ਗਾਉਣ ਵਾਲੇ ਮਿਰਾਸੀ ਮਿਲੇ ਹਨ ਅਰਥਾਤ ਇਹ ਵੀ ਸਾਰੇ ਉਪਰੋਕਤ ਕਥਨ ਕੀਤੇ ਚੋਰਾਂ ਯਾਰਾਂ ਨਾਲ ਹੀ ਮਿਲ ਰਹੇ ਹਨ।

## ਇਕਿ ਦਾਤੇ ਇਕਿ ਮੰਗਤੇ; ਨਾਮੁ ਤੇਰਾ ਪਰਵਾਣੁ ॥

ਇਨ੍ਹਾਂ ਵਿੱਚੋਂ ਇਕ ਤਾਂ ਦਾਤੇ = ਦਾਤਾਂ ਦੇਣ ਵਾਲੇ ਬਣੀ ਬੈਠੇ ਹਨ ਅਤੇ ਇਕ ਮੰਗਤੇ = ਭਿਖਾਰੀ ਹਨ, ਪਰ ਸਾਨੂੰ ਤਾਂ ਹੇ ਪ੍ਰਭੂ! ਤੇਰਾ ਨਾਮ ਹੀ ਪਰਵਾਣੁ = ਪ੍ਰਮਾਣਨੀਕ ਹੈ।

## ਨਾਨਕ ਜਿਨੀ ਸੁਣਿ ਕੈ ਮੰਨਿਆ; ਹਉ ਤਿਨਾ ਵਿਟਹੁ ਕੁਰਬਾਣੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨੀ = ਜਿਨ੍ਹਾਂ ਨੇ ਇਹ ਤੇਰਾ ਨਾਮ ਸੁਣਿ = ਸ੍ਰਵਣ ਕੈ = ਕਰਕੇ ਮੰਨਿਆ = ਮੰਨਣ ਕੀਤਾ ਹੈ, ਤਿਨਾ = ਉਨ੍ਹਾਂ ਦੇ ਵਿਟਹੁ = ਉਪਰੋਂ ਹਉ = ਮੈਂ ਕੁਰਬਾਣੁ = ਬਲਿਹਾਰ ਜਾਂਦਾ ਹਾਂ ॥੨॥

## ਪਉੜੀ ॥

## ਮਾਇਆ ਮੋਹੁ ਸਭੁ ਕੂੜੁ ਹੈ; ਕੂੜੋ ਹੋਇ ਗਇਆ ॥

ਮਾਇਆ ਦਾ ਮੋਹ ਸਭੁ = ਸਾਰਾ ਕੂੜੁ = ਝੂਠਾ ਹੀ ਹੈ, ਅੰਤ ਨੂੰ ਵੀ ਕੂੜੋ = ਝੂਠਾ ਹੀ ਹੋਇ = ਹੋ ਗਇਆ = ਜਾਵੇਗਾ।

## ਹਉਮੈ ਝਗੜਾ ਪਾਇਓਨੁ; ਝਗੜੈ ਜਗੁ ਮੁਇਆ ॥

ਹਉਮੈ = ਹੰਗਤਾ ਮਮਤਾ ਕਰਕੇ ਜੰਮਣ ਮਰਣ ਦਾ ਝਗੜਾ = ਬਖੇੜਾ ਪਾਇਓਨੁ = ਪਾਇਆ ਹੋਇਆ ਹੈ, ਝਗੜੈ = ਬਖੇੜੇ ਵਿਚ ਹੀ ਜਗੁ = ਸੰਸਾਰ ਮੁਇਆ = ਮਰ ਰਿਹਾ ਹੈ।

## ਗੁਰਮੁਖਿ ਝਗੜੁ ਚੁਕਾਇਓਨੁ; ਇਕੋ ਰਵਿ ਰਹਿਆ ॥

ਗਰਮੁਖ ਜਨਾਂ ਨੇ ਇਸ ਝਗੜੁ = ਬਖੇੜੇ ਨੂੰ ਚੁਕਾਇਓਨੁ = ਚੁਕਾਅ ਦਿੱਤਾ ਹੈ, ਕਿਉਂਕਿ ਉਨ੍ਹਾਂ ਨੇ ਸਾਰੇ ਇੱਕੋ ਰਵਿ = ਵਿਆਪਕ ਹੋ ਰਹੇ ਪਰਮੇਸ਼ਰ ਨੂੰ ਨਿਸਚੇ ਕੀਤਾ ਹੈ **ਵਾ:** ਗੁਰਮੁਖ ਇਕ ਹਰੀ ਦੇ ਜੱਸ ਨੂੰ ਹੀ ਰਵਿ = ਉਚਾਰਦੇ ਹਨ।

## ਸਭੁ ਆਤਮ ਰਾਮੁ ਪਛਾਨਿਆ; ਭਉਜਲੁ ਤਰਿ ਗਇਆ ॥

ਸਭੁ = ਸਾਰੇ ਆਤਮ = ਆਪਣਾ ਆਪ ਹੀ ਰਾਮੁ = ਰਮਿਆ ਹੋਇਆ ਪਛਾਨਿਆ = ਪਛਾਨਣਾ ਕੀਤਾ ਹੈ, ਇਸ ਪ੍ਰਕਾਰ ਗੁਰਮੁਖ ਭਉਜਲੁ = ਸੰਸਾਰ-ਸਮੁੰਦ੍ਰ ਨੂੰ ਤਰ ਗਏ ਹਨ।

## ਜੋਤਿ ਸਮਾਣੀ ਜੋਤਿ ਵਿਚਿ; ਹਰਿ ਨਾਮਿ ਸਮਇਆ ॥੧੪॥

ਉਨ੍ਹਾਂ ਗੁਰਮੁਖਾਂ ਦੀ ਪ੍ਰਤਕ ਜੋਤ ਅਦ੍ਵੈਤ ਜੋਤਿ = ਜੋਤੀ ਵਿਚ ਸਮਾਣੀ = ਸਮਾਅ ਗਈ ਹੈ, ਜਿਨ੍ਹਾਂ ਦਾ ਮਨ ਹਰਿ = ਹਰੀ ਨਾਮ ਵਿਚ ਸਮਇਆ = ਮਿਲਿਆ ਰਹਿੰਦਾ ਹੈ ਭਾਵ ਹਰ ਵਕਤ ਨਾਮ ਜਪਦਾ ਰਹਿੰਦਾ ਹੈ ॥੧੪॥

## ਮਃ ੧ ॥[੧]

ਸਤਿਗੁਰਾਂ ਅੱਗੇ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਫ਼ੁਰਮਾਉਂਦੇ ਹਨ।

---

੧. ਇਥੇ ਮਹੱਲੇ ਨਾਲ ਸਲੋਕ ਅੱਖਰ ਨਹੀਂ ਹਨ, ਕੇਵਲ ਮਃ ੧ ਹੀ ਸ਼ੁੱਧ ਹੈ।

## ਸਤਿਗੁਰ ਭੀਖਿਆ ਦੇਹਿ ਮੈ; ਤੂੰ ਸੰਮ੍ਰਥੁ ਦਾਤਾਰੁ ॥

ਹੇ ਸਤਿਗੁਰੂ ਅਕਾਲ ਪੁਰਖ ਜੀ! ਮੈ = ਮੈਨੂੰ ਨਾਮ ਦੀ ਭੀਖਿਆ = ਭਿੱਖਸ਼ਾ ਦੇਹਿ = ਦੇਣਾ ਕਰ, ਤੂੰ ਸੰਮ੍ਰਥੁ = ਸਰਬ ਸ਼ਕਤੀਵਾਨ ਤੇ ਸਭ ਪਦਾਰਥਾਂ ਦਾ ਦਾਤਾਰੁ = ਦਾਤਾ ਹੈਂ।

## ਹਉਮੈ ਗਰਬੁ ਨਿਵਾਰੀਐ; ਕਾਮੁ ਕ੍ਰੋਧੁ ਅਹੰਕਾਰੁ ॥

ਜਿਸ ਨਾਮ ਕਰਕੇ ਕਾਮ, ਕ੍ਰੋਧ ਗੁਣਾਂ ਦਾ ਅਹੰਕਾਰ = ਅਭਿਮਾਨ, ਸਰੀਰ ਦੀ ਹਉਮੈ = ਹੰਗਤਾ ਮਮਤਾ ਅਤੇ ਧਨ ਆਦਿ ਦਾ ਗਰਬ = ਹੰਕਾਰ ਵੀ ਨਿਵਾਰੀਐ = ਨਵਿਰਤ ਕਰ ਲਈਏ **ਵਾ:** ਗੁਰੂ ਸਾਹਿਬ ਜੀ ਅੱਗੇ ਕਹਿੰਦੇ ਕਿ ਹੇ ਗੁਰਸਿੱਖ! ਪਹਿਲਾਂ ਕਾਮ, ਕ੍ਰੋਧ, ਹੰਕਾਰ, ਹਉਮੈ ਤੇ ਗੁਣਾਂ ਆਦਿ ਦਾ ਹੰਕਾਰ ਨਵਿਰਤ ਕਰ ਤਾਂ ਨਾਮ ਦੀ ਭਿੱਖਿਆ ਪ੍ਰਾਪਤ ਹੋਵੇਗੀ।

## ਲਬੁ ਲੋਭੁ ਪਰਜਾਲੀਐ; ਨਾਮੁ ਮਿਲੈ ਆਧਾਰੁ ॥

ਹੇ ਸਤਿਗੁਰੂ ਅਕਾਲ ਪੁਰਖ ਜੀ! ਜੇਕਰ ਤੇਰੇ ਨਾਮ ਦਾ ਆਧਾਰੁ = ਆਸਰਾ ਮਿਲੈ = ਮਿਲ ਜਾਵੇ ਤਾਂ ਖਾਣ ਦਾ ਲੱਬ ਅਤੇ ਜੋੜਨ ਦਾ ਲੋਭੁ = ਲਾਲਚ (ਪਰ + ਜਾਲੀਐ) ਪਰ = ਵਿਸ਼ੇਸ਼ ਕਰਕੇ ਜਾਲੀਐ = ਸਾੜ ਦੇਈਏ।

## ਅਹਿਨਿਸਿ ਨਵਤਨ ਨਿਰਮਲਾ; ਮੈਲਾ ਕਬਹੂੰ ਨ ਹੋਇ ॥

ਹਰੀ ਦਾ ਨਾਮ ਅਹਿਨਿਸਿ = ਦਿਨ ਰਾਤ ਨਵਤਨ = ਨਵੀਨ ਸਰੂਪ ਤੇ ਨਿਰਮਲਾ = ਉੱਜਲ ਸਰੂਪ ਹੈ, ਜੋ ਕਬਹੂੰ = ਕਦੇ ਵੀ ਮੈਲਾ = ਮਲੀਨ ਨਹੀਂ ਹੋਇ = ਹੁੰਦਾ।

## ਨਾਨਕ ਇਹ ਬਿਧਿ ਛੁਟੀਐ; ਨਦਰਿ ਤੇਰੀ ਸੁਖੁ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਬਿਧਿ = ਇਸ ਤਰੀਕੇ ਨਾਲ ਹੀ ਛੁਟੀਐ = ਮੁਕਤ ਹੋਈਦਾ ਹੈ, ਹੇ ਗੁਰੂ ਜੀ! ਤੇਰੀ ਨਦਰਿ = ਕਿਰਪਾ ਦ੍ਰਿਸ਼ਟੀ ਕਰਕੇ ਹੀ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ॥੧॥

## ਮ: ੧ ॥ ਇਕੋ ਕੰਤੁ ਸਬਾਈਆ; ਜਿਤੀ ਦਰਿ ਖੜੀਆਹ ॥

ਜਿਤੀ = ਜਿਤਨੀਆਂ ਵੀ ਮਹਾਤਮਾਂ ਰੂਪ ਸਖੀਆਂ ਪਰਮੇਸ਼ਰ ਪਤੀ ਦੇ ਸਾਧ ਸੰਗਤ, ਸੰਸਾਰ ਰੂਪੀ ਦਰਿ = ਦੁਆਰ ਵਿਚ ਖੜੀਆਹ = ਖਲੋਤੀਆਂ, ਸਮਾਹਤ ਚਿੱਤ ਹੋ ਕੇ ਇਸਥਿਤ ਹਨ, ਉਨ੍ਹਾਂ ਸਬਾਈਆ = ਸਾਰੀਆਂ ਦਾ ਕੰਤੁ = ਪਤੀ ਪਰਮੇਸ਼ਰ ਇਕੋ = ਇਕ ਅਕਾਲ ਪੁਰਖ ਹੀ ਹੈ।

## ਨਾਨਕ ਕੰਤੈ ਰਤੀਆ; ਪੁਛਹਿ ਬਾਤੜੀਆਹ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਕੰਤੈ = ਪਤੀ ਅਕਾਲ ਪੁਰਖ ਦੇ ਪ੍ਰੇਮ, ਅਨੰਦ ਵਿਚ ਰਤੀਆ = ਰੰਗੀਆਂ ਗਈਆਂ ਹਨ, ਉਨ੍ਹਾਂ ਮਹਾਤਮਾਂ ਰੂਪ ਸਖੀਆਂ ਕੋਲੋਂ ਜਗਿਆਸੂ ਰੂਪ ਸਖੀਆਂ ਉਸ ਪਤੀ ਪਰਮੇਸ਼ਰ ਦੀ ਪ੍ਰਾਪਤੀ ਬਾਰੇ ਬਾਤੜੀਆਹ = ਗੱਲਾਂ ਪੁਛਹਿ = ਪੁੱਛਦੀਆਂ ਹਨ ॥੨॥

## ਮ: ੧ ॥ ਸਭੇ ਕੰਤੈ ਰਤੀਆ; ਮੈ ਦੋਹਾਗਣਿ ਕਿਤੁ ॥

ਸਭੇ = ਸਾਰੀਆਂ ਮਹਾਤਮਾਂ ਰੂਪ ਸਖੀਆਂ ਕੰਤੈ = ਪਤੀ ਪਰਮੇਸ਼ਰ ਦੇ ਪ੍ਰੇਮ, ਅਨੰਦ ਵਿਚ ਰਤੀਆ =

ਰੰਗੀਆਂ ਹੋਈਆਂ ਹਨ, ਉਨ੍ਹਾਂ ਸੋਹਾਗਵੰਤੀਆਂ ਦੇ ਸਾਹਮਣੇ ਮੈਂ ਦੋਹਾਗਣਿ = ਛੁੱਟੜ ਕਿਤੁ = ਕਿਸ ਗਿਣਤੀ ਵਿਚ ਹਾਂ ?

## ਮੈ ਤਨਿ ਅਵਗਣ ਏਤੜੇ; ਖਸਮੁ ਨ ਫੇਰੇ ਚਿਤੁ ॥੩॥

ਮੈ = ਮੇਰੇ ਤਨਿ = ਸਰੀਰ ਵਿਚ ਏਤੜੇ = ਇਤਨੇ ਕੁ ਅਵਗਣ = ਗੁਨਾਹ ਹਨ, ਕਿ ਖਸਮੁ = ਪਤੀ ਅਕਾਲ ਪੁਰਖ ਮੇਰੇ ਵੱਲ ਆਪਣਾ ਚਿਤ ਹੀ ਨਹੀਂ ਫੇਰੇ = ਫੇਰਦਾ ॥੩॥

## ਮਃ ੧ ॥

## ਹਉ ਬਲਿਹਾਰੀ ਤਿਨ੍ ਕਉ; ਸਿਫਤਿ ਜਿਨਾ ਦੈ ਵਾਤਿ ॥

ਹਉ = ਮੈਂ ਤਿਨ੍ = ਉਨ੍ਹਾਂ ਕਉ = ਤਾਈਂ ਬਲਿਹਾਰੀ = ਕੁਰਬਾਣ ਜਾਂਦੀ ਹਾਂ, ਜਿਨ੍ਹਾਂ ਦੈ = ਦੇ ਵਾਤਿ = ਮੂੰਹ ਵਿਚ ਵਾਹਿਗੁਰੂ ਦੀ ਸਿਫਤਿ = ਉਸਤਤੀ ਵੱਸਦੀ ਹੈ।

**ਅਥਵਾ** ਜਿਨ੍ਹਾਂ ਦੇ ਹਿਰਦੇ ਵਿਚ ਅੰਮ੍ਰਿਤ ਨਾਮ ਦੀ ਸਿਫ਼ਤ ਹੈ **ਵਾ:** ਸਿਫ਼ਤੀ ਰੂਪ ਅੰਮ੍ਰਿਤ ਹੈ।

## ਸਭਿ ਰਾਤੀ ਸੋਹਾਗਣੀ; ਇਕ ਮੈ ਦੋਹਾਗਣਿ ਰਾਤਿ ॥੪॥

ਸਭਿ = ਸਾਰੀਆਂ ਸੋਹਾਗਣੀ = ਸੋਹਾਗਵੰਤੀਆਂ ਮਹਾਤਮਾਂ ਰੂਪੀ ਸਖੀਆਂ ਨੂੰ ਅਵਸਥਾ ਰੂਪੀ ਰਾਤੀ = ਰਾਤਾਂ ਦਿੱਤੀਆਂ ਹਨ **ਵਾ:** ਸਭ ਮਹਾਤਮਾਂ ਰੂਪੀ ਸੋਹਾਗਵੰਤੀਆਂ ਤੇਰੇ ਵਿਚ ਰਾਤੀ = ਰੱਤੀਆਂ ਹੋਈਆਂ ਹਨ, ਮੈਂ ਦੋਹਾਗਣਿ = ਛੁੱਟੜ ਨੂੰ ਵੀ ਇਕ ਰਾਤੀ ਸਾਖਸ਼ਾਤ ਹੋਣਾ ਕਰ **ਵਾ:** ਇਕ ਅਵਸਥਾ ਰੂਪੀ ਰਾਤ ਦੇਣਾ ਕਰ ॥੪॥

## ਪਉੜੀ ॥ ਦਰਿ ਮੰਗਤੁ ਜਾਚੈ ਦਾਨੁ; ਹਰਿ ਦੀਜੈ ਕ੍ਰਿਪਾ ਕਰਿ ॥

ਹੇ ਹਰਿ = ਪਰਮੇਸ਼ਰ ! ਮੈਂ ਮੰਗਤੁ = ਭਿਖਾਰੀ ਤੇਰੇ ਸਾਧ ਸੰਗਤ ਰੂਪੀ ਦਰਿ = ਦੁਆਰੇ ਤੋਂ ਨਾਮ ਰੂਪੀ ਦਾਨੁ = ਖ਼ੈਰਾਤ ਜਾਚੈ = ਮੰਗਦਾ ਹਾਂ, ਤੂੰ ਕ੍ਰਿਪਾ = ਮਿਹਰ ਕਰਿ = ਕਰਕੇ ਮੈਨੂੰ ਦਾਨ ਦੀਜੈ = ਦੇਣਾ ਕਰ।

## ਗੁਰਮੁਖਿ ਲੇਹੁ ਮਿਲਾਇ; ਜਨੁ ਪਾਵੈ ਨਾਮੁ ਹਰਿ ॥

ਮੈਨੂੰ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲਾਇ = ਮਿਲਾ ਲੇਹੁ = ਲਵੋ **ਵਾ:** ਜਿਵੇਂ ਗੁਰਮੁਖਾਂ ਨੂੰ ਆਪਣੇ ਸਰੂਪ ਵਿਚ ਮੇਲ ਲਿਆ ਹੈ, ਇਉਂ ਮੈਨੂੰ ਵੀ ਮੇਲ ਲਵੋ ਹੇ ਹਰਿ = ਹਰੀ ! ਤਾਂ ਜੋ ਗੁਰਮੁਖਾਂ ਦੀ ਸੰਗਤ ਦੁਆਰਾ ਮੈਂ ਜਨੁ = ਦਾਸ ਤੇਰਾ ਨਾਮ ਪਾਵੈ = ਪ੍ਰਾਪਤ ਕਰ ਲਵਾਂ।

## ਅਨਹਦ ਸਬਦੁ ਵਜਾਇ; ਜੋਤੀ ਜੋਤਿ ਧਰਿ ॥

ਅਨਹਦ = ਇਕ-ਰਸ ਸ਼ਬਦ ਦਾ ਅਜਪਾ ਜਾਪ ਮੇਰੇ ਹਿਰਦੇ ਅੰਦਰ ਵਜਾਇ = ਪ੍ਰਗਟ ਕਰ ਦੇਵੋ, ਮੇਰੀ ਪ੍ਰਤਕ ਜੋਤ ਨੂੰ ਆਪਣੀ ਅਦ੍ਵੈਤ ਅਨੰਦ ਜੋਤ ਵਿਚ ਮਿਲਾ ਕੇ ਧਰਿ = ਰੱਖ ਲਵੋ **ਵਾ:** ਮੇਰੀ ਜੋਤੀ = ਬੁੱਧੀ ਵਿਚ ਆਪਣੇ ਸਰੂਪ ਦਾ ਜੋਤਿ = ਪ੍ਰਕਾਸ਼ ਰੱਖਣਾ ਕਰੋ।

## ਹਿਰਦੈ ਹਰਿ ਗੁਣ ਗਾਇ; ਜੈ ਜੈ ਸਬਦੁ ਹਰਿ ॥

ਹੇ ਹਰਿ = ਹਰੀ ! ਹਿਰਦੈ = ਮਨ ਵਿਚ ਤੇਰੇ ਹੀ ਗੁਣ ਗਾਇ = ਗਾਇਨ ਕਰਾਂ, ਹੇ ਹਰਿ = ਹਰੀ ਰਸਨਾ ਕਰਕੇ ਵੀ ਤੇਰੀ ਜੈ ਜੈਕਾਰ ਦੇ ਸ਼ਬਦ ਉਚਾਰਨ ਕਰਾਂ।

## ਜਗ ਮਹਿ ਵਰਤੈ ਆਪਿ; ਹਰਿ ਸੇਤੀ ਪ੍ਰੀਤਿ ਕਰਿ ॥੧੫॥

ਹੇ ਹਰੀ! ਤੂੰ ਆਪ ਹੀ ਸਾਰੇ ਜਗ = ਸੰਸਾਰ ਮਹਿ = ਵਿਚ ਵਰਤੈ = ਵਰਤ ਰਿਹਾ ਹੈਂ, ਇਸ ਲਈ ਹੇ ਹਰਿ = ਹਰੀ! ਤੇਰੇ ਸੇਤੀ = ਨਾਲ ਹੀ ਪ੍ਰੀਤਿ = ਪ੍ਰੀਤੀ ਕਰਿ = ਕਰਦਾ ਹਾਂ ॥੧੫॥

## ਸਲੋਕ ਮਃ ੧ ॥

## ਜਿਨੀ ਨ ਪਾਇਓ ਪ੍ਰੇਮ ਰਸੁ; ਕੰਤ ਨ ਪਾਇਓ ਸਾਉ ॥

ਜਿਨੀ = ਜਿਨ੍ਹਾਂ ਜੀਵ ਰੂਪੀ ਇਸਤ੍ਰੀਆਂ ਨੇ ਪਰਮੇਸ਼ਰ ਦੇ ਪ੍ਰੇਮ ਦੇ ਰਸੁ = ਅਨੰਦ ਨੂੰ ਨਹੀਂ ਪਾਇਓ = ਪਾਉਣਾ ਕੀਤਾ, ਅਤੇ ਨਾ ਹੀ ਕੰਤ = ਪਤੀ ਪਰਮੇਸ਼ਰ ਦੇ ਮਿਲਾਪ ਦਾ ਸਾਉ = ਸੁਆਦ ਪਾਇਓ = ਪਾਉਣਾ ਕੀਤਾ ਹੈ।

## ਸੁੰਞੇ ਘਰ ਕਾ ਪਾਹੁਣਾ; ਜਿਉ ਆਇਆ ਤਿਉ ਜਾਉ ॥੧॥

ਉਹ ਮਨੁੱਖਾ ਜਨਮ ਧਾਰ ਕੇ ਇਉਂ ਖ਼ਾਲੀ ਜਾਂਦੀਆਂ ਹਨ, ਜਿਵੇਂ ਸੁੰਞੇ = ਸੁੰਨੇ (ਖ਼ਾਲੀ) ਘਰ ਕਾ = ਦਾ ਪਾਹੁਣਾ = ਪ੍ਰਾਹੁਣਾ, ਮਹਿਮਾਨ ਹੁੰਦਾ ਹੈ, ਭਾਵ ਸੁੰਨੇ ਘਰ ਵਿਚ ਆਏ ਪ੍ਰਾਹੁਣੇ ਦਾ ਨਾ ਕੋਈ ਸਤਿਕਾਰ ਕਰਦਾ ਹੈ ਨਾ ਹੀ ਕੋਈ ਪ੍ਰਸ਼ਾਦਾ ਪਾਣੀ ਪੁੱਛਦਾ ਹੈ, ਉਹ ਜਿਉ = ਜਿਵੇਂ ਆਉਂਦਾ ਹੈ, ਤਿਉ = ਤਿਵੇਂ ਵਾਪਸ ਚਲਿਆ ਜਾਉ = ਜਾਂਦਾ ਹੈ।

ਇਉਂ ਸੁੰਨੇ ਘਰ ਦੀ ਨਿਆਈਂ ਸੰਸਾਰ ਹੈ, ਜਿਸ ਵਿਚ ਜੀਵ ਮਨੁੱਖਾ ਜਨਮ ਧਾਰ ਕੇ ਖ਼ਾਲੀ ਹੱਥੀਂ ਆਇਆ ਸੀ ਤੇ ਸਤਿ, ਸੰਤੋਖ, ਦਇਆ, ਧਰਮ ਆਦਿ ਕੋਈ ਸ਼ੁੱਭ ਗੁਣ ਧਾਰਨ ਕੀਤੇ ਤੋਂ ਬਿਨਾਂ ਵਿਅਰਥ ਵਿਸ਼ਿਆਂ ਵਿਚ ਲੱਗ ਕੇ ਜੀਵ ਸ਼ੁੱਭ ਗੁਣਾਂ ਵੱਲੋਂ ਖ਼ਾਲੀ ਹੀ ਤੁਰ ਜਾਂਦਾ ਹੈ ॥੧॥

## ਮਃ ੧ ॥ ਸਉ ਓਲਾਮ੍ਹੇ ਦਿਨੈ ਕੇ; ਰਾਤੀ ਮਿਲਨਿ ਸਹੰਸ ॥

ਜੋ ਪੁਰਖ ਦਿਨ ਵੇਲੇ ਭਜਨ ਸਿਮਰਨ ਨਹੀਂ ਕਰਦੇ, ਉਨ੍ਹਾਂ ਨੂੰ ਪਰਮੇਸ਼ਰ ਵੱਲੋਂ ਦਿਨ ਕੇ = ਦੇ ਸਉ = ਸੈਂਕੜੇ ਉਲਾਮ੍ਹੇ = ਤਾਹਨੇ-ਮਿਹਣੇ ਮਿਲਦੇ ਹਨ ਅਤੇ ਰਾਤੀ = ਰਾਤ ਦੇ ਸਹੰਸ = ਹਜ਼ਾਰਾਂ ਉਲਾਮੇ ਮਿਲਦੇ ਹਨ। ਅਰਥਾਤ ਦਿਨ ਦੇ ਉਲਾਮੇ ਥੋੜ੍ਹੇ ਇਸ ਵਾਸਤੇ ਹਨ ਕਿਉਂਕਿ ਲੋਕਾਂ ਦਾ ਭੈ ਬਹੁਤ ਹੁੰਦਾ ਹੈ ਕਿ ਕਿਤੇ ਮੈਨੂੰ ਕੋਈ ਗੁਨਾਹ ਕਰਦਾ ਵੇਖ ਨਾ ਲਵੇ ਅਤੇ ਰਾਤ ਨੂੰ ਹਜ਼ਾਰਾਂ ਭਾਵ ਬਹੁਤੇ ਉਲਾਮੇ ਇਸ ਲਈ ਹਨ ਕਿਉਂਕਿ ਹਨੇਰੇ ਕਰਕੇ ਜੀਵ ਲੋਕਾਂ ਦੇ ਭੈ ਤੋਂ ਰਹਿਤ ਹੋ ਕੇ ਚੋਰੀ, ਯਾਰੀ ਕਤਲ ਆਦਿ ਗੁਨਾਹ ਕਰਦਾ ਹੈ **ਵਾ:** ਦਿਨ ਨੂੰ ਖਾਣ-ਪੀਣ ਲਈ ਧਰਮ ਦੀ ਕਾਰ ਵੀ ਕਰਨੀ ਹੈ ਤੇ ਨਾਲ ਭਜਨ ਸਿਮਰਨ ਵੀ ਕਰਨਾ ਹੈ ਰਾਤ ਤਾਂ ਕੇਵਲ ਨਾਮ ਸਿਮਰਨ ਵਾਸਤੇ ਹੀ ਹੈ ਕਿਉਂਕਿ ਉਸ ਵੇਲੇ ਕੰਮਾਂ-ਕਾਰਾਂ ਵੱਲੋਂ ਲੋਕ ਵੇਹਲੇ ਹੁੰਦੇ ਹਨ। **ਅਥਵਾ** ਜਿਹੜੇ ਦਿਨ ਦੀ ਨਿਆਈਂ ਗਿਆਨਵਾਨ ਹੋ ਕੇ ਵੀ ਭਜਨ ਸਿਮਰਨ ਨਹੀਂ ਕਰਦੇ, ਉਨ੍ਹਾਂ ਨੂੰ ਬੇਮੁੱਖ ਹੋਣ ਕਰਕੇ ਸੈਂਕੜੇ ਉਲਾਮੇ ਪੈਂਦੇ ਹਨ ਅਤੇ ਰਾਤ ਦੀ ਨਿਆਈਂ ਜੋ ਜਗਿਆਸੂ ਭਜਨ ਨਹੀਂ ਕਰਦੇ, ਉਨ੍ਹਾਂ ਨੂੰ ਹਜ਼ਾਰਾਂ ਉਲਾਮੇ ਮਿਲਦੇ ਹਨ, ਕਿਉਂਕਿ ਜਗਿਆਸੂ ਦੀ ਅਵਸਥਾ ਹੀ ਨਾਮ ਜਪਣ ਦੀ ਹੁੰਦੀ ਹੈ।

## ਸਿਫਤਿ ਸਲਾਹਣੁ ਛਡਿ ਕੈ; ਕਰੰਗੀ ਲਗਾ ਹੰਸੁ ॥

ਪਰਮੇਸ਼ਰ ਦੀ ਸਿਫਤਿ = ਉਸਤਤ ਸਲਾਹਣੁ = ਸਲਾਹਤਾ (ਸਿਫ਼ਤਿ-ਸਾਲਾਹ) ਰੂਪੀ ਮੋਤੀ ਛਡਿ = ਤਿਆਗ ਕੈ = ਕਰਕੇ ਹੰਸੁ = ਜੀਵ ਵਿਕਾਰਾਂ ਰੂਪੀ ਕਰੰਗੀ = ਮੁਰਦਾਰ ਦੇ ਪਿੰਜਰਾਂ ਨੂੰ ਖਾਣ ਵਿਚ ਲੱਗਾ

ਹੋਇਆ ਹੈ **ਅਥਵਾ** ਇਕੱਲਿਆਂ ਬੈਠ ਕੇ ਭਗਤੀ ਕਰਨ ਰੂਪੀ ਸਿਫ਼ਤ ਤੇ ਸਤਿਸੰਗਤ ਵਿਚ ਬੈਠ ਕੇ ਕੀਰਤਨ ਭਗਤੀ ਕਰਨ ਸਲਾਹਣੁ ਛਡਿ ਕੇ ਜੀਵ ਰੂਪੀ ਹੰਸ ਪਰਾਏ ਘਰਾਂ ਨੂੰ ਤੱਕਣ ਰੂਪ ਕਰੰਗਾਂ ਨੂੰ ਚੂੰਡਦਾ ਪਿਆ ਹੈ।

## ਫਿਟੁ ਇਵੇਹਾ ਜੀਵਿਆ; ਜਿਤੁ ਖਾਇ ਵਧਾਇਆ ਪੇਟੁ ॥

ਇਵੇਹਾ = ਇਹੋ ਜਿਹਾ ਜੀਵਨ ਜੀਵਿਆ = ਜਿਉਣ ਨੂੰ ਫਿਟੁ = ਫਿਟੇ-ਮੂੰਹ ਹੈ, ਜਿਤੁ = ਜਿਸ ਜੀਵਨ ਵਿਚ ਪਦਾਰਥਾਂ ਨੂੰ ਖਾਇ = ਖਾ-ਖਾ ਕੇ ਪੇਟੁ = ਢਿੱਡ ਵਧਾਇਆ = ਵਧਾ ਲਿਆ।

## ਨਾਨਕ ਸਚੇ ਨਾਮ ਵਿਣੁ; ਸਭੋ ਦੁਸਮਨੁ ਹੇਤੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਪਰਮੇਸ਼ਰ ਦੇ ਨਾਮ ਤੋਂ ਵਿਣੁ = ਬਗ਼ੈਰ ਹੋ ਕੇ ਸਭ = ਸਾਰਾ ਕਰਤੱਬ ਦੁਸਮਨੁ = ਵੈਰਤਾਈ ਦਾ ਹੀ ਹੇਤੁ = ਕਾਰਣ ਹੈ **ਵਾ:** ਸਭ ਸੰਬੰਧੀਆਂ ਆਦਿ ਦਾ ਹੇਤ = ਮੋਹ ਦੁਸ਼ਮਨੀ ਦਾ ਹੀ ਕਾਰਣ ਹੈ ॥੨॥

## ਪਉੜੀ ॥ ਢਾਢੀ ਗੁਣ ਗਾਵੈ ਨਿਤ; ਜਨਮੁ ਸਵਾਰਿਆ ॥

ਹੇ ਭਾਈ! ਜੋ ਢਾਢੀ = ਜੱਸ ਗਾਉਣ ਵਾਲੇ ਹੋ ਕੇ ਨਿਤ = ਨਿਤਾਪ੍ਰਤੀ ਪਰਮੇਸ਼ਰ ਦੇ ਗੁਣ ਗਾਵੈ = ਗਾਉਂਦੇ ਹਨ, ਉਨ੍ਹਾਂ ਨੇ ਆਪਣੇ ਮਨੁੱਖਾ ਜਨਮ ਸਵਾਰਿਆ = ਚੰਗਾ ਕਰ ਲਿਆ ਹੈ।

## ਗੁਰਮੁਖਿ ਸੇਵਿ ਸਲਾਹਿ; ਸਚਾ ਉਰ ਧਾਰਿਆ ॥

ਉਹ ਪੁਰਖ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਤਨ ਕਰਕੇ ਹਰੀ ਨੂੰ ਸੇਵਿ = ਸੇਂਵਦੇ ਤੇ ਬਾਣੀ ਕਰਕੇ ਸਲਾਹਿ = ਸਲਾਹੁੰਦੇ ਹਨ ਅਤੇ ਉਨ੍ਹਾਂ ਨੇ ਸੱਚਾ ਹਰੀ ਆਪਣੇ ਉਰ = ਹਿਰਦੇ ਵਿਚ ਧਾਰਿਆ = ਧਾਰਨ ਕਰਕੇ ਵਸਾਇਆ ਹੋਇਆ ਹੈ।

[ਅੰਗ ੭੯੧]

## ਘਰੁ ਦਰੁ ਪਾਵੈ ਮਹਲੁ; ਨਾਮੁ ਪਿਆਰਿਆ ॥

ਉਹ ਗ੍ਰਿਹਸਤ ਰੂਪੀ ਘਰ ਅਤੇ ਸੰਗਤ ਰੂਪੀ ਦਰ ਵਿਚ ਰਹਿੰਦੇ ਹੋਏ ਮਹਲੁ = ਸਰੂਪ ਨੂੰ ਪਾਵੈ = ਪਾ ਲੈਂਦੇ ਹਨ, ਜਿਨ੍ਹਾਂ ਨੂੰ ਗੁਰੂ ਜੀ ਪਰਮੇਸ਼ਰ ਦਾ ਨਾਮ ਪਿਆਰਿਆ = ਪਿਆਲਦੇ, ਦ੍ਰਿੜ੍ਹ ਕਰਾਉਂਦੇ ਹਨ **ਅਥਵਾ** ਉਹ ਸਤਿਸੰਗਤ ਰੂਪ ਘਰ ਵਿੱਚੋਂ ਗਿਆਨ ਰੂਪ ਦਰ ਪਾ ਲੈਂਦੇ ਹਨ, ਗਿਆਨ ਰੂਪੀ ਦਰ ਵਿੱਚੋਂ ਤੁਰੀਆ ਪਦ ਰੂਪੀ ਮਹੱਲ ਪ੍ਰਾਪਤ ਕਰ ਲੈਂਦੇ ਹਨ, ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ।

## ਗੁਰਮੁਖਿ ਪਾਇਆ ਨਾਮੁ; ਹਉ ਗੁਰ ਕਉ ਵਾਰਿਆ ॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਗੁਰਮੁਖਾਂ ਨੇ ਨਾਮ ਪਾਇਆ = ਪਾਉਣਾ ਕੀਤਾ ਹੈ, ਹਉ = ਮੈਂ ਐਸੇ ਪੂਰਨ ਗੁਰੂ ਦੇ ਕਉ = ਤਾਈਂ ਵਾਰਿਆ = ਕੁਰਬਾਨ ਜਾਂਦਾ ਹਾਂ।

## ਤੂ ਆਪਿ ਸਵਾਰਹਿ ਆਪਿ; ਸਿਰਜਨਹਾਰਿਆ ॥੧੬॥

ਹੇ ਸਿਰਜਨਹਾਰਿਆ = ਰਚਨਹਾਰ ਪ੍ਰਭੂ! ਤੂੰ ਆਪਿ ਆਪਿ = ਆਪੇ ਆਪ ਹੀ ਜਗਤ ਨੂੰ ਸਵਾਰਹਿ = ਸੰਵਾਰਦਾ, ਰਚਦਾ ਹੈਂ ਭਾਵ ਚੰਗਾ ਕਰਦਾ ਹੈਂ **ਅਥਵਾ** ਤੂੰ ਆਪ ਹੀ ਜਗਿਆਸੂਆਂ ਦੇ ਮਨਾਂ ਨੂੰ ਵਿਸ਼ਿਆਂ ਦੀ ਮੈਲ ਨੂੰ ਵੈਰਾਗ ਰੂਪੀ ਜਲ ਨਾਲ ਧੋ ਕੇ ਸਵਾਰਹਿ = ਚੰਗਾ ਕਰਦਾ ਹੈਂ, ਆਪ ਹੀ ਉਨ੍ਹਾਂ ਦੇ ਅੰਦਰ ਬਿਬੇਕ ਰਚਨ ਵਾਲਾ ਹੈਂ ॥੧੬॥

## ਸਲੋਕ ਮਃ ੧ ॥

## ਦੀਵਾ ਬਲੈ; ਅੰਧੇਰਾ ਜਾਇ ॥ ਬੇਦ ਪਾਠ; ਮਤਿ ਪਾਪਾ ਖਾਇ ॥

ਹੇ ਭਾਈ ! ਜਦੋਂ ਦੀਵਾ ਬਲੈ = ਬਲਦਾ ਹੈ ਤਾਂ ਅੰਧੇਰਾ = ਹਨੇਰਾ ਚਲਿਆ ਜਾਇ = ਜਾਂਦਾ ਹੈ। ਏਸੇ ਤਰ੍ਹਾਂ ਬੇਦ = ਵੇਦਾਂ ਦਾ ਪਾਠ ਮਤਿ = ਬੁੱਧੀ ਅੰਦਰਲੇ ਪਾਪਾ = ਮੰਦ ਕਰਮਾਂ ਨੂੰ ਖਾਇ = ਖਾ ਜਾਂਦਾ ਹੈ ਭਾਵ ਨਵਿਰਤ ਕਰ ਦੇਂਦਾ ਹੈ, ਇਹ ਆਸਤਕ ਪੁਰਖ ਦੀ ਭਾਵਨਾ ਹੈ।

**ਅਥਵਾ** ਜਦੋਂ ਬ੍ਰਹਮ ਗਿਆਨ ਰੂਪੀ ਦੀਵਾ ਬਲ ਪੈਂਦਾ ਹੈ, ਤਦੋਂ ਅੰਤਹਕਰਨ ਦੇ ਅੰਦਰੋਂ ਅਗਿਆਨ ਦਾ ਹਨੇਰਾ ਨਾਸ਼ ਹੋ ਜਾਂਦਾ ਹੈ।

ਬੇਦ = ਗਿਆਨ ਦਾ ਪਾਠ ਬੁੱਧੀ ਅੰਦਰੋਂ ਪਾਪਾਂ ਨੂੰ ਖਾ ਭਾਵ ਨਾਸ਼ ਕਰ ਦੇਂਦਾ ਹੈ **ਵਾ:** ਬੇਦ = ਗਿਆਨ ਬੁੱਧੀ ਵਿੱਚੋਂ ਅਵਰਨ ਦੇ ਪੜਦੇ ਨੂੰ ਪਾਠ = ਪਾੜ ਦੇਂਦਾ ਅਤੇ ਸਾਰੇ ਪਾਪਾਂ ਨੂੰ ਨਾਸ਼ ਕਰ ਦੇਂਦਾ ਹੈ।

## ਉਗਵੈ ਸੂਰੁ; ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ; ਅਗਿਆਨੁ ਮਿਟੰਤੁ ॥

ਜਦੋਂ ਸੂਰੁ = ਸੂਰਜ ਅਕਾਸ਼ ਵਿਚ ਉਗਵੈ = ਪ੍ਰਗਟ ਹੁੰਦਾ ਹੈ, ਤਦੋਂ ਚੰਦੁ = ਚੰਦ੍ਰਮਾ ਜਾਪੈ = ਜਾਣਿਆ ਨਹੀਂ ਜਾਂਦਾ ਭਾਵ ਚੰਦ੍ਰਮਾ ਦਾ ਪ੍ਰਕਾਸ਼ ਮੱਧਮ ਪੈ ਜਾਂਦਾ ਹੈ।

ਏਸੇ ਤਰੀਕੇ ਨਾਲ ਜਹ = ਜਿਸ ਹਿਰਦੇ ਰੂਪੀ ਅਕਾਸ਼ ਵਿਚ ਗਿਆਨ ਰੂਪੀ ਸੂਰਜ ਦਾ ਪ੍ਰਗਾਸੁ = ਚਾਨਣਾ ਹੋ ਜਾਂਦਾ ਹੈ, ਉਥੋਂ ਅਗਿਆਨ ਰੂਪੀ ਚੰਦ੍ਰਮਾ ਮਿਟੰਤੁ = ਮਿਟ ਜਾਂਦਾ ਹੈ।

## ਬੇਦ ਪਾਠ; ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ; ਕਰਹਿ ਬੀਚਾਰ ॥

ਬੇਦਾਂ ਦਾ ਪਾਠ ਸੀ ਤਾਂ ਗਿਆਨ ਦੇਣ ਵਾਸਤੇ ਪਰ ਲੋਕਾਂ ਨੇ ਸੰਸਾਰ = ਜਗਤ ਕੀ = ਦੀ ਕਾਰ ਸਮਝੀ ਹੋਈ ਹੈ।

ਪੰਡਿਤ = ਵਿਦਵਾਨ ਲੋਕ ਬੇਦਾਂ ਨੂੰ ਪੜ੍ਹ ਪੜ੍ਹ ਕੇ ਤਤ ਤ੍ਵੰ ਪਦਾਂ ਦਾ ਬੀਚਾਰ = ਨਿਰਣਾ ਕਰਹਿ = ਕਰਦੇ ਹਨ।

## ਬਿਨੁ ਬੂਝੇ; ਸਭ ਹੋਇ ਖੁਆਰ ॥ ਨਾਨਕ; ਗੁਰਮੁਖਿ ਉਤਰਸਿ ਪਾਰਿ ॥੧॥

ਪ੍ਰੰਤੂ ਬੇਦਾਂ ਦਾ ਸਿਧਾਂਤ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ, ਗੁਰਾਂ ਦੀ ਸਿੱਖਿਆ ਬੁੱਝੇ ਤੋਂ ਬਗ਼ੈਰ ਸਭ = ਸਾਰੇ ਵਿਸ਼ਿਆਂ ਵਿਚ ਹੀ ਖੁਆਰ = ਖ਼ਰਾਬ ਹੋ ਰਹੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਹੀ ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਸਿ = ਉਤਰਦੇ ਹਨ ॥੧॥

## ਮਃ ੧ ॥ ਸਬਦੈ ਸਾਦੁ ਨ ਆਇਓ; ਨਾਮਿ ਨ ਲਗੋ ਪਿਆਰੁ ॥

ਹੇ ਭਾਈ ! ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦਾ ਸਾਦੁ = ਸੁਆਦ, ਭਾਵ ਅਨੰਦ ਨਹੀਂ ਆਇਓ = ਆਇਆ ਅਤੇ ਪਰਮੇਸ਼ਰ ਦੇ ਨਾਮ ਵਿਚ ਪਿਆਰੁ = ਪ੍ਰੇਮ ਨਹੀਂ ਲਗੋ = ਲੱਗਿਆ।

## ਰਸਨਾ ਫਿਕਾ ਬੋਲਣਾ; ਨਿਤ ਨਿਤ ਹੋਇ ਖੁਆਰੁ ॥

ਰਸਨਾ = ਜੀਭਾ ਦੁਆਰਾ ਫਿਕਾ = ਬੇ-ਰਸਾ ਹੀ ਬੋਲਣਾ = ਬੋਲਦੇ ਹਨ, ਉਹ ਮਨਮੁਖ ਲੋਕ ਨਿਤ ਨਿਤ = ਨਿਤਾਪ੍ਰਤੀ ਵਿਸ਼ਿਆਂ ਵਿਚ ਹੀ ਖੁਆਰੁ = ਖ਼ਰਾਬ ਹੋਇ = ਹੁੰਦੇ ਹਨ।

## ਨਾਨਕ ਪਇਐ ਕਿਰਤਿ ਕਮਾਵਣਾ; ਕੋਇ ਨ ਮੇਟਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਪਿਛਲੇ ਕਿਰਤਿ = ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਅਨੁਸਾਰ ਐਸੇ ਲੇਖ ਮੱਥੇ ਉਪਰ ਪਇਐ = ਪੈਣ ਤੋਂ ਉਹੀ ਕਰਮ ਕਮਾਵਣਾ = ਕਮਾਉਣਾ ਕਰਦੇ ਹਨ, ਉਨ੍ਹਾਂ ਕਰਮਾਂ ਨੂੰ ਗੁਰੂ ਤੋਂ ਬਿਨਾਂ ਕੋਇ = ਕੋਈ ਮੇਟਣਹਾਰੁ = ਮਿਟਾਉਣ ਵਾਲਾ ਨਹੀਂ ਹੈ ॥੨॥

## ਪਉੜੀ ॥ ਜਿ ਪ੍ਰਭੁ ਸਾਲਾਹੇ ਆਪਣਾ; ਸੋ ਸੋਭਾ ਪਾਏ ॥

ਜਿ = ਜਿਹੜਾ ਵੀ ਪ੍ਰਭੂ = ਪਰਮੇਸ਼ਰ ਨੂੰ ਆਪਣਾ ਸਭ ਕੁਝ ਸਮਝ ਕੇ ਸਾਲਾਹੇ = ਸਲਾਹੁਣਾ ਕਰਦਾ ਹੈ, ਸੋ = ਉਹ ਲੋਕ-ਪ੍ਰਲੋਕ ਵਿਚ ਸੋਭਾ = ਵਡਿਆਈ ਪਾਏ = ਪਾਉਂਦਾ ਹੈ।

## ਹਉਮੈ ਵਿਚਹੁ ਦੂਰਿ ਕਰਿ; ਸਚੁ ਮੰਨਿ ਵਸਾਏ ॥

ਉਹ ਹਉਮੈ = ਹੰਗਤਾ ਮਮਤਾ ਨੂੰ ਆਪਣੇ ਹਿਰਦੇ ਵਿਚਹੁ = ਅੰਦਰੋਂ ਦੂਰਿ = ਨਾਸ਼ ਕਰਿ = ਕਰਕੇ ਸਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾਉਂਦਾ ਹੈ।

## ਸਚੁ ਬਾਣੀ ਗੁਣ ਉਚਰੈ; ਸਚਾ ਸੁਖੁ ਪਾਏ ॥

ਉਹ ਸਚੁ = ਸੱਚੀ ਬਾਣੀ ਦੁਆਰਾ ਪਰਮੇਸ਼ਰ ਦੇ ਗੁਣਾਂ ਨੂੰ ਉਚਰੈ = ਉਚਾਰਦਾ ਹੈ ਅਤੇ ਸਚਾ = ਸਦੀਵੀ ਰਹਿਣ ਵਾਲਾ ਸੁਖੁ = ਅਨੰਦ ਪਾਏ = ਪਾਉਂਦਾ ਹੈ।

## ਮੇਲੁ ਭਇਆ ਚਿਰੀ ਵਿਛੁੰਨਿਆ; ਗੁਰ ਪੁਰਖਿ ਮਿਲਾਏ ॥

ਪਰਮੇਸ਼ਰ ਨਾਲੋਂ ਚਿਰੀ = ਚਿਰਾਂ ਤੋਂ ਵਿਛੁੰਨਿਆ = ਵਿੱਛੜੇ ਹੋਏ ਦਾ ਹੁਣ ਮੇਲੁ = ਮਿਲਾਪ ਭਇਆ = ਹੋਇਆ ਹੈ, ਜੋ ਗੁਰੂ ਸਾਹਿਬ ਜੀ ਨੇ ਹੀ ਅਕਾਲ ਪੁਰਖ ਦੇ ਨਾਲ ਮਿਲਾਉਣਾ ਕੀਤਾ ਹੈ **ਵਾ:** ਗੁਰੂ ਪੁਰਖ ਨੇ ਮਿਲਾਇਆ ਹੈ।

## ਮਨੁ ਮੈਲਾ ਇਵ ਸੁਧੁ ਹੈ; ਹਰਿ ਨਾਮੁ ਧਿਆਏ ॥੧੭॥

ਜੋ ਹਰਿ = ਪਰਮੇਸ਼ਰ ਦਾ ਨਾਮ ਧਿਆਏ = ਆਰਾਧਨਾ ਹੈ, ਇਵ = ਇਸ ਪ੍ਰਕਾਰ ਪਾਪਾਂ, ਅਵਿੱਦਿਆ ਦੀ ਮੈਲ ਕਰਕੇ ਮੈਲਾ = ਮਲੀਨ ਮਨੁ = ਅੰਤਹਕਰਨ ਸੁਧੁ = ਉੱਜਲ ਹੋ ਜਾਂਦਾ ਹੈ ॥੧੭॥

## ਸਲੋਕ ਮਃ ੧ ॥

ਕਿਸੇ ਪੰਡਿਤ ਨੇ ਸਤਿਗੁਰਾਂ ਪਾਸ ਜਾ ਕੇ ਕਿਹਾ ਕਿ ਮਹਾਰਾਜ ਅਸੀਂ ਠਾਕੁਰਾਂ ਦੀ ਪੂਜਾ ਲਈ ਕੂਲੇ-ਕੂਲੇ ਫੁੱਲ ਆਦਿ ਤੋੜ ਕੇ ਅਰਪਣ ਕਰ ਦਿਆ ਕਰੀਏ ਤਾਂ ਅੰਤਰਜਾਮੀ ਸਾਡੀ ਪੂਜਾ ਦੇਖ ਕੇ ਪ੍ਰਸੰਨ ਹੋ ਜਾਇਆ ਕਰੇਗਾ ? ਤਦ ਸੁਣ ਕੇ ਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਣ ਕੀਤਾ।

## ਕਾਇਆ ਕੂਮਲ ਫੁਲ ਗੁਣ; ਨਾਨਕ ਗੁਪਸਿ ਮਾਲ ॥

ਹੇ ਭਾਈ ! ਇਸ ਕਾਇਆ = ਸਰੀਰ ਨੂੰ ਹੀ ਕੂਮਲ = ਕਰੂੰਬਲਾਂ ਬਣਾਉਣਾ ਕਰੋ **ਵਾ:** ਇਸ ਬੁੱਧ ਰੂਪੀ ਕਾਇਆਂ ਨੂੰ ਨਿਮਰਤਾ ਵਾਲੀ ਬਣਾਉਣ ਰੂਪ ਕਰੂੰਬਲਾਂ ਸਮਝੋ, ਸਤਿ ਸੰਤੋਖ ਆਦਿ ਸ਼ੁੱਭ ਗੁਣਾਂ ਨੂੰ ਫੁੱਲ ਸਮਝਣਾ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਫੁੱਲਾਂ ਅਤੇ ਕਰੂੰਬਲਾਂ ਨੂੰ ਪ੍ਰੇਮ ਰੂਪੀ ਧਾਗੇ ਵਿਚ ਪ੍ਰੋ ਕੇ ਮਾਲਾ ਗੁਪਸਿ = ਗੁੰਦਣਾ ਕਰੋ।

## ਏਨੀ੍ ਫੁਲੀ ਰਉ ਕਰੇ; ਅਵਰ ਕਿ ਚੁਣੀਅਹਿ ਡਾਲ ॥੧॥

ਏਨੀ੍ = ਇਨ੍ਹਾਂ ਫੁਲੀ = ਫੁੱਲਾਂ ਨੂੰ ਠਾਕੁਰਾਂ ਅੱਗੇ ਅਰਪਣ ਕਰ ਕੇ ਅੰਤਰਜਾਮੀ ਦਾ ਜੱਸ ਰਉ = ਉਚਾਰਨ ਕਰੇ, ਅਵਰ = ਹੋਰ ਪੱਥਰ ਦੀਆਂ ਮੂਰਤੀਆਂ ਲਈ ਡਾਲ = ਟਾਹਣੀਆਂ ਨਾਲੋਂ ਕਿ = ਕੀ ਫੁੱਲਾਂ ਨੂੰ ਚੁਣੀਅਹਿ = ਚੁਣਨਾ ਹੈ ॥੧॥

## ਮਹਲਾ ੨ ॥

ਕਿਸੇ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਬਸੰਤ ਰੁੱਤ ਆਈ ਤੋਂ ਜਾ ਕੇ ਕਿਹਾ ਕਿ ਸਤਿਗੁਰੂ ਸਾਹਿਬ ਜੀ ਬਹੁਤ ਸੁਹਾਵਣੀ ਬਸੰਤ ਰੁੱਤ ਆਈ ਹੈ ਤਾਂ ਸੁਣ ਕੇ ਸਤਿਗੁਰੂ ਜੀ ਇਹ ਸ਼ਬਦ ਉਚਾਰਦੇ ਹਨ।

## ਨਾਨਕ ਤਿਨਾ੍ ਬਸੰਤੁ ਹੈ; ਜਿਨ੍ ਘਰਿ ਵਸਿਆ ਕੰਤੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜੀਵ ਰੂਪੀ ਇਸਤ੍ਰੀਆਂ ਦੀ ਸਦਾ ਹੀ ਬਸੰਤ ਰੁੱਤ ਹੈ **ਵਾ:** ਉਨ੍ਹਾਂ ਨੂੰ ਸਦਾ ਹੀ ਬਸੰਤੁ = ਅਨੰਦ ਪ੍ਰਾਪਤ ਹੈ, ਜਿਨ੍ = ਜਿਨ੍ਹਾਂ ਦੇ ਘਰਿ = ਹਿਰਦੇ ਵਿਚ ਕੰਤੁ = ਪਤੀ ਪਰਮੇਸ਼ਰ ਵੱਸਿਆ ਹੋਇਆ ਹੈ।

## ਜਿਨ ਕੇ ਕੰਤ ਦਿਸਾਪੁਰੀ; ਸੇ ਅਹਿ ਨਿਸਿ ਫਿਰਹਿ ਜਲੰਤ ॥੨॥

ਜਿਨ = ਜਿਨ੍ਹਾਂ ਕੇ = ਦੇ ਕੰਤ = ਪਤੀ ਦਿਸਾਪੁਰੀ = ਦੇਸ਼ਾਂਤ੍ਰਾਂ ਵਿਚ ਗਏ ਹਨ ਭਾਵ ਜਿਨ੍ਹਾਂ ਜੀਵ ਰੂਪੀ ਇਸਤ੍ਰੀਆਂ ਨੂੰ ਪਤੀ ਪਰਮੇਸ਼ਰ ਦੀ ਸਖਿਆਤਤਾ ਨਹੀਂ ਹੈ, ਸੇ = ਉਹ ਅਹਿ = ਦਿਨ ਨਿਸਿ = ਰਾਤ ਵਿਛੋੜੇ ਦੀ ਅੱਗ ਵਿਚ ਜਲੰਤ = ਸੜਦੀਆਂ ਫਿਰਹਿ = ਫਿਰਦੀਆਂ ਹਨ ॥੨॥

## ਪਉੜੀ ॥ ਆਪੇ ਬਖਸੇ ਦਇਆ ਕਰਿ; ਗੁਰ ਸਤਿਗੁਰ ਬਚਨੀ ॥

ਗੁਰ = ਪੂਜਨੀਕ ਸਤਿਗੁਰਾਂ ਦੇ ਬਚਨੀ = ਬਚਨਾਂ, ਉਪਦੇਸ਼ ਦੁਆਰਾ ਪਰਮੇਸ਼ਰ ਆਪੇ = ਆਪ ਹੀ ਦਇਆ = ਮਿਹਰ ਕਰਕੇ ਬਖ਼ਸ਼ਣ ਵਾਲਾ ਹੈ **ਵਾ:** ਜਿਨ੍ਹਾਂ ਤਾਈਂ ਪਰਮੇਸ਼ਰ ਦਿਆਲਤਾ ਕਰਕੇ ਬਖ਼ਸ਼ ਲੈਂਦਾ ਹੈ, ਉਹ ਪੂਜਨੀਕ ਸਤਿਗੁਰਾਂ ਦੇ ਬਚਨਾਂ ਨੂੰ ਕਮਾਉਂਦੇ ਹਨ।

## ਅਨਦਿਨੁ ਸੇਵੀ ਗੁਣ ਰਵਾ; ਮਨੁ ਸਚੈ ਰਚਨੀ ॥

ਜੋ ਅਨਦਿਨੁ = ਰਾਤ ਦਿਨ ਪਰਮੇਸ਼ਰ ਦਾ ਸੇਵੀ = ਪੂਜਨ ਕਰਦੇ ਅਤੇ ਗੁਣਾਂ ਨੂੰ ਰਵਾ = ਉਚਾਰਣ ਕਰਦੇ ਹਨ, ਉਨ੍ਹਾਂ ਦਾ ਮਨੁ = ਹਿਰਦਾ ਸਚੈ = ਸਤਯ ਸਰੂਪ ਪਰਮੇਸ਼ਰ ਵਿਚ ਰਚਨੀ = ਰਚ ਜਾਂਦਾ ਹੈ।

## ਪ੍ਰਭੁ ਮੇਰਾ ਬੇਅੰਤੁ ਹੈ; ਅੰਤੁ ਕਿਨੈ ਨ ਲਖਨੀ ॥

ਮੇਰਾ ਪ੍ਰਭੁ = ਪਰਮੇਸ਼ਰ ਬੇਅੰਤੁ = ਅੰਤ ਤੋਂ ਰਹਿਤ ਹੈ, ਉਸਦਾ ਕਿਨੈ = ਕਿਸੇ ਨੇ ਵੀ ਅੰਤੁ = ਅਖ਼ੀਰ ਨਹੀਂ ਲਖਨੀ = ਜਾਣਨਾ ਕੀਤਾ।

## ਸਤਿਗੁਰ ਚਰਣੀ ਲਗਿਆ; ਹਰਿ ਨਾਮੁ ਨਿਤ ਜਪਨੀ ॥

ਸਤਿਗੁਰੂ ਸਾਹਿਬ ਜੀ ਦੇ ਚਰਣੀ = ਚਰਨ ਕਮਲਾਂ ਵਿਚ ਲਗਿਆ = ਲੱਗਣ ਕਰਕੇ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦਾ ਨਾਮ ਜਪਨੀ = ਜਪੀਦਾ ਹੈ।

## ਜੋ ਇਛੈ ਸੋ ਫਲੁ ਪਾਇਸੀ; ਸਭਿ ਘਰੈ ਵਿਚਿ ਜਚਨੀ ॥੧੮॥

ਨਾਮ ਸਿਮਰਨ ਵਾਲਾ ਜੋ ਕੁਝ ਵੀ ਇਛੈ = ਚਾਹੁੰਦਾ ਹੈ, ਸੋ = ਉਹੋ ਹੀ ਫਲ ਪਾਇਸੀ = ਪਾ ਲੈਂਦਾ ਹੈ, ਉਸ ਦੀਆਂ ਸਭਿ = ਸਾਰੀਆਂ ਜਚਨੀ = ਮੰਗਾਂ ਘਰੈ = ਘਰ ਵਿਚ ਰਹਿੰਦਿਆਂ ਹੀ ਪੂਰੀਆਂ ਹੋ ਜਾਂਦੀਆਂ ਹਨ **ਵਾ:** ਉਸਦੇ ਰਿਦੇ ਰੂਪੀ ਘਰ ਵਿਚ ਸਭ ਜਚਨੀ = ਜਾਚ ਢੰਗ ਆ ਜਾਂਦੇ ਹਨ **ਵਾ:** ਸਾਰੇ ਉਸ ਪਰਮੇਸ਼ਰ ਦੇ ਦਰ ਘਰ ਵਿਚ ਜਚਨੀ = ਮੰਗਤੇ ਹਨ ॥੧੮॥

## ਸਲੋਕ ਮਃ ੧ ॥

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕੋਲੋ ਕੁਝ ਗੁਰਸਿੱਖਾਂ ਨੇ ਬਸੰਤ ਰੁੱਤ ਬਾਰੇ ਪੁੱਛਿਆ ਤਾਂ ਸਤਿਗੁਰੂ ਜੀ ਉਚਾਰਣ ਕਰਦੇ ਹਨ।

## ਪਹਿਲ ਬਸੰਤੈ ਆਗਮਨਿ; ਪਹਿਲਾ ਮਉਲਿਓ ਸੋਇ ॥

ਹੇ ਭਾਈ ! ਜੋ ਪਰਮੇਸ਼ਰ ਬਸੰਤੈ = ਬਸੰਤ ਰੁੱਤ ਦੇ ਆਗਮਨਿ = ਆਉਣ ਤੋਂ ਵੀ ਪਹਿਲ = ਪਹਿਲਾਂ ਮੌਜੂਦ ਹੈ, ਸੋਇ = ਉਹੋ ਹੀ ਸਭ ਤੋਂ ਪਹਿਲਾਂ ਮਉਲਿਓ = ਖਿੜਿਆ ਹੋਇਆ ਹੈ **ਵਾ:** ਪਹਿਲਾਂ ਉਸ ਨਾਲ ਮਿਲਣਾ ਕਰੋ ਤਾਂ ਮਉਲਿਓ = ਪ੍ਰਫੁੱਲਤ ਹੋਵੋਗੇ।

## ਜਿਤੁ ਮਉਲਿਐ ਸਭ ਮਉਲੀਐ; ਤਿਸਹਿ ਨ ਮਉਲਿਹੁ ਕੋਇ ॥੧॥

ਜਿਤੁ = ਜਿਸ ਪਰਮੇਸ਼ਰ ਦੇ ਮਉਲਿਐ = ਖਿੜਨ ਨਾਲ ਭਾਵ ਜਿਸਦੀ ਚੇਤਨ ਸੱਤਾ ਨਾਲ ਸਭ = ਸਾਰਾ ਜਗਤ ਮਉਲੀਐ = ਪ੍ਰਫੁੱਲਤ ਹੋ ਰਿਹਾ ਹੈ, ਪਰ ਤਿਸਹਿ = ਉਸ ਪਰਮੇਸ਼ਰ ਨੂੰ ਕੋਇ = ਕੋਈ ਵੀ ਮਉਲਿਹੁ = ਪ੍ਰਫੁੱਲਤ ਕਰਨ ਵਾਲਾ ਨਹੀਂ ਹੈ, ਭਾਵ ਉਹ ਆਪੇ ਆਪ ਹੀ ਪ੍ਰਕਾਸ਼ ਰੂਪ ਹੈ ॥੧॥

### ਦੂਸਰਾ ਅਰਥ

**ਪਹਿਲ ਬਸੰਤੈ ਆਗਮਨਿ; ਪਹਿਲਾ ਮਉਲਿਓ ਸੋਇ ॥**

ਹੇ ਭਾਈ ! ਜੋ ਬਸੰਤ ਰੁੱਤ ਦੀ ਨਿਆਈਂ ਮਨੁੱਖਾ ਜਨਮ ਧਾਰੇ ਤੋਂ ਪਹਿਲਾਂ ਹੀ ਸਭ ਥਾਵਾਂ 'ਤੇ ਆਗਮਨਿ = ਆਇਆ ਹੋਇਆ ਹੈ, ਇਸ ਲਈ ਪਹਿਲਾਂ ਬਾਲਕ ਅਵਸਥਾ ਵਿਚ ਹੀ ਸੋਇ = ਉਸ ਪਰਮੇਸ਼ਰ ਨਾਲ ਮਿਲਣਾ ਕਰੋ ਤਾਂ ਉਸ ਦੀ ਸ਼ੋਭਾ ਵਿਚ ਪ੍ਰਫੁੱਲਤ ਹੋਵੋਗੇ।

**ਜਿਤੁ ਮਉਲਿਐ ਸਭ ਮਉਲੀਐ; ਤਿਸਹਿ ਨ ਮਉਲਿਹੁ ਕੋਇ ॥੧॥**

ਜਿਸ ਪਰਮੇਸ਼ਰ ਦੀ ਚੇਤਨ ਸੱਤਾ ਦੀ ਪ੍ਰਫੁੱਲਤਾ ਕਰਕੇ ਸਾਰੀ ਸ੍ਰਿਸ਼ਟੀ ਪ੍ਰਫੁੱਲਤ ਹੋ ਰਹੀ ਹੈ, ਤਿਸ ਪਰਮੇਸ਼ਰ ਨੂੰ ਅਧਿਕਾਰੀ ਤੋਂ ਬਿਨਾਂ ਪ੍ਰਫੁੱਲਤ ਹੋ ਕੇ ਕੋਈ ਨਹੀਂ ਮਿਲਿਆ ॥੧॥

### ਤੀਸਰਾ ਅਰਥ

**ਪਹਿਲ ਬਸੰਤੈ ਆਗਮਨਿ; ਪਹਿਲਾ ਮਉਲਿਓ ਸੋਇ ॥**

ਬਸੰਤ ਰੁੱਤ ਦੀ ਨਿਆਈਂ ਜਗਿਆਸਾ ਅਵਸਥਾ ਆਉਣ ਤੋਂ ਪਹਿਲਾਂ ਹੀ ਇਕ ਸ਼ੌਂਕ ਅਵਸਥਾ ਹੈ, ਇਨ੍ਹਾਂ ਅਵਸਥਾਵਾਂ ਤੋਂ ਪਹਿਲਾਂ ਹੀ ਉਹ ਚੇਤਨ ਬ੍ਰਹਮ ਪ੍ਰਫੁੱਲਤ, ਵਿਆਪਕ ਹੋ ਰਿਹਾ ਹੈ।

**ਜਿਤੁ ਮਉਲਿਐ ਸਭ ਮਉਲੀਐ; ਤਿਸਹਿ ਨ ਮਉਲਿਹੁ ਕੋਇ ॥੧॥**

ਜਿਸ ਦੀ ਪ੍ਰਫੁੱਲਤਾ ਕਰਕੇ ਸਾਰੇ ਵਿਵੇਕ, ਵੈਰਾਗ, ਸ੍ਵਣ, ਮੰਨਣ ਆਦਿਕ ਸਾਧਨ ਪ੍ਰਫੁੱਲਤ ਹੁੰਦੇ ਹਨ, ਪਰ ਉਸ ਪਰਮੇਸ਼ਰ ਨੂੰ ਪ੍ਰਫੁੱਲਤ ਕਰਨ ਵਾਲਾ ਕੋਈ ਨਹੀਂ ਹੈ, ਅਰਥਾਤ ਇਹ ਸਾਰੇ ਸਾਧਨ ਅੰਤਹਕਰਨ ਦੇ ਅੰਦਰ ਵਿਘਨਾਂ ਦਾ ਨਾਸ਼ ਕਰਨ ਵਾਲੇ ਹਨ, ਪਰ ਉਹ ਪਰਮੇਸ਼ਰ ਪਹਿਲਾਂ ਹੀ ਸਦਾ ਪ੍ਰਫੁੱਲਤ ਰੂਪ ਹੈ ॥੧॥

## ਮਃ ੨ ॥

ਸ੍ਰੀ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਕੁਝ ਗੁਰਸਿੱਖਾਂ ਨੇ ਪਹਿਲੇ ਸਤਿਗੁਰੂ ਜੀ ਦਾ ਉਪਰੋਕਤ ਸ਼ਬਦ ਸੁਣਾਇਆ ਅਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਇਸ ਸ਼ਬਦ ਨੂੰ ਹੋਰ ਸਮਝਾਉਣਾ ਕਰੋ, ਤਾਂ ਉੱਤਰ ਵਿਚ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ।

## ਪਹਿਲ ਬਸੰਤੈ ਆਗਮਨਿ; ਤਿਸ ਕਾ ਕਰਹੁ ਬੀਚਾਰੁ ॥

ਹੇ ਭਾਈ! ਬਸੰਤੈ = ਬਸੰਤ ਰੁੱਤ ਦੇ ਆਗਮਨਿ = ਆਉਣ ਤੋਂ ਵੀ ਪਹਿਲ = ਪਹਿਲਾਂ ਜੋ ਪਰਮੇਸ਼ਰ ਵਿਆਪਕ ਹੈ **ਵਾ:** ਜੋ ਮਨੁੱਖਾ ਜਨਮ, ਸ਼ੌਂਕ ਅਵਸਥਾ ਦੇ ਆਉਣ ਤੋਂ ਪਹਿਲਾਂ ਜੋ ਅਨੰਦ ਸਰੂਪ ਪਰਮੇਸ਼ਰ ਪ੍ਰਫੁੱਲਤ ਹੋ ਰਿਹਾ ਹੈ, ਤਿਸ = ਉਸ ਬ੍ਰਹਮ ਕਾ = ਦਾ ਗੁਰਾਂ ਦੁਆਰਾ ਬੀਚਾਰੁ = ਨਿਰਣਾ ਕਰਹੁ = ਕਰਿਆ ਕਰੋ।

## ਨਾਨਕ ਸੋ ਸਾਲਾਹੀਐ; ਜਿ ਸਭਸੈ ਦੇ ਆਧਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਸ ਪਰਮੇਸ਼ਰ ਨੂੰ ਮਨ, ਬਾਣੀ, ਸਰੀਰ ਕਰਕੇ ਸਾਲਾਹੀਐ = ਸਲਾਹੁਣਾ ਕਰੀਏ, ਜਿ = ਜਿਹੜਾ ਸਭਸੈ = ਸਾਰਿਆਂ ਦੇ ਤਾਈਂ ਆਪਣਾ ਆਧਾਰੁ = ਆਸਰਾ ਦੇ = ਦੇਣ ਵਾਲਾ ਹੈ ॥੨॥

## ਮਃ ੨ ॥ ਮਿਲਿਐ, ਮਿਲਿਆ ਨਾ ਮਿਲੈ; ਮਿਲੈ, ਮਿਲਿਆ ਜੇ ਹੋਇ ॥

ਜੋ ਹਉਮੈ ਸਹਿਤ ਕਹਿੰਦਾ ਹੈ ਕਿ ਮੈਂ ਪਰਮੇਸ਼ਰ ਨਾਲ ਮਿਲਿਐ = ਮਿਲਿਆ ਹੋਇਆ ਹਾਂ, ਮਿਲਿਆ ਹੋਇਆ ਹਾਂ, ਉਹ ਪਰਮੇਸ਼ਰ ਨਾਲ ਨਹੀਂ ਮਿਲੈ = ਮਿਲ ਸਕਦਾ, ਜੇਕਰ ਕੋਈ ਸੱਚਮੁੱਚ ਮਿਲਿਆ ਹੋਇ = ਹੋਵੇ ਤਾਂ ਮਿਲੈ = ਮਿਲ ਸਕਦਾ ਹੈ।

***ਪ੍ਰਸ਼ਨ*** *: ਹੇ ਸਤਿਗੁਰੂ ਜੀ! ਕਿਵੇਂ ਮਿਲ ਸਕਦਾ ਹੈ?*
***ਗੁਰ ਉੱਤਰ*** *:*

## ਅੰਤਰ ਆਤਮੈ ਜੋ ਮਿਲੈ; ਮਿਲਿਆ ਕਹੀਐ ਸੋਇ ॥੩॥

ਜੋ = ਜਿਹੜਾ ਆਤਮੈ = ਮਨ ਕਰਕੇ ਅੰਤਰ = ਅੰਦਰੋਂ ਮਿਲੈ = ਮਿਲਦਾ ਹੈ, ਸੋਇ = ਉਹੋ ਹੀ ਅਸਲ ਵਿਚ ਪਰਮੇਸ਼ਰ ਨਾਲ ਮਿਲਿਆ ਹੋਇਆ ਕਹੀਐ = ਆਖੀਦਾ ਹੈ ॥੩॥

### ਦੂਸਰਾ ਅਰਥ

**ਮਿਲਿਐ ਮਿਲਿਆ ਨਾ ਮਿਲੈ; ਮਿਲੈ ਮਿਲਿਆ ਜੇ ਹੋਇ ॥**

ਜੋ ਪੁਰਖ ਵਾਹਿਗੁਰੂ ਵੱਲੋਂ ਮਿਲੇ ਪਦਾਰਥਾਂ ਨਾਲ ਮਿਲਿਆ ਹੋਇਆ ਹੈ, ਉਹ ਵਾਹਿਗੁਰੂ ਨਾਲ ਨਹੀਂ ਮਿਲ ਸਕਦਾ, ਜੇਕਰ ਕੋਈ ਗੁਰਮੁਖ ਮਿਲਿਆ ਹੋਇਆ ਮਿਲ ਪਵੇ।

**ਅੰਤਰ ਆਤਮੈ ਜੋ ਮਿਲੈ; ਮਿਲਿਆ ਕਹੀਐ ਸੋਇ ॥੩॥**

ਉਨ੍ਹਾਂ ਗੁਰਮੁਖਾਂ ਵਾਲੇ ਅਭਿਆਸ ਵਿਚ, ਸਿਮਰਨ ਵਿਚ ਜੋ ਅੰਦਰੋਂ ਆਤਮੈ = ਮਨ ਲਗਾ ਕੇ ਮਿਲਦਾ ਹੈ, ਸੋਇ = ਉਹੋ ਹੀ ਪਰਮੇਸ਼ਰ ਨਾਲ ਮਿਲਿਆ ਹੋਇਆ ਕਹੀਦਾ ਹੈ ॥੩॥

**ਤੀਸਰਾ ਅਰਥ**

**ਮਿਲਿਐ ਮਿਲਿਆ ਨਾ ਮਿਲੈ; ਮਿਲੈ ਮਿਲਿਆ ਜੇ ਹੋਇ ॥**

ਜਿਨ੍ਹਾਂ ਨੂੰ ਵਾਹਿਗੁਰੂ ਨਾਲ ਮਿਲੇ ਹੋਏ ਸੰਤ ਮਹਾਤਮਾ ਮਿਲੇ ਹਨ, ਜੋ ਉਨ੍ਹਾਂ ਮਹਾਤਮਾਂ ਨਾਲ ਮਿਲਿਆ ਹੋਇਆ ਹੈ, ਉਹ ਮਾਇਕੀ ਪਦਾਰਥਾਂ ਨਾਲ ਨਹੀਂ ਮਿਲੈ = ਮਿਲਦਾ। ਜੋ, ਤਨ ਕਰਕੇ ਵੀ ਮਿਲਿਆ ਹੋਵੇ, ਬਾਣੀ ਕਰਕੇ ਵੀ ਮਿਲਿਆ ਹੋਇਆ ਹੋਵੇ ਅਤੇ

**ਅੰਤਰ ਆਤਮੈ ਜੋ ਮਿਲੈ; ਮਿਲਿਆ ਕਹੀਐ ਸੋਇ ॥੩॥**

ਜੋ ਆਤਮੈ = ਮਨ ਕਰਕੇ ਵੀ ਅੰਦਰੋਂ ਮਿਲਿਆ ਹੋਇਆ ਹੈ, ਉਹੋ ਹੀ ਅਸਲ ਵਿਚ ਵਾਹਿਗੁਰੂ ਨਾਲ ਮਿਲਿਆ ਹੋਇਆ ਆਖੀਦਾ ਹੈ ॥੩॥

## ਪਉੜੀ ॥ ਹਰਿ ਹਰਿ ਨਾਮੁ ਸਲਾਹੀਐ; ਸਚੁ ਕਾਰ ਕਮਾਵੈ ॥

ਹੇ ਭਾਈ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸਲਾਹੀਐ = ਸਲਾਹੁਣਾ ਕਰੀਏ ਅਤੇ ਸਚੁ = ਸੱਚੀ ਭਗਤੀ ਰੂਪੀ ਕਾਰ = ਸੇਵਾ ਕਮਾਵੈ = ਕਮਾਉਣੀ ਕਰੀਏ।

## ਦੂਜੀ ਕਾਰੈ ਲਗਿਆ; ਫਿਰਿ ਜੋਨੀ ਪਾਵੈ ॥

ਦੂਜੀ = ਦੂਸਰੀ ਦੇਵੀ ਦੇਵਤਿਆਂ, ਦ੍ਵੈਤ ਦੀ ਕਾਰ ਟਹਿਲ ਵਿਚ ਲਗਿਆ = ਲੱਗੇ ਹੋਇਆਂ, ਮਨੁੱਖ ਫਿਰਿ = ਮੁੜ ਮੁੜ ਜੋਨੀ = ਜੂਨੀਆਂ ਨੂੰ ਪਾਵੈ = ਪਾਉਂਦਾ ਰਹਿੰਦਾ ਹੈ।

## ਨਾਮਿ ਰਤਿਆ ਨਾਮੁ ਪਾਈਐ; ਨਾਮੇ ਗੁਣ ਗਾਵੈ ॥

ਨਾਮ ਵਿਚ ਰਤਿਆ = ਰੰਗੇ ਹੋਇਆਂ ਨਾਮੀ ਪਰਮੇਸ਼ਰ ਨੂੰ ਪਾਈਐ = ਪਾ ਲਈਦਾ ਹੈ **ਵਾ:** ਜਿਨ੍ਹਾਂ ਸੰਤ ਜਨਾਂ ਦਾ ਹਿਰਦਾ ਨਾਮ ਵਿਚ ਰੰਗਿਆ ਹੋਇਆ ਹੈ, ਉਨ੍ਹਾਂ ਦੀ ਸੰਗਤ ਦੁਆਰਾ ਨਾਮ ਪ੍ਰਾਪਤ ਕਰੀਦਾ ਹੈ, ਇਸ ਲਈ ਨਾਮੇ = ਨਾਮ ਵਿਚ ਭਿੱਜ ਕੇ ਪ੍ਰਭੂ ਦੇ ਗੁਣ ਗਾਵੈ = ਗਾਉਣੇ ਚਾਹੀਦੇ ਹਨ।

## ਗੁਰ ਕੈ ਸਬਦਿ ਸਲਾਹੀਐ; ਹਰਿ ਨਾਮਿ ਸਮਾਵੈ ॥

ਇਸ ਪ੍ਰਕਾਰ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੁਆਰਾ ਪਰਮੇਸ਼ਰ ਦੀ ਸਲਾਹੀਐ = ਸ਼ਲਾਘਾ, ਸਿਫ਼ਤ ਕਰੀਏ, ਜਿਸ ਨੇ ਸਿਫ਼ਤ ਕੀਤੀ ਹੈ, ਉਹ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਵੈ = ਸਮਾਅ ਜਾਂਦਾ ਹੈ।

## ਸਤਿਗੁਰ ਸੇਵਾ ਸਫਲ ਹੈ; ਸੇਵਿਐ ਫਲ ਪਾਵੈ ॥੧੯॥

ਸਤਿਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਸਫਲ = ਸਹਿਤ ਗਿਆਨ ਫਲ ਦੇ ਹੈ, ਸਤਿਗੁਰਾਂ ਦੇ ਸੇਵਿਐ = ਸੇਵਨ ਕਰਕੇ ਹੀ ਗਿਆਨ ਰੂਪੀ ਫਲ ਪਾਵੈ = ਪ੍ਰਾਪਤ ਕਰੀਦਾ ਹੈ ॥੧੯॥

## ਸਲੋਕ ਮਃ ੨ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ

ਨੇ ਖਡੂਰ ਸਾਹਿਬ ਭੇਜ ਦਿੱਤਾ ਸੀ, ਉਥੇ ਗੁਰੂ ਜੀ ਦੇ ਵਿਛੋੜੇ ਕਰਕੇ ਗੁਰੂ ਅੰਗਦ ਦੇਵ ਜੀ ਹਰ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਸੁਰਤ ਜੋੜ ਕੇ ਸਿਮਰਨ ਕਰਦੇ ਰਹਿੰਦੇ ਸਨ। ਜਿਸ ਕਰਕੇ ਪ੍ਰੇਮ ਦੀ ਖਿੱਚ ਕਾਰਨ ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਤੋਂ ਚੱਲ ਪਏ ਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਖਡੂਰ ਸਾਹਿਬ ਤੋਂ ਚੱਲ ਪਏ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਬਾਬਾ ਬੁੱਢਾ ਜੀ ਦੀ ਬੇਰ ਵਾਲੇ ਅਸਥਾਨ ਉਪਰ ਇਕੱਠੇ ਹੋਏ। ਤਦੋਂ ਪਹਿਲੇ ਸਤਿਗੁਰਾਂ ਨੇ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਵਾਪਸ ਖਡੂਰ ਸਾਹਿਬ ਭੇਜ ਦਿੱਤਾ ਸੀ। ਇਕ ਦਿਨ ਫੇਰ ਜਦ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਪ੍ਰੇਮ ਦੀ ਖਿੱਚ ਕੀਤੀ ਤਾਂ ਗੁਰੂ ਨਾਨਕ ਦੇਵ ਸਾਹਿਬ ਜੀ ਪ੍ਰੇਮ ਦੀ ਖਿੱਚ ਕਾਰਨ ਕਰਤਾਰਪੁਰ ਸਾਹਿਬ ਰਹਿ ਨਾ ਸਕੇ ਤੇ ਖਡੂਰ ਸਾਹਿਬ ਪਹੁੰਚ ਗਏ, ਉਥੇ ਗੁਰੂ ਅੰਗਦ ਦੇਵ ਸਾਹਿਬ ਅਤੇ ਮਾਤਾ ਖੀਵੀ ਜੀ ਨੇ ਵੱਡੇ ਗੁਰੂ ਸਾਹਿਬ ਜੀ ਦਾ ਖਲੋਤਿਆਂ ਦਾ ਹੀ ਇਸ਼ਨਾਨ ਕਰਾਇਆ।

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਕਿ ਪੁਰਖਾ ਤੂੰ ਇਤਨਾ ਪ੍ਰੇਮ ਕਿਉਂ ਕਰਦਾ ਹੈ ? ਤੇਰੇ ਪ੍ਰੇਮ ਦੀ ਖਿੱਚ ਕਾਰਨ ਅਸੀਂ ਕਰਤਾਰਪੁਰ ਤੋਂ ਆਉਣਾ ਕੀਤਾ ਹੈ, ਤੂੰ ਹੁਣ ਸਾਡੇ ਸਰੂਪ ਦੇ ਵਿਚ ਹੀ ਲੀਨ ਹੋ ਗਿਆ ਹੈਂ, ਐਵੇਂ ਇਤਨੀ ਖਿੱਚ ਨਾ ਕਰਿਆ ਕਰ, ਤਦੋਂ ਸੁਣ ਕੇ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਇਹ ਪ੍ਰੇਮ ਵਾਲੇ ਬਚਨਾਂ ਵਿਚ ਸਲੋਕ ਉਚਾਰਨ ਕੀਤਾ।

## ਕਿਸ ਹੀ ਕੋਈ ਕੋਇ; ਮੰਞੁ ਨਿਮਾਣੀ ਇਕੁ ਤੂ ॥

ਹੇ ਸਤਿਗੁਰੂ ਜੀ ! ਕਿਸ ਹੀ = ਕਿਸੇ ਨੂੰ ਕੋਈ ਆਸਰਾ ਹੈ, ਕਿਸੇ ਨੂੰ ਕੋਈ ਪਿਆਰਾ ਹੈ, ਪਰ ਮੰਞੁ = ਮੈਨੂੰ ਨਿਮਾਣੀ = ਮਾਣ ਰਹਿਤ, ਵੀਚਾਰੀ ਜੀਵ ਰੂਪ ਇਸਤ੍ਰੀ ਨੂੰ ਇਕ ਤੂੰ ਹੀ ਪਿਆਰਾ, ਆਸਰਾ ਰੂਪ ਹੈਂ।

[ਅੰਗ ੭੯੨]

## ਕਿਉ ਨ ਮਰੀਜੈ ਰੋਇ; ਜਾ ਲਗੁ ਚਿਤਿ ਨ ਆਵਹੀ ॥੧॥

ਹੇ ਸਤਿਗੁਰੂ ਜੀ ! ਜਾ = ਜਦੋਂ ਲਗੁ = ਤਕ ਤੁਸੀਂ ਚਿਤਿ = ਚੇਤੇ ਨਹੀਂ ਆਵਈ = ਆਉਂਦੇ, ਉਦੋਂ ਤਕ ਰੋਇ = ਰੋ-ਰੋ ਕੇ ਕਿਉਂ ਨਾ ਮਰੀਜੈ = ਮਰ ਜਾਈਏ ਭਾਵ ਆਪ ਜੀ ਦੇ ਦਰਸ਼ਨਾਂ ਤੋਂ ਬਿਨਾਂ ਤਾਂ ਸਾਡਾ ਮਰਨਾ ਹੁੰਦਾ ਹੈ ॥੧॥

### ਦੂਸਰਾ ਅਰਥ

**ਕਿਸ ਹੀ ਕੋਈ ਕੋਇ; ਮੰਞੁ ਨਿਮਾਣੀ ਇਕੁ ਤੂ ॥**

ਹੇ ਸਤਿਗੁਰੂ ਜੀ ! ਕਿਸ ਨੇ ਅਸਥੂਲ ਦੇਹੀ ਦੀ ਓਟ ਲਈ ਹੈ, ਕੋਈ ਸੂਖਮ ਤੇ ਕੋਈ ਕਾਰਨ ਦੇਹੀ ਦੀ ਓਟ ਲਈ ਬੈਠਾ ਹੈ, ਪਰ ਮੈਂ ਨਿਮਾਣੀ ਦਾ ਇਕ ਤੂੰ ਹੀ ਆਸਰਾ ਰੂਪ ਹੈਂ।

**ਕਿਉ ਨ ਮਰੀਜੈ ਰੋਇ; ਜਾ ਲਗੁ ਚਿਤਿ ਨ ਆਵਹੀ ॥੧॥**

ਤੇਰੀ ਪ੍ਰਾਪਤੀ ਵਾਸਤੇ ਰੋਇ = ਯਤਨ ਕਰਦੇ ਹੋਏ ਮਰ ਕਿਉਂ ਨਾ ਜਾਈਏ, ਜਿਤਨਾ ਚਿਰ ਤਕ ਚੇਤੇ ਨਹੀਂ ਆਉਂਦਾ, ਭਾਵ ਤੇਰੇ ਚੇਤੇ ਆਉਣ ਤੋਂ ਬਿਨਾਂ ਤਾਂ ਸਾਡਾ ਜ਼ਰੂਰ ਮਰਨਾ ਹੁੰਦਾ ਹੈ ॥੧॥

## ਮਃ ੨ ॥

ਸਿੱਖਾਂ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਪਤੀ ਪਰਮੇਸ਼ਰ ਨਾਲ ਕਿਵੇਂ ਮਿਲਾਵਾ ਹੋਵੇ ? ਉੱਤਰ ਵਿਚ ਸਤਿਗੁਰੂ ਜੀ ਇਹ ਪਾਵਨ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਜਾਂ ਸੁਖੁ ਤਾ ਸਹੁ ਰਾਵਿਓ; ਦੁਖਿ ਭੀ ਸੰਮ੍ਾਲਿਓਇ ॥

ਜਾਂ = ਜੇਕਰ ਸੁੱਖ ਪ੍ਰਾਪਤ ਹੈ ਤਾ = ਤਦ ਵੀ ਸਹੁ = ਪਤੀ ਪਰਮੇਸ਼ਰ ਦੇ ਗੁਣਾਂ ਨੂੰ ਰਾਵਿਓ = ਉਚਾਰਨ ਕਰੋ **ਵਾ:** ਪਤੀ ਪਰਮੇਸ਼ਰ ਨੂੰ ਰਾਵਿਓ = ਚੇਤੇ ਰੱਖੋ ਅਤੇ ਦੁੱਖ ਵਿਚ ਭੀ = ਵੀ ਉਸਨੂੰ ਸੰਮ੍ਾਲਿਓਇ = ਯਾਦ ਰੱਖੋ।

## ਨਾਨਕੁ ਕਹੈ ਸਿਆਣੀਏ; ਇਉ ਕੰਤ ਮਿਲਾਵਾ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵੇਦਾਂ ਸ਼ਾਸਤ੍ਰਾਂ ਦੇ ਗਿਆਨ ਵਾਲੀ ਸਿਆਣੀਏ = ਵੀਚਾਰਵਾਨ ਜਗਿਆਸੂ ਰੂਪੀ ਸਖੀਏ ! ਇਉ = ਇਸ ਪ੍ਰਕਾਰ ਕੰਤ = ਪਤੀ ਪਰਮੇਸ਼ਰ ਨਾਲ ਮਿਲਾਵਾ = ਮੇਲ ਹੋਇ = ਹੁੰਦਾ ਹੈ ॥੨॥

## ਪਉੜੀ ॥

## ਹਉ ਕਿਆ ਸਾਲਾਹੀ ਕਿਰਮ ਜੰਤੁ; ਵਡੀ ਤੇਰੀ ਵਡਿਆਈ ॥

ਹੇ ਪਰਮੇਸ਼ਰ ! ਹਉ = ਮੈਂ ਕਿਰਮ = ਕੀੜਾ ਜੰਤੁ = ਜੀਵ **ਵਾ:** ਕਿਰਮ ਜੰਤੁ = ਕੀਤਾ ਹੋਇਆ ਦਾਸਾਂ ਦਾ ਦਾਸ ਤੇਰੀ ਕਿਆ = ਕੀ ਸਾਲਾਹੀ = ਸਿਫ਼ਤ ਕਰ ਸਕਦਾ ਹਾਂ, ਤੇਰੀ ਵਡਿਆਈ = ਮਹਿਮਾਂ ਬਹੁਤ ਵੱਡੀ ਹੈ।

## ਤੂ ਅਗਮ ਦਇਆਲੁ ਅਗੰਮੁ ਹੈ; ਆਪਿ ਲੈਹਿ ਮਿਲਾਈ ॥

ਹੇ ਮਹਾਰਾਜ ! ਤੂੰ ਅਗਮ = ਸ਼ਾਸਤ੍ਰਾਂ ਕਰਕੇ ਅਗੰਮੁ = ਅਪਹੁੰਚ ਅਤੇ ਦਇਆਲੁ = ਦਇਆ ਦਾ ਘਰ ਹੈਂ **ਵਾ:** ਮਨ ਕਰਕੇ ਵੀ ਅਗੰਮ, ਬਾਣੀ ਕਰਕੇ ਵੀ ਅਗੰਮ ਹੈਂ ਅਤੇ ਦਇਆਲੂ ਸਰੂਪ ਹੈਂ, ਆਪ ਹੀ ਆਪਣੇ ਨਾਲ ਮਿਲਾਈ = ਮਿਲਾ ਲੈਹਿ = ਲੈਂਦਾ ਹੈਂ।

## ਮੈ ਤੁਝ ਬਿਨੁ ਬੇਲੀ ਕੋ ਨਹੀ; ਤੂ ਅੰਤਿ ਸਖਾਈ ॥

ਮੈ = ਮੇਰਾ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਇਸ ਲੋਕ ਵਿਚ ਕੋ = ਕੋਈ ਵੀ ਬੇਲੀ = ਮਿੱਤ੍ਰ ਨਹੀਂ ਹੈ, ਅਤੇ ਅੰਤਿ = ਅਖ਼ੀਰ ਪ੍ਰਲੋਕ ਵਿਚ ਵੀ ਮੇਰਾ ਤੂੰ ਹੀ ਸਖਾਈ = ਸਹਾਇਕ ਹੈਂ।

## ਜੋ ਤੇਰੀ ਸਰਣਾਗਤੀ; ਤਿਨ੍ ਲੈਹਿ ਛਡਾਈ ॥

ਜੋ = ਜਿਹੜੇ ਵੀ ਤੇਰੀ ਸਰਣਾਗਤੀ = ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਨ, ਤਿਨ੍ = ਉਨ੍ਹਾਂ ਨੂੰ ਤੂੰ ਜੰਮਣ ਮਰਣ, ਜਮਾਂ ਕੋਲੋਂ ਛਡਾਈ = ਛੁਡਾ ਲੈਹਿ = ਲੈਂਦਾ ਹੈਂ।

## ਨਾਨਕ ਵੇਪਰਵਾਹੁ ਹੈ; ਤਿਸੁ ਤਿਲੁ ਨ ਤਮਾਈ ॥੨੦॥੧॥

ਸਤਿਗੁਰੂ ਸਾਹਿਬ ਜੀ ਗੁਰਸਿੱਖਾਂ ਨੂੰ ਸੰਬੋਧਨ ਕਰਦੇ ਹੋਏ ਕਥਨ ਕਰਦੇ ਹਨ ਕਿ ਹੇ ਭਾਈ ! ਉਹ ਵਾਹਿਗੁਰੂ ਵੇਪਰਵਾਹੁ = ਬੇ-ਮੁਥਾਜ ਹੈ, ਤਿਸੁ = ਉਸ ਨੂੰ ਤਿਲੁ = ਤਿਲ ਮਾਤ੍ਰ, ਰਤਾ ਭਰ ਵੀ ਤਮਾਈ = ਲਾਲਚ, ਤਮ੍ਹਾ (ਖ਼੍ਵਾਹਸ਼) ਨਹੀਂ ਹੈ **ਵਾ:** ਉਸਦੇ ਅੰਦਰ (ਤਮ + ਆਈ) ਅਗਿਆਨ ਦਾ ਤਮ = ਹਨੇਰਾ ਅਤੇ ਅਵਿੱਦਿਆ ਨਹੀਂ ਆਈ = ਆਉਂਦੀ ॥੨੦॥੧॥

# ਭਗਤ ਬਾਣੀ ਆਰੰਭ

## ਰਾਗੁ ਸੂਹੀ, ਬਾਣੀ ਸ੍ਰੀ ਕਬੀਰ ਜੀਉ ॥ ਤਥਾ ਸਭਨਾ ਭਗਤਾ ਕੀ, ਕਬੀਰ ਕੇ

ਸੂਹੀ ਰਾਗ ਦੇ ਅੰਦਰ ਸ੍ਰੀ = ਸੁਭਾਏ ਮਾਨ, ਸ਼ਿਰੋਮਣੀ ਭਗਤ ਕਬੀਰ ਜੀਉ = ਜੀ ਦੀ ਉਚਾਰਣ ਕੀਤੀ ਬਾਣੀ ਤਥਾ = ਅਤੇ ਹੋਰ ਵੀ ਸਭਨਾ = ਸਾਰਿਆਂ ਭਗਤਾਂ ਕੀ = ਦੀ ਉਚਾਰਣ ਕੀਤੀ ਬਾਣੀ ਪ੍ਰਾਰੰਭ ਹੁੰਦੀ ਹੈ।

ਸਭ ਤੋਂ ਪਹਿਲਾਂ ਭਗਤ ਕਬੀਰ ਸਾਹਿਬ ਜੀ ਕੇ = ਦੇ ਸ਼ਬਦ ਪ੍ਰਾਰੰਭ ਹੁੰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਕਬੀਰ ਸਾਹਿਬ ਜੀ ਦਾ ਕੋਈ ਸੰਗੀ ਸੀ, ਜਿਸਦਾ ਬਾਹਰੋਂ ਕੁਸੰਗਤ ਦਾ ਅਸਰ ਪੈਣ ਕਰਕੇ ਮਨ ਵਿਗੜ ਗਿਆ ਸੀ, ਉਸਦੇ ਵਿਗੜੇ ਹੋਏ ਮਨ ਨੂੰ ਸੁਧਾਰਨ ਲਈ ਸਰਬ ਸਾਂਝਾ ਉਪਦੇਸ਼ ਕਥਨ ਕਰਦੇ ਹਨ।

## ਅਵਤਰਿ ਆਇ; ਕਹਾ ਤੁਮ ਕੀਨਾ ॥

ਹੇ ਭਾਈ ! ਮਨੁੱਖਾ ਅਵਤਰਿ = ਅਵਤਾਰ ਵਿਚ ਆਇ = ਆ ਕੇ ਤੁਮ = ਤੁਸਾਂ ਨੇ ਕਹਾ = ਕੀ ਕੀਨਾ = ਕੀਤਾ ਹੈ **ਵਾ:** ਹੇ ਅਵਤਰਿ = ਔਤਰੇ ਪੁਰਸ਼ਾਂ **ਵਾ:** (ਅਵ + ਤਰਿ) ਦੁਸ਼ਤਰ ਭਾਵ ਕਠਿਨਤਾਈ ਨਾਲ ਤਰਨ ਵਾਲੇ ਸੰਸਾਰ-ਸਮੁੰਦ੍ਰ ਵਿਚ ਆ ਕੇ ਤੁਸਾਂ ਕੀ ਕੀਤਾ ਹੈ ? **ਵਾ:** (ਅਵ + ਤਰਿ) ਤਰਨ ਤੋਂ ਰਹਿਤ ਡੁੱਬਣ ਯੋਗ ਪੁਰਸ਼ਾ ਤੂੰ ਹੋਰਨਾਂ ਜੂਨੀਆਂ ਵੱਲੋਂ ਮਨੁੱਖਾ ਜਨਮ ਵਿਚ ਉਤਰ ਕੇ ਕੀ ਲਾਭ ਵਾਲਾ ਕੰਮ ਕੀਤਾ ਹੈ **ਵਾ:** ਤੂੰ ਅਵ = ਅਤਸ਼ੇ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰਿ = ਤਰਨ ਲਈ ਮਨੁੱਖਾ ਜਨਮ ਵਿਚ ਆਇਆ ਹੈਂ, ਪਰ ਤੂੰ ਤਰਨ ਲਈ ਕੀ ਉਪਾਅ ਕੀਤਾ ਹੈ ?

## ਰਾਮ ਕੋ ਨਾਮੁ; ਨ ਕਬਹੂ ਲੀਨਾ ॥੧॥

ਤੂੰ ਰਾਮ = ਪਰਮੇਸ਼ਰ ਕੋ = ਦਾ ਨਾਮ ਕਬਹੂ = ਕਦੇ ਵੀ ਨਹੀਂ ਲੀਨਾ = ਲੈਣਾ ਕੀਤਾ ॥੧॥

## ਰਾਮ ਨ ਜਪਹੁ; ਕਵਨ ਮਤਿ ਲਾਗੇ ॥

ਰਾਮ = ਪਰਮੇਸ਼ਰ ਨੂੰ ਜਪਹੁ = ਜਪਦਾ ਨਹੀਂ ਹੈ, ਕਵਨ = ਕਿਹੜੀ ਖੋਟੀ ਮਤਿ = ਸਿੱਖਿਆ ਵਿਚ ਲਾਗੇ = ਲੱਗਿਆ ਹੋਇਆ ਹੈਂ।

## ਮਰਿ ਜਇਬੇ ਕਉ; ਕਿਆ ਕਰਹੁ ਅਭਾਗੇ ॥੧॥ਰਹਾਉ॥

ਹੇ ਅਭਾਗੇ = ਭਾਗਾਂ ਤੋਂ ਹੀਣੇ ਮਨੁੱਖਾ ਫੇਰ ਜਦੋਂ ਮਰ ਕੇ ਪ੍ਰਲੋਕ ਕਉ = ਨੂੰ ਜਇਬੇ = ਜਾਵੇਂਗਾ **ਵਾ:** ਮਰਿ ਜਇਬੇ ਕਉ = ਮਰਨ ਦੇ ਵੇਲੇ ਕਿਆ = ਕੀ ਕਰਹੁ = ਕਰੇਂਗਾ ॥੧॥ਰਹਾਉ॥

## ਦੁਖ ਸੁਖ ਕਰਿ ਕੈ; ਕੁਟੰਬੁ ਜੀਵਾਇਆ ॥

ਦੁੱਖ ਅਤੇ ਸੁੱਖ ਝੱਲ ਕਰਿ ਕੈ = ਕਰਕੇ ਆਪਣੇ ਕੁਟੰਬੁ = ਪਰਿਵਾਰ ਨੂੰ ਜੀਵਾਇਆ = ਪਾਲਣਾ ਕਰਦਾ ਹੈਂ **ਵਾ**: ਦੁੱਖਦਾਇਕ ਪਰਿਵਾਰ ਨੂੰ ਸੁੱਖਦਾਇਕ ਮੰਨ ਕੇ ਪਾਲਦਾ ਫਿਰਦਾ ਹੈਂ।

## ਮਰਤੀ ਬਾਰ; ਇਕਸਰ ਦੁਖੁ ਪਾਇਆ ॥੨॥

ਪਰ ਮਰਤੀ = ਮਰਨ ਦੇ ਬਾਰ = ਸਮੇਂ ਇਕਸਰ = ਇਕਸਾਰ, ਇਕ-ਰਸ ਤੈਨੂੰ ਇਕੱਲੇ ਨੂੰ ਹੀ ਦੁੱਖ ਪਾਇਆ = ਪ੍ਰਾਪਤ ਹੋਇਆ ਹੋਵੇਗਾ **ਵਾ**: ਇਕਸਰ = ਇਕੱਠਾ **ਵਾ**: ਇਕ ਤੇਰੇ ਹੀ ਸਿਰ ਉਪਰ ਸਾਰਾ ਦੁੱਖ ਪਾਇਆ ਜਾਵੇਗਾ ਭਾਵ ਉਸ ਵੇਲੇ ਇਸਤ੍ਰੀ ਪੁੱਤਰ ਆਦਿ ਨੇ ਕੋਈ ਰੱਖਿਆ ਨਹੀਂ ਕਰਨੀ॥੨॥

## ਕੰਠ ਗਹਨ; ਤਬ ਕਰਨ ਪੁਕਾਰਾ ॥
## ਕਹਿ ਕਬੀਰ; ਆਗੇ ਤੇ ਨ ਸੰਮ੍ਾਰਾ ॥੩॥੧॥

ਜਦੋਂ ਜਮਾਂ ਨੇ ਆ ਕੇ ਕੰਠ = ਗਲੇ ਤੋਂ ਗਹਨ = ਫੜ ਲਿਆ, ਤਬ = ਤਦੋਂ ਤੂੰ ਪੁਕਾਰਾ = ਫ਼ਰਿਆਦਾਂ ਕਰਨ ਲੱਗੇਂਗਾ ਭਾਵ ਜਮਾਂ ਤੋਂ ਡਰਦਾ ਹੋਇਆ ਬਚਾਅ ਵਾਸਤੇ ਅਵਾਜ਼ਾਂ ਮਾਰੇਂਗਾ, ਪਰ ਉਸ ਵੇਲੇ ਕਿਸੇ ਨੇ ਵੀ ਅਵਾਜ਼ ਨਹੀਂ ਸੁਣਨੀ।

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਉਹ ਸਮਾਂ ਆਗੇ ਤੇ = ਆਉਣ ਤੋਂ ਪਹਿਲਾਂ ਹੀ ਕਿਉਂ ਨਹੀਂ ਪਰਮੇਸ਼ਰ ਨੂੰ ਸੰਮ੍ਾਰਾ = ਚੇਤੇ ਕਰਦਾ॥੩॥੧॥

## ਸੂਹੀ ਕਬੀਰ ਜੀ ॥

ਇਸਤ੍ਰੀ ਦੇ ਅਲੰਕਾਰ ਦੁਆਰਾ ਜਗਿਆਸੂ ਦਾ ਪ੍ਰਕਾਰ ਵਰਣਨ ਕਰਦੇ ਹਨ।

## ਥਰਹਰ ਕੰਪੈ; ਬਾਲਾ ਜੀਉ ॥

ਮੌਤ ਦੇ ਭੈ ਕਰਕੇ ਮੇਰੀ ਬਾਲਾ = ਅਗਿਆਤ ਜੀਉ = ਜਿੰਦ ਥਰਹਰ = ਥਰ-ਥਰ ਕੰਪੈ = ਕੰਬਦੀ ਹੈ **ਅਥਵਾ** ਜਿਵੇਂ (ਥਰ + ਹਰ) ਥਰ = ਥਾਲੀ ਵਿਚ ਪਿਆ ਹਰ = ਜਲ, ਮੋਤੀ ਫ਼ੌਜਾਂ ਦੀ ਖੜ ਖੜਾਹਟ, ਧਮਾਕੇ ਦੀ ਅਵਾਜ਼ ਨਾਲ ਕੰਬਦਾ ਹੈ, ਏਸੇ ਪ੍ਰਕਾਰ ਅੰਤਹਕਰਨ ਰੂਪੀ ਥਾਲ ਵਿਚ ਦਿਲ ਰੂਪੀ ਮੋਤੀ ਮੌਤ ਦੀ ਖੜਖੜਾਹਟ ਸੁਣ ਕੇ ਕੰਬਦਾ ਹੈ ਜੀ।

**ਸਾਖੀ—ਥਾਲ ਵਿਚ ਮੋਤੀ ਕੰਬਣ ਦੀ** : ਇਸ ਉਪਰੋਕਤ ਵੀਚਾਰ ’ਤੇ ਇਕ ਛੋਟੀ ਜਿਹੀ ਸਾਖੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਦੀ ਹੈ, ਜੋ ਇਸ ਪ੍ਰਕਾਰ ਹੈ—ਜਿਸ ਸਮੇਂ ਸਤਿਗੁਰੂ ਜੀ ਦਾ ਮੇਹਰਾਜ ਵਿਚ ਜੰਗ ਹੋਇਆ ਸੀ, ਉਸ ਸਮੇਂ ਰਾਇ ਜੋਧ ਦੀ ਘਰਵਾਲੀ ਰਾਜ ਕੌਰ ਨੇ ਆਪਣੇ ਪਤੀ ਨੂੰ ਕਿਹਾ ਕਿ ਹੇ ਮਹਾਰਾਜ! ਗੁਰੂ ਸਾਹਿਬ ਜੀ ਦੀ ਜੰਗ ਹੋਣ ਵਾਲੀ ਹੈ, ਤੁਸੀਂ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਹੋਵੋ। ਅੱਗੋਂ ਰਾਇ ਜੋਧ ਨੇ ਕਿਹਾ ਕਿ ਮੈਂ ਜਾਣ ਨੂੰ ਤਿਆਰ ਹਾਂ, ਪਰ ਜਦੋਂ ਫ਼ੌਜ ਚੜ੍ਹ ਕੇ ਆਵੇਗੀ, ਮੈਂ ਉਸ ਵੇਲੇ ਜਾਵਾਂਗਾ। ਅੱਗੋਂ ਉਸਦੀ ਪਤਨੀ ਨੇ ਕਿਹਾ ਕਿ ਫ਼ੌਜ ਤਾਂ ਆ ਗਈ ਹੈ। ਇਹ ਦੇਖੋ ਮੈਂ ਥਾਲ ਵਿਚ ਮੋਤੀ ਪਾ ਕੇ ਜ਼ਮੀਨ ਉਪਰ ਰੱਖਿਆ ਹੋਇਆ ਹੈ, ਜੋ ਫ਼ੌਜਾਂ ਦੇ ਪੈਰਾਂ ਦੀ ਖੜਖੜਾਹਟ ਨਾਲ ਕੰਬ ਰਿਹਾ ਹੈ। ਸੋ ਤੁਸੀਂ ਜਲਦੀ ਹੀ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਵੋ। ਇਉਂ ਰਾਜਾ ਜੋਧ ਜਲਦੀ ਹੀ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਇਸਨੇ ਬਹੁਤ ਸੂਰਵੀਰਤਾ ਨਾਲ ਜੰਗ ਲੜੀ। ਫੇਰ ਸਤਿਗੁਰਾਂ ਦੀ ਸਿੱਖੀ ਕਮਾਉਣਾ ਕੀਤੀ।

## ਨਾ ਜਾਨਉ; ਕਿਆ ਕਰਸੀ ਪੀਉ ॥੧॥

ਇਹ ਨਾ = ਨਹੀਂ ਜਾਨਉ = ਜਾਣਦੀ, ਕਿ ਪੀਉ = ਪਤੀ ਪਰਮੇਸ਼ਰ ਸਾਡੇ ਨਾਲ ਕਿਆ = ਕੀ ਸਲੂਕ ਕਰਸੀ = ਕਰੇਗਾ ॥੧॥

## ਰੈਨਿ ਗਈ; ਮਤ ਦਿਨੁ ਭੀ ਜਾਇ ॥

ਰੈਨਿ = ਰਾਤ ਤਾਂ ਸੁੱਤਿਆਂ ਪਇਆਂ ਹੀ ਬਤੀਤ ਹੋ ਗਈ ਹੈ, ਮਤ = ਮਤਾਂ ਕਿਤੇ ਦਿਨ ਭੀ = ਵੀ ਭਜਨ ਸਿਮਰਨ ਤੋਂ ਬਿਨਾਂ ਹੀ ਲੰਘ ਜਾਵੇ **ਅਥਵਾ** ਬਾਲਕ ਅਵਸਥਾ ਰੂਪੀ ਰਾਤ ਅਗਿਆਨ ਦੇ ਹਨੇਰੇ ਵਿਚ ਨਿਸਫਲ ਗੁਜ਼ਰ ਗਈ ਹੈ, ਹੁਣ ਜਵਾਨੀ ਰੂਪੀ ਦਿਨ ਵੀ ਮਤਾਂ ਕਿਤੇ ਵਿਅਰਥ ਹੀ ਗੁਜ਼ਰ ਜਾਵੇ **ਅਥਵਾ** ਜਵਾਨੀ ਰੂਪੀ ਰਾਤ ਵਿਸ਼ਿਆਂ ਦੀ ਪ੍ਰਬਲਤਾ ਕਰਕੇ ਗੁਜ਼ਰ ਗਈ ਹੈ, ਮਤਾਂ ਕਿਤੇ ਦਿਨ ਵੀ ਪ੍ਰਭੂ ਦੀ ਪ੍ਰਾਪਤੀ ਤੋਂ ਬਿਨਾਂ ਹੀ ਗੁਜ਼ਰ ਜਾਵੇ।

## ਭਵਰ ਗਏ; ਬਗ ਬੈਠੇ ਆਇ ॥੧॥ਰਹਾਉ॥

ਭਵਰ = ਭੌਰਿਆਂ ਦੀ ਨਿਆਈਂ ਕਾਲੇ ਕੇਸ ਚਲੇ ਗਏ ਅਤੇ ਬਗ = ਬਗਲਿਆਂ ਦੀ ਨਿਆਈਂ ਚਿੱਟੇ ਕੇਸ ਸਿਰ ਉਪਰ ਆ ਕੇ ਬੈਠੇ = ਬੈਠ ਗਏ ਹਨ **ਅਥਵਾ** ਭੌਰਿਆਂ ਦੀ ਨਿਆਈਂ ਸਾਰ ਗਰਾਹੀ ਸੁਭਾਅ ਅੰਦਰੋਂ ਚਲਿਆ ਗਿਆ ਅਤੇ ਬਗਲਿਆਂ ਦੀ ਨਿਆਈਂ ਪਖੰਡ ਹਿਰਦੇ ਵਿਚ ਆ ਕੇ ਇਸਥਿਤ ਹੋ ਗਿਆ ॥੧॥ਰਹਾਉ॥

## ਕਾਚੈ ਕਰਵੈ; ਰਹੈ ਨ ਪਾਨੀ ॥

ਜਿਵੇਂ ਕਾਚੈ = ਕੱਚੇ ਕਰਵੈ = ਕੁੱਜੇ, ਘੜੇ ਵਿਚ ਪਾਨੀ = ਜਲ ਨਹੀਂ ਰਹੈ = ਰਹਿ ਸਕਦਾ, ਇਉਂ ਇਹ ਪੰਜਾਂ ਤੱਤਾਂ ਦੇ ਰਚੇ ਕੱਚੇ ਸਰੀਰ ਰੂਪੀ ਕੁੱਜੇ ਵਿਚ ਸੁਆਸਾਂ ਰੂਪੀ ਪਾਣੀ ਨਹੀਂ ਠਹਿਰ ਸਕਦਾ।

## ਹੰਸੁ ਚਲਿਆ; ਕਾਇਆ ਕੁਮਲਾਨੀ ॥੨॥

ਜਦੋਂ ਹੰਸੁ = ਜੀਵਾਤਮਾ ਚਲਿਆ = ਤੁਰ ਜਾਵੇਗਾ, ਤਦੋਂ ਇਹ ਕਾਇਆ = ਦੇਹੀ ਕੁਮਲਾਨੀ = ਕੁਮਲਾ ਜਾਵੇਗੀ ॥੨॥

## ਕੁਆਰ ਕੰਨਿਆ; ਜੈਸੇ ਕਰਤ ਸੀਗਾਰਾ ॥
## ਕਿਉ ਰਲੀਆ ਮਾਨੈ; ਬਾਝੁ ਭਤਾਰਾ ॥੩॥

ਜੈਸੇ = ਜਿਸ ਪ੍ਰਕਾਰ ਕੁਆਰ = ਅਣਵਿਆਹੇ, ਕੁਆਰੀ ਕੰਨਿਆ = ਲੜਕੀ ਪਤੀ ਦੇ ਸੁੱਖ ਵਾਸਤੇ ਸੀਗਾਰਾ = ਸ਼ਿੰਗਾਰ ਕਰਤ = ਕਰਦੀ ਹੋਵੇ।

ਪਰ ਉਹ ਭਤਾਰਾ = ਪਤੀ ਤੋਂ ਬਾਝੁ = ਬਗ਼ੈਰ ਕਿਉ = ਕਿਵੇਂ ਰਲੀਆ = ਖ਼ੁਸ਼ੀਆਂ ਮਾਨੈ = ਮਾਣ ਸਕਦੀ ਹੈ ਭਾਵ ਨਹੀਂ ਮਾਣ ਸਕਦੀ।

ਏਸੇ ਪ੍ਰਕਾਰ ਗੁਰੂ ਸਾਹਿਬ ਜੀ ਦੀ ਸਿੱਖਿਆ ਨੂੰ ਧਾਰਨ ਕੀਤੇ ਤੋਂ ਬਗ਼ੈਰ ਨਿਗੁਰਾ ਪੁਰਸ਼ ਜਪ, ਤਪ, ਸਾਧਨਾ ਰੂਪੀ ਸ਼ਿੰਗਾਰ ਕਰਦਾ ਹੈ, ਪਰ ਉਹ ਗੁਰੂ ਸਾਹਿਬ ਜੀ ਨੂੰ ਧਾਰਨ ਕੀਤੇ ਤੋਂ ਬਗ਼ੈਰ ਕਿਸ ਪ੍ਰਕਾਰ ਵਾਹਿਗੁਰੂ ਦੀ ਪ੍ਰਾਪਤੀ ਦੀਆਂ ਖ਼ੁਸ਼ੀਆਂ ਮਾਣ ਸਕਦਾ ਹੈ ਭਾਵ ਨਹੀਂ ਮਾਣ ਸਕਦਾ ॥੩॥

**ਕਾਗ ਉਡਾਵਤ; ਭੁਜਾ ਪਿਰਾਨੀ ॥ ਕਹਿ ਕਬੀਰ; ਇਹ ਕਥਾ ਸਿਰਾਨੀ ॥੪॥੨॥**

ਜਿਵੇਂ ਪਤੀ ਦੀ ਉਡੀਕ ਵਿਚ ਪਤਨੀ ਦੀ ਕਾਗ = ਕਾਂ ਉਡਾਵਤ = ਉਡਾਉਂਦੀ[1] ਦੀ ਭੁਜਾ ਪਿਰਾਨੀ = ਪੀੜਾ ਦੇ ਸਹਿਤ ਦੁੱਖ ਉਠਾਉਂਦੀ ਹੈ।

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦੀ ਇਹ ਪਰਮਾਰਥ ਦੀ ਕਥਾ = ਕਹਾਣੀ ਸਿਰਾਨੀ = ਬਤੀਤ ਹੁੰਦੀ ਜਾਂਦੀ ਹੈ।

**ਅਥਵਾ** ਏਸੇ ਪ੍ਰਕਾਰ ਕਾਵਾਂ ਦੀ ਨਿਆਈਂ ਕਾਮ ਕ੍ਰੋਧ ਨੂੰ ਉਡਾਉਂਦਿਆਂ ਦੀ ਭਾਵੇਂ ਬੁੱਧੀ ਰੂਪੀ ਭੁਜਾ ਪੀੜਾ ਦੇ ਸਹਿਤ ਹੋ ਜਾਵੇ, ਪਰ ਇਹ ਉੱਡਦੇ ਨਹੀਂ ਹਨ।

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਵਿਛੋੜੇ ਦੀ ਕਥਾ ਹੈ, ਪਤੀ ਪਰਮੇਸ਼ਰ ਦੇ ਮਿਲਾਪ ਵਾਲੀ ਕਥਾ ਸਿਰਾਨੀ = ਬਤੀਤ ਹੋ ਗਈ ਹੈ।

**ਅਥਵਾ** ਜਿਹੜੀ ਅਭਾਸ ਬਿਰਤੀ ਕਾਮ ਕ੍ਰੋਧ ਰੂਪੀ ਕਾਵਾਂ ਨੂੰ ਉਡਾਉਂਦੀ ਹੈ, ਉਸਨੂੰ (ਪਿ + ਰਾਨੀ) ਪਿ = ਪੀਆਂ ਅਕਾਲ ਪੁਰਖ ਨੇ ਆਪਣੇ ਸਰੂਪ ਵਿਚ ਮੇਲ ਕੇ ਰਾਨੀ = ਰਾਣੀ ਬਣਾ ਲਿਆ ਹੈ।

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਵਿਛੋੜੇ ਦੀ ਕਥਾ ਸਾਰੀ ਸਿਰਾਨੀ = ਬਤੀਤ ਹੋ ਗਈ ਹੈ, ਭਾਵ ਉਨ੍ਹਾਂ ਦਾ ਪਤੀ ਪਰਮੇਸ਼ਰ ਨਾਲ ਮਿਲਾਪ ਹੋ ਗਿਆ ਹੈ ॥੪॥੨॥

## ਸੂਹੀ ਕਬੀਰ ਜੀਉ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਗੁਆਂਢ ਵਿਚ ਕੋਈ ਆਦਮੀ ਜਦੋਂ ਚੜ੍ਹਾਈ ਕਰਨ (ਮਰਨ) ਲੱਗਾ, ਜਦੋਂ ਜਮਦੂਤਾਂ ਨੇ ਆ ਕੇ ਵਿਖਾਈ ਦਿੱਤੀ ਤਾਂ ਇਸਨੇ ਡਰਦੇ ਤੇ ਕੰਬਦੇ ਹੋਏ ਨੇ ਕਿਹਾ ਕਿ ਮੇਰੇ ਕੋਲ ਬਹੁਤ ਸਾਰਾ ਧਨ ਹੈ, ਤੁਸੀਂ ਉਹ ਲੈ ਲਵੋ ਤੇ ਮੈਨੂੰ ਛੱਡ ਦੇਵੋ, ਅੱਗੋਂ ਜਮਦੂਤ ਕਹਿਣ ਲੱਗੇ ਕਿ ਜੇਕਰ ਅਸੀਂ ਧਨ ਲੈ ਕੇ ਛੱਡ ਜਾਇਆ ਕਰੀਏ ਤਾਂ ਸਾਰੇ ਰਾਜੇ, ਅਮੀਰ ਲੋਕ ਸਦਾ ਜਿਊਂਦੇ ਹੀ ਰਹਿ ਜਾਣ, ਕੋਈ ਵੀ ਪ੍ਰਲੋਕ ਨੂੰ ਨਾ ਜਾਵੇ, ਅਸੀਂ ਧਨ ਦੀ ਵੱਢੀ ਲੈ ਕੇ ਤੈਨੂੰ ਛੱਡ ਨਹੀਂ ਸਕਦੇ, ਫੇਰ ਇਸਨੇ ਪਹਿਲਾਂ ਅੱਧਾ, ਫਿਰ ਤੀਜਾ ਹਿੱਸਾ ਤੇ ਫਿਰ ਸਾਰੇ ਧਨ ਦੇਣ ਦਾ ਲਾਲਚ ਦਿੱਤਾ ਕਿ ਘਾਹ ਖੋਤ ਕੇ ਗੁਜ਼ਾਰਾ ਕਰ ਲਵਾਂਗਾ, ਤੁਸੀਂ ਮੇਰਾ ਸਾਰਾ ਧਨ ਹੀ ਲੈ ਜਾਵੋ। ਜਮਦੂਤਾਂ ਨੇ ਕਿਹਾ ਕਿ ਅਸੀਂ ਤੈਨੂੰ ਲੈ ਕੇ ਹੀ ਜਾਣਾ ਹੈ। ਫੇਰ ਉਹ ਆਦਮੀ ਕਹਿਣ ਲੱਗਾ ਕਿ ਜਿਥੇ ਜਿਥੇ ਮੇਰੀ ਮਾਇਆ ਦੱਬੀ ਹੋਈ ਹੈ, ਮੈਨੂੰ ਉਥੇ ਲੈ ਜਾਵੋ, ਉਹ ਮੇਰੀ ਸਹਾਇਤਾ ਕਰੇਗੀ, ਜਮਦੂਤ ਉਥੇ ਲੈ ਗਏ, ਇਸਨੇ ਧਨ ਨੂੰ ਕਿਹਾ ਕਿ ਮੈਂ ਸਾਰੀ ਉਮਰ ਤੇਰੀ ਸੇਵਾ ਕੀਤੀ ਹੈ, ਤੈਨੂੰ ਹਵਾ ਵੀ ਨਹੀਂ ਲੱਗਣ ਦਿੱਤੀ, ਕਦੇ ਪੁੰਨ-ਦਾਨ ਵਿਚ ਖ਼ਰਚਿਆ ਵੀ ਨਹੀਂ ਹੈ, ਤੂੰ ਹੁਣ ਮੇਰੀ ਮਦਦ। ਕਰ ਉਸ ਵੇਲੇ ਮਾਇਆ ਨੇ ਆਪਣੀ ਸ਼ਕਤੀ ਦੁਆਰਾ ਇਸਤ੍ਰੀ ਰੂਪ ਧਾਰਨ ਕਰਦਿਆਂ ਹੋਇਆਂ ਇਉਂ ਕਿਹਾ ਕਿ ਤੂੰ ਮੇਰਾ ਇਥੇ ਮਿੱਟੀ ਵਿਚ ਦਮ ਘੁੱਟ ਕੇ ਰੱਖਿਆ ਹੈ, ਜਾ ਮੇਰਾ ਵੀ ਤੈਨੂੰ ਸ਼ਰਾਪ ਹੈ ਕਿ ਤੂੰ ਨਰਕਾਂ ਵਿਚ ਪਵੇਂ, ਇਸ ਪ੍ਰਕਾਰ ਇਹ ਬਹੁਤ ਨਿਰਾਸ਼ ਹੋਇਆ ਤੇ ਜਮਦੂਤਾਂ ਨੇ ਪਕੜ ਕੇ ਪ੍ਰਲੋਕ ਨੂੰ ਤੋਰ ਲਿਆ, ਸੋ ਜਿਸ ਪ੍ਰਕਾਰ ਉਸ ਦੀ ਹਾਲਤ ਹੋਈ ਜਾਂ ਜਿਨ੍ਹਾਂ ਪੁਰਖਾਂ ਨੇ ਸਾਰੀ ਉਮਰ ਪਰਮੇਸ਼ਰ ਦਾ ਸਿਮਰਨ ਭਜਨ ਨਹੀਂ ਕੀਤਾ, ਕੋਈ ਨੇਕੀ ਨਹੀਂ ਕੀਤੀ, ਸਗੋਂ ਮਾਇਆ ਜੋੜਨ ਤੇ ਵਿਸ਼ੇ ਭੋਗਣ ਵਿਚ ਹੀ ਸਦਾ ਲੱਗੇ ਰਹੇ

---

੧. ਪਤੀ ਦੇ ਵਿਛੋੜੇ ਵਿਚ ਬਿਰਹਨੀ, ਇਸਤ੍ਰੀ ਘਰ ਦੇ ਬਨੇਰੇ ਉਪਰ ਬੈਠੇ ਕਾਂ ਨੂੰ ਡਰਾਉਣ ਤੋਂ ਬਿਨਾਂ ਮਨ ਵਿਚ ਪਤੀ ਦਾ ਧਿਆਨ ਧਾਰ ਕੇ ਕੇਵਲ ਮੁੱਖ ਤੋਂ ਕਹਿ ਕੇ ਉਡਾ ਦੇਵੇ, ਇਹ ਇਸਤ੍ਰੀਆਂ ਵਿਚ ਸ਼ੁੱਭ ਸ਼ਗੁਨ ਸਮਝਿਆ ਜਾਂਦਾ ਹੈ, ਕਿ ਜੇ ਕਾਂ ਉੱਡ ਗਿਆ ਤਾਂ ਸਮਝਿਆ ਜਾਂਦਾ ਹੈ ਕਿ ਵਿਦੇਸ਼ ਗਿਆ ਪਤੀ ਛੇਤੀ ਆਉਣ ਵਾਲਾ ਹੈ, ਜੇ ਕਾਂ ਨਾ ਉੱਡੇ ਤਾਂ ਸਮਝਿਆ ਜਾਂਦਾ ਹੈ ਕਿ ਪਤੀ ਦੇ ਆਉਣ ਵਿਚ ਅਜੇ ਕੁਝ ਦੇਰੀ ਹੈ। ਐਸਾ ਪੁਰਾਣੇ ਸਮੇਂ ਦਾ ਇਕ ਕਲਪਿਤ ਰਿਵਾਜ ਸੀ, ਉਸ ਦਾ ਇਥੇ ਪ੍ਰਮਾਣ ਦਿੱਤਾ ਹੈ।

ਹਨ, ਉਨ੍ਹਾਂ ਦੀ ਅੰਤ ਵੇਲੇ ਦੀ ਹਾਲਤ ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਅਤੇ ਜਿਨ੍ਹਾਂ ਨੇ ਪਰਮੇਸ਼ਰ ਦੇ ਸਿਮਰਨ ਭਜਨ ਵਿਚ ਚਿੱਤ ਜੋੜਿਆ ਹੈ, ਉਨ੍ਹਾਂ ਦੀ ਅਵਸਥਾ ਵੀ ਕਥਨ ਕਰਨਗੇ।

## ਅਮਲੁ ਸਿਰਾਨੋ; ਲੇਖਾ ਦੇਨਾ ॥ ਆਏ ਕਠਿਨ; ਦੂਤ ਜਮ ਲੇਨਾ ॥

ਅਮਲੁ = ਕਰਮਾਂ ਦੇ ਸਿਰਾਨੋ = ਬੀਤਿਆਂ ਭਾਵ ਪ੍ਰਾਲਬਧ ਪੂਰੀ ਹੋਈ ਤੋਂ ਲੇਖਾ = ਹਿਸਾਬ ਕਿਤਾਬ ਦੇਨਾ = ਦੇਣਾ ਪਵੇਗਾ **ਵਾ:** ਪਰਮੇਸ਼ਰ ਦੇ ਅਮਲੁ = ਹੁਕਮ ਅਨੁਸਾਰ ਪ੍ਰਾਲਬਧ ਮੁੱਕਣ ਤੋਂ (ਕਿ ਇਤਨੇ ਸਾਲ, ਇਤਨੇ ਮਹੀਨੇ, ਇਤਨੇ ਪਹਿਰ, ਇਤਨੀਆਂ ਘੜੀਆਂ, ਇਤਨੇ ਸੁਆਸ ਲੈ ਕੇ ਜਿਊਣਾ ਹੈ, ਇਹ ਮੁੱਕਣ ਤੋਂ) ਜੋ ਜ਼ਿੰਦਗੀ ਵਿਚ ਕਰਮ ਕੀਤੇ ਹਨ, ਉਨ੍ਹਾਂ ਅਨੁਸਾਰ ਲੇਖਾ ਦੇਣਾ ਪਵੇਗਾ।

ਇਸ ਲਈ ਕਠਿਨ = ਕਰੜੇ ਸੁਭਾਅ ਵਾਲੇ ਦੂਤ ਜਮ = ਧਰਮ ਰਾਜੇ ਦੇ ਦੂਤ ਲੇਨਾ = ਲੈਣ ਵਾਸਤੇ ਆਏ = ਆ ਗਏ ਹਨ।

## ਕਿਆ ਤੈ ਖਟਿਆ; ਕਹਾ ਗਵਾਇਆ ॥
## ਚਲਹੁ ਸਿਤਾਬ; ਦੀਬਾਨਿ ਬੁਲਾਇਆ ॥੧॥

ਉਹ ਜਮਦੂਤ ਕਹਿਣਗੇ ਕਿ ਹੇ ਜੀਵ ! ਪਰਮੇਸ਼ਰ ਨੇ ਜੋ ਤੈਨੂੰ ਸੁਆਸਾਂ ਰੂਪੀ ਪੂੰਜੀ ਦਿੱਤੀ ਸੀ, ਉਸ ਨਾਲ ਤੈ = ਤੂੰ ਕਿਆ = ਕੀ ਖਟਿਆ = ਕਮਾਇਆ ਹੈ ਅਤੇ ਉਸਨੂੰ ਕਹਾ = ਕਿਥੇ ਗਵਾਇਆ ਭਾਵ ਖ਼ਰਚ ਕੀਤਾ ਹੈ ?

ਹੁਣ ਤੂੰ ਸਿਤਾਬ = ਛੇਤੀ ਚਲਹੁ = ਚੱਲਣਾ ਕਰ, ਤੈਨੂੰ ਪ੍ਰਲੋਕ ਦੀ ਦੀਬਾਨਿ = ਕਚਹਿਰੀ ਵਿਚ ਬੁਲਾਇਆ = ਬੁਲਾਉਣਾ ਕੀਤਾ ਹੈ ॥੧॥

## ਚਲੁ ਦਰਹਾਲੁ; ਦੀਵਾਨਿ ਬੁਲਾਇਆ ॥
## ਹਰਿ ਫੁਰਮਾਨੁ; ਦਰਗਹ ਕਾ ਆਇਆ ॥੧॥ਰਹਾਉ॥

ਦਰਹਾਲੁ = ਸ਼ੀਘਰ ਚਲੁ = ਚੱਲਣਾ ਕਰ **ਵਾ:** ਇਸੇ ਹਾਲਤ ਵਿਚ ਛੇਤੀ ਚੱਲਣਾ ਕਰ, ਤੈਨੂੰ ਦੀਵਾਨਿ = ਹਾਕਮ ਭਾਵ ਧਰਮਰਾਜੇ ਨੇ ਕਚਹਿਰੀ ਵਿਚ ਬੁਲਾਇਆ = ਬੁਲਾਉਣਾ ਕੀਤਾ ਹੈ।

ਜੀਵ ਕਹਿੰਦਾ ਹੈ ਕਿ ਮੈਨੂੰ ਧਰਮ ਰਾਜੇ ਨੇ ਕਿਉਂ ਬੁਲਾਉਣਾ ਕੀਤਾ ਹੈ, ਤਾਂ ਜਮਦੂਤ ਕਹਿੰਦੇ ਹਨ ਕਿ ਧਰਮ ਰਾਜੇ ਨੂੰ ਵੀ ਹਰਿ = ਪਰਮੇਸ਼ਰ ਦੀ ਦਰਗਾਹ ਦਾ ਫੁਰਮਾਨੁ = ਹੁਕਮ ਆਇਆ ਹੈ ਕਿ ਫਲਾਣਾ ਆਦਮੀ ਮੇਰੇ ਦੁਆਰਾ ਦਿੱਤੀ ਸੁਆਸਾਂ ਦੀ ਪੂੰਜੀ ਨੂੰ ਭੋਗ ਚੁੱਕਾ ਹੈ, ਉਸ ਨੂੰ ਪ੍ਰਲੋਕ ਵਿਚ ਹਾਜ਼ਰ ਕਰ ॥੧॥ਰਹਾਉ॥

## ਕਰਉ ਅਰਦਾਸਿ; ਗਾਵ ਕਿਛੁ ਬਾਕੀ ॥ ਲੇਉ ਨਿਬੇਰਿ; ਆਜੁ ਕੀ ਰਾਤੀ ॥

ਫੇਰ ਜੀਵ ਜਮਦੂਤਾਂ ਅੱਗੇ ਅਰਦਾਸਿ = ਬੇਨਤੀ ਕਰਉ = ਕਰਦਾ ਹੈ ਕਿ ਮੇਰਾ ਅਜੇ ਗਾਵ = ਪਿੰਡ ਵਿਚ ਕਿਛੁ = ਕੁਝ ਲੈਣ ਦੇਣ ਦਾ ਹਿਸਾਬ ਕਿਤਾਬ ਬਾਕੀ ਰਹਿੰਦਾ ਹੈ।

ਤੁਸੀਂ ਮੈਨੂੰ ਛੱਡ ਦਿਉ ਮੈਂ ਅੱਜ ਕੀ = ਦੀ ਰਾਤੀ = ਰਾਤ ਨੂੰ ਹੀ ਸਾਰਾ ਕੁਝ ਨਿਬੇਰਿ = ਨਬੇੜ, ਮੁਕਾ ਲਵਾਂਗਾ।

## ਕਿਛੁ ਭੀ ਖਰਚੁ; ਤੁਮ੍ਹਾਰਾ ਸਾਰਉ ॥ ਸੁਬਹ ਨਿਵਾਜ; ਸਰਾਇ ਗੁਜਾਰਉ ॥੨॥

ਅਤੇ ਕਿਛੁ = ਕੁਝ ਕੁ ਤੁਮ੍ਹਾਰਾ = ਤੁਹਾਡਾ ਵੀ ਖ਼ਰਚ ਸਾਰਉ = ਸਾਰਾਂਗਾ ਭਾਵ ਕੁਝ ਕੁ ਤੁਹਾਨੂੰ ਵੀ ਖ਼ਰਚ ਦੇਵਾਂਗਾ।

ਫੇਰ ਸੁਬਹ = ਸਵੇਰ ਦੀ ਨਿਵਾਜ ਸਰਾਇ = ਸਰਾਂ ਭਾਵ ਜਮ ਮਾਰਗ ਦੇ ਰਸਤੇ ਵਿਚ ਹੀ ਗੁਜਾਰਉ = ਪੜ੍ਹ ਲਵਾਂਗਾ **ਵਾ:** ਸਵੇਰ ਦੀ ਨਿਵਾਜ ਇਥੇ ਸਰਾਂ ਵਿਚ ਪੜ੍ਹ ਪੈਣ ਦਿਉ, ਫੇਰ ਤੁਹਾਡੇ ਨਾਲ ਚਲਾ ਜਾਵਾਂਗਾ ਭਾਵ ਸੰਸਾਰ ਦੇ ਮੋਹ ਵਿਚ ਬੱਝਾ ਜੀਵ ਹੋਰ ਸਮਾਂ ਇਥੇ ਗੁਜ਼ਾਰਨਾ ਚਾਹੁੰਦਾ ਹੈ। **ਅਥਵਾ** ਜਮਦੂਤ ਆਖਦੇ ਹਨ ਕਿ ਤੂੰ ਹੁਣ ਛੇਤੀ ਚੱਲ, ਸਵੇਰ ਦੀ ਨਿਮਾਜ਼ ਦਾ ਵਖਤ ਰਸਤੇ ਵਿਚ ਬੈਤਰਨੀ ਨਦੀ ਦੀ ਸਰਾਂ ਉਪਰ ਹੀ ਗੁਜ਼ਾਰ ਲਵੀਂ ਭਾਵ ਮੁਸਲਮਾਨ ਮੱਤ ਵਿਚ ਮੰਨਦੇ ਹਨ ਕਿ ਜਮ ਮਾਰਗ ਰਸਤੇ ਦੇ ਅੱਧ ਵਿਚ ਬੈਤਰਨੀ ਨਦੀ ਉਪਰ ਸਰਾਂ ਹੈ। ਅਰਥਾਤ ਸ੍ਵਾਸਾਂ ਦੀ ਪੂੰਜੀ ਮੁੱਕੀ ਤੋਂ ਜਮਦੂਤ ਕਿਸੇ ਵੀ ਹਾਲਤ ਵਿਚ ਛੱਡ ਕੇ ਨਹੀਂ ਜਾਂਦੇ ॥੨॥

***ਪ੍ਰਸ਼ਨ*** *: ਹੇ ਕਬੀਰ ਜੀ! ਫੇਰ ਇਸ ਸੰਸਾਰ-ਸਮੁੰਦ੍ਰ ਤੋਂ ਤਰਦਾ ਕੌਣ ਹੈ?*
***ਉੱਤਰ :***

## ਸਾਧਸੰਗਿ; ਜਾ ਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ; ਪੁਰਖੁ ਸਭਾਗਾ ॥

ਹੇ ਭਾਈ! ਸਾਧਸੰਗਿ = ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕੇ ਜਾ = ਜਿਸ ਪੁਰਖ ਕਉ = ਨੂੰ ਹਰਿ = ਪਰਮੇਸ਼ਰ ਦਾ ਰੰਗੁ = ਪਿਆਰ ਲਾਗਾ = ਲੱਗ ਗਿਆ ਹੈ।

ਸੋ = ਉਹ ਜਨੁ = ਪੁਰਖ ਧਨੁ ਧਨੁ = ਧੰਨਤਾ ਦੇ ਯੋਗ ਹੈ ਅਤੇ ਉਹ ਸਭਾਗਾ = ਸ੍ਰੇਸ਼ਟ ਭਾਗਾਂ ਵਾਲਾ ਪੁਰਖ ਹੈ।

## ਈਤ ਊਤ; ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ; ਜੀਤਿ ਅਮੋਲੇ ॥੩॥

ਈਤ ਊਤ = ਲੋਕ-ਪ੍ਲੋਕ ਵਿਚ ਪ੍ਰਭੂ ਦੇ ਜਨ = ਸੇਵਕ ਸਦਾ = ਹਮੇਸ਼ਾਂ ਹੀ ਸੁਹੇਲੇ = ਸੁਖੀ ਹਨ।

ਜੋ ਆਪਣੇ ਇਸ ਅਮੋਲੇ = ਅਮੋਲਕ ਮਨੁੱਖਾ ਜਨਮ ਰੂਪੀ ਪਦਾਰਥੁ = ਵਸਤੂ ਨੂੰ ਜੀਤਿ = ਜਿੱਤ ਕੇ ਜਾਂਦੇ ਹਨ ਭਾਵ ਕਾਮਾਦਿਕ ਵਿਸ਼ਿਆਂ ਵਿਚ ਖ਼ਰਾਬ ਨਹੀਂ ਹੁੰਦੇ **ਅਥਵਾ** ਪਰਮੇਸ਼ਰ ਦੇ ਅਮੋਲਕ ਨਾਮ ਨੂੰ ਗੁਰਾਂ ਦੁਆਰਾ ਪ੍ਰਾਪਤ ਕਰਕੇ ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਰੂਪੀ ਪਦਾਰਥ ਕਾਮ ਕ੍ਰੋਧ ਆਦਿ ਵੈਰੀਆਂ ਤੋਂ ਜਿੱਤ ਲਿਆ ਹੈ॥੩॥

## ਜਾਗਤੁ ਸੋਇਆ; ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ; ਭਇਆ ਪਰਾਇਆ ॥

ਮਨਮੁਖ ਨੇ ਜਾਗਤੁ = ਜਾਗ ਅਤੇ ਸੋਇਆ = ਸੌਂ ਕਰਕੇ ਹੀ ਭਜਨ ਸਿਮਰਨ ਤੋਂ ਬਿਨਾਂ ਮਨੁੱਖਾ ਜਨਮ ਬੇਅਰਥ ਗਵਾਇਆ = ਗੁਆ ਲਿਆ ਹੈ।

**ਅਥਵਾ** ਜਾਗਦੇ ਹੋਏ ਭਾਵ ਸ਼ਾਸਤ੍ਰਾਂ ਨੂੰ ਪੜ੍ਹਨ ਵਾਲੇ ਗਿਆਨਵਾਨ ਪੰਡਿਤਾਂ **ਵਾ:** ਜਾਗਦੇ ਦਿਮਾਗ਼ ਵਾਲੇ ਮਨੁੱਖਾਂ ਨੇ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਇਆਂ ਨੇ ਆਪਣੇ ਅਮੋਲਕ ਮਨੁੱਖਾ ਜਨਮ ਵਿਅਰਥ ਗੁਆ ਲਿਆ ਹੈ।

ਜੋ ਵੀ ਮਾਲੁ = ਸੰਪਦਾ, ਬਿਭੂਤੀ ਧਨੁ = ਰੋਕੜੀ ਆਦਿ ਪਦਾਰਥ ਜੋਰਿਆ = ਜੋੜਿਆ, ਇਕੱਠਾ ਕੀਤਾ ਸੀ, ਉਹ ਅੰਤ ਨੂੰ ਪਰਾਇਆ = ਬੇਗਾਨਾ ਭਇਆ = ਹੋ ਜਾਂਦਾ ਹੈ।

## ਕਹੁ ਕਬੀਰ; ਤੇਈ ਨਰ ਭੂਲੇ ॥ ਖਸਮੁ ਬਿਸਾਰਿ; ਮਾਟੀ ਸੰਗਿ ਰੂਲੇ ॥੪॥੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਈ = ਉਹ ਨਰ = ਪੁਰਖ ਭੂਲੇ = ਭੁੱਲੇ ਹੋਏ ਹਨ, ਜੋ ਉਪਰੋਕਤ ਕਥਨ ਕੀਤੇ ਹਨ।

ਉਹ ਖਸਮੁ = ਪਤੀ ਪਰਮੇਸ਼ਰ ਨੂੰ ਬਿਸਾਰਿ = ਭੁਲਾ ਕੇ, ਅੰਤ ਨੂੰ ਮਾਟੀ = ਮਿੱਟੀ ਦੇ ਸੰਗਿ = ਨਾਲ ਰੂਲੇ = ਰਲ ਜਾਂਦੇ ਹਨ।

**ਅਥਵਾ** ਜਿਨ੍ਹਾਂ ਨੇ ਖ਼ਸਮ ਨੂੰ ਬਿਸਾਰਿਆ ਹੈ, ਉਹ ਨਰ ਭੁੱਲ ਕਰਕੇ ਮਿੱਟੀ ਦੇ ਨਾਲ **ਵਾ:** ਮਿੱਟੀ ਦੀਆਂ ਜੂਨੀਆਂ ਦੇ ਨਾਲ ਰਲ ਜਾਂਦੇ ਹਨ॥੪॥੩॥

[ਅੰਗ ੭੯੩]

# ਸੂਹੀ ਕਬੀਰ ਜੀਉ ਲਲਿਤ[੧] ॥

ਸੂਹੀ ਰਾਗਣੀ ਦੇ ਨਾਲ ਲਲਿਤ ਰਾਗਣੀ ਮਿਲਾ ਕੇ ਭਗਤ ਕਬੀਰ ਸਾਹਿਬ ਜੀ ਬਿਰਧ ਅਵਸਥਾ ਦੀ ਹਾਲਤ ਕਥਨ ਕਰਦੇ ਹਨ।

## ਥਾਕੇ ਨੈਨ, ਸ੍ਰਵਨ ਸੁਨਿ ਥਾਕੇ; ਥਾਕੀ ਸੁੰਦਰਿ ਕਾਇਆ ॥

ਹੇ ਜੀਵ! ਬਿਰਧ ਅਵਸਥਾ ਵਿਚ ਤੇਰੇ ਨੈਨ = ਨੇਤ੍ਰ ਸੰਸਾਰਕ ਸੰਬੰਧੀਆਂ, ਪਦਾਰਥਾਂ ਨੂੰ ਦੇਖ-ਦੇਖ ਕੇ ਥਾਕੇ = ਹਾਰ ਥੱਕ ਗਏ ਹਨ, ਸ੍ਰਵਨ = ਕੰਨ ਚੁਗ਼ਲੀ ਨਿੰਦਿਆ ਦੇ ਬੋਲ ਸੁਨਿ = ਸੁਣ-ਸੁਣ ਕੇ ਥਾਕੇ = (ਹਾਰ ਥੱਕ ਗਏ ਹਨ ਅਤੇ ਤੇਰੀ ਸੁੰਦਰਿ = ਸੋਹਣੀ ਕਾਇਆ = ਦੇਹੀ ਵੀ ਸੰਸਾਰਕ ਵਿਵਹਾਰ ਕਰਦੀ, ਭੋਗਾਂ ਨੂੰ ਭੋਗਦੀ ਹੋਈ ਥਾਕੀ = ਥੱਕ ਗਈ ਹੈ ਭਾਵ ਕਮਜ਼ੋਰ ਹੋ ਗਈ ਹੈ।

## ਜਰਾ ਹਾਕਦੀ ਸਭ ਮਤਿ ਥਾਕੀ; ਏਕ ਨ ਥਾਕਸਿ ਮਾਇਆ ॥੧॥

ਜਦੋਂ ਜਰਾ = ਬੁਢੇਪੇ ਨੇ ਆ ਕੇ (ਹਾਕ + ਦੀ) ਹਾਕ = ਅਵਾਜ਼ ਦੀ = ਦਿੱਤੀ, ਤਦੋਂ ਸਭ = ਸਾਰੀ ਮਤਿ = ਅਕਲ ਥਾਕੀ = ਹਾਰ ਥੱਕ ਜਾਂਦੀ ਹੈ ਭਾਵ ਅਕਲ ਕੰਮ ਨਹੀਂ ਕਰਦੀ **ਵਾ:** ਜਿਹੜੀ ਮੱਤ ਬੁਢੇਪੇ ਨੂੰ ਪਰ੍ਹੇ ਹਾਕ = ਹੱਕਦੀ ਸੀ ਭਾਵ ਕਹਿੰਦੀ ਸੀ ਕਿ ਬੁਢੇਪਾ ਆਉਣ ਨਹੀਂ ਦੇਣਾ (ਚੰਗੀਆਂ ਖ਼ੁਰਾਕਾਂ ਖਾ ਕੇ ਸਰੀਰ ਨਰੋਆ ਰੱਖਣਾ ਹੈ) ਉਹ ਸਭ ਮੱਤ ਥੱਕ ਗਈ ਹੈ, ਪ੍ਰੰਤੂ ਏਕ = ਇਕ ਮਾਇਆ ਦੀ ਪ੍ਰੀਤੀ, ਤ੍ਰਿਸ਼ਨਾ ਨਹੀਂ ਥਾਕਸਿ = ਥੱਕਦੀ॥੧॥

## ਬਾਵਰੇ; ਤੈ ਗਿਆਨ ਬੀਚਾਰੁ ਨ ਪਾਇਆ ॥
## ਬਿਰਥਾ; ਜਨਮੁ ਗਵਾਇਆ ॥੧॥ਰਹਾਉ॥

ਹੇ ਬਾਵਰੇ = ਕਮਲੇ ਜੀਵ! ਤੈ = ਤੂੰ ਗਿਆਨ ਦੀ ਵੀਚਾਰ ਨੂੰ ਪਾਇਆ = ਪਾਉਣਾ ਨਹੀਂ ਕੀਤਾ **ਵਾ:** ਗਿਆਨ ਸਰੂਪ ਦੀ ਵੀਚਾਰ ਨੂੰ ਪ੍ਰਾਪਤ ਨਹੀਂ ਕੀਤਾ।

ਕੇਵਲ ਮਾਇਆ ਦੀ ਇੱਛਾ ਕਰਕੇ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਵਿਅਰਥ, ਨਿਸਫਲ ਹੀ ਗਵਾਇਆ = ਗੁਆ ਲਿਆ ਹੈ॥੧॥ਰਹਾਉ॥

---

੧. ਇਹ ਭੈਰਵ ਠਾਟ ਦਾ ਇਕ ਸਾੜਵ ਰਾਗ ਹੈ, ਇਸ ਵਿਚ ਪੰਚਮ ਵਰਜਿਤ ਹੈ, ਮੱਧਮ ਅਤੇ ਧੈਵਤ ਦੀ ਸੰਗਤ ਰਹਿੰਦੀ ਹੈ, ਮੱਧਮ ਵਾਦੀ ਅਤੇ ਸੜਜ ਸੰਵਾਦੀ ਹੈ ਕੰਪ ਸਾਥ ਤੀਵ੍ਰ ਮੱਧਮ ਭੀ ਲੱਗ ਜਾਂਦਾ ਹੈ, ਸੜਜ ਗਾਂਧਾਰ ਨਿਸ਼ਾਦ ਸ਼ੁੱਧ, ਰਿਸ਼ਭ ਧੈਵਤ ਕੋਮਲ ਅਤੇ ਮੱਧਮ ਤੀਵ੍ਰ ਹੈ, ਗਾਉਣ ਦਾ ਵੇਲਾ ਤੜਕੇ ਤੋਂ ਪਹਿਰ ਦਿਨ ਚੜ੍ਹੇ ਤਕ ਹੈ।
ਆਰੋਹੀ — ਨ ਰਾ ਗ ਮ ਮੀ ਮ ਗ ਮੀ ਧਾ ਸ।
ਅਵਰੋਹੀ — ਗ ਨ ਧਾ ਮੀ ਧਾ ਮੀ ਮ ਮ ਗ ਰਾ ਸ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਲਿਤ ਨੂੰ ਸੂਹੀ ਨਾਲ ਮਿਲਾ ਕੇ ਲਿਖਿਆ ਹੈ।

## ਤਬ ਲਗੁ ਪ੍ਰਾਨੀ, ਤਿਸੈ ਸਰੇਵਹੁ; ਜਬ ਲਗੁ ਘਟ ਮਹਿ ਸਾਸਾ ॥

ਹੇ ਪ੍ਰਾਨੀ = ਪ੍ਰਾਣਾਧਾਰੀ ਜੀਵ ! ਅਸੀਂ ਤਾਂ ਏਹੋ ਸਿੱਖਿਆ ਦੇਂਦੇ ਹਾਂ ਕਿ ਤਬ = ਤਦੋਂ ਲਗੁ = ਤਕ ਤਿਸੈ = ਉਸ ਪਰਮਾਤਮਾ ਨੂੰ ਸਰੇਵਹੁ = ਸਿਮਰਨਾ ਕਰੋ, ਜਬ = ਜਦੋਂ ਲਗੁ = ਤਕ ਘਟ = ਸਰੀਰ ਮਹਿ = ਵਿਚ ਸਾਸਾ = ਸ੍ਵਾਸ, ਪ੍ਰਾਣ ਚੱਲਦੇ ਹਨ।

## ਜੇ ਘਟੁ ਜਾਇ ਤ ਭਾਉ ਨ ਜਾਸੀ; ਹਰਿ ਕੇ ਚਰਨ ਨਿਵਾਸਾ ॥੨॥

ਜੇ = ਜੇਕਰ ਪ੍ਰਾਲਬਧ ਅਨੁਸਾਰ ਇਹ ਘਟੁ = ਸਰੀਰ ਚਲਿਆ ਵੀ ਜਾਇ = ਜਾਵੇ ਤਾਂ ਵੀ ਉਸ ਪ੍ਰਭੂ ਦਾ ਭਾਉ = ਪ੍ਰੇਮ ਨਹੀਂ ਜਾਸੀ = ਜਾਂਦਾ, ਇਸ ਪ੍ਰੇਮ ਦੇ ਸਦਕਾ ਹੀ ਹਰਿ = ਪਰਮੇਸ਼ਰ ਕੇ = ਦੇ ਚਰਣ ਕਮਲਾਂ ਵਿਚ ਨਿਵਾਸਾ = ਵੱਸਣਾ ਹੁੰਦਾ ਹੈ ॥੨॥

## ਜਿਸ ਕਉ ਸਬਦੁ ਬਸਾਵੈ ਅੰਤਰਿ; ਚੂਕੈ ਤਿਸਹਿ ਪਿਆਸਾ ॥

ਜਿਸ ਮਨੁੱਖ ਕਉ = ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਆਪ ਗੁਰਾਂ ਦੁਆਰਾ ਆਪਣੀ ਪ੍ਰਾਪਤੀ ਦਾ ਸਬਦੁ = ਉਪਦੇਸ਼ ਬਸਾਵੈ = ਵਸਾ ਦਿੰਦਾ ਹੈ, ਤਿਸਹਿ = ਉਸ ਮਨੁੱਖ ਦੇ ਅੰਦਰੋਂ ਰਸਾਂ ਕਸਾਂ ਦੇ ਭੋਗਾਂ, ਮਾਇਆ ਆਦਿ ਦੀ ਸਭ ਪਿਆਸਾ = ਤ੍ਰੇਹ, ਤ੍ਰਿਸ਼ਨਾ ਚੂਕੈ = ਚੁੱਕੀ ਜਾਂਦੀ ਭਾਵ ਨਵਿਰਤ ਹੋ ਜਾਂਦੀ ਹੈ।

## ਹੁਕਮੈ ਬੂਝੈ ਚਉਪੜਿ ਖੇਲੈ; ਮਨੁ ਜਿਣਿ ਢਾਲੇ ਪਾਸਾ ॥੩॥

ਜੋ ਪਰਮੇਸ਼ਰ ਦਾ ਹੁਕਮ ਬੂਝੈ = ਬੁੱਝਣਾ ਹੈ, ਇਹੋ ਚਉਪੜਿ = ਚਉਸਰ[1] ਦੀ ਖੇਡ ਨੂੰ ਖੇਲੈ = ਖੇਡਣਾ ਕਰੇ ਅਤੇ ਮਨ ਨੂੰ ਤਿੰਨਾਂ ਗੁਣਾਂ ਵੱਲੋਂ ਜਿੱਤਣ ਰੂਪ ਪਾਸਾ[2] ਢਾਲੇ = ਢਾਲਣਾ ਕਰੇ ਅਰਥਾਤ—ਚੌਰਾਸੀ ਲੱਖ ਜੂਨਾਂ ਰੂਪ ਖ਼ਾਨੇ ਹਨ, ਇਨ੍ਹਾਂ ਵਿਚ ਚਾਰੇ ਜੁਗ ਰੂਪ ਚਾਰ ਪਾਸੇ ਹਨ, ਕਾਲ ਤੇ ਕਾਲੀ (ਕੁਦਰਤ ਤੇ ਕਾਦਿਰ) ਦੋਵੇਂ ਖੇਡ ਰਹੇ ਹਨ, ਇਨ੍ਹਾਂ ’ਚੋਂ ਜਿਹੜਾ ਮਨ ਨੂੰ ਜਿੱਤ ਲੈਂਦਾ ਹੈ, ਉਹ ਸੰਸਾਰ, ਮਾਇਆ, ਤਿੰਨਾਂ ਗੁਣਾਂ ਵੱਲੋਂ ਪਾਸਾ ਢਾਲ ਕੇ ਜਿੱਤ ਜਾਂਦਾ ਹੈ।

ਏਸੇ ਪ੍ਰਕਾਰ ਅੰਤ੍ਰੀਵ ਭਾਵ ਵਿਚ ਬਿਬੇਕ, ਵੈਰਾਗ, ਖਟ-ਸੰਪਤੀ, ਮੋਖ ਇੱਛਾ ਰੂਪ ਚਾਰ ਪਾਸੇ ਹਨ :

੧. ਚਾਰੇ ਅੰਤਹਕਰਨ ਇਕ ਰੰਗ ਦੀਆਂ ਨਰਦਾਂ ਹਨ, ੨. ਤਤ ਪਦ ਤੇ ਤ੍ਵੰ ਪਦ ਦਾ ਸੰਸ਼ੋਧਨ ਪ੍ਰੋਖ ਤੇ ਅਪ੍ਰੋਖ ਗਿਆਨ ਦੂਜੇ ਰੰਗ ਦੀਆਂ ਨਰਦਾਂ ਹਨ, ੩. ਕਰੁਣਾ ਮੁਦਤਾ ਮੈਤਰੀ ਅਪੇਖਿਆ ਇਹ ਤੀਸਰੇ ਰੰਗ ਦੀਆਂ ਨਰਦਾਂ ਹਨ, ੪. ਮਨਮਤ ਦਾ ਤਿਆਗ, ਬੁੱਧੀ ਅੰਦਰੋਂ ਮਿਥਿਆ ਪਦਾਰਥਾਂ ਦਾ ਨਿਸਚਾ ਤਿਆਗਣਾ, ਚਿੱਤ ਦੀ ਚਿਤਵਣੀ ਛੱਡਣੀ, ਹੰਕਾਰ ਛੱਡ ਕੇ ਨਿਮਰਤਾ ਧਾਰਨ ਕਰਨੀ, ਇਹ ਚੌਥੇ ਰੰਗ ਦੀਆਂ ਨਰਦਾਂ ਹਨ, ਇਉਂ ਇਹ ਸੋਲ੍ਹਾਂ ਨਰਦਾਂ ਹਨ **ਵਾ:** ਧਰਮ, ਅਰਥ, ਕਾਮ, ਮੋਖ ਜਾਂ ਸਤਿ, ਸੰਤੋਖ, ਦਇਆ ਤੇ ਵੀਚਾਰ ਰੂਪ ਚੌਥੇ ਰੰਗ ਦੀਆਂ ਨਰਦਾਂ ਹਨ। ਇਨ੍ਹਾਂ ਨਰਦਾਂ ਨਾਲ ਜੋ ਤਿੰਨਾਂ ਗੁਣਾਂ ਵੱਲੋਂ ਪਾਸਾ ਢਾਲ ਕੇ ਸ੍ਰਵਣ, ਮੰਨਣ, ਨਿਧਿਆਸਣ ਕਰਨਾ ਹੈ, ਇਹ (ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ ਮਨ ਤੇ ਬੁੱਧ ਦਾ ਰੋਕ ਲੈਣਾ) ਪੌਂ ਬਾਰਾਂ ਪੈਣਾ ਹੈ, ਇਸ ਪ੍ਰਕਾਰ ਜਿਹੜੇ ਪਾਸਾ ਢਾਲਣਾ ਜਾਣਦੇ ਹਨ, ਉਹ ਮਨੁੱਖਾ ਜਨਮ ਦੀ ਬਾਜ਼ੀ ਨੂੰ ਜਿੱਤ ਜਾਂਦੇ ਹਨ ॥੩॥

---

੧. **ਚਉਪੜ** : ਸੰਸਕ੍ਰਿਤ ਵਿਚ ਚਤੁਸ਼ਪਦਾ, ਪ੍ਰਾਕ੍ਰਿਤ ਵਿਚ ਚਉਪਟ ਅਤੇ ਪੰਜਾਬੀ ਵਿਚ ਚੌਪਟ। ਇਹ ਇਕ ਖੇਡ ਹੈ, ਜੋ ਨਰਦਾਂ ਨਾਲ ਖੇਡੀ ਜਾਂਦੀ ਹੈ, ਇਸ ਵਿਚ ਚਾਰ ਪਾਸੇ ਪਦ ਜਾਂਦੇ ਹਨ, ਜਿਨ੍ਹਾਂ ਵਿਚ ਮੁਰੱਬੇ ਖ਼ਾਨੇ ਬਣੇ ਹੁੰਦੇ ਹਨ। ਨਰਦਾਂ ਦੀ ਚਾਲ ਪਾਸੇ ਜਾਂ ਕੌਡੀਆਂ ਸੁੱਟ ਕੇ ਗਿਣਤੀ ਕਰਕੇ ਚੱਲਦੇ ਹਨ।

੨. **ਪਾਸਾ** : ਚੌਪਟ ਦੀ ਖੇਡ ਵਿਚ ਹਾਥੀ ਦੰਦ ਦੇ ਬਣੇ ਪਹਿਲੂਦਾਰ ਅਤੇ ਹਰ ਪਹਿਲੂ ’ਤੇ ਬਿੰਦੀਆਂ ਵਾਲੇ ਛੋਟੇ-ਛੋਟੇ ਟੁੱਕੜੇ ਜਿਨ੍ਹਾਂ ਨੂੰ ਹੱਥਾਂ ਵਿਚ ਫੇਰ ਕੇ ਸੁੱਟਦੇ ਹਨ ਤੇ ਇਸ ਤਰ੍ਹਾਂ ਪਏ ਦਾਉ ਤੋਂ ਬਿੰਦੀਆਂ ਗਿਣ ਕੇ ਚਾਲ ਚੱਲਦੇ ਹਨ।

## ਜੋ ਜਨ ਜਾਨਿ ਭਜਹਿ ਅਬਿਗਤ ਕਉ; ਤਿਨ ਕਾ ਕਛੂ ਨ ਨਾਸਾ ॥

ਜੋ = ਜਿਹੜੇ ਜਨ = ਪੁਰਖ ਅਬਿਗਤ = ਨਾਸ਼ ਰਹਿਤ, ਗਿਆਨ ਸਰੂਪ, ਪ੍ਰਾਪਤ ਸਰੂਪ ਪਰਮੇਸ਼ਰ ਕਉ = ਨੂੰ ਗੁਰਾਂ ਦੁਆਰਾ ਜਾਨਿ = ਜਾਣ ਕਰਕੇ **ਵਾ:** ਉਸ ਅਬਿਗਤ = ਵਿਅਕਤੀਗਤ ਤੋਂ ਰਹਿਤ ਪ੍ਰਭੂ ਦਾ ਗੁਰਾਂ ਦੁਆਰਾ ਜਾਨਿ = ਗਿਆਨ ਪ੍ਰਾਪਤ ਕਰਕੇ ਉਸਦੇ ਨਾਮ ਨੂੰ ਭਜਹਿ = ਸਿਮਰਦੇ ਹਨ, ਤਿਨ = ਉਨ੍ਹਾਂ ਕਾ = ਦਾ ਕਛੂ = ਕੁਝ ਭੀ ਗੁਣ ਨਾਸਾ = ਨਾਸ਼ ਨਹੀਂ ਹੁੰਦਾ ਭਾਵ ਕੋਈ ਸ੍ਵਾਸ ਨਿਸਫਲ ਨਹੀਂ ਜਾਂਦਾ।

## ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ;
## ਢਾਲਿ ਜੁ ਜਾਨਹਿ ਪਾਸਾ ॥੪॥੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਜਨ = ਪੁਰਖ ਕਬਹੁ = ਕਦਾਚਿਤ ਭੀ ਸੰਸਾਰ ਵਿਚ ਹਾਰਹਿ = ਹਾਰ ਕੇ ਨਹੀਂ ਜਾਂਦੇ, ਜੁ = ਜਿਹੜੇ ਦੇਹ ਅਭਿਮਾਨ ਵੱਲੋਂ ਵਾਹਿਗੁਰੂ ਵੱਲ ਪਾਸਾ ਢਾਲਿ = ਢਾਲਣਾ ਜਾਣਦੇ ਹਨ ॥੪॥੪॥

## ਸੂਹੀ ਲਲਿਤ ਕਬੀਰ ਜੀਉ ॥

ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਜ਼ਿਮੀਂਦਾਰ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਮੈਨੂੰ ਇਕ ਪਟਵਾਰੀ ਬਹੁਤ ਤੰਗ ਕਰਦਾ ਹੈ, ਇਹ ਸੁਣ ਕੇ ਭਗਤ ਕਬੀਰ ਸਾਹਿਬ ਜ਼ਮੀਨ ਦੇ ਅਲੰਕਾਰ ਨਾਲ ਉਪਦੇਸ਼ ਕਥਨ ਕਰਦੇ ਹਨ, (ਪਹਿਲਾਂ ਅਗਿਆਨ ਕਾਲ ਦੀ ਅਵਸਥਾ ਦੱਸਦੇ ਹਨ ਅਤੇ ਫੇਰ ਗਿਆਨ ਕਾਲ ਦੀ ਅਵਸਥਾ ਦੱਸਣਗੇ)।

## ਏਕੁ ਕੋਟੁ ਪੰਚ ਸਿਕਦਾਰਾ; ਪੰਚੇ ਮਾਗਹਿ ਹਾਲਾ ॥

ਏਕੁ = ਇਕ ਸਰੀਰ ਰੂਪੀ ਕੋਟੁ = ਕਿਲ੍ਹਾ ਅਰਥਾਤ ਨਗਰ ਹੈ, ਇਸ ਵਿਚ ਪੰਚ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਸਿਕਦਾਰਾ = ਹਾਕਮ ਹਨ, ਇਹ ਪੰਚੇ = ਪੰਜੇ ਹੀ ਹਾਲਾ = ਮਾਮਲਾ ਮਾਗਹਿ = ਮੰਗਦੇ ਹਨ ਭਾਵ ਆਪਣੇ-ਆਪਣੇ ਵੱਲ ਖਿੱਚਦੇ ਹਨ।

## ਜਿਮੀ ਨਾਹੀ ਮੈ ਕਿਸੀ ਕੀ ਬੋਈ; ਐਸਾ ਦੇਨੁ ਦੁਖਾਲਾ ॥੧॥

ਮੈਂ ਇਨ੍ਹਾਂ ਪੰਜਾਂ ਵਿੱਚੋਂ ਕਿਸੀ ਕੀ = ਕਿਸੇ ਦੀ ਜਿਮੀ = ਜ਼ਮੀਨ ਵੀ ਬੋਈ = ਬੀਜੀ ਨਹੀਂ ਹੈ ਭਾਵ ਆਪਣੀ ਬੁੱਧੀ, ਬਿਰਤੀ ਨੂੰ ਕਿਸੇ ਵਿਸ਼ੇ ਵਿਚ ਪਰਵਿਰਤ ਨਹੀਂ ਹੋਣ ਦਿੱਤਾ, ਅਰਥਾਤ ਬਿਰਤੀ ਰੂਪੀ ਜ਼ਮੀਨ ਹੈ, ਵਿਸ਼ਿਆਂ ਦਾ ਸੰਸਕਾਰ ਰੂਪੀ ਬੀਜ ਹੈ ਅਤੇ ਬਿਰਤੀ ਦਾ ਵਿਸ਼ਿਆਂ ਵਿਚ ਲਗਾਉਣਾ ਬੀਜਣਾ ਹੈ। ਫੇਰ ਐਸਾ = ਅਜਿਹਾ ਮਾਮਲਾ ਦੇਨੁ = ਦੇਣਾ ਦੁਖਾਲਾ = ਦੁਖਦਾਈ ਹੈ **ਵਾ:** ਇਹ ਪੰਜੇ ਫਿਰ ਵੀ ਅਜਿਹਾ ਦੁੱਖ ਦੇਂਦੇ ਹਨ, ਜੋ ਕਿਹਾ ਨਹੀਂ ਜਾਂਦਾ ॥੧॥

## ਹਰਿ ਕੇ ਲੋਗਾ; ਮੋਕਉ ਨੀਤਿ ਡਸੈ ਪਟਵਾਰੀ ॥

ਹੇ ਹਰਿ = ਪਰਮੇਸ਼ਰ ਕੇ = ਦੇ ਲੋਗਾ = ਲੋਕੋ, ਸੰਤ ਜਨੋਂ ! ਮੋ = ਮੇਰੇ ਕਉ = ਤਾਈਂ ਪਟਵਾਰੀ = ਹਿਸਾਬ ਕਿਤਾਬ ਰੱਖਣ ਵਾਲਾ ਭਾਵ ਧਰਮਰਾਜਾ ਨੀਤਿ = ਨਿਤਾਪ੍ਰਤੀ ਡਸੈ = ਡੰਗਦਾ ਭਾਵ ਤਾੜਦਾ, ਦੁੱਖ ਦੇਂਦਾ ਹੈ **ਵਾ:** ਮਨੁੱਖਾ ਜਨਮ ਦੀ (ਪਟ + ਵਾਰੀ) ਵਾਰੀ ਨੂੰ ਸੰਸਾਰ ਵੱਲ ਪਟ = ਪੁੱਟਣ ਭਾਵ ਲੈ ਕੇ ਜਾਣ ਵਾਲੇ ਕਾਮ, ਕ੍ਰੋਧ ਵਿਚ ਲਾਉਣ ਵਾਲਾ ਧਰਮਰਾਜਾ ਬਹੁਤ ਦੁੱਖ ਦੇਂਦਾ ਹੈ।

## ਊਪਰਿ ਭੁਜਾ ਕਰਿ, ਮੈ ਗੁਰ ਪਹਿ ਪੁਕਾਰਿਆ; ਤਿਨਿ ਹਉ ਲੀਆ ਉਬਾਰੀ ॥੧॥ਰਹਾਉ॥

ਸੋ ਹੁਣ ਊਪਰਿ = ਉਪਰ ਨੂੰ ਭੁਜਾ = ਬਾਂਹ ਕਰਿ = ਕਰਕੇ **ਵਾ:** ਆਪਣੀ ਬਿਰਤੀ ਰੂਪੀ ਭੁਜਾ ਨੂੰ ਸੰਸਾਰਕ ਪਦਾਰਥ ਵੱਲੋਂ ਵੈਰਾਗ ਦੇ ਸਹਿਤ, ਉਪਰਾਮ ਕਰਨ ਰੂਪ ਉਪਰ ਚੁੱਕ ਕਰਕੇ ਮੈਂ ਆਪਣੇ ਗੁਰੂ ਪਹਿ = ਕੋਲ ਚਿੱਤ ਦੀ ਬਿਰਤੀ ਸਨਮੁਖ ਕਰਕੇ ਪੁਕਾਰਿਆ = ਪੁਕਾਰਨਾ ਕੀਤਾ, ਤਿਨਿ = ਉਨ੍ਹਾਂ ਗੁਰਾਂ ਨੇ ਹਉ = ਮੈਨੂੰ ਇਨ੍ਹਾਂ ਹਾਕਮਾਂ, ਧਰਮ ਰਾਜੇ ਕੋਲੋਂ ਉਬਾਰੀ = ਬਚਾ ਲਿਆ ਹੈ ॥੧॥ਰਹਾਉ॥

***ਨੋਟ :*** ਬਚਾਉਣ ਦਾ ਤਰੀਕਾ ਤੀਸਰੇ ਪਦ ਵਿਚ ਦੱਸਣਗੇ।

## ਨਉ ਡਾਡੀ, ਦਸ ਮੁੰਸਫ ਧਾਵਹਿ; ਰਈਅਤਿ ਬਸਨ ਨ ਦੇਹੀ ॥

ਨਉ = ਨੌਂ ਗੋਲਕਾਂ ਡਾਡੀ = ਜਰੀਬ ਕਸ਼ (ਜ਼ਮੀਨ ਨੂੰ ਮਾਪਣ ਵਾਲੇ) ਹਨ ਅਤੇ ਦਸ = ਦਸੇ ਇੰਦ੍ਰੇ ਮੁੰਸਫ = ਮੁਨਸਫ਼ (ਇਨਸਾਫ਼ ਕਰਨ ਵਾਲੇ) ਆਪੋ-ਆਪਣੇ ਵਿਸ਼ਿਆਂ ਵੱਲ ਧਾਵਹਿ = ਦੌੜਦੇ ਹਨ, ਜੋ ਸ਼ੁੱਭ ਗੁਣਾਂ ਰੂਪੀ ਰਈਅਤਿ = ਪਰਜਾ ਨੂੰ ਹਿਰਦੇ ਵਿਚ ਬਸਨ = ਵੱਸਣ (ਠਹਿਰਨ) ਨਹੀਂ ਦੇਹੀ = ਦੇਂਦੇ।

## ਡੋਰੀ ਪੂਰੀ ਮਾਪਹਿ ਨਾਹੀ; ਬਹੁ ਬਿਸਟਾਲਾ ਲੇਹੀ ॥੨॥

ਇਹ ਮਿਣਨ ਵਾਲੀ ਡੋਰੀ = ਰੱਸੀ ਪੂਰੀ ਨਹੀਂ ਮਾਪਹਿ = ਮਿਣਦੇ ਭਾਵ ਪ੍ਰਾਲਬਧ ਉਪਰ ਪ੍ਰਸੰਨ ਨਹੀਂ ਰਹਿਣ ਦੇਂਦੇ ਅਤੇ ਬਹੁ = ਬਹੁਤ ਵਿਸ਼ਿਆਂ ਰੂਪੀ ਬਿਸਟਾਲਾ = ਵੱਢੀ ਲੇਹੀ = ਲੈਂਦੇ ਹਨ ਭਾਵ ਮਨ ਨੂੰ ਵਿਸ਼ਿਆਂ ਵਿਚ ਲਾ ਕੇ ਪਰਮਾਰਥ ਵੱਲੋਂ ਟਾਲ ਦੇਂਦੇ ਹਨ ॥੨॥

ਅੱਗੇ ਬਚਾਉਣ ਦਾ ਤਰੀਕਾ ਦੱਸਦੇ ਹਨ :

## ਬਹਤਰਿ ਘਰ, ਇਕੁ ਪੁਰਖੁ ਸਮਾਇਆ; ਉਨਿ ਦੀਆ ਨਾਮੁ ਲਿਖਾਈ ॥

('ਬਹੱਤਰਿ' ਬੋਲੋ)

ਬਹੱਤਰ ਕਰੋੜ, ਬਹੱਤਰਿ ਲੱਖ ਬਹੱਤਰ ਹਜ਼ਾਰ ਦੋ ਸੌ ਦੋ ਨਾੜੀਆਂ[੧] **ਵਾ:** ਬਹੱਤਰ ਮੋਟੀਆਂ ਨਾੜੀਆਂ ਵਾਲੇ ਸਰੀਰ ਰੂਪੀ ਘਰ ਵਿਚ ਇਕੁ = ਅਦ੍ਵੈਤ ਰੂਪੀ ਪੁਰਖੁ = ਪਰੀਪੂਰਨ ਪਰਮਾਤਮਾ ਸਮਾਇਆ ਹੋਇਆ ਹੈ, ਉਨਿ = ਉਨ੍ਹਾਂ ਗੁਰਾਂ ਨੇ ਉਸ ਪੂਰਨ ਪ੍ਰਭੂ ਦਾ ਨਾਮ ਲਿਖਾਈ = ਲਿਖਾ ਦਿੱਤਾ, ਜਣਾ ਦਿੱਤਾ ਹੈ **ਅਥਵਾ** ਜਦੋਂ ਉਨ੍ਹਾਂ ਗੁਰਾਂ ਦਾ ਦਿੱਤਾ ਹੋਇਆ ਨਾਮ ਹਿਰਦੇ ਵਿਚ ਲਿਖ ਲਿਆ ਭਾਵ ਬਾਰੰਬਾਰ ਸਿਮਰਿਆ, ਤਦੋਂ ਬਹੱਤਰ ਕੋਠੜੀਆਂ ਵਾਲੇ ਸਰੀਰ ਵਿਚ ਇੱਕੋ ਪ੍ਰਭੂ ਹੀ ਸਮਾਇਆ ਹੋਇਆ ਪ੍ਰਤੀਤ ਹੋਇਆ।

## ਧਰਮਰਾਇ ਕਾ ਦਫਤਰੁ ਸੋਧਿਆ; ਬਾਕੀ ਰਿਜਮ ਨ ਕਾਈ ॥੩॥

ਇਉਂ ਨਾਮ ਪ੍ਰਾਪਤ ਕਰਕੇ ਜਦੋਂ ਧਰਮ ਰਾਜੇ ਕਾ = ਦਾ ਅੰਤਹਕਰਨ ਰੂਪੀ ਦਫ਼ਤਰ ਸੋਧਿਆ = ਸੋਧ ਕੇ ਵੇਖਿਆ, ਤਦੋਂ ਸੰਚਤ, ਪਰਾਲਬਧ, ਕਿਰੇਮਾਨ ਆਦਿ ਕਰਮਾਂ ਦਾ ਕਾਈ = ਕੋਈ ਬਾਕੀ = ਬਕਾਇਆ ਰਿਜਮ = ਰੰਚਕ ਮਾਤ੍ਰ ਵੀ ਨਾ ਨਿਕਲਿਆ ॥੩॥

## ਸੰਤਾ ਕਉ ਮਤਿ ਕੋਈ ਨਿੰਦਹੁ; ਸੰਤ ਰਾਮੁ ਹੈ ਏਕੋੁ ॥

ਹੇ ਭਾਈ ! ਸੰਤਾ = ਸੰਤ ਜਨਾਂ **ਵਾ:** ਸੰਤਾ = ਸ਼ਾਂਤ ਚਿੱਤ ਗੁਰਾਂ ਨੂੰ ਮਤਿ = ਮਤਾਂ ਕੋਈ ਨਿੰਦਹੁ = ਨਿੰਦਣਾ ਕਰੋ ਕਿਉਂਕਿ ਸੰਤ = ਸ਼ਾਂਤ ਚਿੱਤ ਮਹਾਤਮਾ ਜਨ, ਗੁਰੂ ਸਾਹਿਬ ਤੇ ਰਾਮ = ਪਰਮੇਸ਼ਰ ਦੋਵੇਂ ਏਕੋੁ = ਇਕ ਰੂਪ ਹਨ।

---

੧. ਕਈ ਵਿਦਵਾਨਾਂ ਨੇ ੭੨,੭੨,੧੦੨੦੧ (ਬਹੱਤਰ ਕਰੋੜ, ਬਹੱਤਰ ਲੱਖ, ਦਸ ਹਜ਼ਾਰ, ਦੋ ਸੌ ਇਕ) ਨਾੜੀਆਂ ਮੰਨੀਆਂ ਹਨ।

## ਕਹੁ ਕਬੀਰ ਮੈ ਸੋ ਗੁਰੁ ਪਾਇਆ; ਜਾ ਕਾ ਨਾਉ ਬਿਬੇਕੋ ॥੪॥੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਸੋ = ਉਹ ਗੁਰੁ = ਗੁਰੂ ਪਾਇਆ = ਪਾਉਣਾ ਕੀਤਾ ਹੈ, ਜਾ ਕਾ = ਜਿਸ ਦਾ ਨਾਉ = ਨਾਮ (ਬਿਬ + ਏਕੋ) ਬਿਬ = ਦੋ ਭਾਵ ਜੀਵ ਤੇ ਈਸ਼ ਦੀ ਏਕੋ = ਏਕਤਾ ਕਰਾਉਣ ਵਾਲਾ ਅਰਥਾਤ ਗਿਆਨਵਾਨ ਹੈ **ਵਾ:** ਜਿਨ੍ਹਾਂ ਦਾ ਨਾਮ ਨਿਰਗੁਣ ਤੇ ਸਰਗੁਣ ਦੀ ਏਕਤਾ ਕਰਾਉਣ ਵਾਲੇ (ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ) ਹੈ[੧] ॥੪॥੫॥

## ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ ॥

ਸੂਹੀ ਰਾਗੁ ਦੇ ਅੰਦਰ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ = ਸੁਭਾਏ ਮਾਨ ਭਗਤ ਰਵਿਦਾਸ ਜੀਉ = ਜੀ ਕੀ = ਦੀ ਉਚਾਰਣ ਕੀਤੀ ਬਾਣੀ ਦਰਜ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪਤੀਬਰਤਾ ਧਰਮ ਵਾਲੀ ਇਸਤ੍ਰੀ ਦਾ ਦ੍ਰਿਸ਼ਟਾਂਤ ਦੇ ਕੇ ਪਰਮਾਰਥ ਦੇ ਵੀਚਾਰ ਨੂੰ ਦੱਸਦੇ ਹਨ।

## ਸਹ ਕੀ ਸਾਰ; ਸੁਹਾਗਨਿ ਜਾਨੈ ॥ ਤਜਿ ਅਭਿਮਾਨੁ; ਸੁਖ ਰਲੀਆ ਮਾਨੈ ॥

ਹੇ ਭਾਈ! ਜਿਵੇਂ ਸਹ = ਪਤੀ ਕੀ = ਦੀ ਸਾਰ = ਖ਼ਬਰ ਭਾਵ ਮਿਲਾਪ ਦੀ ਕਦਰ ਨੂੰ ਇਕ ਸੁਹਾਗਨਿ = ਸੁਹਾਗਵੰਤੀ ਇਸਤ੍ਰੀ ਹੀ ਜਾਨੈ = ਜਾਣ ਸਕਦੀ ਹੈ।

ਜੋ ਆਪਣੇ ਗੁਣਾਂ, ਜਾਇਦਾਦ ਆਦਿ ਦਾ ਅਭਿਮਾਨੁ = ਹੰਕਾਰ ਤਜਿ = ਛੱਡ ਕੇ ਸੁਖ = ਅਨੰਦ ਦੇ ਸਹਿਤ ਰਲੀਆ = ਖ਼ੁਸ਼ੀਆਂ ਮਾਨੈ = ਮਾਣਦੀ ਹੈ।

## ਤਨੁ ਮਨੁ ਦੇਇ; ਨ ਅੰਤਰੁ ਰਾਖੈ ॥ ਅਵਰਾ ਦੇਖਿ; ਨ ਸੁਨੈ ਅਭਾਖੈ ॥੧॥

ਜੋ ਆਪਣਾ ਤਨੁ = ਸਰੀਰ ਤੇ ਮਨੁ = ਹਿਰਦਾ ਵੀ ਪਤੀ ਦੀ ਆਗਿਆ ਵਿਚ ਦੇਇ = ਦੇਂਦੀ ਹੈ ਅਤੇ ਅੰਤਰੁ = ਭੇਦ, ਫ਼ਰਕ ਆਦਿ ਨਹੀਂ ਰਾਖੈ = ਰੱਖਦੀ।

ਨਾ ਹੀ ਕਿਸੇ ਅਵਰਾ = ਹੋਰਨਾਂ ਦੇ ਪਤੀਆਂ ਵੱਲ ਦੇਖਿ = ਵੇਖਦੀ ਹੈ, ਨਾ ਹੀ ਹੋਰਨਾਂ ਦੇ ਪਤੀਆਂ ਦੀਆਂ ਗੱਲਾਂ ਸੁਨੈ = ਸੁਣਦੀ ਹੈ ਅਤੇ ਹੋਰਨਾਂ ਮਰਦਾਂ ਦੀ ਵਡਿਆਈ ਦੀਆਂ ਗੱਲਾਂ ਅਭਾਖੈ = ਬੋਲਣ ਤੋਂ ਰਹਿਤ ਹੁੰਦੀ ਹੈ **ਵਾ:** ਅਭਾਖੈ = ਨਿੰਦਤ ਬਚਨ ਨਹੀਂ ਬੋਲਦੀ ॥੧॥

### ਦੂਸਰਾ ਅਰਥ

**ਸਹ ਕੀ ਸਾਰ; ਸੁਹਾਗਨਿ ਜਾਨੈ ॥ ਤਜਿ ਅਭਿਮਾਨੁ; ਸੁਖ ਰਲੀਆ ਮਾਨੈ ॥**

ਸਹ = ਪਤੀ ਪਰਮੇਸ਼ਰ ਕੀ = ਦੀ ਪ੍ਰਾਪਤੀ ਦੀ ਸਾਰ = ਖ਼ਬਰ ਨੂੰ ਮਹਾਤਮਾ ਰੂਪ ਸੁਹਾਗਨਿ = ਸੁਹਾਗਵੰਤੀ ਹੀ ਜਾਨੈ = ਜਾਣ ਸਕਦੀ ਹੈ।

ਉਹ ਦੇਹ ਅਭਿਮਾਨ ਨੂੰ ਛੱਡ ਕੇ ਸੁੱਖ ਸਰੂਪ ਦੀਆਂ ਰਲੀਆ = ਖ਼ੁਸ਼ੀਆਂ ਮਾਣਦੀ ਹੈ।

---

੧. ਜਿਸ ਵੇਲੇ ੧੦੯ ਸਾਲ ਦੀ ਉਮਰ ਵਿਚ ਭਗਤ ਕਬੀਰ ਜੀ ਪੰਚ ਕੋਸ਼ੀ ਦੀ ਯਾਤਰਾ ਤੋਂ ਵਾਪਸ ਆ ਰਹੇ ਸਨ, ਉਸ ਵੇਲੇ ਕਾਸ਼ੀ ਤੋਂ ਬਾਹਰ ਭਗਤ ਕਬੀਰ ਸਾਹਿਬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਿਲਾਪ ਹੋਇਆ ਸੀ।

**ਤਨੁ ਮਨੁ ਦੇਇ; ਨ ਅੰਤਰੁ ਰਾਖੈ ॥ ਅਵਰਾ ਦੇਖਿ; ਨ ਸੁਨੈ ਅਭਾਖੈ ॥੧॥**

ਉਸਨੇ ਆਪਣਾ ਤਨੁ = ਸਰੀਰ ਦਾ ਅਭਿਮਾਨ ਵੀ ਛੱਡ ਦਿੱਤਾ ਹੈ, ਮਨ ਵੀ ਪਤੀ ਪਰਮੇਸ਼ਰ ਨੂੰ ਭੇਂਟ ਕਰ ਦਿੱਤਾ ਹੈ ਅਤੇ ਜੀਵ ਈਸ਼ ਦੇ ਭਰਮ ਦਾ ਅੰਤਰੁ = ਫ਼ਰਕ ਨਹੀਂ ਰੱਖਦੀ ਭਾਵ ਏਕਤਾ ਵਿਚ ਰਹਿੰਦੀ ਹੈ।

ਅਵਰਾ = ਹੋਰ ਦੇਵੀ ਦੇਵਤਿਆਂ ਵੱਲ ਦੇਖਦੀ ਨਹੀਂ ਹੈ, ਨਾ ਹੀ ਉਨ੍ਹਾਂ ਦੀ ਉਪਾਸ਼ਨਾ ਦੀ ਗੱਲ ਸੁਣਦੀ ਹੈ ਅਤੇ ਭੇਦਵਾਦੀਆਂ, ਨਿੰਦਿਆ, ਚੁਗ਼ਲੀ ਵਾਲੇ ਬਚਨ ਅਭਾਖੈ = ਬੋਲਣ ਤੋਂ ਰਹਿਤ ਹੈ ਭਾਵ ਨਿੰਦਤ ਬਚਨ ਨਹੀਂ ਬੋਲਦੀ ॥੧॥

## ਸੋ ਕਤ ਜਾਨੈ; ਪੀਰ ਪਰਾਈ ॥ ਜਾ ਕੈ ਅੰਤਰਿ; ਦਰਦੁ ਨ ਪਾਈ ॥੧॥ਰਹਾਉ॥

ਸੋ = ਉਹ ਮਹਾਤਮਾ ਰੂਪੀ ਸੁਹਾਗਣ ਪਰਾਈ ਅਵਿੱਦਿਆ ਆਦਿ ਪੀਰ = ਪੀੜਾ ਨੂੰ ਕਤ = ਕਿਥੇ ਜਾਨੈ = ਜਾਣਦੀ ਹੈ।

ਜਾ = ਜਿਸ ਕੈ = ਦੇ ਅੰਤਰਿ = ਹਿਰਦੇ ਵਿਚ ਵਿਛੋੜੇ ਦੀ ਦਰਦੁ = ਪੀੜਾ ਪਾਈ ਹੀ ਨਹੀਂ ਜਾਂਦੀ ਕਿਉਂਕਿ ਉਹ ਹਰ ਵਖਤ ਮਿਲੀ ਹੀ ਰਹਿੰਦੀ ਹੈ।

**ਅਥਵਾ** ਉਹ ਪਰਾਈ ਪ੍ਰੇਮ ਦੀ ਪੀੜਾ ਨੂੰ ਕਿਵੇਂ ਜਾਣ ਸਕਦੀ ਹੈ, ਜਿਸ ਦੇ ਅੰਦਰ ਕਦੇ ਪ੍ਰੇਮ ਦੀ ਪੀੜਾ ਪਈ ਹੀ ਨਹੀਂ ਹੈ ॥੧॥ਰਹਾਉ॥

## ਦੁਖੀ ਦੁਹਾਗਨਿ; ਦੁਇ ਪਖ ਹੀਨੀ ॥
## ਜਿਨਿ; ਨਾਹ ਨਿਰੰਤਰਿ ਭਗਤਿ ਨ ਕੀਨੀ ॥

ਜਿਵੇਂ ਪ੍ਰਤੱਖ ਦੁਹਾਗਨਿ = ਛੁੱਟੜ ਇਸਤ੍ਰੀ ਦੁਖੀ ਅਤੇ ਦੋਇ ਪਖ = ਦੋਵੇਂ ਪੱਖ ਭਾਵ ਸਹੁਰਿਆਂ ਤੇ ਪੇਕਿਆਂ ਦੇ ਸੁੱਖਾਂ ਵੱਲੋਂ ਵੀ ਹੀਨੀ = ਖ਼ਾਲੀ ਰਹਿੰਦੀ ਹੈ। ਇਉਂ ਮਨਮੁਖ ਰੂਪੀ ਦੁਹਾਗਣ ਵਿਵਹਾਰਕ ਤੇ ਪਰਮਾਰਥ ਜਾਂ ਲੋਕ-ਪ੍ਲੋਕ ਦੇ ਦੋਵੇਂ ਪੱਖਾਂ ਤੋਂ ਹੀਨ ਹੋਣ ਕਰਕੇ ਦੁਖੀ ਰਹਿੰਦੀ ਹੈ ਭਾਵ ਇਸ ਲੋਕ ਵਿਚ ਭਗਤੀ ਆਦਿ ਗੁਣ ਨਾ ਹੋਣ ਕਰਕੇ ਸਤਿਕਾਰ ਨਹੀਂ ਹੈ ਅਤੇ ਪ੍ਲੋਕ ਵਿਚ ਵੀ ਕੋਈ ਆਦਰ ਮਾਣ ਨਹੀਂ ਹੁੰਦਾ।

ਜਿਨਿ = ਜਿਸਨੇ ਨਾਹ = ਪਤੀ ਪਰਮੇਸ਼ਰ ਦੀ ਨਿਰੰਤਰਿ = ਇਕ ਰਸ ਭਗਤਿ = ਭਗਤੀ ਨਹੀਂ ਕੀਨੀ = ਕੀਤੀ।

## ਪੁਰ ਸਲਾਤ ਕਾ; ਪੰਥੁ ਦੁਹੇਲਾ ॥ ਸੰਗਿ ਨ ਸਾਥੀ; ਗਵਨੁ ਇਕੇਲਾ ॥੨॥

ਪਰ ਅੱਗੇ ਜੋ ਬੈਤਰਨੀ ਨਦੀ, ਨਰਕਾਂ ਦੀ ਅੱਗ ਉਪਰ ਪੁਰਸਲਾਤ (ਸਲਾਤਲ ਮੁਸਤਕੀਮ)[੧] ਸਲਾਤ = ਸੱਲ ਭਾਵ ਅਤਿਅੰਤ ਦੁੱਖਾਂ ਵਾਲਾ ਪੁਰ = ਪੁਲ ਹੈ, ਉਸ ਕਾ = ਦਾ ਪੰਥੁ = ਰਸਤਾ ਪਾਰ ਕਰਨਾ ਬਹੁਤ ਦੁਹੇਲਾ = ਕਠਿਨਤਾਈ ਵਾਲਾ (ਔਖਾ) ਹੈ।

ਜਿਸ ਰਸਤੇ ਉਪਰ ਸੰਗਿ = ਨਾਲ ਕੋਈ ਵੀ ਦੁਨੀਆਂ ਦਾ ਸਾਥੀ = ਸੱਜਣ ਮਿੱਤ੍ਰ ਨਹੀਂ ਹੁੰਦਾ **ਵਾ:** ਪੁੰਨ ਰੂਪੀ ਕੋਈ ਸੰਗੀ ਨਹੀਂ ਹੁੰਦਾ ਅਤੇ ਜਪ ਤਪ ਰੂਪੀ ਕੋਈ ਸਾਥੀ ਨਹੀਂ ਹੁੰਦਾ, ਉਥੇ ਕੇਵਲ ਜੀਵਾਤਮਾ ਇਕੇਲਾ = ਇਕੱਲਾ ਹੀ ਗਵਨੁ = ਜਾਂਦਾ ਹੈ ॥੨॥

---

੧. ਪੁਰਸਲਾਤ (ਸਲਾਤਲ ਮੁਸਤਕੀਮ), ਸਿਰਾਤ : ਮੁਸਲਮਾਨੀ ਮੱਤ ਅਨੁਸਾਰ ਦੋਜ਼ਕ (ਨਰਕ) ਦੀ ਅੱਗ ਉਪਰ ਇਹ ਇਕ ਪੁਲ ਹੈ, ਜੋ ਵਾਲ ਨਾਲੋਂ ਵੀ ਬਰੀਕ ਹੈ ਅਤੇ ਤਲਵਾਰ ਦੀ ਧਾਰ ਨਾਲੋਂ ਵੀ ਤਿੱਖਾ ਹੈ। ਇਸਦੇ ਦੋਹੀਂ ਪਾਸੀਂ ਤਿੱਖੇ ਕੰਡੇ ਹਨ, ਜੋ ਇੱਧਰ ਉੱਧਰ ਹਿੱਲਣ ਨਹੀਂ ਦੇਂਦੇ, ਧਰਮੀ ਪੁਰਸ਼ ਇਸ ਉਪਰੋਂ ਛੇਤੀ ਲੰਘ ਜਾਂਦੇ ਹਨ ਅਤੇ ਪਾਪੀ ਨਰਕ ਦੀ ਅੱਗ ਵਿਚ ਡਿੱਗ ਪੈਂਦੇ ਹਨ। ਮੁਸਲਮਾਨਾਂ ਨੇ ਇਸ ਪੁਲ ਦਾ ਖ਼ਿਆਲ ਪਾਰਸੀਆਂ ਤੋਂ ਲਿਆ ਹੈ, ਜਿਨ੍ਹਾਂ ਨੇ 'ਚਿਨਵਤ ਪੇਰੇਤੂ' ਨਾਮਕ ਪੁਲ ਪ੍ਲੋਕ ਵਿਚ ਮੰਨਿਆ ਹੈ। ਯਹੂਦੀ ਵੀ ਨਰਕ ਦਾ ਪੁਲ ਮੰਨਦੇ ਹਨ।

## ਦੁਖੀਆ ਦਰਦਵੰਦੁ; ਦਰਿ ਆਇਆ ॥ ਬਹੁਤੁ ਪਿਆਸ; ਜਬਾਬੁ ਨ ਪਾਇਆ ॥

ਹੇ ਪਰਮੇਸ਼ਰ! ਤੂੰ ਦਰਦਵੰਦੁ = ਪੀੜਾ ਮੇਟਣ ਵਾਲਾ ਹੈਂ **ਵਾ:** ਪੀੜਾ ਨੂੰ ਬੰਦ ਕਰ ਦੇਣ ਵਾਲਾ ਹੈਂ, ਮੈਂ ਦੁਖੀਆ = ਦੁਖੀ ਹੋ ਕੇ ਤੇਰੇ ਦਰਿ = ਦੁਆਰੇ ਆਇਆ ਹਾਂ **ਅਥਵਾ** ਹੇ ਦਰਦਵੰਦ = ਦਰਦਾਂ ਨੂੰ ਸਮਝਣ ਵਾਲੇ ਰੱਖਿਅਕ, ਦਿਆਲੂ ਪਰਮੇਸ਼ਰ! ਮੈਂ ਵਿਕਾਰਾਂ ਵੱਲੋਂ ਦੁਖੀ ਹੋ ਕੇ ਤੇਰੇ ਸਾਧਸੰਗਤ ਰੂਪੀ ਦਰ ਵਿਚ ਆਇਆ ਹਾਂ।

ਮੇਰੇ ਹਿਰਦੇ ਅੰਦਰ ਤੇਰੇ ਦਰਸ਼ਨਾਂ ਦੀ ਬਹੁਤ ਪਿਆਸ = ਤ੍ਰੇਹ ਲੱਗੀ ਹੋਈ ਹੈ, ਮੈਂ ਸੁਣਿਆ ਹੈ ਕਿ ਕਿਸੇ ਭਗਤ ਨੇ ਤੇਰੇ ਦਰ ਤੋਂ ਜਵਾਬ ਨਹੀਂ ਪਾਇਆ = ਪਾਉਣਾ ਕੀਤਾ, ਭਾਵ ਜੋ ਵੀ ਤੇਰੀ ਸ਼ਰਨ ਵਿਚ ਤੇਰੇ ਦਰਸ਼ਨਾਂ ਦੀ ਚਾਹਨਾ ਰੱਖ ਕੇ ਆਇਆ ਹੈ, ਤੂੰ ਉਸਨੂੰ ਇਨਕਾਰ ਨਹੀਂ ਕੀਤਾ ਅਰਥਾਤ ਪ੍ਰਤੱਖ ਹੋ ਕੇ ਦਰਸ਼ਨ ਬਖ਼ਸ਼ਿਸ਼ ਕੀਤੇ ਹਨ।

## ਕਹਿ ਰਵਿਦਾਸ; ਸਰਨਿ ਪ੍ਰਭ ਤੇਰੀ ॥
## ਜਿਉ ਜਾਨਹੁ; ਤਿਉ ਕਰੁ ਗਤਿ ਮੇਰੀ ॥੩॥੧॥

ਭਗਤ ਰਵਿਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ! ਮੈਂ ਤੇਰੀ = ਤੁਹਾਡੀ ਸਰਨਿ = ਓਟ, ਪਨਾਹ ਵਿਚ ਆਇਆ ਹਾਂ।

ਹੁਣ ਜਿਉ = ਜਿਵੇਂ ਤੁਸੀਂ ਜਾਨਹੁ = ਜਾਣੋ, ਤਿਉ = ਤਿਵੇਂ ਹੀ ਮੇਰੀ ਗਤਿ = ਕਲਿਆਣ ਕਰ = ਕਰੋ ॥੩॥੧॥

## ਸੂਹੀ ॥

ਭਗਤ ਰਵਿਦਾਸ ਜੀ ਵੈਰਾਗ-ਮਈ ਪ੍ਰਕਰਣ ਦੁਆਰਾ ਉਪਦੇਸ਼ ਕਥਨ ਕਰਦੇ ਹਨ।

## ਜੋ ਦਿਨ ਆਵਹਿ; ਸੋ ਦਿਨ ਜਾਹੀ ॥ ਕਰਨਾ ਕੂਚੁ; ਰਹਨੁ ਥਿਰੁ ਨਾਹੀ ॥

ਜੋ ਵੀ ਜ਼ਿੰਦਗੀ, ਉਮਰ ਦਾ ਦਿਨ = ਦਿਵਸ ਆਵਹਿ = ਆਉਂਦਾ ਹੈ, ਉਹੋ ਹੀ ਦਿਨ = ਦਿਵਸ ਚਲਿਆ ਜਾਹੀ = ਜਾਂਦਾ ਹੈ ਭਾਵ ਉਮਰ ਘਟਦੀ ਜਾਂਦੀ ਹੈ।

ਇਸ ਸੰਸਾਰ ਤੋਂ ਸਭ ਨੇ ਕੂਚੁ = ਰਵਾਨਾ ਹੋਣਾ ਕਰਨਾ ਹੈ, ਕਿਸੇ ਦਾ ਵੀ ਇਥੇ ਰਹਨੁ = ਰਹਿਣਾ ਥਿਰੁ = ਇਸਥਿਤ ਨਾਹੀ = ਨਹੀਂ ਹੈ।

## ਸੰਗੁ ਚਲਤ ਹੈ; ਹਮ ਭੀ ਚਲਨਾ ॥ ਦੂਰਿ ਗਵਨੁ; ਸਿਰ ਊਪਰਿ ਮਰਨਾ ॥੧॥

ਸਾਡਾ ਸੰਗੁ = ਸਾਥ ਚਲਤ = ਚਲਿਆ ਜਾ ਰਿਹਾ ਹੈ **ਵਾ:** ਸੰਗੀ ਇੰਦਰੇ ਜਾ ਰਹੇ ਹਨ ਭਾਵ ਹੌਲੀ ਹੌਲੀ ਕਮਜ਼ੋਰ ਹੁੰਦੇ ਜਾ ਰਹੇ ਹਨ ਤੇ ਹਮ = ਅਸੀਂ ਭੀ = ਵੀ ਇਕ ਦਿਨ ਚਲਨਾ = ਜਾਣਾ ਕਰਨਾ ਹੈ।[੧]

ਪ੍ਰਲੋਕ ਦਾ ਰਸਤਾ ਗਵਨੁ = ਜਾਣਾ ਬਹੁਤ ਦੂਰ ਹੈ **ਵਾ:** ਜੋ ਮਰ ਜਾਣਾ ਬਹੁਤ ਦੂਰ ਸਮਝਿਆ ਸੀ, ਉਹ ਮਰਨਾ = ਮੌਤ ਦਾ ਸਮਾਂ ਸਿਰ ਊਪਰਿ = ਉੱਤੇ ਹੀ ਮੰਡਰਾ ਰਿਹਾ ਹੈ[੨] **ਵਾ:** ਉਹ ਦੂਰ ਦੇਸ਼ ਦਾ ਗਵਨੁ = ਸਫ਼ਰ ਬਹੁਤ ਦੂਰ ਭਾਵ ਲੰਬਾ ਹੈ, ਪਰ ਉਥੇ ਪਹੁੰਚਾਉਣ ਵਾਲੀ ਮੌਤ ਸਿਰ ਉਪਰ ਹੀ ਖੜ੍ਹੋਤੀ ਹੋਈ ਹੈ ॥੧॥

---

੧. ਜੈਸਾ ਕਿ : **ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥** *(ਸਿਰੀਰਾਗੁ ਮ: ੧, ਅੰਗ ੨੩)*

੨. **ਅਥਵਾ** ਸੰਸਾਰ ਵੱਲੋਂ ਊਪਰਿ = ਉੱਤੇ ਭਾਵ ਉਪਰਾਮ ਹੋ ਕੇ ਸਿਰ = ਸ਼ਿਰੋਮਣੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਭਗਤੀ ਰੂਪੀ ਰਸਤੇ ਉੱਤੇ ਚੱਲਣਾ ਕਰੀਏ ਤਾਂ ਮੌਤ ਦਾ ਡਰ ਦੂਰ ਹੋ ਜਾਂਦਾ ਹੈ।

[ਅੰਗ ੭੯੪]

## ਕਿਆ ਤੂ ਸੋਇਆ; ਜਾਗੁ ਇਆਨਾ ॥
## ਤੈ ਜੀਵਨੁ; ਜਗਿ ਸਚੁ ਕਰਿ ਜਾਨਾ ॥੧॥ਰਹਾਉ॥

ਹੇ ਇਆਨਾ = ਅਗਿਆਤ ਜੀਵ! ਤੂੰ ਕਿਆ = ਕੀ ਅਵਿੱਦਿਆ, ਪ੍ਰਮਾਦਤਾਈ ਦੀ ਨੀਂਦ ਵਿਚ ਸੋਇਆ = ਸੁੱਤਾ ਹੋਇਆ ਹੈਂ, ਤੂੰ ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ।

ਤੈ = ਤੂੰ ਆਪਣੇ ਜੀਵਨੁ = ਜਿਊਣ ਨੂੰ ਇਸ ਜਗਿ = ਸੰਸਾਰ ਵਿਚ ਸਚੁ = ਸੱਚਾ ਕਰਿ = ਕਰਕੇ ਜਾਨਾ = ਜਾਨਣਾ ਕੀਤਾ ਹੋਇਆ ਹੈ ॥੧॥ਰਹਾਉ॥

## ਜਿਨਿ ਜੀਉ ਦੀਆ; ਸੁ ਰਿਜਕੁ ਅੰਬਰਾਵੈ ॥
## ਸਭ ਘਟ ਭੀਤਰਿ; ਹਾਟੁ ਚਲਾਵੈ ॥

ਜਿਨਿ = ਜਿਸ ਪਰਮੇਸ਼ਰ ਨੇ ਇਹ ਜੀਉ = ਜ਼ਿੰਦਗੀ, ਜੀਵਨ ਦੀਆ = ਦਿੱਤਾ ਹੈ, ਸੁ = ਉਹ ਆਪ ਹੀ ਰਿਜਕੁ = ਰੋਜ਼ੀ ਅੰਬਰਾਵੈ = ਅਪੜਾਉਂਦਾ ਪਹੁੰਚਾਉਂਦਾ ਹੈ।

ਉਹ ਸਭ = ਸਾਰਿਆਂ ਘਟ = ਸਰੀਰਾਂ ਦੇ ਭੀਤਰਿ = ਵਿਚ ਇਸਥਿਤ ਹੋ ਕੇ ਸਭ ਦੀ ਪ੍ਰਾਲਬਧ ਅਨੁਸਾਰ ਪਾਲਣਾ ਪੋਸ਼ਣਾ ਰੂਪ ਹਾਟੁ = ਹੱਟ ਚਲਾਵੈ = ਚਲਾ ਰਿਹਾ ਹੈ।

## ਕਰਿ ਬੰਦਿਗੀ; ਛਾਡਿ ਮੈ ਮੇਰਾ ॥ ਹਿਰਦੈ ਨਾਮੁ; ਸਮ੍ਹਾਰਿ ਸਵੇਰਾ ॥੨॥

ਇਸ ਕਰਕੇ ਹੇ ਭਾਈ! ਪਰਮੇਸ਼ਰ ਦੀ ਬੰਦਿਗੀ = ਭਗਤੀ ਕਰ ਅਤੇ ਇਸ ਦੇਹੀ ਦੇ ਮੈ = ਹੰਗਤਾ ਤੇ ਪਦਾਰਥਾਂ ਦੀ ਮੇਰਾ = ਅਪਣੱਤ ਛਾਡਿ = ਤਿਆਗਣਾ ਕਰ।

ਸਵੇਰਾ = ਸਵੇਰੇ (ਅੰਮ੍ਰਿਤ ਵੇਲੇ) ਉੱਠ ਕੇ ਆਪਣੇ ਹਿਰਦੈ = ਮਨ ਵਿਚ ਪਰਮੇਸ਼ਰ ਦੇ ਨਾਮ ਨੂੰ ਸਮ੍ਹਾਰਿ = ਯਾਦ ਕਰ **ਵਾ:** ਹਿਰਦੇ ਵਿਚ ਨਾਮ ਸਿਮਰਨ ਦਾ ਇਹੋ ਮਨੁੱਖਾ ਜਨਮ ਹੀ (ਸ + ਵੇਰਾ) ਸ = ਸ੍ਰੇਸ਼ਟ ਵੇਰਾ = ਵੇਲਾ ਹੈ ॥੨॥

## ਜਨਮੁ ਸਿਰਾਨੋ; ਪੰਥੁ ਨ ਸਵਾਰਾ ॥ ਸਾਂਝ ਪਰੀ; ਦਹ ਦਿਸ ਅੰਧਿਆਰਾ ॥

ਦੇਖ! ਤੇਰਾ ਅਮੋਲਕ ਮਨੁੱਖਾ ਜਨਮ ਵਿਅਰਥ ਹੀ ਸਿਰਾਨੋ = ਬਤੀਤ ਹੋ ਰਿਹਾ ਹੈ, ਪਰ ਤੂੰ ਆਪਣਾ ਪ੍ਰਲੋਕ ਦਾ ਪੰਥੁ = ਰਸਤਾ ਸੰਵਾਰਨਾ ਨਹੀਂ ਕੀਤਾ।

ਪਰ ਜਦੋਂ ਮੌਤ ਰੂਪੀ ਸਾਂਝ = ਸ਼ਾਮ ਪਰੀ = ਪੈ ਗਈ, ਉਸ ਵੇਲੇ ਦਸਾਂ ਇੰਦ੍ਰੀਆਂ ਰੂਪੀ ਦਸੇ ਦਿਸ਼ਾਵਾਂ ਵਿਚ ਜੜ੍ਹਤਾ ਰੂਪੀ ਅੰਧਿਆਰਾ = ਹਨੇਰਾ ਛਾ ਜਾਵੇਗਾ ਭਾਵ ਸਭ ਇੰਦ੍ਰੀਆਂ ਬੰਦ ਹੋ ਜਾਣਗੀਆਂ।

## ਕਹਿ ਰਵਿਦਾਸ; ਨਿਦਾਨਿ ਦਿਵਾਨੇ ॥
## ਚੇਤਸਿ ਨਾਹੀ; ਦੁਨੀਆ ਫਨ ਖਾਨੇ ॥੩॥੨॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਨਿਦਾਨਿ = ਬਾਲਕ ਦੀ ਨਿਆਈਂ ਦਿਵਾਨੇ = ਝੱਲੇ ਮਨੁੱਖਾ **ਵਾ:** ਨਿਦਾਨਿ = ਮੂਰਖ **ਵਾ:** ਨਿਦਾਨਿ = ਅੰਤ ਦੇ ਸਮੇਂ ਵੱਲੋਂ ਅਨਜਾਣ, ਬੇ-ਸਮਝ ਪੁਰਖਾ!

ਤੂੰ ਪਰਮੇਸ਼ਰ ਦੇ ਸੱਚੇ ਨਾਮ ਨੂੰ ਚੇਤਸਿ = ਯਾਦ ਨਹੀਂ ਕਰਦਾ, ਜਿਸ ਦੁਨੀਆਂ ਨਾਲ ਤੂੰ ਮੋਹ ਕਰਦਾ ਹੈਂ, ਉਹ ਫਨ = ਫ਼ਨਾਹ ਦਾ ਖਾਨੇ = ਘਰ ਭਾਵ ਨਾਸ਼ਵੰਤ ਹੈ **ਵਾ:** ਫਨ = ਧੋਖੇ ਦਾ ਖਾਨੇ = ਘਰ ਹੈ **ਵਾ:** ਜਿਸ ਖਾਨੇ = ਘਰ ਭਾਵ ਸਰੀਰ ਵਿਚ ਚਿੱਤ ਲਾਇਆ ਹੈ, ਉਹ ਫਨ = ਨਾਸ਼ ਹੋ ਜਾਣ ਵਾਲਾ ਹੈ ॥੩॥੨॥

# ਸੂਹੀ ॥

ਕਿਸੇ ਮਾਇਆ ਵਿਚ ਫਸੇ ਮਨੁੱਖ ਨੂੰ ਉਪਦੇਸ਼ ਕਥਨ ਕਰਦੇ ਹਨ।

## ਊਚੇ ਮੰਦਰ; ਸਾਲ ਰਸੋਈ ॥ ਏਕ ਘਰੀ; ਫੁਨਿ ਰਹਨੁ ਨ ਹੋਈ ॥੧॥

ਹੇ ਭਾਈ ! ਜੋ ਊਚੇ = ਉੱਚੇ ਮੰਦਰ = ਘਰ, ਮਹੱਲ ਅਤੇ ਸਾਲ ਰਸੋਈ = ਰਸੋਈਸ਼ਾਲਾ **ਵਾ:** ਰਸੋਈ ਦੀ ਸੁੰਦਰ ਸਾਲ = ਜਗ੍ਹਾ ਹੈ।

ਫੁਨਿ = ਪੁਨਾ ਅੰਤ ਦੇ ਵੇਲੇ ਇਨ੍ਹਾਂ ਸੋਹਣੇ ਮਕਾਨਾਂ ਵਿਚ ਏਕ ਘਰੀ = ਇਕ ਘੜੀ ਮਾਤ੍ਰ ਰਹਨ = ਰਹਿਣਾ ਨਹੀਂ ਹੋਈ = ਹੋਵੇਗਾ ਭਾਵ ਜੀਵਾਤਮਾ ਨੂੰ ਯਮਦੂਤ ਪ੍ਰਲੋਕ ਵੱਲ ਲੈ ਜਾਣਗੇ ਅਤੇ ਸਰੀਰ ਨੂੰ ਸੰਬੰਧੀ ਆਦਿਕ ਸਮਸ਼ਾਨ ਭੂਮੀ ਵਿਚ ਲੈ ਜਾਣਗੇ ॥੧॥

## ਇਹੁ ਤਨੁ ਐਸਾ; ਜੈਸੇ ਘਾਸ ਕੀ ਟਾਟੀ ॥
## ਜਲਿ ਗਇਓ ਘਾਸੁ; ਰਲਿ ਗਇਓ ਮਾਟੀ ॥੧॥ਰਹਾਉ॥

ਇਹੁ ਤਨੁ = ਸਰੀਰ ਐਸਾ = ਅਜਿਹਾ ਹੈ, ਜੈਸੇ = ਜਿਸ ਪ੍ਰਕਾਰ ਘਾਸ = ਘਾਹ ਕੀ = ਦੀ ਟਾਟੀ = ਛਪਰੀ ਹੁੰਦੀ ਹੈ।

ਜਿਵੇਂ ਘਾਸੁ = ਘਾਹ ਜਲਿ ਗਇਓ = ਸੜ ਜਾਂਦਾ ਹੈ, ਤਾਂ ਸੁਆਹ ਬਣ ਕੇ ਮਾਟੀ = ਮਿੱਟੀ ਵਿਚ ਰਲਿ ਗਇਓ = ਮਿਲ ਜਾਂਦਾ ਹੈ, ਇਉਂ ਸਰੀਰ ਵੀ ਸੜ ਕੇ ਮਿੱਟੀ ਰੂਪ ਹੋ ਜਾਂਦਾ ਹੈ ॥੧॥ਰਹਾਉ॥

## ਭਾਈ ਬੰਧ; ਕੁਟੰਬ ਸਹੇਰਾ ॥ ਓਇ ਭੀ ਲਾਗੇ; ਕਾਢੁ ਸਵੇਰਾ ॥੨॥

ਅੰਤ ਨੂੰ ਭਾਈ = ਭਰਾ, ਬੰਧ = ਸੰਬੰਧੀ, ਕੁਟੰਬ = ਪਰਿਵਾਰ ਅਤੇ ਸਹੇਰਾ = ਮਿੱਤ੍ਰ ਸੱਜਣ ਆਦਿ **ਵਾ:** ਸਹੇਰਾ = ਇਕੱਤਰ ਕੀਤਾ ਹੋਇਆ ਪਦਾਰਥ ਆਦਿ।

ਓਇ = ਉਹ ਸਾਰੇ ਸੰਬੰਧੀ ਆਦਿ ਭੀ = ਵੀ ਇਹ ਕਹਿਣ ਲਾਗੇ = ਲੱਗ ਪੈਂਦੇ ਹਨ ਕਿ ਇਸ ਨੂੰ ਸਵੇਰਾ = ਸਵਖ਼ਤੇ, ਸ਼ੀਘਰ ਹੀ ਬਾਹਰ ਕਾਢੁ = ਕੱਢਣਾ ਕਰੋ ॥੨॥

## ਘਰ ਕੀ ਨਾਰਿ; ਉਰਹਿ ਤਨ ਲਾਗੀ ॥
## ਉਹ ਤਉ; ਭੂਤੁ ਭੂਤੁ ਕਰਿ ਭਾਗੀ ॥੩॥

ਆਪਣੇ ਘਰ ਕੀ = ਦੀ ਨਾਰਿ = ਇਸਤ੍ਰੀ ਭਾਵ ਘਰਵਾਲੀ ਜੋ ਉਰਹਿ = ਦਿਲ ਵਿਚ ਵੱਸੀ ਹੋਈ ਤੇ ਤਨ = ਸਰੀਰ ਨਾਲ ਲਾਗੀ = ਲੱਗੀ ਰਹਿੰਦੀ ਸੀ **ਵਾ:** ਉਰਹਿ = ਛਾਤੀ ਦੇ ਤਨ = ਨਾਲ ਲੱਗੀ ਰਹਿੰਦੀ ਸੀ।

ਉਹ ਤਉ = ਤਾਂ ਭੂਤੁ ਭੂਤੁ = ਪ੍ਰੇਤ-ਪ੍ਰੇਤ ਕਹਿ ਕਰਕੇ ਦੂਰ ਭਾਗੀ = ਭੱਜ ਜਾਂਦੀ ਹੈ ਭਾਵ ਮੁਰਦਾ ਹੋਏ ਸਰੀਰ ਤੋਂ ਤੇਰੀ ਘਰਵਾਲੀ ਨੂੰ ਵੀ ਡਰ ਲੱਗੇਗਾ ॥੩॥

## ਕਹਿ ਰਵਿਦਾਸ; ਸਭੈ ਜਗੁ ਲੂਟਿਆ ॥
## ਹਮ ਤਉ; ਏਕ ਰਾਮੁ ਕਹਿ ਛੂਟਿਆ ॥੪॥੩॥

ਭਗਤ ਰਵਿਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਭੈ = ਸਾਰਾ ਜਗੁ = ਸੰਸਾਰ ਮਾਇਆ ਦੇ ਮੋਹ, ਵਿਕਾਰਾਂ ਨੇ ਲੂਟਿਆ = ਲੁੱਟ ਲਿਆ ਹੈ।

***ਪ੍ਰਸ਼ਨ*** *: ਹੇ ਭਗਤ ਜੀ ! ਕੀ ਤੁਸੀਂ ਵੀ ਲੁੱਟੇ ਗਏ ਹੋ ?*
***ਉੱਤਰ*** *:* ਨਹੀਂ।

ਹਮ = ਅਸੀਂ ਤਉ = ਤਾਂ ਏਕ = ਇਕ ਰਾਮ = ਪਰਮੇਸ਼ਰ ਦੇ ਨਾਮ ਨੂੰ ਕਹਿ = ਆਖ ਕਰਿ = ਕਰਕੇ ਛੂਟਿਆ = ਛੁੱਟ ਗਏ ਹਾਂ ॥੪॥੩॥

# ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥

# ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਭਗਤ ਫ਼ਰੀਦ ਸਾਹਿਬ ਜੀ ਨੇ ਬਹੁਤ ਸਮਾਂ ਕਰੜੀ ਘਾਲਣਾ, ਤਪੱਸਿਆ ਕੀਤੀ ਹੈ, ਇਕ ਸਮੇਂ ਤਪ ਕਰਕੇ ਰਸਤੇ ਵਿਚ ਤੁਰੇ ਜਾ ਰਹੇ ਸਨ, ਉਸ ਵੇਲੇ ਚਿੜੀਆਂ ਬਹੁਤ ਸ਼ੋਰ ਕਰ ਰਹੀਆਂ ਸਨ, ਭਗਤ ਫ਼ਰੀਦ ਜੀ ਨੇ ਕਿਹਾ ਕਿ 'ਮਰ ਜਾਵੋ' ਚਿੜੀਓ। ਉਹ ਸਭ ਉਸੇ ਵੇਲੇ ਹੀ ਸੁੰਨ ਹੋ ਗਈਆਂ, ਫੇਰ ਚਿੜੀਆਂ ਮਰੀਆਂ ਵੇਖ ਕੇ ਭਗਤ ਜੀ ਨੂੰ ਤਰਸ ਆਇਆ ਤਾਂ ਉਨ੍ਹਾਂ ਨੇ ਕਿਹਾ ਕਿ ਸਭ ਚਿੜੀਆਂ ਜਿਊਂਦੀਆਂ ਹੋ ਜਾਵੋ। ਉਹ ਸਭ ਉਸੇ ਵੇਲੇ ਜਿਊਂਦੀਆਂ ਹੋ ਗਈਆਂ। ਫ਼ਰੀਦ ਜੀ ਬਹੁਤ ਖ਼ੁਸ਼ ਹੋਏ ਅਤੇ ਮਨ ਵਿਚ ਸੂਖਮ ਜਿਹਾ ਹੰਕਾਰ ਫੁਰਿਆ ਕਿ ਤਪ ਕਰਕੇ ਬਹੁਤ ਸ਼ਕਤੀ ਆ ਗਈ ਹੈ, ਇਉਂ ਤੁਰਦੇ ਤੁਰਦੇ ਅੱਗੇ ਗਏ ਤਾਂ ਉਥੇ ਇਕ ਖੂਹ ਲੱਗਾ ਦੇਖਿਆ ਜਿਥੇ ਇਕ ਬੀਬੀ ਪਾਨੀ ਦੇ ਘੜੇ ਭਰ ਕੇ ਡੋਲ੍ਹੀ ਜਾ ਰਹੀ ਸੀ। ਫ਼ਰੀਦ ਜੀ ਨੇ ਉਸ ਬੀਬੀ ਕੋਲੋਂ ਪੀਣ ਲਈ ਪਾਨੀ ਮੰਗਿਆ, ਪਰ ਉਹ ਬੀਬੀ ਉਵੇਂ ਪਾਨੀ ਡੋਲ੍ਹੀ ਗਈ, ਫ਼ਰੀਦ ਜੀ ਵੱਲ ਧਿਆਨ ਨਾ ਦਿੱਤਾ, ਫ਼ਰੀਦ ਜੀ ਨੇ ਉਸ ਨੂੰ ਗ਼ੁੱਸੇ ਵਿਚ ਕਿਹਾ ਕਿ ਅਸੀਂ ਤੈਨੂੰ ਸਰਾਪ ਦੇ ਦੇਵਾਂਗੇ, ਤਾਂ ਅੱਗੋਂ ਉਸ ਬੀਬੀ ਨੇ ਕਿਹਾ ਕਿ ਭਗਤ ਜੀ ਏਥੇ "ਚਿੜੀਓ ਮਰ ਜਾਵੋ, ਚਿੜੀਓ ਜਿਊਂਦਿਆਂ ਹੋ ਜਾਵੋ" ਵਾਲੀ ਗੱਲ ਨਹੀਂ ਚੱਲਣੀ। ਭਗਤ ਜੀ ਬਹੁਤ ਹੈਰਾਨ ਹੋਏ ਅਤੇ ਪੁੱਛਿਆ ਕਿ ਬੀਬੀ ! ਤੇਰੇ ਵਿਚ ਇਤਨੀ ਸ਼ਕਤੀ ਕਿਵੇਂ ਆਈ ਹੈ, ਉਸ ਬੀਬੀ ਨੇ ਕਿਹਾ ਕਿ ਭਗਤ ਜੀ ਮੈਂ ਆਪਣੇ ਪਤੀਬ੍ਰਤਾ ਧਰਮ ਵਿਚ ਪ੍ਰਪੱਕ ਹਾਂ, ਜਿਸ ਕਰਕੇ ਇਤਨੀ ਤਾਕਤ ਮੇਰੇ ਵਿਚ ਸਹਿਜੇ ਹੀ ਆ ਗਈ ਹੈ। ਫੇਰ ਫ਼ਰੀਦ ਜੀ ਨੇ ਪੁੱਛਿਆ ਕਿ ਤੂੰ ਪਾਣੀ ਦੇ ਘੜੇ ਭਰ ਕੇ ਡੋਲ੍ਹੀ ਕਿਉਂ ਜਾ ਰਹੀ ਹੈਂ, ਤਾਂ ਉਸਨੇ ਕਿਹਾ ਕਿ ਭਗਤ ਜੀ ਏਥੋਂ ਸੌ ਕੋਹ ਉਪਰ ਮੇਰੀ ਭੈਣ ਦੇ ਘਰ ਵਿਚ ਅੱਗ ਲੱਗੀ ਹੋਈ ਹੈ, ਮੈਂ ਉਹ ਅੱਗ ਬੁਝਾ ਰਹੀ ਹਾਂ, ਜਦੋਂ ਅੱਗ ਬੁੱਝ ਜਾਵੇਗੀ, ਤਦੋਂ ਪਾਨੀ ਪਿਲਾਵਾਂਗੀ। ਭਗਤ ਜੀ ਨੇ ਕਿਹਾ ਕਿ ਤੂੰ ਮੈਨੂੰ ਉਪਦੇਸ਼ ਦੇਣਾ ਕਰ। ਉਸ ਬੀਬੀ ਨੇ ਕਿਹਾ ਕਿ ਭਗਤ ਜੀ ਤੁਹਾਡੀ ਤਪੱਸਿਆ ਬਹੁਤ ਹੈ, ਮੈਂ ਤੁਹਾਨੂੰ ਉਪਦੇਸ਼ ਨਹੀਂ ਦੇ ਸਕਦੀ, ਏਥੋਂ ਅੱਗੇ ਇਕ ਰਾਜਾ ਜਾ ਰਿਹਾ ਹੈ, ਉਸ ਰਾਜੇ ਕੋਲੋਂ ਉਪਦੇਸ਼ ਲੈ ਲਵੋ।

ਭਗਤ ਫ਼ਰੀਦ ਜੀ ਉਸ ਬੀਬੀ ਨੂੰ ਨਮਸਕਾਰ ਕਰ ਕੇ ਉਸ ਰਾਜੇ ਵੱਲ ਚੱਲ ਪਏ, ਅੱਗੇ ਰਾਜਾ ਦਰਿਆ ਤੋਂ ਪਾਰ ਸ਼ਿਕਾਰ ਖੇਡ ਰਿਹਾ ਸੀ, ਭਗਤ ਜੀ ਇਕ ਤੁਲੇ ਉਪਰ ਬੈਠ ਕੇ ਰਾਜੇ ਵੱਲ ਜਾ ਰਹੇ ਸਨ, ਉਧਰੋਂ ਰਾਜੇ ਨੇ ਸ਼ਕਤੀ ਨਾਲ ਫ਼ਰੀਦ ਜੀ ਦਾ ਤੁਲਾ ਦਰਿਆ ਦੇ ਵਿਚ ਹੀ ਰੋਕ ਦਿੱਤਾ। ਭਗਤ ਜੀ ਨੇ ਕਿਹਾ ਕਿ ਜਿਸਨੇ ਮੇਰਾ ਤੁਲ੍ਹਾ ਰੋਕਿਆ ਹੈ, ਉਸਦੇ ਸਿਰ ਉਪਰ ਸਿੰਗ ਹੋ ਜਾਣ, ਤਦੋਂ ਰਾਜੇ ਦੇ ਸਿਰ ਉਪਰ ਸਿੰਗ ਉੱਗ ਪਏ। ਰਾਜੇ ਨੇ ਹੈਰਾਨ ਹੋ ਕੇ ਸੋਚਿਆ ਕਿ ਲੱਗਦਾ ਇਹ ਬਹੁਤ ਤਪੱਸਵੀ ਮਹਾਤਮਾ ਹੈ, ਉਸਨੇ ਸ਼ਕਤੀ ਨਾਲ ਤੁਲਾ ਤੋਰ ਦਿੱਤਾ, ਤਦੋਂ ਫ਼ਰੀਦ ਜੀ ਨੇ ਕਿਹਾ ਕਿ ਜਿਸਦੇ ਉਪਰ ਸਿੰਗ ਉੱਗੇ ਸਨ, ਉਹ ਹਟ ਜਾਣ, ਉਸ ਵੇਲੇ ਰਾਜੇ ਦੇ ਸਿਰ ਉਪਰੋਂ ਸਿੰਗ ਹਟ ਗਏ। ਤਦੋਂ ਫ਼ਰੀਦ ਜੀ ਰਾਜੇ ਨੂੰ ਜਾ ਕੇ ਮਿਲੇ ਅਤੇ ਉਪਦੇਸ਼ ਲਈ ਯਾਚਨਾ ਕੀਤੀ ਤਾਂ ਉਸ ਰਾਜੇ ਨੇ ਕਿਹਾ ਕਿ ਭਗਤ ਜੀ ਤੁਹਾਡੀ ਤਪੱਸਿਆ ਬਹੁਤ ਹੈ, ਮੈਂ ਤੁਹਾਨੂੰ ਉਪਦੇਸ਼ ਨਹੀਂ ਦੇ ਸਕਦਾ।

ਏਥੋਂ ਅੱਗੇ ਪਾਕਪਟਨ ਵਿਚ ਇਕ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਨਾਮੇਂ ਫ਼ਕੀਰ ਰਹਿੰਦਾ ਹੈ, ਤੂੰ ਉਸ ਕੋਲੋਂ ਜਾ ਕੇ ਉਪਦੇਸ਼ ਲੈਣਾ ਕਰ, ਜਦੋਂ ਭਗਤ ਜੀ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਕੋਲ ਜਾਣ ਲੱਗੇ, ਤਦੋਂ ਵੈਰਾਗ ਦੇ ਵਿਚ ਇਹ ਸ਼ਬਦ ਉਚਾਰਣ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਨੋਟ :*** ਸ਼ਬਦ ਦਾ ਕੁਝ ਹਿੱਸਾ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਦੇ ਨਾਲ ਸੰਬਾਦ ਦਾ ਹੈ।

## ਤਪਿ ਤਪਿ, ਲੁਹਿ ਲੁਹਿ; ਹਾਥ ਮਰੋਰਉ ॥

ਤਪਿ ਤਪਿ = ਤਪੱਸਿਆ ਕਰ ਕਰ ਕੇ **ਵਾ:** ਤਪਿ = ਤਪੱਸਿਆ ਦੁਆਰਾ ਸਰੀਰ ਨੂੰ ਤਪਾ ਤਪਾ ਕੇ, ਲੁਹਿ ਲੁਹਿ = ਲੁਛ ਲੁਛ, ਤੜਫ ਤੜਫ ਕੇ **ਵਾ:** ਸਰੀਰ ਨੂੰ ਭੁੱਖ, ਪਿਆਸ ਆਦਿ ਰੋਜ਼ੇ ਰੱਖਣ ਨਾਲ ਲੁਹਿ ਲੁਹਿ = ਸਾੜ-ਸਾੜ ਕੇ ਭਾਵ ਚਤੁੰਸ਼ਟੇ ਅੰਤਹਕਰਨ ਦੁਆਰਾ ਅਤਿਅੰਤ ਵਿਆਕੁਲ ਹੋ ਕੇ ਹਾਥ = ਹੱਥ ਮਰੋਰਉ = ਮਰੋੜਦੀ, ਮਲਦੀ ਅਰਥਾਤ ਪਛਤਾਵਾ ਕਰਦੀ ਹਾਂ **ਵਾ:** ਮੇਰੇ ਮਨ ਬੁੱਧ ਰੂਪੀ ਹੱਥ ਮੁਰਝਾ ਰਹੇ ਹਨ।

## ਬਾਵਲਿ ਹੋਈ; ਸੋ ਸਹੁ ਲੋਰਉ ॥

ਮੈਂ ਸੰਸਾਰ ਵੱਲੋਂ ਬਾਵਲਿ = ਕਮਲੀ ਹੋਈ **ਵਾ:** ਮੇਰੀ ਬਿਰਤੀ ਝੱਲੀ ਹੋਈ ਸੋ = ਉਸ ਸਹੁ = ਪਤੀ ਪਰਮੇਸ਼ਰ ਨੂੰ ਲੋਰਉ = ਚਾਹੁੰਦੀ ਹੈ।

ਇਕ ਵਾਰ ਭਗਤ ਫ਼ਰੀਦ ਜੀ ਕਿਸੇ ਦਰਿਆ ਦੇ ਕਿਨਾਰੇ ਬੈਠੇ ਹੋਏ ਤਪੱਸਿਆ ਕਰ ਰਹੇ ਸਨ, ਉਸ ਸਮੇਂ ਦਰਿਆ ਵਿਚ ਕੁਝ ਆਦਮੀਆਂ ਦੀ ਭਰੀ ਹੋਈ ਬੇੜੀ ਜਾ ਰਹੀ ਸੀ, ਉਹ ਅਚਾਨਕ ਡੁੱਬ ਗਈ, ਜਿਸ ਵਿੱਚੋਂ ਕੁਝ ਆਦਮੀ ਮਰ ਗਏ, ਇਕ ਮਾਈ ਦਾ ਬੱਚਾ ਮਰਿਆ ਹੋਇਆ ਦਰਿਆ ਦੇ ਕਿਨਾਰੇ ਜਾ ਲੱਗਾ, ਉਹ ਮਾਈ ਆਪ ਬਚ ਗਈ, ਉਸਨੇ ਭਗਤ ਜੀ ਨੂੰ ਤਪੱਸਿਆ ਕਰਦੇ ਵੇਖਿਆ ਤੇ ਉਹ ਆਪਣਾ ਬੱਚਾ ਚੁੱਕ ਕੇ ਭਗਤ ਜੀ ਦੇ ਪਾਸ ਆ ਗਈ, ਉਸਨੇ ਰੋ-ਰੋ ਕੇ ਬੇਨਤੀ ਕੀਤੀ ਕਿ ਭਗਤ ਜੀ ਮੇਰਾ ਇਕੱਲਾ-ਇਕੱਲਾ ਪੁੱਤਰ ਮਰ ਗਿਆ ਹੈ, ਤੁਸੀਂ ਰੱਬ ਦੀ ਬੰਦਗੀ ਕਰਨ ਵਾਲੇ ਹੋ, ਕਿਰਪਾ ਕਰਕੇ ਮੇਰਾ ਪੁੱਤਰ ਜਿਊਂਦਾ ਕਰ ਦੇਵੋ, ਫ਼ਰੀਦ ਜੀ ਨੇ ਤਰਸ ਕਰ ਕੇ ਪਰਮੇਸ਼ਰ ਅੱਗੇ ਦੁਆ ਕੀਤੀ ਤਾਂ ਅਕਾਸ਼ ਬਾਣੀ ਹੋਈ ਕਿ ਭਗਤ ਜੀ ਤੁਹਾਡੀ ਤਪੱਸਿਆ ਦੇ ਪ੍ਰਤਾਪ ਕਰਕੇ ਇਹ ਬੱਚਾ ਤਾਂ ਜਿਊਂਦਾ ਹੋ ਜਾਵੇਗਾ, ਪਰ ਜਿਸ ਵਾਸਤੇ ਤੁਸੀਂ ਤਪੱਸਿਆ ਕਰ ਰਹੇ ਹੋ, ਉਸ ਵਿਚ ਵਿਘਨ ਪੈ ਜਾਵੇਗਾ ਭਾਵ ਮੇਰੇ ਦਰਸ਼ਨਾਂ ਵਿਚ ਦੇਰ ਲੱਗ ਜਾਵੇਗੀ। ਭਗਤ ਜੀ ਨੇ ਕਿਹਾ ਕਿ ਕੋਈ ਗੱਲ ਨਹੀਂ, ਤੁਸੀਂ ਇਹ ਬੱਚਾ ਜਿਊਂਦਾ ਕਰੋ, ਹੋਰ ਜਿਤਨੀ ਤਪੱਸਿਆ ਤੁਸੀਂ ਕਰਾਵੋਗੇ ਮੈਂ ਕਰੀ ਜਾਵਾਂਗਾ। ਉਸ ਵੇਲੇ ਉਹ ਬੱਚਾ ਜਿਊਂਦਾ ਹੋ ਗਿਆ। ਉਸ ਮਾਈ ਨੇ ਆਪਣਾ ਬੱਚਾ ਚੁੱਕਿਆ ਤੇ ਭਗਤ ਜੀ ਦਾ ਬਹੁਤ ਧੰਨਵਾਦ ਕੀਤਾ, ਫੇਰ ਜਿਨ੍ਹਾਂ ਦੇ ਪਰਿਵਾਰ ਵਾਲੇ ਦਰਿਆ ਵਿਚ ਰੁੜ੍ਹ ਗਏ ਸਨ, ਉਨ੍ਹਾਂ ਕੋਲ ਜਾ ਕੇ ਕਹਿਣ ਲੱਗੀ ਕਿ ਮੇਰਾ ਬੱਚਾ ਭਗਤ ਫ਼ਰੀਦ ਜੀ ਨੇ ਜਿਊਂਦਾ ਕਰ ਦਿੱਤਾ ਹੈ, ਇਹ ਸੁਣ ਉਹ ਬਾਕੀ ਲੋਕ ਵੀ ਆਪਣੇ ਡੁੱਬੇ ਹੋਏ ਸੰਬੰਧੀ ਜਿਹੜੇ ਕਿਨਾਰੇ ਜਾ ਲੱਗੇ ਸਨ, ਉਨ੍ਹਾਂ ਨੂੰ ਲੱਭ ਕੇ ਭਗਤ ਜੀ ਪਾਸ ਲਿਆਏ, ਤਾਂ ਭਗਤ ਜੀ ਨੇ ਉਹ ਵੀ ਸਾਰੇ ਜਿਊਂਦੇ ਕਰ ਦਿੱਤੇ ਸਨ, ਇਸ ਕਰਾਮਾਤ ਦਿਖਾਉਣ ਕਰਕੇ ਭਗਤ ਜੀ ਨੂੰ ਅੱਲ੍ਹਾ ਦੇ ਦਰਸ਼ਨ ਲਈ ਬਹੁਤ ਘਾਲਣਾ ਕਰਨੀ ਪੈ ਰਹੀ ਸੀ, ਉਸੇ ਭਾਵ ਨੂੰ ਲੈ ਕੇ ਭਗਤ ਜੀ ਅੱਗੇ ਕਥਨ ਕਰਦੇ ਹਨ ਕਿ :

## ਤੈ ਸਹਿ; ਮਨ ਮਹਿ ਕੀਆ ਰੋਸੁ ॥

ਹੇ ਸਹਿ = ਖ਼ਸਮ, ਮਾਲਕਾ ! ਤੇਰਾ ਭਾਣਾ ਨਾ ਮੰਨਣ ਕਰਕੇ ਤੈ = ਤੂੰ ਆਪਣੇ ਮਨ = ਹਿਰਦੇ ਮਹਿ = ਵਿਚ ਰੋਸੁ = ਗ਼ੁੱਸਾ ਕੀਆ = ਕੀਤਾ ਹੋਇਆ ਹੈ, ਤਾਹੀਓਂ ਹੀ ਤੂੰ ਅਜੇ ਤਕ ਦਰਸ਼ਨ ਨਹੀਂ ਦੇ ਰਿਹਾ।

ਫੇਰ ਨਿਮਰਤਾ ਵਿਚ ਕਥਨ ਕਰਦੇ ਹਨ ਕਿ :

## ਮੁਝੁ ਅਵਗਨ; ਸਹ ਨਾਹੀ ਦੋਸੁ ॥੧॥

ਹੇ ਸਹ = ਪਤੀ ਪਰਮੇਸ਼ਰ ! ਮੁਝੁ = ਮੇਰੇ ਵਿਚ ਹੀ ਅਵਗਨ = ਗੁਨਾਹ ਹਨ, ਤੇਰੇ ਵਿਚ ਕੋਈ ਦੋਸੁ = ਕਸੂਰ ਨਾਹੀ = ਨਹੀਂ ਹੈ ॥੧॥

## ਤੈ ਸਾਹਿਬ ਕੀ; ਮੈ ਸਾਰ ਨ ਜਾਨੀ ॥

ਹੇ ਸਾਹਿਬ = ਮਾਲਕ ਪਰਮੇਸ਼ਰ ! ਮੈਂ ਤੈ = ਤੇਰੀ ਪ੍ਰਾਪਤੀ ਕੀ = ਦੀ ਸਾਰ = ਖ਼ਬਰ ਹੀ ਨਹੀਂ ਜਾਣੀ = ਜਾਨਣਾ ਕੀਤੀ।

## ਜੋਬਨੁ ਖੋਇ; ਪਾਛੈ ਪਛੁਤਾਨੀ ॥੧॥ਰਹਾਉ॥

ਮੈਂ ਆਪਣੀ ਜੋਬਨੁ = ਜਵਾਨੀ ਦੀ ਅਵਸਥਾ ਪੱਤੇ ਆਦਿ ਖਾ ਕੇ ਵਿਅਰਥ ਖੋਇ = ਗੁਆ ਲਈ ਹੈ **ਵਾ:** ਮੈਂ ਆਪਣੀ ਸ਼ੌਂਕ ਅਵਸਥਾ ਰੂਪੀ ਜਵਾਨੀ ਆਸੁਰੀ ਸੰਪਦਾ ਵਿਚ ਬੇਅਰਥ ਹੀ ਗੁਆ ਲਈ ਹੈ, ਹੁਣ ਪਾਛੈ = ਪਿੱਛੋਂ ਪਛੁਤਾਨੀ = ਪਸ਼ਚਾਤਾਪ ਕਰ ਰਹੀ ਹਾਂ ॥੧॥ਰਹਾਉ॥

ਇਸ ਪ੍ਰਕਾਰ ਭਗਤ ਜੀ ਬੈਰਾਗ ਦੇ ਬਚਨ ਕਰਦੇ ਹੋਏ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਦੇ ਕੋਲ ਪਹੁੰਚ ਗਏ, ਭਗਤ ਫ਼ਰੀਦ ਜੀ ਦਾ ਭੁੱਖੇ ਰਹਿਣ ਤੇ ਕਰੜੀ ਤਪੱਸਿਆ ਕਰਕੇ ਰੰਗ ਵੀ ਕਾਲਾ ਜਿਹਾ ਹੋ ਗਿਆ ਸੀ, ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਨੇ ਭਗਤ ਜੀ ਵੱਲ ਦੇਖ ਕੇ ਸੋਚਿਆ ਕਿ ਇਹ ਅੱਲ੍ਹਾ ਦੀ ਪ੍ਰਾਪਤੀ ਲਈ ਬਹੁਤੀ ਤਪੱਸਿਆ ਵਾਲਾ ਅਧਿਕਾਰੀ ਪੁਰਸ਼ ਹੈ, ਪਰ ਅਜੇ ਇਸਨੂੰ ਅੱਲ੍ਹਾ ਦੀ ਪ੍ਰਾਪਤੀ ਨਹੀਂ ਹੋਈ, ਤਦੋਂ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਨੇ 'ਅਨੁਕਤੀ ਅਲੰਕਾਰ'[੧] ਦੁਆਰਾ ਕੋਇਲ ਨੂੰ ਸੰਬੋਧਨ ਕਰਦਿਆਂ ਜੋ ਸ਼ੇਖ਼ ਫ਼ਰੀਦ ਜੀ ਨੂੰ ਕਿਹਾ, ਉਸਨੂੰ ਭਗਤ ਜੀ ਆਪਣੀ ਬਾਣੀ ਦੁਆਰਾ ਅੱਗੇ ਕਥਨ ਕਰਦੇ ਹਨ।

## ਕਾਲੀ ਕੋਇਲ; ਤੂ ਕਿਤ ਗੁਨ ਕਾਲੀ ॥

ਹੇ ਕਾਲੀ = ਕਾਲੇ ਰੰਗ ਦੀ ਕੋਇਲ ! ਤੂੰ ਕਿਤ = ਕਿਹੜੇ ਗੁਨ = ਗੁਣਾਂ ਕਰਕੇ ਕਾਲੀ = ਕਾਲੇ ਰੰਗ ਦੀ ਹੋ ਗਈ ਹੈਂ ਭਾਵ ਹੇ ਕਾਲੇ ਰੰਗ ਦੇ ਪੁਰਸ਼ਾ ਤੂੰ ਕਿਹੜੇ ਗੁਣਾਂ ਕਰਕੇ ਕਾਲਾ ਹੋ ਗਿਆ ਹੈਂ ?

ਤਦੋਂ ਫ਼ਰੀਦ ਜੀ ਨੇ ਸੋਚਿਆ ਕਿ ਕੋਇਲ ਨੂੰ ਤਾਂ ਇਸ ਫ਼ਕੀਰ ਨੇ ਕੀ ਕਹਿਣਾ ਸੀ, ਕਿਉਂਕਿ ਕੋਇਲ ਤਾਂ ਜੰਮਦੀ ਹੀ ਕਾਲੀ ਹੁੰਦੀ ਹੈ ਇਹ ਤਾਂ ਮੈਨੂੰ ਹੀ ਕਹਿ ਰਿਹਾ ਹੈ। ਫੇਰ ਫ਼ਰੀਦ ਜੀ ਨੇ ਅੱਗੋਂ ਉੱਤਰ ਦਿੱਤਾ ਕਿ :

## ਅਪਨੇ ਪ੍ਰੀਤਮ ਕੇ; ਹਉ ਬਿਰਹੈ ਜਾਲੀ ॥

ਹੇ ਸਖੀ ! ਅਪਨੇ = ਆਪ ਦੇ ਪ੍ਰੀਤਮ = ਪਿਆਰੇ ਅੱਲ੍ਹਾ ਕੇ = ਦੇ ਬਿਰਹੈ = ਵਿਛੋੜੇ ਕਰਕੇ ਪ੍ਰੇਮ ਵਿਚ

---

੧. **ਅਨੁਕਤੀ ਅਲੰਕਾਰ :** ਕਹਿਣਾ ਧੀ ਨੂੰ ਅਤੇ ਸਿੱਖਿਆ ਨੂੰਹ ਨੂੰ ਸਮਝਾਉਣੀ।

ਹਉ = ਮੈਂ ਜਾਲੀ = ਸੜੀ ਹੋਈ ਹਾਂ, ਭਾਵ ਦਰਸ਼ਨਾਂ ਦੀ ਇੱਛਾ ਵਿਚ ਵਿਛੋੜੇ ਕਾਰਨ ਮੇਰਾ ਰੰਗ ਕਾਲਾ ਹੋ ਗਿਆ ਹੈ।

## ਪਿਰਹਿ ਬਿਹੂਨ; ਕਤਹਿ ਸੁਖੁ ਪਾਏ ॥

ਪਿਰਹਿ = ਪਤੀ ਪਰਮੇਸ਼ਰ ਤੋਂ ਬਿਹੂਨ = ਬਿਨਾਂ ਕੋਈ ਜੀਵ ਰੂਪੀ ਇਸਤ੍ਰੀ ਕਤਹਿ = ਕਿੱਥੇ, ਕਿਸ ਤਰ੍ਹਾਂ ਸੁਖੁ = ਅਨੰਦ ਨੂੰ ਪਾਏ = ਪਾ ਸਕਦੀ ਹੈ, ਭਾਵ ਨਹੀਂ ਪਾ ਸਕਦੀ।

## ਜਾ ਹੋਇ ਕ੍ਰਿਪਾਲੁ; ਤਾ ਪ੍ਰਭੂ ਮਿਲਾਏ ॥੨॥

ਜਾ = ਜੇਕਰ ਕੋਈ ਮੁਰਸ਼ਦ ਮੇਰੇ ਉਪਰ ਕ੍ਰਿਪਾਲੁ = ਦਿਆਲੂ ਹੋਇ = ਹੋਵੇ, ਤਾ = ਤਦੋਂ ਉਹ ਪ੍ਰਭੂ = ਪਰਮੇਸ਼ਰ ਨਾਲ ਮਿਲਾਏ = ਮਿਲਾ ਸਕਦਾ ਹੈ ॥੨॥

## ਵਿਧਣ ਖੂਹੀ; ਮੁੰਧ ਇਕੇਲੀ ॥ ਨਾ ਕੋ ਸਾਥੀ; ਨਾ ਕੋ ਬੇਲੀ ॥

ਇਹ ਸੰਸਾਰ ਰੂਪੀ ਵਿਧਣ = ਦੁਖਦਾਇਕ ਖੂਹੀ ਹੈ, ਜਿਥੇ ਮੈਂ ਅਗਿਆਤ ਜੋਬਨ ਵਾਲੀ ਮੁੰਧ = ਇਸਤ੍ਰੀ ਇਕੇਲੀ = ਇਕੱਲੀ ਹਾਂ।

ਇਥੇ ਨਾ ਹੀ ਕੋ = ਕੋਈ ਮੇਰਾ ਸਾਥੀ = ਮਿੱਤ੍ਰ ਹੈ ਅਤੇ ਨਾ ਹੀ ਪ੍ਰਲੋਕ ਵਿਚ ਕੋ = ਕੋਈ ਬੇਲੀ = ਸੱਜਣ ਹੈ।

ਅੱਗੋਂ ਉੱਤਰ ਵਿਚ ਜੋ ਖ਼੍ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਜੀ ਨੇ ਕਿਹਾ ਉਸਨੂੰ ਫ਼ਰੀਦ ਜੀ ਆਪਣੀ ਬਾਣੀ ਦੁਆਰਾ ਕਥਨ ਕਰਦੇ ਹਨ।

## ਕਰਿ ਕਿਰਪਾ ਪ੍ਰਭਿ; ਸਾਧਸੰਗਿ ਮੇਲੀ ॥

ਹੇ ਸ਼ੇਖ਼ ਫ਼ਰੀਦ! ਜਦੋਂ ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੇਰੀ ਬਿਰਤੀ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮੇਲੀ = ਮੇਲਣਾ ਕੀਤੀ।

## ਜਾ ਫਿਰਿ ਦੇਖਾ; ਤਾ ਮੇਰਾ ਅਲਹੁ ਬੇਲੀ ॥੩॥

ਫਿਰਿ = ਫੇਰ ਜਾ = ਜਦੋਂ ਸੰਸਾਰ ਵੱਲੋਂ ਉਲਟ ਕੇ ਦੇਖਾ = ਦੇਖਿਆ ਤਾਂ ਮੈਨੂੰ ਮੇਰਾ ਅਲਹੁ = ਅੱਲ੍ਹਾ, ਪਵਿੱਤਰ ਰੂਪ ਪ੍ਰਭੂ ਹੀ ਲੋਕ-ਪ੍ਰਲੋਕ ਵਿਚ ਬੇਲੀ = ਮਿੱਤ੍ਰ ਸਹਾਇਕ ਦਿੱਸਿਆ ॥੩॥

## ਵਾਟ ਹਮਾਰੀ; ਖਰੀ ਉਡੀਣੀ ॥

ਹਮਾਰੀ = ਸਾਡੀ ਫ਼ਕੀਰਾਂ ਦੀ ਘਾਲਣਾ, ਜੋਦੜੀਆਂ ਵਾਲੀ ਵਾਟ = ਪਗਡੰਡੀ, ਖਰੀ = ਬਹੁਤ ਹੀ ਉਡੀਣੀ = ਉਦਾਸੀਨਤਾ ਵਾਲੀ ਭਾਵ ਦੁਖਦਾਇਕ ਹੈ।

## ਖੰਨਿਅਹੁ ਤਿਖੀ; ਬਹੁਤੁ ਪਿਈਣੀ ॥

ਜੋ ਖੰਨਿਅਹੁ = ਖੰਡੇ ਨਾਲੋਂ ਤਿੱਖੀ ਅਤੇ ਬਹੁਤ ਪਿਈਣੀ = ਬਰੀਕ ਹੈ।

## ਉਸੁ ਊਪਰਿ ਹੈ; ਮਾਰਗੁ ਮੇਰਾ ॥

ਉਸ ਊਪਰਿ = ਉੱਤੇ ਮੇਰਾ = ਸਾਡਾ ਮਾਰਗੁ = ਰਸਤਾ ਹੈ ਭਾਵ ਐਸੇ ਰਸਤੇ ਉਪਰੋਂ ਅਸਾਂ ਨੇ ਲੰਘਣਾ ਕੀਤਾ ਹੈ।

## ਸੇਖ ਫਰੀਦਾ; ਪੰਥੁ ਸਮ੍ਾਰਿ ਸਵੇਰਾ ॥੪॥੧॥

ਹੇ ਸ਼ੇਖ਼ ਫ਼ਰੀਦ ਜੀ! ਤੈਨੂੰ ਵੀ ਮਨੁੱਖਾ ਜਨਮ ਦਾ ਸਵੇਰਾ = ਚੰਗਾ ਸਮਾਂ ਪ੍ਰਾਪਤ ਹੋਇਆ ਹੈ, ਇਸ ਲਈ ਐਸੇ ਪੰਥੁ = ਰਸਤੇ ਨੂੰ ਸਮ੍ਾਰਿ = ਸੰਭਾਲਣਾ ਕਰ **ਵਾ:** ਪਰਮੇਸ਼ਰ ਦੀ ਭਗਤੀ ਸਹਿਤ ਗਿਆਨ ਦਾ ਮਾਰਗ ਸੰਭਾਲਣਾ ਕਰ **ਵਾ:** ਸਵੇਰਾ = ਸਵੇਰੇ ਸਵੇਰੇ (ਅੰਮ੍ਰਿਤ ਵੇਲੇ) ਮੁਕਤੀ ਦੇ ਰਸਤੇ (ਪਰਮੇਸ਼ਰ ਦੇ ਸਿਮਰਨ ਭਜਨ) ਨੂੰ ਸੰਭਾਲਣਾ ਕਰ ॥੪॥੧॥

ਉਪਰਲੀਆਂ ਚਾਰ ਪੰਗਤੀਆਂ ਦਾ **ਦੂਸਰਾ ਅਰਥ :**

***ਪ੍ਰਸ਼ਨ :*** *ਹੇ ਮਹਾਰਾਜ! ਮੈਂ ਕਿਸ ਪ੍ਰਕਾਰ ਸੰਭਾਲਣਾ ਕਰਾਂ?*

***ਉੱਤਰ :***

**ਵਾਟ ਹਮਾਰੀ; ਖਰੀ ਉਡੀਣੀ ॥ ਖੰਨਿਅਹੁ ਤਿਖੀ; ਬਹੁਤੁ ਪਿਈਣੀ ॥**

ਸਾਡੀ ਭਾਉ-ਭਗਤੀ ਵਾਲੀ ਵਾਟ ਦੁਨੀਆਂ ਤੋਂ ਅਤਿਅੰਤ ਹੀ ਉਦਾਸੀਨ ਰੱਖਣ ਵਾਲੀ ਹੈ ਤੇ ਪਰਮੇਸ਼ਰ ਦੀ ਉਡੀਣੀ = ਉਡੀਕ ਲਾਉਣ ਵਾਲੀ ਹੈ।

ਇਹ ਭਾਉ-ਭਗਤੀ ਦੀ ਵਾਟ ਖੰਡੇ ਨਾਲੋਂ ਵੀ ਤਿੱਖੀ ਹੈ ਭਾਵ ਮਾਣ, ਮੋਹ, ਮੇਰ, ਤੇਰ ਆਦਿ ਤਿਆਗਣੀ ਪੈਂਦੀ ਹੈ ਅਤੇ ਬਹੁਤ ਬਰੀਕ ਹੈ ਭਾਵ ਦੇਹ ਅਭਿਮਾਨ ਵੱਲੋਂ ਰਹਿਤ ਹੋ ਕੇ ਸੂਖਮ ਬਿਰਤੀ (ਬ੍ਰਹਮਾਕਾਰ) ਕਰਨੀ ਪੈਂਦੀ ਹੈ।

**ਉਸੁ ਊਪਰਿ ਹੈ; ਮਾਰਗੁ ਮੇਰਾ ॥ ਸੇਖ ਫਰੀਦਾ; ਪੰਥੁ ਸਮ੍ਾਰਿ ਸਵੇਰਾ ॥੪॥੧॥**

ਉਸ ਸੰਸਾਰ ਤੋਂ ਉਪਰ ਹੋ ਕੇ ਸਾਡਾ ਭਗਤੀ ਦੇ ਸਹਿਤ ਗਿਆਨ ਦਾ ਰਸਤਾ ਹੈ।

ਹੇ ਸ਼ੇਖ਼ ਫ਼ਰੀਦ ਜੀ! ਤੂੰ ਵੀ ਇਹ ਭਗਤੀ ਸਹਿਤ ਗਿਆਨ ਦੇ ਪੰਥੁ = ਰਸਤੇ ਨੂੰ ਸਵੇਰਾ = ਸ਼ੀਘਰ ਹੀ ਸੰਭਾਲਣਾ ਕਰ **ਵਾ:** ਇਸ ਰਸਤੇ ਨੂੰ ਸੰਭਾਲ ਕੇ ਚੱਲ ਅਤੇ ਆਪਣੇ ਜੀਵਨ ਨੂੰ ਸੰਵਾਰ ਲੈਣਾ ਕਰ ॥੪॥੧॥

## ਸੂਹੀ ਲਲਿਤ ॥[1]

## ਬੇੜਾ ਬੰਧਿ ਨ ਸਕਿਓ; ਬੰਧਨ ਕੀ ਵੇਲਾ ॥

ਹੇ ਜੀਵ! ਤੂੰ ਜਪ ਤਪ, ਗਿਆਨ, ਸਰੀਰ ਨੂੰ ਵਿਕਾਰਾਂ ਵੱਲੋਂ ਰੋਕਣ ਰੂਪ ਬੇੜਾ ਬੰਧਿ = ਬੰਨ੍ਹ ਨਹੀਂ ਸਕਿਓ = ਸਕਿਆ, ਇਹ ਮਨੁੱਖਾ ਜਨਮ ਹੀ ਇਸ ਬੇੜੇ ਨੂੰ ਬੰਧਨ = ਬੰਨ੍ਹਣ ਕੀ = ਦੀ ਵੇਲਾ = ਘੜੀ ਸੀ।

## ਭਰਿ ਸਰਵਰੁ ਜਬ ਊਛਲੈ; ਤਬ ਤਰਣੁ ਦੁਹੇਲਾ ॥੧॥

ਜਬ = ਜਦੋਂ ਇਹ ਜਵਾਨੀ ਰੂਪੀ ਸਰਵਰੁ = ਸਰੋਵਰ ਵਿਸ਼ਿਆਂ ਵਿਕਾਰਾਂ ਰੂਪੀ ਜਲ ਨਾਲ ਭਰਿ = ਭਰ ਕੇ ਬਿਰਧ ਅਵਸਥਾ ਵਿਚ ਰੋਗਾਂ ਰੂਪ ਊਛਲੈ = ਉਛਾਲਾ ਮਾਰੇਗਾ, ਤਬ = ਤਦੋਂ ਇਸ ਸੰਸਾਰ-ਸਮੁੰਦ੍ਰ ਤੋਂ ਤਰਣਾ ਦੁਹੇਲਾ = ਕਠਨ ਹੋ ਜਾਵੇਗਾ **ਅਥਵਾ** ਇਹ ਸਰੀਰ ਰੂਪੀ ਸਰੋਵਰ ਜੋ ਬਾਲਕ ਤੇ ਕਿਸ਼ੋਰ ਅਵਸਥਾ ਵਿਚ ਅਨੇਕਾਂ ਪਦਾਰਥ ਖਾ ਕੇ ਬਲ ਨਾਲ ਭਰਿਆ ਹੁੰਦਾ ਹੈ, (ਜਿਸ ਅਵਸਥਾ ਵਿਚ ਕਾਮਾਦਿਕ ਵਿਕਾਰ ਸੁੱਤੇ ਹੁੰਦੇ ਹਨ) ਪਰ ਜਦੋਂ ਜਵਾਨੀ ਦੀ ਅਵਸਥਾ ਵਿਚ ਇਹ ਉਛਾਲਾ ਮਾਰਦੇ ਹਨ, ਉਸ ਵੇਲੇ ਇਨ੍ਹਾਂ ਵਿਕਾਰਾਂ

---

੧. ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਕਪਟਨ ਵਿਖੇ ਗਏ ਸਨ, ਤਦੋਂ ਉਥੇ ਸ਼ੇਖ਼ ਬ੍ਰਹਮ ਜੀ ਨੇ ਏਸੇ ਸ਼ਬਦ ਦੁਆਰਾ ਗੁਰੂ ਜੀ ਨੂੰ ਸਵਾਲ ਕੀਤੇ ਸਨ, ਜਿਸਦਾ ਉੱਤਰ ਗੁਰੂ ਜੀ ਨੇ ਪਿੱਛੇ "ਜਪ ਤਪ ਕਾ ਬੰਧੁ ਬੇੜੁਲਾ" (ਅੰਗ ੭੨੯) ਵਾਲੇ ਸ਼ਬਦ ਵਿਚ ਦਿੱਤਾ ਹੈ।

ਦੇ ਬਲ ਕਾਰਣ ਸੰਸਾਰ-ਸਮੁੰਦ੍ਰ ਤਰਨਾ ਔਖਾ ਹੋ ਜਾਵੇਗਾ **ਅਥਵਾ** ਜਦੋਂ ਬੁਢੇਪਾ ਰੂਪੀ ਸਰੋਵਰ ਜੜ੍ਹਤਾ ਬਿਰਤੀ, ਬੁੱਧੀ ਰੂਪੀ ਪਾਣੀ ਨਾਲ ਭਰ ਗਿਆ ਤਾਂ ਦੁੱਖ ਰੂਪ ਲਹਿਰਾਂ ਉਛਾਲੇ ਮਾਰਨਗੀਆਂ **ਵਾ:** ਜਦੋਂ ਸੰਸਾਰ ਰੂਪੀ ਸਰੋਵਰ ਵਿਚ ਤੇਰੀ ਬਿਰਤੀ ਵਾਸ਼ਨਾ ਰੂਪੀ ਜਲ ਨਾਲ ਭਰ ਗਈ ਅਤੇ ਸ਼ਬਦਾਦਿ ਵਿਸ਼ੇ ਰੂਪੀ ਲਹਿਰਾਂ ਉਛਾਲੇ ਮਾਰਨ ਲੱਗ ਪਈਆਂ, ਤਦੋਂ ਸੰਸਾਰ, ਵੈਤਰਨੀ ਨਦੀ ਤੋਂ ਤਰਨਾ ਕਠਨ ਹੋ ਜਾਵੇਗਾ॥੧॥

## ਹਥੁ ਨ ਲਾਇ ਕਸੁੰਭੜੈ; ਜਲਿ ਜਾਸੀ ਢੋਲਾ ॥੧॥ਰਹਾਉ॥

ਹੇ ਢੋਲਾ = ਪਿਆਰਿਆ ! ਇਨ੍ਹਾਂ ਵਿਸ਼ਿਆਂ ਰੂਪੀ ਕਸੁੰਭੜੈ = ਅੱਗ ਨੂੰ ਹੱਥ ਨਾ ਲਾਇ = ਲਾਵੀਂ, ਨਹੀਂ ਤਾਂ ਜਲਿ = ਸੜ ਜਾਸੀ = ਜਾਵੇਂਗਾ **ਵਾ:** ਮਨ ਦਾ ਸੰਕਲਪ ਰੂਪੀ ਹੱਥ ਨਾ ਲਾਵੀਂ, ਨਹੀਂ ਤਾਂ ਗਰਭ ਅੰਦਰ ਜਠਰਾਅਗਨੀ ਵਿਚ ਸੜਦਾ ਰਹੇਂਗਾ ਭਾਵ ਵਾਰ ਵਾਰ ਜੂਨਾਂ ਵਿਚ ਆਉਣਾ ਪਵੇਗਾ।

**ਅਥਵਾ** ਜੋ ਕਸੁੰਭੇ ਦਾ ਪੌਦਾ ਹੁੰਦਾ ਹੈ, ਜਿਸਨੂੰ ਪਹਿਲਾਂ ਝੂਠੀਆਂ ਕਲੀਆਂ ਲੱਗਦੀਆਂ ਹਨ, ਜੇਕਰ ਉਨ੍ਹਾਂ ਕਲੀਆਂ ਨੂੰ ਪਹਿਲਾਂ ਹੱਥ ਨਾਲ ਕੱਢ ਦੇਈਏ ਤਾਂ ਬਾਅਦ ਵਿਚ ਬਹੁਤ ਸੋਹਣਾ ਫੁੱਲ ਖਿੜਦਾ ਹੈ, ਜੇਕਰ ਨਾ ਕੱਢੀਏ ਤਾਂ ਰੰਗਦਾਰ ਕਲੀਆਂ ਵਿਚੇ ਹੀ ਸੜ ਜਾਂਦੀਆਂ ਹਨ, ਏਸੇ ਪ੍ਰਕਾਰ ਅੰਤਹਕਰਨ ਕਸੁੰਭੇ ਦੇ ਪੌਦੇ ਦੀ ਨਿਆਈਂ ਹੈ, ਜਿਸਨੂੰ ਪਹਿਲਾਂ ਕਾਮਾਦਿਕ ਵਿਸ਼ਿਆਂ ਦੀਆਂ ਝੂਠੀਆਂ ਕਲੀਆਂ ਲੱਗੀਆਂ ਹੋਈਆਂ ਹਨ, ਜੇਕਰ ਇਨ੍ਹਾਂ ਕਾਮਾਦਿਕ ਕਲੀਆਂ ਨੂੰ ਮਨ ਬੁੱਧ ਰੂਪੀ ਹੱਥਾਂ ਨਾਲ ਨਾ ਕੱਢਿਆ ਤਾਂ ਸ਼ੁੱਭ ਗੁਣਾਂ ਰੂਪੀ ਕਲੀਆਂ ਵਿਚੇ ਹੀ ਸੜ ਜਾਣਗੀਆਂ। ਜੇਕਰ ਝੂਠੀਆਂ ਕਲੀਆਂ (ਆਸੁਰੀ ਸੰਪਦਾ) ਨੂੰ ਨਵਿਰਤ ਕਰਨ ਰੂਪ ਕੱਢ ਦਿੱਤਾ ਤਾਂ ਸ਼ੁੱਭ ਗੁਣਾਂ ਰੂਪੀ ਸੋਹਣੀਆਂ ਕਲੀਆਂ ਨਿਕਲ ਆਉਣਗੀਆਂ।

**ਅਥਵਾ** ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ, ਇਸ ਨੂੰ ਝੂਠਾ ਜਾਣ ਕੇ ਹੱਥ ਨਹੀਂ ਲਾਉਣਾ ਚਾਹੀਦਾ, ਕਿਉਂਕਿ ਜਦੋਂ ਜਲਿ = ਪਾਣੀ ਪੈ ਗਿਆ, ਤਦੋਂ ਇਹ ਰੰਗ ਚਲਾ ਜਾਵੇਗਾ ਭਾਵ ਡੱਬ ਖੜੱਬਾ ਹੋ ਜਾਵੇਗਾ। ਏਸੇ ਪ੍ਰਕਾਰ ਮਾਇਕੀ ਪਦਾਰਥ, ਅਨੰਦ ਕਸੁੰਭੇ ਰੰਗ ਦੀ ਨਿਆਈਂ ਕੱਚੇ ਹਨ, ਇਨ੍ਹਾਂ ਨੂੰ ਆਪਣੇ ਮਨ ਦਾ ਸੰਕਲਪ ਰੂਪੀ ਹੱਥ ਨਹੀਂ ਲਾਉਣਾ ਚਾਹੀਦਾ, ਕਿਉਂਕਿ ਜਦੋਂ ਕੋਈ ਰੋਗ, ਦੁੱਖ ਰੂਪੀ ਪਾਣੀ ਪਿਆ ਤਾਂ ਇਨ੍ਹਾਂ ਦਾ ਅਨੰਦ ਚਲਿਆ ਜਾਂਦਾ ਹੈ॥੧॥ਰਹਾਉ॥

## ਇਕ ਆਪੀਨ੍ਹੈ ਪਤ ਲੀ; ਸਹ ਕੇਰੇ ਬੋਲਾ ॥

('ਬੋੱਲਾ' ਦਾ ਉਚਾਰਣ ਅੱਧਕ ਸਹਿਤ ਹੈ)

ਇਕ ਗੁਰਮੁਖ ਜਨਾਂ ਨੇ ਆਪੀਨ੍ਹੈ = ਆਪਣੀ ਬਿਰਤੀ ਸੂਖਮ (ਬ੍ਰਹਮਾਕਾਰ) ਕਰਕੇ ਪਤ = ਇਜ਼ਤ ਲੀ = ਲੈ ਲਈ ਹੈ ਕਿਉਂਕਿ ਉਨ੍ਹਾਂ ਨੇ ਗੁਰਾਂ ਕੇਰੇ = ਦੇ ਬੋਲਾ = ਬਚਨਾਂ ਨੂੰ ਸਹ = ਸਹਾਰਨਾ ਕੀਤਾ ਹੈ **ਵਾ:** ਸਹ = ਪਤੀ ਪਰਮੇਸ਼ਰ ਦੇ ਪਿਆਰ ਵਾਲੇ ਬਚਨਾਂ ਨੂੰ ਕਮਾਉਣਾ ਕੀਤਾ ਹੈ। ਅੱਗੇ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ।

## ਦੂਧਾ ਥਣੀ ਨ ਆਵਈ; ਫਿਰਿ ਹੋਇ ਨ ਮੇਲਾ ॥੨॥

ਜਿਵੇਂ ਗਊ ਆਦਿ ਦੇ ਥਣੀ = ਅਸਥਨਾਂ ਵਿੱਚੋਂ ਕੱਢਿਆ ਹੋਇਆ ਦੂਧਾ = ਦੁੱਧ ਮੁੜ ਅਸਥਨਾਂ ਦੇ ਛਿਦਰਾਂ ਰਾਹੀਂ ਵਾਪਸ ਨਹੀਂ ਆਵਈ = ਆਉਂਦਾ, ਏਸੇ ਪ੍ਰਕਾਰ ਜਦੋਂ ਸਰੀਰ ਰੂਪੀ ਅਸਥਨਾਂ ਵਿੱਚੋਂ ਸ੍ਵਾਸਾਂ ਰੂਪੀ ਦੁੱਧ ਨਿਕਲ ਗਿਆ ਤਾਂ ਫਿਰਿ = ਮੁੜ ਕੇ ਇਸ ਮਨੁੱਖਾ ਦੇਹੀ **ਵਾ:** ਪਰਮੇਸ਼ਰ ਦਾ ਮੇਲਾ = ਮਿਲਾਪ ਨਹੀਂ ਹੋਇ = ਹੋ ਸਕਣਾ।

**ਅਥਵਾ** ਜਿਵੇਂ ਪੁੱਤਰ, ਪੁੱਤਰੀ ਆਦਿ ਬੱਚੇ ਪੈਦਾ ਹੋਏ ਤੋਂ ਬਿਨਾਂ ਇਸਤ੍ਰੀ ਦੇ ਅਸਥਨਾਂ ਵਿਚ ਦੁੱਧ

ਨਹੀਂ ਆਉਂਦਾ, ਇਉਂ ਗਿਆਨ ਰੂਪੀ ਪੁੱਤਰ, ਭਗਤੀ ਰੂਪੀ ਪੁੱਤਰੀ ਹੋਈ ਤੋਂ ਬਗ਼ੈਰ ਜਗਿਆਸੂ ਰੂਪੀ ਇਸਤ੍ਰੀ ਦੇ ਸਾਧਨਾ ਰੂਪੀ ਅਸਥਨਾਂ ਵਿੱਚੋਂ ਸ਼ੁੱਧ ਨਿਸ਼ਕਾਮ ਕਰਮ ਰੂਪੀ ਦੁੱਧ ਨਹੀਂ ਨਿਕਲ ਸਕਦਾ ਅਤੇ ਫੇਰ ਦੁਬਾਰਾ ਇਸ ਮਨੁੱਖਾ ਜਨਮ ਦਾ ਵੀ ਮਿਲਾਪ ਨਹੀਂ ਹੋਵੇਗਾ ॥੨॥

## ਕਹੈ ਫਰੀਦੁ ਸਹੇਲੀਹੋ; ਸਹੁ ਅਲਾਏਸੀ ॥

ਭਗਤ ਫ਼ਰੀਦ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ਰੂਪੀ ਸਹੇਲੀਹੋ = ਸਖੀਓ ! ਸੁਣਨਾ ਕਰੋ, ਜਦੋਂ ਸਹੁ = ਪਤੀ ਪਰਮੇਸ਼ਰ ਇਸ ਸੰਸਾਰ ਤੋਂ ਕੂਚ ਕਰਨ ਲਈ ਅਲਾਏਸੀ = ਸੱਦਾ ਭੇਜੇਗਾ।

## ਹੰਸੁ ਚਲਸੀ ਡੁੰਮਣਾ; ਅਹਿ ਤਨੁ ਢੇਰੀ ਥੀਸੀ ॥੩॥੨॥

ਉਸ ਵੇਲੇ ਹੰਸੁ = ਜੀਵਾਤਮਾ ਡੁੰਮਣਾ = ਦੁਚਿੱਤਾ, ਦੁਖੀ ਹੋ ਕੇ ਪ੍ਰਲੋਕ ਨੂੰ ਚਲਸੀ = ਚਲਿਆ ਜਾਵੇਗਾ ਅਤੇ ਅਹਿ = ਇਹ ਨੇਤ੍ਰਾਂ ਦਾ ਵਿਸ਼ਾ ਤਨੁ = ਸਰੀਰ ਖ਼ਾਕ ਦੀ ਢੇਰੀ ਥੀਸੀ = ਹੋ ਜਾਵੇਗਾ ॥੩॥੨॥

[ਰਾਗੁ ਸੂਹੀ ਸਮਾਪਤੰ]

# ਰਾਗੁ ਬਿਲਾਵਲੁ

ਰਾਗੁ ਬਿਲਾਵਲੁ ਭਾਰਤੀ ਅਤੇ ਗੁਰਮਤਿ ਸੰਗੀਤ ਪਰੰਪਰਾ ਦਾ ਪ੍ਰਸਿੱਧ ਰਾਗੁ ਹੈ। ਮੱਧਕਾਲ ਦੇ ਲਗਭਗ ਸਾਰੇ ਸੰਗੀਤ ਗ੍ਰੰਥਾਂ ਵਿਚ ਇਸ ਰਾਗ ਦੇ ਉਲੇਖ ਤੋਂ ਇਸ ਰਾਗ ਦੀ ਲੋਕ-ਪ੍ਰਿਯਤਾ ਬਾਰੇ ਪਤਾ ਲੱਗਦਾ ਹੈ। ਸੰਸਕ੍ਰਿਤ ਗ੍ਰੰਥਕਾਰਾਂ ਨੇ ਇਸ ਰਾਗੁ ਦਾ ਨਾਮ ਵੇਲਾਵਲੀ, ਵਿਲਾਵਲੀ ਜਾਂ ਬਿਲਾਵਲੀ ਅੰਕਿਤ ਕੀਤਾ ਹੈ, ਇਸ ਰਾਗੁ ਅਧੀਨ ਮਹਲਾ ੧, ੩, ੪, ੫, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸਧਨਾ ਜੀ ਨੇ ਬਾਨੀ ਉਚਾਰਣ ਕੀਤੀ ਹੋਈ ਹੈ। ਇਸ ਰਾਗੁ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੋਲ੍ਹਵਾਂ ਅਸਥਾਨ ਹੈ।

ਇਸ ਰਾਗੁ ਸੰਬੰਧੀ ਗੁਰੂ ਜੀ ਦਾ ਆਪਣਾ ਫ਼ੁਰਮਾਨ ਹੈ, ਜੈਸਾ ਕਿ :

**ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥**
**ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥** *(ਵਾਰ ਬਿਲਾਵਲੁ ਮ: ੪, ਅੰਗ ੮੪੯)*

ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਪਹਿਲਾਂ ਪਹਰ ਹੋਣ ਕਾਰਨ ਇਸ ਨੂੰ ਸਵੇਰ ਦਾ ਕਲਿਆਣ ਵੀ ਕਿਹਾ ਜਾਂਦਾ ਹੈ। ਸ਼ੁੱਧ ਸਪਤਕ ਦੇ ਇਸ ਰਾਗ ਵਿਚ ਸਾਰੇ ਸੱਤ ਸੁਰ ਪ੍ਰਯੋਗ ਕੀਤੇ ਜਾਂਦੇ ਹਨ। ਇਸ ਦਾ ਵਾਦੀ ਧੈਵਤ, ਸੰਵਾਦੀ ਗੰਧਾਰ, ਥਾਟ ਬਿਲਾਵਲ ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸੰਪੂਰਣ ਹੈ।

ਆਰੋਹ — ਸ, ਰੇ ਗ, ਮ ਪ, ਧ, ਨੀ ਸੰ।
ਅਵਰੋਹ — ਸੰ ਨੀ ਧ, ਪ, ਮ ਗ, ਰੇ ਸ।

**[ਅੰਗ ੭੯੫]**

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ ਪਰਮੇਸ਼ਰ ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸਭ ਜਗਤ ਦਾ ਰਚਨਹਾਰ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਹਸਤੀ, ਅਜੂਨੀ = ਜੂਨਾਂ ਵਿਚ ਆਉਣ ਤੋਂ ਰਹਿਤ, ਅਜਨਮਾ ਸਰੂਪ, ਸੈਭੰ = ਸੁਤੇ ਪ੍ਰਕਾਸ਼ ਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਾਸ ਕੁਝ ਕਿਰਤਮ ਨਾਮ[1] ਨੂੰ ਜਪਣ

---

੧. ਐਸਾ ਨਾਮ ਜੋ ਅਸਲੀ ਨਾ ਹੋਵੇ, ਬਨਾਉਟੀ ਹੋਵੇ। ਐਸਾ ਨਾਮ ਜੋ ਕਿਸੇ ਦੀ ਕਿਸੇ ਕ੍ਰਿਆ ਆਦਿ ਲੱਛਣ ਕਰਕੇ ਬਣਾਇਆ ਗਿਆ ਹੋਵੇ, ਜੋ ਉਸਦੇ ਅਸਲੀ ਸਰੂਪ ਦਾ ਲਖਾਇਕ ਨਾ ਹੋਵੇ, ਜੈਸਾ ਕਿ :

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿ ਨਾਮੁ ਤੇਰਾ ਪਰਾ ਪੂਰਬਲਾ ॥** *(ਅੰਗ ੧੦੮੩)*

ਭਾਵ ਇਸ ਜੀਭ ਨੇ ਤੇਰੇ ਬਨਾਉਟੀ ਨਾਮ (ਜੋ ਸ੍ਰਿਸ਼ਟੀ ਨੇ ਬਣਾਏ ਹਨ) ਕਥਨ ਕੀਤੇ ਹਨ, ਪਰ ਤੇਰਾ ਅਸਲੀ (ਸਰੂਪ ਲਖਾਇਕ) ਨਾਮ ਸਤਿਨਾਮੁ ਹੈ।

ਵਾਲੇ ਉਪਾਸ਼ਕ ਸਤਿਗੁਰੂ ਜੀ ਪਾਸ ਆਏ, ਉਨ੍ਹਾਂ ਨੇ ਕਿਹਾ ਕਿ ਮਹਾਰਾਜ ਜੀ! ਪਰਮੇਸ਼ਰ ਦੇ "ਹਰੇ ਰਾਮ", "ਰਾਧਾ ਕ੍ਰਿਸ਼ਨ" ਆਦਿ ਨਾਮ ਜਪਣੇ ਚਾਹੀਦੇ ਹਨ, ਇਨ੍ਹਾਂ ਨਾਵਾਂ ਦੇ ਲੈਣ ਕਰਕੇ ਪਰਮੇਸ਼ਰ ਖ਼ੁਸ਼ ਹੁੰਦਾ ਹੈ, ਤਦ ਉੱਤਰ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਪਰਮੇਸ਼ਰ ਦੇ ਸਨਮੁੱਖ ਬੇਨਤੀ ਪੂਰਵਕ ਕਥਨ ਕਰਦਿਆਂ ਬਿਲਾਵਲੁ ਰਾਗੁ ਅੰਦਰ ਘਰੁ ੧ = ਪਹਿਲੇ ਸੁਰਤਾਲ ਵਿਚ, ਇਹ ਚਉਪਦੇ = ਚਾਰ ਚਾਰ ਪਦਿਆਂ ਵਾਲਾ ਸ਼ਬਦ ਉਚਾਰਣ ਕੀਤਾ।

## ਤੂ ਸੁਲਤਾਨੁ, ਕਹਾ ਹਉ ਮੀਆ; ਤੇਰੀ ਕਵਨ ਵਡਾਈ ॥

ਹੇ ਪਰਮੇਸ਼ਰ! ਤੂੰ ਸੁਲਤਾਨੁ = ਚੱਕ੍ਰਵਰਤੀ ਪਾਤਸ਼ਾਹ ਦੀ ਨਿਆਈਂ ਹੈਂ ਅਤੇ ਹਉ = ਮੈਂ ਤੈਨੂੰ ਮੀਆ = ਸਰਦਾਰ, ਚੌਧਰੀ ਕਹਾ = ਕਹਿਣਾ ਕਰਾਂ ਤਾਂ ਇਸ ਵਿਚ ਤੇਰੀ ਕਵਨ = ਕਿਹੜੀ ਵਡਾਈ = ਸ਼ੋਭਾ ਹੈ ? ਭਾਵ ਇਸ ਨਾਲ ਤਾਂ ਤੇਰਾ ਨਿਰਾਦਰ ਹੋ ਜਾਵੇਗਾ **ਅਥਵਾ** ਤੂੰ ਚੱਕ੍ਰਵਰਤੀ ਪਾਤਸ਼ਾਹ ਦੀ ਨਿਆਈਂ ਸਮਰੱਥ ਹੈਂ ਤੇ ਮੈਂ ਆਪਣੇ ਆਪ ਨੂੰ ਮੀਆਂ ਭਾਵ ਦਾਸ ਅਖਵਾਉਂਦਾ ਹਾਂ, ਮੈਂ ਤੇਰੀ ਕਿਹੋ ਜਿਹੀ ਵਡਿਆਈ ਕਹਿ ਸਕਦਾ ਹਾਂ ਭਾਵ ਨਹੀਂ ਕਹਿ ਸਕਦਾ।

**ਅਥਵਾ** ਤੂੰ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈਂ ਤੇ ਤੈਨੂੰ ਜੀਵ ਰੂਪ ਕਰਕੇ ਕਥਨ ਕਰੀਏ ਤਾਂ ਇਸ ਵਿਚ ਤੇਰੀ ਕੋਈ ਉਸਤਤੀ ਨਹੀਂ ਹੈ, ਸਗੋਂ ਇਸ ਨਾਲ ਤੇਰੀ ਨਿਰਾਦਰੀ ਹੈ। ਜੈਸਾ ਕਿ :

**ਨਾਰਾਇਣ ਕਛ ਮੱਛ ਤੇਂਦੂਆ ਕਹਤ ਸਭ ਕਉਲਨਾਭਿ ਕਉਲ ਜਿਹ ਤਾਲ ਮੈ ਰਹਤੁ ਹੈ ॥**
**ਗੋਪੀਨਾਥ ਗੂਜਰ ਗੋਪਾਲ ਸਬੈ ਧੇਨਚਾਰੀ, ਰਿਖੀਕੇਸ ਨਾਮ ਕੈ ਮਹੰਤ ਲਹੀਅਤ ਹੈ ॥**
**ਮਾਧਵ ਭਵਰ ਔ ਅਟੇਰੂ ਕੌ ਕਨਯਾ ਨਾਮ, ਕੰਸ ਕੇ ਬਧਯਾ ਜਮਦੂਤ ਕਹੀਅਤੁ ਹੈ ॥**
**ਮੂੜ ਰੂੜਿ ਪੀਟਤ ਨ ਗੂੜਤਾ ਕੌ ਭੇਦ ਪਾਵੈ, ਪੂਜਤ ਨ ਤਾਹਿ ਜਾ ਕੇ ਰਾਖੇ ਰਹੀਅਤੁ ਹੈ ॥੪॥੭੪॥**
*(ਸ੍ਰੀ ਦਸਮ ਗ੍ਰੰਥ, ਅਕਾਲ ਉਸਤਤਿ)*

## ਜੋ ਤੂ ਦੇਹਿ, ਸੁ ਕਹਾ ਸੁਆਮੀ; ਮੈ ਮੂਰਖ ਕਹਣੁ ਨ ਜਾਈ ॥੧॥

ਹੇ ਸੁਆਮੀ = ਮਾਲਕ ਪਰਮੇਸ਼ਰ ! ਜੋ = ਜਿਹੜਾ ਤੂੰ ਆਪ ਸਤਿਨਾਮ ਰੂਪੀ ਮੰਤ੍ਰ ਦਾ ਉਚਾਰਣ ਦੇਹਿ = ਦੇਣਾ ਕਰੇ, ਸੁ = ਉਹੋ ਹੀ ਮੈਂ ਕਹਾ = ਕਹਿਣਾ ਕਰਾਂ, ਪਰ ਮੈ = ਮੇਰੇ ਮੂਰਖ = ਬੇ-ਸਮਝ ਪਾਸੋਂ ਤੇਰਾ ਸਤਿਨਾਮ ਕਹਣ = ਆਖਿਆ ਨਹੀਂ ਜਾਈ = ਜਾਂਦਾ **ਵਾ:** ਕਿਰਤਮ ਨਾਮਾਂ ਨੂੰ ਆਖਿਆ ਨਹੀਂ ਜਾਂਦਾ ॥੧॥

## ਤੇਰੇ ਗੁਣ ਗਾਵਾ; ਦੇਹਿ ਬੁਝਾਈ ॥ ਜੈਸੇ; ਸਚ ਮਹਿ ਰਹਉ ਰਜਾਈ ॥੧॥ਰਹਾਉ॥

ਹੇ ਪਰਮੇਸ਼ਰ ! ਮੈਨੂੰ ਐਸੀ ਸਿੱਖਿਆ ਬੁਝਾਈ = ਸਮਝਾ ਦੇਹਿ = ਦੇਣਾ ਕਰੋ, ਜਿਸ ਕਰਕੇ ਮੈਂ ਸਦਾ ਤੇਰੇ ਗੁਣ ਗਾਵਾ = ਗਾਉਂਦਾ ਰਹਾਂ। ਅਤੇ

ਹੇ ਰਜਾਈ = ਰਜ਼ਾ ਦੇ ਮਾਲਕ ! ਜੈਸੇ = ਜਿਸ ਨਾਲ ਮੈਂ ਤੇਰੇ ਸਚ ਸਰੂਪ ਮਹਿ = ਵਿਚ ਜੁੜੇ ਰਹਉ = ਰਹਿਣਾ ਕਰਾਂ ॥੧॥ਰਹਾਉ॥

## ਜੋ ਕਿਛੁ ਹੋਆ, ਸਭੁ ਕਿਛੁ ਤੁਝ ਤੇ; ਤੇਰੀ ਸਭ ਅਸਨਾਈ ॥

ਹੇ ਪਰਮੇਸ਼ਰ ! ਇਹ ਪ੍ਰਪੰਚ ਆਦਿ ਜੋ = ਜਿਹੜਾ ਕਿਛੁ = ਕੁੱਝ ਵੀ ਰਚਿਆ ਹੋਆ = ਹੋਇਆ ਹੈ, ਉਹ ਸਭੁ = ਸਾਰਾ ਕਿਛੁ = ਕੁਝ ਤੁਝ = ਤੇਰੇ ਤੇ = ਤੋਂ ਹੀ ਉਤਪੰਨ ਹੋਇਆ ਹੈ ਅਤੇ ਤੇਰੀ ਸਭ = ਸਾਰਿਆਂ ਵਿਚ ਅਸਨਾਈ = ਪ੍ਰੀਤੀ ਹੈ **ਵਾ:** ਸਾਰਿਆਂ ਵਿਚ ਤੇਰੀ ਹੀ ਅਸਨਾਈ = ਰੁਸ਼ਨਾਈ, ਪਛਾਣ, ਵਾਕਫ਼ੀਅਤ ਹੈ।

## ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ; ਮੈ ਅੰਧੁਲੇ ਕਿਆ ਚਤੁਰਾਈ ॥੨॥

ਹੇ ਮੇਰੇ ਸਾਹਿਬ = ਮਾਲਕ ਪਰਮੇਸ਼ਰ ! ਤੇਰਾ ਲੋਕ-ਪ੍ਰਲੋਕ ਕਰਕੇ ਅੰਤੁ = ਅਖ਼ੀਰ ਨਹੀਂ ਜਾਣਾ = ਜਾਣ ਸਕੀਦਾ, ਮੈ = ਮੈਨੂੰ ਬਿਬੇਕ ਵੈਰਾਗ ਰੂਪੀ ਅੰਧੁਲੇ = ਨੇਤ੍ਰਾਂ ਤੋਂ ਹੀਣੇ ਅੰਨ੍ਹੇ ਕੋਲ ਕਿਆ = ਕੀ ਚਤੁਰਾਈ = ਸਿਆਣਪ ਹੈ **ਵਾ:** ਮੈ = ਮਮਤਾ ਵਿਚ ਅੰਨ੍ਹੇ ਹੋਏ ਅਗਿਆਨੀ ਜੀਵ ਚਤੁਰਾਈ ਦੇ ਵਾਕਾਂ ਨਾਲ ਤੇਰੀ ਕੀ ਸਿਫ਼ਤ ਕਰ ਸਕਦੇ ਹਨ ਭਾਵ ਨਹੀਂ ਕਰ ਸਕਦੇ **ਵਾ:** ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਰਹਿਤ ਅਗਿਆਨੀ ਜੀਵ ਕੀ ਚਤੁਰਾਈ ਕਰ ਸਕਦੇ ਹਨ ? ਭਾਵ ਕੁਝ ਨਹੀਂ ਕਰ ਸਕਦੇ ॥੨॥

## ਕਿਆ ਹਉ ਕਥੀ, ਕਥੇ ਕਥਿ ਦੇਖਾ; ਮੈ ਅਕਥੁ ਨ ਕਥਨਾ ਜਾਈ ॥

ਹਉ = ਮੈਂ ਕਥੀ = ਕਥਨ ਵਾਲਾ ਹੋ ਕੇ ਕਥੇ = ਕਹੀਆਂ ਹੋਈਆਂ ਕਥਾਵਾਂ ਨੂੰ ਕਿਆ = ਕੀ ਕਥਿ = ਕਥਨ ਕਰਕੇ ਦੇਖਾ = ਵੇਖਣਾ ਕਰਾਂ **ਵਾ:** ਮੈਂ ਕੀ ਕਥੀ = ਕਥਨ ਕਰਾਂ, ਕਥੇ ਕਥਿ = ਕਥਨ ਕਰ ਕਰ ਕੇ ਦੇਖਿਆ ਹੈ ਕਿ ਮੈ = ਮੇਰੇ ਕੋਲੋਂ ਤੇਰਾ ਅਕਥੁ = ਕਥਨ ਤੋਂ ਰਹਿਤ ਸਰੂਪ ਸ਼ਕਤੀ ਬਿਰਤੀ ਦੁਆਰਾ ਕਥਨਾ = ਕਥਨ ਨਹੀਂ ਕੀਤਾ ਜਾਈ = ਜਾ ਸਕਦਾ।

**ਅਥਵਾ** ਜੋ ਪਿੱਛੇ ਬਾਲਮੀਕ ਬਿਆਸ ਆਦਿ ਦੀਆਂ ਕਥਨ ਕੀਤੀਆਂ ਕਥਾਵਾਂ ਨੂੰ ਪੰਡਿਤ ਵਿਦਵਾਨਾਂ ਨੇ ਕਥਨ ਕੀਤਾ ਹੈ, ਉਨ੍ਹਾਂ ਕਥਾਵਾਂ ਦੇ ਰਹੱਸ ਨੂੰ ਅਸੀਂ ਵੇਖਣਾ ਕੀਤਾ ਹੈ, ਪਰ ਮੈ = ਮਮਤਾ ਵਾਲੇ ਜੀਵਾਂ ਕੋਲੋਂ ਸ਼ਕਤੀ ਬਿਰਤੀ ਕਰਕੇ ਤੇਰਾ ਅਕੱਥ ਸਰੂਪ ਕਥਨ ਨਹੀਂ ਕੀਤਾ ਜਾ ਸਕਦਾ।

## ਜੋ ਤੁਧੁ ਭਾਵੈ, ਸੋਈ ਆਖਾ; ਤਿਲੁ ਤੇਰੀ ਵਡਿਆਈ ॥੩॥

ਹੇ ਪਰਮੇਸ਼ਰ ! ਜੋ = ਜਿਹੜਾ ਕੁਝ ਵੀ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋਈ = ਉਹੋ ਹੀ ਆਖਾ = ਆਖਦਾ ਹਾਂ, ਉਹ ਤੇਰੀ ਤਿਲੁ = ਰਤਾ ਕੁ ਜਿਤਨੀ ਹੀ ਵਡਿਆਈ = ਸ਼ੋਭਾ ਕਰ ਪਾਉਂਦਾ ਹਾਂ, ਭਾਵ ਸਮੱਗਰ ਰੂਪ ਵਿਚ ਨਹੀਂ ਕਹਿ ਸਕਦਾ ॥੩॥

## ਏਤੇ ਕੂਕਰ ਹਉ ਬੇਗਾਨਾ; ਭਉਕਾ ਇਸੁ ਤਨ ਤਾਈ ॥

(ਦੂਸਰਾ ਪਾਠ 'ਏਤੇ ਕੂ ਕਰਹਉ', ਤੀਸਰਾ ਪਾਠ 'ਏਤੇ ਕੂਕ ਰਹਉ')

ਹੇ ਪਰਮੇਸ਼ਰ ! ਇਹ ਏਤੇ = ਇਤਨੇ ਭਾਵ ਬਹੁਤ ਸਾਰੇ ਕਾਮ, ਕ੍ਰੋਧ ਰੂਪੀ ਕੂਕਰ = ਕੁੱਤਿਆਂ ਵਿਚ ਹਉ = ਮੈਂ ਬੇਗਾਨਾ = ਓਪਰਾ (ਕੂਕਰ) ਹਾਂ ਤੇ ਇਨ੍ਹਾਂ ਵਿਕਾਰਾਂ ਤੋਂ ਬਚਣ ਲਈ ਇਸ ਤਨ = ਸਰੀਰ ਦੀ ਰੱਖਿਆ ਲਈ ਤੇਰੇ ਤਾਈਂ ਭਉਕਾ = ਭੌਂਕਦਾ ਭਾਵ ਬੇਨਤੀ ਕਰਦਾ ਹਾਂ ਕਿ ਮੇਰੀ ਇਨ੍ਹਾਂ ਕੋਲੋਂ ਰੱਖਿਆ ਕਰੋ **ਵਾ:** ਇਹ ਕੂਕਰ ਮੇਰੇ ਤਾਈਂ ਭੌਂਕਦੇ ਹਨ ਭਾਵ ਤੇਰੀ ਬੰਦਗੀ ਕਰਨ ਵਿਚ ਵਿਘਨ ਪਾਉਂਦੇ ਹਨ।

**ਅਥਵਾ** ਇਤਨੇ ਇੰਦ੍ਰਿਆਂ ਰੂਪੀ ਕੂਕਰ ਚਿੰਬੜੇ ਹੋਏ ਹਨ, ਜੋ ਆਪੋ ਆਪਣੇ ਵਿਸ਼ਿਆਂ ਵਿਚ ਲਾਉਣ ਰੂਪ ਭੌਂਕ ਰਹੇ ਹਨ, ਮੈਂ ਇਨ੍ਹਾਂ ਕੋਲੋਂ ਬਚਣ ਲਈ (ਬੇ + ਗਾਨਾ) ਬੇ = ਵਿਸ਼ੇਸ਼ ਕਰਕੇ ਤੇਰਾ ਜਸ ਗਾਨਾ = ਗਾਉਣਾ ਕਰਦਾ ਹਾਂ **ਵਾ:** ਇਸਨੇ ਸਾਰੇ ਦੇਹ ਅਭਿਮਾਨ ਨੂੰ ਓਪਰਾ ਕਰ ਦਿੱਤਾ ਹੈ, ਹੁਣ ਮੇਰੇ ਇਸ ਤਨ ਤਾਈਂ (ਭਉ + ਕਾ) ਕਾ = ਕਿਸ ਦਾ ਭਉ = ਡਰ ਹੈ ਭਾਵ ਕਿਸੇ ਦਾ ਡਰ ਨਹੀਂ ਰਿਹਾ ਕਿਉਂਕਿ ਤੇਰਾ ਜੱਸ ਗਾਉਣ ਕਰਕੇ ਤੂੰ ਆਪ ਹੀ ਰੱਖਿਆ ਕਰੇਂਗਾ।

**ਅਥਵਾ** (ਏਤੇ ਕੂਕ + ਰਹਉ ਬੇਗਾਨਾ) ਹੇ ਪਰਮੇਸ਼ਰ ! ਇਤਨੇ ਬਾਲਮੀਕ, ਬਿਆਸ ਆਦਿ ਰਿਸ਼ੀ ਮੁਨੀ ਤੇਰੇ ਜੱਸ ਤਾਈਂ ਕੂਕ = ਉਚਾਰ ਰਹਉ = ਰਹੇ ਹਨ, ਜੋ ਹੰਗਤਾ ਦੇ ਸਹਿਤ ਜੀਵ ਹਨ, ਉਹ ਬੇਗਾਨੇ ਭਾਵ ਤੇਰੇ ਜੱਸ ਗਾਉਣ ਤੋਂ ਰਹਿਤ ਹੋ ਰਹੇ ਹਨ। ਇਸ ਕਰਕੇ ਉਨ੍ਹਾਂ ਜੀਵਾਂ ਨੂੰ ਇਸ ਸਰੀਰ ਦੀ ਰੱਖਿਆ ਲਈ ਭੌਂਕਣਾ ਪੈਂਦਾ ਹੈ।

**ਅਥਵਾ** ਹੇ ਮਹਾਰਾਜ ! ਜੋ ਇਤਨੇ ਸਾਰੇ ਗੁਰਮੁਖ ਜਨ ਤੇਰੇ ਜੱਸ ਨੂੰ ਕੂਕ ਰਹੇ ਹਨ, ਉਨ੍ਹਾਂ ਵੱਲ ਵੇਖ ਕੇ ਮੈਂ ਵੀ (ਬੇ + ਗਾਨਾ) ਬੇ = ਵਿਸ਼ੇਸ਼ ਕਰਕੇ ਤੇਰੇ ਜੱਸ ਨੂੰ ਗਾਉਣਾ ਕਰ ਰਿਹਾ ਹਾਂ **ਵਾ:** ਬੇ = ਦ੍ਵੈਤ ਦੇ ਗਾਉਣ ਤੋਂ ਰਹਿਤ ਹੋ ਗਿਆ ਹਾਂ, ਜਿਸ ਦੇ ਫਲਸਰੂਪ ਮੈਨੂੰ ਇਸ ਸਰੀਰ ਦੇ ਤਾਈਂ ਫੇਰ (ਭਉ + ਕਾ) ਭਉ = ਡਰ ਕਿਸ ਦਾ ਰਹਿਣਾ ਸੀ।

**ਅਥਵਾ** ਜੋ (ਕੂ + ਕਰ) ਕੂ = ਪ੍ਰਿਥਵੀ ਆਦਿ ਪੰਜਾਂ ਤੱਤਾਂ ਕਰ = ਕਰਕੇ ਇਤਨੇ ਸਾਰੇ ਸਰੀਰ ਪੈਦਾ ਕੀਤੇ ਹੋਏ ਹਨ, ਇਨ੍ਹਾਂ ਸਰੀਰਾਂ ਵਿਚ ਜੀਵ ਹਉ = ਹਉਮੈ ਕਰਕੇ (ਬੇ + ਗਾਨਾ) ਬੇ = ਦ੍ਵੈਤ ਦੇ ਗਾਉਣ ਵਾਲੇ ਬਣ ਰਹੇ ਹਨ, ਜਿਸ ਕਰਕੇ ਉਨ੍ਹਾਂ ਜੀਵਾਂ ਨੂੰ ਇਸ ਸਰੀਰ ਦੀ ਰੱਖਿਆ ਦਾ ਭਉ ਬਣਿਆ ਰਹਿੰਦਾ ਹੈ।

## ਭਗਤਿ ਹੀਣੁ ਨਾਨਕੁ ਜੇ ਹੋਇਗਾ; ਤਾ ਖਸਮੈ ਨਾਉ ਨ ਜਾਈ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਲੋਕਾਂ ਦੀ ਦ੍ਰਿਸ਼ਟੀ ਵਿਚ ਮੈਂ ਭਗਤੀ ਤੋਂ ਹੀਣੁ = ਰਹਿਤ ਹੀ ਹੋਇਗਾ = ਹੋ ਜਾਵਾਂ, ਤਾ = ਤਦ ਵੀ ਹੇ ਖਸਮੈ = ਮਾਲਕ ਪਰਮੇਸ਼ਰ ! ਤੇਰਾ ਨਾਉ = ਨਾਮ ਨਹੀਂ ਜਾਈ = ਜਾਵੇਗਾ ਭਾਵ ਤੇਰੇ ਭਗਤ ਹੀ ਅਖਵਾਵਾਂਗੇ ਅਤੇ ਤੇਰੇ ਨਾਮ ਦੀ ਤੈਨੂੰ ਹੀ ਲਾਜ ਹੈ **ਵਾ:** ਜੇਕਰ ਤੇਰੀ ਭਗਤੀ ਤੋਂ ਹੀਣੇ ਵੀ ਹੋ ਜਾਈਏ ਤਾਂ ਵੀ ਤੇਰਾ ਨਾਮ ਨਾ ਵਿਸਰ ਜਾਵੇ ॥੪॥੧॥

## ਬਿਲਾਵਲੁ ਮਹਲਾ ੧ ॥
## ਮਨੁ ਮੰਦਰੁ ਤਨੁ ਵੇਸ ਕਲੰਦਰੁ; ਘਟ ਹੀ ਤੀਰਥਿ ਨਾਵਾ ॥

('ਨ੍ਹਾਵਾ' ਦਾ ਉਚਾਰਣ ਭਾਰਾ ਹੈ)

ਇਹ ਮਨੁ ਮੰਦਰੁ = ਬਾਂਦਰ ਦੀ ਨਿਆਈਂ ਚੰਚਲ ਹੈ, ਇਸਨੂੰ ਵੱਸ ਕਰਨ ਲਈ ਤਨੁ = ਸਰੀਰ ਉਪਰ ਕਲੰਦਰੁ = ਫ਼ਕੀਰਾਂ ਵਾਲਾ ਵੇਸ = ਲਿਬਾਸ ਧਾਰਿਆ ਹੋਇਆ ਹੈ ਭਾਵ ਦੁਨੀਆਂ ਦੇ ਪਦਾਰਥਾਂ ਵੱਲੋਂ ਫ਼ਕੀਰਾਂ ਵਾਂਗ ਨਿਰਇੱਛਤ ਹੋਏ ਹਾਂ **ਅਥਵਾ** ਉਸ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਮਨ ਹੀ ਮੰਦਰ ਦੀ ਨਿਆਈਂ ਹੈ, ਸਰੀਰਾਂ ਉਪਰ ਫ਼ਕੀਰਾਂ ਵਾਲਾ ਲਿਬਾਸ ਵਾੜ ਦੀ ਨਿਆਈਂ ਹੈ, ਇਸ ਸਰੀਰ ਦੇ (ਕਲ + ਅੰਦਰ) ਅੰਦਰ ਹੀ ਕਲ = ਸੁੰਦਰ ਪਰਮੇਸ਼ਰ ਵਿਆਪਕ ਹੋ ਰਿਹਾ ਹੈ ਅਤੇ ਘਟ = ਹਿਰਦੇ ਵਿਚ ਹੀ ਆਤਮਾ ਰੂਪੀ ਤੀਰਥ ਉਪਰ ਨਾਵਾ = ਨਹਾਉਣਾ ਕਰਦੇ ਹਾਂ।

**ਅਥਵਾ** ਸਥੂਲ ਤੇ ਸੂਖਮ ਸਰੀਰਾਂ ਦੇ ਵੇਸ = ਅਕਾਰ ਮਨ ਰੂਪੀ ਮੰਦਰ ਦੇ (ਕਲ + ਅੰਦਰ) ਅੰਦਰ = ਵਿਚ ਕਲ = ਕਲਪਨਾ ਕਰਕੇ ਹੀ ਪ੍ਰਤੀਤ ਹੋ ਰਹੇ ਹਨ, ਕਲਪਨਾ ਨੂੰ ਮੇਟਣ ਵਾਸਤੇ ਅੰਤਹਕਰਨ ਵਿਚ ਹੀ ਨਾਮ ਰੂਪੀ ਤੀਰਥ ਵਿਚ ਸਿਮਰਨ ਕਰਨ ਰੂਪ ਨਹਾਉਣਾ ਕਰਦੇ ਹਾਂ। ਜਿਵੇਂ ਲੋਕ ਪ੍ਰਾਗਰਾਜ ਤੀਰਥ ਉਪਰ ਤ੍ਰਿਬੈਣੀ ਉੱਤੇ ਇਸ਼ਨਾਨ ਕਰਕੇ ਬੇਣੀ ਨਾਮੇ ਮੰਦਰ ਦੀ ਪੂਜਾ ਕਰਦੇ ਹਨ, ਏਸੇ ਪ੍ਰਕਾਰ ਇਸ ਮਨਰੂਪੀ ਪ੍ਰਾਗਰਾਜ ਤੀਰਥ ਵਿਚ ਪਰਤਕ ਚੇਤਨ ਬੇਣੀ ਮੰਦਰ ਦੀ ਨਿਆਈਂ ਹੈ, ਇਸ ਵਿਚ ਕਰਮ, ਉਪਾਸ਼ਨਾ, ਗਿਆਨ ਰੂਪੀ ਤ੍ਰਿਬੈਣੀ ਚੱਲ ਰਹੀ ਹੈ। (ਜੋ ਰਹਿਤ, ਬਹਿਤ ਤੇ ਨਿਸ਼ਕਾਮ ਕਰਮਾਂ ਦਾ ਉਪਦੇਸ਼ ਹੈ, ਇਹ ਜਮਨਾ ਵਗ ਰਹੀ ਹੈ, ਜੋ ਨਾਮ ਉਪਾਸ਼ਨਾ ਦੀ ਕਥਾ ਹੈ ਇਹ ਗੰਗਾ ਵਗ ਰਹੀ ਹੈ ਅਤੇ ਜੋ ਗਿਆਨ ਦੀ ਕਥਾ ਹੈ ਇਹ ਸੁਰਸਤੀ ਵਗ ਰਹੀ ਹੈ) ਇਹ ਤ੍ਰਿਬੈਣੀ ਦਾ ਸੰਗਮ ਬਣਿਆ ਹੋਇਆ ਹੈ, ਇਉਂ ਅੰਤਹਕਰਨ ਰੂਪੀ ਤੀਰਥ ਵਿਚ ਸ੍ਵਣ, ਮੰਨਣ, ਨਿਧਿਆਸਣ ਕਰਨ ਰੂਪ ਤਿੰਨਾਂ ਨਦੀਆਂ ਵਿਚ ਇਸ਼ਨਾਨ ਕਰਕੇ ਪ੍ਰਤਕ ਚੇਤਨ ਰੂਪੀ ਬੇਣੀ ਮੰਦਰ ਦੀ ਪੂਜਾ, ਦਰਸ਼ਨ ਪਰਸਣੇ ਹੁੰਦੇ ਹਨ।

**ਅਥਵਾ** ਮਨ ਵਿਚ ਮੰਦਰ ਭਾਵ ਅਧਿਸ਼ਠਾਨ ਸਰੂਪ ਵੱਸ ਰਿਹਾ ਹੈ, ਫੇਰ ਸਰੀਰਾਂ ਦੇ ਵੇਸ ਕਿਉਂ ਪ੍ਰਤੀਤ ਹੋ ਰਹੇ ਹਨ ?

***ਉੱਤਰ :*** (ਕਲ + ਅੰਦਰ) ਅੰਦਰ ਕਲ = ਅਵਿੱਦਿਆ ਹੋਣ ਕਰਕੇ **ਵਾ:** ਪਹਿਲਾਂ ਜੋ ਸਰੀਰ ਉਪਰ ਵੇਸ ਕਰਦੇ ਸੀ, ਉਹ ਕਲ = ਅਵਿੱਦਿਆ ਅੰਦਰ ਹੋਣ ਕਰਕੇ ਹੀ ਸਨ **ਵਾ:** ਹੁਣ ਸਰੀਰਾਂ ਦਾ ਵੇਸ ਉਪਰੋਂ ਵੀ ਸੁੰਦਰ ਹੋ ਗਿਆ ਹੈ ਭਾਵ ਪਰਮੇਸ਼ਰ ਦੇ ਪ੍ਰੇਮ ਰੂਪੀ ਰੰਗ ਵਿਚ ਸਰੀਰ ਕਰਕੇ ਮਸਤ ਰਹੀਦਾ ਹੈ ਅਤੇ ਸ਼ਾਂਤ ਸਰੂਪ ਦੀ ਪ੍ਰਾਪਤੀ ਕਰਕੇ ਅੰਦਰ ਵੀ ਕਲ = ਸ਼ਾਂਤੀ ਆ ਗਈ ਹੈ **ਵਾ:** ਭਗਤੀ ਦੀ ਕਲ = ਸ਼ਕਤੀ ਆ ਗਈ ਹੈ।

## ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ; ਬਾਹੁੜਿ ਜਨਮਿ ਨ ਆਵਾ ॥੧॥

ਏਕੁ = ਇਕ ਗੁਰੂ ਅਕਾਲ ਪੁਰਖ ਦਾ ਸਬਦੁ = ਉਪਦੇਸ਼ (ਵਾਹਿਗੁਰੂ ਮੰਤ੍ਰ) **ਵਾ:** ਏਕੁ = ਅਦੁੱਤੀ ਸਬਦੁ = ਬ੍ਰਹਮ ਮੇਰੇ ਪ੍ਰਾਨਿ = ਪ੍ਰਾਣਾਂ ਸ੍ਵਾਸਾਂ ਵਿਚ ਬਸਤੁ = ਵੱਸ ਰਿਹਾ ਹੈ **ਵਾ:** ਪ੍ਰਾਣਾਂ ਦਾ ਆਧਾਰ ਰੂਪ ਹੋ ਕੇ ਮੇਰੇ ਹਿਰਦੇ ਵਿਚ ਵੱਸ ਰਿਹਾ ਹੈ, ਇਸ ਲਈ ਹੁਣ ਬਾਹੁੜਿ = ਮੁੜ ਕੇ ਜਨਮਾਂ ਵਿਚ ਨਹੀਂ ਆਵਾ = ਆਵਾਂਗਾ ॥੧॥

## ਮਨੁ ਬੇਧਿਆ, ਦਇਆਲ ਸੇਤੀ; ਮੇਰੀ ਮਾਈ ॥

ਹੇ ਮੇਰੀ ਮਾਈ = ਮਾਂ ਦੀ ਨਿਆਈਂ ਉੱਤਮ ਸਖੀ, ਸੰਤ ਜਨੋਂ ! ਦਇਆਲੁ = ਦਇਆ ਦੇ ਘਰ ਪਰਮੇਸ਼ਰ ਸੇਤੀ = ਨਾਲ ਪ੍ਰੇਮ ਵਿਚ ਮੇਰਾ ਮਨ = ਹਿਰਦਾ ਬੇਧਿਆ = ਵਿੰਨ੍ਹਿਆ ਗਿਆ ਹੈ।

## ਕਉਣੁ ਜਾਣੈ; ਪੀਰ ਪਰਾਈ ॥ ਹਮ ਨਾਹੀ; ਚਿੰਤ ਪਰਾਈ ॥੧॥ਰਹਾਉ॥

ਪਰਾਈ = ਕਿਸੇ ਹੋਰ ਦੀ ਪੀਰ = ਪੀੜਾ ਨੂੰ ਕਉਣੁ = ਕਿਹੜਾ ਜਾਣ ਸਕਦਾ ਹੈ ਭਾਵ ਕੋਈ ਨਹੀਂ, ਏਸੇ ਪ੍ਰਕਾਰ ਸਾਡੇ ਹਿਰਦੇ ਵਿਚ ਪ੍ਰੇਮ ਰੂਪੀ ਪੀੜਾ ਨੂੰ ਪ੍ਰਭੂ ਤੋਂ ਬਿਨਾਂ ਕੌਣ ਜਾਣ ਸਕਦਾ ਹੈ ਭਾਵ ਕੋਈ ਨਹੀਂ, **ਅਥਵਾ** ਜਗਿਆਸੂ ਵੱਲੋਂ ਪ੍ਰਸ਼ਨ ਹੈ ਕਿ ਉੱਥੇ ਕੌਣ ਸਰੂਪ ਹੈ ?

***ਉੱਤਰ :*** ਉੱਥੇ ਗਿਆਨ ਸਰੂਪ ਹੈ, ਜਿਸ ਨੂੰ ਜਾਣੈ = ਜਾਨਣ ਨਾਲ ਅਵਿੱਦਿਆ, ਜੰਮਣ ਮਰਣ ਦੀ ਪੀਰ = ਪੀੜਾ ਪਰਾਈ = ਪਲਾਈ ਭਾਵ ਨਾਸ਼ ਹੋ ਜਾਂਦੀ ਹੈ।

ਹੁਣ ਹਮ = ਸਾਨੂੰ ਕੋਈ ਪਰਾਈ ਚਿੰਤਾ ਨਹੀਂ ਹੈ ਭਾਵ ਸਾਰੇ ਸੁਖੀ ਹੀ ਦ੍ਰਿਸ਼ਟੀ ਵਿਚ ਆਉਂਦੇ ਹਨ **ਵਾ:** ਸਾਡੇ ਤਾਈਂ ਪਰਾਈ = ਬਿਗਾਨੀ ਦੇਹ ਆਦਿ ਦੇ ਪਾਲਣ ਪੋਸ਼ਣ ਦੀ ਚਿੰਤਾ ਨਹੀਂ ਰਹੀ। **ਵਾ:** (ਹ + ਮ) ਹ = ਹੰਗਤਾ ਤੇ ਮ = ਮਮਤਾ ਨਹੀਂ ਰਹੀ ਅਤੇ ਸਭ ਚਿੰਤਾ ਦੀ ਪਰਾਈ = ਪਲਾਈ ਭਾਵ ਨਾਸ਼ ਹੋ ਗਈ ਹੈ ॥੧॥ਰਹਾਉ॥

## ਅਗਮ ਅਗੋਚਰ ਅਲਖ ਅਪਾਰਾ; ਚਿੰਤਾ ਕਰਹੁ ਹਮਾਰੀ ॥

ਹੇ ਅਗਮ = ਅਪਹੁੰਚ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਅਪਾਰਾ = ਬੇਅੰਤ ਪ੍ਰਭੂ ! ਤੁਸੀਂ ਆਪ ਹੀ ਹਮਾਰੀ = ਸਾਡੀ ਪਾਲਣ ਪੋਸ਼ਣ ਦੀ ਚਿੰਤਾ = ਸੋਚ, ਫ਼ਿਕਰ ਕਰਦੇ ਹੋ। **ਅਥਵਾ** ਇਹ ਚਾਰ ਅਵਸਥਾਵਾਂ ਵੀ ਮੰਨੀਆਂ ਗਈਆਂ ਹਨ : ੧. ਅਗਮ ਅਵਸਥਾ = ਜੋ ਮਨ ਦੇ ਸੰਕਲਪ ਵਿਕਲਪ ਦਾ ਵਿਸ਼ਾ ਨਹੀਂ, ੨. ਅਗੋਚਰ ਅਵਸਥਾ = ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ, ੩. ਅਲਖ ਅਵਸਥਾ = ਜੋ ਗੁਰਾਂ ਤੋਂ ਬਿਨਾਂ ਜਾਣਿਆ ਨਹੀਂ ਜਾ ਸਕਦਾ, ੪. ਅਪਾਰ ਅਵਸਥਾ = ਜੋ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਇਹ ਸੁੰਦਰ ਭੂਮਿਕਾਵਾਂ ਬਣੀਆਂ ਹੋਈਆਂ ਹਨ ਤੇ ਮਹਾਰਾਜ ! ਹਮ = ਤਮਾਮ ਜੀਵਾਂ ਦੇ ਪਾਲਣ ਪੋਸ਼ਣ ਦੀ ਤੂੰ ਆਪ ਹੀ ਫ਼ਿਕਰ ਕਰਦਾ ਹੈਂ, ਫੇਰ ਸਾਨੂੰ ਕਿਸੇ ਦੀ ਕੀ ਚਿੰਤਾ ਹੋਣੀ ਸੀ।

## ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ; ਘਟਿ ਘਟਿ ਜੋਤਿ ਤੁਮਾਰੀ ॥੨॥

ਹੇ ਮਹਾਰਾਜ ! ਤੂੰ ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਆਪਣੀ ਚੇਤਨ ਸੱਤਾ ਨਾਲ ਭਰਿਪੁਰਿ = ਲਬਾਲਬ ਭਰਿਆ, ਪੂਰਨ ਲੀਣਾ = ਲੀਨ ਭਾਵ ਮਿਲਿਆ ਹੋਇਆ ਹੈ **ਅਥਵਾ** ਜਲ ਦੀ ਨਿਆਈਂ ਉੱਤਮ ਅਧਿਕਾਰੀ, ਪ੍ਰੇਮੀਆਂ ਵਿਚ, ਥਲਾਂ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ, ਪ੍ਰਿਥਵੀ ਦੀ ਨਿਆਈਂ ਬੁੱਧੀਮਾਨ ਪੁਰਖਾਂ ਵਿਚ ਅਤੇ ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲੇ ਤੱਤ ਬੇਤਿਆਂ ਵਿਚ ਪੂਰਨ ਮਿਲਿਆ ਹੋਇਆ ਹੈ ਅਤੇ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਤੁਮਾਰੀ = ਤੇਰੀ ਹੀ ਜੋਤ ਪ੍ਰਕਾਸ਼ ਰਹੀ ਹੈ ॥੨॥

## ਸਿਖ ਮਤਿ ਸਭ ਬੁਧਿ ਤੁਮ੍ਾਰੀ; ਮੰਦਿਰ ਛਾਵਾ ਤੇਰੇ ॥

ਵਿਵਹਾਰਾਂ ਆਦਿ ਦੀ ਸਿਖ = ਸਿੱਖਿਆ, ਸ਼ਾਸਤ੍ਰ ਗਿਆਨ ਆਦਿ ਦੀ ਮਤਿ = ਅਕਲ ਅਤੇ ਪਰਮਾਰਥ ਆਤਮ ਬੋਧ ਵਾਲੀ ਬੁਧਿ = ਬੁੱਧੀ ਸਭ ਤੁਮ੍ਾਰੀ = ਤੇਰੀ ਹੀ ਬਖ਼ਸ਼ਿਸ਼ ਕੀਤੀ ਹੋਈ ਹੈ **ਵਾ:** ਬੁਧਿ = ਬੁੱਧੀ ਅੰਦਰ ਜੋ ਮਤਿ = ਗੁਰਮਤਿ ਦੀ ਸਿਖ = ਸਿੱਖਿਆ ਹੈ, ਇਹ ਸਭ ਤੇਰੀ ਹੀ ਦਿੱਤੀ ਹੋਈ ਹੈ, ਸਾਡੇ ਉਪਰ ਕਿਰਪਾ ਕਰੋ ਤਾਂ ਜੋ ਅਸੀਂ ਤੇਰੇ ਜੱਸ ਗਾਉਣ ਲਈ ਮੰਦਿਰ = ਧਰਮਸ਼ਾਲਾ ਆਦਿ ਛਾਵਾ =ਬਣਾਉਂਦੇ ਰਹੀਏ **ਵਾ:** ਸਾਰਿਆਂ ਦੇ ਸਰੀਰ ਰੂਪੀ ਮੰਦਿਰ ਤੇਰੇ ਹੀ ਛਾਵਾ = ਆਸਰੇ ਹਨ **ਵਾ:** ਮੰਦਿਰ ਭਾਵ ਅਧਿਸ਼ਠਾਨ ਸਰੂਪ ਦਾ ਛਾਵਾ = ਛਾਇਆ ਭਾਵ ਪ੍ਰਤੀਬਿੰਬ ਸਾਰੇ ਸਰੀਰਾਂ, ਅੰਤਹਕਰਨ ਵਿਚ ਪੈ ਰਿਹਾ ਹੈ।

## ਤੁਝ ਬਿਨੁ, ਅਵਰੁ ਨ ਜਾਣਾ ਮੇਰੇ ਸਾਹਿਬਾ; ਗੁਣ ਗਾਵਾ ਨਿਤ ਤੇਰੇ ॥੩॥

ਹੇ ਮੇਰੇ ਸਾਹਿਬਾ = ਮਾਲਕ ਪਰਮੇਸ਼ਰ ! ਤੁਝ = ਤੇਰੇ ਤੋਂ ਬਿਨੁ = ਬਗ਼ੈਰ ਮੈ ਅਵਰੁ = ਅਸਥਾਨ ਵਿਚ ਅਵਰੁ = ਹੋਰ ਕਿਸੇ ਨੂੰ ਨਹੀਂ ਜਾਣਾ = ਜਾਣਦਾ, ਨਿਤ = ਨਿਤਾਪ੍ਰਤੀ ਤੇਰੇ ਹੀ ਗੁਣਾਂ ਨੂੰ ਗਾਵਾ = ਗਾਉਣਾ ਕਰਦਾ ਹਾਂ ॥੩॥

## ਜੀਅ ਜੰਤ ਸਭਿ ਸਰਣਿ ਤੁਮ੍ਾਰੀ; ਸਰਬ ਚਿੰਤ ਤੁਧੁ ਪਾਸੇ ॥

ਹੇ ਮਹਾਰਾਜ ! ਸੂਖਮ ਅਸਥੂਲ ਸਭਿ = ਸਾਰੇ ਜੀਵ ਜੰਤ ਤੁਮ੍ਾਰੀ = ਤੇਰੀ ਹੀ ਸਰਣਿ = ਓਟ ਵਿਚ ਹਨ, ਸਰਬ = ਸਾਰਿਆਂ ਦੇ ਪਾਲਣ ਪੋਸ਼ਣ ਦੀ ਚਿੰਤ = ਸੋਚ, ਫ਼ਿਕਰ ਤੁਧੁ = ਤੇਰੇ ਪਾਸੇ = ਕੋਲ ਹੀ ਹੈ ਭਾਵ ਤੂੰ ਆਪ ਹੀ ਪਾਲਣ ਪੋਸ਼ਣ ਕਰਦਾ ਹੈਂ।

## ਜੋ ਤੁਧੁ ਭਾਵੈ ਸੋਈ ਚੰਗਾ; ਇਕ ਨਾਨਕ ਕੀ ਅਰਦਾਸੇ ॥੪॥੨॥

ਹੇ ਮਹਾਰਾਜ ! ਜੋ = ਜਿਹੜਾ ਕੁਝ ਵੀ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋਈ = ਉਹੋ ਹੀ ਮੈਨੂੰ ਚੰਗਾ ਲੱਗੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੀ = ਦੀ ਤਾਂ ਇਕ ਇਹੋ ਹੀ ਅਰਦਾਸੇ = ਬੇਨਤੀ ਹੈ ॥੪॥੨॥

## ਬਿਲਾਵਲੁ ਮਹਲਾ ੧ ॥ ਆਪੇ ਸਬਦੁ; ਆਪੇ ਨੀਸਾਨੁ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਸਬਦੁ = ਬ੍ਰਹਮ ਰੂਪ ਹੈਂ ਅਤੇ ਆਪੇ = ਆਪ ਹੀ ਨੀਸਾਨੁ = ਲਖਸ਼ ਰੂਪ ਹੈਂ **ਵਾ:** ਆਪ ਹੀ ਮਾਇਆ ਸਬਲ ਹੋ ਕੇ ਸਾਰਿਆਂ ਦੇ ਨੀਸਾਨੁ = ਲੇਖ ਲਿਖਣ ਵਾਲਾ ਹੈਂ **ਅਥਵਾ** ਆਪ ਹੀ ਸਬਦੁ = ਉਪਦੇਸ਼ ਰੂਪ ਹੈਂ ਅਤੇ ਆਪ ਹੀ ਅਧਿਕਾਰੀ ਸਿੱਖਾਂ ਦੇ ਹਿਰਦੇ ਅੰਦਰ ਉਪਦੇਸ਼ ਨੂੰ ਨੀਸਾਨੁ = ਪ੍ਰਗਟ ਕਰਨ ਵਾਲਾ ਗੁਰੂ ਰੂਪ ਹੈਂ **ਅਥਵਾ** ਆਪ ਹੀ ਸਬਦੁ = ਹੁਕਮ ਰੂਪ ਹੈਂ ਤੇ ਆਪ ਹੀ ਨੀਸਾਨੁ = ਪਰਵਾਨਾ

(ਟੋਂਬੂ) ਰੂਪ ਹੈਂ **ਅਥਵਾ** ਆਪ ਹੀ ਸਬਦੁ = ਬੇਦ ਰੂਪ ਹੈਂ ਅਤੇ ਆਪ ਹੀ ਬੇਦਾਂ ਦੇ ਨੀਸਾਨੁ = ਚਿੰਨ੍ਹ, ਖਟ ਅੰਗ ਪੈਦਾ ਕਰਨ ਵਾਲਾ ਹੈਂ।

## ਆਪੇ ਸੁਰਤਾ; ਆਪੇ ਜਾਨੁ ॥

ਤੂੰ ਆਪੇ = ਆਪ ਹੀ ਸੁਰਤਾ = ਗਿਆਤ ਵਾਲਾ ਪੰਡਿਤ, ਵਿਦਵਾਨ ਰੂਪ ਹੈਂ ਅਤੇ ਆਪੇ = ਆਪ ਹੀ ਜਾਨੁ = ਜਾਨਣ ਵਾਲਾ ਭਾਵ ਵਿਦਿਆਰਥੀ ਰੂਪ ਹੈਂ **ਅਥਵਾ** ਆਪ ਹੀ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਆਪਣਾ ਜੱਸ ਸੁਣਨ ਵਾਲਾ ਸੁਰਤਾ = ਸ੍ਰੋਤਾ ਰੂਪ ਹੈਂ ਅਤੇ ਆਪ ਹੀ ਗਿਆਨਵਾਨ ਹੋ ਕੇ ਆਪਣੇ ਸਰੂਪ ਨੂੰ ਜਾਨਣ ਵਾਲਾ ਤੱਤ ਬੇਤਾ ਰੂਪ ਹੈਂ **ਅਥਵਾ** ਆਪ ਹੀ (ਸੁ + ਰਤਾ) ਸੁ = ਸ੍ਰੇਸ਼ਟ ਰਤਾ = ਪ੍ਰੀਤੀ ਕਰਨ ਵਾਲਾ ਹੈਂ ਅਤੇ ਆਪ ਹੀ ਘਟਿ ਘਟਿ ਦੇ ਅੰਦਰ ਦੀ ਜਾਨਣ ਵਾਲਾ ਅੰਤਰਜਾਮੀ ਹੈਂ।

## ਆਪੇ; ਕਰਿ ਕਰਿ ਵੇਖੈ ਤਾਣੁ ॥

ਆਪੇ = ਆਪ ਹੀ ਉਤਪਤੀ ਕਰਿ = ਕਰਕੇ, ਪਾਲਣਾ ਕਰਿ = ਕਰਕੇ ਆਪਣੇ ਤਾਣੁ = ਬਲ ਨਾਲ ਵੇਖੈ = ਦੇਖ ਰਿਹਾ ਹੈਂ **ਅਥਵਾ** ਆਪ ਹੀ ਸਰਵਣ ਕਰਕੇ, ਮੰਨਣ ਕਰਕੇ ਅਤੇ ਨਿਧਿਆਸਣ ਕਰਕੇ ਬਿਬੇਕ ਰੂਪੀ ਬਲ ਨਾਲ ਆਪਣੇ ਸਰੂਪ ਨੂੰ ਸਾਖਿਆਤ ਕਰਕੇ ਵੇਖਦਾ ਹੈਂ।

## ਤੂ ਦਾਤਾ; ਨਾਮੁ ਪਰਵਾਣੁ ॥੧॥

ਹੇ ਪਰਮੇਸ਼ਰ! ਤੂੰ ਸਭ ਜੀਵਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈਂ, ਤੇਰਾ ਨਾਮ ਹੀ ਪਰਵਾਣੁ = ਪ੍ਰਮਾਣਨੀਕ ਹੈ **ਵਾ:** ਪ੍ਰਵਾਨ ਰੂਪ, ਪ੍ਰਮਾਣਨੀਕ ਕਰਨ ਵਾਲਾ ਹੈ ॥੧॥

[ਅੰਗ ੭੯੬]

## ਐਸਾ ਨਾਮੁ; ਨਿਰੰਜਨ ਦੇਉ ॥
## ਹਉ ਜਾਚਿਕੁ ਤੂ ਅਲਖ ਅਭੇਉ ॥੧॥ਰਹਾਉ॥

ਹੇ ਮਹਾਰਾਜ! ਤੇਰਾ ਐਸਾ = ਅਜਿਹਾ ਪਵਿੱਤਰ ਨਾਮ ਹੈ ਜੋ ਤੇਰੇ ਨਿਰੰਜਨ = ਸ਼ੁੱਧ ਸਰੂਪ ਤੇ ਦੇਉ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ **ਅਥਵਾ** ਹੇ ਮਾਇਆ ਕਾਲਖ ਤੋਂ ਰਹਿਤ ਨਿਰੰਜਨ = ਸ਼ੁੱਧ ਸਰੂਪ ਤੇ ਦੇਉ = ਪ੍ਰਕਾਸ਼ ਰੂਪ ਪ੍ਰਭੂ! ਆਪਣਾ ਐਸਾ ਪ੍ਰਮਾਣਨੀਕ ਕਰਨ ਵਾਲਾ ਨਾਮ ਦੇਣਾ ਕਰ।

ਹਉ = ਮੈਂ ਤੇਰੇ ਦਰ ਦਾ ਜਾਚਿਕੁ = ਮੰਗਤਾ ਹਾਂ ਅਤੇ ਤੂੰ ਅਲਖ = ਲਖਣ ਤੋਂ ਰਹਿਤ ਤੇ ਅਭੇਉ = ਭੇਦ ਰਹਿਤ ਹੈਂ ਭਾਵ ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਤੇ ਗੁਰਾਂ ਤੋਂ ਬਿਨਾਂ ਭੇਦ ਰਹਿਤ ਹੈਂ ॥੧॥ਰਹਾਉ॥

## ਮਾਇਆ ਮੋਹੁ; ਧਰਕਟੀ ਨਾਰਿ ॥ ਭੂੰਡੀ ਕਾਮਣਿ; ਕਾਮਣਿਆਰਿ ॥

ਤੇਰੀ ਮਾਇਆ ਦਾ ਮੋਹ ਧਰਕਟੀ = ਵਿਭਚਾਰਣ ਨਾਰਿ = ਇਸਤ੍ਰੀ ਦੀ ਨਿਆਈਂ ਹੈ **ਵਾ:** ਤੇਰੀ ਮਾਇਆ ਨਾਲ ਮੋਹ ਲਾਉਣਾ ਤਾਂ ਧਰਕਟੀ = ਪਤੀ ਵੱਲੋਂ ਧ੍ਰਿਕਾਰੀ ਹੋਈ ਇਸਤ੍ਰੀ ਨਾਲ ਮੋਹ ਲਾਉਣ ਦੇ ਬਰਾਬਰ ਹੈ, ਜੋ ਸੰਸਾਰ ਵਿਚ ਕਲੰਕਤ ਹੀ ਕਰਨ ਵਾਲੀ ਹੈ।

ਇਹ ਮਾਇਆ ਰੂਪੀ ਕਾਮਣਿ = ਇਸਤ੍ਰੀ ਐਸੀ ਭੂੰਡੀ = ਭੈੜੀ ਹੈ, ਜੋ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਰੂਪੀ ਕਾਮਣਿਆਰਿ = ਟੂਣਾ ਕਰਨ ਵਾਲੀ ਹੈ ਭਾਵ ਛਲ ਫ਼ਰੇਬ ਕਰਕੇ ਸਭ ਜੀਵਾਂ, ਜਪੀ-ਤਪੀਆਂ ਨੂੰ ਵੀ ਵੱਸ ਕਰ ਲੈਂਦੀ ਹੈ।

## ਰਾਜੁ ਰੂਪੁ ਝੂਠਾ; ਦਿਨ ਚਾਰਿ ॥ ਨਾਮੁ ਮਿਲੈ; ਚਾਨਣੁ ਅੰਧਿਆਰਿ ॥੨॥

ਰਾਜ ਭਾਗ, ਸੁੰਦਰ ਰੂਪੁ = ਸਰੂਪ ਸਭ ਝੂਠਾ ਹੀ ਹੈ, ਇਹ ਸਭ ਕੁਝ ਚਾਰ ਕੁ ਦਿਨ ਦਾ ਹੀ ਤਮਾਸ਼ਾ ਹੈ। (ਇਕ ਜੰਮਣ ਦਾ ਦਿਨ, ਇਕ ਮਰਣ ਦਾ ਦਿਨ ਤੇ ਇਕ ਅੱਜ ਦਾ ਦਿਨ ਚਲਾ ਗਿਆ ਇਉਂ ਬਾਕੀ ਹਫ਼ਤੇ ਦੇ ਚਾਰ ਕੁ ਹੀ ਦਿਨ ਰਹਿ ਜਾਂਦੇ ਹਨ) ਜੇਕਰ ਗੁਰਾਂ ਦੁਆਰਾ ਤੇਰਾ ਨਾਮ ਮਿਲੈ = ਮਿਲ ਜਾਵੇ ਤਾਂ ਅਗਿਆਨ ਦੇ ਅੰਧਿਆਰਿ = ਹਨੇਰੇ ਵਿਚ ਬ੍ਰਹਮ ਗਿਆਨ ਦਾ ਚਾਨਣਿ = ਪ੍ਰਕਾਸ਼ ਹੋ ਜਾਂਦਾ ਹੈ ॥੨॥

## ਚਖਿ ਛੋਡੀ; ਸਹਸਾ ਨਹੀ ਕੋਇ ॥ ਬਾਪੁ ਦਿਸੈ; ਵੇਜਾਤਿ ਨ ਹੋਇ ॥

ਇਹ ਮਾਇਆ ਅਸਾਂ ਨੇ ਚਖਿ ਭਾਵ ਪਰਤਾ (ਅਜ਼ਮਾ) ਕੇ ਛੋਡੀ = ਛੱਡੀ ਹੈ **ਵਾ**: ਦੇਖ ਛੱਡੀ ਹੈ ਕਿ ਦੁਖਦਾਇਕ ਰੂਪ ਹੈ, ਇਸ ਵਿਚ ਕੋਇ = ਕੋਈ ਵੀ ਸਹਸਾ = ਸੰਸਾ ਨਹੀਂ ਹੈ।

ਜਿਸ ਦਾ ਬਾਪੁ = ਪਿਤਾ ਦਿਸੈ = ਦਿਖਦਾ ਹੋਵੇ, ਉਹ ਵੇਜਾਤਿ = ਕਮਜਾਤ ਨਹੀ = ਨਹੀਂ ਹੋਇ = ਹੁੰਦਾ, ਏਸੇ ਪ੍ਰਕਾਰ ਜਿਸ ਦਾ ਤੂੰ ਮਾਲਕ ਹੈਂ ਭਾਵ ਜੋ ਤੈਨੂੰ ਆਪਣੇ ਪਿਤਾ ਦੀ ਨਿਆਈਂ ਰੱਖਿਆ ਕਰਨ ਵਾਲਾ ਮੰਨਦਾ ਹੈ, ਉਹ ਇਸ ਮਾਇਆ, ਵਿਕਾਰਾਂ ਆਦਿ ਵਿਚ ਪਰਚਣ ਰੂਪ ਕਮਜਾਤ ਨਹੀਂ ਹੁੰਦਾ **ਅਥਵਾ** ਜਿਸ ਸਿੱਖ ਰੂਪ ਬਾਲਕ ਦਾ ਗੁਰੂ ਰੂਪੀ ਪਿਤਾ ਦਿਸਦਾ ਹੋਵੇ, ਉਹ (ਵੇ + ਜਾਤਿ) ਜਾਤਿ = ਬੁੱਧੀ ਤੋਂ ਵੇ = ਰਹਿਤ ਭਾਵ ਅਗਿਆਨੀ ਨਹੀਂ ਕਹਾ ਸਕਦਾ, **ਅਥਵਾ** ਜਿਸ ਨੂੰ ਤੂੰ ਪਿਤਾ ਰੂਪ ਹਰ ਥਾਂ ਰੱਖਿਅਕ ਦਿਸ ਪੈਂਦਾ ਹੈਂ, ਉਹ ਵੇ = ਦੁਬਾਰਾ ਜਾਤਿ = ਜਨਮ ਨਹੀਂ ਲੈਂਦਾ ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ।

## ਏਕੇ ਕਉ; ਨਾਹੀ ਭਉ ਕੋਇ ॥ ਕਰਤਾ ਕਰੇ; ਕਰਾਵੈ ਸੋਇ ॥੩॥

ਏਕੇ = ਇਕ ਤੇਰੇ ਸਰੂਪ ਨੂੰ ਪਛਾਨਣ ਵਾਲੇ ਤਾਈਂ ਕੋਇ = ਕੋਈ ਵੀ ਭਉ = ਡਰ ਨਾਹੀ = ਨਹੀਂ ਰਹਿੰਦਾ।

ਉਹ ਇਹ ਨਿਸਚਾ ਕਰਦਾ ਹੈ ਕਿ ਕਰਤਾ = ਰਚਣਹਾਰ ਪ੍ਰਭੂ ਹੀ ਸਭ ਕੁਝ ਆਪ ਕਰੇ = ਕਰਦਾ ਹੈ ਅਤੇ ਸੋਇ = ਉਹ ਆਪ ਹੀ ਬ੍ਰਹਮਾ ਆਦਿਕਾਂ ਨੂੰ ਪ੍ਰੇਰ ਕੇ ਕਰਾਵੈ = ਕਰਾਉਂਦਾ ਹੈ **ਵਾ**: ਜੋ ਕਰਤਾ ਪੁਰਖ ਦੇ ਨਾਮ ਦਾ ਆਪ ਸ੍ਰਵਣ ਕਰੇ = ਕਰਦਾ ਹੈ ਤੇ ਹੋਰਨਾਂ ਪਾਸੋਂ ਮੰਨਣ ਕਰਾਵੈ = ਕਰਵਾਉਂਦਾ ਹੈ, ਸੋਇ = ਉਹ ਉਸੇ ਦਾ ਰੂਪ ਹੀ ਹੋ ਜਾਂਦਾ ਹੈ ॥੩॥

## ਸਬਦਿ ਮੁਏ; ਮਨੁ, ਮਨ ਤੇ ਮਾਰਿਆ ॥ ਠਾਕਿ ਰਹੇ; ਮਨੁ ਸਾਚੈ ਧਾਰਿਆ ॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਵੱਲੋਂ ਮੁਏ = ਮਰੇ ਹਨ, ਉਨ੍ਹਾਂ ਨੇ ਸ਼ੁੱਧ ਮਨ ਤੇ = ਦੁਆਰਾ **ਵਾ**: ਗੁਰਾਂ ਦੇ ਮਨੁ = ਮੰਤ੍ਰ ਦੁਆਰਾ ਅਸ਼ੁੱਧ ਮਨ ਤਾਈਂ ਮਾਰਿਆ = ਮਾਰ ਲਿਆ ਹੈ।

ਜਿਨ੍ਹਾਂ ਨੇ ਆਪਣੇ ਮਨ ਨੂੰ ਸਾਚੈ = ਸੱਚੇ ਨਾਮ ਦਾ ਧਾਰਿਆ = ਆਸਰਾ ਦਿੱਤਾ ਹੈ ਭਾਵ ਜਿਨ੍ਹਾਂ ਨੇ ਹਿਰਦੇ ਵਿਚ ਨਾਮ ਧਾਰਨ ਕੀਤਾ ਹੈ, ਉਨ੍ਹਾਂ ਦੇ ਇੰਦ੍ਰੇ ਵਿਕਾਰਾਂ ਵੱਲੋਂ ਠਾਕਿ = ਰੁਕੇ ਰਹੇ = ਰਹਿੰਦੇ ਹਨ।

## ਅਵਰੁ ਨ ਸੂਝੈ; ਗੁਰ ਕਉ ਵਾਰਿਆ ॥
## ਨਾਨਕ ਨਾਮਿ ਰਤੇ; ਨਿਸਤਾਰਿਆ ॥੪॥੩॥

ਮੈਂ ਗੁਰੂ ਅਕਾਲ ਪੁਰਖ ਕਉ = ਦੇ ਉਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਕਿਉਂਕਿ ਉਸ ਵਰਗਾ ਅਵਰੁ = ਹੋਰ ਕੋਈ ਬਖ਼ਸ਼ਣ ਵਾਲਾ ਸੂਝੈ = ਸੁੱਝਦਾ, ਦਿਸਦਾ ਨਹੀਂ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਾਮੀ ਪ੍ਰਭੂ ਦੇ ਨਾਮ ਵਿਚ ਰਤੇ = ਰੰਗੇ ਗਏ ਹਨ,

ਉਨ੍ਹਾਂ ਨੂੰ ਪਰਮੇਸ਼ਰ ਨੇ ਇਸ ਪ੍ਰਪੰਚ ਤੋਂ ਨਿਸਤਾਰਿਆ = ਤਾਰਨਾ ਕੀਤਾ ਹੈ **ਵਾ:** ਨਿਸ = ਰਾਤ ਭਾਵ ਅਵਿੱਦਿਆ ਰੂਪੀ ਰਾਤ ਵਾਲੇ ਪ੍ਰਪੰਚ ਤੋਂ ਤਾਰਨਾ ਕੀਤਾ ਹੈ ॥੪॥੩॥

# ਬਿਲਾਵਲੁ ਮਹਲਾ ੧ ॥

## ਗੁਰ ਬਚਨੀ; ਮਨੁ ਸਹਜ ਧਿਆਨੇ ॥

ਹੇ ਭਾਈ ! ਗੁਰੂ ਸਾਹਿਬ ਜੀ ਦੇ ਬਚਨੀ = ਉਪਦੇਸ਼ ਨੂੰ ਕਮਾਉਣ ਨਾਲ ਮਨੁ = ਹਿਰਦਾ ਸਹਿਜ ਸਰੂਪ ਦੇ ਧਿਆਨੇ = ਧਿਆਨ ਵਿਚ ਲੱਗ ਜਾਂਦਾ ਹੈ **ਵਾ:** ਮਨ ਸਹਜ = ਸ਼ਾਂਤ ਸਰੂਪ ਨੂੰ ਧਿਆਨੇ = ਆਰਾਧਨ ਵਿਚ ਲੱਗ ਜਾਂਦਾ ਹੈ **ਵਾ:** ਮਨੁ = ਸ਼੍ਰੋਮਣੀ ਪਰਮੇਸ਼ਰ ਦੇ ਸਰੂਪ ਵਿਚ ਸਹਜ = ਸੁਭਾਵਿਕ ਹੀ ਧਿਆਨ ਜੁੜਿਆ ਰਹਿੰਦਾ ਹੈ।

## ਹਰਿ ਕੈ ਰੰਗਿ ਰਤਾ; ਮਨੁ ਮਾਨੇ ॥

ਹਰਿ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਵਿਚ ਰਤਾ = ਰੰਗਿਆ ਹੋਇਆ ਮਨੁ = ਚਿੱਤ ਪਰਮੇਸ਼ਰ ਦੇ ਸਰੂਪ ਵਿਚ ਹੀ ਮਾਨੇ = ਮੰਨ ਜਾਂਦਾ ਹੈ **ਅਥਵਾ** ਜਿਸ ਦਾ ਮਨ ਹਰੀ ਦੇ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ, ਉਸ ਉਪਰ ਪਰਮੇਸ਼ਰ ਦਾ ਵੀ ਮਨ ਮੰਨ ਜਾਂਦਾ ਹੈ ਕਿ ਇਸਨੂੰ ਹੁਣ ਆਪਣੇ ਸਰੂਪ ਵਿਚ ਮੇਲ ਲਵਾਂ।

## ਮਨਮੁਖ; ਭਰਮਿ ਭੁਲੇ ਬਉਰਾਨੇ ॥

ਮਨਮੁਖ = ਮਨ ਨੂੰ ਹੀ ਮੁਖੀ ਬਣਾਉਣ ਵਾਲੇ ਬੇ-ਸਮਝ ਪੁਰਸ਼ ਬਉਰਾਨੇ = ਕਮਲੇ ਹੋਏ ਭਰਮ ਵਿਚ ਹੀ ਭੁੱਲੇ ਫਿਰਦੇ ਹਨ।

## ਹਰਿ ਬਿਨੁ ਕਿਉ ਰਹੀਐ; ਗੁਰ ਸਬਦਿ ਪਛਾਨੇ ॥੧॥

ਹੇ ਭਾਈ ! ਗੁਰੂ ਅਕਾਲ ਪੁਰਖ ਦੇ ਸਬਦਿ = ਉਪਦੇਸ਼ ਨੂੰ ਪਛਾਨੇ = ਪਛਾਣਨ ਅਤੇ ਹਰਿ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਰਹੀਐ = ਰਹਿਣਾ ਕਰੀਏ ਭਾਵ ਰਿਹਾ ਨਹੀਂ ਜਾਂਦਾ **ਅਥਵਾ** ਗੁਰੂ ਸਾਹਿਬ ਜੀ ਦੇ ਸ਼ਬਦ ਦੀ ਪਹਿਚਾਣ ਕੀਤੇ ਬਿਨਾਂ ਹਰੀ ਵਿਚ ਅਭੇਦ ਹੋ ਕੇ ਕਿਵੇਂ ਰਹਿ ਸਕਾਂਗੇ, ਭਾਵ ਨਹੀਂ ਰਿਹਾ ਜਾਣਾ ॥੧॥

## ਬਿਨੁ ਦਰਸਨ; ਕੈਸੇ ਜੀਵਉ ਮੇਰੀ ਮਾਈ ॥

ਹੇ ਮੇਰੀ ਮਾਈ = ਮਾਤਾ ਦੀ ਨਿਆਈਂ ਉੱਤਮ ਸਖੀ, ਮਹਾਤਮਾ ਜਨੋਂ ! ਪਰਮੇਸ਼ਰ ਦੇ ਦਰਸਨ = ਦੀਦਾਰ ਕੀਤੇ ਤੋਂ ਬਿਨੁ = ਬਗ਼ੈਰ ਮੈਂ ਕੈਸੇ = ਕਿਸ ਪ੍ਰਕਾਰ ਜੀਵਉ = ਜਿਉਣਾ ਕਰਾਂ ਭਾਵ ਜਿਉਂਦਾ ਨਹੀਂ ਰਿਹਾ ਜਾਂਦਾ।

## ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ; ਸਤਿਗੁਰਿ ਬੂਝ ਬੁਝਾਈ ॥੧॥ਰਹਾਉ॥

ਹਰਿ = ਪਰਮੇਸ਼ਰ ਦੀ ਪ੍ਰਾਪਤੀ ਬਿਨੁ = ਬਗ਼ੈਰ ਮੇਰਾ ਜੀਅਰਾ = ਜੀਉ ਇਕ ਖਿਨੁ = ਛਿਨ ਵੀ ਰਹਿ ਨਹੀਂ ਸਕੈ = ਸਕਦਾ, ਇਹ ਸਤਿਗੁਰਾਂ ਨੇ ਬੂਝ = ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ ॥੧॥ਰਹਾਉ॥

## ਮੇਰਾ ਪ੍ਰਭੁ ਬਿਸਰੈ; ਹਉ ਮਰਉ ਦੁਖਾਲੀ ॥

ਜੇਕਰ ਮੇਰਾ ਪ੍ਰਭੁ = ਪਰਮੇਸ਼ਰ ਮੈਨੂੰ ਬਿਸਰੈ = ਭੁੱਲ ਜਾਵੇ ਤਾਂ ਹਉ = ਮੈਂ ਦੁਖਾਲੀ = ਦੁਖੀ ਹੋ ਕੇ ਮਰਉ = ਮਰਦਾ ਹਾਂ।

## ਸਾਸਿ ਗਿਰਾਸਿ ਜਪਉ; ਅਪੁਨੇ ਹਰਿ ਭਾਲੀ ॥

ਅਪੁਨੇ = ਆਪ ਦੇ ਹਰਿ = ਪਰਮੇਸ਼ਰ ਦੀ ਗੁਰਾਂ ਦੁਆਰਾ ਭਾਲੀ = ਖੋਜ ਕਰਕੇ ਸਾਸਿ = ਸਾਹ ਲੈਂਦਿਆਂ ਤੇ ਗਿਰਾਸਿ = ਗਰਾਹੀ ਛਕਦਿਆਂ **ਵਾ:** ਸਾਸਿ ਗਿਰਾਸਿ = ਆਉਂਦੇ ਜਾਂਦੇ ਸਾਹਾਂ ਨਾਲ ਪਰਮੇਸ਼ਰ ਦੇ ਨਾਮ ਨੂੰ ਜਪਉ = ਜਪਨਾ ਕਰਾਂ।

## ਸਦ ਬੈਰਾਗਨਿ; ਹਰਿ ਨਾਮੁ ਨਿਹਾਲੀ ॥
## ਅਬ ਜਾਨੇ ਗੁਰਮੁਖਿ; ਹਰਿ ਨਾਲੀ ॥੨॥

ਜੋ ਸਦ = ਹਮੇਸ਼ਾ ਬੈਰਾਗਨਿ = ਵੈਰਾਗਵਾਨ ਹੋ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਯਾਦ ਕਰਦੇ ਹਨ, ਉਹ ਨਿਹਾਲੀ = ਨਿਹਾਲ, ਅਨੰਦ-ਪ੍ਰਸੰਨ ਹੋ ਜਾਂਦੇ ਹਨ।

ਅਬ = ਹੁਣ ਮੈਂ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰ ਕੇ ਇਹ ਜਾਨੇ = ਜਾਣ ਲਿਆ ਹੈ ਕਿ ਹਰਿ = ਪਰਮੇਸ਼ਰ ਮੇਰੇ ਸਦਾ ਹੀ ਨਾਲੀ = ਸਾਥ ਅੰਗ-ਸੰਗ ਵੱਸਦਾ ਹੈ ॥੨॥

## ਅਕਥ ਕਥਾ; ਕਹੀਐ ਗੁਰ ਭਾਇ ॥
## ਪ੍ਰਭੁ ਅਗਮ ਅਗੋਚਰੁ; ਦੇਇ ਦਿਖਾਇ ॥

ਇਹ ਅਕਥ = ਕਥਨ ਤੋਂ ਰਹਿਤ ਕਥਾ ਗੁਰਾਂ ਵਿਚ ਭਾਇ = ਪ੍ਰੇਮ ਕਰਕੇ **ਵਾ:** ਗੁਰਾਂ ਦੇ ਅਨੁਸਾਰ ਹੋ ਕੇ ਹੀ ਕਹੀਐ = ਕਥਨ ਕੀਤੀ ਜਾ ਸਕਦੀ ਹੈ।

ਗੁਰੂ ਸਾਹਿਬ ਜੀ ਅਗਮ = ਗੰਮਤਾ ਤੋਂ ਰਹਿਤ ਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੁ = ਪਰਮੇਸ਼ਰ ਨੂੰ ਹਿਰਦੇ ਅੰਦਰ ਹੀ ਬ੍ਰਹਮਾਕਾਰ ਬਿਰਤੀ ਕਰਕੇ ਦਿਖਾਇ = ਵਿਖਾ ਦੇਇ = ਦੇਂਦੇ ਹਨ।

## ਬਿਨੁ ਗੁਰ ਕਰਣੀ; ਕਿਆ ਕਾਰ ਕਮਾਇ ॥

ਗੁਰੂ ਸਾਹਿਬ ਜੀ ਦੀ ਕਰਣੀ = ਘਾਲ ਕਮਾਈ (ਭਗਤੀ) ਕੀਤੀ ਤੋਂ ਬਿਨੁ = ਬਗ਼ੈਰ ਹੋਰ ਕਿਸੇ ਦੇਵੀ ਦੇਵਤੇ ਦੀ ਕਾਰ ਨੂੰ ਕਿਆ = ਕੀ ਕਮਾਇ = ਕਮਾਉਣਾ ਹੈ।

## ਹਉਮੈ ਮੇਟਿ ਚਲੈ; ਗੁਰ ਸਬਦਿ ਸਮਾਇ ॥੩॥

ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਵਿਚ ਸਮਾਇ = ਸਮਾਅ ਕੇ **ਵਾ:** ਬਿਰਤੀ ਨੂੰ ਲੀਨ ਕਰਕੇ ਅਤੇ ਹਉਮੈ = ਹੰਗਤਾ ਮਮਤਾ ਨੂੰ ਮੇਟਿ = ਨਾਸ਼ ਕਰਕੇ ਗੁਰਾਂ ਦੀ ਭਗਤੀ ਦੇ ਰਸਤੇ ਉਪਰ ਚਲੈ = ਚੱਲਣਾ ਕਰੇ ॥੩॥

## ਮਨਮੁਖੁ ਵਿਛੁੜੈ; ਖੋਟੀ ਰਾਸਿ ॥ ਗੁਰਮੁਖਿ; ਨਾਮਿ ਮਿਲੈ ਸਾਬਾਸਿ ॥

ਮਨਮੁਖ ਪੁਰਸ਼ ਹਰੀ ਨਾਲੋਂ ਵਿਛੁੜੈ = ਵਿੱਛੜ ਜਾਂਦੇ ਹਨ, ਕਿਉਂਕਿ ਉਨ੍ਹਾਂ ਪਾਸ ਵਿਸ਼ੇ-ਵਿਕਾਰਾਂ ਦੀ ਖੋਟੀ = ਖੁਟਿਆਈ ਵਾਲੀ ਰਾਸਿ = ਪੂੰਜੀ ਹੈ।

ਗੁਰਮੁਖ ਜਨਾਂ ਨੂੰ ਸ਼ਰਧਾ ਰੂਪੀ ਪੂੰਜੀ ਦੁਆਰਾ ਨਾਮ ਰੂਪੀ ਸੌਦੇ ਨੂੰ ਖ਼ੀਦਣ ਕਰਕੇ ਸਾਬਾਸਿ = ਸ਼ੋਭਾ, ਵਡਿਆਈ ਮਿਲੈ = ਮਿਲਦੀ ਹੈ।

## ਹਰਿ ਕਿਰਪਾ ਧਾਰੀ; ਦਾਸਨਿ ਦਾਸ ॥
## ਜਨ ਨਾਨਕ; ਹਰਿ ਨਾਮ ਧਨੁ ਰਾਸਿ ॥੪॥੪॥

ਜੋ ਪੁਰਸ਼ ਪਰਮੇਸ਼ਰ ਦੇ ਦਾਸਨਿ = ਦਾਸਾਂ ਦੇ ਵੀ ਦਾਸ = ਸੇਵਕ ਹੋਏ ਹਨ, ਉਨ੍ਹਾਂ ਉਪਰ ਹਰਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨਾਂ ਦੇ ਤਾਈਂ ਹੀ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਦੀ ਰਾਸਿ = ਪੂੰਜੀ ਪ੍ਰਾਪਤ ਹੁੰਦੀ ਹੈ ॥੪॥੪॥

## ਬਿਲਾਵਲੁ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗੁ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਧ੍ਰਿਗੁ ਧ੍ਰਿਗੁ ਖਾਇਆ, ਧ੍ਰਿਗੁ ਧ੍ਰਿਗੁ ਸੋਇਆ;
## ਧ੍ਰਿਗੁ ਧ੍ਰਿਗੁ, ਕਾਪੜੁ ਅੰਗਿ ਚੜਾਇਆ ॥

ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾਂ ਪਦਾਰਥਾਂ ਦੇ ਖਾਇਆ = ਖਾਣ ਨੂੰ ਧ੍ਰਿਗੁ ਧ੍ਰਿਗੁ = ਧ੍ਰਿਕਾਰ[1] ਹੈ, ਧ੍ਰਿਕਾਰ ਹੈ, ਸੋਇਆ = ਸੌਣ ਨੂੰ ਵੀ ਧ੍ਰਿਗੁ ਧ੍ਰਿਗੁ = ਧ੍ਰਿਕਾਰ ਹੈ, ਧ੍ਰਿਕਾਰ ਹੈ ਅਤੇ ਅੰਗਾਂ ਉਪਰ ਕਾਪੜੁ = ਬਸਤ੍ਰ ਚੜਾਇਆ = ਚੜ੍ਹਾਉਣਾ, ਪਹਿਨਣਾ ਵੀ ਧ੍ਰਿਗੁ ਧ੍ਰਿਗੁ = ਧ੍ਰਿਕਾਰ ਹੈ, ਧ੍ਰਿਕਾਰ ਹੈ **ਅਥਵਾ** ਪਰਮੇਸ਼ਰ ਦੇ ਸਿਮਰਨ ਭਜਨ ਤੋਂ ਬਗ਼ੈਰ ਪਦਾਰਥ ਖਾਣ ਦੇ ਜਤਨ ਕਰਨ ਨੂੰ ਧ੍ਰਿਕਾਰ ਹੈ ਅਤੇ ਪਦਾਰਥਾਂ ਦੇ ਖਾਣ ਨੂੰ ਵੀ ਧ੍ਰਿਕਾਰ ਹੈ।

ਸੌਣ ਲਈ ਸੇਜਾ ਆਦਿ ਦੇ ਵਿਛਾਉਣ ਲਈ ਜਤਨ ਕਰਨ ਨੂੰ ਵੀ ਧ੍ਰਿਕਾਰ ਹੈ ਅਤੇ ਪਰਮੇਸ਼ਰ ਦੇ ਭਜਨ ਸਿਮਰਨ ਵੱਲੋਂ ਪਰਮਾਦੀ, ਬੇਮੁੱਖ ਹੋ ਕੇ ਸੌਣ ਨੂੰ ਵੀ ਧ੍ਰਿਕਾਰ ਹੈ, ਸਰੀਰ ਉਪਰ ਪਹਿਨੇ ਬਸਤ੍ਰਾਂ ਨੂੰ ਵੀ ਧ੍ਰਿਕਾਰ ਹੈ ਅਤੇ ਜਿਨ੍ਹਾਂ ਅੰਗਾਂ ਉਪਰ ਪਹਿਨੇ ਹਨ, ਉਨ੍ਹਾਂ ਅੰਗਾਂ ਨੂੰ ਵੀ ਧ੍ਰਿਕਾਰ ਹੈ।

## ਧ੍ਰਿਗੁ ਸਰੀਰੁ, ਕੁਟੰਬ ਸਹਿਤ ਸਿਉ; ਜਿਤੁ ਹੁਣਿ ਖਸਮੁ ਨ ਪਾਇਆ ॥

ਇਸ ਸਰੀਰੁ = ਤਨ ਨੂੰ ਸਿਉ = ਪੁੱਤਰਾਂ ਤੇ ਕੁਟੰਬ = ਇਸਤ੍ਰੀ ਤੋਂ ਵਧੇ ਪਰਿਵਾਰ ਦੇ ਸਹਿਤ = ਸਮੇਤ ਹੀ ਧ੍ਰਿਗੁ = ਧ੍ਰਿਕਾਰ ਹੈ **ਵਾ:** ਸਹਿਤ = ਸ੍ਰੇਸ਼ਟ ਹਿਤੂ ਅਤੇ ਪਰਿਵਾਰ ਦੇ ਸਹਿਤ ਧ੍ਰਿਕਾਰ ਹੈ, ਜਿਤੁ = ਜਿਸ ਵਿਚ ਲੱਗ ਕਰਕੇ ਹੁਣ ਮਨੁੱਖਾ ਜਨਮ ਪਾ ਕੇ ਵੀ ਜੀਵਨੇ ਖਸਮੁ = ਮਾਲਕ ਅਕਾਲ ਪੁਰਖ ਨੂੰ ਨਹੀਂ ਪਾਇਆ = ਪਾਉਣਾ ਕੀਤਾ।

## ਪਉੜੀ ਛੁੜਕੀ, ਫਿਰਿ ਹਾਥਿ ਨ ਆਵੈ; ਅਹਿਲਾ ਜਨਮੁ ਗਵਾਇਆ ॥੧॥

ਇਹ ਮਨੁੱਖਾ ਜਨਮ ਰੂਪੀ ਪਉੜੀ ਛੁੜਕੀ = ਛੁੱਟਣ ਤੋਂ **ਵਾ:** ਬ੍ਰਹਮ ਵਿੱਦਿਆ, ਭੂਮਿਕਾ ਰੂਪੀ ਪਉੜੀ

---

੧. ਸੌ ਵਾਰੀ ਫਿੱਟੇ ਮੂੰਹ ਕਹੀਏ ਤਾਂ ਇਕ ਲਾਹਨਤ ਬਣਦੀ ਹੈ, ਸੌ ਵਾਰੀ ਲਾਹਨਤ ਕਹੀਏ ਤਾਂ ਇਕ ਧ੍ਰਿਗ ਬਣਦਾ ਹੈ ਭਾਵ ਇਹ ਤਿੰਨੇ ਹੀ ਅਪਮਾਨ ਜਨਕ ਸ਼ਬਦ ਹਨ।

ਛੁੱਟਣ ਤੋਂ ਬਾਅਦ ਫਿਰਿ = ਮੁੜਕੇ ਦੁਬਾਰਾ ਹਾਥਿ = ਹੱਥ ਵਿਚ ਨਹੀਂ ਆਵੈ = ਆਉਂਦੀ, ਪਰ ਮਨਮੁਖ ਜੀਵ ਨੇ ਆਪਣਾ ਮਨੁੱਖਾ ਜਨਮ ਅਹਿਲਾ = ਵਿਅਰਥ **ਵਾ:** ਸੁੰਦਰ ਜਨਮ ਗਵਾਇਆ = ਗੁਆ ਲਿਆ ਹੈ ॥੧॥

## ਦੂਜਾ ਭਾਉ, ਨ ਦੇਈ ਲਿਵ ਲਾਗਣਿ; ਜਿਨਿ ਹਰਿ ਕੇ ਚਰਣ ਵਿਸਾਰੇ ॥

ਦੂਜਾ ਭਾਉ = ਦ੍ਵੈਤ ਭਾਅ ਪਰਮੇਸ਼ਰ ਵਿਚ ਲਿਵ = ਬਿਰਤੀ ਨਹੀਂ ਲਾਗਣਿ = ਲੱਗਣ ਦੇਈ = ਦੇਂਦਾ, ਜਿਨਿ = ਜਿਸ ਦ੍ਵੈਤ ਭਾਅ ਨੇ ਹਰਿ = ਪਰਮੇਸ਼ਰ ਕੇ = ਦੇ ਚਰਣ ਕਮਲ ਵਿਸਾਰੇ = ਭੁਲਾ ਦਿੱਤੇ ਹਨ **ਅਥਵਾ** ਜਿਨ੍ਹਾਂ ਦੇ ਹਰਿ = ਪਰਮੇਸ਼ਰ ਦੇ ਚਰਣ ਭਾਵ ਨਾਮ ਨੂੰ ਭੁਲਾ ਦਿੱਤਾ ਹੈ, ਉਨ੍ਹਾਂ ਅੰਦਰ ਦ੍ਵੈਤ ਭਾਅ ਹੋਣ ਕਰਕੇ ਮਨ ਲਿਵ ਨਹੀਂ ਲੱਗਣ ਦੇਂਦਾ ਭਾਵ ਇਕ ਛਿਨ ਵਿਚ ਹੀ ਕਿਸੇ ਨਾ ਕਿਸੇ ਸੰਕਲਪ ਵਿਚ ਚਲਾ ਜਾਂਦਾ ਹੈ।

## ਜਗਜੀਵਨ ਦਾਤਾ, ਜਨ ਸੇਵਕ ਤੇਰੇ; ਤਿਨ ਕੇ ਤੈ ਦੂਖ ਨਿਵਾਰੇ ॥੧॥ਰਹਾਉ॥

ਹੇ ਜਗਜੀਵਨ = ਜਗਤ ਦੇ ਜੀਵਨ ਰੂਪ ਦਾਤਾ = ਦਾਤਾਰ ਪ੍ਰਭੂ ! ਜੋ ਜਨ = ਪੁਰਸ਼ ਤੇਰੇ ਸੇਵਕ = ਦਾਸ ਬਣੇ ਹਨ, ਤਿਨ = ਉਨ੍ਹਾਂ ਕੇ = ਦੇ ਤੈ = ਤੂੰ ਸਾਰੇ ਜੰਮਣ ਮਰਣ ਆਦਿ ਦੇ ਦੂਖ = ਦੁੱਖ ਨਿਵਾਰੇ = ਨਵਿਰਤ ਕਰ ਦਿੱਤੇ ਹਨ ॥੧॥ਰਹਾਉ॥

## ਤੂ ਦਇਆਲੁ ਦਇਆਪਤਿ ਦਾਤਾ; ਕਿਆ ਏਹਿ ਜੰਤ ਵਿਚਾਰੇ ॥

ਹੇ ਪਰਮੇਸ਼ਰ ! ਤੂੰ ਦਇਆਲੁ = ਦਇਆ ਦਾ ਘਰ, ਦਇਆਪਤਿ = ਦਇਆ ਆਦਿ ਗੁਣਾਂ ਦਾ ਪਤੀ ਤੇ ਦਾਤਾ = ਦਾਤਾਰ ਹੈਂ, ਏਹਿ = ਇਹ ਵਿਚਾਰੇ ਤੁੱਛ ਜੰਤ = ਜੀਵ ਕਿਆ = ਕੀ ਕਰ ਸਕਦੇ ਹਨ ਭਾਵ ਕੁਝ ਨਹੀਂ ਕਰ ਸਕਦੇ।

## ਮੁਕਤ ਬੰਧ ਸਭਿ ਤੁਝ ਤੇ ਹੋਏ; ਐਸਾ ਆਖਿ ਵਖਾਣੇ ॥

ਹੇ ਪਰਮੇਸ਼ਰ ! ਗੁਰਮੁਖ ਜਨ ਐਸਾ = ਅਜਿਹਾ ਆਖਿ = ਕਹਿ ਕਰਕੇ ਵਖਾਣੇ = ਕਥਨ ਕਰਦੇ ਹਨ ਕਿ ਮੁਕਤ = ਸੁਤੰਤਰ ਤੇ ਬੰਧ = ਬੰਧਨ **ਵਾ:** ਬੰਧਨਾਂ ਤੋਂ ਮੁਕਤੀ ਆਦਿ ਸਭਿ = ਸਾਰਾ ਕੁਝ ਤੁਝ = ਤੇਰੇ ਹੁਕਮ ਤੇ = ਤੋਂ ਹੀ ਹੋਏ = ਹੁੰਦਾ ਹੈ।

## ਗੁਰਮੁਖਿ ਹੋਵੈ, ਸੋ ਮੁਕਤੁ ਕਹੀਐ; ਮਨਮੁਖ ਬੰਧ ਵਿਚਾਰੇ ॥੨॥

ਜੋ ਗੁਰਮੁਖਿ = ਗੁਰੂ ਦੇ ਸਨਮੁਖ ਹੋਵੈ = ਹੁੰਦਾ ਹੈ, ਸੋ = ਉਹ ਮੁਕਤੁ = ਬੰਧਨਾਂ ਤੋਂ ਰਹਿਤ ਕਹੀਐ = ਆਖੀਦੇ ਹਨ ਅਤੇ ਮਨਮੁਖ = ਮਨ ਦੇ ਪਿੱਛੇ ਤੁਰਨ ਵਾਲੇ ਵੀਚਾਰੇ ਬੰਧ = ਬੰਧਨਾਂ ਵਿਚ ਹੀ ਪਏ ਰਹਿੰਦੇ ਹਨ ॥੨॥

## ਸੋ ਜਨੁ ਮੁਕਤੁ, ਜਿਸੁ ਏਕ ਲਿਵ ਲਾਗੀ; ਸਦਾ ਰਹੈ ਹਰਿ ਨਾਲੇ ॥

ਹੇ ਪਰਮੇਸ਼ਰ ! ਸੋ = ਉਹੋ ਹੀ ਜਨੁ = ਪੁਰਸ਼ ਮੁਕਤੁ = ਬੰਧਨਾਂ ਤੋਂ ਰਹਿਤ ਹੁੰਦਾ ਹੈ, ਜਿਸ ਦੀ ਏਕ = ਇਕ ਤੇਰੇ ਵਿਚ **ਵਾ:** ਏਕ = ਇਕ-ਰਸ ਲਿਵ = ਬਿਰਤੀ ਲਾਗੀ = ਲੱਗੀ, ਜੁੜੀ ਹੋਈ ਹੈ, ਹੇ ਹਰਿ = ਹਰੀ ! ਉਹ ਸਦਾ = ਹਮੇਸ਼ਾਂ ਹੀ ਤੇਰੇ ਨਾਲੇ = ਸਾਥ ਮਿਲ ਕੇ ਰਹੈ = ਰਹਿੰਦਾ ਹੈ।

## ਤਿਨ ਕੀ ਗਹਣ ਗਤਿ, ਕਹੀ ਨ ਜਾਈ; ਸਚੈ ਆਪਿ ਸਵਾਰੇ ॥

ਤਿਨ = ਉਨ੍ਹਾਂ ਕੀ = ਦੀ ਤੇਰੀ ਪ੍ਰਾਪਤੀ ਵਾਲੀ ਗਹਣ = ਗੁਪਤ, ਗੁਹਝ ਗਤਿ = ਗਤੀ ਕਹੀ = ਕਥਨ

ਨਹੀਂ ਕੀਤੀ ਜਾਈ = ਜਾ ਸਕਦੀ। ਹੇ ਸਚੈ = ਸੱਚੇ ਪਾਤਸ਼ਾਹ! ਤੂੰ ਆਪ ਹੀ ਉਨ੍ਹਾਂ ਦੇ ਜੀਵਨ ਸਵਾਰੇ = ਸੰਵਾਰਨਾ ਕੀਤੇ ਹਨ।

[ਅੰਗ ੭੯੭]

## ਭਰਮਿ ਭੁਲਾਣੇ, ਸਿ ਮਨਮੁਖ ਕਹੀਅਹਿ; ਨਾ ਉਰਵਾਰਿ ਨ ਪਾਰੇ ॥੩॥

ਜੋ ਭਰਮਿ = ਭਟਕਣਾ ਵਿਚ ਭੁਲਾਣੇ = ਭੁੱਲੇ ਹੋਏ ਹਨ, ਸਿ = ਉਹ ਮਨਮੁਖ ਕਹੀਅਹਿ = ਕਹੇ ਜਾਂਦੇ ਹਨ, ਉਹ ਨਾ ਉਰਵਾਰਿ = ਇਸ ਲੋਕ ਵਿਚ ਸੁਖੀ ਤੇ ਨਾ ਹੀ ਪਾਰੇ = ਪਾਰਲੇ ਭਾਵ ਪ੍ਰਲੋਕ ਵਿਚ ਸੁਖੀ ਰਹਿੰਦੇ ਹਨ। ਉਨ੍ਹਾਂ ਨੂੰ ਨਾ ਉਰਵਾਰ ਭਾਵ ਵੈਰਾਗ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਪਾਰੇ ਭਾਵ ਗਿਆਨ ਪ੍ਰਾਪਤ ਹੁੰਦਾ ਹੈ ॥੩॥

## ਜਿਸ ਨੋ ਨਦਰਿ ਕਰੇ, ਸੋਈ ਜਨੁ ਪਾਏ; ਗੁਰ ਕਾ ਸਬਦੁ ਸਮ੍ਾਲੇ ॥

ਹੇ ਪਰਮੇਸ਼ਰ! ਜਿਸ ਨੋ = ਨੂੰ ਤੂੰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈਂ, ਸੋਈ = ਉਹੀ ਜਨੁ = ਪੁਰਸ਼ ਗੁਰੂ ਦੀ ਪ੍ਰਾਪਤੀ ਸ਼ਰਨ ਨੂੰ ਪਾਏ = ਪਾਉਂਦਾ ਹੈ ਅਤੇ ਗੁਰਾਂ ਕਾ = ਦਾ ਬਖ਼ਸ਼ਿਸ਼ ਕੀਤਾ ਸਬਦੁ = ਉਪਦੇਸ਼ ਸਮ੍ਾਲੇ = ਯਾਦ ਕਰਦਾ ਹੈ।

## ਹਰਿ ਜਨ; ਮਾਇਆ ਮਾਹਿ ਨਿਸਤਾਰੇ ॥

ਹੇ ਹਰਿ = ਹਰੀ! ਤੂੰ ਆਪਣੇ ਜਨ = ਭਗਤ ਮਾਇਆ ਦੇ ਮਾਹਿ = ਵਿੱਚੋਂ ਨਿਸਤਾਰੇ = ਤਾਰਨਾ ਕੀਤੇ ਹਨ।

## ਨਾਨਕ, ਭਾਗੁ ਹੋਵੈ ਜਿਸੁ ਮਸਤਕਿ; ਕਾਲਹਿ ਮਾਰਿ ਬਿਦਾਰੇ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਮਸਤਕਿ = ਮੱਥੇ ਉਪਰ ਸ੍ਰੇਸ਼ਟ ਭਾਗੁ = ਕਰਮ, ਲੇਖ ਲਿਖਿਆ ਹੋਵੈ = ਹੁੰਦਾ ਹੈ, ਉਹ ਕਾਲਹਿ = ਕਾਲ ਨੂੰ ਮਾਰ ਕੇ ਬਿਦਾਰੇ = ਨਾਸ਼ ਕਰ ਦੇਂਦੇ ਹਨ **ਵਾ:** ਬਿਦਾਰੇ = ਹੁਸ਼ਿਆਰ ਹੋ ਕੇ ਕਾਲ ਨੂੰ ਮਾਰ ਦੇਂਦੇ ਹਨ ॥੪॥੧॥

## ਬਿਲਾਵਲੁ ਮਹਲਾ ੩ ॥

***ਪ੍ਰਸ਼ਨ :*** *ਹੇ ਮਹਾਰਾਜ! ਕੀ ਬ੍ਰਹਮ ਕਿਵੇਂ ਅਤੇ ਕਿਸੇ ਵੀਚਾਰ ਰੂਪ ਤਰਾਜ਼ੂ ਵਿਚ ਤੋਲਿਆ ਜਾ ਸਕਦਾ ਹੈ?*
***ਗੁਰ ਉੱਤਰ :***

## ਅਤੁਲੁ; ਕਿਉ ਤੋਲਿਆ ਜਾਇ ॥ ਦੂਜਾ ਹੋਇ; ਤ ਸੋਝੀ ਪਾਇ ॥

ਹੇ ਭਾਈ! ਉਹ ਬ੍ਰਹਮ ਅਤੁਲੁ = ਤੋਲਣ, ਮਾਪਣ ਤੋਂ ਰਹਿਤ ਹੈ, ਫੇਰ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਅਤੇ ਬੁੱਧ ਰੂਪੀ ਤਰਾਜ਼ੂ ਨਾਲ ਕਿਉ = ਕਿਵੇਂ ਤੋਲਿਆ ਜਾਇ = ਜਾ ਸਕਦਾ ਭਾਵ ਨਹੀਂ ਤੋਲਿਆ ਜਾ ਸਕਦਾ।

ਜੇਕਰ ਕੋਈ ਦੂਜਾ = ਦੂਸਰਾ ਉਸ ਵਰਗਾ ਹੋਇ = ਹੋਵੇ ਤਾਂ ਹੀ ਉਹ ਉਸਦੀ ਸੋਝੀ = ਗਿਆਤ ਪਾਇ = ਪਾ ਸਕਦਾ ਹੈ।

## ਤਿਸ ਤੇ ਦੂਜਾ; ਨਾਹੀ ਕੋਇ ॥ ਤਿਸ ਦੀ ਕੀਮਤਿ; ਕਿਕੂ ਹੋਇ ॥੧॥

ਤਿਸ = ਉਸ ਪਰਮੇਸ਼ਰ ਤੇ = ਤੋਂ ਵੱਖ ਹੋਰ ਦੂਜਾ = ਦੂਸਰਾ ਕੋਇ = ਕੋਈ ਨਾਹੀ = ਨਹੀਂ ਹੈ।
ਫੇਰ ਤਿਸ = ਉਸ ਪਰਮੇਸ਼ਰ ਦੀ ਕੀਮਤ ਕਿਕੂ = ਕਿਸ ਪ੍ਰਕਾਰ ਹੋਇ = ਹੋ ਸਕਦੀ ਹੈ ॥੧॥

## ਗੁਰਪਰਸਾਦਿ; ਵਸੈ ਮਨਿ ਆਇ ॥
## ਤਾ ਕੋ ਜਾਣੈ; ਦੁਬਿਧਾ ਜਾਇ ॥੧॥ਰਹਾਉ॥

ਪਰ ਜਦ ਉਹ ਗੁਰੂ ਸਾਹਿਬ ਜੀ ਦੀ ਪਰਸਾਦਿ = ਕਿਰਪਾ ਦੁਆਰਾ ਕਿਸੇ ਦੇ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

ਅਤੇ ਅੰਦਰੋਂ ਦੁਬਿਧਾ = ਦੁਚਿੱਤਾ ਪੁਣਾ ਵੀ ਚਲਿਆ ਜਾਇ = ਜਾਂਦਾ ਹੈ, ਤਾ = ਤਦੋਂ ਹੀ ਕੋ = ਕੋਈ ਉਸ ਬ੍ਰਹਮ ਨੂੰ ਸ੍ਵੈ-ਸਰੂਪ ਕਰਕੇ ਜਾਣੈ = ਜਾਣਦਾ ਹੈ ॥੧॥ਰਹਾਉ॥

## ਆਪਿ ਸਰਾਫੁ; ਕਸਵਟੀ ਲਾਏ ॥ ਆਪੇ ਪਰਖੇ; ਆਪਿ ਚਲਾਏ ॥

ਪਰਮੇਸ਼ਰ ਆਪ ਹੀ ਗੁਰੂ ਰੂਪੀ ਸਰਾਫੁ = ਰੁਪਇਆ ਪੈਸਾ ਪਰਖਣ ਵਾਲਾ ਹੋ ਕੇ ਜਗਿਆਸੂਆਂ ਦੇ ਹਿਰਦੇ ਰੂਪੀ ਸੋਨੇ ਨੂੰ ਭਗਤੀ, ਪ੍ਰਿੱਖਿਆ ਰੂਪੀ ਕਸਵੱਟੀ ਉੱਤੇ ਲਾਏ = ਲਾਉਂਦਾ ਹੈ।

ਫੇਰ ਆਪ ਹੀ ਪਰਖੇ = ਪਰਖ ਲੈਂਦਾ ਹੈ ਭਾਵ ਜੋ ਪੰਜੇ ਗਿਆਨ ਇੰਦ੍ਰੇ, ਪੰਜੇ ਕਰਮ ਇੰਦ੍ਰੇ, ਮਨ ਅਤੇ ਬੁੱਧ ਇਨ੍ਹਾਂ ਬਾਰ੍ਹਾਂ ਨੂੰ ਵਿਸ਼ਿਆਂ ਤੋਂ ਰਹਿਤ ਕਰਕੇ ਬਾਰ੍ਹਾਂ ਵੰਨੀ ਦੇ ਸੋਨੇ ਦੀ ਨਿਆਈਂ ਸ਼ੁੱਧ ਅੰਤਹਕਰਨ ਵਾਲੇ ਹੋਏ ਹਨ, ਉਨ੍ਹਾਂ ਨੂੰ ਪਰਖ ਕੇ, ਆਪ ਹੀ ਆਪਣੇ ਸਰੂਪ, ਗਿਆਨ ਦੇ ਮਾਰਗ ਉਪਰ ਚਲਾਏ = ਤੋਰਨਾ ਕੀਤਾ ਹੈ।

## ਆਪੇ ਤੋਲੇ; ਪੂਰਾ ਹੋਇ ॥ ਆਪੇ ਜਾਣੈ; ਏਕੋ ਸੋਇ ॥੨॥

ਆਪੇ = ਆਪ ਹੀ ਆਪਣੇ ਸਰੂਪ ਨੂੰ ਤੋਲੇ = ਤੋਲਣ, ਵਿਚਾਰਨ ਵਾਲਾ ਗੁਰੂ, ਬ੍ਰਹਮ ਬੇਤਾ ਰੂਪ ਹੈ, ਭਾਵ ਜੀਵ ਦੇ ਖਟ ਵਿਕਾਰ (ਹਰਖ-ਸੋਗ, ਭੁੱਖ-ਪਿਆਸ, ਜੰਮਣਾ-ਮਰਣਾ) ਅਤੇ ਈਸ਼ਰ ਦੇ ਖਟ ਗੁਣ (ਉਤਪਤੀ, ਪਾਲਣਾ, ਲੈਅਤਾ, ਅੰਤਰਜਾਮਤਾ, ਕਰਮਾਂ ਅਨੁਸਾਰ ਫਲ ਪ੍ਰਦਾਤਾ, ਜੂਨਾਂ ਦੀ ਤਬਦੀਲੀ) ਛੱਡ ਕਰਕੇ ਬਾਕੀ ਚੇਤਨ, ਗਿਆਨ ਸਰੂਪ ਵਿਚ ਨਿਸਚਾ ਕਰਨਾ, ਆਤਮਾ ਹੀ ਚੇਤਨ ਸਰੂਪ ਹੈ ਅਤੇ ਚੇਤਨ ਹੀ ਆਤਮਾ ਸਰੂਪ ਹੈ, ਚੇਤਨ ਤੋਂ ਭਿੰਨ ਸਭ ਜੜ੍ਹ ਹੈ, ਆਤਮਾ ਤੋਂ ਭਿੰਨ ਸਭ ਅਨਾਤਮਾ ਹੈ, ਇਉਂ ਆਪਣੇ ਸਰੂਪ ਨੂੰ ਤੋਲ, ਵਿਚਾਰ ਕੇ ਆਪ ਹੀ ਪੂਰਾ = ਪੂਰਨ ਹੋਇ = ਹੁੰਦਾ ਹੈ।

ਸੋਇ = ਉਹ ਆਪੇ = ਆਪ ਹੀ ਏਕੋ = ਅਦੁੱਤੀ ਬ੍ਰਹਮ ਸਰੂਪ ਨੂੰ ਆਪਣਾ ਸ੍ਵਰੂਪ ਕਰਕੇ ਜਾਣੈ = ਜਾਣਦਾ ਹੈ ॥੨॥

## ਮਾਇਆ ਕਾ ਰੂਪੁ; ਸਭੁ ਤਿਸ ਤੇ ਹੋਇ ॥ ਜਿਸ ਨੋ ਮੇਲੇ; ਸੁ ਨਿਰਮਲੁ ਹੋਇ ॥

ਮਾਇਆ ਕਾ = ਦਾ ਰੂਪੁ = ਸਰੂਪ, ਸਭੁ = ਸਾਰਾ ਤਿਸ = ਉਸ ਬ੍ਰਹਮ ਤੇ = ਤੋਂ ਹੀ ਹੋਇ = ਹੁੰਦਾ ਹੈ ਭਾਵ ਮਾਇਆ ਆਪ ਤਾਂ ਜੜ੍ਹ ਰੂਪ ਹੈ, ਉਸ ਬ੍ਰਹਮ ਦੇ ਕਲਪਤਦਾਤਮ ਸੰਬੰਧ ਕਰਦੇ ਚੇਤਨ ਸੱਤਾ ਦੁਆਰਾ ਹੀ ਹਰਕਤ ਵਿਚ ਆਉਂਦੀ ਹੈ, ਇਸ ਕਰਕੇ ਮਾਇਆ ਦੇ ਆਕਾਰ ਉਸ ਚੇਤਨ ਕਰਕੇ ਹੀ ਪ੍ਰਤੀਤ ਹੋ ਰਹੇ ਹਨ।

ਜਿਸ ਨੋ = ਨੂੰ ਪਰਮੇਸ਼ਰ ਆਪ ਗੁਰਾਂ ਨਾਲ ਮੇਲੇ = ਮੇਲ ਦੇਂਦਾ ਹੈ, ਸੁ = ਉਹ ਇਸ ਮਾਇਆ ਦੀ ਕਾਲਖ, ਨਿਪਾਏਮਾਨਤਾ ਤੋਂ ਰਹਿਤ ਨਿਰਮਲੁ = ਉੱਜਲ ਚਿੱਤ ਵਾਲਾ ਹੋਇ = ਹੋ ਜਾਂਦਾ ਹੈ।

## ਜਿਸਨੋ ਲਾਏ; ਲਗੈ ਤਿਸੁ ਆਇ ॥
## ਸਭੁ ਸਚੁ ਦਿਖਾਲੇ; ਤਾ ਸਚਿ ਸਮਾਇ ॥੩॥

ਜਿਸਨੋ = ਨੂੰ ਗੁਰਾਂ ਦੁਆਰਾ ਆਪਣੇ ਨਾਮ ਵਿਚ ਲਾਏ = ਲਾਉਂਦਾ ਹੈ, ਤਿਸੁ = ਉਸ ਨੂੰ ਨਾਮ ਦੀ ਪ੍ਰੀਤੀ ਆਇ = ਆ ਕੇ ਲਗੈ = ਲੱਗਦੀ ਹੈ **ਵਾ:** ਜਿਸਨੂੰ ਆਪਣੀ ਮਾਇਆ ਵਿਚ ਲਾਉਂਦਾ ਹੈ, ਉਸੇ ਨੂੰ ਮਾਇਆ ਆ ਕੇ ਲੱਗਦੀ ਹੈ।

ਜਦੋਂ ਸਭੁ = ਸਾਰਿਆਂ ਵਿਚ ਆਪਣਾ ਸੱਚ ਸਰੂਪ ਪ੍ਰਗਟ ਕਰਕੇ ਦਿਖਾਲੇ = ਵਿਖਾ ਦਿੰਦਾ ਹੈ ਤਾਂ ਉਹ ਸੱਚ ਸਰੂਪ ਵਿਚ ਹੀ ਸਮਾਇ = ਸਮਾਅ ਜਾਂਦਾ ਹੈ ॥੩॥

## ਆਪੇ ਲਿਵ; ਧਾਤੁ ਹੈ ਆਪੇ ॥ ਆਪਿ ਬੁਝਾਏ; ਆਪੇ ਜਾਪੇ ॥

ਆਪੇ = ਆਪ ਹੀ ਬ੍ਰਹਮਾਕਾਰ ਲਿਵ = ਬਿਰਤੀ ਰੂਪ ਹੈ, ਅਤੇ ਆਪ ਹੀ ਧਾਤੁ = ਮਾਇਆ ਰੂਪ ਹੈ **ਵਾ:** ਮਾਇਕੀ (ਸੰਸਾਰੀ) ਬਿਰਤੀ ਰੂਪ ਹੈ।

ਆਪ ਹੀ ਗੁਰੂ ਰੂਪ ਹੋ ਕੇ ਆਤਮਿਕ ਜੀਵਨ ਦੀ ਸਿੱਖਿਆ ਬੁਝਾਏ = ਸਮਝਾਉਂਦਾ ਹੈ, ਆਪ ਹੀ ਸਿੱਖ ਰੂਪ ਹੋ ਕੇ ਨਾਮ ਜਾਪੇ = ਜਪਦਾ ਹੈ **ਵਾ:** ਤਤਬੇਤਾ ਰੂਪ ਹੋ ਕੇ ਆਪਣੇ ਸਰੂਪ ਨੂੰ ਜਾਪੇ = ਜਾਨਣ ਵਾਲਾ ਹੈ।

## ਆਪੇ ਸਤਿਗੁਰੁ; ਸਬਦੁ ਹੈ ਆਪੇ ॥ ਨਾਨਕ; ਆਖਿ ਸੁਣਾਏ ਆਪੇ ॥੪॥੨॥

ਪਰਮੇਸ਼ਰ ਆਪੇ = ਆਪ ਹੀ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ) ਰੂਪ ਹੈ ਆਪੇ = ਆਪ ਹੀ ਗੁਰਾਂ ਦਾ ਸਬਦੁ = ਉਪਦੇਸ਼ ਰੂਪ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਆਪੇ = ਆਪ ਹੀ ਗੁਰ ਸ਼ਬਦ, ਜਸ ਆਖਿ = ਉਚਾਰ ਕੇ ਹੋਰਨਾਂ ਤਾਈਂ ਸੁਣਾਏ = ਸੁਣਾਉਣਾ ਕਰਦਾ ਹੈ ॥੪॥੨॥

## ਬਿਲਾਵਲੁ ਮਹਲਾ ੩ ॥
## ਸਾਹਿਬ ਤੇ ਸੇਵਕੁ, ਸੇਵ ਸਾਹਿਬ ਤੇ; ਕਿਆ ਕੋ ਕਹੈ ਬਹਾਨਾ ॥

ਸਾਹਿਬ = ਮਾਲਕ ਤੇ = ਤੋਂ ਸੇਵਕੁ = ਦਾਸ ਜਾਣੀਦਾ ਹੈ ਅਤੇ ਸੇਵ = ਦਾਸ ਤੇ = ਤੋਂ ਸਾਹਿਬ = ਮਾਲਕ ਜਾਣੀਦਾ ਹੈ[੧] ਇਸ ਵਿਚ ਕੋ = ਕੋਈ ਕਿਆ = ਕੀ ਬਹਾਨਾ ਕਹੈ = ਕਹਿ ਸਕਦਾ ਹੈ।

**ਅਥਵਾ** ਜੋ ਸਾਹਿਬ = ਮਾਲਕ ਪਰਮੇਸ਼ਰ ਦਾ ਸੇਵਕ ਹੋ ਕੇ ਭਾਵ ਮਾਨ, ਅਭਿਮਾਨ ਨੂੰ ਤਿਆਗ ਕੇ ਸੇਵਾ ਕਰਦਾ ਹੈ, ਉਸਨੂੰ ਸਾਹਿਬ = ਮਾਲਕ ਪਰਮੇਸ਼ਰ ਪੂਜਣੇ ਜੋਗ ਬਣਾ ਦੇਂਦਾ ਹੈ **ਵਾ:** ਆਪਣਾ ਰੂਪ ਹੀ ਬਣਾ ਲੈਂਦਾ ਹੈ। ਇਸ ਵਿਚ ਕੋਈ ਕੀ ਬਹਾਨਾ ਕਹਿ ਸਕਦਾ ਹੈ ਕਿ ਇਵੇਂ ਨਹੀਂ ਹੋ ਸਕਦਾ।

## ਐਸਾ ਇਕੁ ਤੇਰਾ ਖੇਲੁ ਬਨਿਆ ਹੈ; ਸਭ ਮਹਿ ਏਕੁ ਸਮਾਨਾ ॥੧॥

ਹੇ ਮਹਾਰਾਜ ! ਐਸਾ = ਅਜਿਹਾ ਭਾਉ ਭਗਤੀ, ਪ੍ਰੇਮ ਦਾ ਤੇਰਾ ਇਕ ਖੇਲੁ = ਖੇਡ ਬਨਿਆ ਹੋਇਆ ਹੈ, ਇਕ ਤੂੰ ਹੀ ਸਭ = ਸਾਰਿਆਂ ਮਹਿ = ਵਿਚ ਸਮਾਨਾ = ਵਿਆਪਕ ਹੋਇਆ ਹੈਂ ॥੧॥

---

੧. ਜੈਸਾ ਕਿ : **ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥** *(ਸਿਰੀਰਾਗ ਰਵਿਦਾਸ ਜੀ, ਅੰਗ ੯੩)*

## ਸਤਿਗੁਰਿ ਪਰਚੈ; ਹਰਿ ਨਾਮਿ ਸਮਾਨਾ ॥

ਜੋ ਸਤਿਗੁਰਾਂ ਦੇ ਪ੍ਰੇਮ ਰੂਪੀ ਪਰਚੇ ਵਿਚ ਮਿਲੇ ਹਨ, ਹੇ ਹਰਿ = ਹਰੀ! ਉਹ ਤੇਰੇ ਨਾਮ ਵਿਚ ਸਮਾਨਾ = ਸਮਾਅ ਗਏ ਹਨ।

## ਜਿਸੁ ਕਰਮੁ ਹੋਵੈ, ਸੋ ਸਤਿਗੁਰੁ ਪਾਏ; ਅਨਦਿਨੁ ਲਾਗੈ ਸਹਜ ਧਿਆਨਾ ॥੧॥ਰਹਾਉ॥

ਜਿਸਦੇ ਪੂਰਬਲੇ ਨਿਸ਼ਕਾਮ ਕਰਮ ਹੋਵੈ = ਹੁੰਦੇ ਹਨ **ਵਾ:** ਜਿਸ ਉਪਰ ਤੇਰੀ ਕਰਮੁ = ਬਖ਼ਸ਼ਿਸ਼ ਹੋਵੈ = ਹੁੰਦੀ ਹੈ, ਸੋ = ਉਹੋ ਹੀ ਸਤਿਗੁਰੂ ਨੂੰ ਪਾਏ = ਪਾਉਂਦਾ ਹੈ, ਫੇਰ ਅਨਦਿਨੁ = ਰਾਤ ਦਿਨ ਸਹਜ = ਸੁਭਾਵਿਕ ਹੀ ਉਸਦਾ ਧਿਆਨਾ = ਧਿਆਨ ਲਾਗੈ = ਲੱਗ ਜਾਂਦਾ ਹੈ ॥੧॥ਰਹਾਉ॥

## ਕਿਆ ਕੋਈ ਤੇਰੀ ਸੇਵਾ ਕਰੇ; ਕਿਆ ਕੋ ਕਰੇ ਅਭਿਮਾਨਾ ॥

ਹੇ ਪਰਮੇਸ਼ਰ! ਆਪਣੇ ਆਪ ਤੇਰੀ ਕੋਈ ਕਿਆ = ਕੀ ਸੇਵਾ = ਟਹਿਣ ਕਰੇ = ਕਰ ਸਕਦਾ ਹੈ ਅਤੇ ਕਿਆ = ਕੀ ਕੋ = ਕੋਈ ਸੇਵਾ ਦਾ ਅਭਿਮਾਨਾ = ਹੰਕਾਰ ਕਰੇ = ਕਰ ਸਕਦਾ ਹੈ ਕਿ ਮੈਂ ਬਹੁਤ ਵੱਡਾ ਸੇਵਕ ਹਾਂ।

**ਸਾਖੀ—ਭਾਈ ਲਹਿਣਾ ਜੀ ਦੀ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਵਿਖੇ ਬਿਰਾਜ ਰਹੇ ਸਨ, ਉਸ ਸਮੇਂ ਮਨ ਵਿਚ ਸੋਚਿਆ ਕਿ ਇਸ ਗੱਦੀ ਦਾ ਵਾਰਸ ਤਾਂ ਲਹਿਣਾ ਹੀ ਹੈ। ਪਰ ਫੇਰ ਵੀ ਕਿਤੇ ਪੁੱਤਰਾਂ ਜਾਂ ਸਿੱਖਾਂ ਦੇ ਮਨ ਵਿਚ ਕੋਈ ਸ਼ੰਕਾ ਨਾ ਰਹਿ ਜਾਵੇ, ਇਸ ਲਈ ਇਨ੍ਹਾਂ ਦੀ ਪਰਖ ਕਰਨੀ ਚਾਹੀਦੀ ਹੈ। ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਧੀ ਕੁ ਰਾਤ ਨੂੰ ਆਵਾਜ਼ ਮਾਰੀ ਕਿ ਹੇ ਪੁੱਤਰ ਸ੍ਰੀ ਚੰਦ! ਬਾਹਰ ਜਾ ਕੇ ਵੇਖ ਕਿ ਦਿਨ ਚੜ੍ਹ ਗਿਆ ਹੈ। ਅੱਗੋਂ ਸ੍ਰੀ ਚੰਦ ਨੇ ਕਿਹਾ ਕਿ ਪਿਤਾ ਜੀ ਅਜੇ ਰਾਤ ਹੀ ਹੈ। ਤੁਸੀਂ ਸੌਂ ਜਾਵੋ। ਫਿਰ ਦੂਸਰੀ ਆਵਾਜ਼ ਮਾਰ ਕੇ ਕਿਹਾ ਕਿ ਹੇ ਲਖਮੀ ਦਾਸ! ਬਾਹਰ ਦਿਨ ਚੜ੍ਹ ਗਿਆ ਹੈ। ਉੱਠ ਕੇ ਮੇਰੀਆਂ ਚਾਦਰਾਂ ਧੋ ਕੇ ਲਿਆ। ਅੱਗੋਂ ਲਖਮੀ ਦਾਸ ਨੇ ਕਿਹਾ ਕਿ ਪਿਤਾ ਜੀ! ਪਹਿਲਾਂ ਤਾਂ ਤੁਹਾਡੀਆਂ ਚਾਦਰਾਂ ਹੀ ਮੈਲੀਆਂ ਨਹੀਂ ਹਨ। ਜੇ ਹੈ ਵੀ ਹਨ ਹੁਣੇ ਕਿਹੜੀ ਕਾਹਲੀ ਆਈ ਹੈ, ਸਵੇਰ ਹੁੰਦਿਆਂ ਹੀ ਸੇਵਕਾਂ ਕੋਲੋਂ ਧੁਆ ਦੇਵਾਂਗਾ। ਫੇਰ ਹਜ਼ੂਰੀ ਸੇਵਕ ਭਾਈ ਸਾਧਾਰਨ ਜੀ ਨੂੰ ਕਿਹਾ ਕਿ ਬਾਹਰ ਜਾ ਕੇ ਦੇਖ ਕੇ ਆ ਕਿ ਰਾਤ ਕਿਤਨੀ ਕੁ ਬਾਕੀ ਹੈ। ਭਾਈ ਸਾਧਾਰਨ ਜੀ ਨੇ ਬਾਹਰੋਂ ਦੇਖ ਕੇ ਕਿਹਾ ਕਿ ਅਜੇ ਅੱਧੀ ਰਾਤ ਬਾਕੀ ਹੈ। ਸਤਿਗੁਰੂ ਜੀ ਨੇ ਕਿਹਾ ਕਿ ਤੂੰ ਠੀਕ ਨਾਲ ਨਹੀਂ ਦੇਖਿਆ। ਫੇਰ ਭਾਈ ਭਗੀਰਥ ਨੂੰ ਕਿਹਾ ਕਿ ਤੂੰ ਦੇਖ ਤਾਂ ਉਸਨੇ ਵੀ ਅੱਧੀ ਰਾਤ ਦੱਸੀ। ਫੇਰ ਬਾਬਾ ਬੁੱਢਾ ਜੀ ਨੂੰ ਕਿਹਾ ਤਾਂ ਉਨ੍ਹਾਂ ਨੇ ਵੀ ਅੱਧੀ ਰਾਤ ਹੀ ਦੱਸੀ। ਗੁਰੂ ਜੀ ਨੇ ਕਿਹਾ ਕਿ ਤੈਨੂੰ ਕਿਵੇਂ ਪਤਾ ਹੈ ਕਿ ਅੱਧੀ ਰਾਤ ਬਾਕੀ ਹੈ, ਤਾਂ ਬਾਬਾ ਬੁੱਢਾ ਜੀ ਨੇ ਕਿਹਾ ਕਿ ਮਹਾਰਾਜ ਜੀ! ਅਸੀਂ ਜ਼ਿਮੀਂਦਾਰ ਲੋਕ ਹਾਂ ਤਾਰਿਆਂ ਦੇ ਹਿਸਾਬ ਅਨੁਸਾਰ ਅਸੀਂ ਬੈਲ ਜੋਤਦੇ ਹਾਂ। ਇਸ ਕਰਕੇ ਸਾਨੂੰ ਪਤਾ ਲੱਗ ਜਾਂਦਾ ਹੈ ਕਿ ਕਿਤਨੀ ਕੁ ਰਾਤ ਬਤੀਤ ਹੋਈ ਹੈ। ਫੇਰ ਗੁਰੂ ਜੀ ਨੇ ਭਾਈ ਲਹਿਣੇ ਨੂੰ ਕਿਹਾ ਕਿ ਪੁਰਖਾ ਤੂੰ ਦੇਖ ਕੇ ਆ ਕਿ ਕਿਤਨੀ ਕੁ ਰਾਤ ਬੀਤ ਚੁੱਕੀ ਹੈ ਅਤੇ ਕਿਤਨੀ ਕੁ ਬਾਕੀ ਰਹਿੰਦੀ ਹੈ। ਭਾਈ ਲਹਿਣਾ ਜੀ ਸਤਿ ਬਚਨ ਆਖ ਕੇ ਬਾਹਰ ਆਏ ਅਤੇ ਅਕਾਸ਼ ਵੱਲ ਦੇਖ ਕੇ ਵੀਚਾਰਿਆ ਕਿ ਰਾਤ ਤਾਂ ਅੱਧੀ ਕੁ ਹੀ ਲੰਘੀ ਹੈ, ਪਰ ਇਸ ਵਿਚ ਗੁਰੂ ਦਾ ਕੀ ਭੇਤ ਹੋਵੇਗਾ, ਜੋ ਆਪਣੇ ਪੁੱਤਰਾਂ ਤੇ ਸਿੱਖਾਂ ਦੇ ਕਹੇ ਤੋਂ ਪ੍ਰਤੀਤੀ ਵਿਚ ਨਹੀਂ ਆਏ। ਇਸ ਵਿਚ ਜ਼ਰੂਰ ਕੋਈ ਗੁੱਝਾ ਭੇਤ ਹੈ। ਤਦੋਂ ਅੰਦਰ ਜਾ ਕੇ ਨਿਮਰਤਾ ਨਾਲ ਕਿਹਾ ਕਿ ਮਹਾਰਾਜ! ਜਿਤਨੀ ਰਾਤ ਤੁਸਾਂ

ਨੇ ਆਪਣੇ ਭਾਣੇ ਵਿਚ ਬਤੀਤ ਕਰਵਾ ਦਿੱਤੀ ਹੈ, ਉਤਨੀ ਬੀਤ ਚੁੱਕੀ ਹੈ ਅਤੇ ਜਿਤਨੀ ਕੁ ਰਾਤ ਭਾਣੇ ਵਿਚ ਰੱਖੀ ਹੈ, ਉਤਨੀ ਬਾਕੀ ਰਹਿੰਦੀ ਹੈ। ਉਸ ਵੇਲੇ ਗੁਰੂ ਜੀ ਨੇ ਹੋਰ ਪ੍ਰੀਖਸ਼ਾ ਪਾ ਦਿੱਤੀ ਕਿ ਫੇਰ ਇਹ ਦੱਸ ਕਿ ਸਾਡੇ ਭਾਣੇ ਵਿਚ ਕਿਤਨੀ ਕੁ ਰਾਤ ਬੀਤੀ ਅਤੇ ਕਿਤਨੀ ਕੁ ਬਾਕੀ ਰਹਿੰਦੀ ਹੈ। ਤਦ ਭਾਈ ਲਹਿਣੇ ਨੇ ਸੋਚਿਆ ਕਿ ਹੁਣ ਤਾਂ ਉਹੀ ਗੱਲ ਕਹਿਣੀ ਪਵੇਗੀ ਜੋ ਸੱਚੀ ਹੈ। ਹੇ ਮਹਾਰਾਜ ਜੀ! ਅੱਧੀ ਰਾਤ ਬੀਤੀ ਅਤੇ ਅੱਧੀ ਕੁ ਹੀ ਬਾਕੀ ਰਹਿ ਗਈ ਹੈ। ਅੱਗੋਂ ਗੁਰੂ ਜੀ ਨੇ ਕਿਹਾ ਕਿ ਲਹਿਣਿਆ ਤੂੰ ਵੀ ਇਨ੍ਹਾਂ ਦੀ ਤਰ੍ਹਾਂ ਹੀ ਕਹਿ ਦਿੱਤਾ ਹੈ। ਹੁਣ ਰਾਤ ਨਹੀਂ ਹੈ ਦਿਨ ਦੇ ਦੁਪਹਿਰ ਦਾ ਵੇਲਾ ਹੈ। ਭਾਈ ਲਹਿਣਾ ਜੀ ਝੱਟ ਸਮਝ ਗਏ ਕਿ ਇਹ ਗੁਰੂ ਦਾ ਕੋਈ ਕੌਤਕ ਹੈ। ਤਦੋਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਇਕ ਹੋਰ ਮੌਕਾ ਦਿਉ, ਮੈਂ ਚੰਗੀ ਤਰ੍ਹਾਂ ਦੇਖ ਕੇ ਆਉਂਦਾ ਹਾਂ। ਉਸ ਵੇਲੇ ਭਾਈ ਲਹਿਣਾ ਜੀ ਬਾਹਰ ਆਏ ਤੇ ਅਕਾਸ਼ ਵੱਲ ਦੇਖ ਕੇ ਫੇਰ ਅੰਦਰ ਚਲੇ ਗਏ। ਭਾਈ ਲਹਿਣਾ ਜੀ ਨੇ ਕਿਹਾ ਕਿ ਮਹਾਰਾਜ! ਮੈਨੂੰ ਮੁਆਫ਼ ਕਰ ਦੇਵੋ। ਮੇਰੇ ਕੋਲੋਂ ਗ਼ਲਤੀ ਹੋ ਗਈ ਹੈ, ਮੇਰੀਆਂ ਅੱਖਾਂ ਦੇ ਵਿਚ ਨੀਂਦ ਸੀ, ਜਿਸ ਕਰਕੇ ਮੈਂ ਚੰਗੀ ਤਰ੍ਹਾਂ ਨਾਲ ਬਾਹਰ ਵੇਖ ਨਹੀਂ ਸਕਿਆ। ਹੁਣ ਤੁਹਾਡੀ ਕਿਰਪਾ ਨਾਲ ਸਮਝ ਆਈ ਹੈ ਕਿ ਜੋ ਤੁਸੀਂ ਆਖ ਰਹੇ ਹੋ ਉਹੋ ਠੀਕ ਹੈ, ਬਾਹਰ ਦੁਪਹਿਰ ਦਾ ਵੇਲਾ ਹੀ ਹੈ। ਤਦੋਂ ਗੁਰੂ ਜੀ ਨੇ ਕਿਹਾ ਕਿ ਜੇਕਰ ਦੁਪਹਿਰ ਦਾ ਵੇਲਾ ਹੈ ਤਾਂ ਜਾ ਕੇ ਸਾਡੀਆਂ ਚਾਦਰਾਂ ਧੋ ਅਤੇ ਸੁਕਾ ਕੇ ਲਿਆ। ਭਾਈ ਲਹਿਣਾ ਜੀ ਕੱਪੜੇ ਲੈ ਕੇ ਤੁਰ ਪਏ। ਸਿੱਖ ਤੇ ਪੁੱਤਰ ਹੈਰਾਨ ਸਨ ਕਿ ਲਹਿਣਾ ਰਾਤ ਨੂੰ ਦਿਨ ਆਖ ਕੇ ਫਸ ਗਿਆ ਹੈ। ਹੁਣ ਇਸ ਨੂੰ ਗਿੱਲੇ ਕੱਪੜੇ ਹੀ ਲੈ ਕੇ ਆਉਣਾ ਪਵੇਗਾ। ਸੋ ਸਿਦਕ ਦੇ ਬੇੜੇ ਪਾਰ ਹੋਏ। ਬਾਕੀ ਸਭ ਥਾਈਂ ਹੀ ਰਾਤ ਪਈ ਹੋਈ ਸੀ, ਪਰ ਜਿਥੇ ਰਾਵੀ ਦੇ ਕਿਨਾਰੇ ਉਪਰ ਭਾਈ ਲਹਿਣਾ ਚਾਦਰਾਂ ਧੋਣ ਗਏ ਸਨ, ਉਥੇ ਦੁਪਹਿਰ ਦਾ ਵੇਲਾ ਸੀ। ਭਾਈ ਲਹਿਣਾ ਜੀ ਨੇ ਚਾਦਰਾਂ ਧੋ ਕੇ ਅਤੇ ਸੁਕਾ ਕੇ ਗੁਰੂ ਜੀ ਦੇ ਪਾਸ ਲੈ ਕੇ ਆਂਦੀਆਂ, ਸਾਰੇ ਸਿੱਖ ਅਤੇ ਪੁੱਤਰ ਬਹੁਤ ਹੈਰਾਨ ਹੋਏ। ਜੋ ਸਤਿਗੁਰਾਂ ਦੀ ਸੇਵਾ ਨਾ ਕਰ ਸਕੇ।

## ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ;
## ਤਬ ਕੋਈ ਕਰਉ ਦਿਖਾ ਵਖਿਆਨਾ ॥੨॥

ਹੇ ਸੁਆਮੀ = ਮਾਲਕ ਪ੍ਰਭੂ! ਜਬ = ਜਦੋਂ ਤੂੰ ਜੀਵਾਂ ਵਿੱਚੋਂ ਅਪੁਨੀ = ਆਪ ਦੀ ਜੋਤ, ਚੇਤਨ ਸੱਤਾ ਖਿੰਚਹਿ = ਖਿੱਚ ਲੈਂਦਾ ਹੈ, ਤਬ = ਤਦੋਂ ਕੋਈ ਕਿਸੇ ਪ੍ਰਕਾਰ ਦਾ ਵਖਿਆਨਾ = ਕਥਨ ਕਰਉ = ਕਰਕੇ ਦਿਖਾ = ਵਿਖਾਵੇ ਭਾਵ ਉਸ ਵੇਲੇ ਕੋਈ ਇਕ ਲਫ਼ਜ਼ ਵੀ ਮੂੰਹੋਂ ਬੋਲ ਕੇ ਨਹੀਂ ਕਹਿ ਸਕਦਾ ॥੨॥

## ਆਪੇ ਗੁਰੁ, ਚੇਲਾ ਹੈ ਆਪੇ; ਆਪੇ ਗੁਣੀ ਨਿਧਾਨਾ ॥

ਤੂੰ ਆਪੇ = ਆਪ ਹੀ ਗੁਰੂ ਰੂਪ ਹੈਂ ਅਤੇ ਆਪ ਹੀ ਚੇਲਾ = ਸਿੱਖ ਰੂਪ ਹੈਂ **ਵਾ:** ਆਪ ਹੀ ਗੁਰੁ = ਚੇਤਨ ਭਾਵ ਈਸ਼ਰ ਰੂਪ ਹੈਂ ਤੇ ਆਪ ਹੀ ਚੇਲਾ ਭਾਵ ਜੀਵ ਰੂਪ ਹੈਂ ਅਤੇ ਆਪੇ = ਆਪ ਹੀ ਗੁਣੀ = ਗੁਣਾਂ ਦਾ ਨਿਧਾਨਾ = ਖ਼ਜ਼ਾਨਾ ਰੂਪ ਹੈਂ।

## ਜਿਉ ਆਪਿ ਚਲਾਏ, ਤਿਵੈ ਕੋਈ ਚਾਲੈ; ਜਿਉ ਹਰਿ ਭਾਵੈ ਭਗਵਾਨਾ ॥੩॥

ਹੇ ਮਹਾਰਾਜ! ਜਿਉ = ਜਿਵੇਂ ਤੂੰ ਆਪ ਜੀਵਾਂ ਨੂੰ ਚਲਾਏ = ਚਲਾਉਂਦਾ ਹੈਂ, ਤਿਵੈ = ਉਵੇਂ ਹੀ ਸਭ ਕੋਈ ਚਾਲੈ = ਚੱਲਦੇ ਹਨ, ਹੇ ਹਰਿ = ਹਰੇ ਭਰੇ ਕਰਨ ਵਾਲੇ ਭਗਵਾਨਾ = ਪ੍ਰਭੂ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਉਵੇਂ ਹੀ ਤੂੰ ਕਰਦਾ ਹੈਂ ॥੩॥

## ਕਹਤ ਨਾਨਕੁ ਤੂ ਸਾਚਾ ਸਾਹਿਬੁ; ਕਉਣੁ ਜਾਣੈ ਤੇਰੇ ਕਾਮਾਂ ॥

ਸਤਿਗੁਰੂ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਸਾਚਾ = ਸੱਚਾ ਸਾਹਿਬੁ = ਮਾਲਕ ਹੈਂ, ਤੇਰੇ ਕਾਮਾਂ = ਕੰਮਾਂ, ਕਰਤੱਬਾਂ ਨੂੰ ਕਉਣੁ = ਕਿਹੜਾ ਜਾਣੈ = ਜਾਣ ਸਕਦਾ ਹੈ ਭਾਵ ਕੋਈ ਭੇਤ ਨਹੀਂ ਪਾ ਸਕਦਾ।

## ਇਕਨਾ ਘਰ ਮਹਿ ਦੇ ਵਡਿਆਈ; ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥

ਇਕਨਾ = ਕਈਆਂ ਨੂੰ ਤੂੰ ਘਰ = ਗ੍ਰਿਹਸਥ ਮਹਿ = ਵਿਚ ਰਹਿੰਦਿਆਂ ਨੂੰ **ਵਾ:** ਇਕਨਾਂ ਗੁਰਮੁਖਾਂ ਦੇ ਘਰ = ਹਿਰਦੇ ਵਿਚ ਨਾਮ ਜਪਣ ਜਪਾਉਣ ਦੀ ਵਡਿਆਈ = ਸ਼ੋਭਾ ਦੇ = ਦੇਂਦਾ ਹੈਂ ਅਤੇ ਇਕਿ = ਕਈ ਅਭਿਮਾਨਾ = ਹੰਕਾਰ ਦੇ ਸਹਿਤ ਹੋਣ ਕਰਕੇ ਭਰਮ ਵਿਚ ਹੀ ਭਵਹਿ = ਭਰਮਦੇ ਫਿਰਦੇ ਰਹਿੰਦੇ ਹਨ **ਅਥਵਾ** ਇਕਨਾਂ ਨੂੰ ਸਤਿਸੰਗਤ ਰੂਪੀ ਘਰ ਵਿਚ ਬ੍ਰਹਮ ਵਿੱਦਿਆ, ਗਿਆਨ ਦੀ ਵਡਿਆਈ ਦੇਂਦਾ ਹੈਂ ਅਤੇ ਇਕ ਹੰਕਾਰ ਕਰਕੇ ਭਰਮ ਦੇ ਭਰਮਾਏ ਹੋਇਆਂ ਨੂੰ ਜੂਨਾਂ ਵਿਚ ਤੋਰਦਾ ਰਹਿੰਦਾ ਹੈਂ ॥੪॥੩॥

## ਬਿਲਾਵਲੁ ਮਹਲਾ ੩ ॥

## ਪੂਰਾ ਥਾਟੁ ਬਣਾਇਆ ਪੂਰੈ; ਵੇਖਹੁ ਏਕ ਸਮਾਨਾ ॥

ਪੂਰੈ = ਪੂਰਨ ਪਰਮੇਸ਼ਰ ਨੇ ਸੰਸਾਰ ਦਾ ਪੂਰਾ = ਪੂਰਨ ਹੀ ਥਾਟੁ = ਬਣਾਉਣ ਨੂੰ ਬਣਾਇਆ = ਬਣਾਉਣਾ ਕੀਤਾ ਹੈ **ਅਥਵਾ** ਜਗਿਆਸੂ ਅਧਿਕਾਰੀਆਂ ਦੇ ਹਿਰਦੇ ਵਿਚ ਪੂਰਨ ਪਰਮੇਸ਼ਰ ਨੇ ਭੂਮਿਕਾ, ਭਗਤੀ, ਗਿਆਨ ਰੂਪੀ ਪੂਰਨ ਠਾਟ ਬਣਾਉਣਾ ਕੀਤਾ ਹੈ ਅਤੇ ਹੇ ਭਾਈ ! ਵੇਖਹੁ = ਵੇਖਣਾ ਕਰੋ ! ਫੇਰ ਏਕ = ਇਕ ਵਾਹਿਗੁਰੂ ਹੀ ਸਭ ਥਾਈਂ ਸਮਾਨਾ = ਸਮਾਇਆ ਹੋਇਆ ਹੈ **ਵਾ:** ਇੱਕੋ ਹੀ ਸਮਾਨ ਰੂਪ ਚੇਤਨ ਸਾਰਿਆਂ ਵਿਚ ਵਿਆਪਕ ਹੈ।

## ਇਸੁ ਪਰਪੰਚ ਮਹਿ, ਸਾਚੇ ਨਾਮ ਕੀ ਵਡਿਆਈ; ਮਤੁ ਕੋ ਧਰਹੁ ਗੁਮਾਨਾ ॥੧॥

ਹੇ ਭਾਈ ! ਇਸ ਪਰਪੰਚ = ਸੰਸਾਰ ਮਹਿ = ਵਿਚ ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਕੀ = ਦੀ ਹੀ ਵਡਿਆਈ = ਸ਼ੋਭਾ ਹੈ, ਮਤ = ਮਤਾਂ ਕੋ = ਕੋਈ ਆਪਣੇ ਧੰਨ, ਵਿੱਦਿਆ, ਗੁਣਾਂ ਆਦਿ ਦਾ ਗੁਮਾਨਾ = ਹੰਕਾਰ ਧਰਹੁ = ਧਾਰਨਾ ਕਰੋ ॥੧॥

## ਸਤਿਗੁਰ ਕੀ ਜਿਸ ਨੋ ਮਤਿ ਆਵੈ; ਸੋ ਸਤਿਗੁਰ ਮਾਹਿ ਸਮਾਨਾ ॥

ਜਿਸ ਪੁਰਸ਼ ਨੋ = ਨੂੰ ਸਤਿਗੁਰੂ ਸਾਹਿਬ ਜੀ ਕੀ = ਦੀ ਹਉਮੈ ਛੱਡਣ, ਲਿਵ ਲਾਉਣ, ਭਾਣਾ ਮੰਨਣ ਆਦਿ ਮਤਿ = ਸਿੱਖਿਆ ਸਮਝ ਆਵੈ = ਆ ਜਾਂਦੀ ਹੈ, ਸੋ = ਉਹ ਸਤਿਗੁਰੂ ਸਾਹਿਬ ਜੀ ਦੇ ਸਰੂਪ ਮਾਹਿ = ਵਿਚ ਸਮਾਨਾ = ਸਮਾਅ ਜਾਂਦਾ ਹੈ **ਵਾ:** ਉਹ (ਸਤਿ + ਗੁਰ) ਸਤਿ = ਨਾਸ਼ ਤੋਂ ਰਹਿਤ, ਗੁਰ = ਚੇਤਨ ਸਰੂਪ ਪਰਮੇਸ਼ਰ ਵਿਚ ਅਭੇਦ ਹੋ ਜਾਂਦਾ ਹੈ।

## ਇਹ ਬਾਣੀ ਜੋ ਜੀਅਹੁ ਜਾਣੈ; ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ਰਹਾਉ॥

ਇਹ ਸਤਿਨਾਮ ਰੂਪੀ **ਵਾ:** ਧੁਰ ਕੀ ਬਾਣੀ ਨੂੰ ਜੋ = ਜਿਹੜਾ ਜੀਅਹੁ = ਦਿਲੋਂ ਜਾਣੈ = ਜਾਣਦਾ ਹੈ ਕਿ ਇਹ ਮੇਰੀ ਕਲਿਆਣ ਕਰਨ ਵਾਲੀ ਹੈ, ਤਿਸੁ = ਉਸਦੇ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਰਵੈ = ਵੱਸ ਜਾਂਦਾ ਹੈ **ਵਾ:** ਹਿਰਦੇ ਅੰਦਰ ਨਾਮ ਦਾ ਰਵੈ = ਉਚਾਰਣ ਹੁੰਦਾ ਹੈ ॥੧॥ਰਹਾਉ॥

## ਚਹੁ ਜੁਗਾ ਕਾ ਹੁਣਿ ਨਿਬੇੜਾ; ਨਰ ਮਨੁਖਾ ਨੋ ਏਕੁ ਨਿਧਾਨਾ॥

('ਮਨੁਖਾ' ਦਾ ਉਚਾਰਣ ਪੋਲਾ ਹੈ)

ਚਹੁ ਜੁਗਾ = ਚਾਰੇ ਜੁਗਾਂ ਦੇ ਵਿੱਛੜੇ ਹੋਏ ਜੀਵਾਂ ਕਾ = ਦਾ ਹੁਣ ਕਲਿਜੁਗ ਵਿਚ ਨਿਬੇੜਾ = ਨਿਰਣਾ ਹੋਣ ਦਾ ਸਮਾਂ ਹੈ, ਜਿਸ ਵਿਚ ਨਰ = ਪੁਰਖਾਂ ਤੇ ਮਨੁਖਾ = ਇਸਤ੍ਰੀਆਂ ਨੋ = ਨੂੰ ਏਕੁ = ਇੱਕੋ ਜਿਹਾ ਹੀ **ਵਾ:** ਇਕ ਨਾਮ ਦਾ ਨਿਧਾਨਾ = ਖ਼ਜ਼ਾਨਾ ਦੇਣਾ ਕੀਤਾ ਹੈ, ਅਰਥਾਤ ਸਤਿਜੁਗ ਵਿਚ ਜੇ ਇਕ ਪਾਪ ਕਰਮ ਕਰਦਾ ਸੀ ਤੇ ਉਸਦਾ ਫਲ ਸਾਰੇ ਦੇਸ਼ ਨੂੰ ਭੁਗਤਣਾ ਪੈਂਦਾ ਸੀ, ਤ੍ਰੇਤੇ ਵਿਚ ਇਕ ਕੀਤੇ ਪਾਪ ਦਾ ਫਲ ਸਾਰੇ ਨਗਰ ਨੂੰ ਦੁਆਪਰ ਵਿਚ ਸਾਰੀ ਕੁਲ ਅਤੇ ਕਲਿਜੁਗ ਵਿਚ ਜੋ ਪਾਪ ਕਰਮ ਕਰੇਗਾ, ਉਹ ਆਪ ਹੀ ਭੋਗੇਗਾ **ਵਾ:** ਪਿਛਲੇ ਜੁਗਾਂ ਵਿਚ ਕੇਵਲ ਬ੍ਰਾਹਮਣ ਜਾਤੀ ਦਾ ਮਨੁੱਖ ਹੀ ਉਪਦੇਸ਼ ਲੇ ਤੇ ਦੇ ਸਕਦਾ ਸੀ, ਖੱਤ੍ਰੀ ਉਪਦੇਸ਼ ਲੈ ਸਕਦਾ ਸੀ, ਪਰ ਦੇ ਨਹੀਂ ਸਕਦਾ ਸੀ, ਵੈਸ਼ ਸੁਣ ਸਕਦਾ ਸੀ ਅਤੇ ਸ਼ੂਦਰ ਨਾ ਸੁਣ ਸਕਦਾ ਸੀ ਨਾ ਪੜ੍ਹ ਸਕਦਾ ਸੀ। ਜੇਕਰ ਕਿਤੇ ਸ਼ੂਦਰ ਕਿਸੇ ਬ੍ਰਾਹਮਣ ਕੋਲੋਂ ਲੰਘਦਾ ਲੰਘਦਾ ਵੀ ਉਪਦੇਸ਼ ਸੁਣ ਲੈਂਦਾ ਤਾਂ ਉਸਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ ਅਤੇ ਜੇਕਰ ਕਿਸੇ ਨੂੰ ਉਪਦੇਸ਼ ਦੇਣ ਲੱਗ ਜਾਂਦਾ ਤਾਂ ਉਸਦੀ ਜ਼ੁਬਾਨ ਕੱਟ ਦਿੱਤੀ ਜਾਂਦੀ ਸੀ। ਫੇਰ ਚੌਹਾਂ ਵਰਨਾਂ ਦੀਆਂ ਇਸਤ੍ਰੀਆਂ ਕੋਈ ਵੀ ਉਪਦੇਸ਼ ਨਾ ਲੈਣ ਦੀਆਂ ਅਧਿਕਾਰੀ ਸਨ ਤੇ ਨਾ ਹੀ ਸੁਣਨ ਪੜ੍ਹਨ ਦਾ ਅਧਿਕਾਰ ਸੀ, ਇਹ ਸਭ ਅਧਿਕਾਰ ਬ੍ਰਾਹਮਣਾਂ ਨੇ ਆਪਣੇ ਅਧਿਕਾਰ ਵਿਚ ਰੱਖਿਆ ਹੋਇਆ ਸੀ। ਪਰ ਸਤਿਗੁਰੂ ਜੀ ਨੇ ਇਸ ਕਲਿਜੁਗ ਵਿਚ ਚੌਹਾਂ ਵਰਨਾਂ ਦੇ ਪੁਰਸ਼ ਤੇ ਇਸਤ੍ਰੀਆਂ ਨੂੰ ਸਾਂਝਾ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ, ਜਿਸਨੂੰ ਕੋਈ ਵੀ ਸੁਣ, ਪੜ੍ਹ, ਗਾ ਸਕਦਾ ਹੈ।

## ਜਤੁ ਸੰਜਮ ਤੀਰਥ, ਓਨਾ ਜੁਗਾ ਕਾ ਧਰਮੁ ਹੈ; ਕਲਿ ਮਹਿ ਕੀਰਤਿ ਹਰਿ ਨਾਮਾ॥੨॥

ਜਤੁ = ਕਾਮ ਵਾਸ਼ਨਾ ਨੂੰ ਰੋਕਣ ਦੇ ਜਤਨ, ਸੰਜਮ = ਇੰਦ੍ਰੀਆਂ ਦਾ ਦਮਨ ਅਤੇ ਤੀਰਥਾਂ ਆਦਿ ਦੀ ਯਾਤਰਾ ਕਰਨੀ, ਇਹ ਓਨਾ ਭਾਵ ਪਿਛਲੇ (ਸਤਿਜੁਗ, ਤ੍ਰੇਤਾ ਤੇ ਦੁਆਪਰ) ਜੁਗਾਂ ਕਾ = ਦਾ ਧਰਮੁ = ਨਿਯਮ ਸੀ[੧], ਪ੍ਰੰਤੂ ਕਲਿ = ਕਲਿਜੁਗ ਮਹਿ = ਵਿਚ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਦੀ ਕੀਰਤਿ = ਕੀਰਤੀ, ਮਹਿਮਾ ਕਰਨੀ ਹੀ ਅਸਲ ਧਰਮ ਹੈ **ਵਾ:** ਹਰਿ ਨਾਮ ਦਾ ਕੀਰਤਨ ਹੀ ਪ੍ਰਧਾਨ ਹੈ॥੨॥

## ਜੁਗਿ ਜੁਗਿ ਆਪੋ ਆਪਣਾ ਧਰਮੁ ਹੈ; ਸੋਧਿ ਦੇਖਹੁ ਬੇਦ ਪੁਰਾਨਾ॥

ਇਸ ਪ੍ਰਕਾਰ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਆਪੋ ਆਪਣਾ ਧਰਮ ਪ੍ਰਧਾਨ ਸੀ, ਭਾਵੇਂ ਚਾਰੇ ਬੇਦ ਤੇ ਅਠਾਰਾਂ ਪੁਰਾਣਾਂ ਨੂੰ ਸੋਧਿ = ਨਿਰਣੇ ਕਰਕੇ ਦੇਖਹੁ = ਵੇਖ ਲਵੋ।

## ਗੁਰਮੁਖਿ ਜਿਨੀ ਧਿਆਇਆ ਹਰਿ ਹਰਿ; ਜਗਿ, ਤੇ ਪੂਰੇ ਪਰਵਾਨਾ॥੩॥

ਜਿਨੀ = ਜਿਨ੍ਹਾਂ ਮਨੁੱਖਾਂ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਪ੍ਰਾਪਤ ਕਰਕੇ ਧਿਆਇਆ = ਸਿਮਰਨਾ ਕੀਤਾ ਹੈ।

ਤੇ = ਉਹ ਮਨੁੱਖ ਹੀ ਜਗਿ = ਸੰਸਾਰ ਵਿਚ ਪੂਰੇ = ਪੂਰਨ ਹਨ ਅਤੇ ਦਰਗਾਹ ਵਿਚ ਪਰਵਾਨਾ = ਪ੍ਰਮਾਣਨੀਕ, ਸਫਲੇ ਹਨ॥੩॥

---

੧. ਸਤਿਜੁਗ ਵਿਚ ਜੋਗ ਆਦਿ ਕਮਾਉਣ ਦਾ ਧਰਮ ਸੀ, ਤ੍ਰੇਤੇ ਵਿਚ ਜਤ ਰੱਖ ਕੇ ਜਗ ਕਰਨ ਦਾ ਧਰਮ ਸੀ, ਦੁਆਪਰ ਵਿਚ ਤੀਰਥਾਂ ਦੀ ਯਾਤਰਾ ਕਰਨ ਦਾ ਧਰਮ ਸੀ।

[ਅੰਗ ੭੯੮]

## ਕਹਤ ਨਾਨਕੁ, ਸਚੇ ਸਿਉ ਪ੍ਰੀਤਿ ਲਾਏ; ਚੂਕੈ ਮਨਿ ਅਭਿਮਾਨਾ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਪਰਮੇਸ਼ਰ ਦੇ ਸਿਉ = ਨਾਲ ਪ੍ਰੀਤਿ = ਪ੍ਰੀਤ, ਲਿਵ ਲਾਏ = ਲਾਉਣ ਕਰਕੇ ਮਨਿ = ਹਿਰਦੇ ਵਿੱਚੋਂ ਅਭਿਮਾਨਾ = ਹੰਕਾਰ ਚੂਕੈ = ਚੁੱਕਿਆ ਜਾਂਦਾ ਹੈ।

## ਕਹਤ ਸੁਣਤ ਸਭੇ ਸੁਖ ਪਾਵਹਿ; ਮਾਨਤ, ਪਾਹਿ ਨਿਧਾਨਾ ॥੪॥੪॥

ਪਰਮੇਸ਼ਰ ਦੇ ਨਾਮ ਨੂੰ ਕਹਤ = ਕਹਿਣ ਤੇ ਸੁਣਤ = ਸੁਣਨ ਵਾਲੇ ਸਭੇ = ਸਾਰੇ ਸੁਖ = ਅਨੰਦ ਪਾਵਹਿ = ਪਾ ਲੈਂਦੇ ਹਨ ਅਤੇ ਮਾਨਤ = ਮੰਨਣ ਵਾਲੇ ਜੀਵਨ ਮੁਕਤੀ ਦਾ ਨਿਧਾਨਾ = ਖ਼ਜ਼ਾਨਾ ਪਾਹਿ = ਪਾ ਲੈਂਦੇ ਹਨ ॥੪॥੪॥

## ਬਿਲਾਵਲੁ ਮਹਲਾ ੩ ॥

## ਗੁਰਮੁਖਿ ਪ੍ਰੀਤਿ; ਜਿਸ ਨੋ ਆਪੇ ਲਾਏ ॥

ਜਿਸ ਪੁਰਸ਼ ਦੇ ਨੋ = ਤਾਈਂ ਪਰਮੇਸ਼ਰ ਆਪੇ = ਆਪ ਗੁਰਮੁਖਿ = ਮੁਖੀ ਗੁਰਾਂ ਦੀ **ਵਾ:** ਮੁਖੀ ਗੁਰਾਂ ਦੁਆਰਾ ਆਪਣੇ ਨਾਲ ਪ੍ਰੀਤਿ = ਪ੍ਰੀਤੀ ਲਾਏ = ਲਾਉਂਦਾ ਹੈ।

## ਤਿਤੁ ਘਰਿ ਬਿਲਾਵਲੁ; ਗੁਰ ਸਬਦਿ ਸੁਹਾਏ ॥

ਤਿਤੁ = ਉਸਦੇ ਘਰਿ = ਹਿਰਦੇ ਵਿਚ ਸਦਾ ਬਿਲਾਵਲੁ = ਅਨੰਦ ਬਣਿਆ ਰਹਿੰਦਾ ਹੈ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਆਤਮਿਕ ਜੀਵਨ ਵਿਚ ਸੁਹਾਏ = ਸ਼ੋਭਨੀਕ ਹੁੰਦਾ ਹੈ।

## ਮੰਗਲੁ; ਨਾਰੀ ਗਾਵਹਿ ਆਏ ॥ ਮਿਲਿ ਪ੍ਰੀਤਮ; ਸਦਾ ਸੁਖੁ ਪਾਏ ॥੧॥

ਸਭ ਸੰਤ ਰੂਪੀ ਨਾਰੀ = ਇਸਤ੍ਰੀਆਂ ਗੁਰਾਂ ਪਾਸ ਆਏ = ਆ ਕੇ ਮੰਗਲੁ = ਖ਼ੁਸ਼ੀ ਦੇ ਗੀਤ ਗਾਵਹਿ = ਗਾਉਂਦੀਆਂ ਹਨ।

ਉਹ ਪ੍ਰੀਤਮ = ਪਿਆਰੇ ਪ੍ਰਭੂ ਨਾਲ ਮਿਲ ਕਰਕੇ, ਸਦਾ = ਹਮੇਸ਼ਾਂ ਸੁੱਖ ਪਾਏ = ਪਾਉਂਦੀਆਂ ਹਨ ॥੧॥

## ਹਉ ਤਿਨ ਬਲਿਹਾਰੈ; ਜਿਨ੍ਾ ਹਰਿ ਮੰਨਿ ਵਸਾਏ ॥

(ਪਾਠਾਂਤ੍ਰ 'ਜਿਨ੍')

ਹਉ = ਮੈਂ ਤਿਨ = ਉਨ੍ਹਾਂ ਤੋਂ ਬਲਿਹਾਰੈ = ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸ੍ਰਵਣ, ਮੰਨਣ ਤੇ ਨਿਧਿਆਸਣ ਕਰਕੇ ਮੰਨਿ = ਹਿਰਦੇ ਵਿਚ ਵਸਾਏ = ਵਸਾ ਲਿਆ ਹੈ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਹਰੀ ਨੇ ਆਪਣਾ ਨਾਮ ਵਸਾਏ = ਵਸਾ ਦਿੱਤਾ ਹੈ।

## ਹਰਿ ਜਨ ਕਉ ਮਿਲਿਆ, ਸੁਖੁ ਪਾਈਐ;
## ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ਰਹਾਉ॥

ਹਰਿ = ਪਰਮੇਸ਼ਰ ਦੇ ਜਨ = ਸੇਵਕਾਂ ਕਉ = ਨੂੰ ਮਿਲਿਆ = ਮਿਲਣ ਕਰਕੇ ਭਾਵ ਉਨ੍ਹਾਂ ਦੀ ਸੰਗਤ ਕਰਕੇ ਸੁਖ = ਅਨੰਦ ਸਰੂਪ ਪ੍ਰਭੂ ਪਾਈਐ = ਪ੍ਰਾਪਤ ਕਰੀਦਾ ਹੈ, ਕਿਉਂਕਿ ਉਹ ਸਹਜਿ ਸੁਭਾਏ = ਸੁਭਾਵਿਕ

ਹੀ **ਵਾ:** ਸਹਜਿ = ਸ਼ਾਂਤੀ ਸੁਭਾਏ = ਸੁਭਾਅ ਧਾਰਕੇ **ਵਾ:** ਸਹਜਿ = ਆਤਮਿਕ ਅਡੋਲਤਾ ਅਤੇ ਸੁਭਾਏ = ਸ੍ਰੇਸ਼ਟ ਪ੍ਰੇਮ ਵਿਚ ਇਸਥਿਤ ਹੋ ਕੇ ਹਰਿ = ਪਰਮੇਸ਼ਰ ਦੇ ਗੁਣ ਗਾਵੈ = ਗਾਉਂਦੇ ਰਹਿੰਦੇ ਹਨ ॥੧॥ਰਹਾਉ॥

## ਸਦਾ ਰੰਗਿ ਰਾਤੇ; ਤੇਰੈ ਚਾਏ ॥ ਹਰਿ ਜੀਉ; ਆਪਿ ਵਸੈ ਮਨਿ ਆਏ ॥

ਹੇ ਪਰਮੇਸ਼ਰ ! ਉਹ ਗੁਰਮੁਖ ਤੇਰੇ ਚਾਏ = ਉਤਸ਼ਾਹ ਕਰਕੇ ਸਦਾ = ਹਮੇਸ਼ਾਂ ਤੇਰੇ ਪ੍ਰੇਮ ਰੰਗ ਵਿਚ ਰਾਤੇ = ਰੰਗੇ ਰਹਿੰਦੇ ਹਨ **ਅਥਵਾ** ਸਦਾ ਰੰਗਿ = ਅਨੰਦ ਵਿਚ ਰਾਤੇ = ਰੰਗੇ ਹੋਏ ਤੇਰੇ ਚਾਏ = ਪ੍ਰੇਮ ਵਿਚ ਮਸਤ ਰਹਿੰਦੇ ਹਨ।

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੂੰ ਆਪ ਹੀ ਉਨ੍ਹਾਂ ਦੇ ਮਨਿ = ਹਿਰਦੇ ਵਿਚ ਆਏ = ਆ ਕੇ ਵਸੈ = ਵੱਸ ਜਾਂਦਾ ਹੈਂ।

## ਆਪੇ ਸੋਭਾ; ਸਦ ਹੀ ਪਾਏ ॥ ਗੁਰਮੁਖਿ ਮੇਲੈ; ਮੇਲਿ ਮਿਲਾਏ ॥੨॥

ਐਸੇ ਗੁਰਮੁਖ ਜਨ ਸਦ = ਹਮੇਸ਼ਾਂ ਹੀ ਲੋਕ-ਪ੍ਰਲੋਕ ਵਿਚ ਆਪਣੇ ਸਰੂਪ ਦੀ ਪ੍ਰਾਪਤੀ, ਭਗਤੀ ਰੂਪ ਸੋਭਾ = ਵਡਿਆਈ ਪਾਏ = ਪਾਉਂਦੇ ਹਨ।

ਜਿਹੜੇ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖ ਜਨਾਂ ਦੀ ਸੰਗਤ ਨਾਲ ਮੇਲੈ = ਮੇਲਣਾ ਕੀਤੇ ਹਨ, ਉਹੋ ਹੀ ਗੁਰਾਂ ਨਾਲ ਮੇਲ ਕੇ ਆਪਣੇ ਸਰੂਪ ਵਿਚ ਮਿਲਾਏ = ਮਿਲਾ ਲਏ ਹਨ ॥੨॥

## ਗੁਰਮੁਖਿ ਰਾਤੇ; ਸਬਦਿ ਰੰਗਾਏ ॥ ਨਿਜ ਘਰਿ ਵਾਸਾ; ਹਰਿ ਗੁਣ ਗਾਏ ॥

ਗੁਰਮੁਖ ਜਨ ਮਨ ਕਰਕੇ ਨਾਮ ਵਿਚ ਰੰਗੇ ਹੋਏ ਹਨ ਅਤੇ ਉਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਆਪਣੇ ਤਨ ਵੀ ਨਾਮ ਰੰਗ ਵਿਚ ਰੰਗੇ ਹੋਏ ਹੀ ਹਨ **ਵਾ:** ਗੁਰਮੁਖ ਜਨ ਆਪ ਤਾਂ ਨਾਮ ਰੰਗ ਵਿਚ ਰਾਤੇ = ਰੰਗੇ ਹੋਏ ਹੀ ਹਨ, ਪਰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੋਰਨਾਂ ਦੇ ਮਨਾਂ ਨੂੰ ਵੀ ਨਾਮ ਵਿਚ ਰੰਗਾਏ = ਰੰਗਾਅ ਦੇਂਦੇ ਹਨ।

ਹਰਿ = ਪਰਮੇਸ਼ਰ ਦੇ ਗੁਣ ਗਾਏ = ਗਾਉਣ ਕਰਕੇ ਉਨ੍ਹਾਂ ਦਾ ਨਿਜ = ਆਪਣੇ ਸਰੂਪ, ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ ਹੋ ਜਾਂਦਾ ਹੈ।

## ਰੰਗਿ ਚਲੂਲੈ; ਹਰਿ ਰਸਿ ਭਾਏ ॥
## ਇਹੁ ਰੰਗੁ ਕਦੇ ਨ ਉਤਰੈ; ਸਾਚਿ ਸਮਾਏ ॥੩॥

ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਰਸ ਭਾਏ = ਚੰਗਾ ਲੱਗਿਆ ਹੈ **ਵਾ:** ਜੋ ਰਸਿ = ਪ੍ਰੇਮ ਦੁਆਰਾ ਹਰੀ ਨੂੰ ਭਾਅ ਗਏ ਹਨ, ਉਹ ਚਲੂਲੇ = ਗਾੜ੍ਹੇ ਗਿਆਨ ਰੂਪੀ ਰੰਗ ਵਾਲੇ ਹੋਏ ਹਨ।

**ਅਥਵਾ** ਜੋ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੇ ਹੋਏ ਹਨ, ਉਹ ਨਾਮ ਰਸ ਵਾਲੇ ਹਰੀ ਨੂੰ ਭਾਏ ਹਨ।

ਉਨ੍ਹਾਂ ਦਾ ਇਹ ਪ੍ਰੇਮ, ਗਿਆਨ ਰੂਪੀ ਰੰਗ ਕਦੇ = ਕਦਾਚਿਤ ਭੀ ਨਹੀਂ ਉਤਰੈ = ਉਤਰਦਾ, ਸਗੋਂ ਉਹ ਸਾਚਿ = ਸੱਚ ਸਰੂਪ ਵਿਚ ਹੀ ਸਮਾਏ = ਸਮਾਅ, ਮਿਲ ਜਾਂਦੇ ਹਨ ॥੩॥

## ਅੰਤਰਿ ਸਬਦੁ; ਮਿਟਿਆ ਅਗਿਆਨੁ ਅੰਧੇਰਾ ॥

ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਦਾ ਪ੍ਰਕਾਸ਼ ਹੋਇਆ ਹੈ, ਉਨ੍ਹਾਂ ਦੇ ਅੰਦਰੋਂ ਅਗਿਆਨ ਦਾ ਅੰਧੇਰਾ = ਹਨੇਰਾ ਮਿਟਿਆ = ਨਵਿਰਤ ਹੋ ਗਿਆ ਹੈ। ਜੈਸਾ ਕਿ :

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥** *(ਅੰਗ ੭੦੦)*

## ਸਤਿਗੁਰ ਗਿਆਨੁ; ਮਿਲਿਆ ਪ੍ਰੀਤਮੁ ਮੇਰਾ ॥

ਸਤਿਗੁਰਾਂ ਤੋਂ ਗਿਆਨ ਪ੍ਰਾਪਤ ਕਰਕੇ ਉਨ੍ਹਾਂ ਨੂੰ ਮੇਰਾ ਪ੍ਰੀਤਮੁ = ਪਿਆਰਾ ਪ੍ਰਭੂ ਮਿਲਿਆ = ਪ੍ਰਾਪਤ ਹੋ ਗਿਆ ਹੈ।

## ਜੋ ਸਚਿ ਰਾਤੇ; ਤਿਨ ਬਹੁੜਿ ਨ ਫੇਰਾ ॥

ਜੋ = ਜਿਹੜੇ ਸਚਿ = ਸੱਚੇ ਪਰਮੇਸ਼ਰ ਦੇ ਨਾਮ, ਪ੍ਰੇਮ ਰੰਗ ਵਿਚ ਰਾਤੇ = ਰੱਤੇ ਜਾਂਦੇ ਹਨ, ਤਿਨ = ਉਨ੍ਹਾਂ ਦਾ ਬਹੁੜਿ = ਮੁੜ ਕੇ ਚੌਰਾਸੀ ਵਿਚ ਫੇਰਾ = ਗੇੜਾ ਚੱਕਰ ਨਹੀਂ ਹੋਵੇਗਾ।

## ਨਾਨਕ ਨਾਮੁ ਦ੍ਰਿੜਾਏ; ਪੂਰਾ ਗੁਰੁ ਮੇਰਾ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰਾ ਪੂਰਾ = ਪੂਰਨ ਗੁਰੂ ਗੁਰਸਿੱਖਾਂ ਨੂੰ ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਵਾਉਂਦਾ ਹੈ **ਵਾ:** ਜੋ ਨਾਮ ਨੂੰ ਦ੍ਰਿੜ੍ਹ ਕਰ ਲੈਂਦੇ ਹਨ, ਉਨ੍ਹਾਂ ਦਾ ਪੂਰਨ ਗੁਰਾਂ ਦੁਆਰਾ ਹਰੀ ਨਾਲ ਮੇਰਾ = ਮਿਲਾਪ ਹੋ ਜਾਂਦਾ ਹੈ ॥੪॥੫॥

## ਬਿਲਾਵਲੁ ਮਹਲਾ ੩ ॥

## ਪੂਰੇ ਗੁਰ ਤੇ; ਵਡਿਆਈ ਪਾਈ ॥ ਅਚਿੰਤ ਨਾਮੁ; ਵਸਿਆ ਮਨਿ ਆਈ ॥

ਹੇ ਭਾਈ ! ਪੂਰੇ = ਪੂਰਨ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ) ਤੇ = ਤੋਂ ਅਸੀਂ ਭਗਤੀ, ਨਾਮ (ਗੁਰਤਾ ਗੱਦੀ) ਰੂਪੀ ਵਡਿਆਈ = ਸ਼ੋਭਾ ਪਾਈ = ਪਾਉਣਾ ਕੀਤੀ ਹੈ।

ਸਭ ਅਚਿੰਤ ਚਿੰਤਾਵਾਂ ਤੋਂ ਰਹਿਤ ਕਰਨ ਵਾਲਾ ਨਾਮ, ਸਾਡੇ ਮਨਿ = ਹਿਰਦੇ ਵਿਚ ਆਈ = ਆ ਕੇ ਵਸਿਆ = ਵੱਸ ਗਿਆ ਹੈ।

## ਹਉਮੈ ਮਾਇਆ; ਸਬਦਿ ਜਲਾਈ ॥ ਦਰਿ ਸਾਚੈ; ਗੁਰ ਤੇ ਸੋਭਾ ਪਾਈ ॥੧॥

ਸਰੀਰ ਦੀ ਹਉਮੈ = ਹੰਗਤਾ ਅਤੇ ਮਾਇਆ ਦੀ ਮਮਤਾ **ਵਾ:** ਮਾਇਆ ਕਰਕੇ ਜੋ ਹਉਮੈ ਸੀ, ਉਹ ਗੁਰਾਂ ਨੇ ਸਬਦਿ = ਉਪਦੇਸ਼ ਦੀ ਕਮਾਈ ਕਰਵਾ ਕੇ ਜਲਾਈ = ਸਾੜ ਦਿੱਤੀ ਹੈ।

ਇਸ ਪ੍ਰਕਾਰ ਸਾਚੈ = ਸੱਚੇ ਪਰਮੇਸ਼ਰ ਦੇ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਗੁਰਾਂ ਤੇ = ਤੋਂ ਸਰੂਪ ਦੀ ਪ੍ਰਾਪਤੀ ਰੂਪੀ ਸੋਭਾ = ਵਡਿਆਈ ਪਾਈ = ਪਾ ਲਈ ਹੈ ॥੧॥

ਇਸ ਲਈ ਅਸੀਂ ਹੁਣ ਪਰਮੇਸ਼ਰ ਅੱਗੇ ਅਰਦਾਸ ਕਰਦੇ ਹਾਂ ਕਿ :

## ਜਗਦੀਸ ਸੇਵਉ; ਮੈ ਅਵਰੁ ਨ ਕਾਜਾ ॥

ਹੇ ਜਗਦੀਸ = ਜਗਤ ਦੇ ਈਸ਼ਵਰ ! ਮੈਂ ਸਦਾ ਤੈਨੂੰ ਸੇਵਉ = ਸੇਂਵਦਾ ਰਹਾਂ, ਮੈ = ਮੈਨੂੰ ਤੇਰੇ ਸੇਵਨ ਤੋਂ ਇਲਾਵਾ ਅਵਰੁ = ਹੋਰ ਕੋਈ ਕਾਜਾ = ਕੰਮ ਚੰਗਾ ਨਾ ਲੱਗੇ।

## ਅਨਦਿਨੁ ਅਨਦੁ ਹੋਵੈ ਮਨਿ ਮੇਰੈ;
## ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ਰਹਾਉ॥

ਅਨਦਿਨੁ = ਰਾਤ ਦਿਨ ਹੀ ਮੇਰੇ ਮਨਿ = ਹਿਰਦੇ ਵਿਚ ਅਨਦੁ = ਅਨੰਦ ਪ੍ਰਾਪਤ ਹੋਵੈ = ਹੋ ਰਿਹਾ ਹੈ,

ਇਸ ਲਈ ਮੈਂ ਤੇਰਾ ਨਿਵਾਜਾ = ਨਿਵਾਜਣ (ਵਡਿਆਉਣ) ਵਾਲਾ ਨਾਮ ਹੀ ਗੁਰਮੁਖਿ = ਮੁਖੀ ਗੁਰਾਂ ਪਾਸੋਂ ਮਾਗਉ = ਮੰਗਦਾ ਹਾਂ ॥੧॥ਰਹਾਉ॥

## ਮਨ ਕੀ ਪਰਤੀਤਿ; ਮਨ ਤੇ ਪਾਈ ॥ ਪੂਰੇ ਗੁਰ ਤੇ; ਸਬਦਿ ਬੁਝਾਈ ॥

ਮਨ ਕੀ = ਦੀ ਪਰਤੀਤਿ = ਪਰਤੀਤੀ ਮਨ ਤੇ = ਤੋਂ ਹੀ ਪਾਈ = ਪਾਉਣਾ ਕੀਤੀ ਹੈ ਭਾਵ ਅਸ਼ੁੱਧ ਮਨ ਦੇ ਰੋਕਣ, ਨਿਰਮਲ ਕਰਨ ਦੀ ਪਰਤੀਤੀ ਸ਼ੁੱਧ ਮਨ ਤੋਂ ਪ੍ਰਾਪਤ ਕੀਤੀ ਹੈ **ਵਾ:** ਮਨ ਦੀ ਪਰਤੀਤਿ = ਸ਼ਰਧਾ ਮਨ = ਸ਼੍ਰੋਮਣੀ ਪਰਮੇਸ਼ਰ **ਵਾ:** ਗੁਰਾਂ ਦੇ ਮਨ = ਮੰਤ੍ਰ ਦੁਆਰਾ ਪਾਈ = ਪ੍ਰਾਪਤ ਕੀਤੀ ਹੈ।

ਪੂਰੇ = ਪੂਰਨ ਗੁਰੂ ਤੇ = ਤੋਂ ਹੀ ਸਬਦਿ = ਉਪਦੇਸ਼ ਦੀ ਬੁਝਾਈ = ਬੂਝ, ਸਮਝ ਆਉਂਦੀ ਹੈ **ਵਾ:** ਪੂਰੇ ਗੁਰਾਂ ਦੇ ਉਪਦੇਸ਼ ਦੁਆਰਾ ਹੀ ਆਤਮਿਕ ਜੀਵਨ ਦੀ ਸੂਝ ਆਉਂਦੀ ਹੈ।

## ਜੀਵਣ ਮਰਣੁ ਕੋ; ਸਮਸਰਿ ਵੇਖੈ ॥ ਬਹੁੜਿ ਨ ਮਰੈ; ਨਾ ਜਮੁ ਪੇਖੈ ॥੨॥

ਹੇ ਭਾਈ ! ਜੋ ਜੀਵਣ ਤੇ ਮਰਨ ਕੋ = ਨੂੰ ਸਮਸਰਿ = ਇਕ ਸਮਾਨ ਵੇਖੈ = ਵੇਖਦਾ ਹੈ **ਵਾ:** ਜੋ ਜੀਵਤ-ਭਾਵ ਵੱਲੋਂ ਮਰ ਕੇ ਸਭ ਨੂੰ ਇਕ ਜੋਤ ਦੇਖਦਾ ਹੈ।

ਉਹ ਬਹੁੜਿ = ਮੁੜ ਕੇ ਨਾ ਹੀ ਕਾਲ ਕਰਕੇ ਮਰੈ = ਮਰਦਾ ਹੈ ਅਤੇ ਨਾ ਹੀ ਉਸਨੂੰ ਜਮ = ਜਮਦੂਤ ਤਾੜਨਾ ਕਰਕੇ ਪੇਖੈ = ਵੇਖਦਾ ਹੈ, ਭਾਵ ਉਹ ਜੰਮਣ-ਮਰਨ ਤੋਂ ਰਹਿਤ ਹੋ ਜਾਂਦਾ ਹੈ ॥੨॥

## ਘਰ ਹੀ ਮਹਿ; ਸਭਿ ਕੋਟ ਨਿਧਾਨ ॥
## ਸਤਿਗੁਰਿ ਦਿਖਾਏ; ਗਇਆ ਅਭਿਮਾਨੁ ॥

ਘਰ = ਹਿਰਦੇ ਮਹਿ = ਵਿਚ ਹੀ ਸਭਿ = ਸਾਰੇ ਸੁੱਖਾਂ ਦੇ ਕੋਟ = ਕਰੋੜਾਂ ਨਿਧਾਨ = ਖ਼ਜ਼ਾਨੇ ਪ੍ਰਾਪਤ ਹਨ।

**ਅਥਵਾ** ਸਤਿਸੰਗਤ ਰੂਪੀ ਘਰ ਦੇ ਵਿਚ ਹੀ ਕੋਟ = ਕਿਲ੍ਹੇ ਦੀ ਨਿਆਈਂ ਦਸਵਾਂ ਦੁਆਰ ਹੈ **ਵਾ:** ਵਿਕਾਰਾਂ ਦੀ ਨਵਿਰਤੀ ਕਰਨ ਲਈ ਮਨ ਰੂਪੀ ਕਿਲ੍ਹਾ ਬਣਿਆ ਹੈ ਅਤੇ ਨਾਮ ਦਾ ਖ਼ਜ਼ਾਨਾ ਅੰਦਰ ਇਸਥਿਤ ਹੈ।

ਸਤਿਗੁਰੂ ਸਾਹਿਬ ਜੀ ਨੇ ਇਹ ਖ਼ਜ਼ਾਨੇ ਹਿਰਦੇ ਅੰਦਰੋਂ ਪ੍ਰਗਟ ਕਰ ਕੇ ਦਿਖਾਏ = ਵਿਖਾਲ ਦਿੱਤੇ ਹਨ, ਜਿਸ ਕਰਕੇ ਅਭਿਮਾਨੁ = ਹੰਕਾਰ ਚਲਿਆ ਗਿਆ, ਨਵਿਰਤ ਹੋ ਗਿਆ ਹੈ।

## ਸਦ ਹੀ ਲਾਗਾ; ਸਹਜਿ ਧਿਆਨ ॥ ਅਨਦਿਨੁ ਗਾਵੈ; ਏਕੋ ਨਾਮ ॥੩॥

ਸਦ = ਹਮੇਸ਼ਾਂ ਵਾਸਤੇ ਹੀ ਸਹਜਿ = ਗਿਆਨ ਸਰੂਪ ਦਾ ਧਿਆਨ ਲਾਗਾ = ਲੱਗਾ ਰਹਿੰਦਾ ਹੈ।

ਅਨਦਿਨੁ = ਰਾਤ ਦਿਨ ਏਕੋ = ਅਦ੍ਵੈਤ ਸਰੂਪ ਪਰਮੇਸ਼ਰ ਦਾ ਨਾਮ ਹੀ ਗਾਵੈ = ਗਾਉਣਾ ਕਰਦੇ ਹਾਂ ॥੩॥

## ਇਸੁ ਜੁਗ ਮਹਿ; ਵਡਿਆਈ ਪਾਈ ॥ ਪੂਰੇ ਗੁਰ ਤੇ; ਨਾਮੁ ਧਿਆਈ ॥

ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਇਹ ਵਡਿਆਈ = ਸ਼ੋਭਾ ਪਾਈ = ਪ੍ਰਾਪਤ ਕੀਤੀ ਹੈ।

ਜੋ ਪੂਰੇ = ਪੂਰਨ ਗੁਰੂ ਸਾਹਿਬ ਜੀ ਤੇ = ਦੁਆਰਾ ਨਾਮ ਧਿਆਈ = ਧਿਆਉਣਾ ਕੀਤਾ ਹੈ।

## ਜਹ ਦੇਖਾ; ਤਹ ਰਹਿਆ ਸਮਾਈ ॥ ਸਦਾ ਸੁਖਦਾਤਾ; ਕੀਮਤਿ ਨਹੀ ਪਾਈ ॥੪॥

ਹੁਣ ਜਹ = ਜਿਥੇ ਵੀ ਦੇਖਾ = ਵੇਖਦਾ ਹਾਂ, ਤਹ = ਉਥੇ ਸਮਾਈ = ਸਮਾਇਆ, ਵਿਆਪਕ ਹੋ ਰਹਿਆ = ਰਿਹਾ ਪਰਮੇਸ਼ਰ ਹੀ ਦਿਸਦਾ ਹੈ।

ਉਹ ਸਦਾ = ਹਮੇਸ਼ਾਂ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ, ਪਰ ਵੇਦਾਂ ਸ਼ਾਸਤ੍ਰਾਂ ਆਦਿ ਦੇ ਕਥਨ ਕਰਕੇ ਉਸਦੀ ਕੀਮਤ ਨਹੀਂ ਪਾਈ ਜਾ ਸਕਦੀ॥੪॥

## ਪੂਰੈ ਭਾਗਿ; ਗੁਰੁ ਪੂਰਾ ਪਾਇਆ॥ ਅੰਤਰਿ; ਨਾਮੁ ਨਿਧਾਨੁ ਦਿਖਾਇਆ॥

ਪੂਰੈ = ਪੂਰਨ ਭਾਗਿ = ਭਾਗਾਂ, ਨਿਸ਼ਕਾਮ ਕਰਮਾਂ ਕਰਕੇ ਹੀ ਪੂਰਾ = ਪੂਰਨ ਗੁਰੂ ਪਾਇਆ = ਪ੍ਰਾਪਤ ਕੀਤਾ ਹੈ।

ਉਨ੍ਹਾਂ ਗੁਰਾਂ ਨੇ ਹਿਰਦੇ ਦੇ ਅੰਤਰਿ = ਅੰਦਰੋਂ ਹੀ ਨਾਮ ਦਾ ਨਿਧਾਨੁ = ਖ਼ਜ਼ਾਨਾ ਪ੍ਰਗਟ ਕਰਕੇ ਦਿਖਾਇਆ = ਵਿਖਾਲ ਦਿੱਤਾ ਹੈ।

## ਗੁਰ ਕਾ ਸਬਦੁ; ਅਤਿ ਮੀਠਾ ਲਾਇਆ॥

ਹੁਣ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਅਤਿ = ਅਤਿਅੰਤ ਹੀ ਮੀਠਾ = ਪਿਆਰਾ ਲਾਇਆ = ਲੱਗ ਆਇਆ ਹੈ।

## ਨਾਨਕ, ਤ੍ਰਿਸਨ ਬੁਝੀ; ਮਨਿ ਤਨਿ ਸੁਖੁ ਪਾਇਆ॥੫॥੬॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਕਰਕੇ ਰਸਾਂ ਕਸਾਂ ਦੀ ਤ੍ਰਿਸਨ = ਪ੍ਰਬਲ ਇੱਛਾ ਬੁਝੀ = ਨਵਿਰਤ (ਬੁੱਝ) ਗਈ ਹੈ ਅਤੇ ਮਨਿ = ਹਿਰਦੇ ਤੇ ਤਨਿ = ਸਰੀਰ ਦੇ ਅੰਦਰ ਨਿਰੰਤਰ ਸੁਖੁ = ਅਨੰਦ ਸਰੂਪ ਬ੍ਰਹਮ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ॥੫॥੬॥੧੦॥

## ਰਾਗੁ ਬਿਲਾਵਲੁ ਮਹਲਾ ੪ ਘਰੁ ੩ ੴ ਸਤਿਗੁਰ ਪ੍ਰਸਾਦਿ॥

ਰਾਗੁ ਬਿਲਾਵਲੁ ਦੇ ਅੰਦਰ ਮਹਲਾ ੪ = ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੀਸਰੇ ਘਰੁ = ਸੁਰਤਾਲ ਵਿਚ ਅੰਮ੍ਰਿਤੁ ਰੂਪ ਉਪਦੇਸ਼ ਬਖ਼ਸ਼ਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਉਦਮ ਮਤਿ, ਪ੍ਰਭ ਅੰਤਰਜਾਮੀ; ਜਿਉ ਪ੍ਰੇਰੇ ਤਿਉ ਕਰਨਾ॥

ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪ੍ਰਭ = ਪਰਮੇਸ਼ਰ ਦੇ ਭਜਨ ਸਿਮਰਨ ਵਿਚ ਉਦਮ = ਪੁਰਖਾਰਥ, ਜਤਨ ਕਰਨ ਵਾਲੀ ਮਤਿ = ਬੁੱਧੀ ਸ੍ਰੇਸ਼ਟ ਹੈ **ਵਾ:** ਅੰਤਰਜਾਮੀ ਪ੍ਰਭੂ ਸਾਰਿਆਂ ਨੂੰ ਉੱਦਮ ਕਰਨ ਵਾਲੀ ਮੱਤੀ ਦੇਣ ਵਾਲਾ ਹੈ।

ਜਿਉ = ਜਿਵੇਂ ਪ੍ਰੇਰੇ = ਪ੍ਰੇਰਦਾ ਹੈ, ਤਿਉ = ਉਵੇਂ ਹੀ ਜੀਵਾਂ ਨੇ ਕਰਤਬ ਕਰਨਾ ਹੁੰਦਾ ਹੈ।

## ਜਿਉ ਨਟੂਆ ਤੰਤੁ ਵਜਾਏ ਤੰਤੀ; ਤਿਉ ਵਾਜਹਿ ਜੰਤ ਜਨਾ॥੧॥

ਜਿਉ = ਜਿਵੇਂ ਨਟੂਆ = ਨਾਟਕ ਕਰਨ ਵਾਲਾ ਤੰਤੀ = ਬੀਣਾ ਆਦਿ ਦੀ ਤੰਤੁ = ਤਾਰ ਨੂੰ ਵਜਾਏ = ਵਜਾਉਂਦਾ ਹੈ, ਉਵੇਂ ਹੀ ਉਹ ਵੱਜਦਾ ਹੈ, ਏਸੇ ਪ੍ਰਕਾਰ ਨਟ ਦੀ ਨਿਆਈਂ ਈਸ਼ਰ ਆਪਣੀ ਚੇਤਨ ਸੱਤਾ ਰੂਪੀ ਤਾਰ ਨੂੰ ਜਿਵੇਂ ਕਿਸੇ ਦੇ ਅੰਦਰ ਵਜਾਉਂਦਾ ਹੈ, ਤਿਉ = ਉਵੇਂ ਹੀ ਜਨਾ = ਜੀਵ ਰੂਪ ਜੰਤ = ਵਾਜੇ ਵਾਜਹਿ = ਵੱਜਦੇ ਹਨ ਭਾਵ ਉੱਤਮ, ਮੱਧਮ, ਕਨਿਸ਼ਟ ਆਦਿ ਸੁਭਾਵਾਂ ਕਰਕੇ ਕਿਰਿਆ ਕਰਦੇ ਹਨ॥੧॥

[ਅੰਗ ੭੯੯]

## ਜਪਿ ਮਨ; ਰਾਮ ਨਾਮੁ ਰਸਨਾ ॥

ਹੇ ਮੇਰੇ ਮਨਾਂ **ਵਾ:** ਜੋ ਮਨ = ਸ਼੍ਰੋਮਣੀ ਪਰਮੇਸ਼ਰ ਹੈ, ਉਸਦੇ ਰਾਮ ਨਾਮ ਨੂੰ ਰਸਨਾ = ਜੀਭਾ ਦੁਆਰਾ ਜਪਿ = ਜਪਨਾ ਭਾਵ ਉਚਾਰਨਾ ਕਰ।

## ਮਸਤਕਿ ਲਿਖਤ ਲਿਖੇ ਗੁਰੁ ਪਾਇਆ; ਹਰਿ ਹਿਰਦੈ ਹਰਿ ਬਸਨਾ ॥੧॥ਰਹਾਉ॥

ਜਿਸਦੇ ਮਸਤਕਿ = ਮੱਥੇ ਉਪਰ ਪੂਰਬਲੇ ਸ੍ਰੇਸ਼ਟ ਕਰਮਾਂ ਦੀ ਲਿਖਤ ਦੁਆਰਾ ਗੁਰੂ ਪ੍ਰਾਪਤੀ ਦੇ ਲੇਖ ਲਿਖੇ ਹਨ, ਉਸਨੇ ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ, ਉਸਦੇ ਹਿਰਦੈ = ਮਨ ਵਿਚ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਬਸਨਾ = ਵੱਸਦਾ ਹੈ ॥੧॥ਰਹਾਉ॥

## ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ; ਰਖਿ ਲੇਵਹੁ ਜਨੁ ਅਪਨਾ ॥

ਮਾਇਆ ਦੇ ਮੋਹ ਵਿਚ ਗਿਰਸਤਿ = ਫਸਿਆ ਹੋਇਆ ਪ੍ਰਾਨੀ = ਜੀਵ ਵਿਹਾਰਾਂ, ਜੂਨਾਂ ਵਿਚ ਭ੍ਰਮਤੁ = ਭਰਮਦਾ ਹੀ ਰਹਿੰਦਾ ਹੈ, ਹੇ ਮਹਾਰਾਜ! ਮੈਨੂੰ ਅਪਨਾ = ਆਪ ਦਾ ਜਨੁ = ਦਾਸ ਬਣਾ ਕੇ ਇਸ ਮਾਇਆ ਦੇ ਮੋਹ ਤੋਂ ਰਖਿ = ਬਚਾ ਲੇਵਹੁ = ਲਵੋ।

## ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ; ਹਰਿ ਰਾਖਿਓ ਹਰਿ ਸਰਨਾ ॥੨॥

ਜਿਉ = ਜਿਵੇਂ ਪ੍ਰਹਿਲਾਦ ਭਗਤ ਨੂੰ ਉਸਦੇ ਪਿਤਾ ਹਰਣਾਖਸ ਨੇ ਮਾਰਨ ਲਈ ਗ੍ਰਸਿਓ = ਫੜਿਆ ਸੀ, ਹੇ ਹਰਿ = ਹਰੀ ਤੂੰ ਆਪਣੀ ਸਰਨਾ = ਓਟ ਵਿਚ ਪਿਆ ਹੋਇਆ ਦੇਖ ਕੇ ਹਰਿ = ਨਰਸਿੰਘ ਰੂਪ ਧਾਰ ਕੇ ਉਸਦੀ ਰਾਖਿਓ = ਰੱਖਿਆ ਕੀਤੀ।

ਏਸੇ ਪ੍ਰਕਾਰ (ਪ੍ਰ + ਅਹਿਲਾਦੁ) ਪ੍ਰ = ਵਿਸ਼ੇਸ਼ ਕਰਕੇ ਅਹਿਲਾਦੁ = ਅਨੰਦ ਦੀ ਭਾਵਨਾ ਕਰਨ ਵਾਲੇ ਜਗਿਆਸੂ ਨੂੰ ਹਰਣਾਖਸਿ = ਸੋਨੇ ਜਿਹੀਆਂ ਪੀਲੀਆਂ ਅੱਖਾਂ ਵਾਲਾ ਭਾਵ ਸੋਨੇ ਆਦਿਕ ਵਿਚ ਚਿੱਤ ਨੂੰ ਲਾਉਣ ਵਾਲੇ ਅਤੇ ਦੁਨੀਆਂ ਦੇ ਪਦਾਰਥਾਂ ਵਿਚ ਅੱਖ ਲਗਾਉਣ ਵਾਲੇ ਅਗਿਆਨ ਨੇ ਪਕੜਿਆ ਹੋਇਆ ਹੈ, ਹੇ ਹਰੇ ਭਰੇ ਕਰਨ ਵਾਲੇ ਹਰੀ! ਜਿਸਨੇ ਇਸ ਅਗਿਆਨ ਤੋਂ ਬਚਣ ਲਈ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ, ਉਸਨੂੰ ਤੂੰ ਰੱਖਣਾ ਕੀਤਾ ਹੈ ॥੨॥

## ਕਵਨ ਕਵਨ ਕੀ ਗਤਿ ਮਿਤਿ ਕਹੀਐ; ਹਰਿ ਕੀਏ ਪਤਿਤ ਪਵੰਨਾ ॥

ਕਵਨ ਕਵਨ = ਕਿਸ-ਕਿਸ ਕੀ = ਦੀ ਗਤਿ = ਮੁਕਤ ਹੋਣ ਦੀ ਮਿਤਿ = ਮਰਿਆਦਾ ਕਹੀਐ = ਆਖਣਾ ਕਰੀਏ। ਹੇ ਹਰਿ = ਹਰੀ! ਤੂੰ ਤਾਂ ਪਤਿਤ = ਪਾਪੀ ਵੀ ਪਵੰਨਾ = ਪਵਿੱਤਰ ਕੀਏ = ਕਰ ਦਿੱਤੇ ਹਨ।

## ਓਹੁ ਢੋਵੈ ਢੋਰ, ਹਾਥਿ ਚਮੁ ਚਮਰੇ; ਹਰਿ ਉਧਰਿਓ ਪਰਿਓ ਸਰਨਾ ॥੩॥

ਓਹੁ = ਉਹ ਤੇਰਾ ਭਗਤ ਰਵਿਦਾਸ ਢੋਰ = ਮੋਏ ਹੋਏ ਪਸ਼ੂ ਢੋਵੈ = ਢੋਂਦਾ ਹੁੰਦਾ ਸੀ, ਅਤੇ ਲੋਕਾਂ ਵੱਲੋਂ ਕਹੀ ਜਾਣ ਵਾਲੀ ਨੀਵੀਂ ਜਾਤੀ ਦੇ ਚਮਰੇ = ਚਮਿਆਰ ਦੇ ਹਾਥਿ = ਹੱਥ ਵਿਚ ਸਦਾ ਚਮੁ = ਚੰਮੜਾ ਫੜਿਆ ਹੁੰਦਾ ਸੀ **ਵਾ:** ਚੰਮ ਦੇ ਚਮਰੇ = ਚਮੜੇ ਦੇ ਟੁਕੜੇ ਹੱਥ ਵਿਚ ਫੜੇ ਹੁੰਦੇ ਸੀ, ਪਰ ਹੇ ਹਰਿ = ਹਰੀ! ਉਹ ਵੀ ਤੇਰੀ ਸਰਨਾ = ਓਟ ਵਿਚ ਪਰਿਓ = ਪੈ ਕਰਕੇ ਸੰਸਾਰ-ਸਮੁੰਦ੍ਰ ਤੋਂ ਉਧਰਿਓ = ਤਰ ਗਿਆ ਹੈ ॥੩॥

ਇਉਂ ਬੇਨਤੀ ਕਰੀਏ ਕਿ :

## ਪ੍ਰਭ ਦੀਨ ਦਇਆਲ, ਭਗਤ ਭਵ ਤਾਰਨ; ਹਮ ਪਾਪੀ ਰਾਖੁ ਪਪਨਾ ॥

ਹੇ ਭਗਤ = ਸੇਵਕਾਂ ਨੂੰ ਭਵ = ਸੰਸਾਰ-ਸਮੁੰਦ੍ਰ ਤੋਂ ਤਾਰਨ = ਪਾਰ ਕਰਨ ਵਾਲੇ, ਦੀਨ = ਗ਼ਰੀਬਾਂ ਉਪਰ ਦਇਆਲ = ਦਿਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ! ਹਮ = ਅਸੀਂ ਪਾਪੀ = ਪਾਪ ਕਰਨ ਵਾਲੇ ਤੇਰੀ ਪਪਨਾ = ਸ਼ਰਣਾਗਤ ਵਿਚ ਆਏ ਹਾਂ **ਵਾ:** ਪਾਪੀ ਪਪਨਾ = ਪਾਪੀਆਂ ਦੇ ਵੀ ਪਾਪੀ ਹਾਂ, ਤੁਸੀਂ ਸਾਨੂੰ ਰਾਖੁ = ਰੱਖ ਲਵੋ **ਵਾ:** ਸਾਨੂੰ ਪਾਪੀਆਂ ਨੂੰ ਪਪਨਾ = ਪਾਪ ਕਰਨ ਵੱਲੋਂ ਬਚਾ ਲਵੋ।

## ਹਰਿ ਦਾਸਨ ਦਾਸ ਦਾਸ ਹਮ ਕਰੀਅਹੁ; ਜਨ ਨਾਨਕ ਦਾਸ ਦਾਸੰਨਾ ॥੪॥੧॥

ਹੇ ਹਰਿ = ਹਰੀ ! ਆਪਦੇ ਦਾਸਨ = ਸੇਵਕਾਂ ਦੇ ਦਾਸ = ਸੇਵਕਾਂ ਦਾ ਦਾਸ = ਸੇਵਕ ਹਮ = ਸਾਨੂੰ ਕਰੀਅਹੁ = ਕਰਨਾ ਕਰ **ਵਾ:** ਜੋ ਮਨ ਬਾਣੀ ਸਰੀਰ ਕਰਕੇ ਤੇਰੇ ਸੇਵਕਾਂ ਦੇ ਸੇਵਕ ਹਨ, ਸਾਨੂੰ ਉਨ੍ਹਾਂ ਦਾ ਸੇਵਕ ਬਣਾਉਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈ ਜਨ = ਦਾਸ ਤੇਰੇ ਦਾਸ = ਸੇਵਕਾਂ ਦਾ ਵੀ ਦਾਸੰਨਾ = ਸੇਵਕ ਹਾਂ **ਵਾ:** ਉਹ ਦਾਸ ਤੇਰੇ ਸਰੂਪ ਦੀ ਦਾਸੰਨਾ = ਦੱਸ ਪਾਉਣ ਵਾਲੇ ਹਨ ॥੪॥੧॥

## ਬਿਲਾਵਲੁ ਮਹਲਾ ੪ ॥

## ਹਮ ਮੂਰਖ ਮੁਗਧ ਅਗਿਆਨ ਮਤੀ; ਸਰਣਾਗਤਿ ਪੁਰਖ ਅਜਨਮਾ ॥

ਹੇ ਅਜਨਮਾ = ਜਨਮ ਮਰਣ ਤੋਂ ਰਹਿਤ ਪੁਰਖ = ਪੂਰਨ ਪਰਮੇਸ਼ਰ ! ਹਮ = ਅਸੀਂ ਵਿਹਾਰਾਂ ਵੱਲੋਂ ਮੂਰਖ, ਸ਼ਾਸਤ੍ਰ ਗਿਆਨ ਵੱਲੋਂ ਮੁਗਧ = ਬੇਸਮਝ ਅਤੇ ਅਗਿਆਨ = ਗਿਆਨ ਤੋਂ ਹੀਣੀ ਮਤੀ = ਬੁੱਧੀ ਵਾਲੇ ਹਾਂ, ਪ੍ਰੰਤੂ ਤੇਰੀ ਸਰਣਾਗਤਿ = ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਾਂ।

## ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ; ਹਮ ਪਾਥਰ ਹੀਨ ਅਕਰਮਾ ॥੧॥

ਹੇ ਮੇਰੇ = ਸਾਡੇ ਠਾਕੁਰ = ਪਰਮੇਸ਼ਰ ! ਤੂੰ ਕਿਰਪਾ = ਮਿਹਰ ਕਰਿ = ਕਰਕੇ ਸਾਡੀ ਲੱਜਾ ਰੱਖ ਲੇਵਹੁ = ਲਵੋ, ਹਮ = ਅਸੀਂ ਪਾਥਰ = ਪੱਥਰ ਦੀ ਨਿਆਈਂ ਜੜ੍ਹ ਤੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਵਾਲੇ ਹਾਂ, ਸ਼ੁੱਭ ਗੁਣਾਂ ਤੋਂ ਹੀਨ = ਖ਼ਾਲੀ ਅਤੇ ਅਕਰਮਾ = ਨਿਸ਼ਕਾਮ ਕਰਮਾਂ ਤੋਂ ਵੀ ਰਹਿਤ ਹਾਂ ॥੧॥

## ਮੇਰੇ ਮਨ; ਭਜੁ ਰਾਮ ਨਾਮੈ ਰਾਮਾ ॥

ਹੇ ਮੇਰੇ ਮਨਾਂ ! ਰਾਮ = ਰਮੇ ਹੋਏ ਰਾਮਾ = ਪਰਮੇਸ਼ਰ ਦਾ ਨਾਮੈ = ਨਾਮ ਭਜੁ = ਸਿਮਰਨਾ ਕਰ।

## ਗੁਰਮਤਿ ਹਰਿ ਰਸੁ ਪਾਈਐ; ਹੋਰਿ ਤਿਆਗਹੁ ਨਿਹਫਲ ਕਾਮਾ ॥੧॥ਰਹਾਉ॥

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਨੂੰ ਪਾਈਐ = ਪਾਉਣਾ ਕਰੀਦਾ ਹੈ, ਹੋਰ ਨਿਹਫਲ = ਵਿਅਰਥ ਸਕਾਮ ਕਰਮਾਂ ਰੂਪੀ ਕਾਮਾ = ਕੰਮਾਂ ਨੂੰ **ਵਾ:** ਕਾਮਾ = ਕਾਮਨਾਵਾਂ ਨੂੰ ਤਿਆਗਹੁ = ਛੱਡ ਦੇਣਾ ਕਰ ॥੧॥ਰਹਾਉ॥

## ਹਰਿ ਜਨ ਸੇਵਕ, ਸੇ ਹਰਿ ਤਾਰੇ; ਹਮ ਨਿਰਗੁਨ ਰਾਖੁ ਉਪਮਾ ॥

ਹੇ ਹਰਿ = ਹਰੀ ! ਜੋ ਤੇਰੇ ਸੇਵਕ = ਦਾਸ ਜਨ ਹਨ ਹੇ ਹਰਿ = ਹਰੀ ! ਸੇ = ਉਹ ਤੂੰ ਆਪ ਹੀ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰਨਾ ਕੀਤੇ ਹਨ **ਵਾ:** ਹੇ ਹਰੀ ! ਜੋ ਤੇਰੇ ਜਨ = ਭਗਤਾਂ ਨਾਲ ਮਿਲ ਕੇ ਸੇਵਕ = ਦਾਸਾ ਭਾਵ ਧਾਰਦੇ ਹਨ, ਉਨ੍ਹਾਂ ਦੇ ਅਗਿਆਨ ਆਦਿ ਦੁੱਖਾਂ ਨੂੰ ਹਰਿ = ਨਾਸ਼ ਕਰਕੇ ਤੂੰ ਆਪ ਸੰਸਾਰ-ਸਮੁੰਦ੍ਰ ਤੋਂ

ਤਾਰਨਾ ਕਰਦਾ ਹੈ, ਹਮ = ਸਾਨੂੰ ਨਿਰਗੁਨ = ਗੁਣ ਹੀਣਾਂ ਨੂੰ ਰਾਖੁ = ਰੱਖ ਲੈਣਾ ਕਰ, ਇਸ ਵਿਚ ਤੇਰੀ ਹੀ ਉਪਮਾ = ਵਡਿਆਈ ਹੈ **ਵਾ:** ਸਾਨੂੰ ਗੁਣਾਂ ਤੋਂ ਹੀਣਿਆਂ ਨੂੰ ਆਪਣੀ ਸ਼ਰਨ ਵਿਚ ਰੱਖ ਤਾਂ ਜੋ ਅਸੀਂ ਤੇਰੀ ਉਪਮਾ = ਵਡਿਆਈ ਕਰਦੇ ਰਹੀਏ।

**ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ; ਹਰਿ ਜਪੀਐ ਵਡੇ ਕਰੰਮਾ ॥੨॥**

ਹੇ ਮੇਰੇ ਠਾਕੁਰ = ਮਾਲਕ ਪਰਮੇਸ਼ਰ ! ਤੁਝ = ਤੇਰੇ ਤੋਂ ਬਿਨੁ = ਬਗ਼ੈਰ ਸਾਡਾ ਅਵਰੁ = ਹੋਰ ਕੋਈ ਰਾਖਾ ਨਹੀਂ ਹੈ, ਪਰ ਹੇ ਹਰਿ = ਹਰੀ ! ਵਡੇ = ਉੱਚੇ ਭਾਵ ਸ੍ਰੇਸ਼ਟ ਕਰੰਮਾਂ ਕਰਕੇ ਹੀ ਤੇਰਾ ਨਾਮ ਜਪੀਐ = ਜਪਣਾ ਕਰੀਦਾ ਹੈ ॥੨॥

**ਨਾਮ ਹੀਨ ਧ੍ਰਿਗੁ ਜੀਵਤੇ; ਤਿਨ ਵਡ ਦੂਖ ਸਹੰਮਾ ॥**

ਤੇਰੇ ਨਾਮ ਤੋਂ ਹੀਣ = ਖ਼ਾਲੀ ਪੁਰਖਾਂ ਦੇ ਜੀਵਤੇ = ਜਿਉਣੇ ਨੂੰ ਧ੍ਰਿਗੁ = ਧ੍ਰਿਕਾਰ ਹੈ, ਤਿਨ = ਉਨ੍ਹਾਂ ਨੂੰ ਜੰਮਣ ਮਰਨ ਦਾ ਵੱਡਾ ਦੁੱਖ ਅਤੇ ਅਗਿਆਨ ਦਾ ਵੱਡਾ ਸਹੰਮਾ = ਕਸ਼ਟ ਹੈ **ਵਾ:** ਬਹੁਤ ਵੱਡੇ ਦੁੱਖਾਂ ਨੂੰ ਸਹੰਮਾ = ਸਹਾਰਦੇ ਰਹਿੰਦੇ ਹਨ।

**ਓਇ ਫਿਰਿ ਫਿਰਿ ਜੋਨਿ ਭਵਾਈਅਹਿ; ਮੰਦਭਾਗੀ ਮੂੜ ਅਕਰਮਾ ॥੩॥**

ਜੋ ਮੰਦ ਭਾਗੀ = ਮੰਦੇ ਭਾਗਾਂ ਵਾਲੇ ਮੂੜ = ਮੂਰਖ ਅਤੇ ਅਕਰਮਾ = ਉੱਤਮ ਕਰਮਾਂ ਤੋਂ ਰਹਿਤ ਹੁੰਦੇ ਹਨ **ਵਾ:** ਮੰਦੇ ਕਾਮ ਕ੍ਰੋਧ ਆਦਿ ਵਿਕਾਰਾਂ ਦੇ ਭਾਗੀ = ਹਿੱਸੇਦਾਰ, ਮੂੜ ਬਿਰਤੀ ਵਾਲੇ ਵਿਸ਼ਈ ਪੁਰਸ਼ ਅਤੇ ਗੁਰਾਂ ਦੀ ਅਕਰਮਾ = ਕਿਰਪਾ ਤੋਂ ਰਹਿਤ ਹੁੰਦੇ ਹਨ, ਓਇ = ਉਹ ਫਿਰਿ ਫਿਰਿ = ਮੁੜ ਮੁੜ ਜੋਨਿ = ਜੂਨਾਂ ਵਿਚ ਭਵਾਈਅਹਿ = ਭੁਆਏਂ, ਫੇਰੇ ਜਾਂਦੇ ਹਨ ॥੩॥

**ਹਰਿ ਜਨ ਨਾਮੁ ਅਧਾਰੁ ਹੈ; ਧੁਰਿ ਪੂਰਬਿ ਲਿਖੇ ਵਡ ਕਰਮਾ ॥**

ਹੇ ਹਰਿ = ਹਰੀ ! ਤੇਰੇ ਜਨ = ਸੇਵਕਾਂ ਨੂੰ ਤੇਰੇ ਨਾਮ ਦਾ ਹੀ ਅਧਾਰੁ = ਆਸਰਾ ਹੈ, ਕਿਉਂਕਿ ਉਨ੍ਹਾਂ ਦੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਤੂੰ ਧੁਰਿ = ਆਦਿ ਤੋਂ ਹੀ ਆਪਣੀ ਪ੍ਰਾਪਤੀ ਦੇ ਵਡ = ਵੱਡੇ, ਸ੍ਰੇਸ਼ਟ ਕਰਮ ਲਿਖੇ = ਲਿਖ ਦਿੱਤੇ ਹਨ।

**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ; ਜਨ ਨਾਨਕ ਸਫਲੁ ਜਨੰਮਾ ॥੪॥੨॥**

ਗੁਰਿ = ਪੂਜਨੀਕ, ਚੇਤਨ ਸਰੂਪ ਸਤਿਗੁਰਿ = ਸੱਚੇ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਤੇਰਾ ਨਾਮ ਦ੍ਰਿੜਾਇਆ = ਦ੍ਰਿੜ੍ਹ, ਪ੍ਰਪੱਕ ਕਰਵਾਇਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨ = ਦਾਸਾਂ ਦਾ ਮਨੁੱਖਾ ਜਨੰਮਾ = ਜਨਮ ਸਫਲਾ = ਸਫਲ, ਪ੍ਰਮਾਣਨੀਕ ਹੈ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੋ ਕੇ ਮੁਕਤੀ ਰੂਪ ਫਲ ਨੂੰ ਪਾ ਕੇ ਸਫਲ ਜਨਮ ਵਾਲਾ ਹੋ ਗਿਆ ਹੈ ॥੪॥੨॥

**ਬਿਲਾਵਲੁ ਮਹਲਾ ੪ ॥**

**ਹਮਰਾ ਚਿਤੁ ਲੁਭਤ ਮੋਹਿ ਬਿਖਿਆ; ਬਹੁ ਦੁਰਮਤਿ ਮੈਲੁ ਭਰਾ ॥**

ਹੇ ਪ੍ਰਭੂ ! ਹਮਰਾ = ਸਾਡਾ ਚਿਤੁ = ਮਨ ਮੋਹਿ = ਮੋਹ ਅਤੇ ਬਿਖਿਆ = ਵਿਸ਼ਿਆਂ **ਵਾ:** ਬਿਖਿਆ = ਮਾਇਆ ਦੇ ਮੋਹ ਵਿਚ ਲੁਭਤ = ਲੁਭਾਇਮਾਨ ਹੋ ਰਿਹਾ ਹੈ ਅਤੇ ਬਹੁ = ਬਹੁਤ ਸਾਰੀ ਦੁਰਮਤਿ = ਖੋਟੀ ਮੱਤ ਰੂਪੀ

ਮੈਲੁ = ਮਲੀਨਤਾਈ ਨਾਲ ਭਰਾ = ਭਰਿਆ ਪਿਆ ਹੈ **ਵਾ:** ਖੋਟੀ ਸਿੱਖਿਆ ਤੇ ਪਾਪਾਂ ਦੀ ਮੈਲ ਨਾਲ ਭਰਿਆ ਹੋਇਆ ਹੈ।

## ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ; ਹਮ ਕਿਉ ਕਰਿ ਮੁਗਧ ਤਰਾ ॥੧॥

ਹੇ ਪ੍ਰਭ = ਪਰਮੇਸ਼ਰ ! ਅਸੀਂ ਤੁਮ੍ਰੀ = ਤੇਰੀ ਭਗਤੀ ਰੂਪੀ ਸੇਵਾ = ਟਹਿਲ ਕਰ ਨਹੀਂ ਸਕਹ = ਸਕਦੇ, ਫੇਰ ਹਮ = ਅਸੀਂ ਪਰਮਾਰਥ ਦੀ ਗਿਆਤ ਵੱਲੋਂ ਮੁਗਧ = ਬੇ-ਸਮਝ ਕਿਉ = ਕਿਵੇਂ ਕਰਿ = ਕਰਕੇ ਤਰਾ = ਤਰ ਸਕਦੇ ਹਾਂ ॥੧॥

## ਮੇਰੇ ਮਨ; ਜਪਿ ਨਰਹਰ ਨਾਮੁ ਨਰਹਰਾ ॥

ਹੇ ਮੇਰੇ ਮਨਾਂ ! ਨਰਹਰ = ਨਰਾਂ ਨੂੰ ਚੇਤਨ ਸੱਤਾ ਦੇ ਕੇ ਹਰਾ-ਭਰਾ ਕਰਨ ਵਾਲੇ ਅਤੇ ਨਰਹਰਾ = ਨਰਸਿੰਘ ਆਦਿ ਰੂਪ ਧਾਰਨ ਵਾਲੇ ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ।

## ਜਨ ਊਪਰਿ ਕਿਰਪਾ ਪ੍ਰਭਿ ਧਾਰੀ; ਮਿਲਿ ਸਤਿਗੁਰ ਪਾਰਿ ਪਰਾ ॥੧॥ਰਹਾਉ॥

ਹੇ ਪ੍ਰਭ = ਪਰਮੇਸ਼ਰ ! ਜਿਸ ਜਨ = ਪੁਰਸ਼ ਊਪਰਿ = ਉੱਤੇ ਤੂੰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਉਹ ਸਤਿਗੁਰੂ ਸਾਹਿਬ ਜੀ ਨੂੰ ਮਿਲ ਕਰਕੇ ਸੰਸਾਰ-ਸਮੁੰਦ੍ਰ ਤੋਂ ਪਾਰ ਪਰਾ = ਪੈ ਗਿਆ ਹੈ ਭਾਵ ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚ ਗਿਆ ਹੈ ॥੧॥ਰਹਾਉ॥

## ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ; ਹਰਿ ਦੇਹੁ ਮਤੀ ਜਸੁ ਕਰਾ ॥

ਹੇ ਹਮਰੇ = ਸਾਡੇ ਪਿਤਾ ਸਰੂਪ ਠਾਕੁਰ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਹੇ ਹਰਿ = ਹਰੀ ! ਮੈਨੂੰ ਸ਼ੁੱਭ ਮਤੀ = ਮੱਤ, ਸਿੱਖਿਆ ਦੇਹੁ = ਦੇਣਾ ਕਰ, ਜਿਸ ਨਾਲ ਮੈਂ ਤੇਰਾ ਜਸੁ = ਕੀਰਤਨ ਕਰਾਂ।

## ਤੁਮ੍ਰੈ ਸੰਗਿ ਲਗੇ ਸੇ ਉਧਰੇ; ਜਿਉ ਸੰਗਿ ਕਾਸਟ ਲੋਹ ਤਰਾ ॥੨॥

ਹੇ ਪਰਮੇਸ਼ਰ ! ਜੋ ਤੁਮ੍ਰੈ = ਤੇਰੇ ਸੰਗਿ = ਨਾਲ ਲਗੇ = ਜੁੜੇ ਹਨ ਭਾਵ ਤੇਰਾ ਸਿਮਰਨ ਕੀਤਾ ਹੈ, ਸੇ = ਉਹ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ, ਜਿਉ = ਜਿਵੇਂ ਕਾਸਟ = ਲੱਕੜ ਦੇ ਸੰਗਿ = ਨਾਲ ਲੱਗ ਕੇ ਲੋਹ = ਲੋਹਾ ਵੀ ਸਮੁੰਦ੍ਰ ਤੋਂ ਤਰ ਜਾਂਦਾ ਹੈ, ਇਉਂ ਲੋਹੇ ਦੀ ਨਿਆਈਂ ਕਠੋਰ ਚਿੱਤ ਵਾਲੇ ਲੱਕੜ ਦੀ ਨਿਆਈਂ ਸੰਤਾਂ ਮਹਾਤਮਾਂ ਦੀ ਸੰਗਤ ਕਰਕੇ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦੇ ਹਨ ॥੨॥

## ਸਾਕਤ ਨਰ ਹੋਛੀ ਮਤਿ ਮਧਿਮ; ਜਿਨ੍ ਹਰਿ ਹਰਿ ਸੇਵ ਨ ਕਰਾ ॥

ਉਨ੍ਹਾਂ ਸਾਕਤ = ਕਠੋਰ ਚਿੱਤ ਵਾਲੇ ਨਰ = ਪੁਰਸ਼ਾਂ ਦੀ ਮਤਿ = ਬੁੱਧੀ ਹੋਛੀ = ਤੁਛ ਅਤੇ ਮਧਿਮ = ਨੀਚ, ਸਕਾਮ ਕਰਮਾਂ ਵਾਲੀ ਹੈ, ਜਿਨ = ਜਿਨ੍ਹਾਂ ਨੇ ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਤੇਰੀ ਭਗਤੀ ਰੂਪ ਸੇਵ = ਸੇਵਾ, ਟਹਿਲ ਨੂੰ ਨਹੀਂ ਕਰਾ = ਕੀਤਾ।

## ਤੇ ਨਰ ਭਾਗਹੀਨ ਦੁਹਚਾਰੀ; ਓਇ ਜਨਮਿ ਮੁਏ ਫਿਰਿ ਮਰਾ ॥੩॥

ਤੇ = ਉਹ ਨਰ = ਪੁਰਸ਼ ਭਾਗਹੀਨ = ਭਾਗਾਂ ਤੋਂ ਹੀਣੇ ਤੇ ਦੁਹਚਾਰੀ = ਖੋਟੇ ਆਚਰਣ ਵਾਲੇ ਹਨ, ਓਇ = ਉਹ ਜਨਮਿ = ਜੰਮਦੇ ਮੁਏ = ਮਰਦੇ ਹੋਏ ਫਿਰਿ = ਮੁੜ-ਮੁੜ ਮਰਾ = ਮਰਦੇ ਰਹਿੰਦੇ ਹਨ ਭਾਵ ਹਲਟ ਦੀਆਂ ਟਿੰਡਾਂ ਵਾਂਗੂ ਚੱਕਰ ਕੱਟਦੇ ਹੋਏ ਆਵਾਗਵਨ ਵਿਚ ਪਏ ਰਹਿੰਦੇ ਹਨ ॥੩॥

## ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ; ਤੇ ਨ੍ਾਏ ਸੰਤੋਖ ਗੁਰ ਸਰਾ ॥

ਹੇ ਸੁਆਮੀ = ਮਾਲਕ ਹਰਿ = ਪ੍ਰਭੂ ! ਜਿਨ = ਜਿਨ੍ਹਾਂ ਕਉ = ਨੂੰ ਤੁਮ੍ = ਤੁਸੀਂ ਗੁਰਾਂ ਨਾਲ ਮੇਲਹੁ = ਮੇਲਣਾ ਕਰਦੇ ਹੋ, ਤੇ = ਉਹੋ ਹੀ ਸੰਤੋਖ ਆਦਿ ਗੁਣਾਂ ਦੇ ਸਰਾ = ਸਰੋਵਰ ਗੁਰੂ ਸਾਹਿਬ ਜੀ ਵਿਚ ਸ੍ਵਣ ਮੰਨਣ ਨਿਧਿਆਸਣ ਰੂਪ ਨ੍ਾਏ = ਇਸ਼ਨਾਨ ਕਰਦੇ ਹਨ।

## ਦੁਰਮਤਿ ਮੈਲੁ ਗਈ ਹਰਿ ਭਜਿਆ; ਜਨ ਨਾਨਕ ਪਾਰਿ ਪਰਾ ॥੪॥੩॥

ਹੇ ਹਰਿ = ਹਰੀ ! ਜਿਨ੍ਹਾਂ ਨੇ ਤੈਨੂੰ ਭਜਿਆ = ਸੇਵਨਾ ਕੀਤਾ ਹੈ, ਉਨ੍ਹਾਂ ਦੀ ਦੁਰਮਤਿ = ਖੋਟੀ ਮੱਤ ਰੂਪੀ ਮੈਲੁ = ਮਲੀਨਤਾਈ ਸਭ ਚਲੀ ਗਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜਨ = ਦਾਸ ਸੰਸਾਰ-ਸਮੁੰਦ੍ਰ ਤੋਂ ਪਾਰ ਪਰਾ = ਪੈ ਗਏ ਹਨ ਭਾਵ ਪਾਰਲੇ ਮੁਕਤ ਰੂਪੀ ਕਿਨਾਰੇ ਉਪਰ ਪਹੁੰਚ ਗਏ ਹਨ ॥੪॥੩॥

## ਬਿਲਾਵਲੁ ਮਹਲਾ ੪ ॥

## ਆਵਹੁ ਸੰਤ ਮਿਲਹੁ ਮੇਰੇ ਭਾਈ; ਮਿਲਿ ਹਰਿ ਹਰਿ ਕਥਾ ਕਰਹੁ ॥

ਹੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨੋਂ ਆਵਹੁ = ਆਉਣਾ ਕਰੋ, ਹੇ ਚੇਤਨ ਦੀ ਅੰਸ਼ ਹੋਣ ਕਰਕੇ ਮੇਰੇ = ਸਾਡੇ ਭਾਈ = ਭਰਾਵੋ, ਮਿਲਹੁ = ਮਿਲਣਾ ਕਰੋ ਅਤੇ ਮਿਲ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਸਰੂਪ, ਤਟੱਸਥੀ ਲੱਖਣਾ ਵਾਲੀ ਕਥਾ ਕਰਹੁ = ਕਰੋ **ਵਾ:** (ਕ + ਥਾ) ਕ = ਸੁੱਖ ਤੇ ਥਾ = ਅਸਥਾਨ ਭਾਵ ਜੋ ਸੁੱਖ, ਬ੍ਰਹਮਾਨੰਦ ਰੂਪੀ ਅਸਥਾਨ ਉਪਰ ਇਸਥਿਤ ਕਰਨ ਵਾਲੀ ਹੈ, ਉਸ ਕਥਾ ਨੂੰ ਉਚਾਰਨਾ ਕਰੋ।

## ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ; ਖੇਵਟੁ ਗੁਰ ਸਬਦਿ ਤਰਹੁ ॥੧॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਕਲਿਜੁਗ ਦੇ ਜੀਵਾਂ ਦਾ ਉੱਧਾਰ ਕਰਨ ਲਈ ਬੋਹਿਥੁ = ਜਹਾਜ਼ ਰੂਪ ਹੈ, ਗੁਰੂ ਸਾਹਿਬ ਖੇਵਟੁ = ਮਲਾਹ ਰੂਪ ਹਨ, ਉਨ੍ਹਾਂ ਦੇ ਸਬਦਿ = ਉਪਦੇਸ਼ ਰੂਪੀ ਅਨਕੂਲੀ ਪੌਣ ਦੁਆਰਾ ਸੰਸਾਰ-ਸਮੁੰਦ੍ਰ ਤੋਂ ਤਰਹੁ = ਤਰਨਾ ਕਰੋ ॥੧॥

## ਮੇਰੇ ਮਨ; ਹਰਿ ਗੁਣ ਹਰਿ ਉਚਰਹੁ ॥

ਹੇ ਮੇਰੇ ਮਨਾਂ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਉਚਰਹੁ = ਉਚਾਰਣ ਕਰ **ਵਾ:** ਹੇ ਮੇਰੇ ਮਨ ਦੇ ਪਿਆਰੇ ਸੰਤ ਜਨੋਂ ! ਹਰਿ = ਪਰਮੇਸ਼ਰ ਦੇ ਗੁਣ ਹਰਿ = ਹਰ ਵੇਲੇ ਉਚਾਰਦੇ ਰਹੋ।

## ਮਸਤਕਿ ਲਿਖਤ ਲਿਖੇ ਗੁਨ ਗਾਏ; ਮਿਲਿ ਸੰਗਤਿ ਪਾਰਿ ਪਰਹੁ ॥੧॥ਰਹਾਉ॥

ਜਿਨ੍ਹਾਂ ਨੇ ਮਸਤਕਿ = ਮੱਥੇ ਉਪਰ ਲਿਖੇ ਹੋਏ ਸ੍ਰੇਸ਼ਟ ਲਿਖਤ = ਲੇਖਾਂ ਅਨੁਸਾਰ ਪਰਮੇਸ਼ਰ ਦੇ ਗੁਣ ਗਾਏ = ਗਾਇਨ ਕੀਤੇ ਹਨ, ਉਨ੍ਹਾਂ ਦੀ ਸੰਗਤ ਨਾਲ ਮਿਲ ਕਰਕੇ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ ’ਤੇ ਪਰਹੁ = ਪੈਣਾ ਕਰੋ ॥੧॥ਰਹਾਉ॥

[ਅੰਗ ੮੦੦]

## ਕਾਇਆ ਨਗਰ ਮਹਿ ਰਾਮ ਰਸੁ ਊਤਮੁ; ਕਿਉ ਪਾਈਐ, ਉਪਦੇਸੁ ਜਨ ਕਰਹੁ ॥

ਇਸ ਕਾਇਆ = ਸਰੀਰ ਰੂਪੀ ਨਗਰ ਮਹਿ = ਵਿਚ ਊਤਮੁ = ਉੱਤਮ ਵਸਤੂ ਰਾਮ = ਪਰਮੇਸ਼ਰ ਦਾ

ਰਸੁ = ਪ੍ਰੇਮ ਹੈ **ਵਾ:** ਨਾਮ ਰੂਪੀ ਰਸ ਹੈ, ਹੇ ਹਰੀ ਦੇ ਜਨ = ਸੇਵਕੋ, ਸਾਡੇ ਤਾਈਂ ਇਹ ਉਪਦੇਸ = ਸਿੱਖਿਆ ਦੇਣਾ ਕਰਹੁ = ਕਰੋ, ਉਹ ਨਾਮ, ਪ੍ਰੇਮ ਕਿਉ = ਕਿਵੇਂ ਪਾਈਐ = ਪਾਉਣਾ ਕਰੀਏ ?

*ਉੱਤਰ :*

## ਸਤਿਗੁਰੁ ਸੇਵਿ, ਸਫਲ ਹਰਿ ਦਰਸਨੁ; ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥

ਸਤਿਗੁਰੂ ਸਾਹਿਬ ਜੀ ਦੀ ਸੇਵਿ = ਸੇਵਾ ਕਰਕੇ ਸਫਲ = ਸਹਿਤ ਗਿਆਨ ਫਲ ਦੇ ਹਰਿ = ਪਰਮੇਸ਼ਰ ਦਾ ਦਰਸ਼ਨ ਪ੍ਰਾਪਤ ਕਰ ਅਤੇ ਗੁਰਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਹਰੀ ਦੇ ਰਸੁ = ਪ੍ਰੇਮ ਰੂਪੀ ਅੰਮ੍ਰਿਤ ਨੂੰ **ਵਾ:** ਪ੍ਰੇਮ ਨੂੰ ਧਾਰਨ ਕਰਕੇ ਨਾਮ ਰੂਪੀ ਅੰਮ੍ਰਿਤ ਨੂੰ ਪੀਅਹੁ = ਪੀਣਾ ਕਰ ॥੨॥

## ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ; ਹਰਿ ਸੰਤਹੁ ਚਾਖਿ ਦਿਖਹੁ ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਰੂਪੀ ਨਾਮ ਰਸ ਹਰਿ = ਹਰੇਕ ਸ੍ਵਾਦਾਂ ਤੋਂ ਮੀਠਾ = ਮਿੱਠਾ ਕਲਿਆਣਕਾਰੀ ਹੈ, ਹੇ ਹਰਿ = ਹਰੀ ਦੇ ਸੰਤਹੁ = ਸੰਤ ਜਨੋਂ ! ਤੁਸੀਂ ਇਸ ਨਾਮ ਰਸ ਨੂੰ ਚਾਖਿ = ਚੱਖ ਭਾਵ ਧਾਰਨ ਕਰਕੇ ਦਿਖਹੁ = ਵੇਖਣਾ ਕਰੋ, ਇਸਦੇ ਅਨੰਦ ਬਰਾਬਰ ਹੋਰ ਕਈ ਅਨੰਦ ਨਹੀਂ ਹੈ।

## ਗੁਰਮਤਿ ਹਰਿ ਰਸੁ ਮੀਠਾ ਲਾਗਾ; ਤਿਨ ਬਿਸਰੇ ਸਭਿ ਬਿਖ ਰਸਹੁ ॥੩॥

ਜਿਨ੍ਹਾਂ ਗੁਰਮੁਖਾਂ ਨੂੰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਹਰੀ ਦਾ ਨਾਮ ਰਸ ਮੀਠਾ = ਮਿੱਠਾ, ਪਿਆਰਾ ਲਾਗਾ = ਲੱਗਾ ਹੈ, ਤਿਨ = ਉਨ੍ਹਾਂ ਦੇ ਸਭਿ = ਸਾਰੇ ਬਿਖ = ਵਿਸ਼ਿਆਂ, ਮਾਇਆ ਦੇ ਰਸਹੁ = ਰਸ ਬਿਸਰੇ = ਵਿੱਸਰ ਗਏ ਭਾਵ ਨਵਿਰਤ ਹੋ ਗਏ ਹਨ ॥੩॥

## ਰਾਮ ਨਾਮੁ ਰਸੁ ਰਾਮ ਰਸਾਇਣੁ; ਹਰਿ ਸੇਵਹੁ ਸੰਤ ਜਨਹੁ ॥

ਰਸਾਇਣੁ = ਰਸਾਂ ਦੇ ਘਰ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਰਸ ਸਭ ਤੋਂ ਉੱਤਮ ਹੈ **ਵਾ:** ਜੋ ਰਾਮ = ਰਮਿਆ ਹੋਇਆ, ਨਾਮ = ਪ੍ਰਸਿੱਧ ਰਸੁ = ਪ੍ਰੇਮ, ਰਾਮ = ਰਮੰਤੀ ਰਾਮ ਰਸਾਇਣੁ = ਰਸਾਂ ਦਾ ਘਰ ਹੈ, ਹੇ ਸੰਤਹੁ = ਸੰਤ ਜਨੋਂ ! ਉਸ ਹਰਿ = ਪਰਮੇਸ਼ਰ ਨੂੰ ਸੇਵਹੁ = ਸੇਵਨਾ ਕਰੋ।

## ਚਾਰਿ ਪਦਾਰਥ ਚਾਰੇ ਪਾਏ; ਗੁਰਮਤਿ ਨਾਨਕ ਹਰਿ ਭਜਹੁ ॥੪॥੪॥

ਜੋ ਚਾਰ ਪਦਾਰਥ = ਧਰਮ ਅਰਥ, ਕਾਮ, ਮੋਖ ਹਨ, ਇਹ ਚਾਰੇ ਹੀ ਗੁਰਮੁਖ ਜਨਾਂ ਨੇ ਪਾਏ = ਪਾਉਣਾ ਕੀਤੇ ਹਨ **ਵਾ:** ਇਹ ਚਾਰੇ = ਸੁੰਦਰ ਪਦਾਰਥ ਪਾ ਲਏ ਹਨ।

**ਵਾ:** ਇਸ ਮਨੁੱਖਾ ਜਨਮ ਵਿਚ ਚਾਰਿ ਪਦਾਰਥ = ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ, ਮੁਕਤ ਪਦਾਰਥ ਇਹ ਚਾਰੇ ਪਾ ਲਏ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦਾ ਭਜਹੁ = ਸਿਮਰਨ ਕਰੋ ॥੪॥੪॥

# ਬਿਲਾਵਲੁ ਮਹਲਾ ੪ ॥

## ਖਤ੍ਰੀ ਬ੍ਰਾਹਮਣੁ ਸੂਦੁ ਵੈਸੁ; ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥

ਹੇ ਭਾਈ ! ਖੱਤ੍ਰੀ, ਬ੍ਰਾਹਮਣ, ਸੂਦੁ = ਸ਼ੂਦਰ, ਵੈਸ਼ ਆਦਿ ਕੋ = ਕੋਈ ਵੀ ਜਪੈਨੀ = ਜਪਨੇ ਜੋਗ ਹਰਿ = ਪਰਮੇਸ਼ਰ ਦੇ ਨਾਮ ਰੂਪੀ ਮੰਤ੍ਰ ਨੂੰ ਜਾਪੈ = ਜਪ ਸਕਦਾ ਹੈ। ਜੈਸਾ ਕਿ :

**ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ॥੩॥** *(ਭੈਰਉ ਮ: ੫, ਅੰਗ ੧੧੫੦)*

## ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ; ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥

ਗੁਰੁ = ਪੂਜਨੀਕ ਸਤਿਗੁਰੁ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਪਾਰਬ੍ਰਹਮੁ = ਪਰਮੇਸ਼ਰ ਦਾ ਸਰੂਪ ਜਾਣ ਕਰਿ = ਕਰਕੇ ਪੂਜਹੁ = ਪੂਜਣਾ ਕਰੋ ਅਤੇ ਨਿਤ = ਨਿਤਾਪ੍ਰਤੀ ਦਿਨਸੁ = ਦਿਨ ਤੇ ਰੈਨੀ = ਰਾਤ ਸਭ ਸਮੇਂ ਸੇਵਹੁ = ਸੇਵਨਾ ਕਰੋ ॥੧॥

## ਹਰਿ ਜਨ; ਦੇਖਹੁ ਸਤਿਗੁਰੁ ਨੈਨੀ ॥

ਹੇ ਹਰਿ = ਹਰੀ ਦੇ ਜਨ = ਸੇਵਕੋ ! ਆਪਣੀਆਂ ਪ੍ਰਤੱਖ ਨੈਨੀ = ਅੱਖਾਂ **ਵਾ:** ਮਨ ਬੁੱਧ, ਵਿਵੇਕ ਵੈਰਾਗ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੈਨੀ = ਨੇਤ੍ਰਾਂ ਨਾਲ ਸਤਿਗੁਰੂ ਜੀ ਦੇ ਦਰਸ਼ਨ ਦੇਖਹੁ = ਵੇਖਣਾ ਕਰੋ।

## ਜੋ ਇਛਹੁ, ਸੋਈ ਫਲੁ ਪਾਵਹੁ; ਹਰਿ ਬੋਲਹੁ ਗੁਰਮਤਿ ਬੈਨੀ ॥੧॥ਰਹਾਉ॥

ਫੇਰ ਜੋ = ਜਿਹੜਾ ਕੁਝ ਵੀ ਇਛਹੁ = ਚਾਹੋਗੇ, ਸੋਈ = ਉਹੋ ਹੀ (ਧਰਮ, ਅਰਥ, ਕਾਮ, ਮੋਖ) ਫਲ ਪਾਵਹੁ = ਪਾ ਲਵੋਗੇ, ਇਸ ਲਈ ਗੁਰਮਤਿ = ਗੁਰੂ ਦੀ ਸਿੱਖਿਆ ਦੇ ਬੈਨੀ = ਬਚਨਾਂ ਨੂੰ ਕਮਾ ਕਰਕੇ ਹਰਿ = ਪਰਮੇਸ਼ਰ ਦਾ ਜੱਸ ਬੋਲਹੁ = ਬੋਲਣਾ ਕਰੋ ॥੧॥ਰਹਾਉ॥

## ਅਨਿਕ ਉਪਾਵ ਚਿਤਵੀਅਹਿ ਬਹੁਤੇਰੇ; ਸਾ ਹੋਵੈ ਜਿ ਬਾਤ ਹੋਵੈਨੀ ॥

ਜੇਕਰ ਸਰੀਰ ਕਰਕੇ ਅਨਿਕ = ਅਨੇਕਾਂ ਉਪਾਵ = ਯਤਨ ਕਰੀਏ ਅਤੇ ਮਨ ਕਰਕੇ ਬਹੁਤੇਰੇ = ਬੇਅੰਤ ਚਿਤਵੀਅਹਿ = ਚਿਤਵਣੀਆਂ ਕਰੀਏ, ਪ੍ਰੰਤੂ ਸਾ = ਉਹੋ ਹੀ ਹੋਵੈ = ਹੁੰਦਾ ਹੈ, ਜਿ = ਜਿਹੜੀ ਪਰਮੇਸ਼ਰ ਦੀ ਰਜ਼ਾ ਵਿੱਚੋਂ ਬਾਤ = ਗੱਲ ਹੋਵੈਨੀ = ਹੋਣੀ ਹੈ।

## ਅਪਨਾ ਭਲਾ ਸਭੁ ਕੋਈ ਬਾਛੈ; ਸੋ ਕਰੇ, ਜਿ ਮੇਰੈ ਚਿਤਿ ਨ ਚਿਤੈਨੀ ॥੨॥

ਅਪਨਾ = ਆਪ ਦਾ ਭਲਾ = ਚੰਗਾ ਤਾਂ ਸਭ ਕੋਈ ਹੀ ਬਾਛੈ = ਚਾਹੁੰਦਾ ਹੈ, ਪ੍ਰੰਤੂ ਪਰਮੇਸ਼ਰ ਸੋ = ਉਹ ਕਰਤੱਬ ਕਰੇ = ਕਰਦਾ ਹੈ, ਜਿ = ਜਿਹੜਾ ਮੇਰੈ = ਸਾਡੇ ਚਿੱਤ ਦੇ ਚਿਤੈਨੀ = ਚੇਤੇ **ਵਾ:** ਚਿੱਤ ਦੀ ਚਿਤਵਨੀ ਵਿਚ ਵੀ ਨਹੀਂ ਹੁੰਦਾ ॥੨॥

## ਮਨ ਕੀ ਮਤਿ ਤਿਆਗਹੁ ਹਰਿ ਜਨ; ਏਹਾ ਬਾਤ ਕਠੈਨੀ ॥

ਹੇ ਹਰਿ = ਪਰਮੇਸ਼ਰ ਦੇ ਜਨ ਸੇਵਕੋ ! ਆਪਣੇ ਮਨ = ਹਿਰਦੇ ਕੀ = ਦੀ ਹਉਮੈ ਭਾਵ ਵਾਲੀ ਮਤਿ = ਮੱਤੀ ਤਿਆਗਹੁ = ਛੱਡਣਾ ਕਰੋ, ਪਰ ਏਹਾ = ਇਹ ਬਾਤ = ਗੱਲ ਬਹੁਤ ਕਠੈਨੀ = ਕਠਨ ਔਖੀ ਹੈ।

## ਅਨਦਿਨੁ ਹਰਿ ਹਰਿ ਨਾਮੁ ਧਿਆਵਹੁ; ਗੁਰ ਸਤਿਗੁਰ ਕੀ ਮਤਿ ਲੈਨੀ ॥੩॥

ਅਨਦਿਨੁ = ਰਾਤ ਦਿਨ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹੁ = ਆਰਾਧਨਾ ਕਰੋ, ਇਹ ਗੁਰ = ਪੂਜਨੀਕ ਸਤਿਗੁਰੂ ਸਾਹਿਬ ਜੀ ਕੀ = ਦੀ ਮਤਿ = ਸਿੱਖਿਆ ਨੈਨੀ = ਲੈਣਾ ਕਰੋ ॥੩॥

## ਮਤਿ ਸੁਮਤਿ ਤੇਰੈ ਵਸਿ ਸੁਆਮੀ; ਹਮ ਜੰਤ ਤੂ ਪੁਰਖੁ ਜੰਤੈਨੀ ॥

ਹੇ ਸੁਆਮੀ = ਮਾਲਕ ਪਰਮੇਸ਼ਰ ! ਸ਼ਾਸਤ੍ਰਾਂ ਦੇ ਵਿਚਾਰ ਵਾਲੀ ਮਤਿ = ਬੁੱਧੀ ਅਤੇ ਪਰਮਾਰਥ ਦੇ ਵਿਚਾਰ ਵਾਲੀ ਸੁਮਤਿ = ਸ੍ਰੇਸ਼ਟ (ਆਤਮ ਵਿਸ਼ੈਣੀ) ਬੁੱਧੀ ਤੇਰੇ ਹੀ ਵਸਿ = ਅਧੀਨ ਹੈ **ਵਾ:** ਮਤਿ = ਬੁੱਧੀ ਦੇ ਅੰਦਰ

ਸੁਮਤਿ = ਸ੍ਰੇਸ਼ਟ ਗੁਰਮਤਿ ਪ੍ਰਾਪਤ ਹੋਣੀ ਤੇਰੇ ਹੀ ਵੱਸ ਹੈ, ਅਸੀਂ ਜੀਵ ਤਾਂ ਜੰਤ = ਵਾਜਿਆਂ ਦੀ ਨਿਆਈਂ ਹਾਂ ਅਤੇ ਤੂੰ ਕਰਤਾ ਪੁਰਖ ਸਾਨੂੰ ਜੰਤੈਨੀ = ਵਜਾਉਣ ਭਾਵ ਕਿਰਿਆ ਕਰਾਉਣ ਵਾਲਾ ਵਜੰਤ੍ਰੀ ਹੈਂ।

## ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ; ਜਿਉ ਭਾਵੈ ਤਿਵੈ ਬੁਲੈਨੀ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੇ = ਦੇ ਕਰਤੇ = ਰਚਨਹਾਰ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਜਿਉ = ਜਿਵੇਂ ਤੈਨੂੰ ਭਾਉਂਦਾ ਹੈ, ਤਿਵੇਂ ਉਵੇਂ ਹੀ ਸਾਨੂੰ ਜੀਵਾਂ ਰੂਪੀ ਵਾਜਿਆਂ ਨੂੰ ਬੁਲੈਨੀ = ਬੁਲਾਉਂਦੇ ਹੋ **ਵਾ:** ਅਸੀਂ ਉਵੇਂ ਹੀ ਬੁਲੈਨੀ = ਬੋਲਦੇ ਹਾਂ ॥੪॥੫॥

## ਬਿਲਾਵਲੁ ਮਹਲਾ ੪ ॥

## ਅਨਦ ਮੂਲੁ ਧਿਆਇਓ ਪੁਰਖੋਤਮੁ; ਅਨਦਿਨੁ ਅਨਦ ਅਨੰਦੇ ॥

ਜਿਸ ਨੇ ਸਾਰੇ ਅਨਦ = ਅਨੰਦਾਂ ਦੇ ਮੂਲੁ = ਮੁੱਢ ਤੇ ਪੁਰਖੋਤਮੁ = ਉੱਤਮ ਪੁਰਖ ਪ੍ਰਭੂ ਦਾ ਨਾਮ ਧਿਆਇਓ = ਅਰਾਧਿਆ ਹੈ **ਵਾ:** ਜਿਸਨੇ ਅਨੰਦ ਸਰੂਪ, ਜਗਤ ਦੇ ਮੂਲ ਕਾਰਨ ਰੂਪ ਪ੍ਰਭੂ ਨੂੰ ਧਿਆਇਆ ਹੈ, ਉਹ ਪੁਰਖੋਤਮੁ = ਉੱਤਮ ਪੁਰਖ ਹੈ ਅਤੇ ਉਸ ਨੂੰ ਅਨਦਿਨੁ = ਰਾਤ ਦਿਨ ਅਨਦ ਅਨੰਦੇ ਹੀ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਉਹ ਅਨੰਦ ਸਰੂਪ ਨੂੰ ਵੇਖ ਕੇ, ਅਨੰਦਿਤ ਹੋ ਜਾਂਦਾ ਹੈ **ਵਾ:** ਉਹ (ਅਨ + ਦ) ਦ = ਦ੍ਵੈਤ ਤੋਂ ਅਨ = ਰਹਿਤ ਹੋ ਕੇ ਅਨੰਦ ਦੇ ਸਹਿਤ ਰਹਿੰਦਾ ਹੈ।

## ਧਰਮ ਰਾਇ ਕੀ ਕਾਣਿ ਚੁਕਾਈ; ਸਭਿ ਚੂਕੇ ਜਮ ਕੇ ਛੰਦੇ ॥੧॥

ਉਸਨੇ ਧਰਮ ਰਾਇ = ਧਰਮ ਰਾਜੇ ਕੀ = ਦੀ ਸਾਰੀ ਕਾਣਿ = ਕਣੌਤ ਚੁਕਾਈ = ਚੁੱਕ ਦਿੱਤੀ ਹੈ ਅਤੇ ਜਮ = ਜਮਦੂਤਾਂ ਕੇ = ਦੇ ਵੀ ਸਭਿ = ਸਾਰੇ ਛੰਦੇ = ਬੰਧਨ **ਵਾ:** ਮੁਹਛੰਦਗੀ, ਅਧੀਨਤਾ ਦੇ ਬਚਨ ਚੂਕੇ = ਚੁੱਕੇ, ਨਵਿਰਤ ਹੋ ਗਏ ਹਨ ॥੧॥

## ਜਪਿ ਮਨ; ਹਰਿ ਹਰਿ ਨਾਮੁ ਗੋੁਬਿੰਦੇ ॥

ਹੇ ਮਨਾਂ ! ਤੂੰ ਵੀ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਗੋੁਬਿੰਦੇ = ਪਰਮੇਸ਼ਰ ਦੇ ਨਾਮ ਨੂੰ ਸਨਮੁਖ ਬਿਰਤੀ ਕਰਕੇ ਸਦਾ ਜਪਿ = ਜਪਿਆ ਕਰ।

## ਵਡਭਾਗੀ ਗੁਰੁ ਸਤਿਗੁਰੁ ਪਾਇਆ; ਗੁਣ ਗਾਏ ਪਰਮਾਨੰਦੇ ॥੧॥ਰਹਾਉ॥

ਵਡਭਾਗੀ = ਵੱਡੇ ਭਾਗਾਂ ਕਰਕੇ **ਵਾ:** ਵੱਡੇ ਭਾਗਾਂ ਵਾਲਿਆਂ ਨੇ ਗੁਰੁ = ਪੂਜਨੀਕ ਸਤਿਗੁਰੂ ਨੂੰ ਪਾਇਆ = ਪ੍ਰਾਪਤ ਕੀਤਾ ਹੈ ਅਤੇ ਪਰਮਾਨੰਦੇ = ਵੱਡੇ ਅਨੰਦ ਸਰੂਪ ਪ੍ਰਭੂ ਦੇ ਗੁਣ ਗਾਏ = ਗਾਉਣਾ ਕੀਤੇ ਹਨ **ਵਾ:** ਪ੍ਰਭੂ ਦੇ ਗੁਣ ਗਾ ਕੇ ਪਰਮਾਨੰਦ ਸਰੂਪ ਹੀ ਹੋ ਗਏ ਹਨ ॥੧॥ਰਹਾਉ॥

## ਸਾਕਤ ਮੂੜ ਮਾਇਆ ਕੇ ਬਧਿਕ; ਵਿਚਿ ਮਾਇਆ ਫਿਰਹਿ ਫਿਰੰਦੇ ॥

ਸਾਕਤ = ਕਠੋਰ ਚਿੱਤ ਵਾਲੇ, ਮੂੜ = ਮੂਰਖ ਮਾਇਆ ਕੇ = ਦੇ ਹੀ ਬਧਿਕ = ਸ਼ਿਕਾਰੀ ਬਣੇ ਹੋਏ ਹਨ **ਵਾ:** ਮਾਇਆ ਵਿਚ ਲੱਗ ਕੇ ਬਧਿਕ = ਹਿੰਸਕ ਹੋ ਰਹੇ ਹਨ **ਵਾ:** ਮਾਇਆ ਦੇ ਵਿਚ ਹੀ ਬਧਿਕ = ਬੱਝੇ ਹੋਏ ਹਨ ਅਤੇ ਮਾਇਆ ਵਿਚ ਫਿਰਹਿ ਫਿਰੰਦੇ = ਫਿਰਦੇ ਹੀ ਫਿਰਦੇ ਰਹਿੰਦੇ ਹਨ। ਮਾਇਆ ਦੇ ਫੇਰਿਆਂ ਵਿਚ ਵਿਅਰਥ ਭਟਕਦੇ ਹਨ **ਵਾ:** ਆਪ ਮਾਇਆ ਵਿਚ ਫਿਰਦੇ ਹਨ ਅਤੇ ਹੋਰਨਾਂ ਨੂੰ ਫੇਰਦੇ ਹਨ।

## ਤ੍ਰਿਸਨਾ ਜਲਤ ਕਿਰਤ ਕੇ ਬਾਧੇ; ਜਿਉ ਤੇਲੀ ਬਲਦ ਭਵੰਦੇ ॥੨॥

ਉਹ ਕਿਰਤ = ਕੀਤੇ ਹੋਏ ਕਰਮਾਂ ਕੇ = ਦੇ ਸੰਸਕਾਰਾਂ ਨਾਲ ਬਾਧੇ = ਬੱਝੇ ਹੋਏ, ਤ੍ਰਿਸ਼ਨਾ ਦੀ ਅੱਗ ਵਿਚ ਹੀ ਜਲਤ = ਸੜਦੇ ਰਹਿੰਦੇ ਹਨ ਅਤੇ ਮਾਇਆ ਦੀ ਪ੍ਰਾਪਤੀ ਵਾਸਤੇ ਇਉਂ ਫਿਰਦੇ ਹਨ, ਜਿਉ = ਜਿਵੇਂ ਤੇਲੀ = ਤੇਲੀਆਂ (ਤੇਲ ਕੱਢਣ ਵਾਲਿਆਂ) ਦੇ ਬਲਦ = ਬੈਲ ਕੋਹਲੂ ਦੁਆਲੇ ਹੀ ਸਦਾ ਭਵੰਦੇ = ਭੌਂਦੇ ਫਿਰਦੇ ਹਨ।

ਅਰਥਾਤ ਜਿਵੇਂ ਤੇਲੀ ਤੇਲ ਕੱਢਣ ਲਈ ਬਲਦਾਂ ਨੂੰ ਜੋੜ ਕੇ ਉਨ੍ਹਾਂ ਦੀਆਂ ਅੱਖਾਂ ਅੱਗੇ ਖੋਪੇ ਲਾ ਦਿੰਦੇ ਹਨ ਤੇ ਸਾਰੀ ਦਿਹਾੜੀ ਕੋਹਲੂ ਦੁਆਲੇ ਫੇਰੀ ਜਾਂਦੇ ਹਨ, ਬਲਦ ਸੋਚਦੇ ਹਨ ਕਿ ਅਸੀਂ ਬਹੁਤ ਸਾਰਾ ਪੈਂਡਾ ਤਹਿ ਕਰ ਲਿਆ ਹੋਣਾ ਹੈ, ਪਰ ਜਦੋਂ ਸ਼ਾਮ ਨੂੰ ਤੇਲੀ ਅੱਖਾਂ ਨਾਲੋਂ ਖੋਪੇ ਖੋਲ੍ਹਦੇ ਹਨ ਤਾਂ ਬਲਦ ਆਪਣੇ ਆਪ ਨੂੰ ਉਥੇ ਹੀ ਖੜਾ ਦੇਖਦੇ ਹਨ। ਏਸੇ ਪ੍ਰਕਾਰ ਮਾਇਆ ਰੂਪੀ ਤੇਲੀ ਨੇ ਜੂਨੀਆਂ ਵਿਚ ਫੇਰਨ ਰੂਪੀ ਤੇਲ ਕੱਢਣ ਲਈ ਜੀਵ ਰੂਪੀ ਬਲਦਾਂ ਨੂੰ ਆਸਾਂ ਵਿਚ ਜੋੜ ਕੇ ਇਨ੍ਹਾਂ ਦੀਆਂ ਮਨ ਬੁੱਧ ਰੂਪੀ ਅੱਖਾਂ ਉਪਰ ਭਰਮ ਤੇ ਅਗਿਆਨ ਦੇ ਖੋਪੇ ਲਾਏ ਹੋਏ ਹਨ, ਇਹ ਜੀਵ ਰੂਪੀ ਬਲਦ ਸਾਰਾ ਦਿਨ, ਸਾਰੀ ਜ਼ਿੰਦਗੀ ਇਸਤ੍ਰੀ ਪੁੱਤ੍ਰਾਂ ਆਦਿ ਪਰਿਵਾਰ ਰੂਪੀ ਕੋਹਲੂ ਦੇ ਦੁਆਲੇ ਹੀ ਭਟਕਦੇ ਰਹਿੰਦੇ ਹਨ, ਇਹ ਸੋਚਦੇ ਹਨ ਕਿ ਅਸੀਂ ਜ਼ਿੰਦਗੀ ਦਾ ਬਹੁਤ ਸੋਹਣਾ ਸਫ਼ਰ ਤਹਿ ਕਰ ਲਿਆ ਹੈ, ਪਰ ਜਦੋਂ ਪ੍ਰਲੋਕ ਵਿਚ ਜਮਦੂਤਾਂ ਦਾ ਡੰਡਾ ਸਿਰ ਵਿਚ ਵੱਜਦਾ ਹੈ, ਤਦੋਂ ਇਨ੍ਹਾਂ ਦੇ ਭਰਮ ਤੇ ਅਗਿਆਨ ਰੂਪੀ ਖੋਪੇ ਲੱਥ ਜਾਂਦੇ ਹਨ, ਫੇਰ ਦੇਖਦੇ ਹਨ ਕਿ ਅਸੀਂ ਤਾਂ ਮਾਇਆ ਵਿਚ ਗ੍ਰਸੇ ਹੋਏ ਉਥੇ ਹੀ ਖੜੇ ਹਾਂ, ਰੱਬ ਦੀ ਪ੍ਰਾਪਤੀ ਵਾਸਤੇ ਕੋਈ ਵੀ ਸਾਧਨ ਨਹੀਂ ਕੀਤਾ ॥੨॥

## ਗੁਰਮੁਖਿ ਸੇਵ ਲਗੇ ਸੇ ਉਧਰੇ; ਵਡਭਾਗੀ ਸੇਵ ਕਰੰਦੇ ॥

ਜੋ ਗੁਰਮੁਖਿ ਬਣ ਕੇ ਗੁਰਾਂ ਦੀ ਸੇਵ = ਟਹਿਲ ਵਿਚ ਲੱਗੇ ਹੋਏ ਹਨ, ਸੇ = ਉਹ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ, ਪ੍ਰੰਤੂ ਵਡਭਾਗੀ = ਵੱਡੇ ਭਾਗਾਂ ਵਾਲੇ ਹੀ ਗੁਰਾਂ ਦੀ ਸੇਵ = ਟਹਿਲ ਕਰੰਦੇ = ਕਰਦੇ ਹਨ **ਵਾ:** ਜੋ ਭਗਤੀ ਰੂਪੀ ਸੇਵਾ ਕਰਦੇ ਹਨ, ਉਹ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ।

## ਜਿਨ੍ ਹਰਿ ਜਪਿਆ, ਤਿਨ ਫਲੁ ਪਾਇਆ; ਸਭਿ ਤੂਟੇ ਮਾਇਆ ਫੰਦੇ ॥੩॥

ਜਿਨ੍ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪਿਆ = ਜਪਣਾ ਕੀਤਾ ਹੈ, ਤਿਨ = ਉਨ੍ਹਾਂ ਨੇ ਬ੍ਰਹਮ ਗਿਆਨ, ਮੁਕਤੀ, ਸਰੂਪ ਦੀ ਸਖਿਆਤਤਾ ਰੂਪੀ ਫਲ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਦੇ ਮਾਇਆ ਦੇ ਸਭਿ = ਸਾਰੇ ਫੰਦੇ = ਫਾਹੇ ਤੂਟੇ = ਟੁੱਟ ਗਏ ਹਨ ॥੩॥

## ਆਪੇ ਠਾਕੁਰੁ ਆਪੇ ਸੇਵਕੁ; ਸਭੁ ਆਪੇ ਆਪਿ ਗੋਵਿੰਦੇ ॥

ਉਹ ਜਾਣਦੇ ਹਨ ਕਿ ਪ੍ਰਭੂ ਆਪੇ = ਆਪ ਹੀ ਠਾਕੁਰੁ = ਮਾਲਕ ਰੂਪ ਹੈ, ਆਪੇ = ਆਪ ਹੀ ਸੇਵਕ = ਦਾਸ ਰੂਪ ਹੈ, ਆਪੇ = ਆਪ ਹੀ ਗੋਵਿੰਦੇ = ਪਰਮੇਸ਼ਰ ਸਭੁ = ਸਰਬ ਰੂਪ ਹੋ ਰਿਹਾ ਹੈ **ਅਥਵਾ** ਆਪ ਹੀ ਠਾਕਰ ਭਾਵ ਈਸ਼ਰ ਰੂਪ ਹੈ, ਆਪ ਹੀ ਸੇਵਕ ਭਾਵ ਜੀਵ ਰੂਪ ਹੈ, ਆਪ ਹੀ ਸਾਰਿਆਂ ਦਾ ਆਤਮਾ ਰੂਪ ਹੈ, ਆਪ ਹੀ (ਗੋ + ਵਿੰਦੇ) ਗੋ = ਇੰਦ੍ਰੀਆਂ ਦਾ ਵਿੰਦੇ = ਪ੍ਰੇਰਕ, ਪ੍ਰਕਾਸ਼ਕ ਹੈ।

## ਜਨ ਨਾਨਕ, ਆਪੇ ਆਪਿ ਸਭੁ ਵਰਤੈ; ਜਿਉ ਰਾਖੈ ਤਿਵੈ ਰਹੰਦੇ ॥੪॥੬॥

ਸਤਿਗੁਰੂ ਸਾਹਿਬ ਜੀ ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਪਰਮੇਸ਼ਰ ਆਪੇ ਆਪ ਹੀ ਸਭੁ = ਸਾਰਿਆਂ ਵਿਚ ਵਰਤੈ = ਵਰਤ ਰਿਹਾ ਹੈ, ਜਿਉ = ਜਿਵੇਂ ਉਹ ਰਾਖੈ = ਰੱਖਦਾ ਹੈ, ਤਿਵੈ = ਉਵੇਂ ਹੀ ਜੀਵ ਰਹੰਦੇ = ਰਹਿੰਦੇ ਹਨ ॥੪॥੬॥

# ੧ੴ ਸਤਿਗੁਰ ਪ੍ਰਸਾਦਿ ॥

# ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਰਾਗ ਬਿਲਾਵਲੁ ਅੰਦਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਘਰੁ ੧੩ = ਤੇਰ੍ਹਵੇਂ ਸੁਰਤਾਲ ਵਿਚ ਪੜਤਾਲ[੧] ਛੰਦ ਦੁਆਰਾ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ।

## ਬੋਲਹੁ ਭਈਆ; ਰਾਮ ਨਾਮੁ ਪਤਿਤ ਪਾਵਨੋ ॥

ਹੇ ਭਈਆ = ਭਾਈ ! ਉਸ ਪ੍ਰਭੂ ਦੇ ਗੁਣ ਬੋਲਹੁ = ਉਚਾਰਨ ਕਰੋ, ਜੋ ਰਾਮ = ਪਰਮੇਸ਼ਰ ਆਪਣੇ ਨਾਮ ਦੁਆਰਾ ਪਤਿਤ = ਪਾਪੀਆਂ ਨੂੰ ਪਾਵਨੋ = ਪਵਿੱਤਰ ਕਰਨ ਵਾਲਾ ਹੈ।

[ਅੰਗ ੮੦੧]

## ਹਰਿ; ਸੰਤ ਭਗਤ ਤਾਰਨੋ ॥ ਹਰਿ; ਭਰਿਪੁਰੇ ਰਹਿਆ ॥

ਹਰਿ = ਪਰਮੇਸ਼ਰ ਆਪਣੇ ਸੰਤ = ਸ਼ਾਂਤ ਚਿੱਤ ਮਹਾਤਮਾਂ, ਭਗਤ = ਭਗਤੀ ਕਰਨ ਵਾਲੇ ਸੇਵਕਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨੋ = ਪਾਰ ਕਰਨ ਵਾਲਾ ਹੈ, ਤਾਰਨ ਵਾਲਾ ਹੈ।

ਹਰਿ = ਪਰਮੇਸ਼ਰ ਅਕਾਸ਼ ਆਦਿ ਸਭ ਥਾਵਾਂ ਵਿਚ ਭਰਿਪੁਰੇ = ਲਬਾਲਬ ਪੂਰਨ, ਵਿਆਪਕ ਹੋ ਰਹਿਆ = ਰਿਹਾ ਹੈ।

## ਜਲਿ ਥਲੇ; ਰਾਮ ਨਾਮੁ ॥ ਨਿਤ ਗਾਈਐ; ਹਰਿ ਦੂਖ ਬਿਸਾਰਨੋ ॥੧॥ਰਹਾਉ॥

ਜਲਿ = ਤਰਲ ਥਾਵਾਂ ਤੇ ਥਲੇ = ਖ਼ੁਸ਼ਕ ਥਾਵਾਂ ਵਿਚ ਰਾਮ = ਪਰਮੇਸ਼ਰ ਦਾ ਨਾਮ ਵੱਸ ਰਿਹਾ ਹੈ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਰਾਮ ਦਾ ਨਾਮ ਵਿਆਪਕ ਹੈ **ਵਾ:** ਜਿਨ੍ਹਾਂ ਦਾ ਚਿੱਤ ਜਲ ਦੀ ਨਿਆਈਂ ਪ੍ਰੇਮ ਵਿਚ ਭਿੱਜਾ ਪਿਆ ਹੈ, ਉਨ੍ਹਾਂ ਨੂੰ ਰਾਮ ਦੇ ਨਾਮ ਦੁਆਰਾ ਸਰੂਪ ਰੂਪੀ ਥਲੇ = ਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਇਸ ਕਰਕੇ ਨਿਤ = ਨਿਤਾਪ੍ਰਤੀ ਉਸਦੇ ਜੱਸ, ਨਾਮ ਨੂੰ ਗਾਈਐ = ਗਾਇਨ ਕਰੀਏ, ਜੋ ਹਰਿ = ਪਰਮੇਸ਼ਰ ਦੂਖ = ਦੁੱਖਾਂ ਦੇ ਬਿਸਾਰਨੋ = ਵਿਸਾਰਨ ਭਾਵ ਨਵਿਰਤ ਕਰ ਦੇਣ ਵਾਲਾ ਹੈ ॥੧॥ਰਹਾਉ॥

## ਹਰਿ ਕੀਆ ਹੈ; ਸਫਲ ਜਨਮੁ ਹਮਾਰਾ ॥

ਹਰਿ = ਪਰਮੇਸ਼ਰ ਨੇ ਆਪਣਾ ਨਾਮ ਦੇ ਕੇ ਹਮਾਰਾ = ਸਾਡਾ ਮਨੁੱਖਾ ਜਨਮ ਸਫਲ = ਸਫਲਾ ਕੀਆ = ਕਰ ਦਿੱਤਾ ਹੈ **ਵਾ:** ਸਹਿਤ ਗਿਆਨ ਰੂਪੀ ਫਲ ਦੇ ਕਰ ਦਿੱਤਾ ਹੈ।

## ਹਰਿ ਜਪਿਆ; ਹਰਿ ਦੂਖ ਬਿਸਾਰਨਹਾਰਾ ॥

ਕਿਉਂਕਿ ਅਸੀਂ ਹਰਿ = ਪਰਮੇਸ਼ਰ ਦਾ ਨਾਮ ਜਪਿਆ = ਜਪਣਾ ਕੀਤਾ ਹੈ, ਜੋ ਹਰਿ = ਪਰਮੇਸ਼ਰ ਸਾਰੇ ਦੂਖ = ਦੁੱਖਾਂ ਨੂੰ ਬਿਸਾਰਨਹਾਰਾ = ਨਾਸ਼ ਕਰ ਦੇਣ ਵਾਲਾ ਹੈ।

---

੧. ਪੜਤਾਲ ਛੰਦ ਦੀ ਵੀਚਾਰ ਇਸੇ ਪੋਥੀ ਵਿਚ (**ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥** ਅੰਗ ੭੪੬) ਉਪਰ ਵਿਸਥਾਰ ਸਹਿਤ ਹੈ ਜੀ।

## ਗੁਰੁ ਭੇਟਿਆ ਹੈ; ਮੁਕਤਿ ਦਾਤਾ ॥
## ਹਰਿ ਕੀਈ; ਹਮਾਰੀ ਸਫਲ ਜਾਤਾ ॥

ਮੁਕਤਿ = ਮੁਕਤੀ ਦੇ ਦਾਤਾ = ਦੇਣ ਵਾਲਾ ਗੁਰੂ ਸਾਨੂੰ ਭੇਟਿਆ = ਮਿਲਿਆ ਹੋਇਆ ਹੈ।

ਜਿਸਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਵਾ ਕੇ ਹਮਾਰੀ = ਸਾਡੀ ਮਨੁੱਖੀ ਜੀਵਨ ਦੀ ਜਾਤਾ = ਜਾਤ੍ਰਾ ਸਫਲ = ਸਫਲੀ ਕੀਈ = ਕਰ ਦਿੱਤੀ ਹੈ।

## ਮਿਲਿ ਸੰਗਤੀ; ਗੁਨ ਗਾਵਨੋ ॥੧॥

ਗੁਰਾਂ ਦੀ ਸੰਗਤੀ = ਸੰਗਤ ਨਾਲ ਮਿਲਿ = ਮਿਲਾਪ ਕਰਕੇ ਹਰੀ ਦੇ ਗੁਣ = ਗੁਣਾਂ ਤਾਈਂ ਗਾਵਨੋ = ਗਾਉਣਾ ਕਰਦੇ ਹਾਂ ॥੧॥

## ਮਨ; ਰਾਮ ਨਾਮ ਕਰਿ ਆਸਾ ॥ ਭਾਉ ਦੂਜਾ; ਬਿਨਸਿ ਬਿਨਾਸਾ ॥

ਹੇ ਮਨਾਂ ! ਤੂੰ ਰਾਮ = ਪਰਮੇਸ਼ਰ ਦੇ ਨਾਮ ਜਪਣ ਦੀ ਹੀ ਆਸਾ = ਇੱਛਾ ਕਰਿਆ ਕਰ **ਵਾ:** ਹੇ ਭਾਈ ! ਆਪਣੇ ਮਨ ਤੇ ਤਨ ਵਿਚ ਰਾਮ ਨਾਮ ਦੀ ਆਸਾ ਕਰਿਆ ਕਰ।

ਜਿਨਾਂ ਨੇ ਆਸਾ ਕੀਤੀ ਹੈ, ਉਨ੍ਹਾਂ ਦਾ ਬਿਨਸਿ = ਨਾਸ਼ ਹੋਣ ਜੋਗ ਭਾਉ ਦੂਜਾ = ਦ੍ਵੈਤ-ਭਾਵ ਬਿਨਾਸਾ = ਨਾਸ਼ ਹੋ ਗਿਆ ਹੈ **ਵਾ:** ਉਹ ਬਿਨਸਿ = ਨਾਸ਼ ਹੋ ਜਾਣ ਵਾਲੇ ਪਦਾਰਥਾਂ ਦੀ ਬਿਨਾਸਾ (ਬਿਨ + ਆਸਾ) ਆਸਾ = ਇੱਛਾ ਤੋਂ ਬਿਨਾਂ ਹੋ ਗਏ ਹਨ।

## ਵਿਚਿ ਆਸਾ; ਹੋਇ ਨਿਰਾਸੀ ॥ ਸੋ ਜਨੁ; ਮਿਲਿਆ ਹਰਿ ਪਾਸੀ ॥

ਇਸ ਆਸਾ ਰੂਪੀ ਸੰਸਾਰ ਵਿਚ ਜਿਸ ਦੀ ਬਿਰਤੀ ਨਿਰਾਸੀ = ਇੱਛਾ ਰਹਿਤ ਹੋਇ = ਹੋ ਜਾਂਦੀ ਹੈ।

ਸੋ = ਉਹ ਜਨੁ = ਪੁਰਸ਼ ਹਰਿ = ਪਰਮੇਸ਼ਰ ਦੇ ਪਾਸੀ = ਕੋਲ ਜਾ ਕੇ ਮਿਲਿਆ ਹੈ **ਵਾ:** ਹਰੀ ਉਸਨੂੰ ਪਾਸੀ = ਨੇੜੇ ਹੋ ਕੇ ਮਿਲਿਆ ਹੈ **ਵਾ:** ਉਸਦੀ ਜੰਮਣ ਮਰਣ, ਜਮਾਂ ਦੀ ਪਾਸੀ = ਫਾਹੀ ਹਰਿ = ਨਾਸ਼ ਕਰ ਦਿੱਤੀ ਹੈ।

## ਕੋਈ; ਰਾਮ ਨਾਮ ਗੁਨ ਗਾਵਨੋ ॥
## ਜਨੁ ਨਾਨਕੁ; ਤਿਸੁ ਪਗਿ ਲਾਵਨੋ ॥੨॥੧॥੭॥੪॥੬॥੭॥੧੭॥

ਜਿਹੜਾ ਕੋਈ ਰਾਮ = ਪਰਮੇਸ਼ਰ ਦਾ ਨਾਮ ਤੇ ਗੁਣਾਂ ਗਾਵਨੋ = ਗਾਉਣਾ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਨੂੰ ਤਿਸੁ = ਉਸ ਪਿਆਰੇ ਦੇ ਪਗਿ = ਚਰਨਾਂ ਨਾਲ ਲਾਵਨੋ = ਲਾਉਣਾ ਕਰੋ **ਵਾ:** ਤਿਸੁ = ਉਸ ਗੁਰਮੁਖ ਨੂੰ ਪਰਮੇਸ਼ਰ ਨੇ ਆਪਣੇ ਚਰਨਾਂ ਨਾਲ ਲਾਉਣਾ ਕੀਤਾ ਹੈ ॥੨॥੧॥੭॥੪॥੬॥੭॥੧੭॥

**ਅੰਕਾਂ ਦਾ ਵੇਰਵਾ** :

੨ = ਇਸ ਸ਼ਬਦ ਦੇ ਦੋ ਪਦ ਹਨ, ੧ = ਪੜਤਾਲ ਛੰਦ ਦਾ ਇਕ ਸ਼ਬਦ ਹੈ, ੭ = ਚੌਥੇ ਪਾਤਸ਼ਾਹ ਜੀ ਦੇ ਕੁਲ ਸ਼ਬਦ ਸੱਤ ਹਨ, ੪ = ਪਹਿਲੇ ਪਾਤਸ਼ਾਹ ਦੇ ਚਾਰ ਸ਼ਬਦ ਹਨ, ੬ = ਤੀਸਰੇ ਪਾਤਸ਼ਾਹ ਦੇ ਛੇ ਸ਼ਬਦ ਹਨ, ੭ = ਚੌਥੇ ਪਾਤਸ਼ਾਹ ਦੇ ਸੱਤ ਸ਼ਬਦ ਹਨ, ੧੭ = ਕੁੱਲ ਜੋੜ ਸਤਾਰਾਂ (੪ + ੬ + ੭ = ੧੭) ਹੈ।

## ਰਾਗੁ ਬਿਲਾਵਲੁ ਮਹਲਾ ੫, ਚਉਪਦੇ ਘਰੁ ੧, ੧ੴ ਸਤਿਗੁਰ ਪ੍ਰਸਾਦਿ ॥

ਰਾਗ ਬਿਲਾਵਲੁ ਦੇ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲੇ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ*** *: ਹੇ ਸਤਿਗੁਰੂ ਜੀ ! ਜੋ ਸੰਸਾਰ ਵਿਚ ਮਾਇਆ ਦਾ ਮੋਹ ਬਹੁਤ ਪ੍ਰਬਲ ਹੈ, ਇਸ ਤੋਂ ਕਿਸ ਪ੍ਰਕਾਰ ਬਚਿਆ ਜਾ ਸਕਦਾ ਹੈ ?*

***ਉੱਤਰ*** *:* ਤਦ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਅਤੇ ਜਗਿਆਸੂ ਮੁਖ ਦੁਆਰਾ ਬੇਨਤੀ ਰੂਪ ਵਿਚ ਕਥਨ ਕਰਦੇ ਹਨ :

## ਨਦਰੀ ਆਵੈ; ਤਿਸੁ ਸਿਉ ਮੋਹੁ ॥ ਕਿਉ ਮਿਲੀਐ; ਪ੍ਰਭ ਅਬਿਨਾਸੀ ਤੋਹਿ ॥

ਹੇ ਮਹਾਰਾਜ ! ਜੋ ਕੁਝ ਵੀ ਪਦਾਰਥ ਇਨ੍ਹਾਂ ਸਥੂਲ ਅੱਖਾਂ ਨਾਲ ਨਦਰੀ = ਦ੍ਰਿਸ਼ਟੀ ਵਿਚ ਆਵੈ = ਆ ਰਿਹਾ ਹੈ, ਤਿਸੁ = ਉਸ ਸਿਉ = ਨਾਲ ਹੀ ਸਾਡਾ ਮੋਹੁ = ਸਨੇਹ ਲੱਗਾ ਹੋਇਆ ਹੈ।

ਹੇ ਅਬਿਨਾਸੀ = ਨਾਸ਼ ਰਹਿਤ ਪ੍ਰਭ = ਪਰਮੇਸ਼ਰ ! ਫੇਰ ਤੋਹਿ = ਤੇਰੇ ਨਾਲ ਕਿਉ = ਕਿਸ ਪ੍ਰਕਾਰ ਮਿਲੀਐ = ਮਿਲ ਸਕੀਏ ?

## ਕਰਿ ਕਿਰਪਾ; ਮੋਹਿ ਮਾਰਗਿ ਪਾਵਹੁ ॥ ਸਾਧਸੰਗਤਿ ਕੈ; ਅੰਚਲਿ ਲਾਵਹੁ ॥੧॥

ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੋਹਿ = ਮੈਨੂੰ ਭਗਤੀ, ਗਿਆਨ ਦੇ ਮਾਰਗਿ = ਰਸਤੇ ਪਾਵਹੁ = ਪਾਉਣਾ ਕਰੋ।

ਸਾਧਸੰਗਤਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕੈ = ਦੇ ਅੰਚਲਿ = ਪੱਲੇ, ਲੜ ਨਾਲ ਲਾਵਹੁ = ਲਾਉਣਾ ਕਰੋ ॥੧॥

## ਕਿਉ ਤਰੀਐ; ਬਿਖਿਆ ਸੰਸਾਰੁ ॥ ਸਤਿਗੁਰੁ ਬੋਹਿਥੁ; ਪਾਵੈ ਪਾਰਿ ॥੧॥ਰਹਾਉ॥

ਇਸ ਬਿਖਿਆ = ਵਿਹੁ ਰੂਪੀ ਸੰਸਾਰੁ = ਜਗਤ **ਵਾ**: ਪ੍ਰਨਵਭਾਵ ਨੂੰ ਪ੍ਰਾਪਤ ਹੋ ਜਾਣ ਵਾਲੇ ਸੰਸਾਰ ਅਤੇ ਬਿਖਿਆ = ਮਾਇਆ ਦੇ ਮੋਹ ਤੋਂ ਕਿਉ = ਕਿਸ ਪ੍ਰਕਾਰ ਤਰੀਐ = ਤਰਨਾ ਕਰੀਏ ?

***ਉੱਤਰ*** *:* ਸਤਿਗੁਰੂ ਸਾਹਿਬ ਜੀ ਬੋਹਿਥੁ = ਜਹਾਜ਼ ਰੂਪ ਹਨ **ਵਾ**: ਸਤਿਗੁਰਾਂ ਪਾਸ ਨਾਮ ਰੂਪੀ ਜਹਾਜ਼ ਹੈ, ਜਿਸ ਵਿਚ ਭਾਣਾ ਮੰਨਣ ਵਾਲੇ ਜਗਿਆਸੂ ਨੂੰ ਚਾੜ੍ਹ ਕੇ ਪਾਰ ਮੁਕਤੀ ਰੂਪੀ ਕਿਨਾਰੇ ਉਪਰ ਪਾਵੈ = ਪਾ ਦਿੰਦੇ ਹਨ ਭਾਵ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾ ਦਿੰਦੇ ਹਨ ॥੧॥ਰਹਾਉ॥

## ਪਵਨ ਝੁਲਾਰੇ; ਮਾਇਆ ਦੇਇ ॥ ਹਰਿ ਕੇ ਭਗਤ; ਸਦਾ ਥਿਰੁ ਸੇਇ ॥

ਜਿਵੇਂ ਸਮੁੰਦ੍ਰ ਵਿਚ ਹਵਾ ਚੱਲਦੀ ਹੈ ਤਾਂ ਬਹੁਤ ਸਾਰੀਆਂ ਲਹਿਰਾਂ ਝੁਲਾਰੇ = ਝਕੋਲੇ ਹੁਲਾਰੇ ਲੈਂਦੀਆਂ ਹਨ, ਏਸੇ ਪ੍ਰਕਾਰ ਮਾਇਆ ਰੂਪੀ ਪਵਨ = ਹਵਾ ਸੰਸਾਰ ਰੂਪੀ ਸਮੁੰਦ੍ਰ ਵਿਚ ਆਸਾ, ਤ੍ਰਿਸ਼ਨਾ, ਵਾਸ਼ਨਾ ਆਦਿ ਦੇ ਝੁਲਾਰੇ = ਹੁਲਾਰੇ ਦੇਇ = ਦੇਂਦੀ ਰਹਿੰਦੀ ਹੈ।

ਪ੍ਰੰਤੂ ਜੋ ਹਰਿ = ਪਰਮੇਸ਼ਰ ਕੇ = ਦੇ ਭਗਤ = ਭਗਤੀ ਕਰਨ ਵਾਲੇ ਸੇਵਕ ਹਨ, ਸੇਇ = ਉਹ ਸਦਾ = ਹਮੇਸ਼ਾਂ ਥਿਰੁ = ਇਸਥਿਤ ਰਹਿੰਦੇ ਹਨ।

## ਹਰਖ ਸੋਗ ਤੇ, ਰਹਹਿ ਨਿਰਾਰਾ ॥ ਸਿਰ ਊਪਰਿ; ਆਪਿ ਗੁਰੂ ਰਖਵਾਰਾ ॥੨॥

ਉਹ ਹਰਖ = ਖ਼ੁਸ਼ੀ ਤੇ ਸੋਗ = ਗ਼ਮ ਤੇ = ਤੋਂ ਨਿਰਾਰਾ = ਨਿਆਰੇ ਰਹਹਿ = ਰਹਿੰਦੇ ਹਨ, ਭਾਵ ਪਦਾਰਥਾਂ ਦੇ ਆਏ ਤੋਂ ਖ਼ੁਸ਼ ਤੇ ਗਏ ਤੋਂ ਗ਼ਮੀ ਦੇ ਸਹਿਤ ਨਹੀਂ ਹੁੰਦੇ।

ਉਨ੍ਹਾਂ ਦੇ ਸਿਰ ਊਪਰਿ = ਉੱਤੇ ਗੁਰੂ ਆਪ ਰਖਵਾਰਾ = ਰੱਖਿਆ ਕਰਨ ਵਾਲਾ ਹੁੰਦਾ ਹੈ ॥੨॥

## ਪਾਇਆ ਵੇੜੁ; ਮਾਇਆ ਸਰਬ ਭੁਇਅੰਗਾ ॥

ਮਾਇਆ ਰੂਪੀ ਭੁਇਅੰਗਾ = ਸਪਨੀ ਨੇ ਸਰਬ = ਸਭ ਜੀਵਾਂ ਨੂੰ ਤਿੰਨਾਂ ਗੁਣਾਂ ਰੂਪੀ, ਮੋਹ, ਭੂਤ, ਭਵਿੱਖ, ਵਰਤਮਾਨ ਕਾਲ ਰੂਪੀ ਵੇੜੁ = ਘੇਰਾ ਪਾਇਆ ਹੋਇਆ ਹੈ।

## ਹਉਮੈ ਪਚੇ; ਦੀਪਕ ਦੇਖਿ ਪਤੰਗਾ ॥

ਜਿਵੇਂ ਦੀਪਕ = ਦੀਵੇ ਨੂੰ ਦੇਖਿ = ਵੇਖ ਕਰਕੇ ਪਤੰਗਾ = ਪਰਵਾਨਾ ਸੜ ਜਾਂਦਾ ਹੈ, ਇਉਂ ਜੀਵ ਮਾਇਆ ਦੇ ਮੋਹ ਕਰਕੇ ਹਉਮੈ = ਹੰਗਤਾ ਮਮਤਾ ਵਿਚ ਹੀ ਪਚੇ = ਸੜ ਰਹੇ ਹਨ।

## ਸਗਲ ਸੀਗਾਰ ਕਰੇ; ਨਹੀ ਪਾਵੈ ॥ ਜਾ ਹੋਇ ਕ੍ਰਿਪਾਲੁ; ਤਾ ਗੁਰੂ ਮਿਲਾਵੈ ॥੩॥

ਮਾਇਆ ਵਿਚ ਗ੍ਰਸੇ ਜੀਵ ਭਾਵੇਂ ਜੋਗਾ ਅਭਿਆਸ, ਸਾਧਨਾ ਆਦਿ ਦੇ ਸਗਲ = ਸਾਰੇ ਸੀਗਾਰ = ਸਜਾਵਟ ਵੀ ਕਰੇ = ਕਰ ਲੈਣ ਤਾਂ ਵੀ ਪਰਮੇਸ਼ਰ ਨੂੰ ਪਾਵੈ = ਪਾ ਨਹੀਂ ਸਕਦੇ।

ਜਾ = ਜੇਕਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਪਰਮੇਸ਼ਰ ਆਪ ਕ੍ਰਿਪਾਲੁ = ਦਿਆਲੂ ਹੋਇ = ਹੋ ਜਾਵੇ, ਤਾ = ਤਦ ਉਹ ਗੁਰੂ ਨਾਲ ਮਿਲਾਵੈ = ਮਿਲਾ ਦੇਂਦਾ ਹੈ ਅਤੇ ਗੁਰੂ ਕ੍ਰਿਪਾਲੂ ਹੋ ਕੇ ਹਰੀ ਨਾਲ ਮੇਲ ਦੇਂਦਾ ਹੈ ॥੩॥

## ਹਉ ਫਿਰਉ ਉਦਾਸੀ; ਮੈ ਇਕੁ ਰਤਨੁ ਦਸਾਇਆ ॥

ਉਸਦੇ ਦਰਸ਼ਨਾਂ ਲਈ ਹਉ = ਮੈਂ ਵੀ ਉਦਾਸੀ = ਉਪਰਾਮ ਹੋਈ ਫਿਰਉ = ਫਿਰਦੀ ਹਾਂ **ਵਾ:** ਮੇਰੀ ਚਿੱਤ ਦੀ ਬਿਰਤੀ ਉਪਰਾਮਤਾ ਦੇ ਸਹਿਤ ਹੋਈ ਫਿਰਦੀ ਹੈ, ਮੈਂ ਗੁਰੂ ਕੋਲੋਂ ਇਕ ਨਾਮ ਰੂਪੀ ਰਤਨ ਦਸਾਇਆ = ਪੁੱਛਦੀ ਹਾਂ **ਵਾ:** ਮੈਨੂੰ ਇਕ ਦਸਾਇਆ = ਦੱਸ ਪਈ ਹੈ ਕਿ ਇਕ ਬ੍ਰਹਮ ਗਿਆਨ, ਨਾਮ ਰੂਪੀ ਰਤਨ ਗੁਰੂ ਦੇ ਕੋਲੋਂ ਮਿਲਦਾ ਹੈ।

## ਨਿਰਮੋਲਕੁ ਹੀਰਾ; ਮਿਲੈ ਨ ਉਪਾਇਆ ॥

ਪਰ ਇਹ ਨਾਮ ਰੂਪੀ ਨਿਰਮੋਲਕੁ = ਅਮੋਲਕ ਹੀਰਾ, ਕਿਸੇ ਸਾਧਨਾ ਆਦਿ ਦੇ ਉਪਾਇਆ = ਯਤਨ ਕਰਨ ਨਾਲ ਨਹੀਂ ਮਿਲੈ = ਮਿਲਦਾ।

## ਹਰਿ ਕਾ ਮੰਦਰੁ; ਤਿਸੁ ਮਹਿ ਲਾਲੁ ॥

ਗੁਰੂ ਸਾਹਿਬ ਜੀ ਦੱਸਦੇ ਹਨ ਕਿ ਜੋ ਹਰਿ = ਪਰਮੇਸ਼ਰ ਕਾ = ਦਾ ਮੰਦਰੁ = ਘਰ ਭਾਵ ਸਾਧਸੰਗਤ ਹੈ, ਤਿਸੁ = ਉਸ ਮਹਿ = ਵਿੱਚੋਂ ਲਾਲੁ = ਪਿਆਰਾ ਨਾਮ ਮਿਲਦਾ **ਵਾ:** ਪਰਮੇਸ਼ਰ ਦਾ ਲਾਲੁ = ਪ੍ਰੇਮ ਮਿਲਦਾ ਹੈ **ਅਥਵਾ** ਅੰਤਹਕਰਨ ਰੂਪੀ ਹਰੀ ਦਾ ਮੰਦਰ ਹੈ, ਤਿਸ ਵਿਚ ਲਾਲ ਦੀ ਨਿਆਈਂ ਬੇਕੀਮਤਾ ਬ੍ਰਹਮ ਵੱਸ ਰਿਹਾ ਹੈ **ਅਥਵਾ** ਦਸਮ ਦੁਆਰ ਰੂਪੀ ਹਰੀ ਦਾ ਮੰਦਰ ਹੈ, ਤਿਸੁ = ਉਸ ਵਿਚ ਲਾਲ ਦੀ ਨਿਆਈਂ ਚੇਤਨ ਦੀ ਲਾਟ ਚਮਕਦੀ ਹੈ **ਅਥਵਾ** ਇਹ ਮਨੁੱਖਾ ਸਰੀਰ ਹਰੀ ਦਾ ਮੰਦਰ ਹੈ, ਤਿਸ ਵਿਚ ਲਾਲ ਦੀ ਨਿਆਈਂ ਸਾਰਿਆਂ ਦਾ ਅਧਿਸ਼ਠਾਨ ਰੂਪੀ ਜੋਤੀ ਸਰੂਪ ਆਪ ਬਿਰਾਜਮਾਨ ਹੋ ਰਿਹਾ ਹੈ।

## ਗੁਰਿ ਖੋਲਿਆ ਪੜਦਾ; ਦੇਖਿ ਭਈ ਨਿਹਾਲੁ ॥੪॥

ਜਦੋਂ ਗੁਰਿ = ਗੁਰਾਂ ਨੇ ਆਸਾ ਅੰਦੇਸਾ, ਪੰਜਾਂ ਕੋਸ਼ਾਂ ਰੂਪੀ ਪੜਦਾ = ਪਰਦਾ ਖੋਲਿਆ = ਖੋਲ੍ਹ ਦਿੱਤਾ, ਉਸ ਵੇਲੇ ਪਰਮੇਸ਼ਰ ਦੇ ਦਰਸ਼ਨ ਦੇਖਿ = ਵੇਖ ਕਰਕੇ ਮੇਰੀ ਬਿਰਤੀ ਨਿਹਾਲੁ = ਅਨੰਦ, ਪ੍ਰਸੰਨ ਭਈ = ਹੋ ਗਈ ॥੪॥

## ਜਿਨਿ ਚਾਖਿਆ; ਤਿਸੁ ਆਇਆ ਸਾਦੁ ॥

ਜਿਨਿ = ਜਿਸ ਨੇ ਗੁਰੂ ਦੇ ਉਪਦੇਸ਼ ਨੂੰ ਚਾਖਿਆ = ਚੱਖਿਆ ਭਾਵ ਧਾਰਨ ਕੀਤਾ ਹੈ, ਤਿਸੁ = ਉਸ ਨੂੰ ਹੀ ਇਹ ਸਾਦੁ = ਸੁਆਦ ਆਇਆ = ਆ ਕੇ ਪ੍ਰਾਪਤ ਹੋਇਆ ਹੈ।

## ਜਿਉ ਗੂੰਗਾ; ਮਨ ਮਹਿ ਬਿਸਮਾਦੁ ॥

ਜਿਉ = ਜਿਵੇਂ ਗੂੰਗਾ ਬੋਲਣ ਤੋਂ ਅਸਮਰੱਥ ਪੁਰਖ ਮਿਠਿਆਈ ਆਦਿ ਸ੍ਵਾਦਿਸ਼ਟ ਪਦਾਰਥ ਖਾ ਕੇ ਆਪਣੇ ਮਨ = ਹਿਰਦੇ ਮਹਿ = ਵਿਚ ਹੀ ਬਿਸਮਾਦੁ = ਅਸਚਰਜ ਹੁੰਦਾ ਹੈ ਭਾਵ ਕਿਸੇ ਨੂੰ ਦੱਸ ਨਹੀਂ ਸਕਦਾ, ਉਹ ਆਪ ਹੀ ਜਾਣਦਾ ਹੁੰਦਾ ਹੈ, ਇਉਂ ਉਹ ਸ਼ਬਦ ਦੇ ਰਸ ਨੂੰ ਚੱਖ ਕੇ ਵਿਸਮਾਦ ਅਵਸਥਾ ਵਿਚ ਪਹੁੰਚ ਜਾਂਦਾ ਹੈ ਤੇ ਕਿਸੇ ਨੂੰ ਅਕਹਿ ਅਵਸਥਾ ਬਾਰੇ ਕੁਝ ਕਥਨ ਕਰਕੇ ਨਹੀਂ ਕਹਿ ਸਕਦਾ।

## ਆਨਦ ਰੂਪੁ; ਸਭੁ ਨਦਰੀ ਆਇਆ ॥

ਫੇਰ ਉਹ ਆਨਦ = ਅਨੰਦ ਸਰੂਪ ਪਰਮੇਸ਼ਰ ਹੀ ਸਭੁ = ਸਾਰਿਆਂ ਵਿਚ ਵਿਆਪਕ ਨਦਰੀ = ਦ੍ਰਿਸ਼ਟੀ ਵਿਚ ਆਇਆ = ਆ ਜਾਂਦਾ ਹੈ।

## ਜਨ ਨਾਨਕ; ਹਰਿ ਗੁਣ ਆਖਿ ਸਮਾਇਆ ॥੫॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਉਹ ਜਨ = ਦਾਸ ਹਰਿ = ਪਰਮੇਸ਼ਰ ਦੇ ਗੁਣ ਆਖਿ = ਕਥਨ ਕਰ ਕੇ ਉਸਦੇ ਸਰੂਪ ਵਿਚ ਹੀ ਸਮਾਇਆ = ਅਭੇਦ ਹੋ ਜਾਂਦਾ ਹੈ ॥੫॥੧॥

## ਬਿਲਾਵਲੁ ਮਹਲਾ ੫ ॥

## ਸਰਬ ਕਲਿਆਣ ਕੀਏ; ਗੁਰਦੇਵ ॥ ਸੇਵਕੁ; ਅਪਨੀ ਲਾਇਓ ਸੇਵ ॥

ਹੇ ਭਾਈ ! ਗੁਰਦੇਵ = ਪੂਜਨੀਕ ਗੁਰੂ ਸਾਹਿਬ ਜੀ ਨੇ ਸਰਬ = ਸਾਰੇ ਕਲਿਆਣ = ਸੁੱਖ ਦੇਣਾ ਕੀਏ = ਕੀਤੇ ਹਨ **ਵਾ:** ਸਲੋਕ, ਸਰੂਪ, ਸਮੀਪ, ਸਾਯੁਜ, ਕੈਵਲ, ਜੀਵਨ, ਬਿਦੇਹ ਮੁਕਤ ਆਦਿ ਦੇਣਾ ਕੀਤੀਆਂ ਹਨ।

ਜਿਸ ਸੇਵਕੁ = ਦਾਸ ਨੂੰ ਗੁਰੂ ਜੀ ਨੇ ਅਪਨੀ = ਆਪ ਦੀ ਭਗਤੀ ਰੂਪ ਸੇਵ = ਟਹਿਲ **ਵਾ:** ਨਾਮ ਜਪਣ ਤੇ ਜਪਾਉਣ ਰੂਪੀ ਸੇਵਾ ਵਿਚ ਲਾਇਓ = ਲਾਉਣਾ ਕੀਤਾ ਹੈ।

## ਬਿਘਨੁ ਨ ਲਾਗੈ; ਜਪਿ ਅਲਖ ਅਭੇਵ ॥੧॥

ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਗੁਰ ਉਪਦੇਸ਼ ਤੋਂ ਬਿਨਾਂ ਅਭੇਵ = ਭੇਦ ਰਹਿਤ ਜਪਿ = ਜਪਣ ਕਰਕੇ ਉਸਨੂੰ ਰਾਗ ਦ੍ਵੈਖ ਆਦਿ ਬਿਘਨ = ਰੁਕਾਵਟ ਨਹੀਂ ਲਾਗੈ = ਲੱਗਦੀ **ਵਾ:** ਪਰਮਾਰਥ ਵੱਲ ਚੱਲਣ ਲਈ ਕੋਈ ਰੁਕਾਵਟ ਨਹੀਂ ਪੈਂਦੀ ॥੧॥

## ਧਰਤਿ ਪੁਨੀਤ ਭਈ; ਗੁਨ ਗਾਏ ॥
## ਦੂਰਤੁ ਗਇਆ; ਹਰਿ ਨਾਮੁ ਧਿਆਏ ॥੧॥ਰਹਾਉ॥

ਉਹ ਪ੍ਰਤੱਖ ਧਰਤਿ = ਧਰਤੀ ਵੀ ਪੁਨੀਤ = ਪਵਿੱਤਰ ਭਈ = ਹੋ ਗਈ ਹੈ **ਵਾ:** ਬੁੱਧ ਰੂਪੀ ਧਰਤੀ ਵੀ ਉੱਜਲ ਹੋ ਗਈ ਹੈ, ਜਿਥੇ ਇਸਥਿਤ ਹੋ ਕੇ ਪਰਮੇਸ਼ਰ ਦੇ ਗੁਣ ਗਾਏ = ਗਾਉਣਾ ਕੀਤੇ ਹਨ ॥

ਹਰਿ = ਪਰਮੇਸ਼ਰ ਦਾ ਨਾਮ ਧਿਆਏ = ਆਰਾਧਨ ਕਰਕੇ ਸਭ ਦੂਰਤੁ = ਪਾਪ ਕਰਮ ਗਇਆ = ਨਵਿਰਤ ਹੋ ਜਾਂਦਾ ਹੈ ॥੧॥ਰਹਾਉ॥

## ਸਭਨੀ ਥਾਂਈ; ਰਵਿਆ ਆਪਿ ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ ॥

ਸਭਨੀ = ਸਾਰੀਆਂ ਥਾਂਈ = ਥਾਵਾਂ ਵਿਚ ਪਰਮੇਸ਼ਰ ਆਪ ਹੀ ਰਵਿਆ = ਵਿਆਪਕ ਹੋਇਆ ਪਿਆ ਹੈ।

ਆਦਿ = ਮੁੱਢ ਵਿਚ ਤੇ ਜੁਗਾਦਿ = ਜੁਗ ਆਦਿਕਾਂ ਵਿਚ **ਵਾ:** ਆਦਿ ਜੁਗਾਦਿ = ਸਦਾ ਸਦਾ ਜਾ = ਜਿਸ ਪਰਮੇਸ਼ਰ ਕਾ = ਦਾ ਵਡ = ਵੱਡਾ ਪਰਤਾਪ = ਤੇਜ ਪ੍ਰਭਾਵ ਹੈ **ਵਾ:** ਵੱਡੀ ਮਹਾਨਤਾ ਹੈ।

## ਗੁਰ ਪਰਸਾਦਿ; ਨ ਹੋਇ ਸੰਤਾਪੁ ॥੨॥

ਗੁਰਾਂ ਦੀ ਪਰਸਾਦਿ = ਕਿਰਪਾ ਦ੍ਰਿਸ਼ਟੀ ਕਰਕੇ ਕੋਈ ਸੰਤਾਪੁ = ਦੁੱਖ **ਵਾ:** ਭਲੀ ਪ੍ਰਕਾਰ ਤਪਣਾ ਨਹੀਂ ਹੋਇ = ਹੁੰਦਾ ॥੨॥

## ਗੁਰ ਕੇ ਚਰਨ; ਲਗੇ ਮਨਿ ਮੀਠੇ ॥ ਨਿਰਬਿਘਨ ਹੋਇ; ਸਭ ਥਾਂਈ ਵੂਠੇ ॥

ਗੁਰਮੁਖ ਜਨਾਂ ਨੂੰ ਗੁਰੂ ਸਾਹਿਬ ਜੀ ਕੇ = ਦੇ ਚਰਣ ਕਮਲ ਮਨਿ = ਹਿਰਦੇ ਵਿਚ ਮੀਠੇ = ਪਿਆਰੇ ਲਗੇ = ਲੱਗ ਆਏ ਹਨ।

ਉਹ ਸਭ ਨਿਰਬਿਘਨ = ਵਿਘਨਾਂ ਤੋਂ ਰਹਿਤ ਹੋ ਜਾਂਦੇ ਹਨ ਅਤੇ ਸਭ = ਸਾਰੇ ਥਾਂਈ = ਥਾਵਾਂ ਵਿਚ ਵੂਠੇ = ਵੱਸਣ ਵਾਲੇ ਬਣ ਜਾਂਦੇ ਹਨ।

## ਸਭਿ ਸੁਖ ਪਾਏ; ਸਤਿਗੁਰ ਤੂਠੇ ॥੩॥

ਸਤਿਗੁਰੂ ਸਾਹਿਬ ਜੀ ਦੇ ਤੂਠੇ = ਪ੍ਰਸੰਨ ਹੋਣ ਕਰਕੇ ਗੁਰਮੁਖਾਂ ਨੇ ਸਾਰੇ ਸੁਖ = ਅਨੰਦ ਪਾਏ = ਪਾ ਲੈਣਾ ਕੀਤੇ ਹਨ ॥੩॥

## ਪਾਰਬ੍ਰਹਮ ਪ੍ਰਭ; ਭਏ ਰਖਵਾਲੇ ॥ ਜਿਥੈ ਕਿਥੈ; ਦੀਸਹਿ ਨਾਲੇ ॥

ਜਦੋਂ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪ੍ਰਭ = ਪਰਮੇਸ਼ਰ ਜੀ ਰਖਵਾਲੇ = ਰੱਖਿਆ ਕਰਨ ਵਾਲੇ ਭਏ = ਹੋਏ।

ਤਦੋਂ ਜਿਥੈ ਕਿਥੈ = ਜਿਥੇ ਕਿਤੇ ਭਾਵ ਸਭ ਜਗ੍ਹਾ ਪ੍ਰਭੂ ਜੀ ਨਾਲੇ = ਸਾਥ ਹੀ ਦੀਸਹਿ = ਦਿਸਦੇ ਹਨ।

## ਨਾਨਕ; ਦਾਸ ਖਸਮਿ ਪ੍ਰਤਿਪਾਲੇ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਖਸਮਿ = ਮਾਲਕ ਪਰਮੇਸ਼ਰ ਆਪ ਹੀ ਆਪਣੇ ਦਾਸ = ਸੇਵਕਾਂ ਨੂੰ ਪ੍ਰਤਿਪਾਲੇ = ਪਾਲਣਾ ਕਰਦਾ ਹੈ ॥੪॥੨॥

[ਅੰਗ ੮੦੨]

## ਬਿਲਾਵਲ ਮਹਲਾ ੫ ॥

## ਸੁਖ ਨਿਧਾਨ; ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ; ਠਾਕੁਰ ਪ੍ਰਭ ਤੇਰੇ ॥

ਹੇ ਮੇਰੇ ਪ੍ਰੀਤਮ = ਪਿਆਰੇ ਪ੍ਰਭ = ਪ੍ਰਭੂ ! ਤੂੰ ਸਭ ਸੁੱਖਾਂ ਦਾ ਨਿਧਾਨ = ਖ਼ਜ਼ਾਨਾ ਹੈਂ।

ਹੇ ਠਾਕੁਰ = ਸੁਆਮੀ ਪ੍ਰਭ = ਪਰਮੇਸ਼ਰ ! ਤੇਰੇ ਅਗਨਤ = ਬੇਅੰਤ ਗੁਣ ਹਨ।

## ਮੋਹਿ ਅਨਾਥ; ਤੁਮਰੀ ਸਰਣਾਈ ॥ ਕਰਿ ਕਿਰਪਾ ਹਰਿ; ਚਰਨ ਧਿਆਈ ॥੧॥

ਹੇ ਵਾਹਿਗੁਰੂ ! ਮੋਹਿ ਮੈਂ ਅਨਾਥ = ਯਤੀਮ ਤੁਮਰੀ = ਤੇਰੀ ਸਰਣਾਈ = ਓਟ ਵਿਚ ਆਇਆ ਹਾਂ।

ਹੇ ਹਰਿ = ਪ੍ਰਭੂ ! ਤੂੰ ਆਪਣੀ ਕਿਰਪਾ = ਮਿਹਰ ਕਰ, ਜਿਸ ਕਰਕੇ ਮੈਂ ਤੇਰੇ ਚਰਣ ਕਮਲਾਂ ਨੂੰ ਧਿਆਈ = ਧਿਆਉਣਾ ਕਰਾਂ, ਜੋ ਚਰਣ ਸਾਰਿਆਂ ਦਾ ਅਧਿਸ਼ਠਾਨ ਰੂਪ ਹਨ ॥੧॥

## ਦਇਆ ਕਰਹੁ; ਬਸਹੁ ਮਨਿ ਆਇ ॥
## ਮੋਹਿ ਨਿਰਗੁਨ; ਲੀਜੈ ਲੜਿ ਲਾਇ ॥ਰਹਾਉ॥

ਹੇ ਪਰਮੇਸ਼ਰ ! ਆਪਣੀ ਦਇਆ = ਮਿਹਰ ਕਰਹੁ = ਕਰੋ ਅਤੇ ਮੇਰੇ ਮਨਿ = ਹਿਰਦੇ ਵਿਚ ਆਇ = ਆ ਕੇ ਬਸਹੁ = ਵੱਸਣਾ ਕਰੋ।

ਮੋਹਿ = ਮੈਂ ਨਿਰਗੁਨ = ਗੁਣ ਹੀਣ ਨੂੰ ਆਪਣੇ ਸ਼ਰਨ, ਭਗਤੀ ਰੂਪੀ ਲੜਿ = ਪੱਲੇ ਲਾਇ = ਲਾ ਲੀਜੈ = ਲੈਣਾ ਕਰੋ ॥ਰਹਾਉ॥

## ਪ੍ਰਭੁ ਚਿਤਿ ਆਵੈ; ਤਾ ਕੈਸੀ ਭੀੜ ॥ ਹਰਿ ਸੇਵਕ; ਨਾਹੀ ਜਮ ਪੀੜ ॥

ਹੇ ਪ੍ਰਭੁ = ਪਰਮੇਸ਼ਰ ! ਜਦੋਂ ਤੂੰ ਚਿਤਿ = ਯਾਦ, ਚੇਤੇ ਆਵੈ = ਆ ਜਾਵੇਂ, ਤਾ = ਤਦੋਂ ਫੇਰ ਕੈਸੀ = ਕਿਹੋ ਜਿਹੀ ਭੀੜ = ਬਿਪਤਾ ਆ ਸਕਦੀ ਹੈ, ਭਾਵ ਕੋਈ ਬਿਪਤਾ ਨਹੀਂ ਆ ਸਕਦੀ।

ਹੇ ਹਰਿ = ਪਰਮੇਸ਼ਰ ! ਤੇਰੇ ਸੇਵਕ = ਦਾਸਾਂ ਨੂੰ ਜਮਾਂ ਦੀ ਪੀੜਾ ਵੀ ਨਹੀਂ ਵਿਆਪਦੀ **ਵਾ:** ਜਮ = ਜ਼ਮਾਨੇ ਦੀ ਪੀੜਾ ਵੀ ਨਹੀਂ ਲੱਗਦੀ।

## ਸਰਬ ਦੂਖ; ਹਰਿ ਸਿਮਰਤ ਨਸੇ ॥ ਜਾ ਕੈ ਸੰਗਿ; ਸਦਾ ਪ੍ਰਭੁ ਬਸੈ ॥੨॥

ਹੇ ਹਰਿ = ਪਰਮੇਸ਼ਰ ! ਤੇਰਾ ਸਿਮਰਨ = ਭਜਨ ਕਰਨ ਨਾਲ ਉਸ ਦੇ ਸਰਬ = ਸਾਰੇ ਜੰਮਣ, ਮਰਣ ਅਗਿਆਨ ਆਦਿ ਦੇ ਦੂਖ = ਦੁੱਖ ਨਸੇ = ਨਾਸ਼ ਹੋ ਜਾਂਦੇ ਹਨ।

ਹੇ ਪ੍ਰਭੁ = ਪ੍ਰਭੂ ! ਜਾ = ਜਿਸ ਕੇ = ਦੇ ਸੰਗਿ = ਨਾਲ ਤੂੰ ਸਦਾ = ਹਮੇਸ਼ਾਂ ਬਸੈ = ਵੱਸਣਾ ਕਰਦਾ ਹੈਂ ॥੨॥

## ਪ੍ਰਭ ਕਾ ਨਾਮੁ; ਮਨਿ ਤਨਿ ਆਧਾਰੁ ॥ ਬਿਸਰਤ ਨਾਮੁ; ਹੋਵਤ ਤਨੁ ਛਾਰੁ ॥

ਹੇ ਪ੍ਰਭ = ਪਰਮੇਸ਼ਰ ! ਆਪ ਜੀ ਕਾ = ਦਾ ਨਾਮ ਸਾਡੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਆਧਾਰੁ = ਆਸਰਾ ਰੂਪ ਹੈ।

ਤੇਰਾ ਨਾਮ ਬਿਸਰਤ = ਭੁੱਲਣ ਕਰਕੇ ਤਨੁ = ਸਰੀਰ ਮਾਨੋਂ ਛਾਰੁ = ਸੁਆਹ ਦੀ ਢੇਰੀ ਹੋ ਜਾਂਦਾ ਹੈ **ਵਾ:** ਨਾਮ ਤੋਂ ਭੁੱਲ ਕੇ ਬਿਸ + ਰਤ ਬਿਸ = ਵਿਸ਼ਿਆਂ ਵਿਚ ਰਤ = ਪ੍ਰੀਤੀ ਕਰਨ ਨਾਲ ਸਰੀਰ ਭਾਵ ਮੂੰਹ ਉਪਰ ਲਾਹਨਤਾਂ ਰੂਪ ਸੁਆਹ ਹੀ ਪੈਂਦੀ ਹੁੰਦੀ ਹੈ।

## ਪ੍ਰਭ ਚਿਤਿ ਆਏ; ਪੂਰਨ ਸਭ ਕਾਜ ॥ ਹਰਿ ਬਿਸਰਤ; ਸਭ ਕਾ ਮੁਹਤਾਜ ॥੩॥

ਹੇ ਪ੍ਰਭ = ਪਰਮੇਸ਼ਰ! ਜਿਸਨੂੰ ਤੇਰੇ ਗੁਣ ਚਿਤਿ = ਯਾਦ, ਚੇਤੇ ਆਏ = ਆਉਂਦੇ ਹਨ, ਉਸਦੇ ਵਿਵਹਾਰਕ, ਪਰਮਾਰਥ ਆਦਿ ਸਭ = ਸਾਰੇ ਕਾਜ = ਕੰਮ ਪੂਰਨ = ਪੂਰੇ ਸਫਲੇ ਹੋ ਜਾਂਦੇ ਹਨ।

ਪ੍ਰੰਤੂ ਹੇ ਹਰਿ = ਹਰੀ! ਤੇਰੇ ਬਿਸਰਤ = ਭੁੱਲਣ ਕਰਕੇ ਜੀਵ ਸਭ = ਸਾਰਿਆਂ ਕਾ = ਦਾ ਮੁਹਤਾਜ = ਹਾਜਤਮੰਦ, ਅਧੀਨਗੀ ਵਾਲਾ ਹੋ ਜਾਂਦਾ ਹੈ ॥੩॥

## ਚਰਨ ਕਮਲ ਸੰਗਿ; ਲਾਗੀ ਪ੍ਰੀਤਿ ॥ ਬਿਸਰਿ ਗਈ; ਸਭ ਦੁਰਮਤਿ ਰੀਤਿ ॥

ਹੇ ਪਰਮੇਸ਼ਰ! ਜਿਸ ਦੀ ਤੇਰੇ ਚਰਨ ਕਮਲਾਂ ਦੇ ਸੰਗਿ = ਨਾਲ ਪ੍ਰੀਤਿ = ਲਗਨ, ਪ੍ਰੀਤੀ ਲਾਗੀ = ਲੱਗੀ ਹੋਈ ਹੈ।

ਉਸਨੂੰ ਦੁਰਮਤਿ = ਖੋਟੀ ਮੱਤ ਵਾਲੀ ਰੀਤਿ = ਰੀਤੀ, ਮਰਯਾਦਾ ਸਭ = ਸਾਰੀ ਬਿਸਰ = ਭੁੱਲ ਗਈ ਹੈ।

## ਮਨ ਤਨ ਅੰਤਰਿ; ਹਰਿ ਹਰਿ ਮੰਤ ॥
## ਨਾਨਕ; ਭਗਤਨ ਕੈ ਘਰਿ ਸਦਾ ਅਨੰਦ ॥੪॥੩॥

ਜਿਨ੍ਹਾਂ ਦੇ ਮਨ = ਹਿਰਦੇ ਤੇ ਤਨ = ਸਰੀਰ ਅੰਤਰਿ = ਵਿਚ, ਹੇ ਹਰਿ = ਹਰੀ ਤੇਰਾ ਹਰਿ ਨਾਮ ਰੂਪੀ ਮੰਤ = ਮੰਤ੍ਰ ਵੱਸਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਭਗਤਨ = ਭਗਤ ਜਨਾਂ ਕੈ = ਦੇ ਹਿਰਦੇ ਰੂਪੀ ਘਰ ਵਿਚ **ਵਾ:** ਉਨ੍ਹਾਂ ਦੀ ਸੰਗਤ ਵਿਚ ਸਦਾ = ਹਮੇਸ਼ਾਂ ਅਨੰਦ ਬਣਿਆ ਰਹਿੰਦਾ ਹੈ ॥੪॥੩॥

## ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ

ਰਾਗੁ ਬਿਲਾਵਲ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ, ਅੱਗੇ ਨਿਮਰਤਾ ਵਿਚ ਇਹ ਵੀ ਕਹਿ ਦਿੱਤਾ ਹੈ ਕਿ ਇਸ ਸ਼ਬਦ ਨੂੰ ਯਾਨੜੀਏ ਦੇ ਘਰ ਵਿਚ ਵੀ ਗਾਵਣਾ = ਗਾਇਨ ਕਰ ਲੈਣਾ ਭਾਵ ਤਿਲੰਗ ਰਾਗੁ ਅੰਦਰ ਜੋ ਪਹਿਲੇ ਸਤਿਗੁਰਾਂ ਦਾ ਪਾਵਨ ("ਇਆਨੜੀਏ ਮਾਨੜਾ ਕਾਇ ਕਰੇਹਿ ॥" ਤਿਲੰਗ ਮ: ੧, ਅੰਗ ੭੨੨) ਵਾਲਾ ਸ਼ਬਦ ਹੈ, ਜੋ ਉਥੇ ਪਹਿਲੇ ਸਤਿਗੁਰਾਂ ਨੇ ਤੀਸਰੇ ਘਰ ਵਿਚ ਉਚਾਰਣ ਕੀਤਾ ਹੋਇਆ ਹੈ, ਏਥੇ ਸਤਿਗੁਰੂ ਜੀ ਨੇ ਆਗਿਆ ਕੀਤੀ ਹੈ ਕਿ ਇਸ ਸ਼ਬਦ ਨੂੰ ਤੀਸਰੇ ਘਰ ਵਿਚ ਵੀ ਗਾ ਲੈਣਾ।

**ਅਥਵਾ** ਯਾਨੜੀਏ = ਪਿਆਰੇ ਵਾਹਿਗੁਰੂ ਕੈ = ਦੇ ਸਤਿਸੰਗਤ ਰੂਪੀ ਘਰ ਵਿਚ ਇਸਥਿਤ ਹੋ ਕੇ **ਵਾ:** ਪਿਆਰੇ ਵਾਹਿਗੁਰੂ ਨੂੰ ਹਿਰਦੇ ਰੂਪੀ ਘਰ ਵਿਚ ਇਸਥਿਤ ਕਰਕੇ ਇਸ ਸ਼ਬਦ (ਸਮੁੱਚੀ ਬਾਣੀ) ਨੂੰ ਗਾਉਣਾ ਕਰੋ **ਵਾ:** ਜਿਹੜੇ ਆਪਣੇ ਆਪ ਨੂੰ ਯਾਨੜੀਏ = ਜਾਵੀ ਭਾਵ ਪ੍ਰਾਹੁਣੇਚਾਰੀ ਵਿਚ ਆਏ ਹੋਏ ਸਮਝਦੇ ਹਨ ਕਿ ਅਸੀਂ ਇਸ ਜਗਤ ਵਿਚ ਸਦੀਵੀਂ ਨਹੀਂ ਰਹਿਣਾ, ਐਸੇ ਵੈਰਾਗ ਵਾਲੇ ਮਹਾਤਮਾਂ ਜਨਾਂ ਦੇ ਸਾਧਸੰਗਤ ਰੂਪੀ ਘਰ ਵਿਚ ਬੈਠ ਕੇ ਪ੍ਰੇਮ ਨਾਲ ਵਾਹਿਗੁਰੂ ਦਾ ਜੱਸ ਗਾਉਣਾ ਕਰੋ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੈ ਮਨਿ ਤੇਰੀ ਟੇਕ, ਮੇਰੇ ਪਿਆਰੇ; ਮੈ ਮਨਿ ਤੇਰੀ ਟੇਕ ॥

ਹੇ ਮੇਰੇ ਪਿਆਰੇ ਪ੍ਰਭੂ ! ਮੈ = ਮੇਰੇ ਮਨਿ = ਹਿਰਦੇ ਵਿਚ ਇਕ ਤੇਰੀ ਹੀ ਟੇਕ = ਓਟ ਹੈ।

ਮੈ = ਮੇਰੇ ਮਨਿ = ਹਿਰਦੇ ਵਿਚ ਤੇਰੀ ਹੀ ਟੇਕ = ਓਟ ਹੈ **ਅਥਵਾ** ਹੇ ਮਨਿ = ਸ਼ਿਰੋਮਣੀ ਪਰਮੇਸ਼ਰ ਮੇਰੇ ਮਨ ਵਿਚ ਵੀ ਤੇਰੀ ਟੇਕ ਹੈ, ਹੇ ਮਨਿ = ਸ਼ਿਰੋਮਣੀ ਪ੍ਰਭੂ ! ਮੈਨੂੰ ਤਨ ਕਰਕੇ ਵੀ ਤੇਰੀ ਹੀ ਓਟ ਹੈ **ਅਥਵਾ** ਹੇ ਮਨਿ = ਸ਼ਿਰੋਮਣੀ ਪ੍ਰਭੂ ! ਸਾਰਿਆਂ ਦੇ ਮਨਿ = ਮੰਨਣ ਯੋਗ, ਸਾਰਿਆਂ ਦੀ ਟੇਕ ਰੂਪ ਪ੍ਰਭੂ ! ਮੈਨੂੰ ਇਸ ਲੋਕ ਵਿਚ ਵੀ ਤੇਰੀ ਟੇਕ ਹੈ ਅਤੇ ਪ੍ਰਲੋਕ ਵਿਚ ਵੀ ਮੈਨੂੰ ਤੇਰੀ ਹੀ ਓਟ ਹੈ।

## ਅਵਰ ਸਿਆਣਪਾ ਬਿਰਥੀਆ ਪਿਆਰੇ;
## ਰਾਖਨ ਕਉ ਤੁਮ ਏਕ ॥੧॥ਰਹਾਉ॥

ਹੇ ਪਿਆਰੇ ਵਾਹਿਗੁਰੂ ! ਮੇਰੀਆਂ ਅਵਰ = ਹੋਰ ਸਭ ਸਿਆਣਪਾ = ਚਤੁਰਾਈਆਂ ਬਿਰਥੀਆ = ਵਿਅਰਥ ਹੀ ਹਨ, ਰਾਖਨ = ਰੱਖਿਆ ਕਰਨ ਕਉ = ਨੂੰ ਸਿਰਫ਼ ਏਕ = ਇਕ ਤੁਮ = ਤੂੰ ਹੀ ਹੈਂ ॥੧॥ਰਹਾਉ॥

## ਸਤਿਗੁਰੁ ਪੂਰਾ ਜੇ ਮਿਲੈ ਪਿਆਰੇ; ਸੋ ਜਨੁ ਹੋਤ ਨਿਹਾਲਾ ॥

ਹੇ ਮੇਰੇ ਪਿਆਰੇ ਵਾਹਿਗੁਰੂ ! ਜੇ = ਜੇਕਰ ਕਿਸੇ ਨੂੰ ਪੂਰਾ = ਪੂਰਨ ਸਤਿਗੁਰੂ ਮਿਲੈ = ਪ੍ਰਾਪਤ ਹੋ ਜਾਵੇ, ਸੋ = ਉਹ ਜਨੁ = ਪੁਰਖ ਨਿਹਾਲਾ = ਅਨੰਦ, ਪ੍ਰਸੰਨ ਹੋਤ = ਹੋ ਜਾਂਦਾ ਹੈ **ਵਾ:** ਨਿਹਾਲਾ = ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ।

## ਗੁਰ ਕੀ ਸੇਵਾ ਸੋ ਕਰੇ ਪਿਆਰੇ; ਜਿਸ ਨੋ ਹੋਇ ਦਇਆਲਾ ॥

ਹੇ ਮੇਰੇ ਪਿਆਰੇ ! ਗੁਰੂ ਸਾਹਿਬ ਜੀ ਕੀ = ਦੀ ਸੇਵਾ = ਟਹਿਲ ਸੋ = ਉਹੋ ਹੀ ਗੁਰਸਿੱਖ ਕਰੇ = ਕਰ ਸਕਦਾ ਹੈ, ਜਿਸ ਨੋ = ਉੱਤੇ ਗੁਰੂ **ਵਾ:** ਤੂੰ ਆਪ ਦਇਆਲਾ = ਕ੍ਰਿਪਾਲੂ ਹੋਇ = ਹੁੰਦਾ ਹੈਂ।

## ਸਫਲ ਮੂਰਤਿ ਗੁਰਦੇਉ ਸੁਆਮੀ; ਸਰਬ ਕਲਾ ਭਰਪੂਰੇ ॥

ਹੇ ਸੁਆਮੀ = ਮਾਲਕ ਪਰਮੇਸ਼ਰ ! ਗੁਰਦੇਉ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਸਾਹਿਬ) ਜੀ ਸਫਲ = ਸਹਿਤ ਗਿਆਨ ਫਲ ਦੇ, ਤੇਰਾ ਸਰਗੁਣ ਮੂਰਤਿ = ਸਰੂਪ ਹੈ ਅਤੇ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰਕੇ ਭਰਪੂਰੇ = ਲਬਾਲਬ ਭਰਿਆ ਹੋਇਆ ਹੈ।

## ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ; ਸਦਾ ਸਦਾ ਹਜੂਰੇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਪਰਮੇਸਰੁ = ਵਾਹਿਗੁਰੂ ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੇਰਾ ਸਰੂਪ ਹਨ ਅਤੇ ਸਦਾ ਸਦਾ ਹਮੇਸ਼ਾਂ ਹਮੇਸ਼ਾਂ ਹਜੂਰੇ = ਨੇੜੇ ਤੋਂ ਨੇੜੇ ਭਾਵ ਹਾਜ਼ਰ ਨਾਜ਼ਰ ਹਨ ॥੧॥

## ਸੁਣਿ ਸੁਣਿ ਜੀਵਾ ਸੋਇ ਤਿਨਾ ਕੀ; ਜਿਨ੍ ਅਪੁਨਾ ਪ੍ਰਭੁ ਜਾਤਾ ॥

ਮੈਂ ਤਿਨਾ = ਉਨ੍ਹਾਂ ਗੁਰਮੁਖਾਂ ਕੀ = ਦੀ ਸੋਇ = ਸ਼ੋਭਾ ਸੁਣ ਸੁਣ ਕੇ ਜੀਵਾ = ਜਿਉਂਦਾ ਹਾਂ **ਵਾ:** ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਕੇ ਅਤੇ ਸਤ ਸ਼ਾਸਤ੍ਰਾਂ ਦੁਆਰਾ ਉਨ੍ਹਾਂ ਦੀ ਸ਼ੋਭਾ ਸੁਣ ਕੇ ਜਿਉਂਦਾ ਹਾਂ, ਜਿਨ੍ = ਜਿਨ੍ਹਾਂ ਨੇ ਹੇ ਪ੍ਰਭੂ ਤੈਨੂੰ ਅਪੁਨਾ = ਆਪ ਦਾ ਆਸਰਾ ਕਰਕੇ ਜਾਤਾ = ਜਾਣਿਆ ਹੈ।

## ਹਰਿ ਨਾਮੁ ਅਰਾਧਹਿ, ਨਾਮੁ ਵਖਾਣਹਿ; ਹਰਿ ਨਾਮੇ ਹੀ ਮਨੁ ਰਾਤਾ ॥

ਹੇ ਹਰਿ = ਪਰਮੇਸ਼ਰ ! ਜਿਹੜੇ ਤੇਰਾ ਨਾਮ ਦਿਲ ਦੀ ਭਾਵਨਾ ਨਾਲ ਅਰਾਧਹਿ = ਧਿਆਉਂਦੇ ਹਨ, ਨਾਮ ਨੂੰ ਰਸਨਾ ਕਰਕੇ ਵਖਾਣਹਿ = ਉਚਾਰਣ ਕਰਦੇ ਹਨ, ਉਨ੍ਹਾਂ ਦਾ ਤੇਰੇ ਹਰਿ = ਹਰੀ ਨਾਮੇ = ਨਾਮ ਵਿਚ ਹੀ ਮਨ ਰਾਤਾ = ਰੰਗਿਆ ਰਹਿੰਦਾ ਹੈ।

## ਸੇਵਕੁ ਜਨ ਕੀ ਸੇਵਾ ਮਾਗੈ; ਪੂਰੈ ਕਰਮਿ ਕਮਾਵਾ ॥

ਮੈਂ ਤੇਰੇ ਸੇਵਕੁ = ਦਾਸਾਂ ਦੇ ਜਨ = ਦਾਸਾਂ ਕੀ = ਦੀ ਸੇਵਾ = ਟਹਿਲ ਕਰਨੀ ਮਾਗੈ = ਮੰਗਦਾ ਹਾਂ, ਪਰ ਤੇਰੀ ਪੂਰੈ = ਪੂਰਨ ਕਰਮ = ਕਿਰਪਾ ਕਰਕੇ **ਵਾ:** ਪੂਰਨ ਨਿਸ਼ਕਾਮ ਕਰਮਾਂ ਕਰਕੇ ਹੀ ਉਨ੍ਹਾਂ ਦੀ ਸੇਵਾ ਕਮਾਵਾ = ਕਮਾ ਸਕਦਾ ਹਾਂ।

## ਨਾਨਕ ਕੀ ਬੇਨੰਤੀ ਸੁਆਮੀ; ਤੇਰੇ ਜਨ ਦੇਖਣੁ ਪਾਵਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਵਾਹਿਗੁਰੂ ! ਸਾਡੇ ਜਨਾਂ ਕੀ = ਦੀ ਇਹੋ ਹੀ ਬੇਨੰਤੀ = ਅਰਜ਼ੋਈ ਹੈ ਕਿ ਅਸੀਂ ਤੇਰੇ ਜਨ = ਦਾਸਾਂ ਨੂੰ ਹੀ ਦੇਖਣੁ = ਵੇਖਣਾ ਪਾਵਾ = ਪਾਉਣਾ ਕਰੀਏ ॥੨॥

## ਵਡਭਾਗੀ ਸੇ ਕਾਢੀਅਹਿ ਪਿਆਰੇ; ਸੰਤ ਸੰਗਤਿ ਜਿਨਾ ਵਾਸੋ ॥

ਹੇ ਮੇਰੇ ਪਿਆਰੇ ਪ੍ਰਭੂ ! ਸੇ = ਉਹ ਪੁਰਖ ਤਿੰਨਾਂ ਲੋਕਾਂ ਵਿਚ ਵਡਭਾਗੀ = ਵੱਡੇ ਭਾਗਾਂ, ਨਿਸ਼ਕਾਮ ਕਰਮਾਂ ਵਾਲੇ ਕਾਢੀਅਹਿ = ਕਹੇ ਜਾਂਦੇ ਹਨ, ਜਿਨ੍ਹਾਂ ਦਾ ਸਾਸ ਗਿਰਾਸ ਨਾਮ ਜਪਣ ਵਾਲੇ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੀ ਸੰਗਤ ਨਾਲ ਵਾਸੋ = ਨਿਵਾਸ ਹੈ।

## ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ; ਮਨੈ ਹੋਵੈ ਪਰਗਾਸੋ ॥

ਹੇ ਪਿਆਰੇ ! ਅੰਮ੍ਰਿਤ ਰੂਪ ਨਿਰਮਲੁ = ਉੱਜਲ ਨਾਮ ਨੂੰ ਅਰਾਧੀਐ = ਧਿਆਉਣਾ ਕਰੀਏ **ਵਾ:** ਅੰਮ੍ਰਿਤ = ਅਮਰ ਕਰਨ ਵਾਲੇ, ਮਲ, ਵਿਖੇਪ, ਅਵਰਨ ਦੀ ਨਿਰਮਲੁ = ਮੈਲ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਸਿਮੀਰੀਏ, ਫੇਰ ਮਨੈ = ਹਿਰਦੇ ਵਿਚ ਗਿਆਨ ਦਾ ਪਰਗਾਸੋ = ਚਾਨਣਾ ਹੋਵੈ = ਹੋ ਜਾਂਦਾ ਹੈ।

## ਜਨਮ ਮਰਣ ਦੁਖੁ ਕਾਟੀਐ ਪਿਆਰੇ; ਚੂਕੈ ਜਮ ਕੀ ਕਾਣੇ ॥

ਹੇ ਪਿਆਰੇ ! ਮਹਾਤਮਾਂ ਜਨਾਂ ਦੀ ਸੰਗਤ ਕਰ ਕੇ ਜੰਮਣ ਮਰਣ ਦਾ ਦੁਖੁ = ਕਸ਼ਟ ਕਾਟੀਐ = ਕੱਟ ਲਈਦਾ ਹੈ ਅਤੇ ਜਮ = ਜਮਦੂਤਾਂ ਕੀ = ਦੀ ਕਾਣੇ = ਕਣੌਡ, ਅਧੀਨਗੀ ਵੀ ਚੂਕੈ = ਚੁੱਕੀ, ਨਵਿਰਤ ਹੋ ਜਾਂਦੀ ਹੈ।

## ਤਿਨਾ ਪਰਾਪਤਿ ਦਰਸਨੁ ਨਾਨਕ; ਜੋ ਪ੍ਰਭ ਅਪਣੇ ਭਾਣੇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨਾ = ਉਨ੍ਹਾਂ ਨੂੰ ਹੀ ਪਰਮੇਸ਼ਰ ਦਾ ਦਰਸਨੁ = ਦੀਦਾਰ ਪਰਾਪਤਿ = ਮਿਲਦਾ ਹੈ, ਜੋ = ਜਿਹੜੇ ਅਪਣੇ = ਆਪਦੇ ਪ੍ਰਭ = ਪਰਮੇਸ਼ਰ ਨੂੰ ਭਾਣੇ = ਚੰਗੇ ਲੱਗਦੇ ਹਨ **ਵਾ:** ਜੋ ਆਪਦੇ ਪ੍ਰਭੂ ਦੇ ਭਾਣੇ = ਹੁਕਮ, ਰਜ਼ਾ ਨੂੰ ਮੰਨਦੇ ਹਨ ॥੩॥

## ਊਚ ਅਪਾਰ ਬੇਅੰਤ ਸੁਆਮੀ; ਕਉਣੁ ਜਾਣੈ ਗੁਣ ਤੇਰੇ ॥

ਹੇ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਊਚ = ਉੱਚੇ, ਪ੍ਰਕਿਰਤੀ ਦੇ ਅਪਾਰ = ਪਾਰਾਵਾਰ ਤੋਂ ਰਹਿਤ, ਗੁਣਾਂ ਕਰਕੇ ਬੇਅੰਤ = ਅਨੰਤ ਅਤੇ ਸਾਰਿਆਂ ਦੇ ਸੁਆਮੀ = ਮਾਲਕ ਵਾਹਿਗੁਰੂ ! ਤੇਰੇ ਸਮੱਗਰ ਗੁਣਾਂ ਨੂੰ ਕਉਣੁ = ਕਿਹੜਾ ਜਾਣੈ = ਜਾਣ ਸਕਦਾ ਹੈ ਭਾਵ ਕੋਈ ਨਹੀਂ ਜਾਣ ਸਕਦਾ।

## ਗਾਵਤੇ ਉਧਰਹਿ ਸੁਣਤੇ ਉਧਰਹਿ; ਬਿਨਸਹਿ ਪਾਪ ਘਨੇਰੇ ॥

ਹੇ ਵਾਹਿਗੁਰੂ ! ਤੇਰੇ ਗੁਣਾਂ ਨੂੰ ਪ੍ਰੇਮ ਨਾਲ ਗਾਉਣ ਵਾਲੇ ਵੀ ਉਧਰਹਿ = ਮੁਕਤ ਹੋ ਗਏ ਹਨ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਤੇ = ਸੁਣਨ ਵਾਲੇ ਵੀ ਉਧਰਹਿ = ਮੁਕਤ ਹੋ ਗਏ ਹਨ ਅਤੇ ਉਨ੍ਹਾਂ ਦੇ ਜਨਮਾਂ ਜਨਮਾਂਤ੍ਰਾਂ ਦੇ ਘਨੇਰੇ = ਬੇਅੰਤ ਪਾਪ = ਗੁਨਾਹ ਵੀ ਬਿਨਸਹਿ = ਨਾਸ਼ ਹੋ ਗਏ ਹਨ।

## ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ ॥

ਹੇ ਪ੍ਰਭੂ ! ਤੂੰ ਪ੍ਰਤੱਖ ਪਸ਼ੂ, ਪਰੇਤ = ਭੂਤ ਅਤੇ ਮੁਗਧ[੧] = ਮੂਰਖਾਂ ਕਉ = ਨੂੰ ਤਾਰੇ = ਤਾਰਨਾ ਕੀਤਾ ਹੈ ਅਤੇ ਪ੍ਰਤੱਖ ਪਾਹਨ = ਪੱਥਰ ਵੀ ਸਮੁੰਦ੍ਰ ਤੋਂ ਪਾਰ ਉਤਾਰੈ = ਲੰਘਾ (ਉਤਾਰ) ਦਿੱਤੇ ਹਨ **ਅਥਵਾ** ਪਸ਼ੂਆਂ ਦੀ ਨਿਆਈਂ ਖਾਣ ਪੀਣ, ਸੌਣ ਤੇ ਭੋਗਣ ਵਿਚ ਲੱਗੇ ਹੋਏ ਗ੍ਰਿਹਸਥੀਆਂ, ਪਰੇਤਾਂ ਦੀ ਨਿਆਈਂ ਦੇਹ ਅਭਿਮਾਨ ਰੂਪੀ ਤਮੋਗੁਣੀ ਭੋਜਨ ਖਾਣ ਵਾਲਿਆਂ ਅਤੇ ਪਰਮਾਰਥ ਵੱਲੋਂ ਮੁਗਧ = ਬੇਸਮਝਾਂ ਕਉ = ਨੂੰ ਆਪਣੀ ਕਿਰਪਾ ਦੀ ਦ੍ਰਿਸ਼ਟੀ ਨਾਲ ਉਧਾਰਨਾ ਕੀਤਾ ਹੈ ਅਤੇ ਪਾਹਨ = ਪੱਥਰ ਦੀ ਨਿਆਈਂ ਜੋ ਪਾਪਾਂ ਕਰਕੇ ਭਾਰੀ ਸਨ, ਉਨ੍ਹਾਂ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰਨਾ ਕੀਤਾ ਹੈ।

## ਨਾਨਕ ਦਾਸ ਤੇਰੀ ਸਰਣਾਈ; ਸਦਾ ਸਦਾ ਬਲਿਹਾਰੈ ॥੪॥੧॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! ਮੈਂ ਦਾਸ = ਸੇਵਕ ਤੇਰੀ ਸਰਣਾਈ = ਸ਼ਰਨ ਵਿਚ ਆਇਆ ਹਾਂ ਅਤੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਤੇਰੇ ਤੋਂ ਬਲਿਹਾਰੈ = ਕੁਰਬਾਨ ਜਾਂਦਾ ਹਾਂ ॥੪॥੧॥੪॥

## ਬਿਲਾਵਲੁ ਮਹਲਾ ੫ ॥

## ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ; ਨਾਮੁ ਮਹਾ ਰਸੁ ਪੀਓ ॥

ਰੀ = ਹੇ ਜਗਿਆਸੂ ਰੂਪੀ ਸਖੀਏ = ਸਹੇਲੀਏ ! ਬਿਖੈ = ਵਿਸ਼ਿਆਂ ਦੇ ਬਨੁ = ਪਾਣੀ ਭਾਵ ਰਸ ਨੂੰ ਫੀਕਾ = ਫਿੱਕਾ ਜਾਣ ਕੇ ਤਿਆਗਿ = ਛੱਡਣਾ ਕਰ **ਵਾ:** ਇਹ ਵਿਸ਼ੇ ਬੀਆਬਾਨ ਬਨੁ = ਜੰਗਲ ਦੀ ਨਿਆਈਂ ਰੋਗ ਰੂਪੀ ਵਿਹੁ ਵਾਲੇ ਬ੍ਰਿਛਾਂ ਨਾਲ ਭਰੇ ਪਏ ਹਨ, ਇਨ੍ਹਾਂ ਨੂੰ ਫੀਕਾ = ਫੈਂਕ ਦੇਣ ਵਾਲੇ ਜਾਣ ਕੇ ਤਿਆਗਣਾ ਕਰ ਅਤੇ ਮਹਾ = ਵੱਡੇ ਬ੍ਰਹਮਾਨੰਦ ਰੂਪੀ ਰਸ ਨੂੰ ਦੇਣ ਵਾਲੇ ਨਾਮ ਅੰਮ੍ਰਿਤ ਨੂੰ ਪੀਓ = ਪੀਣਾ ਕਰ।

---

੧. **ਪਸ਼ੂ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਭੂ-ਖੰਡ ਵਿਚ ਗਏ ਸਨ, ਉਥੇ ਸਤਿਗੁਰਾਂ ਕੋਲੋਂ ਕੀਰਤਨ ਦੀ ਮਧੁਰ ਅਵਾਜ਼ ਸੁਣ ਕੇ ਤਕਰੀਬਨ ਪੰਜ ਹਜ਼ਾਰ ਸ਼ੇਰ ਸਤਿਗੁਰਾਂ ਦੀ ਸ਼ਰਨ ਵਿਚ ਆਏ ਅਤੇ ਆਪਣੀ ਕਲਿਆਣ ਚਾਹੀ, ਤਦੋਂ ਸਤਿਗੁਰਾਂ ਦੀ ਕਿਰਪਾ ਸਦਕਾ ਉਹ ਸਾਰੇ ਸ਼ੇਰ ਜੂਨੀ ਵਾਲਾ ਸਰੀਰ ਛੱਡ ਕੇ ਸਿੱਖਾਂ ਦੇ ਘਰ ਜਨਮੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆ ਕੇ ਪਰਮਗਤੀ ਨੂੰ ਪ੍ਰਾਪਤ ਹੋਏ ਸਨ।

**ਪਰੇਤ :** ਵਿਆਕਰਣ ਉਚਾਰਣ ਕਰਨ ਵਾਲਾ ਪਾਨਿਨੀ ਰਿਸ਼ੀ ਪਰੇਤ ਦੀ ਜੂਨੀ ਵਿਚ ਪਿਆ ਸੀ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਂਸ਼ੀ ਵਿਚ ਜਾ ਕੇ ਮੁਕਤ ਕੀਤਾ ਸੀ।

**ਮੁਗਧ :** ਛੱਜੂ ਝਿਊਰ ਵਰਗੇ ਬੇ-ਸਮਝਿਆਂ ਨੂੰ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਨਾਲ ਤਤਬੇਤੇ ਬਣਾਇਆ ਸੀ।

## ਬਿਨੁ ਰਸ ਚਾਖੇ, ਬੁਡਿ ਗਈ ਸਗਲੀ; ਸੁਖੀ ਨ ਹੋਵਤ ਜੀਓ ॥

ਇਹ ਨਾਮ ਦੇ ਰਸ = ਅਨੰਦ ਨੂੰ ਚਾਖੇ = ਚੱਖਣ ਭਾਵ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਸਗਲੀ = ਸਾਰੀ ਦੁਨੀਆਂ ਨਰਕਾਂ ਵਿਚ ਬੁਡਿ = ਡੁੱਬ ਗਈ ਹੈ ਅਤੇ ਕੋਈ ਵੀ ਜੀਓ = ਜੀਵ **ਵਾ:** ਕਿਸੇ ਦਾ ਜੀਓ = ਹਿਰਦਾ ਸੁਖੀ = ਸੁੱਖ ਦੇ ਸਹਿਤ ਨਹੀਂ ਹੋਵਤ = ਹੁੰਦਾ।

## ਮਾਨੁ ਮਹਤੁ ਨ ਸਕਤਿ ਹੀ ਕਾਈ; ਸਾਧਾ ਦਾਸੀ ਥੀਓ ॥

ਨਾਮ ਤੋਂ ਬਿਨਾਂ ਨਾ ਕੋਈ ਸਾਧਨਾ ਦਾ ਮਾਨੁ = ਮਾਣ, ਬ੍ਰਹਮ ਗਿਆਨ ਰੂਪੀ ਮਹਤੁ = ਵੱਡਾ ਮਰਾਤਬਾ ਅਤੇ ਨਾ ਹੀ ਕਾਈ = ਕੋਈ ਰਿੱਧੀਆਂ-ਸਿੱਧੀਆਂ ਦੀ ਸਕਤਿ = ਸ਼ਕਤੀ ਪ੍ਰਾਪਤ ਹੁੰਦੀ ਹੈ ਮਾਣ ਕਰਕੇ, ਵੱਡੇ ਮਰਾਤਬੇ ਕਰਕੇ ਅਤੇ ਕਿਸੇ ਸ਼ਕਤੀ ਕਰਕੇ ਕੋਈ ਸੁੱਖ ਪ੍ਰਾਪਤ ਨਹੀਂ ਹੁੰਦਾ, ਇਸ ਲਈ ਸਾਧਾ = ਮਹਾਤਮਾਂ ਜਨਾਂ ਦੀ ਦਾਸੀ = ਸੇਵਕ ਥੀਓ = ਹੋਣਾ ਕਰ।

**[ਅੰਗ ੮੦੩]**

## ਨਾਨਕ, ਸੇ ਦਰਿ ਸੋਭਾਵੰਤੇ; ਜੋ ਪ੍ਰਭਿ ਅਪੁਨੈ ਕੀਓ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਪੁਰਖ ਹੀ ਸਾਧਸੰਗਤ, ਸਚਖੰਡ ਰੂਪੀ ਦਰਿ = ਦੁਆਰੇ ਤੇ ਸੋਭਾਵੰਤੇ = ਸ਼ੋਭਾ ਵਾਲੇ ਹੋਏ ਹਨ, ਜੋ = ਜਿਹੜੇ ਪ੍ਰਭਿ = ਪਰਮੇਸ਼ਰ ਨੇ ਅਪੁਨੈ = ਆਪ ਦੇ ਸੇਵਕ = ਬਣਾਉਣਾ ਕੀਓ = ਕੀਤੇ ਹਨ ॥੧॥

## ਹਰਿਚੰਦਉਰੀ ਚਿਤ ਭ੍ਰਮੁ ਸਖੀਏ; ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥

ਹੇ ਜਗਿਆਸੂ ਰੂਪੀ ਸਖੀਏ = ਸਹੇਲੀਏ ! ਜਿਵੇਂ ਹਰਿਚੰਦਉਰੀ = ਗੰਧਰਵ ਨਗਰੀ ਦੇ ਪਦਾਰਥ, ਚਿੱਤ ਵਿਚ ਭਰਮ, ਮ੍ਰਿਗ ਤ੍ਰਿਸ਼ਨਾ ਦਾ ਪਾਣੀ ਅਤੇ ਦ੍ਰੁਮ = ਬਿਰਖ ਦੀ ਛਾਇਆ = ਛਾਂ ਅਚੱਲ ਨਹੀਂ ਹਨ, ਅਣਹੋਏ ਹੀ ਪ੍ਰਤੀਤ ਹੁੰਦੇ ਹਨ।

**ਹਰਿਚੰਦਉਰੀ :** ਰਾਜੇ ਹਰੀ ਚੰਦ ਦੀ ਨਗਰੀ ਜੋ ਇਕ ਭੁਲੇਖੇ ਦੀ ਨਗਰੀ ਹੈ, ਜੋ ਅਕਾਸ਼ ਵਿਚ ਦਿਸਦੀ ਹੈ, ਪਰ ਅਸਲ ਵਿਚ ਹੁੰਦੀ ਨਹੀਂ। ਪੁਰਾਣਕ ਕਥਾ ਅਨੁਸਾਰ ਜਦੋਂ ਰਾਜੇ ਹਰੀ ਚੰਦ ਨੂੰ ਸਵਰਗ ਦੀ ਪ੍ਰਾਪਤੀ ਹੋਈ ਤਾਂ ਇਸ ਨੇ ਕਿਹਾ ਕਿ ਮਹਾਰਾਜ! ਮੇਰੀ ਸਾਰੀ ਪੁਰੀ ਸਵਰਗ ਨੂੰ ਲੈ ਚੱਲੋ ਤਾਂ ਮਹਾਰਾਜ ਨੇ ਸਾਰੀ ਪੁਰੀ ਹੀ ਬਿਬਾਨ ਉਪਰ ਚੜ੍ਹਾਅ ਲਈ। ਜਦੋਂ ਅਕਾਸ਼ ਵਿਚ ਬਿਬਾਨ ਜਾ ਰਿਹਾ ਸੀ ਤਾਂ ਉਸ ਵਿੱਚੋਂ ਗਧੇ ਹਿਣਕ ਪਏ, ਗਧੇ ਹੀਗਣ ਤੋਂ ਹਰੀ ਚੰਦ ਨੂੰ ਮਾਣ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਹੇ ਹਰੀ ਚੰਦਾ ਤੇਰੇ ਤਾਂ ਗਧੇ ਵੀ ਸਵਰਗਾਂ ਨੂੰ ਚੱਲੇ ਹਨ, ਇਸ ਪ੍ਰਕਾਰ ਉਹ ਪੁਰੀ ਉਥੇ ਹੀ ਖਲੋ ਗਈ। ਮੰਨਿਆ ਜਾਂਦਾ ਹੈ ਕਿ ਹੁਣ ਤਾਈਂ ਉਹ ਉਥੇ ਵੱਸਦੀ ਹੈ। ਜਦੋਂ ਅਕਾਸ਼ ਵਿਚ ਧੁੰਦ ਆਦਿ ਵਿਚ ਸੂਰਜ ਦੀਆਂ ਕਿਰਨਾਂ ਪੈਣ ਤੋਂ ਭੁਲੇਖੇ ਜਿਹੇ ਪੈਂਦੇ ਹਨ ਜਿਵੇਂ ਕੋਈ ਨਗਰੀ ਹੈ। ਉਸ ਨੂੰ ਹਰੀ ਚੰਦਉਰੀ ਜਾਂ ਗੰਧਰਬ ਨਗਰੀ ਆਦਿ ਨਾਮ ਦਿੰਦੇ ਹਨ, ਪਰ ਉਸ ਪੁਰੀ ਤੋਂ ਕਿਸੇ ਨੇ ਕੋਈ ਸੌਦਾ ਨਹੀਂ ਖ਼ਰੀਦਿਆ। ਇਹ ਕਹਿਣ ਮਾਤ੍ਰ ਹੀ ਹੈ, ਇਉਂ ਇਹ ਪਦਾਰਥ ਵਾਸਤਵ ਵਿਚ ਨਹੀਂ ਹੁੰਦੇ, ਉਸ ਨਗਰੀ ਵਾਂਗ ਮਿਥਿਆ ਹੀ ਸਨ।

ਅਰਥਾਤ ਵਾਸਤਵ ਵਿਚ ਹਰਿਚੰਦਉਰੀ ਕੋਈ ਵਸਤੂ ਨਹੀਂ ਕੇਵਲ ਮ੍ਰਿਗ-ਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿਚ ਖ਼ਿਆਲੀ ਰਚਨਾ ਹੈ, ਸਰਦੀ ਦੀ ਰੁੱਤ ਵਿਚ ਸੂਰਜ ਦੀਆਂ ਕਿਰਨਾਂ ਤੇਜ਼ ਹੋਣ ਤੋਂ ਪਹਿਲਾਂ ਰੇਗਿਸਤਾਨ ਜਾਂ ਸਮੁੰਦ੍ਰ ਦੇ ਕਿਨਾਰੇ ਗਾੜ੍ਹੀ ਧੁੰਦ ਹੋਣ ਕਰਕੇ ਅਕਾਸ਼ ਵਿਚ ਕਦੇ ਸੱਤਯ ਵਸਤੂਆਂ ਦਾ ਅਕਸ ਅਤੇ ਕਦੇ ਖ਼ਿਆਲ ਵਿਚ ਵੱਸੇ ਹੋਏ ਪਦਾਰਥ ਸੱਤਯ ਸਮਾਨ ਭਾਸਣ ਲੱਗ ਜਾਂਦੇ ਹਨ, ਹਰਿਆਣੇ ਦੇ ਹਿਸਾਰ ਜ਼ਿਲ੍ਹੇ

ਜਾਂ ਰੇਤਲੇ ਇਲਾਕਿਆਂ ਅਤੇ ਅਰਬ ਦੇ ਸਮੁੰਦ੍ਰੀ ਰੇਤਲੇ ਮੈਦਾਨਾਂ ਵਿਚ ਹਰਿਚੰਦਉਰੀ ਦਾ ਨਜ਼ਾਰਾ ਅਜੀਬ ਭਾਸਿਆ ਕਰਦਾ ਹੈ, ਜਿਸ ਆਦਮੀ ਨੇ ਉਹ ਪਹਿਲਾਂ ਨਹੀਂ ਦੇਖਿਆ, ਉਹ ਬਿਨਾਂ ਸੰਸੇ ਸੁੰਦਰ ਮਕਾਨ ਕਿਲ੍ਹੇ ਅਤੇ ਬਾਗ਼ ਦੇਖ ਕੇ ਉਨ੍ਹਾਂ ਦੀ ਸੈਰ ਲਈ ਲਲਚਾਉਂਦਾ ਹੈ, ਪਰ ਜਿਉਂ ਜਿਉਂ ਸੂਰਜ ਦੀਆਂ ਕਿਰਨਾਂ ਤੇਜ਼ ਹੁੰਦੀਆਂ ਜਾਂਦੀਆਂ ਹਨ, ਤਿਉਂ ਤਿਉਂ ਧੁੰਦ ਪਤਲੀ ਪੈਣ ਲੱਗਦੀ ਹੈ ਤੇ ਦੇਖਦੇ ਹੀ ਦੇਖਦੇ ਸਾਰੀ ਰਚਨਾ ਨੇਤ੍ਰਾਂ ਤੋਂ ਪਰ੍ਹੇ ਹੋ ਜਾਂਦੀ ਹੈ।

ਕਰਨਲ ਟਾਂਡ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਇਕ ਵਾਰ ਜਹਾਜ਼ ਵਿਚ ਸਫ਼ਰ ਕਰਦੇ ਹੋਏ ਮੈਨੂੰ ਹਰਿਚੰਦਉਰੀ ਦਾ ਜਹਾਜ਼ ਇਸ ਤਰ੍ਹਾਂ ਭਾਸਿਆ ਕਿ ਹੁਣੇ ਹੀ ਸਾਡੇ ਜਹਾਜ਼ ਨੂੰ ਟੱਕਰ ਮਾਰ ਕੇ ਚੂਰਾ ਚੂਰਾ ਕਰ ਦੇਵੇਗਾ। ਮੈਂ ਡਰਦੇ ਮਾਰੇ ਸ਼ੋਰ ਮਚਾ ਦਿੱਤਾ ਅਤੇ ਜਾਨ ਬਚਾਉਣ ਦੇ ਫ਼ਿਕਰ ਵਿਚ ਪੈ ਗਿਆ, ਪਰ ਜਹਾਜ਼ ਦੇ ਅਫ਼ਸਰ ਜੋ ਅਸਲ ਗੱਲ ਦੇ ਭੇਤੀ ਸਨ, ਸਾਰੇ ਮੈਨੂੰ ਦੇਖ ਕੇ ਹੱਸਣ ਲੱਗੇ ਤੇ ਮੈਂ ਸ਼ਰਮਿੰਦਾ ਹੋ ਗਿਆ।

ਗੁਰਬਾਣੀ ਵਿਚ ਸੰਸਾਰ ਦੇ ਮਾਇਕੀ ਪਦਾਰਥ ਜੋ ਖਿਨ ਭਰ ਚਮਤਕਾਰ ਵਿਖਾ ਕੇ ਮਿਟ ਜਾਂਦੇ ਹਨ, ਉਨ੍ਹਾਂ ਨੂੰ ਹਰਿਚੰਦਉਰੀ (ਗੰਧਰਬ ਨਗਰੀ) ਦਾ ਦ੍ਰਿਸ਼ਟਾਂਤ ਦੇ ਕੇ ਮਿਥਿਆ ਦੱਸਿਆ ਹੈ।

## ਚੰਚਲਿ ਸੰਗਿ ਨ ਚਾਲਤੀ ਸਖੀਏ; ਅੰਤਿ ਤਜਿ ਜਾਵਤ ਮਾਇਆ ॥

ਹੇ ਜਗਿਆਸੂ ਰੂਪੀ ਸਖੀਏ = ਸਹੇਲੀਏ! ਏਸੇ ਤਰ੍ਹਾਂ ਚਿੱਤ ਨੂੰ ਚੰਚਲਿ = ਚਲਾਇਮਾਨ ਕਰਨ ਵਾਲੀ ਮਾਇਆ ਅੰਤ ਨੂੰ ਜੀਵਾਂ ਨਾਲ ਮਦਦ ਕਰਨ ਲਈ ਸੰਗਿ = ਨਾਲ ਨਹੀਂ ਚਾਲਤੀ = ਚੱਲਦੀ, ਜੀਵ ਅੰਤਿ = ਅਖ਼ੀਰ ਨੂੰ ਇਹ ਮਾਇਆ ਇਥੇ ਹੀ ਤਜਿ = ਛੱਡ ਜਾਵਤ = ਜਾਂਦੇ ਹਨ।

## ਰਸਿ ਭੋਗਣ ਅਤਿ ਰੂਪ ਰਸ ਮਾਤੇ; ਇਨ ਸੰਗਿ ਸੂਖੁ ਨ ਪਾਇਆ ॥

ਜੋ ਰਸਿ = ਰਸਾਂ ਕਸਾਂ ਦਾ ਭੋਗਣ = ਮਾਨਣਾ ਕਰਦੇ ਹਨ ਅਤੇ ਅਤਿ = ਅਤਿਅੰਤ ਹੀ ਸੋਹਣੇ ਰੂਪ = ਸਰੂਪਾਂ ਦੇ ਰਸ = ਪ੍ਰੇਮ ਵਿਚ ਮਾਤੇ = ਮਸਤ ਹੋਏ ਰਹਿੰਦੇ ਹਨ, ਉਨ੍ਹਾਂ ਨੇ ਇਨ = ਇਨ੍ਹਾਂ ਵਿਸ਼ਿਆਂ ਦੇ ਸੰਗਿ = ਨਾਲ ਮਸਤ ਹੋਣ ਕਰਕੇ ਸੂਖੁ = ਸੁੱਖ ਨਹੀਂ ਪਾਇਆ = ਪਾਉਣਾ ਕੀਤਾ।

## ਧੰਨਿ ਧੰਨਿ ਹਰਿ ਸਾਧ ਜਨ ਸਖੀਏ; ਨਾਨਕ ਜਿਨੀ ਨਾਮੁ ਧਿਆਇਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪੀ ਸਖੀਏ = ਸਹੇਲੀਏ! ਉਹ ਹਰਿ = ਪਰਮੇਸ਼ਰ ਦੇ ਸਾਧ = ਮਹਾਤਮਾ ਜਨ ਧੰਨਿ ਧੰਨਿ = ਧੰਨਤਾ ਦੇ ਜੋਗ ਹਨ, ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਆਰਾਧਨਾ ਕੀਤਾ ਹੈ॥੨॥

## ਜਾਇ ਬਸਹੁ ਵਡਭਾਗਣੀ ਸਖੀਏ; ਸੰਤਾ ਸੰਗਿ ਸਮਾਈਐ ॥

ਹੇ ਵਡਭਾਗਣੀ = ਵੱਡੇ ਭਾਗਾਂ ਵਾਲੀ ਜਗਿਆਸੂ ਰੂਪ ਸਖੀਏ = ਸਹੇਲੀਏ! ਸੰਤ ਜਨਾਂ, ਗੁਰਮੁਖਾਂ ਦੀ ਸੰਗਤ ਵਿਚ ਜਾ ਕੇ ਬਸਹੁ = ਵੱਸਣਾ ਕਰ, ਜਿਥੇ ਸੰਤਾ = ਸ਼ਾਂਤ ਚਿੱਤ ਗੁਰਮੁਖ ਜਨਾਂ ਦੇ ਸੰਗਿ ਮਿਲ ਕੇ ਪਰਮੇਸ਼ਰ ਵਿਚ ਸਮਾਈਐ = ਅਭੇਦ ਹੋ ਜਾਵੇਗੀ।

## ਤਹ ਦੂਖ ਨ ਭੂਖ, ਨ ਰੋਗੁ ਬਿਆਪੈ; ਚਰਨ ਕਮਲ ਲਿਵ ਲਾਈਐ ॥

ਤਹ = ਉਥੇ ਨਾ ਜੰਮਣ ਮਰਣ ਦਾ ਦੂਖ = ਦੁੱਖ ਨਾ ਹੀ ਆਸਾ ਤ੍ਰਿਸ਼ਨਾ ਦੀ ਭੂਖ = ਭੁੱਖ ਅਤੇ ਨਾ ਹੀ ਹਉਮੈ, ਅਗਿਆਨ ਦਾ ਰੋਗ ਬਿਆਪੈ = ਲੱਗਦਾ ਹੈ, ਇਸ ਲਈ ਸੰਤ ਜਨਾਂ ਦੀ ਸੰਗਤ ਦੁਆਰਾ ਪਰਮੇਸ਼ਰ ਦੇ ਚਰਨ ਕਮਲਾਂ ਵਿਚ ਲਿਵ = ਬਿਰਤੀ ਲਾਈਐ = ਲਾਉਣਾ ਕਰੀਏ।

## ਤਹ ਜਨਮ ਨ ਮਰਣੁ, ਨ ਆਵਣ ਜਾਣਾ; ਨਿਹਚਲੁ ਸਰਣੀ ਪਾਈਐ ॥

ਤਹ = ਉਥੇ ਸੰਤ ਜਨਾਂ ਦੀ ਸੰਗਤ ਕਰਕੇ ਨਾ ਜੰਮਣ ਦਾ ਦੁੱਖ, ਨਾ ਮਰਣ ਦਾ ਦੁੱਖ ਅਤੇ ਨਾ ਹੀ ਵਾਸ਼ਨਾ ਕਰਕੇ ਆਵਣ = ਆਉਣਾ ਜਾਣਾ ਰਹਿੰਦਾ ਹੈ, ਇਹ ਨਿਹਚਲੁ = ਅਚੱਲ ਪਦਵੀ ਸੰਤ ਜਨਾਂ ਦੀ ਸਰਣੀ = ਸ਼ਰਨ, ਓਟ ਵਿਚ ਰਹਿਣ ਕਰਕੇ ਪਾਈਐ = ਪਾਉਣਾ ਕਰੀਦੀ ਹੈ **ਵਾ:** ਉਸ ਅਚੱਲ ਸਰੂਪ ਦੇ ਵਿਚ ਸ਼ਰਨ ਪਾ ਲਈਦੀ ਹੈ **ਵਾ:** ਅਚੱਲ ਸਰੂਪ ਦੀ ਸ਼ਰਨ ਪੈ ਕੇ ਅਚੱਲ ਪਦਵੀ ਨੂੰ ਪਾ ਲਈਦਾ ਹੈ।

## ਪ੍ਰੇਮ ਬਿਛੋਹੁ ਨ ਮੋਹੁ ਬਿਆਪੈ; ਨਾਨਕ, ਹਰਿ ਏਕੁ ਧਿਆਈਐ ॥੩॥

ਉਥੇ ਨਾ ਵਾਹਿਗੁਰੂ ਦੇ ਪ੍ਰੇਮ = ਪਿਆਰ ਦਾ ਬਿਛੋਹੁ = ਵਿਛੋੜਾ ਹੁੰਦਾ ਹੈ, ਨਾ ਹੀ ਸਰੀਰਾਂ, ਪਦਾਰਥਾਂ ਅਦਿ ਦਾ ਮੋਹੁ = ਸਨੇਹ ਬਿਆਪੈ = ਵਿਆਪਦਾ, ਲੱਗਦਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਸੰਤ ਜਨਾਂ ਦੀ ਸੰਗਤ ਵਿਚ ਏਕੁ = ਇਕ ਅਦ੍ਵੈਤ ਸਰੂਪ ਹਰਿ = ਪਰਮੇਸ਼ਰ ਨੂੰ ਧਿਆਈਐ = ਆਰਾਧਨਾ ਕਰੀਏ ॥੩॥

## ਦ੍ਰਿਸਟਿ ਧਾਰਿ, ਮਨੁ ਬੇਧਿਆ ਪਿਆਰੇ; ਰਤੜੇ ਸਹਜਿ ਸੁਭਾਏ ॥

ਹੇ ਪਿਆਰੇ ! ਜਿਨ੍ਹਾਂ ਉਪਰ ਵਾਹਿਗੁਰੂ ਨੇ ਆਪਣੀ ਦ੍ਰਿਸਟਿ = ਨਦਰ ਧਾਰਿ = ਧਾਰਨੀ ਕੀਤੀ ਹੈ, ਉਨ੍ਹਾਂ ਦਾ ਮਨ ਵਾਹਿਗੁਰੂ ਦੇ ਪ੍ਰੇਮ ਵਿਚ ਬੇਧਿਆ = ਵਿੰਨ੍ਹਿਆ ਗਿਆ ਹੈ **ਵਾ:** ਪਰਮੇਸ਼ਰ ਵਿਚ ਬੇਧਿਆ = ਮਿਲ, ਲੀਨ ਹੋ ਗਿਆ ਹੈ ਅਤੇ ਉਹ ਸਹਜਿ ਸੁਭਾਏ = ਸੁਤੇ-ਸਿੱਧ, ਸੁਭਾਵਿਕ ਹੀ ਪ੍ਰੇਮ ਰੰਗ ਵਿਚ ਰਤੜੇ = ਰੰਗੇ ਰਹਿੰਦੇ ਹਨ।

## ਸੇਜ ਸੁਹਾਵੀ, ਸੰਗਿ ਮਿਲਿ ਪ੍ਰੀਤਮ; ਅਨਦ ਮੰਗਲ ਗੁਣ ਗਾਏ ॥

ਉਨ੍ਹਾਂ ਦੀ ਪ੍ਰੀਤਮ = ਪਿਆਰੇ ਪਰਮੇਸ਼ਰ ਸੰਗਿ = ਨਾਲ ਮਿਲ ਕਰਕੇ ਅੰਤਹਕਰਨ ਰੂਪੀ ਸੇਜਾ ਸੁਹਾਵੀ = ਸ਼ੋਭਨੀਕ ਹੋ ਜਾਂਦੀ ਹੈ ਅਤੇ ਉਹ ਅਨਦ = ਅਨੰਦ ਸਰੂਪ ਦੇ ਮੰਗਲਾਂ ਦੇ ਗੁਣਾਂ ਨੂੰ ਗਾਏ = ਗਾਇਨ ਕਰਦੇ ਰਹਿੰਦੇ ਹਨ **ਵਾ:** ਅਨਦ ਮੰਗਲ = ਅਨੰਦ ਪ੍ਰਸੰਨ ਹੋ ਕੇ ਗੁਣ ਗਾਉਂਦੇ ਹਨ।

## ਸਖੀ ਸਹੇਲੀ ਰਾਮ ਰੰਗਿ ਰਾਤੀ; ਮਨ ਤਨ ਇਛ ਪੁਜਾਏ ॥

ਜੋ ਸ਼ਰਧਾ ਵਾਲੀ ਸਖੀ ਤੇ ਭਗਤੀ ਵਾਲੀ ਸਹੇਲੀ ਰਾਮ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਹੋਈ ਹੈ, ਉਸਦੇ ਮਨ = ਹਿਰਦੇ ਤੇ ਤਨ = ਸਰੀਰ ਦੀਆਂ ਸਭ ਇਛ = ਇਛਾਵਾਂ ਪ੍ਰਭੂ ਨੇ ਪੁਜਾਏ = ਪੂਰੀਆਂ ਕਰ ਦਿੱਤੀਆਂ ਹਨ।

## ਨਾਨਕ ਅਚਰਜੁ ਅਚਰਜ ਸਿਉ ਮਿਲਿਆ; ਕਹਣਾ ਕਛੂ ਨ ਜਾਏ ॥੪॥੨॥੫॥

(ਦੋਵੇਂ ਪਾਠ 'ਅ-ਚਰਜ' ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਅਚਰਜੁ = ਅਸਚਰਜ ਸਰੂਪ ਸਿਉ = ਨਾਲ ਮਿਲਿਆ = ਅਭੇਦ ਹੋਇਆ ਅਚਰਜ = ਅਸਚਰਜ ਰੂਪ ਹੀ ਹੋ ਜਾਂਦਾ ਹੈ **ਵਾ:** ਅਸਚਰਜ ਰੂਪ ਤੂੰ ਪਦ ਦਾ ਲੱਖ ਅਰਥ ਅਸਚਰਜ ਰੂਪ ਤੱਤ ਦੇ ਲੱਖ ਅਰਥ ਨਾਲ ਮਿਲ ਜਾਂਦਾ ਹੈ **ਵਾ:** ਅਸਚਰਜ ਰੂਪ ਪ੍ਰਤਕ ਚੇਤਨ, ਅਸਚਰਜ ਰੂਪ ਅਦ੍ਵੈਤ ਅਨੰਦ ਨਾਲ ਮਿਲ ਜਾਂਦਾ ਹੈ **ਵਾ:** ਉਹ ਅਸਚਰਜ ਰੂਪ ਵਾਹਿਗੁਰੂ ਮੰਤ੍ਰ ਦਾ ਜਾਪ ਕਰ ਕੇ ਅਚਰਜ ਰੂਪ ਪਰਮੇਸ਼ਰ ਨਾਲ ਮਿਲ ਜਾਂਦਾ ਹੈ ਅਤੇ ਕਛੂ = ਕੁਝ ਵੀ ਵੱਖਰਾ ਨਹੀਂ ਕਹਣਾ = ਕਿਹਾ ਜਾਇ = ਜਾਂਦਾ ॥੪॥੨॥੫॥

# ਰਾਗੁ ਬਿਲਾਵਲੁ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਦੇ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੪ = ਚੌਥੇ ਸੁਰਤਾਲ ਵਿਚ ਅੰਮ੍ਰਿਤ ਰੂਪ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਸਰੂਪ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਏਕ ਰੂਪ; ਸਗਲੋ ਪਾਸਾਰਾ ॥ ਆਪੇ ਬਨਜੁ; ਆਪਿ ਬਿਉਹਾਰਾ ॥੧॥

ਏਕ = ਇੱਕੋ ਹੀ ਚੇਤਨ ਸਰੂਪ ਸਭਨਾਂ ਦੇ ਅੰਦਰ ਹੈ ਅਤੇ ਇੱਕੋ ਦਾ ਹੀ ਸੰਸਾਰ ਰੂਪੀ ਸਗਲੋ = ਸਾਰਾ ਪਾਸਾਰਾ = ਵਿਸਤਾਰ ਫੈਲਿਆ ਹੋਇਆ ਹੈ।

ਉਹ ਆਪੇ = ਆਪ ਹੀ ਨਾਮ ਦਾ ਬਨਜ = ਵਪਾਰ ਰੂਪ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਨਾਮ ਦਾ ਜਪਣ ਜਪਾਉਣ ਰੂਪ ਬਿਉਹਾਰਾ = ਵਪਾਰ ਕਰਨ ਵਾਲਾ ਹੈ ॥੧॥

## ਐਸੋ ਗਿਆਨੁ; ਬਿਰਲੋਈ ਪਾਏ ॥
## ਜਤ ਜਤ ਜਾਈਐ; ਤਤ ਦ੍ਰਿਸਟਾਏ ॥੧॥ਰਹਾਉ॥

('ਬਿਰਲੋ-ਈ' ਬੋਲੋ)

ਐਸੋ = ਅਜਿਹਾ ਗਿਆਨੁ = ਬਿਬੇਕ ਕੋਈ ਬਿਰਲੋਈ = ਟਾਵਾਂ ਟਾਵਾਂ ਪੁਰਖ ਹੀ ਪਾਏ = ਪਾਉਂਦਾ ਹੈ।

ਜੋ ਪਾ ਲੈਂਦਾ ਹੈ, ਫੇਰ ਉਹ ਜਤ ਜਤ = ਜਿਥੇ ਜਿਥੇ ਵੀ ਜਾਈਐ = ਜਾਣਾ ਕਰਦਾ ਹੈ, ਤਤ = ਉਥੇ ਉਥੇ ਪਰਮੇਸ਼ਰ ਹੀ ਦ੍ਰਿਸਟਾਏ = ਦ੍ਰਿਸ਼ਟੀ ਵਿਚ ਆਉਂਦਾ ਹੈ ॥੧॥ਰਹਾਉ॥

## ਅਨਿਕ ਰੰਗ; ਨਿਰਗੁਨ ਇਕ ਰੰਗਾ ॥ ਆਪੇ ਜਲੁ; ਆਪ ਹੀ ਤਰੰਗਾ ॥੨॥

ਸਰਗੁਣ ਸਰੂਪ ਵਿਚ ਪਰਮੇਸ਼ਰ ਅਨਿਕ = ਅਨੇਕਾਂ ਰੰਗ = ਰੰਗਾਂ, ਰੂਪਾਂ ਨੂੰ ਧਾਰਨ ਕਰਦਾ ਹੈ, ਅਤੇ ਨਿਰਗੁਣ ਸਰੂਪ ਵਿਚ ਇਕ ਰੰਗਾ = ਰੰਗ ਵਾਲਾ ਭਾਵ ਅਦ੍ਵੈਤ ਸਰੂਪ ਵਿਚ ਕੇਵਲ ਆਪ ਹੀ ਰਹਿੰਦਾ ਹੈ।

ਆਪੇ = ਆਪ ਹੀ ਜਲੁ = ਪਾਣੀ ਰੂਪ ਹੈ ਅਤੇ ਆਪ ਹੀ ਤਰੰਗਾ = ਲਹਿਰ ਰੂਪ ਹੈ **ਵਾ:** ਆਪ ਹੀ ਜਲ ਦੀ ਨਿਆਈਂ ਚੇਤਨ, ਈਸ਼ਰ ਰੂਪ ਹੈ, ਆਪ ਹੀ ਤਰੰਗਾਂ ਦੀ ਨਿਆਈਂ ਜੀਵ ਰੂਪ ਹੈ ॥੨॥

## ਆਪ ਹੀ ਮੰਦਰੁ; ਆਪਹਿ ਸੇਵਾ ॥ ਆਪ ਹੀ ਪੂਜਾਰੀ; ਆਪ ਹੀ ਦੇਵਾ ॥੩॥

ਆਪ ਹੀ ਮੰਦਰੁ = ਰੂਪ ਹੈ, ਆਪਹਿ = ਆਪ ਹੀ ਸੇਵਾ = ਟਹਿਲ ਰੂਪ ਹੈ।

ਆਪ ਹੀ ਪੂਜਾਰੀ = ਪੂਜਾ ਕਰਨ ਵਾਲਾ ਹੈ ਅਤੇ ਆਪ ਹੀ ਦੇਵਾ = ਦੇਵਤਾ ਰੂਪ ਹੈ।

**ਅਥਵਾ** ਆਪ ਹੀ ਮੰਦਰੁ = ਅਧਿਸ਼ਠਾਨ ਰੂਪ ਹੈ, ਆਪ ਹੀ ਸੇਵਾ = ਸੇਵਨ ਨਿਸਚਾ ਰੂਪ ਹੈ, ਆਪ ਹੀ ਪੂਜਾਰੀ = ਪੂਜਾ ਕਰਨ ਵਾਲਾ ਉਪਾਸ਼ਕ ਹੈ ਅਤੇ ਆਪ ਹੀ ਪ੍ਰਤਕ ਚੇਤਨ ਰੂਪ ਦੇਵਤਾ ਹੈ **ਵਾ:** ਆਪ ਹੀ ਪੁਜਾਰੀ ਭਾਵ ਸਿੱਖ ਰੂਪ ਹੈ ਅਤੇ ਆਪ ਹੀ ਦੇਵਾ ਭਾਵ ਗੁਰੂ ਰੂਪ ਹੈ ॥੩॥

## ਆਪਹਿ ਜੋਗ; ਆਪ ਹੀ ਜੁਗਤਾ ॥ ਨਾਨਕ ਕੇ ਪ੍ਰਭ; ਸਦ ਹੀ ਮੁਕਤਾ ॥੪॥੧॥੬॥

ਆਪਹਿ = ਆਪ ਹੀ ਜੋਗ ਰੂਪ ਭਾਵ ਆਤਮਾ ਨੂੰ ਪਰਮਾਤਮਾ ਨਾਲ ਜੋੜਨ ਰੂਪੀ ਜੋਗ ਰੂਪ ਹੈ **ਵਾ:**

ਆਪ ਹੀ ਭਗਤੀ ਜੋਗ ਰੂਪ ਹੈ ਅਤੇ ਆਪ ਹੀ ਇਸ ਵਿਚ ਜੁਗਤਾ = ਜੁੜਿਆ ਹੋਇਆ ਹੈ **ਵਾ:** ਜੁੜਨ ਦੀਆਂ ਜੁਗਤਾ = ਜੁਗਤੀਆਂ ਦੱਸਣ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਦੇ ਪ੍ਰਭ = ਪਰਮੇਸ਼ਰ ! ਆਪ ਸਦ = ਹਮੇਸ਼ਾਂ ਹੀ ਮੁਕਤਾ = ਮੁਕਤ ਸਰੂਪ ਹੋ **ਵਾ:** ਮੁਕਤੀ ਕਰਨ ਵਾਲੇ ਹੋ ॥੪॥੧॥੬॥

## ਬਿਲਾਵਲੁ ਮਹਲਾ ੫ ॥

## ਆਪਿ ਉਪਾਵਨ; ਆਪਿ ਸਧਰਨਾ ॥ ਆਪਿ ਕਰਾਵਨ; ਦੋਸੁ ਨ ਲੈਨਾ ॥੧॥

(‘ਸਧੱਰਨਾ’ ਬੋਲੋ)

ਉਹ ਪ੍ਰਭੂ ਆਪ ਹੀ ਸੰਸਾਰ, ਜੀਵਾਂ ਨੂੰ ਉਪਾਵਨ = ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਸਭ ਨੂੰ ਸਧਰਨਾ = ਸੁਧਾਰਨ ਵਾਲਾ ਹੈ **ਵਾ:** ਆਪ ਹੀ ਸਭ ਨੂੰ (ਸ + ਧਰਨਾ) ਸਹਿਤ ਆਸਰੇ ਦੇ ਕਰਨ ਵਾਲਾ ਹੈ।

ਆਪ ਹੀ ਜੀਵਾਂ ਪਾਸੋਂ ਸਾਰੀ ਕਿਰਿਆ ਕਰਾਵਨ = ਕਰਾਉਣਾ ਕਰਦਾ ਹੈ, ਪਰ ਆਪਣੇ ਉਪਰ ਕੋਈ ਦੋਸ ਨਹੀਂ ਲੈਨਾ = ਲੈਣਾ ਕਰਦਾ ॥੧॥

## ਆਪਨ ਬਚਨੁ; ਆਪ ਹੀ ਕਰਨਾ ॥
## ਆਪਨ ਬਿਭਉ; ਆਪ ਹੀ ਜਰਨਾ ॥੧॥ਰਹਾਉ॥

ਆਪਨ = ਆਪ ਹੀ ਬਚਨੁ = ਬਾਣੀ, ਮਹਾਂਵਾਕ ਰੂਪ ਹੈ ਅਤੇ ਆਪ ਹੀ ਉਚਾਰਣ ਕਰਨਾ = ਕਰਨ ਵਾਲਾ ਹੈ।

ਆਪਨ = ਆਪ ਹੀ ਅਨੰਤ ਸ਼ਕਤੀਆਂ ਰੂਪੀ ਬਿਭਉ = ਬਿਭੂਤੀ ਵਾਲਾ ਹੈ ਅਤੇ ਆਪ ਹੀ ਉਨ੍ਹਾਂ ਸ਼ਕਤੀਆਂ ਨੂੰ ਜਰਨਾ = ਸਹਾਰਨ ਵਾਲਾ ਹੈ ॥੧॥ਰਹਾਉ॥

## ਆਪ ਹੀ ਮਸਟਿ; ਆਪ ਹੀ ਬੁਲਨਾ ॥
## ਆਪ ਹੀ ਅਛਲੁ; ਨ ਜਾਈ ਛਲਨਾ ॥੨॥

ਆਪ ਹੀ ਨਿਰਗੁਣ ਸਰੂਪ ਵਿਚ ਮਸਟਿ = ਮਸਤ, ਚੁੱਪ ਰੂਪ ਹੈ ਅਤੇ ਆਪ ਹੀ ਸਰਗੁਣ ਸਰੂਪ ਵਿਚ ਬੁਲਨਾ = ਬੋਲਣ ਰੂਪ ਹੈ **ਵਾ:** ਆਪ ਹੀ ਸੰਕਲਪਾਂ ਦਾ ਅਭਾਵ ਕਰਕੇ ਗਿਆਨ ਮੋਨ ਵਿਚ ਇਸਥਿਤ ਹੈ ਅਤੇ ਆਪ ਹੀ ਤਤਬੇਤਾ ਰੂਪ ਹੋ ਕੇ ਜਗਿਆਸੂ, ਅਧਿਕਾਰੀਆਂ ਨੂੰ ਬੋਲ ਕੇ ਉਪਦੇਸ਼ ਕਰਨ ਵਾਲਾ ਹੈ।

ਆਪ ਹੀ ਅਛਲੁ = ਛਲਨ ਤੋਂ ਰਹਿਤ ਸਰੂਪ ਹੈ, ਜੋ ਕਿਸੇ ਕੋਲੋਂ ਛਲਨਾ = ਛਲਿਆ ਨਹੀਂ ਜਾਈ = ਜਾਂਦਾ ॥੨॥

## ਆਪ ਹੀ ਗੁਪਤ; ਆਪਿ ਪਰਗਟਨਾ ॥
## ਆਪ ਹੀ ਘਟਿ ਘਟਿ; ਆਪਿ ਅਲਿਪਨਾ ॥੩॥

ਆਪ ਹੀ ਨਿਰਗੁਣ ਸਰੂਪ ਵਿਚ ਗੁਪਤ = ਲੁਕਿਆ ਹੋਇਆ ਸਰੂਪ ਹੈ ਅਤੇ ਆਪ ਹੀ ਸਰਗੁਣ ਸਰੂਪ ਕਰਕੇ ਪਰਗਟਨਾ = ਪ੍ਰਤੱਖ ਰੂਪ ਹੈ **ਵਾ:** ਆਪ ਹੀ ਮਨਮੁਖਾਂ ਦੇ ਹਿਰਦੇ ਵਿਚ ਗੁਪਤ ਰੂਪ ਹੋ ਕੇ ਵੱਸ ਰਿਹਾ ਹੈ ਅਤੇ ਆਪ ਹੀ ਗੁਰਮੁਖਾਂ ਦੇ ਹਿਰਦੇ ਅੰਦਰ ਪ੍ਰਗਟ ਰੂਪ ਹੋ ਕੇ ਵੱਸ ਰਿਹਾ ਹੈ।

ਆਪ ਹੀ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਵਿਆਪਕ ਹੈ ਅਤੇ ਆਪ ਹੀ ਸਾਰਿਆਂ ਦੇ ਪਾਪਾਂ ਪੁੰਨਾਂ ਦੀ ਲਿਪਾਇਮਾਨਤਾ ਤੋਂ ਅਲਿਪਨਾ = ਨਿਰਲੇਪ ਹੈ ॥੩॥

## ਆਪੇ ਅਵਿਗਤੁ; ਆਪ ਸੰਗਿ ਰਚਨਾ ॥
## ਕਹੁ ਨਾਨਕ; ਪ੍ਰਭ ਕੇ ਸਭਿ ਜਚਨਾ ॥੪॥੨॥੭॥

ਆਪੇ = ਆਪ ਹੀ ਅਵਿਗਤੁ = ਵਿਅਕਤੀਗਤ ਤੋਂ ਰਹਿਤ ਹੈ **ਵਾ:** ਅਵਿਗਤੁ = ਪ੍ਰਾਪਤ ਰੂਪ ਹੈ **ਵਾ:** ਆਪ ਹੀ ਅਵਿਗਤੁ = ਗਿਆਨ ਸਰੂਪ ਹੈ, ਆਪ ਹੀ ਸਾਰਿਆਂ ਦੇ ਸੰਗਿ = ਨਾਲ ਰਚਨਾ = ਰਚਮਿਚ ਰਿਹਾ ਹੈ **ਵਾ:** ਰਚਨਾ ਵਿਚ ਰਚਿਆ ਹੋਇਆ ਸੰਗੀ ਰੂਪ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸਭਿ = ਸਾਰੇ ਪ੍ਰਭ = ਪਰਮੇਸ਼ਰ ਕੇ = ਦੇ ਹੀ ਜਚਨਾ = ਚੋਜ, ਕੌਤਕ ਹਨ **ਵਾ:** ਸਾਰੇ ਉਸ ਦੇ ਜਚਨਾ = ਜਾਚਕ (ਮੰਗਣ ਵਾਲੇ) ਹਨ **ਵਾ:** ਸਾਰੇ ਉਸ ਦੇ ਜਚਨਾ = ਜਾਚੇ ਹੋਏ ਭਾਵ ਮਾਪੇ ਹੋਏ ਹਨ ॥੪॥੨॥੭॥

## ਬਿਲਾਵਲੁ ਮਹਲਾ ੫ ॥
## ਭੂਲੇ; ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ; ਵਡਭਾਗੀ ਪਾਇਆ ॥੧॥

ਸਰੂਪ ਗਿਆਨ ਤੋਂ ਭੂਲੇ = ਭਟਕੇ ਗੁੰਮਰਾਹ, ਖੁੰਝੇ ਹੋਏ ਜੀਵਾਂ ਨੂੰ ਜਿਨਹਿ = ਜਿਸ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਬਤਾਇਆ = ਦੱਸਣਾ ਕੀਤਾ ਹੈ।

ਐਸਾ = ਅਜਿਹਾ ਗੁਰੂ ਵਡਭਾਗੀ = ਵੱਡੇ ਭਾਗਾਂ ਕਰਕੇ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ।

## ਸਿਮਰਿ ਮਨਾ; ਰਾਮ ਨਾਮੁ ਚਿਤਾਰੇ ॥
## ਬਸਿ ਰਹੇ ਹਿਰਦੈ; ਗੁਰ ਚਰਨ ਪਿਆਰੇ ॥੧॥ਰਹਾਉ॥

ਹੇ ਮੇਰੇ ਮਨਾਂ! ਰਾਮ = ਪਰਮੇਸ਼ਰ ਦੇ ਨਾਮ ਨੂੰ ਚਿਤਾਰੇ = ਚੇਤੇ ਕਰ ਕਰ ਕੇ ਸਿਮਰਿ = ਯਾਦ ਕਰ।

ਗੁਰਾਂ ਦੇ ਪਿਆਰੇ ਚਰਨ ਕਮਲ ਮੇਰੇ ਹਿਰਦੈ = ਅੰਤਹਕਰਨ ਵਿਚ ਬਸਿ = ਵੱਸ ਰਹੇ ਹਨ ॥੧॥ਰਹਾਉ॥

[ਅੰਗ ੮੦੪]

## ਕਾਮਿ ਕ੍ਰੋਧਿ ਲੋਭਿ ਮੋਹਿ; ਮਨੁ ਲੀਨਾ ॥ ਬੰਧਨ ਕਾਟਿ; ਮੁਕਤਿ ਗੁਰਿ ਕੀਨਾ ॥੨॥

ਕਾਮਿ = ਵਿਕਾਰ ਦ੍ਰਿਸ਼ਟੀ, ਕ੍ਰੋਧਿ = ਗ਼ੁੱਸੇ, ਲੋਭਿ = ਲਾਲਚ ਅਤੇ ਮੋਹਿ = ਮੋਹ, ਸਨੇਹ ਵਿਚ ਜੋ ਮਨ ਲੀਨਾ = ਲੀਨ, ਮਿਲਿਆ ਹੋਇਆ ਸੀ।

ਉਹ ਸਤਿਗੁਰਾਂ ਨੇ ਸਾਰੇ ਬੰਧਨ = ਜੰਜਾਲ ਕਾਟਿ = ਕੱਟ ਕੇ ਮੁਕਤਿ = ਸੁਤੰਤਰ ਕੀਨਾ = ਕਰ ਦਿੱਤਾ ਹੈ ॥੨॥

## ਦੁਖ ਸੁਖ ਕਰਤ; ਜਨਮਿ ਫੁਨਿ ਮੂਆ ॥
## ਚਰਨ ਕਮਲ ਗੁਰਿ; ਆਸ੍ਰਮੁ ਦੀਆ ॥੩॥

ਦੁੱਖ ਸੁੱਖ ਧਾਰਨ ਕਰਤ = ਕਰਦਿਆਂ ਜੀਵ ਜਨਮਿ = ਜੰਮਦਾ ਹੈ ਅਤੇ ਫੁਨਿ = ਪੁਨਾ ਮੂਆ = ਮਰਦਾ ਰਹਿੰਦਾ ਹੈ।

ਪਰ ਸਤਿਗੁਰਾਂ ਨੇ ਆਪਣੇ ਚਰਨ ਕਮਲਾਂ ਵਿਚ ਆਸ੍ਰਮੁ = ਇਸਥਿਤੀ, ਟਿਕਾਣਾ, ਅਸਥਾਨ ਦੀਆ = ਦੇਣਾ ਕੀਤਾ ਹੈ ॥੩॥

## ਅਗਨਿ ਸਾਗਰ; ਬੂਡਤ ਸੰਸਾਰਾ ॥
## ਨਾਨਕ; ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥੩॥੮॥

ਇਹ ਸਾਰਾ ਸੰਸਾਰਾ = ਜਗਤ, ਤ੍ਰਿਸ਼ਨਾ, ਈਰਖਾ, ਮਾਇਆ, ਕਾਲ ਰੂਪੀ ਅਗਨਿ = ਅੱਗ ਦੇ ਸਾਗਰ = ਸਮੁੰਦ੍ਰ ਵਿਚ ਬੂਡਤ = ਡੁੱਬ ਰਿਹਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਿ = ਸੱਚੇ ਗੁਰਾਂ ਨੇ ਪ੍ਰਤੱਖ ਬਾਂਹ **ਵਾ:** ਬਿਰਤੀ, ਬੁੱਧੀ ਰੂਪੀ ਬਾਹ = ਭੁਜਾ ਨੂੰ ਪਕਰਿ = ਫੜ ਕੇ ਇਸ ਪਰਪੰਚ ਤੋਂ ਨਿਸਤਾਰਾ = ਤਾਰਨਾ ਕੀਤਾ ਹੈ ॥੪॥੩॥੮॥

## ਬਿਲਾਵਲੁ ਮਹਲਾ ੫ ॥
## ਤਨੁ ਮਨੁ ਧਨੁ; ਅਰਪਉ ਸਭੁ ਅਪਨਾ ॥
## ਕਵਨ ਸੁਮਤਿ; ਜਿਤੁ ਹਰਿ ਹਰਿ ਜਪਨਾ ॥੧॥[੧]

***ਪ੍ਰਸ਼ਨ :*** *ਹੇ ਮਹਾਰਾਜ ! ਉਹ ਕਵਨ = ਕਿਹੜੀ ਸੁਮਤਿ = ਸ੍ਰੇਸ਼ਟ ਮੱਤ ਹੈ, ਜਿਤੁ = ਜਿਸ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਨਾ = ਜਪਿਆ ਜਾਵੇ ?*

***ਉੱਤਰ :*** ਆਪਣੇ ਤਨੁ = ਸਰੀਰ ਦਾ ਮਾਣ, ਮਨ ਦੀ ਮਨੌਤ, ਧਨੁ = ਦੌਲਤ ਦੀ ਹੰਗਤਾ ਆਦਿ ਅਪਨਾ = ਆਪ ਦਾ ਸਭੁ = ਸਾਰਾ ਕੁਝ ਸਰਬੰਸ ਹੀ ਗੁਰੂ ਨੂੰ ਅਰਪਉ = ਅਰਪਨ, ਭੇਂਟ ਕਰ ਦੇਣਾ। ਇਹ ਸ੍ਰੇਸ਼ਟ ਮੱਤ ਹੀ ਹੈ, ਜਿਸ ਕਰਕੇ ਪਰਮੇਸ਼ਰ ਦਾ ਨਾਮ ਜਪਿਆ ਜਾਂਦਾ ਹੈ ॥੧॥

## ਕਰਿ ਆਸਾ; ਆਇਓ ਪ੍ਰਭ ਮਾਗਨਿ ॥
## ਤੁਮ੍ ਪੇਖਤ; ਸੋਭਾ ਮੇਰੈ ਆਗਨਿ ॥੧॥ਰਹਾਉ॥

ਹੇ ਪ੍ਰਭ = ਪਰਮੇਸ਼ਰ ! ਮੈਂ ਆਸਾ = ਉਮੀਦ ਕਰਿ = ਕਰਕੇ ਆਪ ਜੀ ਪਾਸੋਂ ਸੱਚਾ ਨਾਮ ਮਾਗਨਿ = ਮੰਗਣ ਲਈ ਆਇਓ = ਆਇਆ ਹਾਂ।

ਤੁਮ੍ = ਤੈਨੂੰ ਪੇਖਤ = ਵੇਖਦਿਆਂ ਭਾਵ ਤੇਰੇ ਦਰਸ਼ਨ ਕਰ ਕੇ ਮੇਰੇ ਅੰਤਹਕਰਨ ਰੂਪੀ ਆਗਨਿ = ਵਿਹੜੇ ਵਿਚ ਬਹੁਤ ਭਾਰੀ ਸੋਭਾ = ਵਡਿਆਈ ਪ੍ਰਾਪਤ ਹੁੰਦੀ ਹੈ **ਵਾ:** ਤੇਰੀ ਭਗਤੀ ਰੂਪੀ ਸ਼ੋਭਾ ਪ੍ਰਾਪਤ ਹੋ ਜਾਂਦੀ ਹੈ **ਵਾ:** ਤੇਰਾ ਦਰਸ਼ਨ ਮੇਰੇ ਹਿਰਦੇ ਰੂਪੀ ਵਿਹੜੇ ਵਿਚ ਭਾਰੀ ਸ਼ੋਭਾ ਦੇਣ ਵਾਲੀ ਹੈ ॥੧॥ਰਹਾਉ॥

## ਅਨਿਕ ਜੁਗਤਿ ਕਰਿ; ਬਹੁਤੁ ਬੀਚਾਰਉ ॥
## ਸਾਧਸੰਗਿ; ਇਸੁ ਮਨਹਿ ਉਧਾਰਉ ॥੨॥

ਸ਼ਾਸਤ੍ਰਾਂ ਆਦਿ ਦੀਆਂ ਅਨਿਕ = ਬੇਅੰਤ ਜੁਗਤਿ = ਜੁਗਤੀਆਂ ਕਰਿ = ਕਰਕੇ ਅਤੇ ਸਿੰਮ੍ਰਿਤੀਆਂ ਆਦਿ ਨੂੰ ਬਹੁਤ ਸਾਰਾ ਬੀਚਾਰਉ = ਵੀਚਾਰ ਕੇ ਦੇਖਿਆ ਹੈ।

ਪਰ ਸਾਧਸੰਗਿ = ਸ੍ਰੇਸ਼ਟ ਸੰਤ ਜਨਾਂ ਦੇ ਸੰਗਿ = ਨਾਲ ਭਾਵ ਸਾਧਸੰਗਤਿ ਕਰਕੇ ਇਸ ਮਨਹਿ = ਮਨ ਦਾ ਉਧਾਰਉ = ਉਧਾਰ ਹੋਣਾ ਹੈ **ਵਾ:** ਸਾਧਸੰਗਤ ਕਰਕੇ ਇਸ ਮਨ ਨੂੰ ਤਾਰਨਾ ਕਰੋ ॥੨॥

---

੧. ਅੰਨਵੇ ਅਨੁਸਾਰ ਅਰਥ ਕਰਨਾ ਭਾਵ ਦੂਸਰੀ ਪੰਗਤੀ ਵਿਚ ਪ੍ਰਸ਼ਨ ਹੈ, ਜਿਸਦਾ ਉੱਤਰ ਪਹਿਲੀ ਪੰਗਤੀ ਵਿਚ ਹੈ, ਇਸ ਲਈ ਦੂਸਰੀ ਪੰਗਤੀ ਦਾ ਅਰਥ ਪਹਿਲਾਂ ਕਰਨਾ।

## ਮਤਿ ਬੁਧਿ ਸੁਰਤਿ; ਨਾਹੀ ਚਤੁਰਾਈ ॥ ਤਾ ਮਿਲੀਐ; ਜਾ ਲਏ ਮਿਲਾਈ ॥੩॥

ਬੇਨਤੀ ਕਰੀਏ ਕਿ ਹੇ ਪ੍ਰਭੂ ! ਮੇਰੇ ਵਿਚ ਵਿਹਾਰਾਂ ਦੀ ਮਤਿ = ਅਕਲ, ਸ਼ਾਸਤ੍ਰ ਗਿਆਨ ਦੀ ਸਮਝ ਵਾਲੀ ਬੁਧਿ = ਬੁੱਧੀ, ਸੁਰਤੀਆਂ ਦੇ ਪਕੜਨ ਵਾਲੀ ਸੁਰਤਿ = ਸੁਰਤੀ ਅਤੇ ਵਾਕਾਂ ਕਰਕੇ ਚਤੁਰਾਈ = ਸਿਆਣਪ ਵੀ ਨਹੀਂ ਹੈ **ਵਾ:** ਮਤਿ = ਗੁਰਮਤ ਦੇ ਬੋਧ ਵਾਲੀ ਬੁੱਧੀ (ਸੁ + ਰਤਿ) ਸੁ = ਸ੍ਰੇਸ਼ਟ, ਰਤਿ = ਪ੍ਰੀਤੀ ਅਤੇ ਕੋਈ ਸਿਆਣਪ ਵੀ ਨਹੀਂ ਹੈ।

ਤੇਰੇ ਨਾਲ ਤਾ = ਤਦ ਹੀ ਮਿਲੀਐ = ਮਿਲ ਸਕੀਦਾ ਹੈ, ਜਾ = ਜਦ ਤੂੰ ਆਪ ਹੀ ਕਿਰਪਾ ਕਰਕੇ ਮਿਲਾਈ = ਮੇਲ ਲਏ = ਲਵੇਂ ॥੩॥

## ਨੈਨ ਸੰਤੋਖੇ; ਪ੍ਰਭ ਦਰਸਨੁ ਪਾਇਆ ॥
## ਕਹੁ ਨਾਨਕ; ਸਫਲੁ ਸੋ ਆਇਆ ॥੪॥੪॥੯॥

ਹੇ ਪ੍ਰਭ = ਪ੍ਰਭੂ ! ਜਿਸ ਨੇ ਤੇਰਾ ਦਰਸਨੁ = ਦੀਦਾਰ ਪਾਇਆ = ਪ੍ਰਾਪਤ ਕੀਤਾ ਹੈ, ਉਸ ਦੇ ਪ੍ਰਤੱਖ **ਵਾ:** ਮਨ ਬੁੱਧ ਰੂਪੀ ਨੈਨ = ਨੇਤ੍ਰ ਸੰਤੋਖੇ = ਸੰਤੋਖ ਦੇ ਸਹਿਤ, ਸੰਤੁਸ਼ਟ ਹੋ ਗਏ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਸ ਦਾ ਹੀ ਸੰਸਾਰ 'ਤੇ ਆਇਆ = ਆਉਣਾ ਸਫਲਾ, ਪ੍ਰਮਾਣਨੀਕ ਹੈ **ਵਾ:** ਸਹਿਤ ਗਿਆਨ ਫਲ ਦੇ ਹੈ ॥੪॥੪॥੯॥

## ਬਿਲਾਵਲੁ ਮਹਲਾ ੫ ॥

## ਮਾਤ ਪਿਤਾ ਸੁਤ; ਸਾਥਿ ਨ ਮਾਇਆ ॥ ਸਾਧਸੰਗਿ; ਸਭੁ ਦੂਖੁ ਮਿਟਾਇਆ ॥੧॥

ਮਾਤ = ਮਾਂ, ਪਿਤਾ = ਪਿਓ, ਸੁਤ = ਪੁੱਤ੍ਰ ਅਤੇ ਮਾਇਆ = ਦੌਲਤ ਅੰਤ ਨੂੰ ਪ੍ਰਲੋਕ ਵਿਚ ਸਾਥਿ = ਨਾਲ ਨਹੀਂ ਜਾਂਦੇ।

ਸਾਧਸੰਗਿ = ਸ੍ਰੇਸ਼ਟ ਸੰਤ ਜਨਾਂ ਦੀ ਸੰਗਤ ਕਰਕੇ ਸਭੁ = ਸਾਰਾ ਜੰਮਣ ਮਰਣ ਦਾ ਦੂਖੁ = ਕਸ਼ਟ ਮਿਟਾਇਆ = ਮੇਟ ਲਈਦਾ ਹੈ ॥੧॥

## ਰਵਿ ਰਹਿਆ ਪ੍ਰਭੁ; ਸਭ ਮਹਿ ਆਪੇ ॥
## ਹਰਿ ਜਪੁ ਰਸਨਾ; ਦੁਖੁ ਨ ਵਿਆਪੇ ॥੧॥ਰਹਾਉ॥

ਜੋ ਪ੍ਰਭੁ = ਪਰਮੇਸ਼ਰ ਸਭ = ਸਾਰਿਆਂ ਦੇ ਮਹਿ = ਵਿਚ ਆਪੇ = ਆਪ ਹੀ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ।

ਉਸ ਹਰਿ = ਹਰੀ ਨੂੰ ਜਿਹੜੇ ਪ੍ਰਤੱਖ ਰਸਨਾ = ਜੀਭਾ **ਵਾ:** ਪ੍ਰੀਤ ਰੂਪੀ ਜੀਭ ਨਾਲ ਜਪੁ = ਜਪਦੇ ਹਨ, ਉਨ੍ਹਾਂ ਨੂੰ ਜੰਮਣ ਮਰਣ ਆਦਿ ਦਾ ਕੋਈ ਦੁਖੁ = ਕਸ਼ਟ ਨਹੀਂ ਵਿਆਪੇ = ਲੱਗਦਾ ॥੧॥ਰਹਾਉ॥

## ਤਿਖਾ ਭੂਖ; ਬਹੁ ਤਪਤਿ ਵਿਆਪਿਆ ॥
## ਸੀਤਲ ਭਏ; ਹਰਿ ਹਰਿ ਜਸੁ ਜਾਪਿਆ ॥੨॥

ਸੰਸਾਰੀ ਜੀਵਾਂ ਦਾ ਮਨ ਪਦਾਰਥਾਂ ਦੀ ਤਿਖਾ = ਪਿਆਸ, ਧਨ ਆਦਿ ਜੋੜਨ ਦੀ ਭੂਖ = ਭੁੱਖ ਅਤੇ ਤ੍ਰਿਸ਼ਨਾ ਦੀ ਤਪਤਿ = ਤਪਸ਼ ਵਿਚ ਬਹੁ = ਬਹੁਤ ਸਾਰਾ ਵਿਆਪਿਆ = ਲੱਗਾ ਹੋਇਆ ਹੈ।

ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਜਾਪਿਆ = ਜਪਿਆ, ਗਾਇਨ ਕੀਤਾ ਹੈ, ਉਹ ਮਨ ਕਰਕੇ ਸੀਤਲ = ਸ਼ਾਂਤ ਭਏ = ਹੋ ਗਏ ਹਨ ॥੨॥

## ਕੋਟਿ ਜਤਨ; ਸੰਤੋਖੁ ਨ ਪਾਇਆ ॥
## ਮਨੁ ਤ੍ਰਿਪਤਾਨਾ; ਹਰਿ ਗੁਣ ਗਾਇਆ ॥੩॥

ਕੋਟਿ = ਕਰੋੜਾਂ ਸਾਧਨਾਂ, ਪਦਾਰਥ ਇਕੱਠੇ ਕਰਨ ਦੇ ਜਤਨ = ਉਪਾਅ ਕਰਨ ਨਾਲ ਮਨ ਸੰਤੋਖੁ = ਸੰਤੁਸ਼ਟਤਾ ਨੂੰ ਪਾਇਆ = ਪ੍ਰਾਪਤ ਨਹੀਂ ਕਰਦਾ।

ਹਰਿ = ਪਰਮੇਸ਼ਰ ਦੇ ਗੁਣ ਗਾਇਆ = ਗਾਉਣ ਕਰਕੇ ਹੀ ਮਨੁ = ਹਿਰਦਾ ਤ੍ਰਿਪਤਾਨਾ = ਰੱਜ ਜਾਂਦਾ ਹੈ ॥੩॥

## ਦੇਹੁ ਭਗਤਿ; ਪ੍ਰਭ ਅੰਤਰਜਾਮੀ ॥
## ਨਾਨਕ ਕੀ; ਬੇਨੰਤੀ ਸੁਆਮੀ ॥੪॥੫॥੧੦॥

ਹੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪ੍ਰਭ = ਪਰਮੇਸ਼ਰ ! ਸਾਨੂੰ ਆਪਣੀ ਪ੍ਰੇਮਾ ਭਗਤਿ = ਭਗਤੀ ਦੇਹੁ = ਦੇਣਾ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਪ੍ਰਭੂ ! ਸਾਡੇ ਜਨਾਂ ਕੀ = ਦੀ ਇਹੋ ਹੀ ਬੇਨੰਤੀ = ਅਰਦਾਸ ਹੈ ॥੪॥੫॥੧੦॥

## ਬਿਲਾਵਲੁ ਮਹਲਾ ੫ ॥
## ਗੁਰੁ ਪੂਰਾ; ਵਡਭਾਗੀ ਪਾਈਐ ॥ ਮਿਲਿ ਸਾਧੂ; ਹਰਿ ਨਾਮੁ ਧਿਆਈਐ ॥੧॥

ਪੂਰਾ = ਪੂਰਨ ਗੁਰੂ (ਸ੍ਰੀ ਗੁਰੂ ਨਾਨਕ ਦੇਵ ਸਾਹਿਬ) ਜੀ ਨੂੰ ਵਡਭਾਗੀ = ਵੱਡੇ ਭਾਗਾਂ ਕਰਕੇ ਪਾਈਐ = ਪ੍ਰਾਪਤ ਕਰੀਦਾ ਹੈ।

ਸਾਧੂ = ਸ੍ਰੇਸ਼ਟ ਗੁਰਮੁਖ ਜਨਾਂ ਨਾਲ ਮਿਲਿ = ਮਿਲਾਪ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਆਰਾਧਨਾ ਕਰੀਏ ॥੧॥

## ਪਾਰਬ੍ਰਹਮ ਪ੍ਰਭ; ਤੇਰੀ ਸਰਨਾ ॥
## ਕਿਲਬਿਖ ਕਾਟੈ; ਭਜੁ ਗੁਰ ਕੇ ਚਰਨਾ ॥੧॥ਰਹਾਉ॥

ਹੇ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪ੍ਰਭ = ਪਰਮੇਸ਼ਰ ! ਅਸੀਂ ਤੇਰੀ ਹੀ ਸਰਨ = ਓਟ ਵਿਚ ਪਏ ਹਾਂ।

ਅਸੀਂ ਸਤਿਗੁਰੂ ਸਾਹਿਬ ਜੀ ਕੇ = ਦੇ ਚਰਨ ਕਮਲਾਂ ਦਾ ਭਜੁ = ਭਜਨ ਕਰਕੇ ਭਾਵ ਚਰਨ ਕਮਲਾਂ ਨੂੰ ਹਿਰਦੇ ਵਿਚ ਵਸਾ ਕੇ ਸਾਰੇ ਕਿਲਬਿਖ = ਪਾਪ ਕਾਟੈ = ਕੱਟ, ਨਵਿਰਤ ਕਰ ਲਏ ਹਨ ॥੧॥ਰਹਾਉ॥

## ਅਵਰਿ ਕਰਮ; ਸਭਿ ਲੋਕਾਚਾਰ ॥ ਮਿਲਿ ਸਾਧੂ ਸੰਗਿ; ਹੋਇ ਉਧਾਰ ॥੨॥

ਅਵਰਿ = ਹੋਰ ਦੁਨੀਆਂ ਦਾਰੀ ਦੇ ਕਰਮ ਕਾਂਡ ਸਭਿ = ਸਾਰੇ ਲੋਕਾਚਾਰ = ਲੋਕ ਵਿਹਾਰ, ਲੋਕ ਦਿਖਾਵਾ ਹੀ ਹੈ।

ਸਾਧੂ = ਸ੍ਰੇਸ਼ਟ ਗੁਰਮੁਖ ਜਨਾਂ ਦੇ ਸੰਗਿ = ਨਾਲ ਮਿਲਿ = ਮਿਲਾਪ ਕਰਕੇ ਹੀ ਸੰਸਾਰ ਤੋਂ ਉਧਾਰ = ਪਾਰ ਉਤਾਰਾ ਹੁੰਦਾ ਹੈ ॥੨॥

**ਸਿੰਮ੍ਰਿਤਿ ਸਾਸਤ; ਬੇਦ ਬੀਚਾਰੇ ॥ ਜਪੀਐ ਨਾਮੁ; ਜਿਤੁ ਪਾਰਿ ਉਤਾਰੇ ॥੩॥**

ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ, ਛੇ ਸਾਸਤ = ਸ਼ਾਸਤ੍ਰ, ਚਾਰ ਬੇਦ ਬੀਚਾਰੇ = ਨਿਰਣਾ ਕਰਕੇ ਦੇਖ ਲਏ ਹਨ।

ਸਭ ਇਹੋ ਰਾਇ ਦਿੰਦੇ ਹਨ ਕਿ ਪਰਮੇਸ਼ਰ ਦਾ ਨਾਮ ਜਪੀਐ = ਜਪਨਾ ਕਰੀਏ, ਜਿਤੁ = ਜਿਸ ਨਾਮ ਦੇ ਰਾਹੀਂ ਗੁਰੂ, ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਉਤਾਰੇ = ਉਤਾਰ ਦਿੰਦਾ ਹੈ ॥੩॥

**ਜਨ ਨਾਨਕ ਕਉ; ਪ੍ਰਭ ਕਿਰਪਾ ਕਰੀਐ ॥**
**ਸਾਧੂ ਧੂਰਿ ਮਿਲੈ; ਨਿਸਤਰੀਐ ॥੪॥੬॥੧੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਡੇ ਜਨਾਂ ਕਉ = ਉੱਤੇ ਆਪਣੀ ਕਿਰਪਾ = ਮਿਹਰ ਕਰੀਐ = ਕਰੋ।

ਤਾਂ ਜੋ ਸਾਨੂੰ ਸਾਧੂ = ਸ੍ਰੇਸ਼ਟ ਗੁਰਮੁਖ ਜਨਾਂ ਦੀ ਚਰਨ ਧੂਰਿ = ਧੂੜੀ ਮਿਲੈ = ਪ੍ਰਾਪਤ ਹੋਵੇ ਤੇ ਅਸੀਂ ਇਸ ਪਰਪੰਚ ਤੋਂ ਨਿਸਤਰੀਐ = ਤਰ ਜਾਈਏ ॥੪॥੬॥੧੧॥

## ਬਿਲਾਵਲੁ ਮਹਲਾ ੫ ॥

**ਗੁਰ ਕਾ ਸਬਦੁ; ਰਿਦੇ ਮਹਿ ਚੀਨ੍ਾ ॥ ਸਗਲ ਮਨੋਰਥ; ਪੂਰਨ ਆਸੀਨਾ ॥੧॥**

ਜਿਸ ਨੇ ਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਰਿਦੇ = ਹਿਰਦੇ ਮਹਿ = ਵਿਚ ਚੀਨ੍ਾ = ਜਾਣ ਲਿਆ ਹੈ।

ਉਸਦੇ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ ਪੂਰਨ = ਪੂਰੇ ਹੋ ਗਏ ਹਨ ਅਤੇ ਉਸਨੇ ਆਪਣੇ ਸਰੂਪ ਵਿਚ ਆਸੀਨਾ = ਇਸਥਿਤੀ ਪਾ ਲਈ ਹੈ **ਵਾ:** ਉਸ ਨੂੰ ਕੋਈ (ਆਸੀ + ਨਾ) ਆਸੀ = ਆਸ, ਉਮੀਦ ਨਾ = ਨਹੀਂ ਰਹਿੰਦੀ ॥੧॥

**ਸੰਤ ਜਨਾ ਕਾ; ਮੁਖੁ ਊਜਲੁ ਕੀਨਾ ॥**
**ਕਰਿ ਕਿਰਪਾ; ਅਪੁਨਾ ਨਾਮੁ ਦੀਨਾ ॥੧॥ਰਹਾਉ॥**

ਸੰਤ = ਮਹਾਤਮਾ ਜਨਾਂ ਕਾ = ਦਾ ਪ੍ਰਤੱਖ ਮੁਖੁ = ਮੂੰਹ **ਵਾ:** ਅੰਤਹਕਰਨ ਰੂਪੀ ਮੁੱਖ ਪਰਮੇਸ਼ਰ ਨੇ ਲੋਕ-ਪ੍ਰਲੋਕ ਵਿਚ ਊਜਲ = ਉੱਜਲਾ ਕੀਨਾ = ਕੀਤਾ ਹੈ।

ਕਿਉਂਕਿ ਉਨ੍ਹਾਂ ਨੂੰ ਪਰਮੇਸ਼ਰ ਨੇ ਕਿਰਪਾ = ਮਿਹਰ ਕਰਿ = ਕਰਕੇ ਅਪੁਨਾ = ਆਪ ਦਾ ਨਾਮ ਦੀਨਾ = ਦੇ ਦਿੱਤਾ ਹੈ ॥੧॥ਰਹਾਉ॥

**ਅੰਧ ਕੂਪ ਤੇ; ਕਰੁ ਗਹਿ ਲੀਨਾ ॥ ਜੈ ਜੈ ਕਾਰੁ; ਜਗਤਿ ਪ੍ਰਗਟੀਨਾ ॥੨॥**

ਜਿਸ ਨੂੰ ਇਸ ਅਗਿਆਨਤਾ ਦੇ ਹਨੇਰੇ ਵਾਲੇ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਮਨ ਰੂਪ ਕਰੁ = ਹੱਥ ਗਹਿ = ਫੜ ਕੇ ਬਾਹਰ ਕੱਢ ਲੀਨਾ = ਲਿਆ ਹੈ, ਭਾਵ ਆਪਣੀ ਸ਼ਰਨ ਵਿਚ ਲੈ ਆਂਦਾ ਹੈ।

ਉਨ੍ਹਾਂ ਦੀ ਜੈ ਜੈ ਕਾਰ ਦੀ ਧੁਨੀ ਸਭ ਜਗਤਿ = ਸੰਸਾਰ ਵਿਚ ਪ੍ਰਗਟੀਨਾ = ਪ੍ਰਗਟ ਕਰ ਦਿੱਤੀ ਹੈ ॥੨॥

## ਨੀਚਾ ਤੇ ਊਚ; ਊਨ ਪੂਰੀਨਾ ॥ ਅੰਮ੍ਰਿਤ ਨਾਮੁ; ਮਹਾ ਰਸੁ ਲੀਨਾ ॥੩॥

ਵਿਕਾਰਾਂ ਵਿਚ ਫਸੇ ਹੋਇਆਂ ਉਨ੍ਹਾਂ ਨੂੰ ਨੀਚਾ = ਨੀਵਿਆਂ ਤੇ = ਤੋਂ ਊਚ = ਉੱਚਾ ਭਾਵ ਦੈਵੀ ਗੁਣਾਂ ਦੇ ਸਹਿਤ ਕਰ ਦਿੱਤਾ ਹੈ ਅਤੇ ਜਿਹੜੇ ਨਾਮ ਤੋਂ ਊਨ = ਊਣੇ, ਖ਼ਾਲੀ ਸਨ, ਉਨ੍ਹਾਂ ਨੂੰ ਨਾਮ ਗਿਆਨ ਨਾਲ ਪੂਰੀਨਾ = ਲਬਾਲਬ ਭਰ ਦਿੱਤਾ ਹੈ।

ਜਿਨ੍ਹਾਂ ਨੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਦੁਆਰਾ ਮਹਾ = ਵੱਡਾ ਬ੍ਰਹਮਾਨੰਦ ਦਾ ਰਸ ਲੀਨਾ = ਲੈਣਾ ਕੀਤਾ ਹੈ ॥੩॥

## ਮਨ ਤਨ ਨਿਰਮਲ; ਪਾਪ ਜਲਿ ਖੀਨਾ ॥
## ਕਹੁ ਨਾਨਕ; ਪ੍ਰਭ ਭਏ ਪ੍ਰਸੀਨਾ ॥੪॥੭॥੧੨॥

ਉਨ੍ਹਾਂ ਦਾ ਮਨ ਵਿਕਾਰਾਂ ਵੱਲੋਂ, ਤਨ = ਸਰੀਰ ਪਦਾਰਥਾਂ ਦੀ ਦੌੜ ਤੋਂ ਰਹਿਤ ਹੋ ਕੇ ਨਿਰਮਲ = ਸ਼ੁੱਧ ਹੋ ਗਿਆ ਹੈ ਅਤੇ ਪਾਪ = ਗੁਨਾਹ ਵੀ ਨਾਮ ਰੂਪੀ ਜਲ ਨਾਲ ਖੀਨ = ਨਾਸ਼ ਹੋ ਗਏ **ਵਾ:** ਸਾਰੇ ਪਾਪ ਜਲਿ = ਸੜ ਕੇ ਨਾਸ਼ ਹੋ ਗਏ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਉਪਰ ਪ੍ਰਭ = ਪਰਮੇਸ਼ਰ ਜੀ ਆਪ ਪ੍ਰਸੀਨਾ = ਪ੍ਰਸੰਨ ਭਏ = ਹੋਏ ਹਨ ॥੪॥੭॥੧੨॥

[ਅੰਗ ੮੦੫]

## ਬਿਲਾਵਲੁ ਮਹਲਾ ੫ ॥

## ਸਗਲ ਮਨੋਰਥ; ਪਾਈਅਹਿ ਮੀਤਾ ॥ ਚਰਨ ਕਮਲ ਸਿਉ; ਲਾਈਐ ਚੀਤਾ ॥੧॥

ਹੇ ਮੀਤਾ = ਮਿੱਤਰ ! ਤਦੋਂ ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ (ਧਰਮ ਅਰਥ ਕਾਮ, ਮੋਖ) ਪਾਈਅਹਿ = ਪਾ ਲਈਦੇ ਹਨ।

ਜਦੋਂ ਪਰਮੇਸ਼ਰ ਦੇ ਚਰਨ ਕਮਲਾਂ ਦੇ ਸਿਉ = ਨਾਲ ਚੀਤਾ = ਮਨ ਦੀ ਬਿਰਤੀ ਨੂੰ ਲਾਈਐ = ਲਾਉਣਾ ਕਰੀਦਾ ਹੈ ॥੧॥

## ਹਉ ਬਲਿਹਾਰੀ; ਜੋ ਪ੍ਰਭੂ ਧਿਆਵਤ ॥
## ਜਲਨਿ ਬੁਝੈ; ਹਰਿ ਹਰਿ ਗੁਨ ਗਾਵਤ ॥੧॥ਰਹਾਉ॥

ਹਉ = ਮੈਂ ਉਨ੍ਹਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜੋ = ਜਿਹੜੇ ਪ੍ਰਭੂ = ਪਰਮੇਸ਼ਰ ਨੂੰ ਪ੍ਰੇਮ ਨਾਲ ਧਿਆਵਤ = ਆਰਾਧਦੇ ਹਨ।

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਗੁਣ ਗਾਵਤ = ਗਾਉਂਦਿਆਂ, ਉਨ੍ਹਾਂ ਦੀ ਤ੍ਰਿਸ਼ਨਾ, ਈਰਖਾ ਰੂਪੀ ਅੱਗ ਦੀ ਜਲਨਿ = ਜਲਨਤਾ ਬੁਝੈ = ਬੁੱਝ ਜਾਂਦੀ ਹੈ ॥੧॥ਰਹਾਉ॥

## ਸਫਲ ਜਨਮੁ ਹੋਵਤ; ਵਡਭਾਗੀ ॥ ਸਾਧਸੰਗਿ; ਰਾਮਹਿ ਲਿਵ ਲਾਗੀ ॥੨॥

ਵਡਭਾਗੀ = ਵੱਡੇ ਭਾਗਾਂ ਵਾਲਿਆਂ ਦਾ ਮਨੁੱਖਾ ਜਨਮ ਸਫਲ = ਸਹਿਤ ਗਿਆਨ ਫਲ ਦੇ ਪ੍ਰਮਾਣਨੀਕ ਹੋਵਤ = ਹੁੰਦਾ ਹੈ।

ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕਰ ਕੇ ਉਨ੍ਹਾਂ ਦੀ ਲਿਵ = ਬਿਰਤੀ ਬ੍ਰਹਮਾਕਾਰ ਹੋ ਕੇ ਰਾਮਹਿ = ਪਰਮੇਸ਼ਰ ਵਿਚ ਲਾਗੀ = ਲੱਗ ਜਾਂਦੀ ਹੈ ॥੨॥

## ਮਤਿ ਪਤਿ ਧਨੁ; ਸੁਖ ਸਹਜ ਅਨੰਦਾ ॥
## ਇਕ ਨਿਮਖ ਨ ਵਿਸਰਹੁ; ਪਰਮਾਨੰਦਾ ॥੩॥

ਉਸੇ ਕੋਲ ਆਤਮ ਵਿਸ਼ੈਣੀ ਮਤਿ = ਬੁੱਧੀ, ਕਾਮਦਿਕ ਵਿਕਾਰਾਂ ਨੂੰ ਜਿੱਤਣ ਰੂਪ ਪਤਿ = ਇੱਜ਼ਤ, ਨਾਮ ਰੂਪੀ ਧਨ, ਆਤਮਿਕ ਸੁੱਖ, ਸਹਜ = ਸ਼ਾਂਤੀ ਅਤੇ ਅਨੰਦਾ = ਬ੍ਰਹਮਾਨੰਦ ਪ੍ਰਗਟ ਹੈ।

ਹੇ ਪਰਮਾਨੰਦਾ = ਵੱਡੇ ਅਨੰਦ ਸਰੂਪ ਪ੍ਰਭੂ ਜੀ ! ਜਿਸ ਨੂੰ ਤੁਸੀਂ ਇਕ ਨਿਮਖ = ਅੱਖ ਦੇ ਖੋਲ੍ਹਣ ਤੇ ਬੰਦ ਕਰਨ ਜਿੰਨੇ ਸਮੇਂ ਲਈ ਵੀ ਵਿਸਰਹੁ = ਭੁੱਲਦੇ ਨਹੀਂ ਹੋ ॥੩॥

## ਹਰਿ ਦਰਸਨ ਕੀ; ਮਨਿ ਪਿਆਸ ਘਨੇਰੀ ॥
## ਭਨਤਿ ਨਾਨਕ; ਸਰਣਿ ਪ੍ਰਭ ਤੇਰੀ ॥੪॥੮॥੧੩॥

ਹੇ ਹਰਿ = ਪਰਮੇਸ਼ਰ ਜੀ ! ਮਨਿ = ਹਿਰਦੇ ਵਿਚ ਤੇਰੇ ਦਰਸਨ = ਦੀਦਾਰਾਂ ਕੀ = ਦੀ ਘਨੇਰੀ = ਬਹੁਤ ਪਿਆਸ = ਇੱਛਾ ਲੱਗੀ ਹੋਈ ਹੈ।

ਸਤਿਗੁਰੂ ਸਾਹਿਬ ਜੀ ਭਣਤਿ = ਉਚਾਰਣ ਕਰਦੇ ਹਨ ਕਿ ਹੇ ਪ੍ਰਭ = ਪ੍ਰਭੂ ! ਮੈਂ ਤੇਰੀ ਸਰਣਿ = ਓਟ ਵਿਚ ਪਿਆ ਹੋਇਆ ਹਾਂ ॥੪॥੮॥੧੩॥

## ਬਿਲਾਵਲੁ ਮਹਲਾ ੫ ॥
## ਮੋਹਿ ਨਿਰਗੁਨ; ਸਭ ਗੁਣਹ ਬਿਹੂਨਾ ॥ ਦਇਆ ਧਾਰਿ; ਅਪੁਨਾ ਕਰਿ ਲੀਨਾ ॥੧॥

ਮੋਹਿ = ਮੈਂ ਨਿਰਗੁਨ = ਗੁਣਹੀਨ, ਸਭ = ਸਾਰੇ (ਸਤਿ, ਸੰਤੋਖ, ਸ੍ਰਵਣ ਮੰਨਣ ਨਿਧਿਆਸਣ ਆਦਿ) ਗੁਣਹ = ਗੁਣਾਂ ਤੋਂ ਬਿਹੂਨਾ = ਖ਼ਾਲੀ ਹਾਂ।

ਪ੍ਰੰਤੂ ਪਰਮੇਸ਼ਰ ਨੇ ਆਪ ਦੀ ਦਇਆ = ਮਿਹਰ ਧਾਰਿ = ਧਾਰਨ ਕਰਕੇ ਮੈਨੂੰ ਅਪੁਨਾ = ਆਪ ਦਾ ਸੇਵਕ ਕਰ ਲੀਨਾ = ਲਿਆ ਹੈ **ਵਾ:** ਆਪ ਦੇ ਵਿਚ ਲੀਨਾ = ਅਭੇਦ ਕਰ ਲਿਆ ਹੈ ॥੧॥

## ਮੇਰਾ ਮਨੁ ਤਨੁ; ਹਰਿ ਗੋਪਾਲਿ ਸੁਹਾਇਆ ॥
## ਕਰਿ ਕਿਰਪਾ; ਪ੍ਰਭੁ ਘਰ ਮਹਿ ਆਇਆ ॥੧॥ਰਹਾਉ॥

ਮੇਰਾ ਮਨੁ = ਹਿਰਦਾ ਅਤੇ ਤਨੁ = ਸਰੀਰ ਵੀ (ਗੋ + ਪਾਲਿ) ਗੋ = ਪ੍ਰਿਥਵੀ ਦੇ ਪਾਲਿ = ਪਾਲਕ ਹਰਿ = ਪਰਮੇਸ਼ਰ ਦੇ ਨਾਮ ਕਰਕੇ ਸੁਹਾਇਆ = ਸ਼ੋਭਨੀਕ ਹੋਇਆ ਹੈ।

ਆਪਦੀ ਕਿਰਪਾ = ਮਿਹਰ ਕਰਿ = ਕਰਕੇ, ਪ੍ਰਭੁ = ਪਰਮੇਸ਼ਰ ਮੇਰੇ ਹਿਰਦੇ ਰੂਪੀ ਘਰ ਮਹਿ = ਵਿਚ ਆਇਆ = ਆ ਕੇ ਸਾਖਿਆਤ ਹੋਇਆ ਹੈ ॥੧॥ਰਹਾਉ॥

## ਭਗਤਿ ਵਛਲ; ਭੈ ਕਾਟਨਹਾਰੇ ॥ ਸੰਸਾਰ ਸਾਗਰ; ਅਬ ਉਤਰੇ ਪਾਰੇ ॥੨॥

ਹੇ ਭਗਤਿ = ਭਗਤੀ ਕਰਨ ਵਾਲੇ ਭਗਤਾਂ ਦੇ ਵਛਲ = ਪਿਆਰੇ ਅਤੇ ਆਪਣੇ ਸੇਵਕਾਂ ਦੇ ਭੈ = ਡਰ ਨੂੰ ਕਾਟਨਹਾਰੇ = ਕੱਟਣ ਵਾਲੇ ਪ੍ਰਭੂ !

ਤੇਰੀ ਕਿਰਪਾ **ਵਾ:** ਤੇਰਾ ਨਾਮ ਜਪ ਕੇ ਅਸੀਂ ਅਬ = ਹੁਣ ਸੰਸਾਰ = ਜਗਤ ਰੂਪੀ ਸਾਗਰ = ਸਮੁੰਦ੍ਰ ਤੋਂ ਪਾਰੇ = ਪਾਰ ਮੁਕਤੀ ਰੂਪੀ ਕਿਨਾਰੇ 'ਤੇ ਉਤਰੇ = ਉਤਰਨਾ ਕੀਤਾ ਹੈ ॥੨॥

## ਪਤਿਤ ਪਾਵਨ, ਪ੍ਰਭ ਬਿਰਦੁ; ਬੇਦਿ ਲੇਖਿਆ ॥
## ਪਾਰਬ੍ਰਹਮੁ; ਸੋ ਨੈਨਹੁ ਪੇਖਿਆ ॥੩॥

ਹੇ ਪ੍ਰਭ = ਪਰਮੇਸ਼ਰ ! ਤੇਰਾ ਬਿਰਦੁ = ਧਰਮ, ਪ੍ਰਣ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈ, ਇਹ ਬੇਦਿ = ਬੇਦਾਂ ਆਦਿ ਧਾਰਮਿਕ ਪੁਸਤਕਾਂ ਨੇ ਲੇਖਿਆ = ਲਿਖਿਆ ਹੈ **ਵਾ:** ਬੇਦਿ = ਗਿਆਨਵਾਨਾਂ ਨੇ ਲੇਖਿਆ = ਲਖਿਆ, ਜਾਨਿਆ ਹੈ।

ਹੇ ਪਾਰਬ੍ਰਹਮੁ = ਪਰਮੇਸ਼ਰ ! ਅਸਾਂ ਨੇ ਸੋ = ਉਹ ਤੇਰਾ ਬਿਰਦ ਮਨ ਬੁੱਧ ਰੂਪੀ ਨੇਤ੍ਰਾਂ **ਵਾ:** ਪ੍ਰਤੱਖ ਨੇਤ੍ਰਾਂ ਨਾਲ ਪੇਖਿਆ = ਵੇਖ ਲਿਆ ਹੈ ॥੩॥

## ਸਾਧਸੰਗਿ; ਪ੍ਰਗਟੇ ਨਾਰਾਇਣ ॥
## ਨਾਨਕ ਦਾਸ; ਸਭਿ ਦੂਖ ਪਲਾਇਣ ॥੪॥੯॥੧੪॥

ਸਾਧਸੰਗਿ = ਸ੍ਰੇਸ਼ਟ ਗੁਰਮੁਖ ਜਨਾਂ ਦੀ ਸੰਗਤ ਦੁਆਰਾ ਹੇ ਨਾਰਾਇਣ = ਪ੍ਰਭੂ ਜੀ ! ਜਿਸਦੇ ਹਿਰਦੇ ਅੰਦਰ ਤੁਸੀਂ ਪ੍ਰਗਟੇ = ਪ੍ਰਗਟ, ਸਾਖਿਆਤ ਹੋਏ ਹੋ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਦਾਸ = ਸੇਵਕ ਦੇ ਸਭਿ = ਸਾਰੇ ਜੰਮਣ ਮਰਣ ਆਦਿ ਦੂਖ = ਕਸ਼ਟ ਪਲਾਇਣ = ਨੱਸ ਗਏ ਭਾਵ ਨਵਿਰਤ ਹੋ ਗਏ ਹਨ ॥੪॥੯॥੧੪॥

## ਬਿਲਾਵਲੁ ਮਹਲਾ ੫ ॥
## ਕਵਨੁ ਜਾਨੈ; ਪ੍ਰਭ ਤੁਮ੍ਰੀ ਸੇਵਾ ॥
## ਪ੍ਰਭ ਅਵਿਨਾਸੀ; ਅਲਖ ਅਭੇਵਾ ॥੧॥

ਹੇ ਪ੍ਰਭ = ਪਰਮੇਸ਼ਰ ! ਤੁਮ੍ਰੀ = ਤੇਰੀ ਭਗਤੀ ਰੂਪੀ ਸੇਵਾ = ਟਹਿਲ ਆਪਣੀ ਅਕਲ ਨਾਲ ਕਵਨੁ = ਕਿਹੜਾ ਕਰਨੀ ਜਾਨੈ = ਜਾਣ ਸਕਦਾ ਹੈ।

ਹੇ ਪ੍ਰਭ = ਪਰਮੇਸ਼ਰ ! ਤੂੰ ਅਵਿਨਾਸੀ = ਨਾਸ਼ ਤੋਂ ਰਹਿਤ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਗੁਰਾਂ ਤੋਂ ਬਿਨਾਂ ਅਭੇਵਾ = ਭੇਦ ਰਹਿਤ ਹੈਂ ॥੧॥

## ਗੁਣ ਬੇਅੰਤ; ਪ੍ਰਭ ਗਹਿਰ ਗੰਭੀਰੇ ॥ ਊਚ ਮਹਲ; ਸੁਆਮੀ ਪ੍ਰਭ ਮੇਰੇ ॥

ਹੇ ਗਹਿਰ = ਡੂੰਘੇ ਤੇ ਗੰਭੀਰੇ = ਨਿਰਹੱਲ, ਅਸਪਰਸ਼ ਰੂਪ ਪ੍ਰਭ = ਪਰਮੇਸ਼ਰ ! ਤੇਰੇ ਬੇਅੰਤ = ਅਨੰਤ ਗੁਣ ਹਨ।

ਹੇ ਮੇਰੇ ਸੁਆਮੀ = ਮਾਲਕ ਪ੍ਰਭ = ਪ੍ਰਭੂ ! ਤੇਰਾ ਤਿੰਨਾਂ ਗੁਣਾਂ ਤੋਂ ਅਤੀਤ ਰੂਪ ਊਚ = ਉੱਚਾ ਮਹਲ = ਸਰੂਪ ਹੈ **ਵਾ:** ਸਤਿਸੰਗਤ, ਸਚਖੰਡ ਰੂਪੀ ਉੱਚੇ ਮਹੱਲ ਹਨ।

## ਤੂ ਅਪਰੰਪਰ; ਠਾਕੁਰ ਮੇਰੇ ॥੧॥ਰਹਾਉ॥

ਹੇ ਮੇਰੇ ਠਾਕੁਰ = ਪਰਮੇਸ਼ਰ ! ਤੂੰ ਅਪਰੰਪਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਹੈਂ ॥੧॥ਰਹਾਉ॥

## ਏਕਸ ਬਿਨੁ; ਨਾਹੀ ਕੋ ਦੂਜਾ ॥ ਤੁਮ੍ ਹੀ ਜਾਨਹੁ; ਅਪਨੀ ਪੂਜਾ ॥੨॥

ਹੇ ਪ੍ਰਭੂ ! ਏਕਸ = ਇਕ ਤੇਰੇ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਹੋਰ ਕੋ = ਕੋਈ ਨਾਹੀ = ਨਹੀਂ ਹੈ। ਅਪਨੀ = ਆਪ ਦੀ ਪੂਜਾ ਦੀ ਵਿਧੀ ਤੁਮ੍ = ਤੁਸੀਂ ਆਪ ਹੀ ਜਾਨਹੁ = ਜਾਣਦੇ ਹੋ ॥੨॥

## ਆਪਹੁ; ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ; ਸੋ ਨਾਮੁ ਪਾਈ ॥੩॥

ਹੇ ਭਾਈ ! ਹੰਗਤਾ ਕਰਕੇ ਆਪਹੁ = ਆਪਣੇ ਆਪ ਤੋਂ ਕਛੂ = ਕੁਝ ਵੀ ਪ੍ਰਭੂ ਪ੍ਰਾਪਤੀ ਦਾ ਗੁਣ ਪ੍ਰਾਪਤ ਨਹੀਂ ਹੋਵਤ = ਹੁੰਦਾ।

ਜਿਸ ਪੁਰਸ਼ ਨੂੰ ਪ੍ਰਭੂ = ਪਰਮੇਸ਼ਰ ਆਪ ਕਿਰਪਾ ਕਰਕੇ ਗੁਣ, ਦੇਵੈ = ਦੇਣਾ ਕਰਦਾ ਹੈ, ਸੋ = ਉਹੋ ਹੀ ਨਾਮ ਪਾਈ = ਪ੍ਰਾਪਤ ਕਰਦਾ ਹੈ ॥੩॥

## ਕਹੁ ਨਾਨਕ; ਜੋ ਜਨੁ ਪ੍ਰਭ ਭਾਇਆ ॥
## ਗੁਣ ਨਿਧਾਨ ਪ੍ਰਭੁ; ਤਿਨ ਹੀ ਪਾਇਆ ॥੪॥੧੦॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਜਨੁ = ਪੁਰਸ਼ ਪ੍ਰਭ = ਪਰਮੇਸ਼ਰ ਨੂੰ ਭਾਇਆ = ਭਾਅ ਗਿਆ, ਚੰਗਾ ਲੱਗ ਗਿਆ ਹੈ।

ਸਰਬ ਗੁਣਾ ਦਾ ਨਿਧਾਨ = ਖ਼ਜ਼ਾਨਾ ਪ੍ਰਭੁ = ਪਰਮੇਸ਼ਰ ਤਿਨ = ਉਸੇ ਨੇ ਹੀ ਪਾਇਆ = ਪ੍ਰਾਪਤ ਕੀਤਾ ਹੈ ॥੪॥੧੦॥੧੫॥

## ਬਿਲਾਵਲੁ ਮਹਲਾ ੫ ॥
## ਮਾਤ ਗਰਭ ਮਹਿ; ਹਾਥ ਦੇ ਰਾਖਿਆ ॥
## ਹਰਿ ਰਸੁ ਛੋਡਿ; ਬਿਖਿਆ ਫਲੁ ਚਾਖਿਆ ॥੧॥

ਹੇ ਜੀਵ ! ਮਾਤ = ਮਾਤਾ ਦੇ ਗਰਭ = ਪੇਟ ਦੇ ਮਹਿ = ਵਿਚ ਤੈਨੂੰ ਪਰਮੇਸ਼ਰ ਨੇ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇ ਕੇ ਰਾਖਿਆ = ਰੱਖਣਾ ਕੀਤਾ ਹੈ।

ਪਰ ਤੂੰ ਉਸ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਛੋਡਿ = ਤਿਆਗ ਕੇ ਬਿਖਿਆ = ਮਾਇਆ, ਵਿਸ਼ਿਆਂ ਰੂਪੀ ਵਿਹੁ ਦੇ ਫਲਾਂ ਨੂੰ ਚਾਖਿਆ = ਚੱਖਣਾ ਕਰ ਰਿਹਾ ਹੈਂ ॥੧॥

## ਭਜੁ ਗੋਬਿੰਦ; ਸਭ ਛੋਡਿ ਜੰਜਾਲ ॥

ਹੇ ਭਾਈ ! ਤੂੰ ਗੋਬਿੰਦ = ਪਰਮੇਸ਼ਰ ਦਾ ਨਾਮ ਭਜੁ = ਸਿਮਰਨਾ ਕਰ ਅਤੇ ਹੋਰ ਸਭ = ਸਾਰੇ ਦੁਨਿਆਵੀ ਹੰਗਤਾ ਮਮਤਾ ਵਾਲੇ ਜੰਜਾਲ = ਬੰਧਨ ਛੋਡਿ = ਛੱਡਣਾ ਕਰ।

## ਜਬ ਜਮੁ ਆਇ ਸੰਘਾਰੈ ਮੂੜੇ; ਤਬ ਤਨੁ ਬਿਨਸਿ ਜਾਇ ਬੇਹਾਲ ॥੧॥ਰਹਾਉ॥

ਹੇ ਮੂੜੇ = ਮੂਰਖ ਜੀਵ ! ਜਬ = ਜਦੋਂ ਜਮੁ = ਜਮਦੂਤ ਆਇ = ਆ ਕੇ ਤੈਨੂੰ ਸੰਘਾਰੈ = ਮਾਰਨਾ ਕਰੇਗਾ, ਤਬ = ਤਦੋਂ ਤੇਰਾ ਤਨੁ = ਸਰੀਰ ਬਿਨਸਿ = ਨਾਸ਼ ਹੋ ਜਾਇ = ਜਾਵੇਗਾ ਅਤੇ ਤੂੰ ਬੇਹਾਲ = ਵਿਆਕੁਲ, ਦੁਖੀ ਹੋਵੇਂਗਾ **ਵਾ:** ਤੇਰਾ ਮਨ ਮੂਰਛਾ ਖਾ ਕੇ ਬੇਹਾਲ ਹੋ ਜਾਵੇਗਾ।

**ਅਥਵਾ** ਜਿਵੇਂ 'ਆਤਮ ਪੁਰਾਣ' ਵਿਚ ਲਿਖਿਆ ਹੋਇਆ ਹੈ ਕਿ ਮੌਤ ਵੇਲੇ ਪੁੰਨੀ ਪੁਰਖਾਂ ਦਾ ਜੀਵਾਤਮਾ

ਵੀ ਚਾਰ ਘੜੀਆਂ ਤਕ ਮੂਰਛਾ ਨੂੰ ਪ੍ਰਾਪਤ ਹੋ ਜਾਂਦਾ ਹੈ ਅਤੇ ਜਦੋਂ ਮੂਰਛਾ ਖੁੱਲ੍ਹਦੀ ਹੈ, ਤਦੋਂ ਉਹ ਪੁੰਨ ਵਾਲੇ ਲੋਕ ਵਿਚ ਚਲਾ ਜਾਂਦਾ ਹੈ ਅਤੇ ਜੋ ਪਾਪੀ ਪੁਰਸ਼ ਦਾ ਜੀਵਾਤਮਾ ਹੁੰਦਾ ਹੈ, ਉਹ ਲੋਹੇ ਦੀ ਮੈਲ ਵਾਂਗੂ ਜੜ੍ਹ ਹੋ ਕੇ ਕਈ ਜੁਗਾਂ ਤਕ ਪਿਆ ਰਹਿੰਦਾ ਹੈ, ਜਦੋਂ ਸੁਰਤ ਜਾਗਦੀ ਹੈ, ਤਦੋਂ ਜਿਹੋ ਜਿਹੀ ਸੁਰਤ ਅੰਦਰ ਵਾਸ਼ਨਾ ਫੁਰਦੀ ਹੈ, ਉਹੋ ਜਿਹਾ ਜਨਮ ਪ੍ਰਾਪਤ ਹੋ ਜਾਂਦਾ ਹੈ ॥੧॥ਰਹਾਉ॥

## ਤਨੁ ਮਨੁ ਧਨੁ; ਅਪਨਾ ਕਰਿ ਥਾਪਿਆ ॥
## ਕਰਨਹਾਰੁ; ਇਕ ਨਿਮਖ ਨ ਜਾਪਿਆ ॥੨॥

ਤਨੁ = ਸਰੀਰ, ਮਨੁ = ਹਿਰਦਾ ਅਤੇ ਧਨੁ = ਬਿਭੂਤੀ ਆਦਿ ਨੂੰ ਹੀ ਅਪਨਾ = ਆਪ ਦਾ ਸਭ ਕੁਝ ਕਰਿ = ਕਰਕੇ ਥਾਪਿਆ = ਇਸਥਿਤ ਮੰਨੀ ਬੈਠਾ ਹੈ।

ਪ੍ਰੰਤੂ ਜੋ ਇਹ ਸਭ ਕੁਝ ਕਰਨਹਾਰ = ਰਚਨਹਾਰ ਹੈ, ਉਸ ਨੂੰ ਇਕ ਨਿਮਖ = ਅੱਖ ਦੇ ਝਮਕਣ ਜਿਤਨਾ ਸਮਾਂ ਵੀ ਜਾਪਿਆ = ਜਪਣਾ ਨਹੀਂ ਕੀਤਾ ॥੨॥

## ਮਹਾ ਮੋਹ; ਅੰਧ ਕੂਪ ਪਰਿਆ ॥ ਪਾਰਬ੍ਰਹਮੁ; ਮਾਇਆ ਪਟਲਿ ਬਿਸਰਿਆ ॥੩॥

ਹੇ ਜੀਵ ! ਤੂੰ ਮਹਾ = ਬਹੁਤ ਵੱਡੇ ਮੋਹ ਦੇ ਅੰਧ = ਅੰਨ੍ਹੇ ਕੂਪ = ਖੂਹ (ਸੰਸਾਰ) ਵਿਚ ਪਰਿਆ = ਪਿਆ ਹੋਇਆ ਹੈਂ।

ਮਾਇਆ ਦੇ ਪਟਲਿ = ਪੜਦੇ ਕਰਕੇ ਤੈਨੂੰ ਪਾਰਬ੍ਰਹਮੁ = ਪਰਮੇਸ਼ਰ ਬਿਸਰਿਆ = ਭੁੱਲ ਗਿਆ ਹੈ ॥੩॥

## ਵਡੈ ਭਾਗਿ; ਪ੍ਰਭ ਕੀਰਤਨੁ ਗਾਇਆ ॥
## ਸੰਤਸੰਗਿ; ਨਾਨਕ ਪ੍ਰਭੁ ਪਾਇਆ ॥੪॥੧੧॥੧੬॥

ਜਿਨ੍ਹਾਂ ਨੇ ਵਡੈ = ਉੱਚੇ, ਸ੍ਰੇਸ਼ਟ ਭਾਗਿ = ਭਾਗਾਂ ਕਰਕੇ ਪ੍ਰਭ = ਪਰਮੇਸ਼ਰ ਦਾ ਕੀਰਤਨੁ = ਜੱਸ ਗਾਇਆ = ਗਾਉਣਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਸੰਗਿ = ਨਾਲ ਮਿਲ ਕੇ ਭਾਵ ਸੰਗਤ ਕਰਕੇ ਹੀ ਉਨ੍ਹਾਂ ਨੇ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ ਹੈ ॥੪॥੧੧॥੧੬॥

## ਬਿਲਾਵਲੁ ਮਹਲਾ ੫ ॥
## ਮਾਤ ਪਿਤਾ; ਸੁਤ ਬੰਧਪ ਭਾਈ ॥ ਨਾਨਕ; ਹੋਆ ਪਾਰਬ੍ਰਹਮੁ ਸਹਾਈ ॥੧॥

ਜੋ ਮਾਤ = ਮਾਂ, ਪਿਤਾ = ਪਿਓ, ਸੁਤ = ਪੁੱਤਰ, ਬੰਧਪ = ਸੰਬੰਧੀ ਤੇ ਭਾਈ = ਭਰਾ ਆਦਿ ਰਿਸ਼ਤੇਦਾਰ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਸਭਨਾਂ ਦੇ ਥਾਂ ਅੰਤ ਨੂੰ ਪਾਰਬ੍ਰਹਮੁ = ਪਰਮੇਸ਼ਰ ਹੀ ਸਹਾਈ = ਸਹਾਇਕ ਹੋਆ = ਹੁੰਦਾ ਹੈ **ਅਥਵਾ** ਖਿਮਾ ਰੂਪੀ ਮਾਂ, ਸੰਤੋਖ ਰੂਪੀ ਪਿਤਾ, ਬ੍ਰਹਮ ਗਿਆਨ ਰੂਪੀ ਪੁੱਤ੍ਰ, ਬਿਬੇਕ ਵੈਰਾਗ ਰੂਪੀ ਬੰਧਪ = ਸੰਬੰਧੀ ਅਤੇ ਸ੍ਰਵਣ ਮੰਨਣ ਆਦਿਕ ਭਾਈ ਰੂਪੀ ਪਰਿਵਾਰ ਪਰਮੇਸ਼ਰ ਦੇ ਸਹਾਈ ਹੋਣ ਕਰਕੇ ਹੀ ਮਿਲਿਆ ਹੈ ॥੧॥

## ਸੂਖ ਸਹਜ; ਆਨੰਦ ਘਣੇ ॥

ਪੂਰਨ ਗੁਰੂ ਦੀ ਕਿਰਪਾ ਕਰਕੇ ਆਤਮਿਕ ਸੂਖ = ਅਨੰਦ ਸਹਜ = ਗਿਆਨ, ਸ਼ਾਂਤੀ ਅਤੇ ਘਣੇ = ਬਹੁਤ ਅਨੰਦ ਪ੍ਰਾਪਤ ਹੋਏ ਹਨ।

## ਗੁਰੁ ਪੂਰਾ, ਪੂਰੀ ਜਾ ਕੀ ਬਾਣੀ;
## ਅਨਿਕ ਗੁਣਾ ਜਾ ਕੇ, ਜਾਹਿ ਨ ਗਣੇ ॥੧॥ਰਹਾਉ॥

ਜੋ ਪੂਰਾ = ਪੂਰਨ ਗੁਰੂ ਹੈ, ਜਾ = ਜਿਸ ਕੀ = ਦੀ ਉਚਾਰਣ ਕੀਤੀ ਹੋਈ ਧੁਰ ਕੀ ਬਾਣੀ ਵੀ ਪੂਰੀ = ਪੂਰਨ ਹੈ ਅਤੇ ਜਾ = ਜਿਸ ਕੇ = ਦੇ ਅਨਿਕ = ਅਨੰਤ ਗੁਣ ਗਣੇ = ਗਿਣੇ ਨਹੀਂ ਜਾਹਿ = ਜਾ ਸਕਦੇ ॥੧॥ਰਹਾਉ॥

## ਸਗਲ ਸਰੰਜਾਮ; ਕਰੇ ਪ੍ਰਭੁ ਆਪੇ ॥ ਭਏ ਮਨੋਰਥ; ਸੋ ਪ੍ਰਭੁ ਜਾਪੇ ॥੨॥

ਸਗਲ = ਸਾਰਿਆਂ ਜੀਵਾਂ ਦੀ ਉਤਪਤੀ, ਪਾਲਣਾ, ਕਲਿਆਣ ਆਦਿ ਦੇ ਸਰੰਜਾਮ = ਇੰਤਜ਼ਾਮ ਪ੍ਰਭ = ਪਰਮੇਸ਼ਰ ਆਪੇ = ਆਪ ਹੀ ਕਰੇ = ਕਰਦਾ ਹੈ।

ਸੋ = ਉਸ ਪ੍ਰਭੁ = ਪਰਮੇਸ਼ਰ ਦੇ ਨਾਮ ਨੂੰ ਜਾਪੇ = ਜਪਿਆਂ ਸਭ ਮਨੋਰਥ = ਮਨ ਦੇ ਸੰਕਲਪ ਪੂਰਨ ਭਏ = ਹੋ ਜਾਂਦੇ ਹਨ ॥੨॥

[ਅੰਗ ੮੦੬]

## ਅਰਥ ਧਰਮ; ਕਾਮ ਮੋਖ ਕਾ ਦਾਤਾ ॥ ਪੂਰੀ ਭਈ; ਸਿਮਰਿ ਸਿਮਰਿ ਬਿਧਾਤਾ ॥੩॥

ਜੋ ਪਰਮੇਸ਼ਰ ਅਰਥ = ਧਨ ਪਦਾਰਥ, ਵਿਚਾਰ ਦੇਣ ਵਾਲਾ, ਧਰਮ ਦੀ ਰੱਖਿਆ ਕਰਨ ਵਾਲਾ, ਸਭ ਕਾਮਾ = ਕਾਮਨਾਵਾਂ, ਚਾਹਨਾਂ ਪੂਰੀਆਂ ਕਰਨ ਵਾਲਾ ਅਤੇ ਮੋਖ = ਮੁਕਤੀ ਕਾ = ਦਾ ਦਾਤਾ ਹੈ।

ਉਹ ਬਿਧਾਤਾ = ਫਲ ਪ੍ਰਦਾਤਾ ਪ੍ਰਭੂ ਸਿਮਰਿ ਸਿਮਰਿ = ਯਾਦ ਕਰ ਕਰਕੇ ਗੁਰਮੁਖ ਜਨਾਂ ਦੀ ਘਾਲ ਕਮਾਈ ਸਭ ਪੂਰੀ = ਪੂਰਨ ਭਈ = ਹੋਈ ਹੈ ਭਾਵ ਥਾਂ ਪੈ ਗਈ ਹੈ ॥੩॥

## ਸਾਧਸੰਗਿ; ਨਾਨਕਿ ਰੰਗੁ ਮਾਣਿਆ ॥
## ਘਰਿ ਆਇਆ; ਪੂਰੈ ਗੁਰਿ ਆਣਿਆ ॥੪॥੧੨॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਿ = ਸ੍ਰੇਸ਼ਟ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਗੁਰਮੁਖ ਜਨਾਂ ਨੇ ਰੰਗ = ਅਨੰਦ ਮਾਣਿਆ = ਮਾਨਣਾ ਕੀਤਾ ਹੈ।

ਜਦੋਂ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਆਣਿਆ = ਲਿਆਂਦਾ ਤਾਂ ਗੁਰਮੁਖਾਂ ਦਾ ਮਨ ਸਰੂਪ ਰੂਪੀ ਘਰ ਵਿਚ ਆਇਆ = ਆ ਕੇ ਇਸਥਿਤ ਹੋ ਗਿਆ ॥੪॥੧੨॥੧੭॥

## ਬਿਲਾਵਲੁ ਮਹਲਾ ੫ ॥
## ਸ੍ਰਬ ਨਿਧਾਨ; ਪੂਰਨ ਗੁਰਦੇਵ ॥੧॥ਰਹਾਉ॥

ਗੁਰਦੇਵ = ਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰਬ = ਸਾਰਿਆਂ ਨਿਧਾਨ = ਖ਼ਜਾਨਿਆਂ ਕਰਕੇ ਲਬਾਲਬ ਪੂਰਨ = ਭਰਿਆ ਹੋਇਆ ਹੈ ॥੧॥ਰਹਾਉ॥

## ਹਰਿ ਹਰਿ ਨਾਮੁ ਜਪਤ; ਨਰ ਜੀਵੇ ॥ ਮਰਿ ਖੁਆਰੁ; ਸਾਕਤ ਨਰ ਥੀਵੇ ॥੧॥

ਜੋ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਦੇ ਹਨ, ਉਹੀ ਗੁਰਮੁਖ ਨਰ = ਪੁਰਸ਼ ਆਤਮਿਕ ਜੀਵਨ ਕਰਕੇ ਜੀਵੇ = ਜਿਉਂਦੇ ਹਨ **ਵਾ:** ਜੀਵਨ ਮੁਕਤੀ ਦੀ ਪ੍ਰਾਪਤੀ ਵਾਲੇ ਹਨ।

ਸਾਕਤ = ਕਠੋਰ ਚਿੱਤ ਵਾਲੇ ਪਤਿਤ ਨਰ = ਪੁਰਸ਼ ਨਾਮ ਤੋਂ ਹੀਣੇ ਹੋਣ ਕਰਕੇ ਮੌਤ ਦੇ ਮਾਰੇ ਹੋਏ ਮਰ ਕੇ ਨਰਕਾਂ ਵਿਚ ਪੈ ਕੇ ਖੁਆਰੁ = ਖ਼ਰਾਬ ਹੀ ਹੁੰਦੇ ਹਨ **ਵਾ:** ਕਾਮਾਦਿਕ ਵਿਕਾਰਾਂ ਵਿਚ ਲੱਗਣ ਕਰਕੇ ਖ਼ਰਾਬ ਹੀ ਹੁੰਦੇ ਰਹਿੰਦੇ ਹਨ॥੧॥

## ਰਾਮ ਨਾਮੁ; ਹੋਆ ਰਖਵਾਰਾ ॥ ਝਖ ਮਾਰਉ; ਸਾਕਤੁ ਵੇਚਾਰਾ ॥੨॥

ਗੁਰਮੁਖ ਜਨਾਂ ਵਾਸਤੇ ਰਾਮ = ਪਰਮੇਸ਼ਰ ਦਾ ਨਾਮ ਹੀ ਹਰ ਥਾਂ ਰਖਵਾਰਾ = ਰੱਖਿਆ ਕਰਨ ਵਾਲਾ ਹੋਆ = ਹੋਇਆ ਹੈ।

ਸਾਕਤ = ਕਠੋਰ ਚਿੱਤ ਵਾਲਾ ਵੇਚਾਰਾ = ਤੁਛ ਪੁਰਸ਼ ਵਿਅਰਥ ਝਖ = ਝੱਖਾਂ ਹੀ ਮਾਰਉ = ਮਾਰਦਾ ਰਹਿੰਦਾ ਹੈ ਭਾਵ ਬੇਅਰਥ ਹੀ ਬਕਬਾਦ ਕਰਦਾ ਰਹਿੰਦਾ ਹੈ॥੨॥

## ਨਿੰਦਾ ਕਰਿ ਕਰਿ; ਪਚਹਿ ਘਨੇਰੇ ॥ ਮਿਰਤਕ ਫਾਸ; ਗਲੈ ਸਿਰਿ ਪੈਰੇ ॥੩॥

ਘਨੇਰੇ = ਅਨੇਕਾਂ ਸਾਕਤ ਪੁਰਖ, ਗੁਰਮੁਖ ਜਨਾਂ ਦੀ ਨਿੰਦਾ = ਅਪਕੀਰਤੀ ਕਰ ਕਰਕੇ ਨਰਕਾਂ ਦੀ ਅੱਗ ਵਿਚ ਪਚਹਿ = ਸੜਦੇ ਰਹਿੰਦੇ ਹਨ **ਵਾ:** ਵਿਸ਼ਟਾ ਦੇ ਕੀੜੇ ਬਣ ਕੇ ਸੜ ਰਹੇ ਹਨ।

ਮਿਰਤਕ = ਮੌਤ ਦੀ ਫਾਸ = ਫਾਹੀ ਉਨ੍ਹਾਂ ਦੇ ਗਲੇ ਤੋਂ ਲੈ ਕੇ ਸਿਰ ਤੇ ਪੈਰੇ = ਪੈਰਾਂ ਤਕ ਸਾਰੇ ਪੈ ਜਾਂਦੀ ਹੈ **ਵਾ:** ਮੌਤ ਦੀ ਫਾਹੀ ਪੈਣ ਕਰਕੇ ਉਹ ਨਰਕਾਂ ਵਿਚ ਜਾ ਕੇ ਸਿਰ ਤੋਂ ਪੈਰਾ ਤਕ ਸਭ ਗਲੈ = ਗਲ ਜਾਂਦੇ ਹਨ **ਵਾ:** ਗਲੇ ਵਿਚ ਮੌਤ ਦੀ ਫਾਹੀ ਪੈਣ ਵੇਲੇ ਸਿਰ ਪੈਰਾਂ ਵੱਲ ਤੇ ਪੈਰ ਸਿਰ ਵੱਲ ਭਾਵ ਉਲਟਾ ਲਮਕਾਇਆ ਜਾਵੇਗਾ **ਵਾ:** ਗਲ ਵਿਚ ਮੌਤ ਦੀ ਫਾਹੀ ਤੇ ਸਿਰ ਵਿਚ ਪੈਰੇ = ਚਰਨ ਭਾਵ ਜੁੱਤੀਆਂ ਪੈਣਗੀਆਂ॥੩॥

## ਕਹੁ ਨਾਨਕ; ਜਪਹਿ ਜਨ ਨਾਮ ॥
## ਤਾ ਕੇ ਨਿਕਟਿ; ਨ ਆਵੈ ਜਾਮ ॥੪॥੧੩॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਜਨ = ਪੁਰਖ ਪਰਮੇਸ਼ਰ ਦਾ ਨਾਮ ਜਪਹਿ = ਜਪਦੇ ਹਨ।

ਤਾ = ਉਨ੍ਹਾਂ ਕੇ = ਦੇ ਨਿਕਟਿ = ਨੇੜੇ ਜਾਮ = ਜਮਦੂਤ ਨਹੀਂ ਆਵੈ = ਆਉਂਦਾ **ਵਾ:** ਜੰਮਣ ਮਰਣ ਦਾ ਦੁੱਖ ਨੇੜੇ ਨਹੀਂ ਆਉਂਦਾ॥੪॥੧੩॥੧੮॥

## ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ ੧ਓ ਸਤਿਗੁਰ ਪ੍ਰਸਾਦਿ ॥[੧]

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰਤਾ ਗੱਦੀ ਉਪਰ ਸੁਭਾਇਮਾਨ ਹੋ ਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ, ਉਸ ਸਮੇਂ ਇਕ ਦਿਨ ਗੁਰਸਿੱਖਾਂ ਨੇ ਸਤਿਗੁਰਾਂ ਪਾਸ ਕੁਝ ਪ੍ਰਸ਼ਨ ਕੀਤੇ, ਉਨ੍ਹਾਂ ਪ੍ਰਸ਼ਨਾਂ ਨੂੰ ਸਤਿਗੁਰੂ ਜੀ ਨੇ ਆਪਣੇ ਮੁੱਖੋਂ ਬਾਣੀ ਰੂਪ ਵਿਚ ਉਚਾਰਣ ਕਰਕੇ ਬਿਲਾਵਲ ਰਾਗੁ ਦੇ ਅੰਦਰ ਪੰਜਵੇਂ ਪਾਤਸ਼ਾਹ ਚੌਥੇ ਘਰੁ = ਸੁਰਤਾਲ ਵਿਚ ਦੁਪਦੇ = ਦੋ ਦੋ ਪਦਿਆਂ ਵਾਲੇ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰੂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. *ਨੋਟ :* ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਅਵਤਾਰ ਦਿਹਾੜੇ ਵਾਲੇ ਦਿਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਗੁਰਦੁਆਰਾ ਭੱਠਾ ਸਾਹਿਬ, ਰੋਪੜ ਵਿਖੇ ਇਸ ਸ਼ਬਦ ਤੋਂ ਅੱਗੇ ਲੜੀਵਾਰ ਕਥਾ ਆਰੰਭ ਕੀਤੀ ਸੀ।

***ਪ੍ਰਸ਼ਨ*** *: ਜਗਿਆਸੂ ਸਿੱਖਾਂ ਵੱਲੋਂ :*

## ਕਵਨ ਸੰਜੋਗ; ਮਿਲਉ ਪ੍ਰਭ ਅਪਨੇ ॥

ਹੇ ਸਤਿਗੁਰੂ ਜੀ ! ਕਵਨ = ਕਿਹੜੇ ਸੰਜੋਗ = ਯਤਨ ਕਰਕੇ **ਵਾ:** ਕਿਹੜੇ ਗੁਣਾਂ, ਮਹਾਂਪੁਰਖਾਂ ਦੇ ਸੰਜੋਗ = ਸੰਬੰਧ ਕਰਕੇ ਅਪਨੇ = ਆਪ ਦੇ ਪ੍ਰਭ = ਪਰਮੇਸ਼ਰ ਨੂੰ ਮਿਲਉ = ਮਿਲਣਾ ਕਰਾਂ ?

ਅੱਗੇ ਗੁਰੂ ਸਾਹਿਬ ਜੀ ਉੱਤਰ ਵਿਚ ਕਥਨ ਕਰਦੇ ਹਨ :

## ਪਲੁ ਪਲੁ ਨਿਮਖ; ਸਦਾ ਹਰਿ ਜਪਨੇ ॥੧॥

ਹੇ ਭਾਈ ! ਪਲ ਪਲ[੧] ਤੇ ਨਿਮਖ-ਨਿਮਖ[੨] ਕਾਲ ਵਿਚ ਸਦਾ = ਹਮੇਸ਼ਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਨੇ = ਜਪਣ ਨਾਲ ਹੀ ਹਰੀ ਮਿਲਦਾ ਹੈ।

## ਚਰਨ ਕਮਲ ਪ੍ਰਭ ਕੇ; ਨਿਤ ਧਿਆਵਉ ॥
## ਕਵਨ ਸੁਮਤਿ; ਜਿਤੁ ਪ੍ਰੀਤਮੁ ਪਾਵਉ ॥੧॥ਰਹਾਉ॥

ਅੰਨਵੇ ਕਰਕੇ ਦੂਸਰੀ ਪੰਗਤੀ ਦਾ ਅਰਥ ਪਹਿਲਾਂ ਕਰਨਾ—ਹੇ ਸਤਿਗੁਰੂ ਜੀ ! ਉਹ ਕਵਨ = ਕਿਹੜੀ ਸੁਮਤਿ = ਸ੍ਰੇਸ਼ਟ ਮੱਤੀ, ਸਿੱਖਿਆ ਹੈ, ਜਿਤੁ = ਜਿਸ ਕਰਕੇ ਪ੍ਰੀਤਮੁ = ਪਿਆਰਾ, ਪਰਮ ਪ੍ਰੇਮ ਦਾ ਅਸਪਦ ਰੂਪ ਪ੍ਰਭੂ ਪਾਵਉ = ਪਾਉਣਾ ਕਰਾਂ ॥੧॥ਰਹਾਉ॥

***ਗੁਰ ਉੱਤਰ*** : ਹੇ ਭਾਈ ! ਪ੍ਰਭ = ਪਰਮੇਸ਼ਰ ਕੇ = ਦੇ ਪੂਜਨੀਕ ਚਰਨ ਕਮਲਾਂ ਨੂੰ ਨਿਤ = ਨਿਤਾਪ੍ਰਤੀ ਹਿਰਦੇ ਵਿਚ ਧਿਆਵਉ = ਧਿਆਉਣਾ ਕਰੋ ਅਤੇ ਅਰਦਾਸ ਕਰੀਏ ਕਿ :

## ਐਸੀ ਕ੍ਰਿਪਾ ਕਰਹੁ; ਪ੍ਰਭ ਮੇਰੇ ॥
## ਹਰਿ ਨਾਨਕ; ਬਿਸਰੁ ਨ ਕਾਹੂ ਬੇਰੇ ॥੨॥੧॥੧੯॥

ਹੇ ਮੇਰੇ ਪ੍ਰਭ = ਪ੍ਰਭੂ ! ਮੇਰੇ ਉਪਰ ਆਪਣੀ ਐਸੀ = ਅਜਿਹੀ ਕ੍ਰਿਪਾ = ਮਿਹਰ ਕਰਹੁ = ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ! ਤੂੰ ਸਾਨੂੰ ਕਾਹੂ = ਕਿਸੇ ਬੇਰੇ = ਵੇਲੇ ਬਿਸਰੁ = ਭੁੱਲਣਾ ਨਾ ਕਰ ॥੨॥੧॥੧੯॥

## ਬਿਲਾਵਲੁ ਮਹਲਾ ੫ ॥
## ਚਰਨ ਕਮਲ ਪ੍ਰਭ; ਹਿਰਦੈ ਧਿਆਏ ॥ ਰੋਗ ਗਏ ਸਗਲੇ; ਸੁਖ ਪਾਏ ॥੧॥

('ਸਗਲੇ' ਪਦ ਦੇਹਲੀ ਦੀਪਕ ਹੈ)

ਹੇ ਭਾਈ ! ਜਿਸ ਪੁਰਸ਼ ਨੇ ਪ੍ਰਭ = ਪਰਮੇਸ਼ਰ ਦੇ ਚਰਣ ਕਮਲ ਆਪਣੇ ਹਿਰਦੈ = ਮਨ ਵਿਚ ਧਿਆਏ = ਅਰਾਧਨੇ ਕੀਤੇ ਹਨ ਭਾਵ ਨਾਮ ਸਿਮਰਨ ਦਾ ਚਿੰਤਨ ਕੀਤਾ ਹੈ।

ਉਸਦੇ ਸਗਲੇ = ਸਾਰੇ ਪ੍ਰਤੱਖ **ਵਾ:** ਅਗਿਆਨ ਆਦਿ ਦੇ ਰੋਗ = ਦੁੱਖ ਨਵਿਰਤ ਹੋ ਗਏ ਹਨ ਅਤੇ ਉਸਨੇ ਸਾਰੇ ਸੁੱਖ ਪਾਏ = ਪ੍ਰਾਪਤ ਕਰ ਲਏ ਹਨ **ਵਾ:** ਸੁੱਖ ਸਰੂਪ ਨੂੰ ਪਾ ਲਿਆ ਹੈ ॥੧॥

---

੧. **ਪਲ** : ਇਕ ਘੜੀ ਦੇ ਸੱਠਵੇਂ ਹਿੱਸੇ ਦਾ ਨਾਮ 'ਪਲ' ਹੈ।
੨. **ਨਿਮਖ** : ਇਕ ਵਾਰ ਅੱਖ ਝਮਕਣ ਨੂੰ 'ਨਿਮਖ' ਕਹਿੰਦੇ ਹਨ।

## ਗੁਰਿ ਦੁਖੁ ਕਾਟਿਆ; ਦੀਨੋ ਦਾਨੁ ॥
## ਸਫਲ ਜਨਮੁ; ਜੀਵਨ ਪਰਵਾਨੁ ॥੧॥ਰਹਾਉ॥

ਸਤਿਗੁਰੂ ਸਾਹਿਬ ਜੀ ਨੇ ਜਿਸ ਦਾ ਜੰਮਣ ਮਰਣ ਰੂਪੀ ਦੁਖੁ = ਕਸ਼ਟ ਕਾਟਿਆ = ਕੱਟ ਦਿੱਤਾ ਹੈ ਅਤੇ ਨਾਮ, ਬ੍ਹਮ ਗਿਆਨ ਦਾ ਦਾਨ ਦੀਨੋ = ਦੇਣਾ ਕੀਤਾ ਹੈ।

ਉਸਦਾ ਮਨੁੱਖਾ ਜਨਮ ਸਫਲ = ਸਹਿਤ ਗਿਆਨ ਰੂਪੀ ਫਲ ਦੇ ਹੈ ਅਤੇ ਜੀਵਨ = ਜ਼ਿੰਦਗੀ ਵੀ ਪਰਵਾਨੁ = ਪ੍ਮਾਣਨੀਕ ਹੈ ॥੧॥ਰਹਾਉ॥

## ਅਕਥ ਕਥਾ; ਅੰਮ੍ਰਿਤ ਪ੍ਰਭ ਬਾਨੀ ॥
## ਕਹੁ ਨਾਨਕ; ਜਪਿ ਜੀਵੇ ਗਿਆਨੀ ॥੨॥੨॥੨੦॥

ਪ੍ਰਭ = ਪਰਮੇਸ਼ਰ ਦੀ ਜੋ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਸਤਿਨਾਮ ਰੂਪੀ ਬਾਣੀ ਹੈ ਅਤੇ ਅਕਥ = ਕਥਨ ਤੋਂ ਰਹਿਤ ਕਥਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਕਥਾ, ਬਾਣੀ ਨੂੰ ਜਪ ਕਰਕੇ ਹੀ ਗਿਆਨੀ = ਗਿਆਨਵਾਨ ਗੁਰਸਿੱਖ ਆਤਮਿਕ ਜੀਵਨ ਵੱਲ ਜੀਵੇ = ਜਿਉਂਦੇ ਹਨ ॥੨॥੨॥੨੦॥

## ਬਿਲਾਵਲੁ ਮਹਲਾ ੫ ॥

ਜਿਸ ਵੇਲੇ (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਤਾਪ ਆਦਿ ਤੋਂ ਰੱਖਿਆ ਹੋਈ ਸੀ, ਉਸ ਵੇਲੇ ਜੋ ਸਤਿਗੁਰਾਂ ਨੇ ਖ਼ੁਸ਼ੀ ਵਿਚ ਸ਼ਬਦ ਉਚਾਰਣ ਕੀਤੇ, ਉਨ੍ਹਾਂ ਵਿੱਚੋਂ ਇਹ ਵੀ ਇਕ ਸ਼ਬਦ ਉਸ ਸਮੇਂ ਉਚਾਰਣ ਕੀਤਾ ਹੈ।

***ਨੋਟ :*** ਉਂਞ ਕਿਸੇ ਦੀ ਕੁੜਮਾਈ ਜਾਂ ਮੰਗਣੇ ਆਦਿ ਖ਼ੁਸ਼ੀ ਦੇ ਮੌਕੇ ਵੀ ਰਾਗੀ ਸਿੰਘ ਇਹ ਸ਼ਬਦ ਗਾਇਨ ਕਰ ਲੈਂਦੇ ਹਨ।

## ਸਾਂਤਿ ਪਾਈ; ਗੁਰਿ ਸਤਿਗੁਰਿ ਪੂਰੇ ॥
## ਸੁਖ ਉਪਜੇ; ਬਾਜੇ ਅਨਹਦ ਤੂਰੇ ॥੧॥ਰਹਾਉ॥

ਗੁਰਿ = ਪੂਜਨੀਕ ਪੂਰੇ = ਪੂਰਨ ਸਤਿਗੁਰੂ ਜੀ ਨੇ ਸਭ ਤਾਪ ਆਦਿ ਮੇਟ ਕੇ ਬਾਲ ਹਰਿਗੋਬਿੰਦ ਦੇ ਸਰੀਰ ਵਿਚ **ਵਾ:** ਜਗਿਆਸੂ ਜਨਾਂ ਦੀਆਂ ਸਭ ਵਾਸ਼ਨਾਵਾਂ ਮੇਟ ਕੇ ਤਨ, ਮਨ ਵਿਚ ਆਤਮਿਕ ਸਾਂਤਿ = ਸ਼ਾਂਤੀ ਪਾਈ = ਪਾਉਣਾ ਕੀਤੀ ਹੈ।

ਸਾਰੇ ਰਾਜ ਭਾਗ, ਬ੍ਹਮ ਗਿਆਨ ਦੇ ਸੁਖ = ਅਨੰਦ ਉਪਜੇ = ਪ੍ਰਗਟ ਹੋ ਗਏ ਹਨ ਅਤੇ ਅਨਹਦ = ਇਕ-ਰਸ ਸਤਿਨਾਮ ਰੂਪੀ ਤੂਰੇ = ਵਾਜੇ ਬਾਜੇ = ਵੱਜ ਆਏ ਹਨ **ਵਾ:** ਨਾਮ ਰੂਪੀ, ਤੂਰ ਸੰਗਿਆ ਦੇ ਵਾਜੇ ਸ਼ੀਘਰ ਹੀ ਵੱਜ ਆਏ ਹਨ ॥੧॥ਰਹਾਉ॥

## ਤਾਪ ਪਾਪ; ਸੰਤਾਪ ਬਿਨਾਸੇ ॥ ਹਰਿ ਸਿਮਰਤ; ਕਿਲਵਿਖ ਸਭਿ ਨਾਸੇ ॥੧॥

ਆਧੀ, ਬਿਆਧੀ, ਉਪਾਧੀ ਰੂਪੀ ਤਾਪ, ਅਨੰਤ ਜਨਮਾਂ ਦੇ ਪਾਪ = ਗੁਨਾਹ ਅਤੇ ਪਦਾਰਥਾਂ ਦੀ ਅਪ੍ਰਾਪਤੀ ਕਰਕੇ ਸੰਤਾਪ = ਭਲੀ ਪ੍ਰਕਾਰ ਲੱਗਣ ਵਾਲੇ ਤਾਪ ਸਭ ਬਿਨਾਸੇ = ਨਾਸ਼ ਹੋ ਗਏ ਹਨ।

ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਕੇ ਸਭਿ = ਸਾਰੇ ਬੱਜਰ ਕਿਲਵਿਖ (ਕਿਲ + ਵਿਖ) ਕਿਲ = ਨਿਸਚੇ ਕਰਕੇ ਵਿਖ = ਵਿਹੁ ਵਰਗੇ ਵੱਡੇ ਪਾਪ ਵੀ ਨਾਸੇ = ਨਾਸ਼ ਹੋ ਗਏ ਹਨ ॥੧॥

## ਅਨਦੁ ਕਰਹੁ; ਮਿਲਿ ਸੁੰਦਰ ਨਾਰੀ ॥
## ਗੁਰਿ ਨਾਨਕਿ; ਮੇਰੀ ਪੈਜ ਸਵਾਰੀ ॥੨॥੩॥੨੧॥

ਹੇ ਜਗਿਆਸੂ ਰੂਪੀ ਸਖੀਓ! ਤੁਸੀਂ ਮਹਾਤਮਾਂ ਰੂਪੀ **ਵਾ:** ਭਗਤੀ ਰੂਪੀ ਸੁੰਦਰ = ਸੋਹਣੀਆਂ ਨਾਰੀ = ਇਸਤ੍ਰੀਆਂ ਨਾਲ ਮਿਲ ਕਰਕੇ ਪਰਮੇਸ਼ਰ ਦਾ ਨਾਮ ਜਪਣ ਜਪਾਉਣ ਰੂਪੀ ਅਨਦ = ਅਨੰਦ ਮਾਨਣਾ ਕਰਹੁ = ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵੱਡੇ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਮੇਰੀ = ਸਾਡੀ ਸਾਰੀ ਪੈਜ = ਇੱਜ਼ਤ ਸਵਾਰੀ = ਸੰਵਾਰ ਲਈ ਹੈ **ਵਾ:** ਭਾਉ-ਭਗਤੀ, ਬਾਣੀ ਰਚਨ, ਸਿੱਖਾਂ ਨੂੰ ਬ੍ਰਹਮ ਗਿਆਨ ਵਿਚ ਇਸਥਿਤ ਕਰਨ ਰੂਪ ਸਾਰੀ ਪੈਜ = ਪ੍ਰਤੱਗਿਆ ਸੰਵਾਰ ਦਿੱਤੀ ਹੈ ॥੨॥੩॥੨੧॥

## ਬਿਲਾਵਲੁ ਮਹਲਾ ੫ ॥
## ਮਮਤਾ ਮੋਹ ਧ੍ਰੋਹ ਮਦਿ ਮਾਤਾ; ਬੰਧਨਿ ਬਾਧਿਆ ਅਤਿ ਬਿਕਰਾਲ ॥

ਹੇ ਭਾਈ! ਇਹ ਜੀਵ ਪਦਾਰਥਾਂ ਦੀ ਮਮਤਾ = ਮੇਰ, ਸੰਬੰਧੀਆਂ ਦੇ ਮੋਹ = ਸਨੇਹ, ਧ੍ਰੋਹ = ਛਲ ਫ਼ਰੇਬ, ਹੰਕਾਰ ਦੇ ਮਦਿ = ਨਸ਼ੇ ਵਿਚ ਮਾਤਾ = ਮਸਤ ਹੋਇਆ ਕਰਤਾ ਭੋਗਤਾ ਦੇ ਬੰਧਨਿ = ਜੰਜਾਲਾਂ ਵਿਚ ਬਾਧਿਆ = ਬੱਝਾ ਹੋਇਆ ਅਤਿ = ਅਤਿਅੰਤ ਹੀ ਬਿਕਰਾਲ = ਭਿਆਨਕ ਰੂਪ ਹੋ ਰਿਹਾ ਹੈ।

## ਦਿਨੁ ਦਿਨੁ ਛਿਜਤ, ਬਿਕਾਰ ਕਰਤ ਅਉਧ; ਫਾਹੀ ਫਾਥਾ ਜਮ ਕੈ ਜਾਲ ॥੧॥

ਇਸ ਦੀ ਅਉਧ = ਉਮਰ ਕਾਮ ਆਦਿਕ ਬਿਕਾਰ = ਵਿਕਾਰਾਂ ਨੂੰ ਚੇਤੇ ਕਰਤ = ਕਰਦਿਆਂ ਦਿਨ ਦਿਨ ਕਰਕੇ ਵਿਅਰਥ ਛਿਜਤ = ਨਾਸ਼ ਹੁੰਦੀ ਜਾ ਰਹੀ ਹੈ, ਮੋਹ ਵਿਸ਼ਿਆਂ ਰੂਪੀ ਫਾਹੀ = ਫਾਂਸੀ ਵਿਚ ਫਸਿਆ ਹੋਇਆ ਅੰਤ ਨੂੰ ਜਮ = ਜਮਦੂਤਾਂ ਕੈ = ਦੇ ਜਾਲ = ਬੰਧਨਾਂ ਵਿਚ ਫਸ ਜਾਂਦਾ ਹੈ ॥੧॥

## ਤੇਰੀ ਸਰਣਿ; ਪ੍ਰਭ ਦੀਨ ਦਇਆਲਾ ॥

ਹੇ ਦੀਨ = ਗ਼ਰੀਬਾਂ ਤੇ ਦਇਆਲਾ = ਦਿਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ! ਮੈਂ ਤੇਰੀ ਸਰਣਿ = ਓਟ ਵਿਚ ਆਇਆ ਹਾਂ।

## ਮਹਾ ਬਿਖਮ ਸਾਗਰੁ ਅਤਿ ਭਾਰੀ; ਉਧਰਹੁ ਸਾਧੂ ਸੰਗਿ ਰਵਾਲਾ ॥੧॥ਰਹਾਉ॥

ਅਤਿ = ਅਤਿਅੰਤ ਹੀ ਭਾਰੀ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਮਹਾ = ਬਹੁਤ ਬਿਖਮ = ਕਠਿਨਤਾਈ ਨਾਲ ਪਾਰ ਹੋਣ ਵਾਲਾ ਹੈ, ਹੇ ਪ੍ਰਭੂ! ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਿ = ਸੰਗਤ ਦੀ ਰਵਾਲਾ = ਧੂੜੀ ਦੇ ਕੇ ਮੈਨੂੰ ਇਸ ਸੰਸਾਰ ਸਮੁੰਦ੍ਰ ਤੋਂ ਉਧਰਹੁ = ਪਾਰ ਕਰਨਾ ਕਰੋ ॥੧॥ਰਹਾਉ॥

## ਪ੍ਰਭ ਸੁਖਦਾਤੇ ਸਮਰਥ ਸੁਆਮੀ; ਜੀਉ ਪਿੰਡੁ ਸਭੁ ਤੁਮਰਾ ਮਾਲ ॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ! ਤੂੰ ਸੁਖਦਾਤੇ = ਸੁੱਖਾਂ ਦੀ ਦਾਤ ਦੇਣ ਵਾਲਾ ਸਮਰਥ = ਸਰਬ ਸ਼ਕਤੀਵਾਨ ਹੈ, ਮੇਰਾ ਜੀਉ = ਹਿਰਦਾ ਤੇ ਪਿੰਡੁ = ਸਰੀਰ ਸਭੁ = ਸਾਰਾ ਤੁਮਰਾ = ਤੇਰਾ ਹੀ ਮਾਲ = ਧਨ, ਖ਼ਜ਼ਾਨਾ, ਪੂੰਜੀ ਹੈ।

## ਭ੍ਰਮ ਕੇ ਬੰਧਨ ਕਾਟਹੁ ਪਰਮੇਸਰ; ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥੨॥੪॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਕੇ = ਦੇ ਪ੍ਰਭ = ਵਾਹਿਗੁਰੂ ! ਤੁਸੀਂ ਸਦਾ = ਹਮੇਸ਼ਾਂ ਕ੍ਰਿਪਾਲ = ਕਿਰਪਾ ਦੇ ਘਰ ਹੋ, ਹੇ ਪਰਮੇਸਰ = ਪ੍ਰਭੂ ! ਆਪਣੇ ਦਾਸਾਂ ਦੇ ਭਰਮ ਆਦਿ ਕੇ = ਦੇ ਸਾਰੇ ਬੰਧਨ = ਜੰਜਾਲ ਕਾਟਹੁ = ਕੱਟਣਾ ਕਰੋ ॥੨॥੪॥੨੨॥

## ਬਿਲਾਵਲੁ ਮਹਲਾ ੫ ॥

ਜਿਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਵਤਾਰ ਧਾਰਨ ਕੀਤਾ, ਉਸ ਸਮੇਂ ਪੰਚਮ ਪਾਤਸ਼ਾਹ ਜੀ ਨੇ ਖ਼ੁਸ਼ੀ ਵਿਚ ਇਹ ਸ਼ਬਦ ਉਚਾਰਣ ਕੀਤਾ।

***ਨੋਟ :*** ਜਿਸ ਸਮੇਂ ਬਾਲਕ ਅਵਸਥਾ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤਾਪ ਉਤਰਿਆ ਸੀ, ਉਸ ਵੇਲੇ ਵੀ ਇਸੇ ਸ਼ਬਦ ਨੂੰ ਦੁਬਾਰਾ ਪੜ੍ਹਿਆ ਸੀ।

## ਸਗਲ ਅਨੰਦੁ ਕੀਆ ਪਰਮੇਸਰਿ; ਅਪਣਾ ਬਿਰਦੁ ਸਮ੍ਾਰਿਆ ॥

ਪਰਮੇਸਰਿ = ਪ੍ਰਭੂ ਨੇ ਸਗਲ = ਸਾਰਾ ਅਨੰਦ = ਸੁੱਖ ਦੇਣਾ ਕੀਆ = ਕੀਤਾ ਹੈ, ਇਹ ਉਸ ਨੇ ਅਪਣਾ = ਆਪ ਦਾ ਮੁੱਢ ਕਦੀਮਾਂ ਦਾ ਬਿਰਦੁ = ਪ੍ਰਣ, ਧਰਮ ਸਮ੍ਾਰਿਆ = ਸੰਭਾਲਣਾ ਕੀਤਾ ਹੈ।

## ਸਾਧ ਜਨਾ ਹੋਏ ਕਿਰਪਾਲਾ; ਬਿਗਸੇ ਸਭਿ ਪਰਵਾਰਿਆ ॥੧॥

ਬਾਬਾ ਬੁੱਢਾ ਸਾਹਿਬ ਜੀ ਆਦਿ ਸਾਧ = ਮਹਾਤਮਾ ਜਨ ਜਦੋਂ ਕਿਰਪਾਲਾ = ਦਿਆਲੂ ਹੋਏ ਭਾਵ ਮਾਤਾ ਗੰਗਾ ਜੀ ਨੂੰ ਪੁੱਤਰ ਹੋਣ ਦਾ ਬਚਨ ਕਰ ਦਿੱਤਾ, ਤਦ ਇਹ ਸੁਣ ਕੇ ਸਭਿ = ਸਾਰੇ ਪਰਵਾਰਿਆ = ਪਰਿਵਾਰ ਵਾਲੇ ਬਿਗਸੇ = ਪ੍ਰਸੰਨਤਾ ਦੇ ਸਹਿਤ ਹੋਏ ॥੧॥

## ਕਾਰਜੁ; ਸਤਿਗੁਰਿ ਆਪਿ ਸਵਾਰਿਆ ॥

ਇਹ ਕਾਰਜੁ = ਕੰਮ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਦੀ ਰਸਨਾ ਦੁਆਰਾ ਆਪ ਹੀ ਸਵਾਰਿਆ = ਠੀਕ, ਸੰਵਾਰਨਾ ਕੀਤਾ ਹੈ।

[ਅੰਗ ੮੦੭]

## ਵਡੀ ਆਰਜਾ ਹਰਿ ਗੋਬਿੰਦ ਕੀ; ਸੂਖ ਮੰਗਲ ਕਲਿਆਣ ਬੀਚਾਰਿਆ ॥੧॥ਰਹਾਉ॥

ਸਤਿਗੁਰਾਂ ਨੇ ਆਪ ਹੀ ਬਾਲ ਹਰਿਗੋਬਿੰਦ ਕੀ = ਦੀ ਆਰਜਾ = ਉਮਰ ਵਡੀ = ਲੰਮੀ ਕਰ ਦਿੱਤੀ ਹੈ, ਭਾਵ ਪਹਿਲੇ ਸਤਿਗੁਰਾਂ ਤੋਂ ਬਾਅਦ ਬਾਕੀ ਸਭ ਗੁਰੂ ਸਾਹਿਬਾਨਾਂ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ਿਆਦਾ ਸਮਾਂ ਗੁਰਤਾ ਗੱਦੀ ਉਪਰ ਸੁਭਾਇਮਾਨ ਹੋਣਾ ਕੀਤਾ ਹੈ **ਵਾ:** ਜੋ ਸਤਿਗੁਰਾਂ ਦੇ ਪੁੱਤ, ਪੋਤੇ ਅਤੇ ਪੜਪੋਤੇ ਗੁਰਤਾ ਗੱਦੀ ਉਪਰ ਬਿਰਾਜਮਾਨ ਹੋਏ ਹਨ, ਇਹੋ ਹੀ ਸਤਿਗੁਰਾਂ ਦੀ ਵੱਡੀ ਆਰਜਾ = ਸ੍ਰੇਸ਼ਟਤਾਈ ਹੈ, ਅਸਾਂ ਨੇ ਸਾਧੂ, ਗੁਰਾਂ ਦੀ ਸੰਗਤ ਵਿਚ ਹੀ ਸੁੱਖ, ਮੰਗਲ = ਅਨੰਦ ਆਦਿ ਅਤੇ ਕਲਿਆਣ = ਖ਼ੁਸ਼ੀਆਂ ਨੂੰ ਬੀਚਾਰਿਆ = ਵਿਚਾਰਣਾ ਕੀਤਾ ਹੈ ॥੧॥ਰਹਾਉ॥

## ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ; ਸਗਲੇ ਜੀਅ ਸਾਧਾਰਿਆ ॥

ਸਤਿਗੁਰਾਂ ਦੀ ਸੰਗਤ ਕਰਕੇ ਪ੍ਰਤੱਖ ਵਣ = ਜੰਗਲ, ਤ੍ਰਿਣ = ਘਾਹ ਅਤੇ ਤ੍ਰਿਭਵਣ ਤਿੰਨੇ ਲੋਕ **ਵਾ:** ਤਿੰਨਾਂ ਭਵਨਾਂ ਦੇ ਲੋਕ ਹਰਿਆ = ਹਰੇ ਭਰੇ ਹੋਏ = ਹੋ ਗਏ ਹਨ, ਗੁਰਾਂ ਨੇ ਸਗਲੇ = ਸਾਰਿਆਂ ਜੀਵਾਂ ਨੂੰ ਹੀ ਸਾਧਾਰਿਆ = ਸਹਿਤ ਆਸਰੇ ਦੇ ਕਰ ਦਿੱਤਾ ਹੈ **ਵਾ:** ਸਹਿਤ ਗਿਆਨ ਰੂਪੀ ਆਸਰੇ ਦੇ ਕਰ ਦਿੱਤਾ ਹੈ।

## ਮਨ ਇਛੇ ਨਾਨਕ ਫਲ ਪਾਏ; ਪੂਰਨ ਇਛ ਪੁਜਾਰਿਆ ॥੨॥੫॥੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਮਨ ਇਛੇ = ਮਨ ਭਾਉਂਦੇ ਸਾਰੇ ਫਲ ਪਾਏ = ਪ੍ਰਾਪਤ ਕਰ ਲਏ ਹਨ, ਇਹ ਇਛ = ਕਾਮਨਾਵਾਂ ਪੂਰਨ = ਪੂਰੀਆਂ ਕਰਨ ਵਾਲੇ ਪ੍ਰਭੂ, ਗੁਰੂ ਸਾਹਿਬ ਨੇ ਸਭ ਕਾਮਨਾਵਾਂ ਪੁਜਾਰਿਆ = ਪੂਰੀਆਂ ਕਰ ਦਿੱਤੀਆਂ ਹਨ ॥੨॥੫॥੨੩॥

### ਦੂਸਰਾ ਅਰਥ

**ਸਗਲ ਅਨੰਦੁ ਕੀਆ ਪਰਮੇਸਰਿ; ਅਪਣਾ ਬਿਰਦੁ ਸਮੑਾਰਿਆ ॥**

ਸਗਲ = ਸਾਰਿਆਂ ਜਗਿਆਸੂਆਂ ਦੇ ਹਿਰਦੇ ਅੰਦਰ ਪਰਮੇਸ਼ਰ ਨੇ ਆਪਣਾ ਅਨੰਦ ਪ੍ਰਗਟ ਕਰ ਦਿੱਤਾ ਹੈ, ਇਹ ਪਰਮੇਸ਼ਰ ਨੇ ਆਪ ਦਾ ਮੁੱਢ ਕਦੀਮਾਂ ਵਾਲਾ (ਭਗਤਾਂ ਦੀ ਰੱਖਿਆ, ਸਹਾਇਤਾ ਵਾਲਾ) ਬਿਰਦੁ = ਪ੍ਰਣ ਸੰਭਾਲਣਾ ਕੀਤਾ ਹੈ।

**ਸਾਧ ਜਨਾ ਹੋਏ ਕਿਰਪਾਲਾ; ਬਿਗਸੇ ਸਭਿ ਪਰਵਾਰਿਆ ॥੧॥**

ਜਦੋਂ ਸਾਧ = ਸ੍ਰੇਸ਼ਟ ਮਹਾਤਮਾ ਜਨ ਕਿਰਪਾਲੂ ਹੋਏ, ਤਦ ਉਨ੍ਹਾਂ ਦੀ ਸੰਗਤ ਕਰ ਕੇ ਦੈਵੀ ਸੰਪਦਾ ਰੂਪੀ ਸਾਰਾ ਪਰਿਵਾਰ ਖਿੜਾਅ ਵਿਚ ਆ ਗਿਆ ਹੈ ॥੧॥

**ਕਾਰਜੁ; ਸਤਿਗੁਰਿ ਆਪਿ ਸਵਾਰਿਆ ॥**

ਸਤਿਗੁਰਾਂ ਨੇ ਆਪ ਜੀ ਜਗਿਆਸੂਆਂ ਦੇ ਮੁਕਤੀ, ਬ੍ਰਹਮ ਗਿਆਨ ਰੂਪੀ ਕਾਰਜ ਨੂੰ ਸਵਾਰਿਆ = ਸੰਵਾਰਨਾ ਕੀਤਾ ਹੈ।

**ਵਡੀ ਆਰਜਾ ਹਰਿ ਗੋਬਿੰਦ ਕੀ; ਸੂਖ ਮੰਗਲ ਕਲਿਆਣ ਬੀਚਾਰਿਆ ॥੧॥ਰਹਾਉ॥**

ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ **ਵਾ:** ਗੋ = ਇੰਦ੍ਰੀਆਂ ਦੇ ਬਿੰਦ = ਪ੍ਰਕਾਸ਼ਕ ਪ੍ਰਭੂ ਦੀ ਪ੍ਰਾਪਤੀ ਕਰਕੇ ਜਗਿਆਸੂ ਵਡੀ ਆਰਜਾ = ਸ੍ਰੇਸ਼ਟਤਾਈ ਵਾਲੇ ਹੋ ਗਏ ਹਨ, ਕਿਉਂਕਿ ਉਨ੍ਹਾਂ ਨੇ ਸੁੱਖ ਸਰੂਪ ਦੇ ਮੰਗਲਾਂ ਅਤੇ ਕਲਿਆਣ = ਮੁਕਤੀ ਨੂੰ ਵੀਚਾਰਨਾ ਕੀਤਾ ਹੈ ॥੧॥ਰਹਾਉ॥

**ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ; ਸਗਲੇ ਜੀਅ ਸਾਧਾਰਿਆ ॥**

ਵਣਾਂ ਦੀ ਨਿਆਈਂ ਸਰੀਰ, ਤ੍ਰਿਣ ਦੀ ਨਿਆਈਂ ਇੰਦ੍ਰੇ ਅਤੇ ਜਾਗਰਤ, ਸੁਪਨ ਸੁਖੋਪਤ ਅਵਸਥਾ ਰੂਪੀ ਤਿੰਨੇ ਭਵਣ ਚੇਤਨ ਸੱਤਾ ਕਰਕੇ ਹਰਿਆਵਲਤਾ ਸਹਿਤ ਹੋ ਰਹੇ ਹਨ, ਸਾਰੇ ਜਗਿਆਸੂ ਜੀਵਾਂ ਨੂੰ ਬ੍ਰਹਮ ਗਿਆਨ ਰੂਪੀ ਸਹਿਤ ਆਸਰੇ ਦੇ ਕਰ ਦਿੱਤਾ ਹੈ।

**ਮਨ ਇਛੇ ਨਾਨਕ ਫਲ ਪਾਏ; ਪੂਰਨ ਇਛ ਪੁਜਾਰਿਆ ॥੨॥੫॥੨੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਗਿਆਸੂਆਂ ਨੇ ਮਨ ਭਾਉਂਦੇ ਧਰਮ, ਅਰਥ, ਕਾਮ, ਮੋਖ ਰੂਪੀ ਫਲ ਪ੍ਰਾਪਤ ਕਰ ਲਏ ਹਨ, ਜਗਿਆਸੂ ਰੂਪੀ ਪੁਜਾਰਿਆ = ਪੁਜਾਰੀਆਂ ਦੀ ਸਭ ਇੱਛਾ ਪੂਰੀ ਕਰ ਦਿੱਤੀ ਹੈ ॥੨॥੫॥੨੩॥

## ਬਿਲਾਵਲੁ ਮਹਲਾ ੫ ॥
## ਜਿਸੁ ਊਪਰਿ; ਹੋਵਤ ਦਇਆਲੁ ॥
## ਹਰਿ ਸਿਮਰਤ; ਕਾਟੈ ਸੋ ਕਾਲੁ ॥੧॥ਰਹਾਉ॥

ਜਿਸ ਪੁਰਸ਼ ਊਪਰਿ = ਉੱਤੇ ਪਰਮੇਸ਼ਰ, ਗੁਰੂ ਦਇਆਲ = ਦਿਆਲੂ ਹੋਵਤ = ਹੁੰਦਾ ਹੈ।

ਸੋ = ਉਹ ਪੁਰਸ਼ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਕੇ ਕਾਲੁ = ਮੌਤ ਦਾ ਸਮਾਂ ਵੀ ਕਾਟੈ = ਕੱਟ ਲੈਂਦਾ, ਨਿਵਿਰਤ ਕਰ ਲੈਂਦਾ ਹੈ ॥੧॥ਰਹਾਉ॥

## ਸਾਧਸੰਗਿ; ਭਜੀਐ ਗੋਪਾਲੁ ॥ ਗੁਨ ਗਾਵਤ; ਤੂਟੈ ਜਮ ਜਾਲੁ ॥੧॥

ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਨਾਲ ਮਿਲ ਕੇ (ਗੋ + ਪਾਲੁ) ਗੋ = ਧਰਤੀ ਦੀ ਪਾਲੁ = ਪਾਲਣਾ ਕਰਨ ਵਾਲਾ ਭਾਵ ਪਰਮੇਸ਼ਰ ਨੂੰ ਭਜੀਐ = ਸਿਮਰਨਾ ਕਰੀਏ।

ਕਿਉਂਕਿ ਉਸਦੇ ਗੁਣ ਗਾਵਤ = ਗਾਉਂਦਿਆਂ ਗਾਉਂਦਿਆਂ ਜਮ = ਜਮਦੂਤਾਂ ਦੀ ਜਾਲੁ = ਫਾਹੀ ਤੂਟੈ = ਟੁੱਟ ਜਾਂਦੀ ਹੈ ॥੧॥

## ਆਪੇ ਸਤਿਗੁਰੁ; ਆਪੇ ਪ੍ਰਤਿਪਾਲ ॥
## ਨਾਨਕੁ ਜਾਚੈ; ਸਾਧ ਰਵਾਲ ॥੨॥੬॥੨੪॥

ਪ੍ਰਭੂ ਆਪੇ = ਆਪ ਹੀ ਸਤਿਗੁਰੂ ਰੂਪ ਹੈ, ਆਪ ਹੀ ਈਸ਼ਰ ਰੂਪ ਹੋ ਕੇ ਪ੍ਰਤਿਪਾਲ = ਪਾਲਣਾ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਸਾਧ = ਮਹਾਤਮਾਂ ਜਨਾਂ ਦੇ ਚਰਨਾਂ ਦੀ ਰਵਾਲ = ਧੂੜੀ ਹੀ ਜਾਚੈ = ਮੰਗਦੇ ਹਾਂ ॥੨॥੬॥੨੪॥

## ਬਿਲਾਵਲੁ ਮਹਲਾ ੫ ॥
## ਮਨ ਮਹਿ ਸਿੰਚਹੁ; ਹਰਿ ਹਰਿ ਨਾਮ ॥
## ਅਨਦਿਨੁ ਕੀਰਤਨੁ; ਹਰਿ ਗੁਣ ਗਾਮ ॥੧॥

ਹੇ ਭਾਈ! ਆਪਣੇ ਮਨ = ਹਿਰਦੇ ਰੂਪੀ ਖੇਤ ਮਹਿ = ਵਿਚ ਸਾਧ ਸੰਗਤ ਰੂਪੀ, ਖੂਹੀ 'ਤੇ ਸਰਵਣ, ਮੰਨਣ, ਨਿਧਿਆਸਣ ਰੂਪੀ ਹਲਟ ਜੋੜ ਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਸਿੰਚਹੁ = ਸਿੰਜਣਾ ਕਰੋ **ਵਾ:** ਹਰਿ ਹਰਿ ਨਾਮ ਸਿੰਚਹੁ = ਇਕੱਤਰ ਕਰੋ।

ਅਨਦਿਨੁ = ਰਾਤ ਦਿਨ ਇਕ ਹਰਿ = ਪਰਮੇਸ਼ਰ ਦਾ ਕੀਰਤਨੁ = ਜੱਸ ਅਤੇ ਗੁਣਾਂ ਨੂੰ ਗਾਮ = ਗਾਉਣਾ ਕਰੋ **ਵਾ:** ਆਪਣੇ ਸਰੀਰ ਨੂੰ ਹਰੀ ਦੇ ਗੁਣਾਂ ਦਾ ਗਾਮ = ਗ੍ਰਾਮ ਭਾਵ ਨਗਰ ਬਣਾ ਦੇਣਾ ਕਰੋ ॥੧॥

## ਐਸੀ ਪ੍ਰੀਤਿ ਕਰਹੁ; ਮਨ ਮੇਰੇ ॥
## ਆਠ ਪਹਰ; ਪ੍ਰਭ ਜਾਨਹੁ ਨੇਰੇ ॥੧॥ਰਹਾਉ॥

ਹੇ ਮੇਰੇ ਮਨਾਂ! ਤੂੰ ਪ੍ਰਭੂ ਨਾਲ ਐਸੀ = ਅਜਿਹੀ ਪ੍ਰੀਤਿ = ਪ੍ਰੀਤੀ ਕਰਹੁ = ਕਰਨਾ ਕਰ ਕਿ ਆਠ = ਅੱਠੇ ਪਹਿਰ ਉਸ ਪ੍ਰਭ = ਪਰਮੇਸ਼ਰ ਨੂੰ ਆਪਣੇ ਨੇਰੇ = ਕੋਲ ਜਾਨਹੁ = ਜਾਨਣਾ ਕਰ ॥੧॥ਰਹਾਉ॥

## ਕਹੁ ਨਾਨਕ; ਜਾ ਕੇ ਨਿਰਮਲ ਭਾਗ ॥
## ਹਰਿ ਚਰਨੀ; ਤਾ ਕਾ ਮਨੁ ਲਾਗ ॥੨॥੭॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾ = ਜਿਸ ਪੁਰਸ਼ ਕੇ = ਦੇ ਨਿਰਮਲ = ਉੱਜਲ ਭਾਗ = ਲੇਖ ਕਰਮ ਹਨ।

ਤਾ = ਉਸ ਕਾ = ਦਾ ਮਨੁ = ਹਿਰਦਾ ਹੀ ਹਰਿ = ਪਰਮੇਸ਼ਰ ਦੇ ਚਰਨੀ = ਚਰਨ ਕਮਲਾਂ ਵਿਚ ਲਾਗ = ਲੱਗਦਾ ਹੈ ॥੨॥੭॥੨੫॥

## ਬਿਲਾਵਲੁ ਮਹਲਾ ੫ ॥

ਇਹ ਸ਼ਬਦ ਵੀ ਸਤਿਗੁਰੂ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਾਪ ਉਤਰ ਜਾਣ ਤੋਂ ਮਗਰੋਂ ਉਚਾਰਣ ਕੀਤਾ ਹੈ।

## ਰੋਗੁ ਗਇਆ; ਪ੍ਰਭਿ ਆਪਿ ਗਵਾਇਆ ॥
## ਨੀਦ ਪਈ; ਸੁਖ ਸਹਜ ਘਰੁ ਆਇਆ ॥੧॥ਰਹਾਉ॥

ਹੇ ਗੁਰਸਿੱਖੋ ! ਬਾਲ ਹਰਿਗੋਬਿੰਦ ਦਾ ਤਾਪ ਦਾ ਰੋਗੁ = ਦੁੱਖ ਚਲਿਆ ਗਿਆ ਹੈ, ਇਹ ਪ੍ਰਭਿ = ਪਰਮੇਸ਼ਰ ਨੇ ਆਪ ਹੀ ਗਵਾਇਆ = ਗਵਾ, ਦੂਰ ਕਰ ਦਿੱਤਾ ਹੈ।

ਹੁਣ ਇਨ੍ਹਾਂ ਨੂੰ ਨੀਂਦ ਵੀ ਪਈ = ਪੈ ਗਈ ਹੈ ਅਤੇ ਸਹਿਜੇ ਹੀ ਸੁੱਖ ਦੇ ਘਰ ਵਿਚ ਆ ਗਏ ਹਨ **ਅਥਵਾ** ਜਗਿਆਸੂਆਂ ਦਾ ਹਉਮੈ, ਅਗਿਆਨ ਆਦਿ ਦਾ ਰੋਗ ਚਲਿਆ ਗਿਆ ਹੈ, ਇਹ ਸਮਰੱਥ ਪ੍ਰਭੂ ਨੇ ਆਪ ਹੀ ਮੇਟ ਦਿੱਤਾ ਹੈ। ਹੁਣ ਜਗਿਆਸੂ ਜਨਾਂ ਨੂੰ ਸ਼ਾਂਤੀ, ਨਿਰਵਿਕਲਪ ਸਮਾਧੀ ਰੂਪੀ ਨੀਂਦ ਵੀ ਪੈ ਗਈ ਹੈ ਅਤੇ ਸਹਜ = ਸੁਭਾਵਿਕ ਹੀ ਸੁੱਖ ਸਰੂਪ ਬ੍ਰਹਮ ਜਗਿਆਸੂਆਂ ਦੇ ਹਿਰਦੇ ਰੂਪੀ ਘਰ ਵਿਚ ਆਇਆ = ਆ ਕੇ ਸਾਖਿਆਤ ਹੋਇਆ ਹੈ ॥੧॥ਰਹਾਉ॥

## ਰਜਿ ਰਜਿ ਭੋਜਨੁ ਖਾਵਹੁ; ਮੇਰੇ ਭਾਈ ॥
## ਅੰਮ੍ਰਿਤ ਨਾਮੁ; ਰਿਦ ਮਾਹਿ ਧਿਆਈ ॥੧॥

ਹੇ ਮੇਰੇ ਗੁਰਸਿੱਖ ਭਾਈ = ਭਰਾਵੋ ! ਨਾਮ, ਬ੍ਰਹਮ ਗਿਆਨ ਰੂਪੀ ਭੋਜਨ ਰੱਜ-ਰੱਜ ਭਾਵ ਤ੍ਰਿਪਤ ਹੋ ਕੇ ਖਾਵਹੁ = ਖਾਣਾ ਕਰੋ।

ਅਤੇ ਪਰਮੇਸ਼ਰ ਦੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਆਪਣੇ ਰਿਦ = ਹਿਰਦੇ ਮਾਹਿ = ਵਿਚ ਧਿਆਈ = ਧਿਆਉਣਾ ਕਰੋ ॥੧॥

## ਨਾਨਕ; ਗੁਰ ਪੂਰੇ ਸਰਨਾਈ ॥
## ਜਿਨਿ; ਅਪਨੇ ਨਾਮ ਕੀ ਪੈਜ ਰਖਾਈ ॥੨॥੮॥੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਪੂਰੇ = ਪੂਰਨ ਗੁਰੂ ਦੀ ਸਰਨਾਈ = ਓਟ ਵਿਚ ਆਏ ਹਾਂ।

ਜਿਨਿ = ਜਿਸ ਨੇ ਅਪਨੇ = ਆਪ ਦੇ ਨਾਮ (ਪਤਿਤ ਪਾਵਨ, ਭਗਤ ਵੱਛਲ ਆਦਿ) ਕੀ = ਦੀ ਪੈਜ = ਇੱਜ਼ਤ, ਪ੍ਰਤੱਗਿਆ ਰਖਾਈ = ਰਖਾਉਣਾ ਕੀਤੀ ਹੈ ॥੨॥੮॥੨੬॥

## ਬਿਲਾਵਲੁ ਮਹਲਾ ੫ ॥

ਜਿਸ ਸਮੇਂ ਅੰਮ੍ਰਿਤਸਰ ਸਾਹਿਬ ਜੀ ਦੀ ਆਬਾਦੀ ਵਧਣ ਲੱਗ ਗਈ ਸੀ ਜਾਂ ਜਦੋਂ ਵਡਾਲੀ ਤੋਂ ਅੰਮ੍ਰਿਤਸਰ ਸਾਹਿਬ ਵਿਖੇ ਆਏ ਹਨ, ਉਸ ਵੇਲੇ ਇਹ ਸ਼ਬਦ ਉਚਾਰਣ ਕੀਤਾ ਹੈ।

## ਸਤਿਗੁਰ ਕਰਿ ਦੀਨੇ; ਅਸਥਿਰ ਘਰ ਬਾਰ ॥ਰਹਾਉ॥

ਸਤਿਗੁਰੂ ਸਾਹਿਬ ਜੀ ਨੇ ਗੁਰੂ ਕੇ ਮਹਿਲ ਰੂਪੀ ਘਰ ਅਤੇ ਦਰਸ਼ਨੀ ਡਿਓੜੀ ਰੂਪੀ ਬਾਰ = ਦਰਵਾਜ਼ੇ ਅਸਥਿਰ = ਇਸਥਿਤ ਕਰ ਦੀਨੇ = ਦਿੱਤੇ ਹਨ ॥ਰਹਾਉ॥

## ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ; ਤਿਸੁ ਆਗੈ ਹੀ ਮਾਰੈ ਕਰਤਾਰ ॥੧॥

ਜੋ ਜੋ = ਜਿਹੜਾ ਜਿਹੜਾ ਵੀ ਇਨ = ਇਨ੍ਹਾਂ ਗੁਰੂ ਗ੍ਰਿਹਨ = ਘਰਾਂ ਕੀ = ਦੀ ਨਿੰਦ = ਨਿੰਦਾ ਕਰੈ = ਕਰੇਗਾ, ਤਿਸੁ = ਉਸ ਨੂੰ ਆਗੈ = ਪਹਿਲਾਂ ਹੀ ਕਰਤਾਰ = ਪਰਮੇਸ਼ਰ ਮਾਰੈ = ਮਾਰ ਦੇਵੇਗਾ ਭਾਵ ਜੋ ਵੀ ਡਿਉਢੀ ਸਾਹਿਬ ਅਤੇ ਹਰਿਮੰਦਰ ਸਾਹਿਬ ਦਾ ਕਿਸੇ ਪ੍ਰਕਾਰ ਨਿਰਾਦਰ ਕਰੇਗਾ, ਉਸ ਨੂੰ ਕਰਤਾਰ ਦੀ ਮਾਰ ਪੈ ਜਾਇਆ ਕਰੂਗੀ ॥੧॥

## ਨਾਨਕ ਦਾਸ ਤਾ ਕੀ ਸਰਨਾਈ; ਜਾ ਕੋ ਸਬਦੁ ਅਖੰਡ ਅਪਾਰ ॥੨॥੯॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾ = ਉਸ ਪ੍ਰਭੂ ਜੀ ਦੀ ਸਰਨਾਈ = ਓਟ ਵਿਚ ਪਏ ਹਾਂ, ਜਾ = ਜਿਸ ਕੋ = ਦਾ ਸਬਦੁ = ਹੁਕਮ ਉਪਦੇਸ਼ ਅਖੰਡ = ਖੰਡਣ ਤੋਂ ਰਹਿਤ ਤੇ ਅਪਾਰ = ਬੇਅੰਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ ॥੨॥੯॥੨੭॥

### ਦੂਸਰਾ ਅਰਥ

### ਸਤਿਗੁਰ ਕਰਿ ਦੀਨੇ; ਅਸਥਿਰ ਘਰ ਬਾਰ ॥ਰਹਾਉ॥

ਸਤਿਗੁਰੂ ਸਾਹਿਬ ਜੀ ਨੇ ਸਭ ਗੁਰਸਿੱਖ ਆਪੋ-ਆਪਣੇ ਘਰ ਬਾਹਾਂ ਵਿਚ ਇਸਥਿਤ ਕਰ ਦਿੱਤੇ ਹਨ ਭਾਵ ਬਾਹਰ ਉਜਾੜਾਂ ਵਿਚ ਨਹੀਂ ਭੇਜਣਾ ਕੀਤਾ **ਵਾ:** ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਸਰੂਪ ਰੂਪੀ ਘਰ ਅਤੇ ਗਿਆਨ ਰੂਪੀ ਬਾਰ = ਦਰਵਾਜ਼ੇ ਵਿਚ ਇਸਥਿਤ ਕਰ ਦਿੱਤਾ ਹੈ **ਵਾ:** ਅੰਤਹਕਰਨ ਰੂਪੀ ਘਰ ਅਤੇ ਇੰਦ੍ਰੀਆਂ ਰੂਪੀ ਬਾਰ ਵੀ ਇਸਥਿਤ ਕਰ ਦਿੱਤੇ ਹਨ, ਜੋ ਬਾਹਰਮੁਖ ਨਹੀਂ ਹੁੰਦੇ ॥ਰਹਾਉ॥

### ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ; ਤਿਸੁ ਆਗੈ ਹੀ ਮਾਰੈ ਕਰਤਾਰ ॥੧॥

ਜੋ ਜੋ = ਜਿਹੜਾ ਜਿਹੜਾ ਵੀ ਇਨ੍ਹਾਂ ਗੁਰਮੁਖ ਗ੍ਰਿਹਨ = ਗੁਰਸਿੱਖ ਘਰਾਣਿਆਂ ਦੀ ਨਿੰਦ = ਅਪਕੀਰਤੀ ਕਰੇਗਾ, ਉਸਨੂੰ ਕਰਤਾ ਪੁਰਖ ਪਹਿਲਾਂ ਹੀ ਮਾਰਨਾ ਕਰੇਗਾ **ਵਾ:** ਭਗਤਾਂ ਦੀ ਬਾਣੀ ਘਰ ਰੂਪ ਹੈ ਗੁਰੂ ਸਾਹਿਬਾਨ ਦੀ ਬਾਣੀ ਮਹੱਲ ਰੂਪ ਹੈ **ਵਾ:** ਜਿਨ੍ਹਾਂ ਨੇ ਬਾਣੀ, ਉਪਦੇਸ਼ ਬ੍ਰਹਮ ਗਿਆਨ ਨੂੰ ਗ੍ਰਹਿਣ ਕੀਤਾ ਹੈ, ਉਨ੍ਹਾਂ ਦੀ ਜੋ ਜੋ ਨਿੰਦਿਆ ਕਰੇਗਾ, ਉਸਨੂੰ ਪਰਮੇਸ਼ਰ ਇਥੇ ਤੇ ਅੱਗੇ ਪ੍ਰਲੋਕ ਵਿਚ ਵੀ ਮਾਰ ਪਾਵੇਗਾ ॥੧॥

### ਨਾਨਕ ਦਾਸ ਤਾ ਕੀ ਸਰਨਾਈ; ਜਾ ਕੋ ਸਬਦੁ ਅਖੰਡ ਅਪਾਰ ॥੨॥੯॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦਾਸਾ ਭਾਵ ਧਾਰਨ ਕਰਕੇ ਉਸ ਪਰਮੇਸ਼ਰ ਦੀ ਸ਼ਰਨ ਵਿਚ ਪੈਣਾ ਕਰੋ, ਜਿਸ ਦਾ ਸਬਦੁ = ਹੁਕਮ, ਉਪਦੇਸ਼ ਅਖੰਡ ਸਰੂਪ ਦੀ ਪ੍ਰਾਪਤੀ ਤੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਕਰਾਉਣ ਵਾਲਾ ਹੈ ॥੨॥੯॥੨੭॥

# ਬਿਲਾਵਲੁ ਮਹਲਾ ੫ ॥

ਇਹ ਸ਼ਬਦ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਾਪ ਉਤਰ ਜਾਣ ਤੋਂ ਅਤੇ ਸਿੱਖਾਂ ਦੁਆਰਾ ਸਾਹਿਬਜ਼ਾਦੇ ਦਾ ਹਾਲ ਪੁੱਛਣ ਤੋਂ ਉਚਾਰਣ ਕੀਤਾ ਹੈ।

## ਤਾਪ ਸੰਤਾਪ ਸਗਲੇ ਗਏ; ਬਿਨਸੇ ਤੇ ਰੋਗ ॥

ਹੇ ਗੁਰਸਿੱਖੋ ! ਬਾਲ ਹਰਿਗੋਬਿੰਦ ਦਾ ਤਾਪ = ਬੁਖ਼ਾਰ, ਸੰਤਾਪ = ਦੁੱਖ ਸਗਲੇ = ਸਾਰੇ ਨਵਿਰਤ ਹੋ ਗਏ ਹਨ ਤੇ = ਅਤੇ ਸੀਤਲਾ ਆਦਿ ਦੇ ਰੋਗ = ਦੁੱਖ ਵੀ ਬਿਨਸੇ = ਨਾਸ਼ ਹੋ ਗਏ ਹਨ।

## ਪਾਰਬ੍ਰਹਮਿ ਤੂ ਬਖਸਿਆ; ਸੰਤਨ ਰਸ ਭੋਗ ॥ਰਹਾਉ॥

(ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੰਬੋਧਨ ਕਰਕੇ ਕਥਨ ਕਰਦੇ ਹਨ) ਹੇ ਸਾਹਿਬਜ਼ਾਦੇ ! ਤੂ = ਤੈਨੂੰ ਪਾਰਬ੍ਰਹਮਿ = ਪਰਮੇਸ਼ਰ ਨੇ ਬਖਸਿਆ = ਬਖ਼ਸ਼ ਲਿਆ ਹੈ, ਤੂੰ ਹੁਣ ਬਾਬਾ ਬੁੱਢਾ ਜੀ ਆਦਿਕ ਸੰਤਨ = ਮਹਾਂ ਪੁਰਖਾਂ ਨਾਲ ਮਿਲ ਕੇ ਨਾਮ ਰਸ ਨੂੰ ਭੋਗ = ਮਾਨਣਾ ਕਰ ॥ਰਹਾਉ॥

## ਸਰਬ ਸੁਖਾ ਤੇਰੀ ਮੰਡਲੀ; ਤੇਰਾ ਮਨੁ ਤਨੁ ਆਰੋਗ ॥

ਤੇਰੀ ਮੰਡਲੀ = ਸੰਗਤ ਵੀ ਸਰਬ = ਸਾਰੇ ਸੁੱਖਾਂ ਨੂੰ ਮਾਨਣਾ ਕਰੇਗੀ ਅਤੇ ਤੇਰਾ ਹੁਣ ਤੋਂ ਮਨੁ = ਹਿਰਦਾ ਵੀ ਅਤੇ ਤਨੁ = ਸਰੀਰ ਵੀ ਆਰੋਗ = ਰੋਗ ਰਹਿਤ ਰਹੇਗਾ।

## ਗੁਨ ਗਾਵਹੁ ਨਿਤ ਰਾਮ ਕੇ; ਇਹ ਅਵਖਦ ਜੋਗ ॥੧॥

ਨਿਤ = ਨਿਤਾਪ੍ਰਤੀ ਰਾਮ = ਪਰਮੇਸ਼ਰ ਕੇ = ਦੇ ਗੁਣ ਗਾਵਹੁ = ਗਾਉਣਾ ਕਰੋ, ਇਹ = ਇਹੋ ਹੀ ਅਵਖਦ = ਦਵਾਈ ਤੁਹਾਡੇ ਜੋਗ = ਲਾਇਕ ਹੈ ॥੧॥

## ਆਇ ਬਸਹੁ ਘਰ ਦੇਸ ਮਹਿ; ਇਹ ਭਲੇ ਸੰਜੋਗ ॥

ਤੁਸੀਂ ਵਡਾਲੀ ਤੋਂ ਆਇ = ਆ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਰੂਪੀ ਦੇਸ਼ ਅਤੇ ਗੁਰੂ ਕੇ ਮਹਿਲ ਰੂਪੀ ਘਰ ਮਹਿ = ਵਿਚ ਬਸਹੁ = ਨਿਵਾਸ ਕਰੋ, ਇਹ ਬਹੁਤ ਭਲੇ = ਚੰਗਾ ਸੰਜੋਗ = ਸਮਾਂ ਹੈ।

## ਨਾਨਕ ਪ੍ਰਭ ਸੁਪ੍ਰਸੰਨ ਭਏ; ਲਹਿ ਗਏ ਬਿਓਗ ॥੨॥੧੦॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਕਿ ਜਦੋਂ ਪ੍ਰਭ = ਪਰਮੇਸ਼ਰ (ਸੁ + ਪ੍ਰਸੰਨ) ਸੁ = ਭਲੀ ਪ੍ਰਕਾਰ ਪ੍ਰਸੰਨ = ਪ੍ਰਸੰਨਤਾ, ਖ਼ੁਸ਼ੀ ਦੇ ਸਹਿਤ ਭਏ = ਹੋਏ, ਤਦੋਂ ਦੇ ਸਾਰੇ ਬਿਓਗ = ਵਿਛੋੜੇ, ਦੁੱਖ ਲਹਿ = ਲੱਥ ਗਏ ਹਨ ॥੨॥੧੦॥੨੮॥

### ਦੂਸਰਾ ਅਰਥ

ਜਗਿਆਸੂ, ਅਧਿਕਾਰੀਆਂ ਤਾਈਂ ਕਥਨ ਕਰਦੇ ਹਨ :

**ਤਾਪ ਸੰਤਾਪ ਸਗਲੇ ਗਏ; ਬਿਨਸੇ ਤੇ ਰੋਗ ॥**

ਹੇ ਅਧਿਕਾਰੀ ! ਆਧੀ, ਬਿਆਧੀ, ਉਪਾਧੀ ਰੂਪੀ ਤਾਪ, ਪਦਾਰਥਾਂ ਦੀ ਅਪ੍ਰਾਪਤੀ ਦੇ ਸੰਤਾਪ = ਦੁੱਖ ਸਗਲੇ = ਸਾਰੇ ਹੀ ਨਵਿਰਤ ਹੋ ਗਏ ਹਨ ਤੇ = ਅਤੇ ਹੰਕਾਰ, ਅਗਿਆਨ ਰੂਪੀ ਰੋਗ ਵੀ ਬਿਨਸੇ = ਨਾਸ਼ ਹੋ ਗਏ ਹਨ।

**ਪਾਰਬ੍ਰਹਮਿ ਤੂ ਬਖਸਿਆ; ਸੰਤਨ ਰਸ ਭੋਗ ॥ਰਹਾਉ॥**

ਹੇ ਅਧਿਕਾਰੀ ! ਪਾਰਬ੍ਰਹਮਿ = ਪਰਮੇਸ਼ਰ ਨੇ ਤੈਨੂੰ ਬਖਸਿਆ = ਬਖ਼ਸ਼ ਲਿਆ ਹੈ, ਤੂੰ ਹੁਣ ਸੰਤਨ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਨਾਲ ਮਿਲ ਕੇ ਪਰਮੇਸ਼ਰ ਦੇ ਪ੍ਰੇਮ ਰਸ ਨੂੰ ਮਾਨਣਾ ਕਰ ॥ਰਹਾਉ॥

**ਸਰਬ ਸੁਖਾ ਤੇਰੀ ਮੰਡਲੀ; ਤੇਰਾ ਮਨੁ ਤਨੁ ਆਰੋਗ ॥**

ਤੇਰੀ ਮੰਡਲੀ = ਸਾਧਸੰਗਤ **ਵਾ:** ਤੇਰੇ ਅੰਤਹਕਰਨ ਅੰਦਰ ਸ਼ੁੱਭ ਗੁਣਾਂ ਰੂਪੀ ਮੰਡਲੀ ਦੁਆਰਾ ਸਾਰੇ ਆਤਮਿਕ ਸੁੱਖ ਪ੍ਰਾਪਤ ਹੋ ਜਾਣਗੇ ਅਤੇ ਤੇਰਾ ਮਨ ਹੰਕਾਰ ਆਦਿਕ ਰੋਗਾਂ ਅਤੇ ਤਨ ਪ੍ਰਤੱਖ ਰੋਗਾਂ ਤੋਂ ਰਹਿਤ ਰਹੇਗਾ।

**ਗੁਨ ਗਾਵਹੁ ਨਿਤ ਰਾਮ ਕੇ; ਇਹ ਅਵਖਦ ਜੋਗ ॥੧॥**

ਤੁਸੀਂ ਨਿਤਾਪ੍ਰਤੀ ਦਿਲ ਦੀ ਭਾਵਨਾ ਨਾਲ ਰਾਮ = ਪਰਮੇਸ਼ਰ ਕੇ = ਦੇ ਗੁਣ ਗਾਵਹੁ = ਗਾਉਣਾ ਕਰੋ, ਇਹੋ ਹੀ ਅਵਖਦ = ਦਵਾਈ ਸਭ ਵਿਕਾਰਾਂ ਦੇ ਨਾਸ਼ ਕਰਨ ਜੋਗ = ਲਾਇਕ ਹੈ ॥੧॥

**ਆਇ ਬਸਹੁ ਘਰ ਦੇਸ ਮਹਿ; ਇਹ ਭਲੇ ਸੰਜੋਗ ॥**

ਤੁਸੀਂ ਸਾਧਸੰਗਤ ਰੂਪੀ ਦੇਸ਼ ਵਿਚ ਆਣ ਕੇ ਸਾਧਨਾਂ ਸੰਪੰਨ ਹੋ ਕੇ ਸਰੂਪ ਰੂਪੀ ਘਰ ਮਹਿ = ਵਿਚ ਬਸਹੁ = ਨਿਵਾਸ ਕਰੋ, ਇਹ ਮਨੁੱਖਾ ਜਨਮ ਰੂਪੀ ਭਲਾ ਸਮਾਂ ਮਿਲਿਆ ਹੈ।

**ਨਾਨਕ ਪ੍ਰਭ ਸੁਪ੍ਰਸੰਨ ਭਏ; ਲਹਿ ਗਏ ਬਿਓਗ ॥੨॥੧੦॥੨੮॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਉਪਰ ਪ੍ਰਭੂ ਜੀ ਭਲੀ ਪ੍ਰਕਾਰ ਪ੍ਰਸੰਨ ਹੋਏ ਹਨ, ਉਨ੍ਹਾਂ ਦੇ ਵਿਛੋੜੇ ਪਾਉਣ ਵਾਲੇ ਭਰਮ, ਅਗਿਆਨ ਆਦਿ ਲਹਿ ਗਏ, ਨਵਿਰਤ ਹੋ ਗਏ ਹਨ ॥੨॥੧੦॥੨੮॥

## ਬਿਲਾਵਲੁ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਵੈਰਾਗ ਮਈ ਉਪਦੇਸ਼ ਬਖ਼ਸ਼ਿਸ਼ ਕਰਦੇ ਹੋਏ ਕਥਨ ਕਰਦੇ ਹਨ ਕਿ ਕੋਈ ਵੀ ਪਦਾਰਥ ਕਿਸੇ ਦੇ ਨਾਲ ਨਹੀਂ ਜਾਵੇਗਾ।

## ਕਾਹੂ ਸੰਗਿ ਨ ਚਾਲਹੀ; ਮਾਇਆ ਜੰਜਾਲ ॥

ਹੇ ਭਾਈ ! ਕਾਹੂ = ਕਿਸੇ ਦੇ ਸੰਗਿ = ਨਾਲ ਕੋਈ ਪਦਾਰਥ, ਸੰਬੰਧੀ ਆਦਿ ਪ੍ਰਲੋਕ ਵਿਚ ਨਹੀਂ ਚਾਲਹੀ = ਚੱਲਦੇ, ਇਹ ਸਭ ਮਾਇਆ ਦੇ ਹੀ ਜੰਜਾਲ = ਬੰਧਨ ਪਏ ਹੋਏ ਹਨ।

## ਊਠਿ ਸਿਧਾਰੇ ਛਤ੍ਰਪਤਿ; ਸੰਤਨ ਕੈ ਖਿਆਲ ॥ਰਹਾਉ॥

ਉਹ ਛਤ੍ਰਪਤਿ = ਛਤ੍ਰਾਂ ਦੇ ਪਤੀ ਰਾਜੇ ਮਹਾਰਾਜੇ ਦੁਨੀਆਂ ਤੋਂ ਊਠਿ = ਉੱਠ, ਕੂਚ ਕਰਕੇ ਪ੍ਰਲੋਕ ਨੂੰ ਸਿਧਾਰੇ = ਚਲੇ ਗਏ ਹਨ, ਜੋ ਸੰਤਨ = ਮਹਾਤਮਾਂ ਜਨਾਂ ਨੂੰ ਦੁੱਖ ਦੇਣ ਕੈ = ਦੇ ਖ਼ਿਆਲ ਵਿਚ ਹੀ ਲੱਗੇ ਰਹਿੰਦੇ ਸਨ, ਜਿਵੇਂ ਰਾਵਣ ਦੇ ਦੇਸ਼ ਵਿਚ ਜੋ ਰਿਖੀ ਤਪ ਕਰਦੇ ਸਨ, ਉਨ੍ਹਾਂ ਕੋਲੋਂ ਰਾਵਣ ਨੇ ਕਰ (ਟੈਕਸ) ਮੰਗਿਆ ਕਿ ਤੁਸੀਂ ਮੇਰੇ ਰਾਜ ਵਿਚ ਤਪ ਕਰਦੇ ਹੋ, ਇਸ ਲਈ ਮੇਰੇ ਕੋਲ ਹਰਜਾਨਾ ਭਰੋ, ਰਿਖੀਆਂ ਨੇ ਕਿਹਾ ਕਿ ਅਸੀਂ ਤਾਂ ਜੰਗਲਾਂ ਵਿੱਚੋਂ ਫਲ ਫੁੱਲ ਖਾ ਪੀ ਕੇ ਗੁਜ਼ਾਰਾ ਕਰਨ ਵਾਲੇ ਤੈਨੂੰ ਕਰ ਕਿਵੇਂ ਦੇ ਸਕਦੇ ਹਾਂ, ਸਾਡੇ ਪਾਸ ਤਾਂ ਕੇਵਲ ਸਾਡਾ ਸਰੀਰ ਹੀ ਹੈ। ਤਦੋਂ ਰਾਵਣ ਨੇ ਉਨ੍ਹਾਂ ਰਿਖੀਆਂ ਨੂੰ ਮਾਰ ਕੇ ਉਨ੍ਹਾਂ ਦਾ ਖ਼ੂਨ ਨਿਚੋੜ ਲਿਆ, ਫੇਰ ਭੈ ਦੇ ਕਾਰਨ ਖ਼ੂਨ ਦੇ ਘੜੇ ਨੂੰ ਰਾਜੇ ਜਨਕ ਦੀ ਪੁਰੀ ਵਿਚ ਦੱਬ ਆਇਆ ਸੀ, ਜਿਸ ਕਾਰਨ ਰਾਜੇ ਜਨਕ ਦੀ ਪੁਰੀ ਵਿਚ ਕਾਲ ਪੈ ਗਿਆ, ਫੇਰ ਜੋਤਸ਼ੀਆਂ ਨੇ ਕਿਹਾ ਤੂੰ ਸੋਨੇ ਦਾ ਹਲ

ਬਣਾ ਕੇ ਆਪ ਵਾਹ ਤਾਂ ਕਾਲ ਚੱਕਿਆ ਜਾਵੇਗਾ, ਜਦੋਂ ਰਾਜਾ ਜਨਕ ਸੋਨੇ ਦਾ ਹਲ ਫੇਰਨ ਲੱਗਾ ਤਾਂ ਉਸ ਜ਼ਮੀਨ ਵਿੱਚੋਂ ਇਕ ਘੜਾ ਨਿਕਲਿਆ, ਜਿਸ ਵਿਚ ਰਿਖੀਆਂ ਦੇ ਖ਼ੂਨ ਦੀ ਇਕ ਕੰਨਿਆ ਬਣੀ ਹੋਈ ਸੀ, ਜਿਸਦਾ ਨਾਮ ਸੀਤਾ ਰੱਖਿਆ ਤੇ ਤ੍ਰੇਤੇ ਜੁਗ ਦੇ ਅਵਤਾਰ ਰਾਮਚੰਦਰ ਜੀ ਨਾਲ ਵਿਆਹ ਕੀਤਾ, ਜੋ ਫੇਰ ਰਾਵਣ ਦੀ ਮੌਤ ਦਾ ਕਾਰਣ ਬਣੀ ਸੀ।

**ਅਥਵਾ** ਇਹ ਗੱਲ ਸੰਤ ਜਨਾਂ ਦੇ ਖਿਆਲ = ਧਿਆਨ ਵਿਚ ਆਈ ਹੈ ਕਿ ਵੱਡੇ ਵੱਡੇ ਛਤ੍ਰਪਤੀ, ਚੱਕਰਵਤੀ ਪਾਤਸ਼ਾਹ ਵੀ ਇਥੋਂ ਕੂਚ ਕਰ ਜਾਣੇ ਹਨ **ਅਥਵਾ** ਜੋ (ਸੰ + ਤਨ) ਸੰ = ਭਲੀ ਪ੍ਰਕਾਰ ਆਪਣੇ ਤਨ = ਸਰੀਰ ਦੇ ਪਾਲਣ ਪੋਸ਼ਣ ਦੇ ਖ਼ਿਆਲ ਵਿਚ ਪਏ ਰਹਿੰਦੇ ਸਨ, ਉਹ ਛਤ੍ਰਾਂ ਦੇ ਪਤੀ ਰਾਜੇ ਵੀ ਮਰ ਕੇ ਚਲੇ ਗਏ ਹਨ॥ਰਹਾਉ॥

## ਅਹੰਬੁਧਿ ਕਉ ਬਿਨਸਨਾ; ਇਹ ਧੁਰ ਕੀ ਢਾਲ ॥

ਅਹੰਬੁਧਿ = ਹੰਕਾਰ ਵਾਲੀ ਬੁੱਧੀ ਵਾਲੇ ਪੁਰਸ਼ ਕਉ = ਨੂੰ ਬਿਨਸਨਾ = ਨਾਸ਼ ਹੀ ਹੋਣਾ ਪੈਂਦਾ ਹੈ **ਵਾ:** ਅਹੰਕਾਰ ਵਾਲੀ ਬੁੱਧੀ ਦੇ ਧਾਰਨ ਕਰਕੇ ਆਤਮਿਕ ਮੌਤੇ ਮਰ ਕੇ ਨਾਸ਼ ਹੋਣਾ ਪੈਂਦਾ ਹੈ, ਇਹ ਧੁਰ ਦਰਗਾਹ ਕੀ = ਦੀ ਹੀ ਢਾਲ = ਰੀਤੀ, ਮਰਯਾਦਾ ਹੈ।

## ਬਹੁ ਜੋਨੀ ਜਨਮਹਿ ਮਰਹਿ; ਬਿਖਿਆ ਬਿਕਰਾਲ ॥੧॥

ਉਹ ਜੀਵ ਜਨਮਹਿ = ਜੰਮਦੇ ਮਰਹਿ = ਮਰਦੇ ਹੋਏ ਬਹੁ = ਬਹੁਤ ਜੋਨੀ = ਜੂਨੀਆਂ ਵਿਚ ਪੈਂਦੇ ਹਨ ਅਤੇ ਬਿਖਿਆ = ਮਾਇਆ ਵਿਚ ਲੱਗਣ ਕਰਕੇ ਬਿਕਰਾਲ = ਭਿਆਨਕ ਰੂਪ ਵਾਲੇ ਬਣੇ ਰਹਿੰਦੇ ਹਨ॥੧॥

## ਸਤਿ ਬਚਨ ਸਾਧੂ ਕਹਹਿ; ਨਿਤ ਜਪਹਿ ਗੁਪਾਲ ॥

ਸਾਧੂ = ਸ੍ਰੇਸ਼ਟ ਮਹਾਤਮਾ ਜਨ ਸਤਿ = ਸੱਚੇ ਬਚਨ ਹੀ ਕਹਹਿ = ਬੋਲਦੇ ਹਨ ਅਤੇ ਨਿੱਤ = ਨਿਤਾਪ੍ਰਤੀ ਗੁਪਾਲ = ਪਰਮੇਸ਼ਰ ਦਾ ਨਾਮ ਜਪਹਿ = ਜਪਦੇ ਰਹਿੰਦੇ ਹਨ।

## ਸਿਮਰਿ ਸਿਮਰਿ ਨਾਨਕ ਤਰੇ; ਹਰਿ ਕੇ ਰੰਗ ਲਾਲ ॥੨॥੧੧॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮਹਾਤਮਾ ਜਨ ਸਿਮਰਿ = ਸਿਮਰਨੇ ਜੋਗ ਪਰਮੇਸ਼ਰ ਨੂੰ ਸਿਮਰਿ = ਚੇਤੇ ਕਰ ਕਰਕੇ ਇਸ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ ਅਤੇ ਹਰਿ = ਪਰਮੇਸ਼ਰ ਕੇ = ਦੇ ਰੰਗ = ਪ੍ਰੇਮ ਕਰਕੇ ਲਾਲ ਭਾਵ ਗਿਆਨਵਾਨ ਹੋਏ ਹਨ॥੨॥੧੧॥੨੯॥

## ਬਿਲਾਵਲੁ ਮਹਲਾ ੫ ॥

## ਸਹਜ ਸਮਾਧਿ ਅਨੰਦ ਸੂਖ; ਪੂਰੇ ਗੁਰਿ ਦੀਨ ॥

ਹੇ ਭਾਈ ! ਸਹਜ = ਸ਼ਾਂਤ ਸਰੂਪ ਦੀ ਸਮਾਧਿ = ਸਮਾਧੀ ਭਾਵ ਨਿਰਵਿਕਲਪ ਸਮਾਧੀ, ਅਨੰਦ ਤੇ ਸੁੱਖ **ਵਾ:** ਸਹਿਜ ਅਵਸਥਾ ਦਾ ਅਨੰਦ ਤੇ ਸਮਾਧੀ ਦਾ ਸੁਖ ਪੂਰੇ = ਪੂਰਨ ਗੁਰੂ ਸਾਹਿਬ ਜੀ ਨੇ ਦੀਨ = ਦੇਣਾ ਕੀਤਾ ਹੈ।

## ਸਦਾ ਸਹਾਈ ਸੰਗਿ ਪ੍ਰਭ; ਅੰਮ੍ਰਿਤ ਗੁਣ ਚੀਨ੍ ॥ਰਹਾਉ॥

ਜੋ ਪ੍ਰਭ = ਪਰਮੇਸ਼ਰ ਸਦਾ = ਹਮੇਸ਼ਾਂ ਹੀ ਸਹਾਈ = ਸਹਾਇਤਾ ਕਰਨ ਵਾਲਾ ਅਤੇ ਸੰਗਿ = ਨਾਲ ਭਾਵ

ਅੰਗ-ਸੰਗ ਵੱਸਦਾ ਹੈ, ਉਸਦੇ ਅੰਮ੍ਰਿਤ ਰੂਪੀ ਗੁਣ ਮੈਂ ਚੀਨ = ਜਾਣੇ ਹਨ **ਵਾ:** ਉਸਦੇ ਨਾਮ ਅੰਮ੍ਰਿਤ ਵਿਚ ਹੀ ਸਾਰੇ ਗੁਣ ਚੀਨ੍ = ਜਾਨਣਾ ਕਰੋ ॥ਰਹਾਉ॥

[ਅੰਗ ੮੦੮]

## ਜੈ ਜੈ ਕਾਰੁ ਜਗਤ੍ਰ ਮਹਿ; ਲੋਚਹਿ ਸਭਿ ਜੀਆ ॥

ਜਿਸਨੇ ਜਾਣੇ ਹਨ, ਉਸਦਾ ਸਾਰੇ ਜਗਤ੍ਰ = ਸੰਸਾਰ ਮਹਿ = ਵਿਚ ਜੈ ਜੈ ਕਾਰ ਭਾਵ ਵਡਿਆਈ ਹੁੰਦੀ ਹੈ ਅਤੇ ਸਭਿ = ਸਾਰੇ ਜੀਆ = ਜੀਵ ਹੀ ਉਸਦੇ ਦਰਸ਼ਨਾਂ ਨੂੰ ਲੋਚਹਿ = ਚਾਹੁੰਦੇ ਹਨ।

## ਸੁਪ੍ਰਸੰਨ ਭਏ ਸਤਿਗੁਰ ਪ੍ਰਭੂ; ਕਛੁ ਬਿਘਨੁ ਨ ਥੀਆ ॥੧॥

ਜਿਸ ਮਨੁੱਖ ਉਪਰ ਪ੍ਰਭੂ = ਪਰਮੇਸ਼ਰ ਸਰੂਪ ਸਤਿਗੁਰੂ ਜੀ ਸੁਪ੍ਰਸੰਨ = ਭਲੀ ਪ੍ਰਕਾਰ ਪ੍ਰਸੰਨ ਭਏ = ਹੋਏ ਹਨ, ਉਸ ਨੂੰ ਕਛੁ = ਕੁਝ ਵੀ ਕਾਮ ਆਦਿ ਵਿਕਾਰਾਂ ਦੀ ਬਿਘਨੁ = ਰੁਕਾਵਟ ਨਹੀਂ ਥੀਆ = ਹੁੰਦੇ ॥੧॥

## ਜਾ ਕਾ ਅੰਗੁ ਦਇਆਲ ਪ੍ਰਭ; ਤਾ ਕੇ ਸਭ ਦਾਸ ॥

ਦਇਆਲ = ਦਿਆਲੂ ਪ੍ਰਭ = ਪਰਮੇਸ਼ਰ ਆਪ ਜਾ = ਜਿਸ ਕਾ = ਦਾ ਅੰਗੁ = ਪੱਖ ਕਰਦਾ ਹੈ ਤਾ = ਉਸ ਕੇ = ਦੇ ਸਭ = ਸਾਰੇ ਜੀਵ, ਕਾਮ ਆਦਿ ਵਿਕਾਰ ਦਾਸ = ਸੇਵਕ ਬਣ ਜਾਂਦੇ ਹਨ।

## ਸਦਾ ਸਦਾ ਵਡਿਆਈਆ; ਨਾਨਕ ਗੁਰ ਪਾਸਿ ॥੨॥੧੨॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਦੇ ਪਾਸਿ = ਕੋਲ ਭਾਵ ਸਤਿਸੰਗਤ ਵਿਚ ਰਹਿਣ ਕਰਕੇ ਹੀ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਵਡਿਆਈਆ = ਆਦਰ ਸਤਿਕਾਰ ਮਿਲਦਾ ਹੈ **ਵਾ:** ਸਦਾ ਸਦਾ ਰਹਿਣ ਵਾਲੀਆਂ ਵਡਿਆਈਆਂ ਸਤਿਗੁਰਾਂ ਪਾਸ ਹੀ ਹਨ ॥੨॥੧੨॥੩੦॥

## ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ

## ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲ ਦੇ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪੰਜਵੇਂ ਘਰੁ = ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲੇ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮ੍ਰਿਤ ਮੰਡਲ ਜਗੁ ਸਾਜਿਆ; ਜਿਉ ਬਾਲੂ ਘਰ ਬਾਰ ॥

ਇਹ ਜਗੁ = ਸੰਸਾਰ ਰੂਪੀ ਮੰਡਲ = ਸਮੂਹ ਦੇਸ਼ ਮ੍ਰਿਤ = ਮਰ ਜਾਣ ਵਾਲਾ ਸਾਜਿਆ = ਰਚਨਾ ਕੀਤਾ ਹੈ **ਵਾ:** ਮ੍ਰਿਤ ਮੰਡਲ = ਮਾਤ-ਲੋਕ ਵਿਚ ਜਗੁ = ਜੀਵਾਂ, ਜਗਤ ਨੂੰ ਇਉਂ ਸਾਜਣਾ ਕੀਤਾ ਹੈ, ਜਿਉ = ਜਿਵੇਂ ਦਰਿਆ ਦੇ ਕੰਢੇ ਬਾਲੂ = ਰੇਤੇ ਦਾ ਘਰ ਬਾਰ ਹੁੰਦਾ ਹੈ **ਵਾ:** ਜਿਵੇਂ ਦਰਿਆਵਾਂ ਦੇ ਕਿਨਾਰੇ 'ਤੇ ਰੇਤੇ ਦੇ ਘਰ ਬਾਰ ਆਦਿ ਬਣਾਉਂਦੇ ਹਨ ਤਾਂ ਉਹ ਪਾਣੀ ਦੀ ਛੱਲ ਵੱਜਣ ਨਾਲ ਉਸੇ ਵੇਲੇ ਹੀ ਢਹਿ ਜਾਂਦੇ ਹਨ, ਏਸੇ ਪ੍ਰਕਾਰ ਪੰਜਾਂ ਤੱਤਾਂ ਦੇ ਰੇਤੇ ਦੇ ਘਰ ਦੀ ਨਿਆਈਂ ਸਰੀਰ ਅਤੇ ਬਾਰ = ਦੁਆਰਿਆਂ ਦੀ ਨਿਆਈਂ ਇੰਦ੍ਰੀਏ ਕਾਲ ਰੂਪੀ ਪਾਣੀ ਪੈਣ ਨਾਲ ਸਭ ਢਹਿ ਢੇਰੀ ਹੋ ਜਾਂਦੇ ਹਨ।

## ਬਿਨਸਤ ਬਾਰ ਨ ਲਾਗਈ; ਜਿਉ ਕਾਗਦ ਬੂੰਦਾਰ ॥੧॥

ਹੇ ਭਾਈ ! ਇਹ ਸਭ ਮ੍ਰਿਤ ਮੰਡਲ ਨੂੰ ਬਿਨਸਤ = ਨਾਸ਼ ਹੁੰਦਿਆਂ ਬਾਰ = ਦੇਰ ਨਹੀਂ ਲਾਗਈ = ਲੱਗਦੀ, ਜਿਉ = ਜਿਵੇਂ ਕਾਗਦ = ਕਾਗ਼ਜ਼ ਉਪਰ ਪਾਣੀ ਦੀਆਂ ਬੂੰਦਾਰ = ਬੂੰਦਾਂ ਪੈਣ ਕਰਕੇ ਕਾਗ਼ਜ਼ ਗਲ ਛੇਤੀ ਜਾਂਦਾ ਹੈ, ਤਿਵੇਂ ਹੀ ਇਹ ਸਰੀਰ ਕਾਗ਼ਜ਼ਾਂ ਦੀ ਨਿਆਈਂ ਹੈ, ਜਿਸ ਵਿਚ ਮੋਹ ਰੂਪੀ ਬੱਦਲਾਂ ਵਿੱਚੋਂ ਪਦਾਰਥਾਂ ਰੂਪੀ ਵਰਖਾ ਦੀਆਂ ਇੱਛਾਵਾਂ ਰੂਪੀ ਬੂੰਦਾਂ ਪੈਣ ਨਾਲ ਹੌਲੀ-ਹੌਲੀ ਗਲ ਜਾਂਦਾ ਹੈ ॥੧॥ ਜੈਸਾ ਕਿ :

**ਧਨ ਜੋਬਨ ਕਾ ਗਰਬੁ ਨ ਕੀਜੈ; ਕਾਗਦ ਜਿਉ ਗਲਿ ਜਾਹਿਗਾ ॥੧॥**

*(ਮਾਰੂ, ਭਗਤ ਕਬੀਰ ਜੀ, ਅੰਗ ੧੧੦੬)*

## ਸੁਨਿ ਮੇਰੀ ਮਨਸਾ, ਮਨੈ ਮਾਹਿ; ਸਤਿ ਦੇਖੁ ਬੀਚਾਰਿ ॥

ਹੇ ਭਾਈ ! ਜੇ ਤੇਰੇ ਅੰਦਰ ਆਪਣਾ ਪਾਰ ਉਤਾਰਾ ਕਰਾਉਣ ਦੀ ਮਨਸਾ = ਇੱਛਾ ਹੈ ਤਾਂ ਆਪਣੇ ਮਨੈ = ਹਿਰਦੇ ਮਾਹਿ = ਵਿਚ ਮੇਰੀ = ਸਾਡੀ ਸਿੱਖਿਆ ਸੁਨਿ = ਸੁਣਨਾ ਕਰ, ਜੇ ਸਮਾਂ ਹੋਵੇ ਤਾਂ ਬੀਚਾਰਿ = ਨਿਰਣਾ ਕਰਕੇ ਦੇਖ ਲੈ ਅਸੀਂ ਸਤਿ = ਸੱਚਾ ਬਚਨ ਕਿਹਾ ਹੈ **ਅਥਵਾ** ਹੇ ਮੇਰੀ ਮਨਸਾ = ਬੁੱਧੀ ਸੁਣ ਅਤੇ ਮਨ ਵਿਚ ਸੱਤ ਅਸੱਤ ਦਾ ਨਿਰਣਾ ਕਰਕੇ ਦੇਖ।

## ਸਿਧ ਸਾਧਿਕ ਗਿਰਹੀ ਜੋਗੀ; ਤਜਿ ਗਏ ਘਰ ਬਾਰ ॥੧॥ਰਹਾਉ॥

ਸਿਧ = ਸਿੱਧੀ ਵਾਲੇ, ਸਾਧਿਕ = ਸਾਧਨਾ ਕਰਨ ਵਾਲੇ, ਗਿਰਹੀ = ਗ੍ਰਿਹਸਥੀ ਅਤੇ ਜੋਗੀ = ਯੋਗ ਮਤ ਧਾਰਨ ਵਾਲੇ ਆਦਿ ਸਭ ਅੰਤ ਵੇਲੇ ਆਪਣੇ ਘਰ ਤੇ ਬਾਰ = ਦੁਆਰੇ ਤਜਿ = ਛੱਡ ਕੇ ਪ੍ਰਲੋਕ ਨੂੰ ਚਲੇ ਗਏ ਹਨ **ਵਾ:** ਘਰ ਭਾਵ ਸਰੀਰ ਤੇ ਬਾਰ ਭਾਵ ਇੰਦ੍ਰੇ ਇਥੇ ਹੀ ਛੱਡ ਕੇ ਚਲੇ ਗਏ ਹਨ ॥੧॥ਰਹਾਉ॥

## ਜੈਸਾ ਸੁਪਨਾ ਰੈਨਿ ਕਾ; ਤੈਸਾ ਸੰਸਾਰ ॥

ਜੈਸਾ = ਜਿਹੋ ਜਿਹਾ ਰੈਨਿ = ਰਾਤ ਕਾ = ਦਾ ਸੁਪਨਾ[1] ਹੁੰਦਾ ਹੈ, ਤੈਸਾ = ਉਹੋ ਜਿਹਾ ਹੀ ਇਹ ਸੰਸਾਰ = ਜਗਤ ਹੈ।

## ਦ੍ਰਿਸਟਿਮਾਨ ਸਭੁ ਬਿਨਸੀਐ; ਕਿਆ ਲਗਹਿ ਗਵਾਰ ॥੨॥

ਹੇ ਗਵਾਰ = ਮੂਰਖ ਜੀਵ ! ਇਹ ਦ੍ਰਿਸਟਿਮਾਨ = ਦਿੱਸਣ ਵਾਲਾ ਸਭੁ = ਸਾਰਾ ਸੰਸਾਰ ਹੀ ਬਿਨਸੀਐ = ਨਾਸ਼ ਹੋ ਜਾਣ ਵਾਲਾ ਹੈ, ਤੂੰ ਕਿਆ = ਕੀ ਇਸਦੇ ਮੋਹ ਵਿਚ ਲੱਗਾ ਹੋਇਆ ਹੈਂ ॥੨॥

## ਕਹਾ ਸੁ ਭਾਈ ਮੀਤ ਹੈ; ਦੇਖੁ ਨੈਨ ਪਸਾਰਿ ॥

ਹੇ ਮੂਰਖ ਜੀਵ ! ਤੂੰ ਆਪਣੇ ਨੈਨ = ਨੇਤ੍ਰ ਪਸਾਰਿ = ਖੋਹਲ ਕੇ ਦੇਖੁ = ਵੇਖਣਾ ਕਰ, ਤੇਰੇ ਸੁ = ਉਹ ਭਾਈ = ਭਰਾ ਤੇ ਮੀਤ = ਮਿੱਤਰ ਆਦਿ ਕਹਾ = ਕਿਥੇ ਹੈ = ਹਨ।

## ਇਕਿ ਚਾਲੇ ਇਕਿ ਚਾਲਸਹਿ; ਸਭਿ ਅਪਨੀ ਵਾਰ ॥੩॥

ਉਨ੍ਹਾਂ ਸਭਿ = ਸਾਰਿਆਂ ਵਿੱਚੋਂ ਆਪੋ-ਆਪਣੀ ਵਾਰੀ ਅਨੁਸਾਰ ਇਕ ਤਾਂ ਮੌਤ ਦੇ ਮੂੰਹ ਵਿਚ ਚਾਲੇ = ਚਲੇ ਗਏ ਹਨ, ਇਕ ਚਾਲਸਹਿ = ਚਲੇ ਜਾਣਗੇ ॥੩॥

---

੧. **ਸੁਪਨਾ :** ਸ੍ਵਪਨ ਅਵਸਥਾ, ਜੋ ਜਾਗਣ ਅਤੇ ਘੋਰ ਨੀਂਦ ਦੇ ਮੱਧ ਹੈ, ਜਿਸ ਵਿਚ ਪੁਰਾਣੇ ਸੰਸਕਾਰਾਂ ਅਨੁਸਾਰ ਪਦਾਰਥਾਂ ਦਾ ਜਾਗ੍ਰਤ ਦੀ ਨਿਆਈਂ ਗਿਆਨ ਹੁੰਦਾ ਹੈ, ਅਨੇਕਾਂ ਮੱਤਾਂ ਵਿਚ ਚੰਗੇ ਮੰਦੇ ਫਲ ਲਿਖੇ ਹਨ, ਪਰ ਸਿੱਖ ਮਤ ਵਿਚ ਇਹ ਨਿਸਚਾ ਨਹੀਂ ਹੈ।

## ਜਿਨ ਪੂਰਾ ਸਤਿਗੁਰੁ ਸੇਵਿਆ; ਸੇ ਅਸਥਿਰੁ ਹਰਿ ਦੁਆਰਿ ॥

ਜਿਨ = ਜਿਨ੍ਹਾਂ ਨੇ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਨੂੰ ਸੇਵਿਆ = ਪੂਜਣਾ ਕੀਤਾ ਹੈ, ਸੇ = ਉਹ ਹਰਿ = ਪਰਮੇਸ਼ਰ ਦੇ ਸਚਖੰਡ, ਗਿਆਨ ਰੂਪੀ ਦੁਆਰਿ = ਦਰਵਾਜ਼ੇ ਵਿਚ ਅਸਥਿਰੁ = ਇਸਥਿਤ ਹੋ ਕੇ ਰਹਿੰਦੇ ਹਨ।

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਰਾਖੁ ਪੈਜ ਮੁਰਾਰਿ ॥੪॥੧॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ ਤਾਂ ਹਰਿ = ਪਰਮੇਸ਼ਰ ਕਾ = ਦਾ ਦਾਸੁ = ਸੇਵਕ ਹਾਂ ਅਤੇ ਇਹੋ ਬੇਨਤੀ ਕਰਦਾ ਹਾਂ ਕਿ ਹੇ ਮੁਰਾਰਿ = ਮੁਰਾਰੀ ਪ੍ਰਭੂ ! ਮੇਰੀ ਪੈਜ = ਇੱਜ਼ਤ, ਪ੍ਰਤੱਗਿਆ ਰਾਖੁ = ਰੱਖਣਾ ਕਰ ॥੪॥੧॥੩੧॥

## ਬਿਲਾਵਲੁ ਮਹਲਾ ੫ ॥

## ਲੋਕਨ ਕੀਆ ਵਡਿਆਈਆ; ਬੈਸੰਤਰਿ ਪਾਗਉ ॥

ਲੋਕਨ = ਲੋਕਾਂ ਕੀਆ = ਦੀਆਂ ਵਡਿਆਈਆਂ ਨੂੰ ਨਾਮ, ਬ੍ਰਹਮ ਅਭਿਆਸ ਰੂਪੀ ਬੈਸੰਤਰਿ = ਅਗਨੀ ਵਿਚ ਪਾਗਉ = ਪਾ ਕੇ ਸਾੜ ਦਿਓ।

## ਜਿਉ ਮਿਲੈ ਪਿਆਰਾ ਆਪਨਾ; ਤੇ ਬੋਲ ਕਰਾਗਉ ॥੧॥

ਜਿਉ = ਜਿਵੇਂ ਅਪਨਾ = ਆਪ ਦਾ ਪਿਆਰਾ ਪਰਮੇਸ਼ਰ ਮਿਲੈ = ਮਿਲਦਾ ਹੈ ਤੇ = ਉਹ ਗੁਰ ਉਪੇਦਸ਼ ਰੂਪੀ ਬੋਲ = ਬਚਨਾਂ ਨੂੰ ਕਰਾਗਉ = ਕਮਾਉਣਾ ਕਰੋ ॥੧॥

## ਜਉ ਪ੍ਰਭ ਜੀਉ ਦਇਆਲ ਹੋਇ; ਤਉ ਭਗਤੀ ਲਾਗਉ ॥

ਜਉ = ਜਦੋਂ ਪ੍ਰਭ = ਪਰਮੇਸ਼ਰ ਜੀਉ = ਜੀ ਦਇਆਲ = ਦਿਆਲੂ ਹੋਇ = ਹੋਣ, ਤਉ = ਤਦੋਂ ਹੀ ਭਾਉ ਭਗਤੀ ਵਿਚ ਲਾਗਉ = ਲੱਗਿਆ ਜਾ ਸਕਦਾ ਹੈ।

## ਲਪਟਿ ਰਹਿਓ ਮਨੁ ਬਾਸਨਾ; ਗੁਰ ਮਿਲਿ ਇਹ ਤਿਆਗਉ ॥੧॥ਰਹਾਉ॥

ਜੋ ਮਨ ਬਾਸਨਾ = ਵਾਸ਼ਨਾਵਾਂ ਦੇ ਵਿਚ ਲਪਟਿ = ਲੰਪਟ ਹੋ ਰਹਿਓ = ਰਿਹਾ ਹੈ, ਗੁਰਾਂ ਨਾਲ ਮਿਲਿ = ਮਿਲਾਪ ਕਰਕੇ ਇਹ ਵਾਸ਼ਨਾਵਾਂ ਤਿਆਗਉ = ਛੱਡਣਾ ਕਰੋ ॥੧॥ਰਹਾਉ॥

## ਕਰਉ ਬੇਨਤੀ ਅਤਿ ਘਨੀ; ਇਹੁ ਜੀਉ ਹੋਮਾਗਉ ॥

ਗੁਰਾਂ ਅੱਗੇ ਅਤਿ ਘਨੀ = ਬਹੁਤ ਜ਼ਿਆਦਾ ਭਾਵ ਵਾਰ ਵਾਰ ਬੇਨਤੀ = ਅਰਜ਼ੋਈ ਕਰਉ = ਕਰੀ ਜਾਵੋ ਅਤੇ ਆਪਣੇ ਇਹ ਜੀਉ = ਹਿਰਦੇ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਵਿਚ ਹੋਮਾਗਉ = ਹਵਨ ਕਰ ਦਿਓ ਅਰਥਾਤ ਆਪਾ-ਭਾਵ ਤਿਆਗ ਦੇਵੋ।

## ਅਰਥ ਆਨ ਸਭਿ ਵਾਰਿਆ; ਪ੍ਰਿਅ ਨਿਮਖ ਸੋਹਾਗਉ ॥੨॥

ਪ੍ਰਿਅ = ਪਿਆਰੇ ਵਾਹਿਗੁਰੂ ਦੀ ਪ੍ਰਾਪਤੀ ਦੇ ਇਕ ਨਿਮਖ = ਅੱਖ ਝਮਕਣ ਦੇ ਸਮੇਂ ਜਿਤਨੇ ਸੋਹਾਗਉ = ਆਨੰਦ ਉਪਰੋਂ ਸਭਿ = ਸਾਰੇ ਅਰਥ = ਪਦਾਰਥਾਂ ਦਾ ਮੋਹ **ਵਾ:** ਸ਼ਾਸਤ੍ਰਾਂ ਆਦਿ ਦੇ ਅਰਥਾਂ ਦੀ ਚਤੁਰਾਈ ਨੂੰ ਵਾਰਿਆ = ਕੁਰਬਾਨ ਕਰ ਦੇਵੋ ॥੨॥

## ਪੰਚ ਸੰਗੁ ਗੁਰ ਤੇ ਛੁਟੇ; ਦੋਖ ਅਰੁ ਰਾਗਉ ॥

ਪੰਚ = ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਕਾਰਾਂ **ਵਾ:** ਪੰਜੇ ਸ਼ਬਦ ਸਪਰਸ਼ ਰੂਪ ਰਸ ਗੰਧ ਵਿਸ਼ਿਆਂ ਦਾ ਸੰਗੁ = ਸਾਥ ਗੁਰਾਂ ਦੀ ਮਿਹਰ ਤੇ = ਤੋਂ ਹੀ ਛੁਟੇ = ਛੁੱਟ ਸਕਦਾ ਹੈ, ਦੋਖ = ਦ੍ਵੈਖ ਅਰੁ = ਅਤੇ ਰਾਗਉ = ਮੋਹ ਆਦਿ ਪੰਜ ਕਲੇਸ਼ ਵੀ ਨਵਿਰਤ ਹੋ ਜਾਂਦੇ ਹਨ।

## ਰਿਦੈ ਪ੍ਰਗਾਸੁ ਪ੍ਰਗਟ ਭਇਆ; ਨਿਸਿ ਬਾਸੁਰ ਜਾਗਉ ॥੩॥

ਗੁਰਾਂ ਦੀ ਕਿਰਪਾ ਦੁਆਰਾ ਹੀ ਰਿਦੈ = ਹਿਰਦੇ ਵਿਚ ਗਿਆਨ ਦਾ ਪ੍ਰਗਾਸੁ = ਚਾਨਣਾ ਪ੍ਰਗਟ = ਪ੍ਰਤੱਖ, ਸਾਖਿਆਤ ਭਇਆ = ਹੋਇਆ ਹੈ, ਇਸ ਲਈ ਨਿਸਿ = ਰਾਤ ਬਾਸੁਰ = ਦਿਨ ਗਿਆਨ ਅਵਸਥਾ ਵਿਚ ਜਾਗਉ = ਜਾਗਣਾ ਕਰੋ ॥੩॥

## ਸਰਣਿ ਸੋਹਾਗਨਿ ਆਇਆ; ਜਿਸੁ ਮਸਤਕਿ ਭਾਗਉ ॥

ਉਹੋ ਹੀ ਮਹਾਤਮਾ ਰੂਪੀ ਸੋਹਾਗਨਿ = ਸੋਹਾਗਵੰਤੀਆਂ ਦੀ ਸਰਣਿ = ਓਟ ਵਿਚ ਆਇਆ ਹੈ, ਜਿਸ ਦੇ ਮਸਤਕਿ = ਮੱਥੇ ਉਪਰ ਸ੍ਰੇਸ਼ਟ ਭਾਗਉ = ਭਾਗ ਹਨ।

## ਕਹੁ ਨਾਨਕ ਤਿਨਿ ਪਾਇਆ; ਤਨੁ ਮਨੁ ਸੀਤਲਾਗਉ ॥੪॥੨॥੩੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਦਾ ਤਨੁ = ਸਰੀਰ ਵਿਕਾਰਾਂ ਵੱਲੋਂ ਤੇ ਮਨੁ = ਹਿਰਦਾ ਵਾਸ਼ਨਾਵਾਂ ਵੱਲੋਂ ਸੀਤਲਾਗਉ = ਸੀਤਲ, ਠੰਢਾ ਹੋ ਗਿਆ ਹੈ, ਤਿਨਿ = ਉਸ ਨੇ ਹੀ ਪਰਮੇਸ਼ਰ ਦੇ ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੨॥੩੨॥

## ਬਿਲਾਵਲੁ ਮਹਲਾ ੫ ॥

ਗੁਰਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਪਰਮੇਸ਼ਰ ਦਾ ਪ੍ਰੇਮ ਰੰਗ ਕਿਸ ਨੂੰ ਲੱਗਾ ਹੈ, ਤਦ ਉੱਤਰ ਵਿਚ ਸਤਿਗੁਰੂ ਜੀ ਉਚਾਰਣ ਕਰਦੇ ਹਨ।

## ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ ॥

ਹੇ ਭਾਈ ! ਲਾਲ = ਪ੍ਰੇਮ ਦਾ ਰੰਗ **ਵਾ:** ਪਿਆਰੇ ਅਕਾਲ ਪੁਰਖ ਦਾ ਭਗਤੀ ਰੂਪੀ ਮਜੀਠੀ ਰੰਗ ਤਿਸ = ਉਸੇ ਪੁਰਖ ਕਉ = ਨੂੰ ਲਗਾ = ਲੱਗਿਆ ਹੈ, ਜਿਸ ਕੇ = ਦੇ ਵਡਭਾਗਾ = ਵੱਡੇ ਉੱਤਮ ਭਾਗ ਹਨ **ਵਾ:** ਜਿਸ ਦੇ ਅੰਦਰੋਂ (ਵਡ + ਭਾਗਾ) ਹੰਕਾਰ ਰੂਪੀ ਵਡ = ਵੱਡਾ ਪਣ ਭਾਗਾ = ਦੌੜ ਗਿਆ ਹੈ।

## ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥

ਇਹ ਪ੍ਰੇਮ ਰੂਪੀ ਰੰਗ ਵਿਕਾਰਾਂ ਰੂਪੀ ਗਰਦ ਕਰਕੇ ਮੈਲਾ = ਮਲੀਨ ਵੀ ਕਦੇ ਨਹੀਂ ਹੋਵਈ = ਹੁੰਦਾ ਅਤੇ ਕਾਮਾਦਿਕਾਂ ਦਾ ਕਲੰਕ ਰੂਪੀ ਦਾਗਾ = ਦਾਗ਼ ਵੀ ਨਹ = ਨਹੀਂ ਲਾਗੈ = ਲੱਗ ਸਕਦਾ, ਭਾਵ ਗਿਆਨਵਾਨ ਨੂੰ ਕੋਈ ਦੋਸ਼ ਆਦਿ ਨਹੀਂ ਲੱਗਦਾ ॥੧॥

## ਪ੍ਰਭੁ ਪਾਇਆ ਸੁਖਦਾਈਆ; ਮਿਲਿਆ ਸੁਖ ਭਾਇ ॥

ਜਿਸ ਨੇ ਸੁਖਦਾਈਆ = ਸੁੱਖ ਦੇਣ ਵਾਲਾ ਪ੍ਰਭੁ = ਪਰਮੇਸ਼ਰ ਪਾਇਆ = ਪ੍ਰਾਪਤ ਕਰ ਲਿਆ ਹੈ, ਉਸ

ਨੂੰ ਸੁੱਖ ਸਰੂਪ ਦੀ ਪ੍ਰਾਪਤੀ ਦਾ ਭਾਇ = ਪ੍ਰਕਾਸ਼ ਮਿਲਿਆ = ਪ੍ਰਾਪਤ ਹੋਇਆ ਹੈ **ਵਾ:** ਜਿਨ੍ਹਾਂ ਸੁਖਦਾਈ = ਮਹਾਤਮਾ ਨੇ ਪ੍ਰਭੂ ਨੂੰ ਪਾਇਆ ਹੈ, ਤਿਨ੍ਹਾਂ ਦੁਆਰਾ ਸੁੱਖ ਸਰੂਪ ਮਿਲਿਆ ਹੈ।

## ਸਹਜਿ ਸਮਾਨਾ ਭੀਤਰੇ; ਛੋਡਿਆ ਨਹ ਜਾਇ ॥੧॥ਰਹਾਉ॥

ਉਸ ਦੇ ਹਿਰਦੇ ਭੀਤਰੇ = ਵਿਚ ਸਹਜਿ = ਗਿਆਨ ਸਰੂਪ ਪ੍ਰਭੂ ਸਮਾਨਾ = ਸਮਾਇਆ ਹੋਇਆ ਹੈ **ਵਾ:** ਉਸ ਦਾ ਮਨ ਸਹਜਿ ਸਰੂਪ ਵਿਚ ਸਮਾਇਆ ਹੋਇਆ ਹੈ, ਜੋ ਸਰੂਪ ਛੋਡਿਆ = ਤਿਆਗਿਆ ਨਹ = ਨਹੀਂ ਜਾਇ = ਜਾਂਦਾ ॥੧॥ਰਹਾਉ॥

## ਜਰਾ ਮਰਾ ਨਹ ਵਿਆਪਈ; ਫਿਰਿ ਦੂਖੁ ਨ ਪਾਇਆ ॥

ਉਸ ਨੂੰ ਜਰਾ = ਬੁਢੇਪੇ ਅਤੇ ਮਰਾ = ਮੌਤ ਦਾ ਦੁੱਖ ਨਹ = ਨਹੀਂ ਵਿਆਪਈ = ਲੱਗਦਾ **ਵਾ:** ਪਰਮਾਰਥ ਵੱਲੋਂ ਜੜਤਾ ਬਿਰਤੀ ਹੋਣ ਰੂਪ ਬੁਢੇਪਾ, ਨਾਮ ਸਿਮਰਨ ਵੱਲੋਂ ਮੌਤ ਨਹੀਂ ਵਿਆਪਦੀ ਅਤੇ ਜੰਮਣ ਮਰਣ ਦਾ ਦੁੱਖ ਵੀ ਨਹੀਂ ਪਾਇਆ = ਪਾਉਣਾ ਕੀਤਾ।

## ਪੀ ਅੰਮ੍ਰਿਤੁ ਆਘਾਨਿਆ; ਗੁਰਿ ਅਮਰੁ ਕਰਾਇਆ ॥੨॥

ਉਹ ਅੰਮ੍ਰਿਤ ਨਾਮ ਰਸ ਨੂੰ ਪੀ ਕਰਕੇ ਆਘਾਨਿਆ = ਤ੍ਰਿਪਤ ਹੋ ਗਿਆ ਹੈ, ਗੁਰੂ ਸਾਹਿਬ ਜੀ ਨੇ ਉਸਨੂੰ ਅਮਰੁ = ਮ੍ਰਿਤੂ ਤੋਂ ਰਹਿਤ ਕਰਾਇਆ = ਕਰ ਦਿੱਤਾ ਹੈ ॥੨॥

## ਸੋ ਜਾਨੈ ਜਿਨਿ ਚਾਖਿਆ; ਹਰਿ ਨਾਮੁ ਅਮੋਲਾ ॥

ਹਰਿ = ਪਰਮੇਸ਼ਰ ਦੇ ਅਮੋਲਾ = ਅਮੋਲਕ ਨਾਮ ਦੇ ਰਸ ਨੂੰ ਸੋ = ਉਹੋ ਹੀ ਜਾਨੈ = ਜਾਣ ਸਕਦਾ ਹੈ, ਜਿਨਿ = ਜਿਸਨੇ ਇਹ ਨਾਮ ਰਸ ਚਾਖਿਆ = ਚੱਖਣਾ ਕੀਤਾ ਹੈ।

## ਕੀਮਤਿ ਕਹੀ ਨ ਜਾਈਐ; ਕਿਆ ਕਹਿ ਮੁਖਿ ਬੋਲਾ ॥੩॥

ਪਰਮੇਸ਼ਰ ਦੇ ਨਾਮ ਦੀ ਕੀਮਤ ਕਹੀ ਨਹੀਂ ਜਾਈਐ = ਜਾ ਸਕਦੀ, ਫੇਰ ਆਪਣੇ ਮੁਖਿ = ਮੂੰਹੋਂ ਕਿਆ = ਕੀ ਕਹਿ = ਆਖ ਕੇ ਬੋਲਾ = ਬੋਲਣਾ ਕਰੀਏ, ਭਾਵ ਉਹ ਅਕਹਿ ਅਨੰਦ ਕਥਨ ਨਹੀਂ ਕੀਤਾ ਜਾ ਸਕਦਾ ॥੩॥

## ਸਫਲ ਦਰਸੁ ਤੇਰਾ ਪਾਰਬ੍ਰਹਮ; ਗੁਣ ਨਿਧਿ ਤੇਰੀ ਬਾਣੀ ॥

ਇਉਂ ਬੇਨਤੀ ਕਰੀਏ ਕਿ ਹੇ ਪਾਰਬ੍ਰਹਮ = ਪਰਮੇਸ਼ਰ ! ਤੇਰਾ ਦਰਸੁ = ਦੀਦਾਰ ਸਫਲ = ਸਹਿਤ ਗਿਆਨ ਫਲ ਦੇ ਹੈ ਅਤੇ ਤੇਰੀ ਸਤਿਨਾਮ ਰੂਪੀ ਬਾਣੀ ਗੁਣਾਂ ਦਾ ਨਿਧਿ = ਖ਼ਜ਼ਾਨਾ, ਸਮੁੰਦ੍ਰ ਰੂਪ ਹੈ।

[ਅੰਗ ੮੦੯]

## ਪਾਵਉ ਧੂਰਿ ਤੇਰੇ ਦਾਸ ਕੀ; ਨਾਨਕ ਕੁਰਬਾਣੀ ॥੪॥੩॥੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੇਰੇ ਦਾਸ = ਸੇਵਕਾਂ ਕੀ = ਦੀ ਚਰਨ ਧੂਰਿ = ਧੂੜੀ ਪਾਵਉ = ਪਾਉਣਾ ਕਰਾਂ ਅਤੇ ਉਨ੍ਹਾਂ ਸੇਵਕਾਂ **ਵਾ:** ਤੇਰੇ ਉੱਪਰੋਂ ਸਦਾ ਕੁਰਬਾਣੀ = ਬਲਿਹਾਰ ਜਾਵਾਂ ॥੪॥੩॥੩੩॥

## ਬਿਲਾਵਲੁ ਮਹਲਾ ੫ ॥

## ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ ॥

ਵਾਹਿਗੁਰੂ ਅੱਗੇ ਅਰਦਾਸ ਕਰੀਏ ਕਿ ਹੇ ਪ੍ਰਭ = ਪਰਮੇਸ਼ਰ ! ਮੋਹਿ = ਮੇਰੇ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੇ = ਧਾਰਨ ਕਰਕੇ ਮੈਨੂੰ ਅਪਨੀ = ਆਪ ਦੀ ਸਰਣਿ = ਓਟ ਵਿਚ ਰਾਖਹੁ = ਰੱਖਣਾ ਕਰੋ।

## ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ ॥੧॥

ਮੈਂ ਨੀਚ = ਨੀਵੇਂ ਜੀਵਨ ਵਾਲਾ **ਵਾ:** ਦੇਹ ਅਭਿਮਾਨ ਦੀ ਨੀਚਤਾ ਵਾਲਾ ਅਤੇ ਸ਼ਾਸਤ੍ਰ ਗਿਆਨ ਤੋਂ ਰਹਿਤ **ਵਾ:** ਗੁਰੂ ਦੀ ਹੁਕਮ ਅਦੂਲੀ ਕਰਕੇ ਮੂਰਖਾਰੇ = ਮੂਰਖ ਤੇਰੀ ਭਾਉ ਭਗਤੀ ਰੂਪੀ ਕਛੂ = ਕੁਝ ਵੀ ਸੇਵਾ = ਟਹਿਲ ਨਹੀਂ ਜਾਨਊ = ਜਾਣਦਾ ॥੧॥

## ਮਾਨੁ ਕਰਉ ਤੁਧੁ ਊਪਰੇ; ਮੇਰੇ ਪ੍ਰੀਤਮ ਪਿਆਰੇ ॥

ਹੇ ਮੇਰੇ ਮਨ ਦੇ ਪਿਆਰੇ ਤੇ ਤਨ ਦੇ ਪ੍ਰੀਤਮ **ਵਾ:** ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਲੇ ਪਰਮ ਪ੍ਰੇਮ ਦੇ ਆਸ ਪਦ ਰੂਪ ਪ੍ਰੀਤਮ ਅਤੇ ਇਸ ਲੋਕ ਵਿਚ ਰੱਖਿਆ ਕਰਨ ਵਾਲੇ ਪਿਆਰੇ ਪ੍ਰਭੂ ! ਮੈਂ ਤੁਧੁ = ਤੇਰੇ ਊਪਰੇ = ਉਪਰ ਮਾਨੁ = ਮਾਣ, ਫ਼ਕਰ ਕਰਉ = ਕਰਦਾ ਹਾਂ।

## ਹਮ ਅਪਰਾਧੀ ਸਦ ਭੂਲਤੇ; ਤੁਮ੍ ਬਖਸਨਹਾਰੇ ॥੧॥ਰਹਾਉ॥

ਹੇ ਪ੍ਰਭੂ ! ਹਮ = ਅਸੀਂ ਜੀਵ ਅਪਰਾਧੀ = ਗੁਨਾਹੀ **ਵਾ:** (ਅਪ + ਰਾਧੀ) ਆਪ = ਹੋਰਨਾਂ ਦੇਵੀ ਦੇਵਤਿਆਂ ਨੂੰ ਰਾਧੀ = ਆਰਾਧਨ ਵਾਲੇ ਸਦ = ਹਮੇਸ਼ਾਂ ਤੇਰੇ ਸਰੂਪ ਦੇ ਗਿਆਨ ਤੋਂ ਭੂਲਤੇ = ਭੁੱਲੇ ਫਿਰਦੇ ਹਾਂ, ਤੁਮ੍ = ਤੁਸੀਂ ਹੀ ਸਾਨੂੰ ਭੁੱਲਿਆਂ ਹੋਇਆਂ ਨੂੰ ਬਖਸਨਹਾਰੇ = ਬਖ਼ਸ਼ ਲੈਣ ਵਾਲੇ ਹੋ ॥੧॥ਰਹਾਉ॥

## ਹਮ ਅਵਗਨ ਕਰਹ ਅਸੰਖ ਨੀਤਿ; ਤੁਮ੍ ਨਿਰਗੁਨ ਦਾਤਾਰੇ ॥

ਹਮ = ਅਸੀਂ ਨੀਤਿ = ਨਿਤਾਪ੍ਰਤੀ ਅਸੰਖ = ਅਣਗਿਣਤ ਹੀ ਅਵਗਨ = ਗੁਨਾਹ ਕਰਹ = ਕਰਦੇ ਰਹਿੰਦੇ ਹਾਂ, ਤੁਮ੍ = ਤੁਸੀਂ ਨਿਰਗੁਨ = ਗੁਣ ਹੀਣਾਂ ਨੂੰ ਬੇਅੰਤ ਦਾਤਾਰੇ = ਦਾਤਾਂ ਦੇਣਾ ਕਰਦੇ ਹੋ।

## ਦਾਸੀ ਸੰਗਤਿ ਪ੍ਰਭੂ ਤਿਆਗਿ; ਏ ਕਰਮ ਹਮਾਰੇ ॥੨॥

ਹੇ ਪ੍ਰਭੂ = ਪਰਮੇਸ਼ਰ ! ਤੇਰੀ ਦਾਸੀ = ਟਹਿਲਣ ਮਾਇਆ ਦੀ ਸੰਗਤ ਕਰਕੇ ਤੈਨੂੰ ਤਿਆਗਿ = ਭੁਲਾ ਛੱਡਿਆ ਹੈ, ਏ = ਇਸ ਪ੍ਰਕਾਰ ਦੇ ਹਮਾਰੇ = ਸਾਡੇ ਨੀਚ ਕਰਮ ਹਨ ॥੨॥ ਜੈਸਾ ਕਿ :

**ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥** *(ਗਉੜੀ ਮ: ੧, ਅੰਗ ੨੨੮)*

## ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ; ਹਮ ਅਕਿਰਤਘਨਾਰੇ ॥

ਹੇ ਪ੍ਰਭੂ ਜੀ ! ਤੁਮ੍ = ਤੁਸੀਂ ਤਾਂ ਆਪਣੀ ਦਇਆ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਧਨ ਪਦਾਰਥ, ਕੁਸ਼ਲ ਖੇਮ ਆਦਿ ਸਭੁ = ਸਾਰਾ ਕਿਛੁ = ਕੁਝ ਦੇਵਹੁ = ਦੇਣਾ ਕਰਦੇ ਹੋ, ਪਰ ਹਮ = ਅਸੀਂ

ਅਕਿਰਤਘਨਾਰੇ[੧] = ਕੀਤੇ ਹੋਏ ਉਪਕਾਰ ਨੂੰ ਭੁਲਾਣ ਵਾਲੇ ਹਾਂ ਭਾਵ ਦਿੱਤੀ ਹੋਈ ਦਾਤ ਦਾ ਸ਼ੁਕਰ ਨਹੀਂ ਮਨਾਉਂਦੇ, ਸਗੋਂ ਇਹ ਕਹਿੰਦੇ ਹਾਂ ਕਿ ਪਰਮੇਸ਼ਰ ਨੇ ਸਾਨੂੰ ਕੀ ਦਿੱਤਾ ਹੈ ?

## ਲਾਗਿ ਪਰੇ ਤੇਰੇ ਦਾਨ ਸਿਉ; ਨਹ ਚਿਤਿ ਖਸਮਾਰੇ ॥੩॥

ਹੇ ਮਹਾਰਾਜ ! ਅਸੀਂ ਤੇਰੇ ਦਾਨ = ਦਿੱਤੇ ਹੋਏ ਪਦਾਰਥ ਦੇ ਨਾਲ ਹੀ ਲਾਗਿ = ਲੱਗੇ ਪਰੇ = ਪਏ ਹਾਂ ਹੇ ਖਸਮਾਰੇ = ਮਾਲਕ ਪ੍ਰਭੂ ! ਤੂੰ ਸਾਡੇ ਚਿਤਿ = ਮਨ ਵਿਚ ਯਾਦ ਨਹੀਂ ਹੈਂ ॥੩॥

## ਤੁਝ ਤੇ ਬਾਹਰਿ ਕਿਛੁ ਨਹੀ; ਭਵ ਕਾਟਨਹਾਰੇ ॥

ਹੇ ਭਵ = ਜੰਮਣ ਮਰਣ ਦਾ ਗੇੜ ਕਾਟਨਹਾਰੇ = ਕੱਟਣ ਵਾਲੇ ਪ੍ਰਭੂ ਤੁਝ = ਤੁਹਾਡੇ ਤੇ = ਤੋਂ ਬਾਹਰਿ = ਬਗ਼ੈਰ, ਵੱਖਰਾ ਕਿਛੁ = ਕੁਝ ਨਹੀਂ ਹੈ।

## ਕਹੁ ਨਾਨਕ ਸਰਣਿ ਦਇਆਲ ਗੁਰ; ਲੇਹੁ ਮੁਗਧ ਉਧਾਰੇ ॥੪॥੪॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰ = ਪੂਜਨੀਕ ਦਇਆਲ = ਦਇਆ ਦੇ ਘਰ ਪ੍ਰਭੂ ! ਅਸੀਂ ਤੁਹਾਡੀ ਸਰਣਿ = ਓਟ ਵਿਚ ਪਏ ਹਾਂ, ਤੁਸੀਂ ਸਾਨੂੰ ਪਰਮਾਰਥੀ ਸੂਝ ਤੋਂ ਰਹਿਤ ਮੁਗਧ = ਮੂਰਖਾਂ ਨੂੰ ਉਧਾਰੇ = ਉਧਾਰ, ਬਚਾਅ ਲੇਹੁ = ਲੈਣਾ ਕਰੋ ॥੪॥੪॥੩੪॥

## ਬਿਲਾਵਲੁ ਮਹਲਾ ੫ ॥

## ਦੋਸੁ ਨ ਕਾਹੂ ਦੀਜੀਐ; ਪ੍ਰਭੁ ਅਪਨਾ ਧਿਆਈਐ ॥

ਕਾਹੂ = ਕਿਸੇ ਨੂੰ ਵੀ ਦੋਸੁ = ਕਸੂਰ, ਦੋਸ਼ ਨਾ ਦੀਜੀਐ = ਦੇਣਾ ਕਰੀਏ, ਸਦਾ ਅਪਨਾ = ਆਪ ਦਾ ਪ੍ਰਭੁ = ਪਰਮੇਸ਼ਰ ਧਿਆਈਐ = ਆਰਾਧਨਾ ਕਰੀਏ। ਜੈਸਾ ਕਿ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥** *(ਆਸਾ ਪਟੀ ਮ: ੧, ਅੰਗ ੪੩੩)*

## ਜਿਤੁ ਸੇਵਿਐ ਸੁਖੁ ਹੋਇ ਘਨਾ; ਮਨ ਸੋਈ ਗਾਈਐ ॥੧॥

ਜਿਤੁ = ਜਿਸ ਦੇ ਸੇਵਿਐ = ਸੇਵਨੇ ਕਰਕੇ ਘਨਾ = ਬੇਅੰਤ ਬ੍ਰਹਮਾਨੰਦ ਰੂਪੀ ਸੁੱਖ ਪ੍ਰਾਪਤ ਹੋਇ = ਹੁੰਦਾ ਹੈ, ਹੇ ਮਨ = ਮਨਾਂ **ਵਾ:** ਮਨ ਦੁਆਰਾ ਸੋਈ = ਉਸੇ ਦੇ ਗੁਣਾਂ, ਜੱਸ ਨੂੰ ਗਾਈਐ = ਗਾਉਣਾ ਕਰੀਏ ॥੧॥

## ਕਹੀਐ ਕਾਇ; ਪਿਆਰੇ ਤੁਝੁ ਬਿਨਾ ॥

ਹੇ ਪਿਆਰੇ ਪ੍ਰਭੂ ! ਤੁਝੁ = ਤੇਰੇ ਤੋਂ ਬਿਨਾ = ਬਗ਼ੈਰ ਹੋਰ ਕਾਇ = ਕਿਸ ਦੇ ਅੱਗੇ ਆਪਣਾ ਗੁਨਾਹ ਬਖ਼ਸ਼ਾਉਣ ਲਈ ਅਰਜ਼ ਕਹੀਐ = ਕਹਿਣਾ ਕਰੀਏ।

---

੧. ਜੈਸਾ ਕਿ :

**ਨਾ ਤਿਸ ਭਾਰੇ ਪਰਬਤਾਂ ਅਸਮਾਨ ਖਹੰਦੇ। ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ।**
**ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ। ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ।**
**ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ। ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ ॥੮॥**
**ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ। ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।**
**ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ। ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।**
**ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ। ਨਦਰਿ ਪਵੈ ਅਕਿਰਤਿਘਣੁ ਮਤੁ ਹੋਇ ਵਿਣਾਸੁ ॥੯॥** *(ਭਾਈ ਗੁਰਦਾਸ ਜੀ, ਵਾਰ ੩੫)*

## ਤੁਮ੍ ਦਇਆਲ ਸੁਆਮੀ; ਸਭ ਅਵਗਨ ਹਮਾ ॥੧॥ਰਹਾਉ॥

ਹੇ ਸੁਆਮੀ = ਮਾਲਕ ਪ੍ਰਭੂ ! ਤੁਮ੍ ਤੁਸੀਂ ਦਇਆਲ = ਦਇਆ ਦੇ ਘਰ ਹੋ ਅਤੇ ਹਮਾ = ਸਾਡੇ ਵਿਚ ਸਭ = ਸਾਰੇ ਅਵਗਨ = ਗੁਨਾਹ ਹੀ ਗੁਨਾਹ ਹਨ ॥੧॥ਰਹਾਉ॥

## ਜਿਉ ਤੁਮ੍ ਰਾਖਹੁ ਤਿਉ ਰਹਾ; ਅਵਰੁ ਨਹੀ ਚਾਰਾ ॥

ਜਿਉ = ਜਿਵੇਂ ਤੁਮ੍ = ਤੁਸੀਂ ਸਾਨੂੰ ਰਾਖਹੁ = ਰੱਖਣਾ ਕਰੋ, ਅਸੀਂ ਤਿਉ = ਤਿਵੇਂ ਹੀ ਤੇਰੀ ਸ਼ਰਨ, ਰਜ਼ਾ ਵਿਚ ਰਹਾ = ਰਹਿਣਾ ਕਰੀਏ, ਇਸ ਤੋਂ ਇਲਾਵਾ ਅਵਰੁ = ਹੋਰ ਕੋਈ ਚਾਰਾ = ਜ਼ੋਰ ਨਹੀਂ ਚੱਲ ਸਕਦਾ।

## ਨੀਧਰਿਆ ਧਰ ਤੇਰੀਆ; ਇਕ ਨਾਮ ਅਧਾਰਾ ॥੨॥

ਨੀਧਰਿਆ = ਬੇ-ਆਸਰਿਆਂ, ਨਿਓਟਿਆਂ ਨੂੰ ਇਕ ਤੇਰੀਆ = ਤੁਹਾਡੀ ਸਰਣ ਦੀ ਹੀ ਧਰ = ਓਟ, ਹੈ ਅਤੇ ਤੇਰੇ ਇਕ ਨਾਮ ਦਾ ਹੀ ਅਧਾਰਾ = ਆਸਰਾ ਹੈ ॥੨॥

## ਜੋ ਤੁਮ੍ ਕਰਹੁ ਸੋਈ ਭਲਾ; ਮਨਿ ਲੇਤਾ ਮੁਕਤਾ ॥

ਹੇ ਪ੍ਰਭੂ ਜੋ = ਜਿਹੜਾ ਕੁਝ ਵੀ ਤੁਮ੍ = ਤੁਸੀਂ ਕਰਹੁ = ਕਰਦੇ ਹੋ, ਸੋਈ = ਉਹੋ ਹੀ ਭਲਾ = ਚੰਗਾ ਹੈ, ਜੋ ਪੁਰਸ਼ ਤੁਹਾਡਾ ਹੁਕਮ ਮਨਿ = ਹਿਰਦੇ ਵਿਚ ਮੰਨ ਲੇਤਾ = ਲੈਂਦਾ ਹੈ, ਉਹ ਮੁਕਤਾ = ਸੁਤੰਤਰ ਹੋ ਜਾਂਦਾ ਹੈ।

## ਸਗਲ ਸਮਗ੍ਰੀ ਤੇਰੀਆ; ਸਭ ਤੇਰੀ ਜੁਗਤਾ ॥੩॥

ਸਗਲ = ਸਾਰੀ ਦ੍ਰਿਸ਼ਟੀ ਰੂਪੀ ਸਮਗ੍ਰੀ = ਚੀਜ਼, ਵਸਤ ਤੇਰੀਆ = ਤੁਹਾਡੀ ਹੀ ਰਚੀ ਹੋਈ ਹੈ ਅਤੇ ਸਭ = ਸਾਰੀ ਤੇਰੀ = ਤੁਹਾਡੀ ਹੀ ਜੁਗਤਾ = ਜੁਗਤੀ, ਰੀਤੀ ਚੱਲ ਰਹੀ ਹੈ ॥੩॥

## ਚਰਨ ਪਖਾਰਉ ਕਰਿ ਸੇਵਾ; ਜੇ ਠਾਕੁਰ ਭਾਵੈ ॥

ਹੇ ਠਾਕੁਰ = ਸੁਆਮੀ ਪ੍ਰਭੂ ! ਜੇ = ਜੇਕਰ ਤੈਨੂੰ ਭਾਵੈ = ਭਾਅ ਜਾਵੇ ਤਾਂ ਅਸੀਂ ਤੇਰੀ ਭਗਤੀ ਰੂਪੀ ਸੇਵਾ = ਟਹਿਲ ਕਰਿ = ਕਰਕੇ ਤੇਰੇ ਚਰਨ ਕਮਲਾਂ ਨੂੰ ਪਖਾਰਉ = ਧੋਣਾ ਕਰੀਏ **ਵਾ:** ਚਰਨਾਂ ਦਾ ਪੱਖ ਲੈਣਾ ਕਰੀਏ ਅਤੇ ਕਰਿ = ਹੱਥਾਂ ਨਾਲ ਟਹਿਲ ਕਰੀਏ।

## ਹੋਹੁ ਕ੍ਰਿਪਾਲ ਦਇਆਲ ਪ੍ਰਭ; ਨਾਨਕੁ ਗੁਣ ਗਾਵੈ ॥੪॥੫॥੩੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦਇਆਲ = ਦਇਆ ਦੇ ਘਰ ਪ੍ਰਭ = ਪ੍ਰਭੂ ਸਾਡੇ ਉਪਰ ਕ੍ਰਿਪਾਲ = ਕ੍ਰਿਪਾਲੂ ਹੋਹੁ = ਹੋਣਾ ਕਰੋ, ਜਿਸ ਕਰਕੇ ਅਸੀਂ ਦਾਸ ਤੇਰੇ ਗੁਣ ਗਾਵੈ = ਗਾਇਨ ਕਰਦੇ ਰਹੀਏ ॥੪॥੫॥੩੫॥

## ਬਿਲਾਵਲੁ ਮਹਲਾ ੫ ॥

ਸਤਿਗੁਰੂ ਜੀ ਵੈਰਾਗਮਈ ਪ੍ਰਕਰਣ ਦੁਆਰਾ ਸ਼ਬਦ ਉਚਾਰਣ ਕਰਦੇ ਹਨ।

## ਮਿਰਤੁ ਹਸੈ ਸਿਰ ਊਪਰੇ; ਪਸੂਆ ਨਹੀ ਬੂਝੈ ॥

ਹੇ ਭਾਈ ! ਇਸ ਜੀਵ ਦੇ ਸਿਰ ਊਪਰੇ = ਉੱਤੇ ਮਿਰਤੁ = ਮੌਤ ਖਲੋਤੀ ਹੋਈ ਹਸੈ = ਹੱਸ ਰਹੀ ਹੈ ਕਿ

ਇਹ ਮੇਰਾ ਖਾਣਾ ਹੈ, ਪਰੰਤੂ ਇਹ ਪਸੂਆ = ਡੰਗਰਾਂ ਦੇ ਸੁਭਾਵ ਵਾਲਾ ਜੀਵ ਇਹ ਗੱਲ ਬੂਝੈ = ਸਮਝਦਾ ਨਹੀਂ ਹੈ।

## ਬਾਦ ਸਾਦ ਅਹੰਕਾਰ ਮਹਿ; ਮਰਣਾ ਨਹੀ ਸੂਝੈ ॥੧॥

ਸਗੋਂ ਰਾਤ ਦਿਨ ਬਾਦ = ਝਗੜੇ, ਜ਼ੁਬਾਨ ਦੇ ਸਾਦ = ਸੁਆਦਾਂ ਤੇ ਸਰੀਰ ਦੇ ਅਹੰਕਾਰ = ਅਭਿਮਾਨ ਮਹਿ = ਵਿਚ ਫਸਿਆ ਹੋਇਆ ਹੈ, ਇਸ ਨੂੰ ਮਰਣਾ = ਮੌਤ ਸੂਝੈ = ਸੁੱਝਦੀ ਹੀ ਨਹੀਂ ਹੈ ॥੧॥

## ਸਤਿਗੁਰੁ ਸੇਵਹੁ ਆਪਨਾ; ਕਾਹੇ ਫਿਰਹੁ ਅਭਾਗੇ ॥

ਹੇ ਭਾਈ ! ਆਪਨਾ = ਆਪ ਦੇ ਆਸਰਾ ਰੂਪ ਸਤਿਗੁਰੂ ਜੀ ਨੂੰ ਸੇਵਹੁ = ਸੇਵਨਾ ਕਰੋ, ਕਾਹੇ = ਕਿਸ ਵਾਸਤੇ ਅਭਾਗੇ = ਭਾਗਾਂ ਤੋਂ ਹੀਣੇ ਤੁਰੇ ਫਿਰਹੁ = ਫਿਰਦੇ ਹੋ।

## ਦੇਖਿ ਕਸੁੰਭਾ ਰੰਗੁਲਾ; ਕਾਹੇ ਭੂਲਿ ਲਾਗੇ ॥੧॥ਰਹਾਉ॥

ਕਸੁੰਭੇ ਰੰਗ ਨੂੰ ਰੰਗੁਲਾ = ਸੋਹਣਾ ਦੇਖਿ = ਵੇਖ ਕਰਕੇ ਕਾਹੇ = ਕਿਸ ਵਾਸਤੇ ਭੂਲਿ = ਭੁੱਲ ਕੇ ਉਸ ਵਿਚ ਲਾਗੇ = ਲੱਗਾ ਹੋਇਆ ਹੈਂ ਭਾਵ ਕਸੁੰਭੇ ਦੀ ਨਿਆਈਂ ਮਾਇਆ, ਵਿਸ਼ਿਆਂ ਦੇ ਅਨੰਦ ਕੱਚੇ ਹੁੰਦੇ ਹਨ, ਇਨ੍ਹਾਂ ਨੂੰ ਤਿਆਗਣਾ ਕਰੋ ॥੧॥ਰਹਾਉ॥

## ਕਰਿ ਕਰਿ ਪਾਪ ਦਰਬੁ ਕੀਆ; ਵਰਤਣ ਕੈ ਤਾਈ ॥

ਪਾਪ = ਉੱਪਦ੍ਰਵ ਕਰ ਕਰ ਕੇ ਜੋ ਦਰਬੁ = ਧਨ ਵਰਤਣ ਕੈ = ਦੇ ਤਾਈਂ = ਖ਼ਾਤਿਰ ਇਕੱਠਾ ਕੀਆ = ਕੀਤਾ ਹੈ।

## ਮਾਟੀ ਸਿਉ ਮਾਟੀ ਰਲੀ; ਨਾਗਾ ਉਠਿ ਜਾਈ ॥੨॥

ਜਿਸ ਵੇਲੇ ਪੰਜਾਂ ਤੱਤਾਂ ਦੇ ਸਰੀਰ ਦੀ ਮਾਟੀ = ਮਿੱਟੀ, ਮਾਟੀ = ਮਿੱਟੀ ਦੇ ਸਿਉ = ਨਾਲ ਰਲੀ = ਰਲ ਗਈ ਭਾਵ ਸੁਆਹ ਹੋ ਗਈ, ਉਸ ਵੇਲੇ ਸਭ ਕੁਝ ਏਥੇ ਛੱਡ ਕੇ ਨਾਗਾ = ਨੰਗਾ ਉੱਠ ਕੇ ਭਾਵ ਬੇ-ਪੜਤ ਹੋ ਕੇ ਚਲਾ ਜਾਈ = ਜਾਵੇਗਾ ॥੨॥

## ਜਾ ਕੈ ਕੀਐ ਸ੍ਰਮੁ ਕਰੈ; ਤੇ ਬੈਰ ਬਿਰੋਧੀ ॥

ਜਾ = ਜਿਸ ਕਰਮਾਂ, ਸੰਬੰਧੀਆਂ ਦੇ ਮੋਹ ਕੀਐ = ਕੀਤਿਆਂ ਜੀਵ ਸ੍ਰਮੁ = ਥਕਾਵਟ ਪ੍ਰਾਪਤ ਕਰੈ = ਕਰਦਾ ਹੈ ਤੇ = ਉਹ ਧਨ ਦੇ ਬੈਰ = ਵੈਰੀ ਅਤੇ ਤੁਹਾਡੇ ਨਾਲ ਬਿਰੋਧੀ = ਵਿਰੋਧ ਕਰਨ ਵਾਲੇ ਹਨ। ਵੈਰ ਪੁਰਾਣਾ ਹੁੰਦਾ ਹੈ ਅਤੇ ਵਿਰੋਧ ਨਵਾਂ ਹੁੰਦਾ ਹੈ।

## ਅੰਤ ਕਾਲਿ ਭਜਿ ਜਾਹਿਗੇ; ਕਾਹੇ ਜਲਹੁ ਕਰੋਧੀ ॥੩॥

ਇਹ ਸੰਬੰਧੀ ਤਾਂ ਅੰਤ = ਅਖ਼ੀਰ ਦੇ ਕਾਲਿ = ਸਮੇਂ ਵਿਚ ਛੱਡ ਕੇ ਭਜਿ = ਦੌੜ ਜਾਹਿਗੇ = ਜਾਣਗੇ, ਹੇ ਕਰੋਧੀ = ਕ੍ਰੋਧਵਾਨ ਪੁਰਸ਼ ! ਤੂੰ ਇਨ੍ਹਾਂ ਲਈ ਕਾਹੇ = ਕਿਸ ਵਾਸਤੇ ਜਲਹੁ = ਸੜਦਾ ਰਹਿੰਦਾ ਹੈਂ **ਵਾ:** ਕਰੋਧੀ = ਕ੍ਰੋਧ ਰੂਪ ਅਗਨੀ ਵਿਚ ਕਿਉਂ ਸੜਦਾ ਰਹਿੰਦਾ ਹੈਂ ॥੩॥

## ਦਾਸ ਰੇਣੁ ਸੋਈ ਹੋਆ; ਜਿਸੁ ਮਸਤਕਿ ਕਰਮਾ ॥

ਪਰਮੇਸ਼ਰ ਦੇ ਦਾਸ = ਸੇਵਕਾਂ ਦੇ ਚਰਨਾਂ ਦੀ ਰੇਣੁ = ਧੂੜੀ ਨੂੰ ਪ੍ਰਾਪਤ ਕਰਨ ਵਾਲਾ ਸੋਈ = ਉਹੋ ਹੀ ਹੋਆ = ਹੋਇਆ ਹੈ, ਜਿਸ ਦੇ ਮਸਤਕਿ = ਮੱਥੇ ਉਪਰ ਸ੍ਰੇਸ਼ਟ ਕਰਮਾ = ਭਾਗ ਹਨ।

## ਕਹੁ ਨਾਨਕ ਬੰਧਨ ਛੁਟੇ; ਸਤਿਗੁਰ ਕੀ ਸਰਨਾ ॥੪॥੬॥੩੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਦੇ ਹੀ ਕਰਤਾ ਭੋਗਤਾ ਦੇ ਬੰਧਨ = ਜੰਜਾਲ ਛੁੱਟੇ ਹਨ, ਜੋ ਸਤਿਗੁਰਾਂ ਕੀ = ਦੀ ਸਰਨਾ = ਓਟ ਵਿਚ ਪਇਆ ਹੋਇਆ ਹੈ ॥੪॥੬॥੩੬॥

## ਬਿਲਾਵਲੁ ਮਹਲਾ ੫ ॥

ਇਕ ਦਿਨ ਕੁਝ ਗੁਰਸਿੱਖਾਂ ਨੇ ਸਤਿਗੁਰਾਂ ਤੋਂ ਸਾਧ ਸੰਗਤ ਦੀ ਮਹਿਮਾ ਬਾਰੇ ਪੁੱਛਿਆ ਤਾਂ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਣ ਕੀਤਾ ਕਿ ਸਾਧੂਆਂ ਦੀ ਸੰਗਤ ਕਰਨ ਨਾਲ :

## ਪਿੰਗੁਲ ਪਰਬਤ ਪਾਰਿ ਪਰੇ; ਖਲ ਚਤੁਰ ਬਕੀਤਾ ॥

(ਦੂਸਰਾ ਪਾਠ 'ਚਤੁਰਬ ਕੀਤਾ')

ਪਿੰਗੁਲ = ਲੂਲ੍ਹੇ ਪੁਰਸ਼ ਪਰਬਤ = ਪਹਾੜਾਂ ਤੋਂ ਪਾਰ ਪਰੇ = ਪੈ, ਲੰਘ ਜਾਂਦੇ ਹਨ **ਵਾ:** ਲੂਲ੍ਹੇ ਲੰਗੜੇ ਮਨੁੱਖ ਪਹਾੜਾਂ ਉਪਰ ਚੜ੍ਹ ਗਏ ਤੇ ਡੂੰਘੇ ਦਰਿਆਵਾਂ ਤੋਂ ਪਾਰ ਲੰਘ ਗਏ ਹਨ ਅਤੇ ਖਲ = ਮੂਰਖ ਪੁਰਸ਼ ਚਤੁਰ = ਸਿਆਣੇ ਬਕੀਤਾ = ਵਕਤਾ ਬਣ ਜਾਂਦੇ ਹਨ ਭਾਵ ਵੇਦਾਂ ਸ਼ਾਸਤ੍ਰਾਂ ਦੇ ਗਿਆਤੇ ਬਣ ਜਾਂਦੇ ਹਨ **ਵਾ:** ਸ਼ਾਸਤ੍ਰਾਂ ਦੇ ਸਿਧਾਂਤ ਨੂੰ ਕਥਨ ਕਰਨ ਨੂੰ ਚਤੁਰਬ = ਚਤੁਰ ਕੀਤਾ = ਬਣਾ ਦਿੱਤਾ। ਇਸੇ ਤੁਕ ਦੇ ਉੱਤੇ ਅਰਥ ਨੂੰ ਸਪੱਸ਼ਟ ਕਰਨ ਲਈ ਦੋ ਸਾਖੀਆਂ ਪਿੰਗਲੇ ਦੇ ਪਾਰ ਹੋਣ ਵਾਲੀ ਸਾਖੀ ਗੁਰੂ ਨਾਨਕ ਦੇਵ ਜੀ ਦੀ ਅਤੇ ਚਾਰ ਬੇਦਾਂ ਦੇ ਗਿਆਤੇ ਹੋਣ ਦੀ ਛੱਜੂ ਝੀਵਰ ਦੇ ਬਕਤਾ ਹੋਣ ਦੀ ਲਾਈ ਜਾਂਦੀ ਹੈ।

**ਸਾਖੀ—ਪਿੰਗਲੇ ਨੂੰ ਰਾਜ਼ੀ ਕਰਨ ਦੀ :** ਜਦੋਂ ਦੀਨ ਦੁਨੀਆਂ ਨੂੰ ਤਾਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਨੁਸ਼ਹਿਰੇ ਗਏ, ਉਥੇ ਇਕ ਪੀਰ ਰਹਿੰਦਾ ਸੀ, ਜੋ ਸਹੁ ਸੁਹਾਗਣ ਪੀਰ ਕਹਾਉਂਦਾ ਸੀ, ਉਹ ਕਹਿੰਦਾ ਸੀ ਕਿ ਦੂਜ ਦੇ ਚੰਦ੍ਰਮਾ ਵਾਲੀ ਰਾਤ ਉਸ ਨੂੰ ਸਹੁ ਦੇ ਦਰਸ਼ਨ ਹੁੰਦੇ ਹਨ। ਉਹ ਸੁਹਾਗਣਾਂ ਵਾਲੇ ਬਸਤ੍ਰ ਧਾਰਨ ਕਰਦਾ ਸੀ। ਉਸ ਰਾਤ ਕਿਸੇ ਨੂੰ ਅੰਦਰ ਆਉਣ ਦੀ ਆਗਿਆ ਨਹੀਂ ਹੁੰਦੀ ਸੀ। ਦਰਵਾਜ਼ੇ ਉੱਤੇ ਪਹਿਰੇਦਾਰ ਪਹਿਰਾ ਦਿੰਦੇ ਸਨ। ਇਸ ਰਾਤ ਨੂੰ ਉੱਥੇ ਬੜਾ ਭਾਰੀ ਮੇਲਾ ਭਰਦਾ ਸੀ, ਸਤਿਗੁਰਾਂ ਨੇ ਇਕ ਬਿਰਧ ਮਾਈ ਦੇ ਘਰ ਉਤਾਰਾ ਕੀਤਾ ਤੇ ਪੁੱਛਿਆ ਕਿ ਮਾਤਾ! ਇਹ ਮੇਲਾ ਕਿਉਂ ਹੈ? ਮਾਈ ਨੇ ਉੱਤਰ ਦਿੱਤਾ ਕਿ ਇਥੇ ਇਕ ਸਹੁ ਸੁਹਾਗਣ ਫ਼ਕੀਰ ਰਹਿੰਦਾ ਹੈ। ਅੱਜ ਦੀ ਰਾਤ ਉਸ ਨੂੰ ਸਹੁ (ਪਤੀ) ਦੇ ਦਰਸ਼ਨ ਹੁੰਦੇ ਹਨ। ਸਤਿਗੁਰਾਂ ਨੇ ਕਿਹਾ ਕਿ ਚੱਲ ਮਰਦਾਨਿਆਂ, ਸਹੁ ਸੁਹਾਗਣ ਦੇ ਦਰਸ਼ਨ ਕਰ ਆਈਏ। ਸਤਿਗੁਰੂ ਜੀ ਉਸ ਦੇ ਬੂਹੇ ਅੱਗੇ ਜਾ ਖੜੇ ਹੋਏ ਤੇ ਪਹਿਰੇਦਾਰਾਂ ਨੇ ਅੰਦਰ ਜਾਣ ਤੋਂ ਰੋਕ ਦਿੱਤਾ। ਸਤਿਗੁਰਾਂ ਨੇ ਕਿਹਾ ਕਿ ਭਾਈ ਪੀਰ ਜੀ ਨੂੰ ਕਹੋ ਕਿ ਦਰਵੇਸ਼ ਮਿਲਣ ਆਏ ਹਨ ਤੇ ਦਰਸ਼ਨ ਕਰਨੇ ਹਨ। ਅੰਦਰੋਂ ਸਹੁ ਸੁਹਾਗਣ ਨੇ ਕਿਹਾ ਕਿ ਅੱਜ ਮੈਨੂੰ ਮੇਰੇ ਸਹੁ ਦੇ ਦਰਸ਼ਨ ਹੋਣੇ ਹਨ। ਅੱਜ ਮੈਂ ਕਿਸੇ ਨੂੰ ਨਹੀਂ ਮਿਲਣਾ। ਪਿੱਛੇ ਮੁੜ ਜਾਵੋ। ਸਤਿਗੁਰਾਂ ਨੇ ਕਿਹਾ ਕਿ ਭਾਈ ਮਰਦਾਨਿਆਂ, ਚੱਲ ਇਥੇ ਪਾਖੰਡ ਤੋਂ ਬਿਨਾਂ ਕੁਛ ਨਹੀਂ ਹੈ। ਗੁਰੂ ਜੀ ਵਾਪਸ ਮੁੜ ਪਏ ਤੇ ਸਤਿਗੁਰਾਂ ਦੇ ਨਿਕਲਣ ਦੀ ਦੇਰ ਸੀ ਕਿ ਉਸ ਸਮੇਂ ਮੇਲੇ 'ਚ ਲੜਾਈ ਪੈ ਗਈ। ਕਿਸੇ ਨੇ ਦੁਕਾਨਾਂ ਲੁੱਟ ਲਈਆਂ, ਕਿਸੇ ਨੇ ਝੰਡੇ ਪੁੱਟ ਲਏ, ਕਿਸੇ ਨੇ ਪੂਜਾ ਲੁੱਟ ਲਈ। ਲੋਕਾਂ ਨੇ ਦਰਵਾਜ਼ੇ ਤੋੜ ਦਿੱਤੇ ਤੇ ਅੰਦਰ ਧੱਸ ਗਏ। ਅੰਦਰ ਜਾ ਕੇ ਦੇਖਿਆ ਤਾਂ ਉਹ ਪਖੰਡੀ ਸਹੁ ਸਹਾਗਣ ਪਰਾਈ ਔਰਤ ਨਾਲ ਵਿਭਚਾਰ ਕਰ ਰਿਹਾ ਸੀ। ਲੋਕੀਂ ਫੜ

ਕੇ ਮਾਰਨ ਲੱਗੇ। ਉਸ ਨੂੰ ਮਾਰਦੇ ਮਾਰਦੇ ਬਾਹਰ ਲੈ ਆਏ ਤੇ ਸਾਰੇ ਲੋਕਾਂ ਸਾਹਮਣੇ ਉਸ ਦਾ ਪਾਖੰਡ ਜ਼ਾਹਰ ਹੋ ਗਿਆ। ਲੋਕਾਂ ਨੇ ਉਸ ਦਾ ਨਿਰਾਦਰ ਕੀਤਾ। ਹੁਣ ਉਸ ਨੂੰ ਕੋਈ ਨਾ ਬੁਲਾਇਆ ਕਰੇ, ਲੋਕ ਨਫ਼ਰਤਾਂ ਭਰੀਆਂ ਨਜ਼ਰਾਂ ਨਾਲ ਤੱਕਿਆ ਕਰਨ। ਹੁਣ ਉਹ ਪਛਤਾਉਂਦਾ ਫਿਰਿਆ ਕਰੇ। ਇਕ ਸਾਲ ਬਾਅਦ ਗੁਰੂ ਜੀ ਫਿਰ ਇਸੇ ਨਗਰ ਆਏ। ਉਥੇ ਇਕ ਕੋਹੜੀ ਪਿੰਗਲੇ ਨੂੰ ਰਾਜ਼ੀ ਕੀਤਾ ਤੇ ਉਸ ਨੂੰ ਕਿਹਾ, ਜੇਕਰ ਤੈਨੂੰ ਪੁੱਛੇ ਤਾਂ ਤੂੰ ਆਖੀ ਕਿ ਮੈਨੂੰ ਸਹੁ ਸੁਹਾਗਣ ਪੀਰ ਨੇ ਠੀਕ ਕੀਤਾ ਹੈ। ਉਹ ਪਿੰਗਲਾ ਉਵੇਂ ਹੀ ਕਹਿੰਦਾ ਫਿਰੇ ਤੇ ਕਹਿੰਦਾ ਕਹਿੰਦਾ ਸਹੁ ਸੁਹਾਗਣ ਦੇ ਬੂਹੇ ਅੱਗੇ ਆ ਪਹੁੰਚਿਆ। ਉਸ ਨੇ ਸੁਣ ਕੇ ਕਿਹਾ ਕਿ ਸਹੁ ਸੁਹਾਗਣ ਤਾਂ ਮੈਂ ਹੀ ਹਾਂ, ਪਰ ਮੈਂ ਤਾਂ ਤੈਨੂੰ ਰਾਜ਼ੀ ਨਹੀਂ ਕੀਤਾ। ਤਦ ਪਿੰਗਲੇ ਨੇ ਕਿਹਾ ਕਿ ਮੈਨੂੰ ਉਨ੍ਹਾਂ ਦਾ ਨਾਮ ਦੱਸਣ ਦੀ ਆਗਿਆ ਨਹੀਂ ਹੈ। ਮੈਂ ਤੁਹਾਨੂੰ ਆਪਣੇ ਸਤਿਗੁਰਾਂ ਦੇ ਦਰਸ਼ਨ ਕਰਵਾ ਸਕਦਾ ਹਾਂ। ਸਹੁ ਸੁਹਾਗਣ ਪਿੰਗਲੇ ਨਾਲ ਸਤਿਗੁਰਾਂ ਪਾਸ ਆਇਆ ਤੇ ਸਮਝ ਗਿਆ ਕਿ ਮੈਂ ਇਨ੍ਹਾਂ ਦਾ ਹੀ ਸਾਲ ਪਹਿਲਾਂ ਨਿਰਾਦਰ ਕੀਤਾ ਸੀ, ਜਿਸ ਦੀ ਸਜ਼ਾ ਮੈਨੂੰ ਮਿਲ ਗਈ ਹੈ, ਇਹ ਸੋਚ ਕੇ ਸਤਿਗੁਰਾਂ ਦੇ ਚਰਨਾਂ ਵਿਚ ਢਹਿ ਪਿਆ ਤੇ ਮੁਆਫ਼ੀ ਮੰਗੀ। ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਬਖ਼ਸ਼ ਦਿਓ। ਸਤਿਗੁਰਾਂ ਨੇ ਉਪਦੇਸ਼ ਦਿੱਤਾ ਕਿ ਸਤਿਸੰਗਤ ਕਰਿਆ ਕਰ। ਚਿੱਤ ਜੋੜ ਕੇ ਹਰ ਜਸ ਕਰਿਆ ਕਰ, ਇਉਂ ਸਹੁ ਦੇ ਦਰਸ਼ਨ ਹੁੰਦੇ ਹਨ। ਪਾਖੰਡ ਕਰਨ ਨਾਲ ਆਪਣੇ ਔਗੁਣਾਂ ਉੱਤੇ ਪਛਤਾਵਾ ਹੀ ਕਰਨਾ ਪੈਂਦਾ ਹੈ। ਗੁਰੂ ਉਪਦੇਸ਼ ਸੁਣ ਕੇ ਨਿਹਾਲ ਹੋ ਹੋਇਆ ਇਸੇ ਪ੍ਰਕਾਰ ਸਤਿਗੁਰਾਂ ਨੇ ਰਹਿਤ ਬਹਿਤ ਵਾਲਾ ਜੀਵਨ ਬਖ਼ਸ਼ ਕੇ ਸਿੱਖਾਂ ਨੂੰ ਅਜਿਹੇ ਪਾਖੰਡਾਂ ਤੋਂ ਬਚਾਇਆ ਹੈ, ਨਹੀਂ ਤਾਂ ਆਮ ਲੋਕਾਂ ਵਾਂਗ ਬਾਵਰੇ ਹੋਏ, ਜ਼ਨਾਨਾ ਭੇਖ ਧਾਰ ਕੇ ਨੱਥਾਂ ਗੁੱਤਾਂ ਪਾ ਕੇ ਕੁਰਾਹੇ ਪਏ ਫਿਰਦੇ ਹਨ। ਪਰ ਸਿੱਖਾਂ ਉੱਤੇ ਗੁਰੂ ਜੀ ਨੇ ਮਿਹਰ ਕਰ ਕੇ ਉੱਚਾ ਸੁੱਚਾ ਪਵਿੱਤਰ ਜੀਵਨ ਬਖ਼ਸ਼ਿਆ ਹੈ।

**ਸਾਖੀ—ਛੱਜੂ ਝੀਵਰ ਦੀ :** ਜਦੋਂ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਪੰਜੋਖਰਾ ਸਾਹਿਬ ਗਏ ਤਾਂ ਪੰਡਤ ਲਾਲ ਚੰਦ ਨੇ ਆ ਕੇ ਇਹ ਇੱਛਾ ਜ਼ਾਹਰ ਕੀਤੀ ਕਿ ਮੈਨੂੰ ਗੀਤਾ ਦੇ ਅਰਥ ਸੁਣਾਉ।

ਸਤਿਗੁਰਾਂ ਨੇ ਪੰਡਤ ਨੂੰ ਕਿਹਾ ਕਿ ਪੰਡਤ ਜੀ! ਜੇ ਅਸੀਂ ਸੁਣਾ ਦਿੱਤੇ ਤਾਂ ਤੁਹਾਨੂੰ ਸ਼ੰਕਾ ਰਹਿਣੀ ਹੈ ਕਿ ਗੁਰੂ ਸਪੁੱਤਰ ਹਨ। ਇਨ੍ਹਾਂ ਨੇ ਕਿਸੇ ਵਿਦਵਾਨ ਤੋਂ ਗੀਤਾ ਪੜ੍ਹ ਲਈ ਹੋਣੀ ਹੈ। ਤੁਸੀਂ ਉਸਨੂੰ ਲਿਆਉ ਜਿਹੜਾ ਪੜ੍ਹਿਆ ਨਾ ਹੋਵੇ। ਉਸ ਤੋਂ ਗੀਤਾ ਦੇ ਅਰਥ ਕਰਾਈਏ। ਪੰਡਤ ਭਾਲਣ ਲੱਗਾ ਤਾਂ ਝੀਵਰਾਂ ਦਾ ਲੜਕਾ ਗੂੰਗਾ, ਬੋਲ਼ਾ ਸੀ, ਜਿਸ ਦਾ ਨਾਂ ਛੱਜੂ ਸੀ। ਪੰਡਤ ਨੇ ਉਸ ਨੂੰ ਲੈ ਆਂਦਾ। ਮਹਾਰਾਜ ਨੇ ਨਦਰ ਕੀਤੀ, ਛਟੀ ਰੱਖੀ। ਉਸਨੂੰ ਸਾਰੇ ਵੇਦ, ਸ਼ਾਸਤ੍ਰ ਫੁਰਨ ਲੱਗ ਪਏ। ਕਹਿਣ ਲੱਗਾ—ਪੰਡਤ ਜੀ! ਕਿਹੜੇ ਸ਼ਾਸਤ੍ਰ ਅਨੁਸਾਰ ਚੱਲਣਾ ਚਾਹੁੰਦੇ ਹੋ? ਸੁਣ ਕੇ ਪੰਡਤ ਨੂੰ ਸੁਧਾਂ ਭੁੱਲ ਗਈਆਂ। ਪੰਡਤ ਜਨੇਊ ਲਾਹ ਕੇ ਗੁਰੂ ਸਾਹਿਬ ਦਾ ਸਿੱਖ ਬਣ ਗਿਆ। ਇਸ ਪ੍ਰਕਾਰ ਜੇ ਕੋਈ ਮਨੋਰਥ ਹੋਏ, ਉਹ ਵੀ ਪੂਰਾ ਕਰ ਦਿੰਦੇ ਹਨ। ਆਸਾਂ ਵੀ ਪੂਰੀਆਂ ਕਰ ਦਿੰਦੇ ਹਨ। ਗੁਰੂ ਸਾਹਿਬ ਦੇ ਦਰਸ਼ਨਾਂ ਦਾ ਸਦਕਾ ਹੈ। ਮਹਾਰਾਜਾ ਕਹਿੰਦੇ ਹਨ ਕਿ ਕਰਾਮਾਤ ਦਿਖਾਉਣੀ ਤਾਂ ਨਹੀਂ ਸੀ, ਪਰ ਤੂੰ ਗੁਰੂ ਨਾਨਕ ਦੀ ਗੱਦੀ 'ਤੇ ਸ਼ੰਕਾ ਕੀਤੀ ਹੈ ਕਿ ਬਾਲਕ ਕਿਵੇਂ ਗੁਰੂ ਹੋ ਸਕਦੇ ਹਨ। ਇਹ ਗੁਰੂ ਹਰਿਕ੍ਰਿਸ਼ਨ ਸਾਹਿਬ ਕਿਵੇਂ ਹੋ ਸਕਦੇ ਹਨ। ਅਸੀਂ ਗੁਰੂ ਨਾਨਕ ਦੇਵ ਜੀ ਦੇ ਘਰ ਦਾ ਅਦਬ ਰੱਖਣ ਵਾਸਤੇ ਇਹ ਕੀਤਾ ਹੈ। ਜੋ ਗੁਰੂ ਸਾਹਿਬ ਚਾਹੁਣ, ਉਹ ਕਰ ਸਕਦੇ ਹਨ। ਗੁਰੂ ਨਾ ਬਾਲਕ ਤੇ ਨਾ ਬਿਰਧ ਹੈ। ਗੁਰੂ ਸਾਹਿਬ ਇਕ-ਰਸ ਹਨ। ਇਸ ਪ੍ਰਕਾਰ ਮਹਾਰਾਜ ਦੇ ਦਰਸ਼ਨ ਦੇਖ ਕੇ ਸਾਰੀਆਂ ਆਸਾਂ ਸੰਕਲਪ, ਮਨੋਰਥ ਪੂਰੇ ਹੋ ਜਾਂਦੇ ਹਨ।

## ਅੰਧੁਲੇ ਤ੍ਰਿਭਵਣ ਸੂਝਿਆ; ਗੁਰ ਭੇਟਿ ਪੁਨੀਤਾ ॥੧॥

ਪੁਨੀਤਾ = ਪਵਿੱਤ੍ਰ ਸਰੂਪ ਗੁਰੂ ਜੀ ਨੂੰ ਭੇਟਿ = ਮਿਲ ਕਰਕੇ ਅੰਧੁਲੇ = ਅੰਨ੍ਹੇ ਪੁਰਖ ਨੂੰ ਤ੍ਰਿਭਵਣ = ਤਿੰਨੇ ਲੋਕ ਸੂਝਿਆ = ਦਿਸਣ ਲੱਗ ਜਾਂਦੇ ਹਨ ॥੧॥

ਜਿਵੇਂ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੈਥਲ ਦੇ ਪਾਸ ਕਰ੍ਹਾ ਪਿੰਡ ਵਿਚ ਗਏ ਸਨ, ਜੋ ਜ਼ਿਲ੍ਹਾ ਕਰਨਾਲ, ਤਸੀਲ ਕੈਥਲ, ਥਾਣਾ ਪਹੋਏ ਦਾ ਪਿੰਡ ਹੈ। ਏਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਣ ਪਏ ਹਨ, ਗੁਰੂ ਹਰਿਗੋਬਿੰਦ ਜੀ ਤੋਂ ਬਾਅਦ ਵਿਚ ਏਥੇ ਗੁਰੂ ਤੇਗ਼ ਬਹਾਦਰ ਜੀ ਨੇ ਵੀ ਚਰਣ ਪਾਏ ਸਨ ਅਤੇ ਪਿੰਡ ਵਿਚ ਖੂਹ ਤੇ ਬਾਗ਼ ਲਵਾਉਣ ਲਈ ਮਾਇਆ ਦਿੱਤੀ। ਫੇਰ ਦਸਵੇਂ ਪਾਤਸ਼ਾਹ ਜੀ ਵੀ ਆਏ ਸਨ, ਪਰ ਉਨ੍ਹਾਂ ਨੇ ਡੇਰਾ ਨਹੀਂ ਕੀਤਾ, ਘੋੜੇ ਉਪਰ ਸਵਾਰ ਹੋਏ ਹੀ ਸੰਗਤ ਨੂੰ ਉਪਦੇਸ਼ ਦੇ ਕੇ ਅੱਗੇ ਚਲੇ ਗਏ ਸਨ। ਉਥੇ ਸਤਿਗੁਰਾਂ ਦੀ ਸ਼ਰਨ ਵਿਚ ਇਕ ਪਿੰਗਲਾ ਤੇ ਅੰਨ੍ਹਾ ਪੁਰਖ ਆਇਆ, ਉਸਨੇ ਗੁਰਸਿੱਖਾਂ ਨੂੰ ਬੇਨਤੀ ਕੀਤੀ ਕਿ ਮੈਨੂੰ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਦੇ ਜੋੜੇ ਕੋਲ ਬਿਠਾ ਦਿਉ! ਗੁਰਸਿੱਖਾਂ ਨੇ ਸਤਿਗੁਰਾਂ ਦੇ ਜੋੜੇ ਪਾਸ ਬਿਠਾ ਦਿੱਤਾ। ਉਸਨੇ ਸਤਿਗੁਰਾਂ ਦੇ ਜੋੜੇ ਦੀ ਧੂੜੀ ਜਦੋਂ ਅੱਖਾਂ ਨੂੰ ਲਾਈ, ਤਦੋਂ ਉਸਦੀਆਂ ਅੱਖਾਂ ਵਿਚ ਰੌਸ਼ਨੀ ਆ ਗਈ, ਦੀਵਾਨ ਵਿਚ ਸਤਿਗੁਰੂ ਸਾਹਿਬ ਜੀ ਅਤੇ ਸੰਗਤਾਂ ਦੇ ਦਰਸ਼ਨ ਹੋਣ ਲੱਗ ਪਏ, ਇਸਨੇ ਸਤਿਗੁਰਾਂ ਦੇ ਚਰਨਾਂ ਵਿਚ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਜਿਵੇਂ ਕਿਰਪਾ ਕਰਕੇ ਮੇਰੇ ਨੇਤ੍ਰ ਠੀਕ ਕਰ ਦਿੱਤੇ ਹਨ, ਤਿਵੇਂ ਹੁਣ ਪਿੰਗਲਾਪਣ ਵੀ ਦੂਰ ਕਰ ਦੇਵੋ, ਤਦੋਂ ਸਤਿਗੁਰਾਂ ਨੇ ਕਿਹਾ ਕਿ ਏਸ ਅਸਥਾਨ ਉਪਰ ਝਾੜੂ ਫੇਰਿਆ ਕਰ, ਤੇਰਾ ਪਿੰਗਲਾਪਣ ਵੀ ਦੂਰ ਹੋ ਜਾਵੇਗਾ, ਇਉਂ ਕੁਝ ਸਮੇਂ ਬਾਅਦ ਉਸਦਾ ਪਿੰਗਲਾਪਣ ਵੀ ਦੂਰ ਹੋ ਗਿਆ ਸੀ।

## ਮਹਿਮਾ ਸਾਧੂ ਸੰਗ ਕੀ; ਸੁਨਹੁ ਮੇਰੇ ਮੀਤਾ॥

ਹੇ ਮੇਰੇ ਗੁਰਸਿੱਖ ਮੀਤਾ = ਮਿੱਤਰੋ! ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਸੰਗ = ਸਾਥ ਭਾਵ ਸਾਧਸੰਗਤ ਕੀ = ਦੀ ਮਹਿਮਾ = ਵਡਿਆਈ ਪ੍ਰਤੱਖ ਕੰਨਾਂ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਹੁ = ਸੁਣਨਾ ਕਰੋ।

## ਮੈਲੁ ਖੋਈ, ਕੋਟਿ ਅਘ ਹਰੇ; ਨਿਰਮਲ ਭਏ ਚੀਤਾ॥੧॥ਰਹਾਉ॥

ਸਾਧਸੰਗਤ ਕਰਨ ਨਾਲ ਪਾਪਾਂ ਦੀ ਮੈਲੁ = ਮਲੀਨਤਾਈ ਖੋਈ = ਨਾਸ਼ ਹੋ ਜਾਂਦੀ ਹੈ ਅਤੇ ਕੋਟਿ = ਕ੍ਰੋੜਾਂ ਅਘ = ਪਾਪ ਹਰੇ = ਨਾਸ਼ ਹੋ ਜਾਂਦੇ ਹਨ, ਚੀਤਾ = ਚਿੱਤ ਵੀ ਨਿਰਮਲ = ਉੱਜਲ ਭਏ = ਹੋ ਜਾਂਦਾ ਹੈ॥੧॥ਰਹਾਉ॥

## ਐਸੀ ਭਗਤਿ ਗੋਵਿੰਦ ਕੀ; ਕੀਟਿ ਹਸਤੀ ਜੀਤਾ॥

ਹੇ ਭਾਈ! ਗੋਵਿੰਦ = ਪਰਮੇਸ਼ਰ ਕੀ = ਦੀ ਐਸੀ = ਅਜਿਹੀ ਬਲ ਵਾਲੀ ਭਗਤੀ ਹੈ, ਜਿਸ ਦੀ ਬਰਕਤਿ ਨਾਲ ਕੀਟਿ = ਕੀੜੀ ਦੀ ਨਿਆਈਂ ਕਮਜ਼ੋਰ ਜੀਵ ਨੇ ਹਸਤੀ = ਹਾਥੀ ਦੀ ਨਿਆਈਂ ਬਲ ਵਾਲੇ ਜਾਨਵਰ ਨੂੰ ਵੀ ਜੀਤਾ = ਜਿੱਤ ਲਿਆ ਹੈ, ਭਾਵ ਕੀੜੀ ਵਾਂਗ ਛੋਟਾ ਤੇ ਪਤਲਾ ਜਿਹਾ ਭਾਈ ਬਚਿੱਤਰ ਸਿੰਘ ਨੇ ਬਹੁਤ ਬਲ ਵਾਲੇ ਮਸਤ ਹਾਥੀ ਦੇ ਮੱਥੇ ਵਿਚ ਨਾਗਨੀ ਮਾਰ ਕੇ ਜੰਗ ਦੇ ਮੈਦਾਨ ਤੋਂ ਭਜਾ ਦਿੱਤਾ ਸੀ।

## ਜੋ ਜੋ ਕੀਨੋ ਆਪਨੋ; ਤਿਸੁ ਅਭੈ ਦਾਨੁ ਦੀਤਾ॥੨॥

ਜੋ ਜੋ = ਜਿਹੜਾ ਜਿਹੜਾ ਮਨੁੱਖ ਪਰਮੇਸ਼ਰ ਨੇ ਆਪਨੋ = ਆਪ ਦਾ ਸੇਵਕ ਬਣਾ ਲੈਣਾ ਕੀਨੋ = ਕੀਤਾ ਹੈ, ਤਿਸੁ = ਉਸ ਨੂੰ ਅਭੈ = ਨਿਰਭੈਤਾ ਦਾ ਦਾਨ ਦੀਤਾ = ਦੇਣਾ ਕੀਤਾ ਹੈ।

## ਸਿੰਘੁ ਬਿਲਾਈ ਹੋਇ ਗਇਓ; ਤ੍ਰਿਣੁ ਮੇਰੁ ਦਿਖੀਤਾ॥

ਪ੍ਰਤੱਖ ਸਿੰਘੁ = ਸ਼ੇਰ ਵੀ ਬਿਲਾਈ = ਬਿੱਲੀ ਦੀ ਨਿਆਈਂ ਭੈ ਦੇ ਸਹਿਤ ਹੋਇ = ਹੋ ਗਇਓ = ਗਿਆ

ਜਿਵੇਂ ਯੂ.ਪੀ. ਦੇ ਦੇਉ ਨਗਰ ਵਿਚ ਸਾਈਂ ਸੁੰਦਰ ਸ਼ਾਹ ਫ਼ਕੀਰ ਦਾ ਸ਼ੇਰ ਬਾਬਾ ਬਿਧੀ ਚੰਦ ਜੀ ਦੇ ਸਾਹਮਣੇ ਜੜ੍ਹ ਹੋ ਕੇ ਖੜ ਗਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਸ਼ੇਰ ਬਿੱਲੀ ਦੀ ਨਿਆਈਂ ਕੰਨ ਤੇ ਪੂਛ ਥੱਲੇ ਸੁੱਟ ਕੇ ਜੜ੍ਹ ਹੋ ਗਿਆ ਸੀ, ਇਹ ਘਟਨਾ ਪਾਉਂਟਾ ਸਾਹਿਬ ਸ਼ੇਰਗਾਹ ਵਾਲੀ ਜਗ੍ਹਾ ਹੋਈ, ਇਤਿਹਾਸ ਵਿੱਚੋਂ ਪੜ੍ਹ ਕੇ ਇਹ ਸਾਖੀ ਵੀ ਇਥੇ ਲਾਈ ਜਾ ਸਕਦੀ ਹੈ , ੨. ਸੰਤ ਨਾਰਾਇਣ ਦਾਸ ਜੀ ਨੇ ਸ਼ੇਰ ਨੂੰ ਬਲਦ ਦੇ ਥਾਂ ਲੱਕੜਾਂ ਵਾਲੀ ਰੇੜ੍ਹੀ ਨਾਲ ਜੋੜ ਕੇ ਬਿੱਲੀ ਦੀ ਤਰ੍ਹਾਂ ਪਕੜ ਕੇ ਲਿਆਂਦਾ ਸੀ, ਇਹ ਸਾਖੀ ਉਦਾਸੀ ਸੰਤਾਂ ਵਿਚ ਮਸ਼ਹੂਰ ਹੈ, ੩. ਰਿਖੀਕੇਸ ਪਾਣੀ ਦੇ ਚਸ਼ਮੇ ਤੇ ਸ਼ੇਰ ਨੇ ਗਊ ਮਾਰ ਲਈ ਸੀ ਤੇ ਟਾਟ ਵਾਲੇ ਸੰਤਾਂ ਨੇ ਸੋਟਾ ਦਿਖਾ ਕੇ ਜਦੋਂ ਸ਼ੇਰ ਨੂੰ ਘੂਰਿਆ ਤਾਂ ਸ਼ੇਰ ਸੰਤਾਂ ਨੂੰ ਵੇਖ ਬਿੱਲੀ ਦੀ ਤਰ੍ਹਾਂ ਸਹਿਮ ਗਿਆ ਸੀ, ਇਸ ਤਰ੍ਹਾਂ ਹੋਰ ਵੀ ਬੇਅੰਤ ਸਾਖੀਆਂ ਲਾਈਆਂ ਜਾ ਸਕਦੀਆਂ ਹਨ।

ਤ੍ਰਿਣੁ = ਘਾਹ ਨੂੰ ਮੇਰੁ = ਸੁਮੇਰ ਪਰਬਤ ਵਾਂਗ ਵੱਡੇ ਵੱਡੇ ਪਹਾੜਾਂ ਨੂੰ ਰੋਕਣ ਵਾਲਾ ਦਿਖੀਤਾ = ਦਿਖਾ ਦਿੱਤਾ ਜਿਵੇਂ ਭਗਵਾਨ ਕ੍ਰਿਸ਼ਨ ਨੇ ਪੰਜਾਂ ਪਾਂਡਵਾਂ ਨੂੰ ਕਲਯੁਗ ਦੀ ਲੀਲ੍ਹਾ ਦਿਖਾਈ ਸੀ ਕਿ ਇਕ ਬਹੁਤ ਵੱਡਾ ਪਹਾੜ ਵਰਗਾ ਪੱਥਰ ਅਨੇਕਾਂ ਵੱਡੇ ਵੱਡੇ ਬ੍ਰਿਛਾਂ ਨੂੰ ਭੰਨਦਾ ਆ ਰਿਹਾ ਸੀ, ਜੋ ਇਕ ਛੋਟੇ ਜਿਹੇ ਕੱਖ ਦੇ ਆਸਰੇ ਖੜ ਗਿਆ ਸੀ **ਵਾ:** ਪਰਮੇਸ਼ਰ ਨੇ ਘਾਹ ਵਰਗੇ ਕਮਜ਼ੋਰ ਜੀਵਾਂ ਨੂੰ ਪਹਾੜ ਵਰਗੇ ਜਿਗਰੇ ਵਾਲੇ ਬਣਾ ਕੇ ਦਿਖਾ ਦਿੱਤਾ।

**[ਅੰਗ ੮੧੦]**

## ਸੂਮੁ ਕਰਤੇ ਦਮ ਆਢ ਕਉ; ਤੇ ਗਨੀ ਧਨੀਤਾ ॥੩॥

ਜੋ ਦਮ ਆਢ = ਅੱਧੀ ਦਮੜੀ ਦੇ ਕਉ = ਵਾਸਤੇ ਬਹੁਤ ਸੂਮੁ = ਮਿਹਨਤ ਕਰਤੇ = ਕਰਦੇ ਫਿਰਦੇ ਸਨ, ਤੇ = ਉਹ ਸਾਧੂਆਂ ਦੀ ਸੰਗਤ ਕਰਕੇ ਧਨੀਤਾ = ਧਨ ਵਾਲੇ ਗਨੀ = ਗਿਣੇ ਜਾਂਦੇ ਹਨ ॥੩॥

## ਕਵਨ ਵਡਾਈ ਕਹਿ ਸਕਉ; ਬੇਅੰਤ ਗੁਨੀਤਾ ॥

ਹੇ ਗੁਰਸਿੱਖੋ! ਮੈਂ ਸਾਧਸੰਗਤ ਦੀ ਕਵਨ = ਕਿਹੜੀ ਕਿਹੜੀ ਵਡਾਈ = ਮਹਿਮਾਂ ਕਹਿ = ਆਖ ਸਕਉ = ਸਕਦਾ ਹਾਂ, ਸਾਧਸੰਗਤ ਵਿਚ ਤਾਂ ਬੇਅੰਤ = ਅਨੇਕਾਂ ਗੁਨੀਤਾ = ਗੁਣ ਹਨ।

## ਕਰਿ ਕਿਰਪਾ ਮੋਹਿ ਨਾਮੁ ਦੇਹੁ; ਨਾਨਕ ਦਰ ਸਰੀਤਾ ॥੪॥੭॥੩੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬੇਨਤੀ ਕਰੀਏ ਕਿ ਹੇ ਪ੍ਰਭੂ! ਮੈਂ ਤੇਰੇ ਸਾਧਸੰਗਤ ਰੂਪੀ ਦਰ = ਦੁਆਰ ਦਾ ਸਰੀਤਾ = ਗੋੱਲਾ ਹਾਂ, ਤੂੰ ਕਿਰਪਾ = ਮਿਹਰ ਕਰਿ = ਕਰਕੇ ਮੁਹਿ = ਮੈਨੂੰ ਆਪਣਾ ਨਾਮ ਦੇਹੁ = ਦੇਣਾ ਕਰ **ਵਾ:** ਮੈਂ ਤੇਰੇ (ਦਰਸ + ਰੀਤਾ) ਦਰਸ = ਦਰਸ਼ਨਾਂ ਤੋਂ ਰੀਤਾ = ਖ਼ਾਲੀ ਹਾਂ, ਤੂੰ ਕਿਰਪਾ ਕਰਕੇ ਆਪਣਾ ਨਾਮ ਦੇਣਾ ਕਰ ॥੪॥੭॥੩੭॥

***ਨੋਟ :*** ਮੁੱਖ ਪਾਠ 'ਦਰ ਸਰੀਤਾ' ਹੀ ਹੈ।

### ਦੂਸਰਾ ਅਰਥ

### ਬਿਲਾਵਲੁ ਮਹਲਾ ੫ ॥

### ਪਿੰਗੁਲ ਪਰਬਤ ਪਾਰਿ ਪਰੇ; ਖਲ ਚਤੁਰ ਬਕੀਤਾ ॥

ਹੇ ਭਾਈ! ਸਾਧ ਸੰਗਤ ਦੀ ਕਿਰਪਾ ਨਾਲ ਸਾਧਨਾ ਰੂਪੀ ਪਿੰਗੁਲ ਚਰਨਾਂ ਤੋਂ ਹੀਣੇ ਵੀ ਅਗਿਆਨ ਰੂਪੀ ਪਰਬਤ = ਪਹਾੜ ਤੋਂ ਪਾਰ ਪੈ ਗਏ ਹਨ, ਖਲ = ਮੂਰਖ ਪੁਰਸ਼ ਵੀ ਚਾਰ ਵੇਦਾਂ, ਵਿਆਕਰਣ, ਸ਼ਾਸਤ੍ਰ ਆਦਿ ਦਾ ਬਕੀਤਾ = ਬਕਤਬ ਕਰਨ ਵਾਲੇ ਚਤੁਰ = ਸਿਆਣੇ ਬਣਾ ਦਿੱਤੇ ਹਨ।

**ਅੰਧੁਲੇ ਤ੍ਰਿਭਵਣ ਸੂਝਿਆ; ਗੁਰ ਭੇਟਿ ਪੁਨੀਤਾ ॥੧॥**

ਵਿਵੇਕ, ਵੈਰਾਗ ਰੂਪੀ ਅੰਧੁਲੇ = ਨੇਤ੍ਰਾਂ ਤੋਂ ਰਹਿਤ, ਵਿਚਾਰ ਰੂਪੀ ਨਿਗ੍ਹਾ ਤੋਂ ਹੀਣਿਆਂ ਨੂੰ ਸਾਧਸੰਗਤ ਦੀ ਕਿਰਪਾ ਦੁਆਰਾ ਤ੍ਰਿਭਵਣ = ਤਿੰਨੇ ਲੋਕਾਂ ਵਿਚ ਬ੍ਰਹਮ ਸੂਝਿਆ = ਦਿਸਣ ਲੱਗ ਪੈਂਦਾ ਹੈ **ਵਾ:** ਤ੍ਰਿਭਵਣ = ਤਿੰਨੇ ਲੋਕਾਂ ਭਾਵ ਜਾਗ੍ਰਤ, ਸੁਪਨ, ਸੁਖੋਪਤੀ ਵਿਚ ਵਿਚਰਨ ਵਾਲੇ ਮਨ ਅੰਦਰ ਬ੍ਰਹਮ ਚੇਤਨ ਦਾ ਪ੍ਰਕਾਸ਼ ਪ੍ਰਤੀਤ ਹੋਣ ਲੱਗ ਪੈਂਦਾ ਹੈ, ਇਉਂ ਗੁਰਾਂ ਨਾਲ ਭੇਟਿ = ਮਿਲ ਕਰਕੇ ਪੁਨੀਤਾ = ਪਵਿੱਤਰ ਜੀਵਨ ਵਾਲੇ ਹੋ ਜਾਈਦਾ ਹੈ ॥੧॥

**ਮਹਿਮਾ ਸਾਧੂ ਸੰਗ ਕੀ; ਸੁਨਹੁ ਮੇਰੇ ਮੀਤਾ ॥**

ਹੇ ਮੇਰੇ ਗੁਰਸਿੱਖ ਮਿੱਤਰੋ ! ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਸੰਗ = ਸਾਥ, ਸੰਗਤ ਕੀ = ਦੀ ਮਹਿਮਾ = ਵਡਿਆਈ ਸੁਣਨਾ ਕਰੋ।

**ਮੈਲੁ ਖੋਈ, ਕੋਟਿ ਅਘ ਹਰੇ; ਨਿਰਮਲ ਭਏ ਚੀਤਾ ॥੧॥ਰਹਾਉ॥**

ਸਤਿਸੰਗ ਦੀ ਕਿਰਪਾ ਨਾਲ ਜੀਵ ਅਵਿੱਦਿਆ ਰੂਪੀ ਮੈਲ ਖੋਈ = ਨਾਸ਼ ਕਰ ਲੈਂਦਾ ਹੈ ਅਤੇ ਉਸਦੇ ਜਨਮ ਜਨਮਾਂਤ੍ਰਾਂ ਦੇ ਕੋਟਿ = ਕ੍ਰੋੜਾਂ ਅਘ = ਪਾਪ ਹਰੇ = ਨਾਸ਼ ਹੋ ਜਾਂਦੇ ਹਨ, ਫੇਰ ਚੀਤਾ = ਚਿੱਤ ਵੀ ਮਾਇਆ ਦੀ ਇੱਛਾ ਰੂਪ ਮੈਲ **ਵਾ:** ਮਲ, ਵਿਖੇਪ, ਅਵਰਨ ਦੀ ਮਲੀਨਤਾਈ ਤੋਂ ਰਹਿਤ ਨਿਰਮਲ = ਉੱਜਲ ਭਏ = ਹੋ ਜਾਂਦਾ ਹੈ ॥੧॥ਰਹਾਉ॥

**ਐਸੀ ਭਗਤਿ ਗੋਵਿੰਦ ਕੀ; ਕੀਟਿ ਹਸਤੀ ਜੀਤਾ ॥**

(ਗੋ + ਵਿੰਦ) ਗੋ = ਇੰਦ੍ਰੀਆਂ ਦੇ ਵਿੰਦ = ਪ੍ਰਕਾਸ਼ਕ ਪ੍ਰਭੂ ਦੀ ਐਸੀ = ਅਜਿਹੀ ਅਸਚਰਜ ਪ੍ਰੇਮਾ ਭਗਤਿ = ਭਗਤੀ ਹੈ, ਜਿਸ ਦੀ ਬਰਕਤ ਨਾਲ ਕੀਟਿ = ਕੀੜੀ ਦੀ ਨਿਆਈਂ ਨਿਮਰਤਾ, ਵਿਵੇਕ ਨੇ ਹਾਥੀ ਦੀ ਨਿਆਈਂ ਬਲਵਾਨ ਹੰਕਾਰ ਨੂੰ ਜਿੱਤਣਾ ਕੀਤਾ ਹੈ **ਵਾ:** ਕੀੜੀ ਦੀ ਨਿਆਈਂ ਅਲਪੱਗ ਜੀਵ ਨੇ ਹਾਥੀ ਦੀ ਨਿਆਈਂ ਮਨ ਨੂੰ ਜਿੱਤ ਲਿਆ ਹੈ।

**ਜੋ ਜੋ ਕੀਨੋ ਆਪਨੋ; ਤਿਸੁ ਅਭੈ ਦਾਨੁ ਦੀਤਾ ॥੨॥**

ਜੋ ਜੋ = ਜਿਹੜਾ ਜਿਹੜਾ ਵੀ ਪਰਮੇਸ਼ਰ ਨੇ ਆਪਨੋ = ਆਪ ਦਾ ਸੇਵਕ ਬਣਾਉਣਾ ਕੀਤਾ ਹੈ, ਤਿਸੁ = ਉਸਨੂੰ ਅਭੈ = ਨਿਰਭੈਤਾ ਦਾ ਦਾਨ ਦੇਣਾ ਕੀਤਾ ਹੈ ॥੨॥

**ਸਿੰਘੁ ਬਿਲਾਈ ਹੋਇ ਗਇਓ; ਤ੍ਰਿਣੁ ਮੇਰੁ ਦਿਖੀਤਾ ॥**

ਹੰਕਾਰ ਰੂਪੀ ਸਿੰਘੁ = ਸ਼ੇਰ ਨਿਮਰਤਾ ਰੂਪੀ ਬਿਲਾਈ = ਬਿੱਲੀ ਰੂਪ ਹੋ ਗਿਆ ਹੈ, ਕੱਖ ਦੀ ਨਿਆਈਂ ਅਲਪੱਗ ਜੀਵ ਬ੍ਰਹਮ ਰੂਪੀ ਸੁਮੇਰ ਪਰਬਤ ਨੂੰ ਦੇਖਣ ਵਾਲਾ ਹੋ ਜਾਂਦਾ ਹੈ **ਵਾ:** ਬਿੱਲੀ ਦੀ ਨਿਆਈਂ ਜੋ ਜਮਾਂ ਦੇ ਭੈ ਵਿਚ ਘਿਰੇ ਹੋਏ ਸਨ, ਉਹ ਬ੍ਰਹਮ ਗਿਆਨ ਪਾ ਕੇ ਸ਼ੇਰ ਦੀ ਨਿਆਈਂ ਬਲਵਾਨ ਹੋ ਗਏ।

**ਸ੍ਰਮੁ ਕਰਤੇ ਦਮ ਆਢ ਕਉ; ਤੇ ਗਨੀ ਧਨੀਤਾ ॥੩॥**

ਜੋ ਆਢ = ਅੱਧੇ ਦਮ = ਸ੍ਵਾਸ ਕਉ = ਦੇ ਵਿਚ ਸ੍ਰਮੁ = ਮਿਹਨਤ, ਮਿੰਨਤ ਜੋਦੜੀ ਕਰਦੇ ਰਹਿੰਦੇ ਹਨ, ਤੇ = ਉਹ ਧਨਵਾਨ ਗਿਣੇ ਗਏ ਹਨ ॥੩॥

**ਕਵਨ ਵਡਾਈ ਕਹਿ ਸਕਉ; ਬੇਅੰਤ ਗੁਨੀਤਾ ॥**

ਇਸ ਪ੍ਰਕਾਰ ਸਾਧਸੰਗਤ ਦੀ ਕਵਨ = ਕਿਹੜੀ ਕਿਹੜੀ ਮਹਿਮਾ ਕਹਿ = ਆਖ ਸਕਉ = ਸਕੀਏ ਬੇਅੰਤ = ਅਨੰਤ ਗੁਨੀਤਾ = ਗੁਣ ਹਨ।

**ਕਰਿ ਕਿਰਪਾ, ਮੋਹਿ ਨਾਮੁ ਦੇਹੁ; ਨਾਨਕ ਦਰ ਸਰੀਤਾ ॥੪॥੭॥੩੭॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਸਾਧ ਸੰਗਤ ਵਿਚ ਇਹੋ ਅਰਦਾਸ ਕਰਦੇ ਹਾਂ ਕਿ ਹੇ ਮਹਾਰਾਜ ! ਮੇਰੇ ਉਪਰ ਆਪਣੀ ਕਿਰਪਾ = ਮਿਹਰ ਕਰਕੇ ਆਪਣਾ ਨਾਮ ਦੇਹੁ = ਦੇਣਾ ਕਰੋ, ਮੈਂ ਆਪ ਜੀ ਦੇ ਦਰ ਦਾ ਸਰੀਤਾ = ਗੋੱਲਾ ਹਾਂ ॥੪॥੭॥੩੭॥

# ਬਿਲਾਵਲੁ ਮਹਲਾ ੫ ॥

## ਅਹੰਬੁਧਿ ਪਰ ਬਾਦ ਨੀਤ; ਲੋਭ ਰਸਨਾ ਸਾਦਿ ॥

(‘ਅਹੰ-ਬੁਧਿ’ ਉਚਾਰਣ ਹੈ, ਦੂਸਰਾ ਪਾਠ ‘ਪਰਬਾਦ’ ਇਕੱਠਾ ਹੈ)

ਜੀਵ ਅਹੰਬੁਧਿ = ਹੰਕਾਰ ਵਾਲੀ ਬੁੱਧੀ ਕਰਕੇ ਨੀਤ = ਨਿਤਾਪ੍ਰਤੀ ਪਰ = ਵਿਸ਼ੇਸ਼ ਕਰਕੇ **ਵਾ:** ਪਰ = ਪਰਾਇਆਂ ਨਾਲ ਬਾਦ = ਝਗੜਾ ਕਰਦਾ ਰਹਿੰਦਾ ਹੈ **ਵਾ:** ਹੋਰਨਾਂ ਦੀ ਪਰਬਾਦ = ਝੂਠੀ ਬਦਨਾਮੀ ਕਰਦਾ ਰਹਿੰਦਾ ਹੈ ਅਤੇ ਉਸਦੀ ਰਸਨਾ = ਜੀਭਾ ਪਦਾਰਥਾਂ ਦੇ ਲੋਭ = ਲਾਲਚ ਕਰਕੇ ਸਾਦਿ = ਸੁਆਦਾਂ ਵਿਚ ਹੀ ਲੱਗੀ ਰਹਿੰਦੀ ਹੈ।

## ਲਪਟਿ ਕਪਟਿ ਗ੍ਰਿਹਿ ਬੇਧਿਆ; ਮਿਥਿਆ ਬਿਖਿਆਦਿ ॥੧॥

ਜੋ ਮਿਥਿਆ = ਝੂਠੇ ਬਿਖਿਆਦਿ = ਵਿਸ਼ੇ ਆਦਿ ਹਨ, ਕਪਟਿ = ਕਪਟੀ ਜੀਵ ਉਨ੍ਹਾਂ ਵਿਚ ਲਪਟਿ = ਲੰਪਟ ਹੋ ਕੇ ਗ੍ਰਿਹਿ = ਘਰ ਵਿਚ ਬੇਧਿਆ = ਵਿੰਨ੍ਹਿਆ ਹੋਇਆ ਹੈ **ਅਥਵਾ** ਕਪਟ = ਛਲ ਕਰਨ ਦੇ ਵਿਚ ਹਰ ਸਮੇਂ ਲੰਪਟ ਰਹਿੰਦਾ ਹੈ, ਪ੍ਰਤੱਖ ਘਰ **ਵਾ:** ਸਰੀਰ ਰੂਪ ਘਰ ਦੇ ਧੰਧਿਆਂ ਵਿਚ ਹੀ ਬੱਝਾ ਰਹਿੰਦਾ ਹੈ ਅਤੇ ਮਿਥਿਆ = ਝੂਠੇ ਹੀ ਬਿਖਿਆਦਿ = ਵਿਸ਼ਿਆਂ ਆਦਿਕ ਵਿਚ ਫਸਿਆ ਰਹਿੰਦਾ ਹੈ ॥੧॥

## ਐਸੀ ਪੇਖੀ ਨੇਤ੍ਰ ਮਹਿ; ਪੂਰੇ ਗੁਰ ਪਰਸਾਦਿ ॥

ਪੂਰੇ = ਪੂਰਨ ਗੁਰੂ ਸਾਹਿਬ ਜੀ ਦੀ ਪਰਸਾਦਿ = ਕਿਰਪਾ ਦੁਆਰਾ ਜੀਵਾਂ ਦੀ ਐਸੀ = ਅਜਿਹੀ ਹਾਲਤ ਅਸੀਂ ਨੇਤ੍ਰ = ਅੱਖਾਂ ਮਹਿ = ਵਿਚ ਪੇਖੀ = ਵੇਖਣਾ ਕੀਤੀ ਹੈ।

## ਰਾਜ ਮਿਲਖ ਧਨ ਜੋਬਨਾ; ਨਾਮੈ ਬਿਨੁ ਬਾਦਿ ॥੧॥ਰਹਾਉ॥

ਰਾਜ ਭਾਗ, ਮਿਲਖ = ਜਗੀਰ, ਧਨ = ਰੋਕੜੀ ਅਤੇ ਜੋਬਨਾ = ਜਵਾਨੀ ਅਦਿਕ ਪ੍ਰਭੂ ਦੇ ਨਾਮੈ = ਨਾਮ ਤੋਂ ਬਿਨੁ = ਬਗ਼ੈਰ ਬਾਦਿ = ਵਿਅਰਥ ਹੀ ਹਨ ॥੧॥ਰਹਾਉ॥

## ਰੂਪ ਧੂਪ ਸੋਗੰਧਤਾ; ਕਾਪਰ ਭੋਗਾਦਿ ॥

ਸੁੰਦਰ ਰੂਪ = ਸਰੂਪ, ਧੂਪ = ਸੁਗੰਧੀ ਵਾਲੇ ਪਦਾਰਥਾਂ ਦਾ ਧੂੰਆ, ਸੋਗੰਧਤਾ = ਖ਼ੁਸ਼ਬੂ, ਸੁੰਦਰ ਚਮਕੀਲੇ ਕਾਪਰ = ਕੱਪੜੇ ਅਤੇ ਭੋਗਾਦਿ = ਖਾਣ ਵਾਲੇ ਪਦਾਰਥ **ਵਾ:** ਵਿਸ਼ੇ ਭੋਗ ਆਦਿਕ।

## ਮਿਲਤ ਸੰਗਿ ਪਾਪਿਸਟ ਤਨ; ਹੋਏ ਦੁਰਗਾਦਿ ॥੨॥

ਇਹ ਸਾਰੇ ਉਪਰੋਕਤ ਪਦਾਰਥ ਪਾਪਿਸਟ = ਮਹਾਂ ਪਾਪੀ ਪੁਰਸ਼ ਦੇ ਤਨ = ਸਰੀਰ ਦੇ ਸੰਗਿ = ਨਾਲ ਮਿਲਤ = ਮਿਲਣ ਕਰਕੇ ਦੁਰਗਾਦਿ = ਦੁਰਗੰਧੀ ਵਾਲੇ ਹੋਏ = ਹੋ ਜਾਂਦੇ ਹਨ ॥੨॥

## ਫਿਰਤ ਫਿਰਤ ਮਾਨੁਖੁ ਭਇਆ; ਖਿਨ ਭੰਗਨ, ਦੇਹਾਦਿ ॥

ਇਹ ਜੀਵ ਚੌਰਾਸੀ ਲੱਖ ਜੂਨਾਂ ਵਿਚ ਫਿਰਤ ਫਿਰਤ = ਫਿਰਦਾ ਫਿਰਦਾ ਪ੍ਰਭੂ ਕਿਰਪਾ ਦੁਆਰਾ ਦੁਰਲੱਭ ਮਾਨੁਖੁ = ਮਨੁੱਖਾ ਸਰੀਰ ਨੂੰ ਪ੍ਰਾਪਤ ਭਇਆ = ਹੋਇਆ ਹੈ, ਜੋ ਦੇਹਾਦਿ = ਸਰੀਰ ਵੀ ਇਕ ਖਿਨ = ਛਿਨ ਵਿਚ ਹੀ ਭੰਗਨ = ਨਾਸ਼ ਹੋ ਜਾਣ ਵਾਲਾ ਹੈ।

## ਇਹ ਅਉਸਰ ਤੇ ਚੂਕਿਆ; ਬਹੁ ਜੋਨਿ ਭ੍ਰਮਾਦਿ ॥੩॥

ਜੇਕਰ ਇਹ ਮਨੁੱਖਾ ਜਨਮ ਦੇ ਅਉਸਰ = ਸਮੇਂ ਵਿਚ ਪ੍ਰਭੂ ਤੇ = ਤੋਂ ਚੂਕਿਆ = ਚੁੱਕਿਆ, ਖੁੰਝਿਆ ਰਿਹਾ ਤਾਂ ਫੇਰ ਬਹੁ = ਬੇਅੰਤ ਜੋਨਿ = ਜੂਨੀਆਂ ਵਿਚ ਭ੍ਰਮਾਦਿ = ਭਰਮਦਾ ਰਹੇਗਾ ॥੩॥

## ਪ੍ਰਭ ਕਿਰਪਾ ਤੇ ਗੁਰ ਮਿਲੇ; ਹਰਿ ਹਰਿ ਬਿਸਮਾਦ ॥

ਪ੍ਰਭ = ਪਰਮੇਸ਼ਰ ਦੀ ਕਿਰਪਾ = ਮਿਹਰ ਤੇ = ਤੋਂ ਜਿਸ ਨੂੰ ਗੁਰੂ ਮਿਲੇ = ਪ੍ਰਾਪਤ ਹੋ ਜਾਂਦਾ ਹੈ, ਉਹ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਪ੍ਰਾਪਤ ਕਰਕੇ ਬਿਸਮਾਦ = ਅਸਚਰਜ ਰੂਪ ਹੀ ਹੋ ਜਾਂਦਾ ਹੈ।

## ਸੂਖ ਸਹਜ ਨਾਨਕ ਆਨੰਦ; ਤਾ ਕੈ ਪੂਰਨ ਨਾਦ ॥੪॥੮॥੩੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੂੰ ਸਹਜ = ਸ਼ਾਂਤ ਰੂਪ ਦਾ ਸੂਖ = ਸੁੱਖ **ਵਾ:** ਅਚੁੱਤ ਸੁੱਖ ਤੇ ਅਨੰਦ ਪ੍ਰਾਪਤ ਹੋਇਆ ਹੈ ਅਤੇ ਤਾ = ਉਸ ਕੈ = ਦੇ ਜੱਸ ਰੂਪੀ ਪੂਰਨ ਨਾਦ = ਵਾਜੇ ਵੱਜਦੇ ਹਨ **ਵਾ:** (ਨ + ਆਦਿ) ਜਿਸ ਆਦਿ = ਮੁੱਢ ਸਰੂਪ ਬ੍ਰਹਮ ਦਾ ਅੰਤ ਨ = ਨਹੀਂ ਹੈ, ਉਸ ਪੂਰਨ ਬ੍ਰਹਮ ਨੂੰ ਪਾਉਣਾ ਕੀਤਾ ਹੈ **ਵਾ:** ਉਸਦੇ ਅੰਦਰ ਪੂਰਨ ਬ੍ਰਹਮ ਦਾ ਨਾਦ = ਸ਼ਬਦ ਵੱਸਿਆ ਹੋਇਆ ਹੈ ॥੪॥੮॥੩੮॥

## ਬਿਲਾਵਲੁ ਮਹਲਾ ੫ ॥

## ਚਰਨ ਭਏ ਸੰਤ ਬੋਹਿਥਾ; ਤਰੇ ਸਾਗਰੁ ਜੇਤ ॥

ਹੇ ਭਾਈ ! ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ **ਵਾ:** ਗੁਰੂ ਸਾਹਿਬ ਜੀ ਦੇ ਚਰਣ ਕਮਲ ਬੋਹਿਥਾ = ਜਹਾਜ਼ ਦੀ ਨਿਆਈਂ ਬਣੇ ਭਏ = ਹੋਏ ਹਨ, ਜੇਤ = ਜਿਸ ਦੇ ਆਸਰੇ **ਵਾ:** ਕਾਮਾਦਿਕ ਵਿਕਾਰਾਂ ਨੂੰ ਜੇਤ = ਜਿੱਤ ਕੇ ਅਨੇਕਾਂ ਜੀਵ ਸੰਸਾਰ ਸਾਗਰੁ = ਸਮੁੰਦ੍ਰ ਨੂੰ ਤਰੇ = ਤਰ ਗਏ ਹਨ।

## ਮਾਰਗ ਪਾਏ ਉਦਿਆਨ ਮਹਿ; ਗੁਰਿ ਦਸੇ ਭੇਤ ॥੧॥

ਉਨ੍ਹਾਂ ਪੁਰਖਾਂ ਨੂੰ ਗੁਰੂ ਸਾਹਿਬ ਜੀ ਨੇ ਸੰਸਾਰ ਰੂਪੀ ਉਦਿਆਨ = ਉਜਾੜ ਮਹਿ = ਵਿੱਚੋਂ ਕੱਢ ਕੇ ਭਗਤੀ ਸਹਿਤ ਗਿਆਨ ਦੇ ਮਾਰਗ = ਰਸਤੇ 'ਤੇ ਪਾਏ = ਪਾ ਦਿੱਤਾ ਹੈ, ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਨਾਮ ਸਿਮਰਨ ਦੇ ਭੇਤ = ਰਾਜ ਦਸੇ = ਦੱਸ ਦਿੱਤੇ ਹਨ ॥੧॥

## ਹਰਿ ਹਰਿ ਹਰਿ ਹਰਿ ਹਰਿ ਹਰੇ; ਹਰਿ ਹਰਿ ਹਰਿ ਹੇਤ ॥

***ਪਹਿਲਾ ਅਰਥ :*** ਜੋ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ, ਸ੍ਰਵਣ ਦੇ ਪਰਮਾਣਗਤ ਸੰਸੇ ਨੂੰ ਹਰਿ = ਹਰਨ ਵਾਲਾ, ਮੰਨਣ ਦੇ ਪ੍ਰਮੇਯਗਤ ਸੰਸੇ ਨੂੰ ਹਰਿ = ਹਰਨ ਵਾਲਾ ਅਤੇ ਨਿਧਿਆਸਣ ਦੇ ਵਿਪਰਜੇ ਸੰਸੇ ਨੂੰ ਹਰੇ = ਨਾਸ਼ ਕਰਨ ਵਾਲਾ ਹੈ, ਉਸ ਹਰਿ = ਹਰੀ ਦੇ ਹਰਿ ਹਰਿ ਨਾਮ ਵਿਚ ਹੇਤ = ਪ੍ਰੇਮ ਕਰੋ।

***ਦੂਸਰਾ ਅਰਥ :*** ਨੇਤ੍ਰਾਂ ਨਾਲ ਹਰਿ ਹਰਿ ਪਰਮੇਸ਼ਰ ਦਾ ਦਰਸ਼ਨ ਕਰੋ, ਰਸਨਾ ਨਾਲ ਹਰਿ ਹਰਿ ਪਰਮੇਸ਼ਰ ਦਾ ਜੱਸ ਕਰੋ, ਕੰਨਾਂ ਨਾਲ ਹਰਿ ਹਰੇ ਪਰਮੇਸ਼ਰ ਦਾ ਜੱਸ ਸੁਣੋ, ਸਰੀਰ ਕਰਕੇ ਹਰੀ ਵਿਚ ਪ੍ਰੇਮ ਕਰੋ, ਮਨ ਕਰਕੇ ਹਰੀ ਵਿਚ ਪ੍ਰੇਮ ਕਰੋ ਅਤੇ ਬਾਣੀ ਕਰਕੇ ਵੀ ਹਰੀ ਵਿਚ ਹੇਤ = ਪ੍ਰੇਮ ਕਰੋ।

***ਤੀਸਰਾ ਅਰਥ :*** ਹਰਿ = ਹਾਥੀ ਨੂੰ ਹਰਿ = ਤੰਦੂਏ ਨੇ ਹਰਿ = ਪਾਣੀ ਵਿੱਚੋਂ ਆਪਣੀਆਂ ਤਾਰਾਂ ਪਾ ਕੇ ਹੇਠਾਂ ਖਿੱਚ ਲਿਆ ਸੀ, ਤਦੋਂ ਹਾਥੀ ਨੇ ਭਗਵਾਨ ਨੂੰ ਹਰਿ = ਕੌਲ ਫੁੱਲ ਭੇਂਟ ਕਰ ਕੇ ਬਚਾਉਣ ਲਈ ਬੇਨਤੀ ਕੀਤੀ ਤਾਂ ਹਰਿ = ਪਰਮੇਸ਼ਰ ਨੇ ਲੱਛਮੀ ਆਦਿ ਨੂੰ ਹਰਿ = ਤਿਆਗ ਕੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤਾਰਾਂ ਨੂੰ ਹਰੇ = ਨਾਸ਼ ਕੀਤਾ ਸੀ, ਉਸ ਹਰੀ ਪਰਮੇਸ਼ਰ ਦੇ ਨਾਲ ਹੇਤ = ਪ੍ਰੇਮ ਕਰੋ।

## ਊਠਤ ਬੈਠਤ ਸੋਵਤੇ; ਹਰਿ ਹਰਿ ਹਰਿ ਚੇਤ ॥੧॥ਰਹਾਉ॥

ਊਠਤ = ਉੱਠਦਿਆਂ, ਬੈਠਤ = ਬੈਠਦਿਆਂ ਸੋਵਤੇ = ਸੁੱਤਿਆਂ **ਵਾ:** ਦੁਨੀਆਂ ਵੱਲੋਂ ਉੱਠਦਿਆਂ ਭਾਵ ਉਪਰਾਮ ਹੁੰਦਿਆਂ, ਨਿਰਵਿਕਲਪ ਸਮਾਧੀ ਵਿਚ ਬੈਠਦਿਆਂ ਅਤੇ ਸੰਸਾਰ ਨੂੰ ਅਭਾਵ ਜਾਣ ਕੇ ਜਾਂ ਪੰਜਵੀਂ ਪਦਾਰਥ ਅਭਾਵਨੀ ਭੂਮਿਕਾ ਇਸਥਿਤ ਹੋਣ ਰੂਪ ਸੋਵਤੇ = ਸੌਣ ਲੱਗਿਆਂ ਹਮੇਸ਼ਾਂ ਹਰਿ = ਹਰੇ ਭਰੇ ਕਰਨ ਵਾਲੇ ਹਰਿ ਹਰਿ ਪਰਮੇਸ਼ਰ ਨੂੰ ਚੇਤ = ਯਾਦ ਕਰੋ ॥੧॥ਰਹਾਉ॥

## ਪੰਚ ਚੋਰ ਆਗੈ ਭਗੇ; ਜਬ ਸਾਧਸੰਗੇਤ ॥

ਜਬ = ਜਦੋਂ ਸਾਧਸੰਗੇਤ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ, ਉਸ ਵੇਲੇ ਪੰਚ ਚੋਰ = ਪੰਜ ਤਸਕਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਆਗੈ = ਅੱਗੇ ਲੱਗ ਕੇ ਭਗੇ = ਭੱਜ ਜਾਂਦੇ ਹਨ।

## ਪੂੰਜੀ ਸਾਬਤੁ ਘਣੋ ਲਾਭੁ; ਗ੍ਰਿਹਿ ਸੋਭਾ ਸੇਤ ॥੨॥

ਇਸ ਕਰਕੇ ਗੁਰਮੁਖ ਜਨਾਂ ਦੀ ਸ੍ਵਾਸਾਂ ਰੂਪੀ ਪੂੰਜੀ = ਰਾਸ਼ੀ ਸਾਬਤੁ = ਪੂਰਨ ਰਹਿ ਆਈ ਹੈ, ਬ੍ਰਹਮ ਗਿਆਨ, ਮੁਕਤੀ ਰੂਪੀ ਘਣੋ = ਬਹੁਤ ਲਾਭੁ = ਨਫ਼ਾ ਪ੍ਰਾਪਤ ਹੋਇਆ ਹੈ, ਜਿਸ ਕਰਕੇ ਉਹ ਪ੍ਰਲੋਕ ਗ੍ਰਿਹਿ = ਘਰ ਵਿਚ ਸੋਭਾ = ਵਡਿਆਈ ਦੇ ਸੇਤ = ਸਮੇਤ ਜਾਣਗੇ **ਵਾ:** ਸੇਤ = ਉੱਜਲ ਸ਼ੋਭਾ ਵਾਲਾ ਸਰੀਰ ਰੂਪੀ ਘਰ ਹੋ ਜਾਂਦਾ ਹੈ **ਵਾ:** ਤੁਰੀਆ ਪਦ ਰੂਪੀ ਘਰ ਵਿਚ ਇਸਥਿਤ ਹੋ ਕੇ ਪਰਮੇਸ਼ਰ ਦੀ ਭਗਤੀ ਰੂਪੀ ਸ਼ੋਭਾ ਦੁਆਰਾ ਸੰਸਾਰ ਰੂਪੀ ਦਰਿਆ ਤੋਂ ਪਾਰ ਹੋਣ ਲਈ ਨਾਮ ਰੂਪ ਸੇਤ = ਪੁਲ ਉੱਪਰ ਚੜ੍ਹ ਕੇ ਪਾਰ ਹੋ ਜਾਂਦੇ ਹਨ ॥੨॥

## ਨਿਹਚਲ ਆਸਣੁ ਮਿਟੀ ਚਿੰਤ; ਨਾਹੀ ਡੋਲੇਤ ॥

ਜਿਨ੍ਹਾਂ ਦਾ ਚਿੱਤ ਰੂਪੀ ਆਸਣ ਨਿਹਚਲ = ਅਚੱਲ ਹੋ ਗਿਆ ਹੈ, ਉਨ੍ਹਾਂ ਦੀ ਸਭ ਚਿੰਤ = ਸੋਚ ਮਿਟੀ = ਨਵਿਰਤ, ਮਿਟ ਜਾਂਦੀ ਹੈ ਅਤੇ ਉਹ ਮੁੜ ਪਦਾਰਥਾਂ ਕਰਕੇ ਡੋਲੇਤ = ਡੋਲਦੇ ਨਹੀਂ ਹਨ।

## ਭਰਮੁ ਭੁਲਾਵਾ ਮਿਟਿ ਗਇਆ; ਪ੍ਰਭ ਪੇਖਤ ਨੇਤ ॥੩॥

ਉਨ੍ਹਾਂ ਦਾ ਭਰਮ ਕਰਕੇ ਪੈਦਾ ਹੋਣ ਵਾਲਾ ਸੰਸਾਰ ਦਾ ਭੁਲਾਵਾ = ਭੁਲੇਖਾ ਮਿਟਿ = ਨਵਿਰਤ ਹੋ ਗਇਆ = ਗਿਆ ਹੈ, ਕਿਉਂਕਿ ਉਨ੍ਹਾਂ ਨੇ ਨੇਤ = ਨਿਤਾਪ੍ਰਤੀ ਪ੍ਰਭ = ਪਰਮੇਸ਼ਰ ਨੂੰ ਆਪਣੇ ਪ੍ਰਤੱਖ, ਮਨ ਬੁੱਧ, ਪ੍ਰੋਖ-ਅਪ੍ਰੋਖ ਗਿਆਨ ਰੂਪੀ ਨੇਤ = ਨੇਤ੍ਰਾਂ ਨਾਲ ਪੇਖਤ = ਵੇਖ ਲਿਆ ਹੈ ॥੩॥

## ਗੁਣ ਗਭੀਰ ਗੁਨ ਨਾਇਕਾ; ਗੁਣ ਕਹੀਅਹਿ ਕੇਤ ॥

ਹੇ ਗੁਣਾਂ ਦੇ ਗਭੀਰ = ਅਥਾਹ ਸਮੁੰਦ੍ਰ, ਗੁਣਾਂ ਦੇ ਨਇਕਾ = ਮਾਲਕ, ਪ੍ਰੇਰਕ ਪ੍ਰਭੂ ! ਤੇਰੇ ਕੇਤ = ਕਿਤਨੇ

ਕੁ ਗੁਣ ਕਹੀਅਹਿ = ਕਹਿਣਾ ਕਰੀਏ ਭਾਵ ਬੇਅੰਤ ਗੁਣ ਹਨ **ਵਾ:** ਤੂੰ ਗੁਣਾਂ ਦਾ ਕੇਤ = ਨਿਸ਼ਾਨ, ਘਰ ਕਿਹਾ ਜਾਂਦਾ ਹੈਂ।

## ਨਾਨਕ ਪਾਇਆ ਸਾਧਸੰਗਿ; ਹਰਿ ਹਰਿ ਅੰਮ੍ਰਿਤ ॥੪॥੯॥੩੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ = ਅੰਮ੍ਰਿਤ ਨੂੰ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕਰਕੇ ਹੀ ਪਾਇਆ = ਪ੍ਰਾਪਤ ਕੀਤਾ ਹੈ ॥੪॥੯॥੩੯॥

## ਬਿਲਾਵਲੁ ਮਹਲਾ ੫ ॥

## ਬਿਨੁ ਸਾਧੂ ਜੋ ਜੀਵਨਾ; ਤੇਤੋ ਬਿਰਥਾਰੀ ॥

ਸਾਧੂ = ਮਹਾਤਮਾਂ ਜਨਾਂ ਦੀ ਸੰਗਤ ਤੋਂ ਬਿਨੁ = ਬਗ਼ੈਰ ਜੋ = ਜਿਹੜਾ ਜੀਵਨਾ = ਜਿਉਣਾ ਹੈ, ਤੇਤੋ = ਉਤਨੀ ਉਮਰ ਹੀ ਬਿਰਥਾਰੀ = ਵਿਅਰਥ ਹੈ।

## ਮਿਲਤ ਸੰਗਿ ਸਭਿ ਭ੍ਰਮ ਮਿਟੇ; ਗਤਿ ਭਈ ਹਮਾਰੀ ॥੧॥

ਸਾਧੂਆਂ ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲਤ = ਮਿਲਣ ਕਰਕੇ ਸਭਿ = ਸਾਰੇ ਭ੍ਰਮ = ਸੰਸੇ ਮਿਟੇ = ਨਵਿਰਤ, ਦੂਰ ਹੋ ਗਏ ਹਨ ਅਤੇ ਹਮਾਰੀ = ਸਾਡੀ ਤਮਾਮ ਜੀਵਾਂ ਦੀ ਗਤਿ = ਕਲਿਆਣ ਭਈ = ਹੋਈ ਹੈ ॥੧॥

## ਜਾ ਦਿਨ ਭੇਟੇ ਸਾਧ ਮੋਹਿ; ਉਆ ਦਿਨ ਬਲਿਹਾਰੀ ॥

ਜਾ = ਜਿਸ ਦਿਨ ਮੋਹਿ = ਮੈਨੂੰ ਸਾਧ = ਮਹਾਤਮਾ ਜਨ ਭੇਟੇ = ਮਿਲੇ ਹਨ, ਮੈਂ ਉਆ = ਉਸ ਦਿਨ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ।

## ਤਨੁ ਮਨੁ ਅਪਨੋ ਜੀਅਰਾ; ਫਿਰਿ ਫਿਰਿ ਹਉ ਵਾਰੀ ॥੧॥ਰਹਾਉ॥

ਆਪਣਾ ਤਨੁ = ਸਰੀਰ, ਮਨੁ = ਹਿਰਦਾ ਅਤੇ ਜੀਅਰਾ = ਜ਼ਿੰਦਗੀ ਹਉ = ਮੈਂ ਫਿਰਿ ਫਿਰਿ = ਪੁਨਾ ਪੁਨਾ ਵਾਰੀ = ਵਾਰਨਾ ਕਰਦਾ ਹਾਂ ॥੧॥ਰਹਾਉ॥

## ਏਤ ਛਡਾਈ ਮੋਹਿ ਤੇ; ਇਤਨੀ ਦ੍ਰਿੜਤਾਰੀ ॥

ਮਹਾਤਮਾਂ ਜਨਾਂ ਨੇ ਏਤ = ਇਤਨੀ ਕੁ ਅਪਣੱਤ ਵਾਲੀ ਗੱਲ ਮੋਹਿ = ਮੇਰੇ ਤੇ = ਤੋਂ ਛਡਾਈ = ਛੁਡਾ ਦਿੱਤੀ ਹੈ ਅਤੇ ਇਤਨੀ ਕੁ ਭਗਤੀ, ਨਿਮਰਤਾ ਦ੍ਰਿੜਤਾਰੀ = ਦ੍ਰਿੜ੍ਹ ਕਰਵਾ ਦਿੱਤੀ ਹੈ।

## ਸਗਲ ਰੇਨ ਇਹੁ ਮਨੁ ਭਇਆ; ਬਿਨਸੀ ਅਪ ਧਾਰੀ ॥੨॥

ਜਿਸ ਕਰਕੇ ਮੇਰਾ ਇਹ ਮਨ ਸਗਲ = ਸਾਰਿਆਂ ਦੀ ਰੇਨ = ਧੂੜੀ ਭਇਆ = ਹੋ ਗਿਆ ਹੈ ਅਤੇ ਅਪ = ਆਪਣੀ ਧਾਰੀ = ਧਾਰਨ ਕੀਤੀ **ਵਾ:** ਅਪਧਾਰੀ = ਅਪਣੱਤ ਵੀ ਬਿਨਸੀ = ਨਾਸ਼ ਹੋ ਗਈ ਹੈ ॥੨॥

## ਨਿੰਦ ਚਿੰਦ ਪਰ ਦੂਖਨਾ; ਏ ਖਿਨ ਮਹਿ ਜਾਰੀ ॥

ਨਿੰਦ = ਅਪਕੀਰਤੀ, ਚਿੰਦ = ਚਿੰਤਾ ਅਤੇ ਪਰ = ਪਰਾਇਆਂ ਵਿਚ ਦੂਖਨਾ = ਦੋਸ਼ ਕੱਢਣੇ, ਏ = ਇਹ ਸਭ ਔਗੁਣ ਇਕ ਖਿਨ = ਛਿਨ ਮਹਿ = ਵਿਚ ਜਾਰੀ = ਸਾੜ ਦਿੱਤੇ ਹਨ।

**ਨੋਟ :** ਉਪਰੋਕਤ ਦੂਜੇ ਪਦ ਦੀ ਪਹਿਲੀ ਪੰਗਤੀ "ਏਤ ਛਡਾਈ ਮੋਹਿ ਤੇ" ਦਾ ਉੱਤਰ ਇਸ ਪੰਗਤੀ ਵਿਚ ਖੋਲ੍ਹ ਕੇ ਦੱਸ ਦਿੱਤਾ ਹੈ ਅਤੇ "ਇਤਨੀ ਦ੍ਰਿੜਤਾਰੀ" ਦਾ ਖ਼ੁਲਾਸਾ ਅਗਲੀ ਪੰਗਤੀ ਵਿਚ ਕਰਦੇ ਹਨ, ਉਥੇ ਅਪਣੱਤ, ਭਗਤੀ ਤੇ ਨਿਮਰਤਾ ਪਦ ਅਧਿਆਹਾਰ ਕੀਤੇ ਗਏ ਹਨ।

## ਦਇਆ ਮਇਆ ਅਰੁ ਨਿਕਟਿ ਪੇਖੁ; ਨਾਹੀ ਦੂਰਾਰੀ ॥੩॥

ਹਰੇਕ ਜੀਵ ਉਪਰ ਦਇਆ = ਮਿਹਰ, ਮਇਆ = ਕਿਰਪਾ ਦ੍ਰਿਸ਼ਟੀ ਰੱਖਣੀ ਅਰੁ = ਅਤੇ ਪ੍ਰਭੂ ਨੂੰ ਹਮੇਸ਼ਾਂ ਨਿਕਟਿ = ਨੇੜੇ ਆਪਣਾ ਆਤਮਾ ਰੂਪ ਕਰਕੇ ਪੇਖੁ = ਵੇਖਣਾ ਜੋ ਕਦੇ ਵੀ ਦੂਰਾਰੀ = ਦੂਰ ਨਹੀਂ ਹੈ ॥੩॥

## ਤਨ ਮਨ ਸੀਤਲ ਭਏ ਅਬ; ਮੁਕਤੇ ਸੰਸਾਰੀ ॥

ਅਸੀਂ ਅਬ = ਹੁਣ ਤਨ = ਸਰੀਰ ਤੇ ਮਨ = ਹਿਰਦੇ ਕਰਕੇ ਸੀਤਲ = ਸ਼ਾਂਤ ਭਏ = ਹੋਏ ਹਾਂ ਅਤੇ ਸੰਸਾਰੀ ਜਗਤ ਦੇ ਬੰਧਨਾਂ ਤੋਂ ਮੁਕਤੇ = ਛੁੱਟ ਗਏ ਹਾਂ।

## ਹੀਤ ਚੀਤ ਸਭ ਪ੍ਰਾਨ ਧਨ; ਨਾਨਕ ਦਰਸਾਰੀ ॥੪॥੧੦॥੪੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਚੀਤ = ਚਿੱਤ ਦਾ ਹੀਤ = ਪ੍ਰੇਮ, ਪ੍ਰਾਨ = ਸੁਆਸ, ਧਨ ਰੋਕੜੀ ਆਦਿ ਸਭ = ਸਾਰਾ ਕੁਝ ਪਰਮੇਸ਼ਰ ਦੇ ਦਰਸਾਰੀ = ਦਰਸ਼ਨਾਂ ਨੂੰ ਹੀ ਸਮਝਿਆ ਹੋਇਆ ਹੈ ॥੪॥੧੦॥੪੦॥

## ਬਿਲਾਵਲੁ ਮਹਲਾ ੫ ॥

## ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ ॥

ਹੇ ਪ੍ਰਭੂ ! ਮੈਂ ਤੇਰੇ ਦਾਸ = ਸੇਵਕ ਕੀ = ਦੀ ਟਹਲ = ਸੇਵਾ ਕਰਉ = ਕਰਦਾ ਰਹਾਂ ਅਤੇ ਆਪਣੇ ਬਾਲ = ਕੇਸਾਂ ਨਾਲ ਉਸ ਦੇ ਪਗ = ਚਰਨਾਂ ਨੂੰ ਝਾਰਉ = ਝਾੜਦਾ ਰਹਾਂ, ਭਾਵ ਤੇਰੇ ਸੇਵਕਾਂ ਨਾਲ ਅਤਿਅੰਤ ਪ੍ਰੇਮ ਕਰਾਂ।

ਜਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ ਅਤਿਅੰਤ ਨਿਮਰਤਾ ਦੀ ਜਾਚ ਸਿਖਾਈ ਹੈ, ਜਿਸ ਵੇਲੇ ਬਾਬਾ ਸ੍ਰੀ ਚੰਦ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸ ਮਿਲਣ ਵਾਸਤੇ ਆਏ ਸਨ, ਤਦੋਂ ਉਨ੍ਹਾਂ ਨੇ ਬਚਨ ਕੀਤਾ ਕਿ ਮਹਾਰਾਜ ਜੀ ਤੁਸੀਂ ਆਪਣਾ ਦਾੜ੍ਹਾ ਇਤਨਾ ਲੰਬਾ ਕਿਉਂ ਕੀਤਾ ਹੋਇਆ ਹੈ, ਤਦੋਂ ਨਿਮਰਤਾ ਤੇ ਸਾਦਗੀ ਦੇ ਪੁੰਜ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰੇਮ ਨਾਲ ਭਿੱਜ ਕੇ ਕਿਹਾ ਕਿ ਹੇ ਵੱਡੇ ਗੁਰੂ ਸਾਹਿਬਾਨ ਜੀ ਦੇ ਸਪੁੱਤਰ ਮਹਾਂਪੁਰਖੋ ਅਸੀਂ ਇਹ ਦਾੜ੍ਹਾ ਆਪ ਜੀ ਜੈਸੇ ਮਹਾਂਪੁਰਖਾਂ ਦੇ ਚਰਣ ਸਾਫ਼ ਕਰਨ ਲਈ ਵਧਾਇਆ ਹੋਇਆ ਹੈ, ਇਤਨਾ ਬਚਨ ਕਰਦਿਆਂ ਨਾਲ ਹੀ ਆਪਣਾ ਦਾੜ੍ਹਾ ਬਾਬਾ ਸ੍ਰੀ ਚੰਦ ਜੀ ਦੇ ਚਰਨਾਂ ਵੱਲ ਵਧਾ ਦਿੱਤਾ, ਤਦੋਂ ਬਾਬਾ ਸ੍ਰੀ ਚੰਦ ਜੀ ਨੇ ਰੋਕ ਦਿੱਤਾ ਅਤੇ ਨਮਸਕਾਰ ਕਰਕੇ ਕਿਹਾ ਕਿ ਇਸ ਵਡਿਆਈ ਅਤੇ ਨਿਮਰਤਾ ਦਾ ਸਦਕਾ ਹੀ ਆਪ ਗੁਰਤਾ ਗੱਦੀ ਉਪਰ ਬਿਰਾਜਮਾਨ ਹੋਏ ਹੋ।

## ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ ॥੧॥

ਮੈਂ ਆਪਣਾ ਮਸਤਕੁ = ਮੱਥਾ ਵੀ ਤੇਰੇ ਦਾਸਾਂ ਅੱਗੇ ਭੇਟ = ਅਰਪਨ ਕਰ ਦੇਉ = ਦੇਵਾਂ ਅਤੇ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਤੇਰੇ ਰਸਾਲ = ਸੁੰਦਰ ਗੁਣ ਸੁਨਉ = ਸੁਣਨਾ ਕਰਾਂ ॥੧॥

## ਤੁਮ ਮਿਲਤੇ ਮੇਰਾ ਮਨੁ ਜੀਓ; ਤੁਮ ਮਿਲਹੁ ਦਇਆਲ ॥

ਹੇ ਦਇਆਲ = ਦਇਆ ਦੇ ਘਰ ਪ੍ਰਭੂ ! ਤੁਮ = ਤੂੰ ਮੈਨੂੰ ਮਿਲਹੁ = ਮਿਲਣਾ ਕਰ, ਕਿਉਂਕਿ ਤੁਮ = ਤੇਰੇ ਮਿਲਤੇ = ਮਿਲਣ ਕਰਕੇ ਮੇਰਾ ਮਨੁ = ਹਿਰਦਾ ਜੀਓ = ਜਿਉਂਦਾ ਹੈ।

## ਨਿਸਿ ਬਾਸੁਰ ਮਨਿ ਅਨਦੁ ਹੋਤ; ਚਿਤਵਤ ਕਿਰਪਾਲ ॥੧॥ਰਹਾਉ॥

ਹੇ ਕਿਰਪਾਲ = ਕਿਰਪਾ ਦੇ ਘਰ ਪ੍ਰਭੂ ! ਤੇਰਾ ਚਿਤਵਤ = ਚਿੰਤਨ ਕਰਦਿਆਂ ਨਿਸਿ = ਰਾਤ, ਬਾਸੁਰ = ਦਿਨ ਸਾਡੇ ਮਨਿ = ਹਿਰਦੇ ਵਿਚ ਅਨਦੁ = ਅਨੰਦ ਪ੍ਰਾਪਤ ਹੋਤ = ਹੁੰਦਾ ਹੈ ॥੧॥ਰਹਾਉ॥

[ਅੰਗ ੮੧੧]

## ਜਗਤ ਉਧਾਰਨ ਸਾਧ ਪ੍ਰਭ; ਤਿਨ੍ ਲਾਗਹੁ ਪਾਲ ॥

ਹੇ ਪ੍ਰਭ = ਪਰਮੇਸ਼ਰ ! ਤੇਰੇ ਸਾਧ = ਸ੍ਰੇਸ਼ਟ ਮਹਾਤਮਾ ਜਨ ਜਗਤ = ਸੰਸਾਰ ਦਾ ਉਧਾਰਨ = ਉਧਾਰ ਕਰਨ ਲਈ ਨਿੱਤ ਅਵਤਾਰ ਰੂਪ ਹੋ ਕੇ ਆਉਂਦੇ ਹਨ, ਮੈਂ ਤਿਨ੍ = ਉਨ੍ਹਾਂ ਦੇ ਪਾਲ = ਪੱਲੇ ਭਾਵ ਸ਼ਰਨ ਵਿਚ ਲਾਗਹੁ = ਲੱਗਦਾ ਹਾਂ।

## ਮੋਕਉ ਦੀਜੈ ਦਾਨੁ ਪ੍ਰਭ; ਸੰਤਨ ਪਗ ਰਾਲ ॥੨॥

ਹੇ ਪ੍ਰਭ = ਪਰਮੇਸ਼ਰ ! ਮੋਕਉ = ਮੇਰੇ ਤਾਈਂ ਸੰਤਨ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਪਗ = ਚਰਨਾਂ ਦੀ ਰਾਲ = ਧੂੜੀ ਦਾ ਦਾਨ ਦੀਜੈ = ਦੇਣਾ ਕਰੋ ॥੨॥

## ਉਕਤਿ ਸਿਆਨਪ ਕਛੂ ਨਹੀ; ਨਾਹੀ ਕਛੁ ਘਾਲ ॥

ਹੇ ਪ੍ਰਭੂ ! ਮੇਰੇ ਕੋਲ ਸ਼ਾਸਤ੍ਰ ਆਦਿ ਦੀ ਉਕਤਿ = ਦਲੀਲ, ਬੁੱਧੀ ਦੀ ਸਿਆਨਪ = ਚਤੁਰਾਈ ਆਦਿ ਕੁਛ = ਕੁਝ ਵੀ ਨਹੀਂ ਹੈ ਅਤੇ ਨਾਹੀ = ਨਾ ਹੀ ਕਛੁ = ਕੁਝ ਸਾਡੀ ਸਰੀਰ ਕਰਕੇ ਕੋਈ ਘਾਲ = ਕਮਾਈ ਹੈ।

## ਭ੍ਰਮ ਭੈ ਰਾਖਹੁ ਮੋਹ ਤੇ; ਕਾਟਹੁ ਜਮ ਜਾਲ ॥੩॥

ਹੇ ਪ੍ਰਭੂ ! ਮੈਨੂੰ ਪੰਜ ਪ੍ਰਕਾਰ ਦੇ ਭਰਮ, ਸੱਤ ਪ੍ਰਕਾਰ ਦੇ ਭੈ = ਡਰ ਅਤੇ ਸਰੀਰਾਂ, ਸੰਬੰਧੀਆਂ ਆਦਿ ਦੇ ਮੋਹ = ਸਨੇਹ ਤੇ = ਤੋਂ ਬਚਾ ਕੇ ਰਾਖਹੁ = ਰੱਖਣਾ ਕਰੋ ਅਤੇ ਜਮ = ਜਮਦੂਤਾਂ ਦੀ ਜਾਲ = ਫਾਹੀ ਵੀ ਕਾਟਹੁ = ਕੱਟਣਾ ਕਰੋ ॥੩॥

## ਬਿਨਉ ਕਰਉ ਕਰੁਣਾਪਤੇ; ਪਿਤਾ ਪ੍ਰਤਿਪਾਲ ॥

('ਕਰੁਣਾ-ਪਤੇ' ਉਚਾਰਣ ਹੈ)

ਹੇ ਕਰੁਣਾਪਤੇ = ਮਿਹਰ ਕਰਨ ਵਾਲੇ ਪਤੀ ਪਰਮੇਸ਼ਰ ! ਹੇ ਸਰਬ ਦੇ ਪ੍ਰਤਿਪਾਲ = ਪਾਲਕ ਪਿਤਾ ਸਰੂਪ ਪ੍ਰਭੂ ! ਮੈਂ ਤੇਰੇ ਅੱਗੇ ਇਕ ਬਿਨਉ = ਬੇਨਤੀ ਕਰਉ = ਕਰਦਾ ਹਾਂ।

## ਗੁਣ ਗਾਵਉ ਤੇਰੇ ਸਾਧਸੰਗਿ; ਨਾਨਕ ਸੁਖ ਸਾਲ ॥੪॥੧੧॥੪੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁੱਖਾਂ ਦੇ ਸਾਲ = ਘਰ ਰੂਪ ਪ੍ਰਭੂ ! ਮੈਂ ਸਾਧਸੰਗਿ = ਸਾਧੂਆਂ ਦੀ ਸੰਗਤ ਵਿਚ ਮਿਲ ਕੇ ਤੇਰੇ ਗੁਣ ਗਾਵਉ = ਗਾਉਂਦਾ ਰਹਾਂ ॥੪॥੧੧॥੪੧॥

## ਬਿਲਾਵਲੁ ਮਹਲਾ ੫ ॥

## ਕੀਤਾ ਲੋੜਹਿ ਸੋ ਕਰਹਿ; ਤੁਝ ਬਿਨੁ ਕਛੁ ਨਾਹਿ ॥

ਹੇ ਪ੍ਰਭੂ! ਜੋ ਕੁਝ ਕੀਤਾ = ਕਰਨਾ ਤੂੰ ਲੋੜਹਿ = ਚਾਹੁੰਦਾ ਹੈਂ ਸੋ = ਉਹੋ ਹੀ ਕਰਹਿ = ਕਰਦਾ ਹੈਂ, ਤੁਝ = ਤੇਰੇ ਤੋਂ ਬਿਨੁ = ਬਗ਼ੈਰ ਕਈ ਕਛੁ = ਕੁਝ ਨਾਹਿ = ਨਹੀਂ ਕਰ ਸਕਦਾ।

## ਪਰਤਾਪੁ ਤੁਮ੍ਾਰਾ ਦੇਖਿ ਕੈ; ਜਮਦੂਤ ਛਡਿ ਜਾਹਿ ॥੧॥

ਹੇ ਪ੍ਰਭੂ! ਤੁਮ੍ਾਰਾ = ਤੇਰਾ ਪਰਤਾਪੁ = ਤੇਜ ਪ੍ਰਭਾਵ ਦੇਖਿ = ਵੇਖ ਕਰਕੇ ਭਾਵ ਭਗਤ ਜਨਾਂ ਅੰਦਰ ਭਾਉ ਭਗਤੀ ਦੇ ਪ੍ਰਤਾਪ ਨੂੰ ਦੇਖ ਕੇ ਜਮਦੂਤ ਦੂਰੋਂ ਹੀ ਛਡਿ = ਤਿਆਗ ਕੇ ਚਲੇ ਜਾਹਿ = ਜਾਂਦੇ ਹਨ ॥੧॥

## ਤੁਮ੍ਰੀ ਕ੍ਰਿਪਾ ਤੇ ਛੂਟੀਐ; ਬਿਨਸੈ ਅਹੰਮੇਵ ॥

ਹੇ ਪ੍ਰਭੂ! ਤੁਮ੍ਰੀ = ਤੇਰੀ ਕ੍ਰਿਪਾ = ਮਿਹਰ ਤੇ = ਤੋਂ ਹੀ ਕਰਤਾ ਭੋਗਤਾ ਆਦਿ ਬੰਧਨਾਂ ਤੋਂ ਛੂਟੀਐ = ਮੁਕਤ ਹੋਈਦਾ ਹੈ ਅਤੇ ਅਹੰਮੇਵ = ਹੰਕਾਰ ਵੀ ਨਿਸਚੇ ਕਰਕੇ ਬਿਨਸੈ = ਨਾਸ਼ ਹੋ ਜਾਂਦਾ ਹੈ **ਅਥਵਾ** ਜਦੋਂ ਤੇਰੀ ਕਿਰਪਾ ਨਾਲ ਹੰਕਾਰ ਨਾਸ਼ ਹੋ ਜਾਂਦਾ ਹੈ, ਉਦੋਂ ਜੰਮਣ ਮਰਣ ਤੋਂ ਛੁੱਟੀਦਾ ਹੈ।

## ਸਰਬ ਕਲਾ ਸਮਰਥ ਪ੍ਰਭ; ਪੂਰੇ ਗੁਰਦੇਵ ॥੧॥ਰਹਾਉ॥

ਹੇ ਪ੍ਰਭ = ਪਰਮੇਸ਼ਰ! ਤੂੰ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰਕੇ ਸਮਰਥ = ਸਰਬ ਸ਼ਕਤੀਵਾਨ ਹੈਂ, ਪੂਰੇ = ਪੂਰਨ ਗੁਰਦੇਵ = ਗੁਰੂ ਸਾਹਿਬਾਨ ਦੁਆਰਾ ਪ੍ਰਾਪਤ ਹੁੰਦਾ ਹੈਂ ॥੧॥ਰਹਾਉ॥

## ਖੋਜਤ ਖੋਜਤ ਖੋਜਿਆ; ਨਾਮੈ ਬਿਨੁ ਕੂਰੁ ॥

ਮੈਂ ਸ਼ਾਸਤ੍ਰਾਂ ਨੂੰ ਖੋਜਤ = ਲੱਭਦਿਆਂ, ਵੇਦਾਂ ਨੂੰ ਖੋਜਤ = ਲੱਭਦਿਆਂ ਇਹੋ ਹੀ ਖੋਜਿਆ = ਲੱਭਿਆ ਹੈ ਕਿ ਤੇਰੇ ਨਾਮ ਤੋਂ ਬਿਨੁ = ਬਗ਼ੈਰ ਸਭ ਸ੍ਰਿਸ਼ਟੀ ਕੂਰੁ = ਝੂਠ ਵਿਚ ਹੀ ਲੱਗੀ ਹੋਈ ਹੈ।

## ਜੀਵਨ ਸੁਖੁ ਸਭੁ ਸਾਧਸੰਗਿ; ਪ੍ਰਭ ਮਨਸਾ ਪੂਰੁ ॥੨॥

ਜੀਵਨ ਮੁਕਤੀ ਦਾ ਸਭੁ = ਸਾਰਾ ਸੁਖੁ = ਅਨੰਦ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿੱਚੋਂ ਪ੍ਰਾਪਤ ਹੁੰਦਾ ਹੈ, ਇਸ ਕਰਕੇ ਹੇ ਪ੍ਰਭ = ਪ੍ਰਭੂ! ਮੇਰੀ ਸਾਧਸੰਗਤ ਦੀ ਪ੍ਰਾਪਤੀ, ਧੂੜੀ ਰੂਪੀ ਮਨਸਾ = ਇੱਛਾ ਪੂਰੁ = ਪੂਰੀ ਕਰ ॥੨॥

## ਜਿਤੁ ਜਿਤੁ ਲਾਵਹੁ, ਤਿਤੁ ਤਿਤੁ ਲਗਹਿ; ਸਿਆਨਪ ਸਭ ਜਾਲੀ ॥

ਹੇ ਪ੍ਰਭੂ! ਹੁਣ ਤੂੰ ਮੈਨੂੰ ਜਿਤੁ ਜਿਤੁ = ਜਿਸ ਜਿਸ ਪਾਸੇ ਵੱਲ ਲਾਵਹੁ = ਲਾਉਣਾ ਕਰੇਂਗਾ, ਮੈਂ ਤਿਤੁ ਤਿਤੁ = ਉਸੇ ਉਸੇ ਪਾਸੇ ਵੱਲ ਲਗਹਿ = ਲੱਗਣਾ ਕਰਾਂਗਾ ਅਤੇ ਆਪਣੀ ਬੁੱਧੀ ਦੀ ਸਭ = ਸਾਰੀ ਸਿਆਨਪ = ਚਤੁਰਾਈ ਜਾਲੀ = ਸਾੜ ਦੇਵਾਂਗਾ।

**ਅਥਵਾ** ਹੇ ਪ੍ਰਭੂ! ਜੀਵਾਂ ਦੀ ਵਾਸ਼ਨਾ ਅਨੁਸਾਰ ਜਿਸ ਜਿਸ ਪਾਸੇ ਤੂੰ ਲਾਉਂਦਾ ਹੈਂ, ਉਸੇ ਉਸੇ ਅਨੁਸਾਰ ਕਰਮ ਕਾਂਡਾਂ ਵਿਚ ਲੱਗਦੇ ਹਨ, ਬ੍ਰਹਮ ਬੇਤਿਆਂ ਨੇ ਨਾਮ ਦਾ ਅਭਿਆਸ ਕਰਕੇ ਸਾਰੀ ਆਪਣੀ ਬੁੱਧੀ ਦੀ ਸਿਆਣਪ ਸਾੜ ਦਿੱਤੀ ਹੈ।

## ਜਤ ਕਤ ਤੁਮ੍ ਭਰਪੂਰ ਹਹੁ; ਮੇਰੇ ਦੀਨ ਦਇਆਲੀ ॥੩॥

ਜਤ ਕਤ = ਜਿਥੇ ਕਿਤੇ ਸਭ ਸੰਸਾਰ ਵਿਚ ਤੁਮ੍ = ਤੁਸੀਂ ਭਰਪੂਰ = ਲਬਾਲਬ ਭਰੇ ਹੋਏ, ਵਿਆਪਕ ਹੋ ਅਤੇ ਮੇਰੇ ਵਰਗੇ ਦੀਨ = ਗ਼ਰੀਬਾਂ ਉਪਰ ਦਇਆਲੀ = ਮਿਹਰ ਕਰਨ ਵਾਲੇ ਹੋ ॥੩॥

## ਸਭੁ ਕਿਛੁ ਤੁਮ ਤੇ ਮਾਗਨਾ; ਵਡਭਾਗੀ ਪਾਏ ॥

ਹੇ ਪ੍ਰਭੂ ! ਅਸੀਂ ਧਰਮ, ਅਰਥ, ਕਾਮ, ਮੋਖ ਆਦਿ ਸਭੁ = ਸਾਰਾ ਕਿਛੁ = ਕੁਝ ਤੁਮ = ਤੇਰੇ ਤੇ = ਤੋਂ ਹੀ ਮਾਗਨਾ = ਮੰਗਣਾ ਕਰਦੇ ਹਾਂ, ਵਡਭਾਗੀ = ਵੱਡੇ ਭਾਗਾਂ ਕਰਕੇ ਇਹ ਦਾਤਾਂ **ਵਾ:** ਤੇਰੇ ਸਰੂਪ ਨੂੰ ਪਾਏ = ਪਾ ਸਕੀਦਾ ਹੈ।

## ਨਾਨਕ ਕੀ ਅਰਦਾਸਿ ਪ੍ਰਭ; ਜੀਵਾ ਗੁਨ ਗਾਏ ॥੪॥੧੨॥੪੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਡੇ ਜਨਾਂ ਕੀ = ਦੀ ਤੇਰੇ ਚਰਨਾਂ ਪਾਸ ਇਹੋ ਹੀ ਅਰਦਾਸਿ = ਬੇਨਤੀ ਹੈ ਕਿ ਮੈਂ ਤੇਰੇ ਗੁਣ ਗਾਏ = ਗਾ ਗਾ ਕੇ ਜੀਵਾ = ਜਿਉਂਦਾ ਰਹਾਂ ॥੪॥੧੨॥੪੨॥

## ਬਿਲਾਵਲੁ ਮਹਲਾ ੫ ॥

## ਸਾਧਸੰਗਤਿ ਕੈ ਬਾਸਬੈ; ਕਲਮਲ ਸਭਿ ਨਸਨਾ ॥

ਹੇ ਭਾਈ ! ਸਾਧਸੰਗਤਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕੈ = ਦੇ ਵਿਚ ਬਾਸਬੈ = ਵੱਸਣ ਨਾਲ, ਸਭਿ = ਸਾਰੇ ਕਲਮਲ = ਪਾਪ ਨਸਨਾ = ਨਾਸ਼ ਹੋ ਜਾਂਦੇ ਹਨ।

## ਪ੍ਰਭ ਸੇਤੀ ਰੰਗਿ ਰਾਤਿਆ; ਤਾ ਤੇ ਗਰਭਿ ਨ ਗ੍ਰਸਨਾ ॥੧॥

ਅਤੇ ਪ੍ਰਭ = ਪਰਮੇਸ਼ਰ ਦੇ ਸੇਤੀ = ਨਾਲ ਰੰਗਿ = ਪ੍ਰੇਮ ਵਿਚ ਰਾਤਿਆ = ਰੰਗੇ ਜਾਈਦਾ ਹੈ, ਤਾ ਤੇ = ਤਿਸ ਕਰਕੇ ਫੇਰ ਗਰਭ ਵਿਚ ਗ੍ਰਸਨਾ ਨਹੀਂ ਹੋਵੇਗਾ ॥੧॥

## ਨਾਮੁ ਕਹਤ ਗੋਵਿੰਦ ਕਾ; ਸੂਚੀ ਭਈ ਰਸਨਾ ॥

ਹੇ ਭਾਈ ! ਗੋਵਿੰਦ = ਪਰਮੇਸ਼ਰ ਕਾ = ਦਾ ਨਾਮ ਕਹਤ = ਕਹਿੰਦਿਆਂ ਰਸਨਾ = ਜੀਭਾ ਵੀ ਸੂਚੀ = ਪਵਿੱਤਰ ਭਈ = ਹੋ ਜਾਂਦੀ ਹੈ।

## ਮਨ ਤਨ ਨਿਰਮਲ ਹੋਈ ਹੈ; ਗੁਰ ਕਾ ਜਪੁ ਜਪਨਾ ॥੧॥ਰਹਾਉ॥

ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਜਪੁ = ਗੁਰਮੰਤ੍ਰ ਜਪਨਾ = ਜਪਣ ਨਾਲ ਮਨ = ਹਿਰਦਾ ਵਾਸ਼ਨਾਵਾਂ ਤੇ ਤਨ = ਸਰੀਰ ਵਿਕਾਰਾਂ ਦੀ ਤਪਸ਼ ਵੱਲੋਂ ਰਹਿਤ ਹੋ ਕੇ ਨਿਰਮਲ = ਉੱਜਲ ਹੋਈ = ਹੋ ਗਿਆ ਹੈ ॥੧॥ਰਹਾਉ॥

## ਹਰਿ ਰਸੁ ਚਾਖਤ ਧ੍ਰਾਪਿਆ; ਮਨਿ ਰਸੁ ਲੈ ਹਸਨਾ ॥

ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖਤ = ਚੱਖਦਿਆਂ ਮਨ ਧ੍ਰਾਪਿਆ = ਰੱਜ ਗਿਆ ਹੈ, ਭਾਵ ਸੰਤੋਖਵਾਨ ਹੋ ਕੇ ਤ੍ਰਿਪਤ ਹੋਇਆ ਹੈ ਅਤੇ ਮਨਿ = ਹਿਰਦਾ ਨਾਮ ਦਾ ਰਸੁ = ਸੁਆਦ ਲੈ ਕਰਕੇ ਹਸਨਾ = ਅਨੰਦ ਪ੍ਰਸੰਨ ਹੋ ਰਿਹਾ ਹੈ।

## ਬੁਧਿ ਪ੍ਰਗਾਸ ਪ੍ਰਗਟ ਭਈ; ਉਲਟਿ ਕਮਲੁ ਬਿਗਸਨਾ ॥੨॥

('ਬਿ-ਗਸਨਾ' ਉਚਾਰਣ ਹੈ)

ਵਿਸ਼ੇ ਵਿਸ਼ੈਣੀ ਬੁੱਧੀ ਨਾਸ਼ ਹੋ ਕੇ ਆਤਮਾ ਦੇ ਪ੍ਰਗਾਸ = ਚਾਨਣ ਵਾਲੀ ਆਤਮ ਵਿਸ਼ੈਣੀ ਬੁੱਧੀ ਪ੍ਰਗਟ ਭਈ = ਹੋ ਆਈ ਹੈ, ਅਤੇ ਹਿਰਦਾ ਰੂਪੀ ਉਲਟਿ = ਪੁੱਠਾ ਕਮਲ ਸਤਿਗੁਰਾਂ ਦੇ ਸਨਮੁਖ ਹੋਣ ਰੂਪ ਸਿੱਧਾ ਹੋ ਕੇ ਬਿਗਸਨਾ = ਪ੍ਰਸੰਨਤਾ ਦੇ ਸਹਿਤ ਹੋ ਗਿਆ ਹੈ, ਅਰਥਾਤ ਜੋ ਹਿਰਦਾ ਪਹਿਲਾਂ ਸੰਸਾਰਾਕਾਰ ਬਿਰਤੀ ਕਰਕੇ ਉਲਟਾ ਹੋਇਆ ਪਿਆ ਸੀ, ਜਦੋਂ ਵਾਹਿਗੁਰੂ ਦਾ ਸਿਮਰਨ ਰੂਪੀ ਸੂਰਜ ਚੜ੍ਹਿਆ ਤਾਂ ਇਹ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਆਦਿ ਪੰਖੜੀਆਂ ਦੇ ਸਹਿਤ ਖਿੜ ਆਇਆ ॥੨॥

## ਸੀਤਲ ਸਾਂਤਿ ਸੰਤੋਖੁ ਹੋਇ; ਸਭ ਬੂਝੀ ਤ੍ਰਿਸਨਾ ॥

ਸਾਡਾ ਚਿੱਤ ਵਿਕਾਰਾਂ ਦੀ ਤਪਸ਼ ਵੱਲੋਂ ਸੀਤਲ = ਠੰਢਾ ਹੋ ਗਿਆ ਹੈ, ਸਭ ਵਾਸ਼ਨਾਵਾਂ ਦੀ ਨਵਿਰਤੀ ਹੋਣ ਰੂਪ ਸਾਂਤਿ = ਸ਼ਾਂਤੀ ਪ੍ਰਾਪਤ ਹੋ ਗਈ ਹੈ ਅਤੇ ਅਸੀਂ ਲੋਭ ਤੋਂ ਰਹਿਤ ਹੋ ਕੇ ਸੰਤੋਖੁ = ਭਲੀ ਪ੍ਰਕਾਰ ਤ੍ਰਿਪਤੀ ਦੇ ਸਹਿਤ ਹੋਇ = ਹੋ ਗਏ ਹਾਂ। ਰਸਾਂ ਕਸਾਂ ਆਦਿ ਦੀ ਸਭ = ਸਾਰੀ ਤ੍ਰਿਸ਼ਨਾ ਨਾਮ ਰੂਪੀ ਜਲ ਪੈਣ ਕਰਕੇ ਵੀ ਬੂਝੀ = ਬੁਝ, ਨਵਿਰਤ ਹੋ ਗਈ ਹੈ।

## ਦਹ ਦਿਸ ਧਾਵਤ ਮਿਟਿ ਗਏ; ਨਿਰਮਲ ਥਾਨਿ ਬਸਨਾ ॥੩॥

ਦਹ ਦਿਸ = ਦਸੇ ਦਿਸ਼ਾਵਾਂ ਵਿਚ ਪਦਾਰਥਾਂ ਦੀ ਪ੍ਰਾਪਤੀ ਲਈ **ਵਾ:** ਦਸੇ ਇੰਦ੍ਰੀਆਂ ਦੇ ਵਿਸ਼ਿਆਂ ਵੱਲ ਮਨ ਦੀ ਧਾਵਤ = ਦੌੜ ਭੱਜ ਦੇ ਕਸ਼ਟ ਮਿਟ ਗਏ ਹਨ, ਕਿਉਂਕਿ ਹੁਣ ਅਸੀਂ ਨਿਰਮਲ = ਉੱਜਲ ਸਾਧਸੰਗਤ ਰੂਪੀ ਥਾਨਿ = ਅਸਥਾਨ ਵਿਚ ਬਸਨਾ = ਵੱਸਣਾ ਕੀਤਾ ਹੈ **ਵਾ:** ਜਦੋਂ ਅੰਤਹਕਰਨ ਰੂਪੀ ਥਾਂ ਨਿਰਮਲ ਹੋ ਗਿਆ, ਤਦੋਂ ਇਸ ਵਿੱਚੋਂ ਭਗਤੀ ਰੂਪੀ ਬਸਨਾ = ਮਹਿਕ ਆਉਣ ਲੱਗ ਪਵੇਗੀ ॥੩॥

## ਰਾਖਨਹਾਰੈ ਰਾਖਿਆ; ਭਏ ਭ੍ਰਮ ਭਸਨਾ ॥

ਹੇ ਭਾਈ! ਰਾਖਨਹਾਰੈ = ਰੱਖਿਆ ਕਰਨ ਵਾਲੇ ਪਰਮੇਸ਼ਰ ਨੇ ਕਿਰਪਾ ਕਰਕੇ ਸਾਨੂੰ ਵਿਕਾਰਾਂ ਤੋਂ ਬਚਾ ਕੇ ਰਾਖਿਆ = ਰੱਖ ਲਿਆ ਹੈ ਅਤੇ ਪੰਜ ਪ੍ਰਕਾਰ ਦੇ ਭਰਮ ਵੀ ਭਸਨਾ = ਸੁਆਹ ਰੂਪ ਭਏ = ਹੋ ਗਏ ਹਨ ਭਾਵ ਨਵਿਰਤ ਹੋ ਗਏ ਹਨ।

## ਨਾਮੁ ਨਿਧਾਨ ਨਾਨਕ ਸੁਖੀ; ਪੇਖਿ ਸਾਧ ਦਰਸਨਾ ॥੪॥੧੩॥੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਦਰਸਨਾ = ਦੀਦਾਰਾਂ ਨੂੰ ਪੇਖਿ = ਵੇਖ ਕਰਕੇ ਅਤੇ ਨਾਮ ਦਾ ਨਿਧਾਨ = ਖ਼ਜ਼ਾਨਾ ਪ੍ਰਾਪਤ ਕਰਕੇ ਸੁਖੀ ਹੋ ਗਏ ਹਾਂ ॥੪॥੧੩॥੪੩॥

## ਬਿਲਾਵਲੁ ਮਹਲਾ ੫ ॥

## ਪਾਨੀ ਪਖਾ ਪੀਸੁ ਦਾਸ ਕੈ; ਤਬ ਹੋਹਿ ਨਿਹਾਲੁ ॥

ਹੇ ਭਾਈ! ਪਰਮੇਸ਼ਰ ਦੇ ਦਾਸ = ਸੇਵਕਾਂ ਕੈ = ਦੇ ਘਰ ਦਾ ਪਾਨੀ ਢੋਇਆ ਕਰ, ਗਰਮੀ ਦੀ ਰੁੱਤ ਵਿਚ ਪੱਖਾ ਝੱਲਿਆ ਕਰ ਅਤੇ ਲੰਗਰ ਵਾਸਤੇ ਚੱਕੀ ਵਿਚ ਆਟਾ ਪੀਸੁ = ਪੀਹਿਆ ਕਰ, ਤਬ = ਤਦੋਂ ਤੂੰ ਨਿਹਾਲ = ਅਨੰਦ ਪ੍ਰਸੰਨ ਹੋਹਿ = ਹੋਵੇਂਗਾ।

**ਅਥਵਾ** ਪ੍ਰੇਮ ਰੂਪੀ ਪਾਨੀ ਭਰ, ਸਾਧਸੰਗਤ ਦਾ ਪੱਖ ਲੈਣ ਰੂਪੀ ਪੱਖਾ ਝੱਲਣਾ ਕਰ, ਫੇਰ ਸਾਧਸੰਗਤ

ਵਿਚ ਮਿਲ ਕੇ ਸਥੂਲ ਵਾਸ਼ਨਾ ਰੂਪੀ ਦਾਨਿਆਂ ਨੂੰ ਸ੍ਰਵਣ ਰੂਪੀ ਚੱਕੀ ਨਾਲ ਪੀਹਣਾ ਕਰ, ਸੂਖਮ ਵਾਸ਼ਨਾਵਾਂ ਰੂਪੀ ਦਾਨਿਆਂ ਨੂੰ ਮੰਨਣ ਅਤੇ ਵਿਪਰਜੇ ਬੁੱਧੀ ਰੂਪੀ ਦਾਨਿਆਂ ਨੂੰ ਨਿਧਿਆਸਣ ਰੂਪੀ ਚੱਕੀ ਵਿਚ ਪੀਸਣਾ ਕਰ ਤਾਂ ਤੂੰ ਨਿਹਾਲੁ = ਪ੍ਰਸੰਨ, ਅਨੰਦਿਤ ਹੋਵੇਂਗਾ।

## ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ ॥੧॥

ਰਾਜ = ਦੁਨੀਆਂ ਦੀਆਂ ਹਕੂਮਤਾਂ, ਮਿਲਖ = ਜਗੀਰਦਾਰੀਆਂ, ਸਿਕਦਾਰੀਆ = ਸਰਦਾਰੀਆਂ ਆਦਿ ਨੂੰ ਨਾਮ ਅਭਿਆਸ ਰੂਪੀ ਅਗਨੀ ਮਹਿ = ਵਿਚ ਜਾਲੁ = ਸਾੜਨਾ ਕਰ ॥੧॥

## ਸੰਤ ਜਨਾ ਕਾ ਛੋਹਰਾ; ਤਿਸੁ ਚਰਣੀ ਲਾਗਿ ॥

ਜੋ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਕਾ = ਦਾ ਛੋਹਰਾ = ਨਿੱਕਾ ਦਾਸ ਹੈ, ਤਿਸੁ = ਉਸ ਦੇ ਵੀ ਚਰਣੀ ਲਾਗਿ = ਲੱਗਣਾ ਕਰ ਭਾਵ ਅਤਿਅੰਤ ਨਿਮਰਤਾ ਧਾਰਨ ਕਰ।

## ਮਾਇਆਧਾਰੀ ਛਤ੍ਰਪਤਿ; ਤਿਨ੍ ਛੋਡਉ ਤਿਆਗਿ ॥੧॥ਰਹਾਉ॥

ਜੋ ਮਾਇਆਧਾਰੀ ਛਤ੍ਰਪਤਿ = ਚੱਕਰਵਰਤੀ ਪਾਤਸ਼ਾਹ ਹਨ, ਤਿਨ੍ = ਉਨ੍ਹਾਂ ਦੀ ਕੁਸੰਗਤ ਨੂੰ ਤਿਆਗ ਛੋਡਉ = ਛੱਡੋ **ਵਾ:** ਤਿਆਗਿ = ਤਿਆਗੀ ਹੋ ਕੇ ਦਿਲੋਂ ਭੁਲਾ ਛੱਡੋ ॥੧॥ਰਹਾਉ॥

## ਸੰਤਨ ਕਾ ਦਾਨਾ ਰੂਖਾ; ਸੋ ਸਰਬ ਨਿਧਾਨ ॥

ਜੋ ਸੰਤਨ = ਸ਼ਾਂਤ ਚਿੱਤ ਮਹਾਤਮਾਂ ਜਨਾਂ ਕਾ = ਦਾ ਰੂਖਾ = ਰੁੱਖਾ ਦਾਨਾ = ਅਨਾਜ ਭਾਵ ਰੁੱਖਾ ਮਿੱਸਾ ਭੋਜਨ ਹੈ, ਸੋ = ਉਹ ਵੀ ਸਰਬ = ਸਾਰੇ ਨਿਧਾਨ = ਖ਼ਜ਼ਾਨਿਆਂ ਦਾ ਘਰ ਹੈ।

## ਗ੍ਰਿਹਿ ਸਾਕਤ ਛਤੀਹ ਪ੍ਰਕਾਰ; ਤੇ ਬਿਖੂ ਸਮਾਨ ॥੨॥

ਪ੍ਰੰਤੂ ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖਾਂ ਦੇ ਗ੍ਰਿਹਿ = ਘਰ ਵਿਚ ਭਾਵੇਂ ਖੱਟੇ ਮਿੱਠੇ ਆਦਿ ਛਤੀਹ = ਛੱਤੀ ਪ੍ਰਕਾਰ ਦੇ ਭੋਜਨ ਵੀ ਹੋਣ, ਤੇ = ਉਹ ਸਭ ਬਿਖੂ = ਜ਼ਹਿਰ ਸਮਾਨ = ਬਰਾਬਰ ਹੀ ਸਮਝਣੇ ਕਰ **ਵਾ:** ਉਹ ਪਤਿਤ ਪੁਰਸ਼ ਵਿਹੁ ਰੂਪੀ ਮਾਇਆ ਦੇ ਵਿਚ ਹੀ ਸਮਾਨ = ਸਮਾਅ ਗਏ ਹਨ ॥੨॥

## ਭਗਤ ਜਨਾ ਕਾ ਲੂਗਰਾ; ਓਢਿ, ਨਗਨ ਨ ਹੋਈ ॥

ਭਗਤ = ਸੇਵਕ ਜਨਾਂ ਕਾ = ਦਾ ਲੂਗਰਾ = ਫਟਿਆ ਹੋਇਆ ਬਸਤ੍ਰ ਓਢਿ = ਪਹਿਨ ਕੇ ਸੰਸਾਰ ਵਿਚ ਕਾਮਾਦਿਕ ਵਿਕਾਰਾਂ ਕਰਕੇ ਬੇਪੱਤ ਹੋਣ ਰੂਪ ਨਗਨ = ਨੰਗਾ ਨਹੀਂ ਹੋਈਦਾ।

## ਸਾਕਤ ਸਿਰਪਾਉ ਰੇਸਮੀ; ਪਹਿਰਤ ਪਤਿ ਖੋਈ ॥੩॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ਾਂ ਦਾ ਦਿੱਤਾ ਹੋਇਆ ਰੇਸ਼ਮੀ ਸਿਰਪਾਉ ਪਹਿਰਤ = ਪਹਿਨਣ ਨਾਲ ਵੀ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈਦੀ ਹੈ ॥੩॥

## ਸਾਕਤ ਸਿਉ ਮੁਖਿ ਜੋਰਿਐ; ਅਧ ਵੀਚਹੁ ਟੂਟੈ ॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਸ਼ਾਂ ਦੇ ਸਿਉ = ਨਾਲ ਮੁਖ = ਮੂੰਹ ਜੋਰੀਐ = ਜੋੜਨ ਨਾਲ ਭਾਵ ਉਨ੍ਹਾਂ ਨਾਲ ਮੇਲ-ਜੋਲ ਰੱਖਣ ਨਾਲ ਜ਼ਿੰਦਗੀ ਦੇ ਰਸਤੇ ਵਿਚ **ਵਾ:** ਹਰੀ ਦੀ ਪ੍ਰਾਪਤੀ ਦੇ ਰਸਤੇ ਵਿਚ ਅੱਧ ਵੀਚਹੁ = ਵਿਚਾਲੇ ਤੋਂ ਹੀ ਟੂਟੈ = ਟੁੱਟ ਜਾਈਦਾ ਹੈ।

## ਹਰਿ ਜਨ ਕੀ ਸੇਵਾ ਜੋ ਕਰੇ; ਇਤ ਊਤਹਿ ਛੂਟੈ ॥੪॥

ਜੋ = ਜਿਹੜਾ ਵੀ ਹਰਿ = ਪਰਮੇਸ਼ਰ ਦੇ ਜਨ = ਸੇਵਕਾਂ ਕੀ = ਦੀ ਸੇਵਾ ਟਹਿਲ ਕਰੇ = ਕਰਦਾ ਹੈ, ਉਹ ਇਤ = ਇਸ ਲੋਕ ਵਿਚ ਵਿਕਾਰਾਂ ਅਤੇ ਊਤਹਿ = ਉਥੇ ਪ੍ਰਲੋਕ ਵਿਚ ਜਮਾਂ ਤੋਂ ਛੂਟੈ = ਮੁਕਤ ਹੋ ਜਾਂਦਾ ਹੈ ਭਾਵ ਛੁਟਕਾਰਾ ਪਾ ਲੈਂਦਾ ਹੈ ॥੪॥

## ਸਭ ਕਿਛੁ ਤੁਮ੍ ਹੀ ਤੇ ਹੋਆ; ਆਪਿ ਬਣਤ ਬਣਾਈ ॥

ਹੇ ਵਾਹਿਗੁਰੂ ! ਆਸਤਕ ਤੇ ਨਾਸਤਕ, ਸੰਤ ਤੇ ਸਾਕਤ ਆਦਿ ਸਭ = ਸਾਰਾ ਕਿਛੁ = ਕੁਝ ਤੁਮ੍ = ਤੇਰੇ ਤੇ = ਤੋਂ ਹੀ ਬਨਿਆ ਹੋਆ = ਹੋਇਆ ਹੈ, ਤੂੰ ਆਪ ਹੀ ਚੰਗਿਆਂ ਮੰਦਿਆਂ ਦੀ ਬਣਤ = ਬਨਾਵਟ ਬਣਾਈ = ਬਣਾਉਣਾ ਕੀਤੀ ਹੈ।

## ਦਰਸਨੁ ਭੇਟਤ ਸਾਧ ਕਾ; ਨਾਨਕ ਗੁਣ ਗਾਈ ॥੫॥੧੪॥੪੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਕਾ = ਦਾ ਦਰਸਨੁ = ਦੀਦਾਰ ਭੇਟਤ = ਪ੍ਰਾਪਤ ਕਰਕੇ ਤੇਰੇ ਗੁਣ ਗਾਈ = ਗਾਉਣਾ ਕਰਦਾ ਹਾਂ ॥੫॥੧੪॥੪੪॥

[ਅੰਗ ੮੧੨]

## ਬਿਲਾਵਲੁ ਮਹਲਾ ੫ ॥

## ਸ੍ਰਵਨੀ ਸੁਨਉ ਹਰਿ ਹਰਿ ਹਰੇ; ਠਾਕੁਰ ਜਸੁ ਗਾਵਉ ॥

ਹੇ ਭਾਈ ! ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰੇ = ਪਰਮੇਸ਼ਰ ਦੇ ਨਾਮ ਨੂੰ ਸ੍ਰਵਨੀ = ਕੰਨਾਂ ਨਾਲ ਸੁਨਉ = ਸੁਣਨਾ ਕਰੋ ਅਤੇ ਉਸ ਠਾਕੁਰ = ਮਾਲਕ ਪਰਮੇਸ਼ਰ ਦਾ ਜਸੁ = ਕੀਰਤਨ ਰਸਨਾ ਨਾਲ ਵੀ ਗਾਵਉ = ਗਾਉਣਾ ਕਰੋ।

## ਸੰਤ ਚਰਣ ਕਰ ਸੀਸੁ ਧਰਿ; ਹਰਿ ਨਾਮੁ ਧਿਆਵਉ ॥੧॥

ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ, ਸਤਿਗੁਰੂ ਸਾਹਿਬ ਜੀ ਦੇ ਚਰਨਾਂ ਉਪਰ ਆਪਣੇ ਕਰ = ਹੱਥ ਅਤੇ ਸੀਸੁ = ਸਿਰ ਧਰਿ = ਰੱਖ ਕਰਕੇ, ਹਰਿ = ਪਰਮੇਸ਼ਰ ਦਾ ਨਾਮ ਧਿਆਵਉ = ਆਰਾਧਨਾ ਕਰੋ ॥੧॥

## ਕਰਿ ਕਿਰਪਾ ਦਇਆਲ ਪ੍ਰਭ; ਇਹ ਨਿਧਿ ਸਿਧਿ ਪਾਵਉ ॥

ਹੇ ਦਇਆਲ = ਦਇਆ ਦੇ ਘਰ ਪ੍ਰਭ = ਪਰਮੇਸ਼ਰ ! ਮੇਰੇ ਉਪਰ ਆਪਦੀ ਕਿਰਪਾ = ਮਿਹਰ ਕਰ, ਮੈਂ ਇਹੀ ਨਿਧਿ = ਨਿੱਧੀ ਤੇ ਸਿਧਿ = ਸਿੱਧੀ ਪਾਵਉ = ਪਾਉਣਾ ਕਰਾਂ। ਕਿ :

## ਸੰਤ ਜਨਾ ਕੀ ਰੇਣੁਕਾ; ਲੈ ਮਾਥੈ ਲਾਵਉ ॥੧॥ਰਹਾਉ॥

ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਚਰਨਾਂ ਕੀ = ਦੀ ਰੇਣੁਕਾ = ਧੂੜੀ, ਲੈ ਕਰਕੇ ਆਪਣੇ ਮਾਥੈ = ਮੱਥੇ ਉਪਰ ਲਾਵਉ = ਲਾਉਣਾ ਕਰਾਂ ॥੧॥ਰਹਾਉ॥

## ਨੀਚ ਤੇ ਨੀਚੁ ਅਤਿ ਨੀਚੁ ਹੋਇ; ਕਰਿ ਬਿਨਉ ਬੁਲਾਵਉ ॥

ਨੀਚ ਤੇ ਨੀਚੁ = ਨੀਵਿਆਂ ਤੋਂ ਨੀਵਾਂ ਅਤਿ = ਅਤਿਅੰਤ ਨੀਚ = ਨੀਵਾਂ ਹੋਇ = ਹੋ ਕਰਕੇ **ਅਥਵਾ** ਸਰੀਰ

ਦੇ ਅਭਿਮਾਨ ਤੋਂ ਨੀਵਾਂ ਹੋ ਕੇ, ਨੀਚ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਨੀਵਾਂ ਹੋ ਕਰਕੇ, ਮਨ ਦੇ ਮੰਦੇ ਸੰਕਲਪਾਂ ਵੱਲੋਂ ਨੀਵਾਂ ਹੋ ਕਰਕੇ ਅਤੇ ਬਿਨਉ = ਬੇਨਤੀ ਕਰਿ = ਕਰਕੇ ਸੰਤ ਜਨਾਂ ਨੂੰ ਬੁਲਾਵਉ = ਬੁਲਾਉਣਾ ਕਰਾਂ।

## ਪਾਵ ਮਲੋਵਾ ਆਪੁ ਤਿਆਗਿ; ਸੰਤ ਸੰਗਿ ਸਮਾਵਉ ॥੨॥

ਆਪੁ = ਆਪਾ-ਭਾਵ (ਹੰਕਾਰ) ਤਿਆਗਿ = ਛੱਡ ਕਰਕੇ ਸੰਤ ਜਨਾਂ ਦੇ ਪਾਵ = ਚਰਨਾਂ ਨੂੰ ਮਲੋਵਾ = ਧੋਣਾ ਕਰਾਂ **ਵਾ:** ਚਰਨਾਂ ਵਿਚ ਬਿਰਤੀ ਨੂੰ ਮਲੋਵਾ = ਮਿਲਾਉਣਾ ਕਰਾਂ। ਇਸ ਪ੍ਰਕਾਰ ਮੇਰੀ ਸੰਤ = ਸ਼ਾਂਤ ਚਿਤ ਮਹਾਤਮਾ ਜਨਾਂ ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਮੇਰੀ ਸਮਾਵਉ = ਸਮਾਈ ਹੋਵੇ **ਵਾ:** ਮੇਰਾ ਸਮਾਵਉ = ਸਮਾਉਣਾ, ਮਿਲਣਾ ਹੋਵੇ ॥੨॥

## ਸਾਸਿ ਸਾਸਿ ਨਹ ਵੀਸਰੈ; ਅਨ ਕਤਹਿ ਨ ਧਾਵਉ ॥

ਹੇ ਪ੍ਰਭੂ ! ਸਾਸਿ ਸਾਸਿ = ਹਰੇਕ ਸਾਹ ਦੇ ਨਾਲ ਕਦੇ ਤੇਰਾ ਨਾਮ ਵੀਸਰੈ = ਭੁੱਲੇ ਨਾ, ਅਨ = ਹੋਰ ਕੁਸੰਗਤ ਵੱਲ ਕਤਹਿ = ਕਿੱਧਰੇ ਵੀ ਨਾ ਧਾਵਉ = ਦੌੜਨਾ ਕਰਾਂ।

## ਸਫਲ ਦਰਸਨ ਗੁਰੁ ਭੇਟੀਐ; ਮਾਨੁ ਮੋਹੁ ਮਿਟਾਵਉ ॥੩॥

ਸਫਲ = ਸਹਿਤ ਗਿਆਨ ਫਲ ਦੇ ਦਰਸਨ = ਦੀਦਾਰ ਦੇਣ ਵਾਲੇ ਗੁਰੂ ਨਾਲ ਭੇਟੀਐ = ਮਿਲਣਾ ਕਰਾਂ ਅਤੇ ਸਰੀਰ ਦੇ ਮਾਨੁ = ਅਭਿਮਾਨ, ਸੰਬੰਧੀਆਂ ਦੇ ਮੋਹੁ = ਸਨੇਹ ਨੂੰ ਮਿਟਾਵਉ = ਮਿਟਾਉਣਾ ਕਰਾਂ ॥੩॥

## ਸਤੁ ਸੰਤੋਖੁ ਦਇਆ ਧਰਮੁ; ਸੀਗਾਰੁ ਬਨਾਵਉ ॥

ਸਤੁ = ਸੱਚ ਬੋਲਣ, ਸੰਤੋਖ = ਭਲੀ ਪ੍ਰਕਾਰ ਤ੍ਰਿਪਤੀ, ਦਇਆ = ਤਰਸ ਅਤੇ ਧਰਮੀ ਹੋਣਾ ਇਨ੍ਹਾਂ ਸ਼ੁੱਭ ਗੁਣਾਂ ਨੂੰ ਆਪਣਾ ਸ਼ਿੰਗਾਰ ਬਨਾਵਉ = ਬਣਾਉਣਾ ਕਰੋ।

**ਵਾ:** ਸਤੁ = ਸੱਚ ਧਾਰਨ ਕਰਨਾ, ਸੱਚ ਬੋਲਣਾ, ਸਤ ਪ੍ਰਤੱਗੀ ਹੋਣਾ, ਸੱਚੇ ਪੁਰਖਾਂ ਨਾਲ ਮਿਲਾਪ ਕਰਨਾ, ਸੱਚੇ ਵਿਹਾਰ ਕਰਨੇ, ਸੱਚਾਈ ਵਾਲੇ ਜੀਵਨ ਵਾਲੇ ਹੋਣਾ, ਸੱਚ ਨਾਲ ਪਿਆਰ ਕਰਨਾ ਆਦਿ।

ਸੰਤੋਖੁ = ਲੋਭ ਤੋਂ ਰਹਿਤ ਹੋਣਾ, ਜੋ ਪਰਮੇਸ਼ਰ ਦੀ ਰਜ਼ਾ ਵਿਚ ਪਦਾਰਥ ਪ੍ਰਾਪਤ ਹੋਵੇ, ਉਸ ਵਿਚ ਪ੍ਰਸੰਨ ਚਿੱਤ ਰਹਿਣਾ।

ਦਇਆ = ਰਹਿਮ, ਕਰੁਣਾ, ਤਰਸ, ਕਿਸੇ ਦੂਸਰੇ ਦੇ ਦੁੱਖ ਨੂੰ ਵੇਖ ਕੇ ਚਿੱਤ ਦਾ ਦ੍ਰਵ ਜਾਣਾ ਦਇਆ ਅਖਵਾਉਂਦਾ ਹੈ।

ਧਰਮ = ਸ੍ਵੈ ਧਰਮ ਵਿਚ ਪ੍ਰਪੱਕ ਰਹਿਣਾ। ਇਨ੍ਹਾਂ ਗੁਣਾਂ ਦਾ ਹੀ ਸ਼ਿੰਗਾਰ ਬਣਾਉਣਾ ਕਰੋ।

## ਸਫਲ ਸੁਹਾਗਣਿ ਨਾਨਕਾ; ਅਪੁਨੇ ਪ੍ਰਭ ਭਾਵਉ ॥੪॥੧੫॥੪੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੀ ਮਹਾਤਮਾ ਰੂਪੀ ਸੁਹਾਗਣਿ = ਸੋਹਾਗਵੰਤੀਆਂ ਸਫਲ = ਸਹਿਤ ਗਿਆਨ ਫਲ ਦੇ ਹਨ, ਜੋ ਅਪੁਨੇ = ਆਪ ਦੇ ਪ੍ਰਭੂ ਨੂੰ ਭਾਵਉ = ਭਾਉਂਦੀਆਂ, ਚੰਗੀਆਂ ਲੱਗਦੀਆਂ ਹਨ ॥੪॥੧੫॥੪੫॥

## ਬਿਲਾਵਲੁ ਮਹਲਾ ੫ ॥

## ਅਟਲ ਬਚਨ ਸਾਧੂ ਜਨਾ; ਸਭ ਮਹਿ ਪ੍ਰਗਟਾਇਆ ॥

ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਅਟਲ = ਟਲਣ ਤੋਂ ਰਹਿਤ ਬਚਨ = ਵਾਕ ਹੁੰਦੇ ਹਨ, ਇਹ ਸਤਿਗੁਰੂ ਸਾਹਿਬ ਜੀ ਨੇ ਸਭ = ਸਾਰੀ ਸ੍ਰਿਸ਼ਟੀ ਮਹਿ = ਵਿਚ ਪ੍ਰਗਟਾਇਆ = ਪ੍ਰਤੱਖ ਕਰਵਾ ਕੇ ਦਿਖਾ ਦਿੱਤਾ ਹੈ।

## ਜਿਸੁ ਜਨ ਹੋਆ ਸਾਧਸੰਗੁ; ਤਿਸੁ ਭੇਟੈ ਹਰਿ ਰਾਇਆ ॥੧॥

ਜਿਸ ਜਨ = ਪੁਰਸ਼ ਨੂੰ ਸਾਧਸੰਗੁ = ਸ੍ਰੇਸ਼ਟ ਮਹਾਤਮਾਂ ਜਨਾਂ ਦਾ ਸੰਗ ਪ੍ਰਾਪਤ ਹੋਆ = ਹੋਇਆ ਹੈ, ਤਿਸੁ = ਉਸ ਨੂੰ ਰਾਇਆ = ਰਾਜਾ, ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਭੇਟੈ = ਮਿਲਿਆ, ਮਿਲਦਾ ਹੈ ॥੧॥

## ਇਹ ਪਰਤੀਤਿ ਗੋਵਿੰਦ ਕੀ; ਜਪਿ ਹਰਿ ਸੁਖੁ ਪਾਇਆ ॥

ਸਾਧਸੰਗਤ ਦੁਆਰਾ ਗੋਵਿੰਦ = ਪਰਮੇਸ਼ਰ ਕੀ = ਦੀ ਇਹ ਪਰਤੀਤਿ = ਪਰਤੀਤੀ ਹੁੰਦੀ ਹੈ ਕਿ ਹਰਿ = ਪ੍ਰਭੂ ਦਾ ਨਾਮ ਜਪ ਕੇ ਹੀ ਸੁਖੁ = ਅਨੰਦ ਸਰੂਪ ਨੂੰ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ।

## ਅਨਿਕ ਬਾਤਾ ਸਭਿ ਕਰਿ ਰਹੇ; ਗੁਰੁ ਘਰਿ ਲੈ ਆਇਆ ॥੧॥ਰਹਾਉ॥

ਹੋਰ ਸਭਿ = ਸਾਰੇ ਤਾਂ ਅਨਿਕ = ਅਨੇਕਾਂ ਵਿਅਰਥ ਬਾਤਾ = ਗੱਲਾਂ ਹੀ ਕਰ ਰਹੇ ਹਨ, ਪਰ ਮੈਨੂੰ ਗੁਰੂ ਸਾਹਿਬ ਜੀ ਨੇ ਸਤਿ ਸਰੂਪ ਰੂਪੀ ਘਰ ਵਿਚ ਲੈ ਆਇਆ = ਆਉਣਾ ਕੀਤਾ ਹੈ ॥੧॥ਰਹਾਉ॥

## ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ ॥

ਗੁਰੂ ਆਪਣੀ ਸਰਣਿ = ਓਟ ਵਿਚ ਪਰੇ = ਪਏ ਹੋਏ ਕੀ = ਦੀ ਪੱਤ ਆਬਰੋ ਰਾਖਤਾ = ਰੱਖਦਾ ਹੈ, ਇਸ ਵਿਚ ਕੋਈ ਸਹਸਾਇਆ = ਸੰਸਾ ਨਹੀਂ ਹੈ।

## ਕਰਮ ਭੂਮਿ, ਹਰਿ ਨਾਮੁ ਬੋਇ; ਅਉਸਰੁ ਦੁਲਭਾਇਆ ॥੨॥

ਇਹ ਭਾਰਤ ਵਰਸ਼ **ਵਾ:** ਮਨੁੱਖਾ ਦੇਹ ਰੂਪੀ ਕਰਮ ਭੂਮਿ = ਭੂਮੀ ਵਿਚ ਹਰਿ = ਪਰਮੇਸ਼ਰ ਦਾ ਨਾਮ ਰੂਪੀ ਬੀਜ ਬੋਇ = ਬੀਜਣਾ ਕਰੋ ਕਿਉਂਕਿ ਮਨੁੱਖਾ ਦੇਹੀ ਦਾ ਅਉਸਰੁ = ਸਮਾਂ ਬਹੁਤ ਦੁਲਭਾਇਆ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ ॥੨॥

## ਅੰਤਰਜਾਮੀ ਆਪਿ ਪ੍ਰਭ; ਸਭ ਕਰੇ ਕਰਾਇਆ ॥

ਪ੍ਰਭੁ = ਪਰਮੇਸ਼ਰ ਆਪ ਹੀ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ, ਸਭ = ਸਾਰੇ ਜੀਵ ਜੰਤ ਉਸਦਾ ਕਰਾਇਆ ਕਰਤੱਬ ਹੀ ਕਰੇ = ਕਰਦੇ ਹਨ **ਵਾ:** ਉਹ ਸਭ ਕੁਝ ਆਪ ਕਰੇ = ਕਰਦਾ ਹੈ ਅਤੇ ਬ੍ਰਹਮਾ ਆਦਿ ਨੂੰ ਪ੍ਰੇਰ ਕੇ ਕਰਾਉਂਦਾ ਹੈ।

## ਪਤਿਤ ਪੁਨੀਤ ਘਣੇ ਕਰੇ; ਠਾਕੁਰ ਬਿਰਦਾਇਆ ॥੩॥

ਪਰਮੇਸ਼ਰ ਨੇ ਘਣੇ = ਬੇਅੰਤ ਪਤਿਤ = ਪਾਪੀ ਪੁਰਖ ਪੁਨੀਤ = ਪਵਿੱਤਰ ਜੀਵਨ ਵਾਲੇ ਬਣਾਉਣਾ ਕਰੇ = ਕੀਤੇ ਹਨ, ਇਹ ਠਾਕੁਰ = ਸੁਆਮੀ ਪ੍ਰਭੂ ਦਾ ਬਿਰਦਾਇਆ = ਬਿਰਦ, ਪ੍ਰਣ, ਧਰਮ ਹੀ ਹੈ **ਵਾ:** ਉਸ ਦਾ ਮੁੱਢ ਕਦੀਮਾਂ ਦਾ ਸੁਭਾਅ ਹੈ ॥੩॥

## ਮਤ ਭੂਲਹੁ ਮਾਨੁਖ ਜਨ; ਮਾਇਆ ਭਰਮਾਇਆ ॥

ਹੇ ਮਾਨੁਖ = ਮਨੁੱਖ ਜਨੋਂ **ਵਾ:** ਮਾਨੁਖ = ਪੁਰਸ਼ੋ ਤੇ ਜਨ = ਇਸਤ੍ਰੀਓ ! ਮਤ = ਮਤਾਂ ਆਪਣੇ ਸਰੂਪ ਤੋਂ ਭੂਲਹੁ = ਭੁੱਲਣਾ ਕਰੋ, ਇਹ ਜੀਵ ਤਾਂ ਮਾਇਆ ਦਾ ਹੀ ਭਰਮਾਇਆ = ਭਟਕਾਇਆ ਹੋਇਆ ਹੈ।

## ਨਾਨਕ ਤਿਸੁ ਪਤਿ ਰਾਖਸੀ; ਜੋ ਪ੍ਰਭਿ ਪਹਿਰਾਇਆ ॥੪॥੧੬॥੪੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭੂ ਤਿਸੁ = ਉਸ ਦੀ ਪਤਿ = ਇੱਜ਼ਤ ਜ਼ਰੂਰ ਰਾਖਸੀ =

ਰੱਖ ਲੈਂਦਾ, ਜੋ ਜਿਸ ਨੂੰ ਪ੍ਰਭਿ = ਪਰਮੇਸ਼ਰ ਨੇ ਨਾਮ, ਭਗਤੀ ਰੂਪੀ ਸਿਰੋਪਾਓ ਪਹਿਰਾਇਆ = ਪਹਿਨਾਉਣਾ ਕੀਤਾ ਹੈ ॥੪॥੧੬॥੪੬॥

## ਬਿਲਾਵਲੁ ਮਹਲਾ ੫ ॥

## ਮਾਟੀ ਤੇ ਜਿਨਿ ਸਾਜਿਆ; ਕਰਿ ਦੁਰਲਭ ਦੇਹ ॥

ਹੇ ਭਾਈ! ਜਿਨਿ = ਜਿਸ ਪਰਮੇਸ਼ਰ ਨੇ ਮਾਟੀ = ਮਿੱਟੀ ਆਦਿ ਪੰਜਾਂ ਤੱਤਾਂ ਤੇ = ਤੋਂ ਜੀਵ ਦਾ ਸਥੂਲ ਸਰੀਰ ਸਾਜਿਆ = ਬਣਾਉਣਾ ਕੀਤਾ ਹੈ, ਜਿਸ ਮਨੁੱਖਾ ਦੇਹ = ਸਰੀਰ ਨੂੰ ਚੌਰਾਸੀ ਲੱਖ ਜੂਨਾਂ ਵਿੱਚੋਂ ਦੁਰਲਭ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਕਰ ਦਿੱਤਾ ਹੈ।

## ਅਨਿਕ ਛਿਦ੍ਰ ਮਨ ਮਹਿ ਢਕੇ; ਨਿਰਮਲ ਦ੍ਰਿਸਟੇਹ ॥੧॥

ਜੀਵ ਦੇ ਅਨਿਕ = ਅਨੇਕਾਂ ਕਾਮ, ਕ੍ਰੋਧ ਆਦਿ ਛਿਦ੍ਰ = ਦੋਸ਼ ਪਰਮੇਸ਼ਰ ਨੇ ਉਸਦੇ ਮਨ = ਹਿਰਦੇ ਮਹਿ = ਵਿਚ ਹੀ ਢਕੇ = ਢੱਕ, ਲੁਕੋ ਕੇ ਰੱਖੇ ਹਨ ਭਾਵ ਪਰਦੇ ਕੱਜੇ ਹਨ ਤੇ ਜੀਵ ਦਾ ਦ੍ਰਿਸਟੇਹ = ਦਿਸਣ ਵਾਲਾ ਸਰੀਰ ਵੀ ਨਿਰਮਲ = ਉੱਜਲ ਸਾਫ਼ ਸੁਥਰਾ ਬਣਾਇਆ ਹੈ **ਅਥਵਾ** ਇਸ ਜੀਵ ਦੇ ਅਨੇਕਾਂ ਦੋਸ਼ ਉਤਨਾਂ ਚਿਰ ਤਕ ਢੱਕੇ ਹੋਏ ਹਨ, ਜਿਤਨਾ ਚਿਰ ਤਕ ਹਿਰਦੇ ਅੰਦਰ ਸੰਸਕਾਰ ਰੂਪ ਵਿਚ ਹਨ ਅਤੇ ਬਾਹਰ ਸਰੀਰ ਉਪਰ ਪ੍ਰਗਟ ਨਹੀਂ ਹੋਏ ਉਤਨਾਂ ਚਿਰ ਜੀਵ ਉੱਜਲ ਜੀਵਨ ਵਾਲਾ ਦਿਖਦਾ ਹੈ ॥੧॥

## ਕਿਉ ਬਿਸਰੈ ਪ੍ਰਭੁ ਮਨੈ ਤੇ; ਜਿਸ ਕੇ ਗੁਣ ਏਹ ॥

ਹੇ ਭਾਈ । ਫੇਰ ਐਸਾ ਪ੍ਰਭੁ = ਪ੍ਰਭੂ ਮਨੈ = ਹਿਰਦੇ ਤੇ = ਤੋਂ ਕਿਉ = ਕਿਵੇਂ ਬਿਸਰੈ = ਭੁੱਲਣਾ ਕਰੇ, ਜਿਸ ਪ੍ਰਭੂ ਕੇ = ਦੇ ਇਹ ਅਨੇਕਾਂ ਗੁਣ ਹਨ।

## ਪ੍ਰਭ ਤਜਿ ਰਚੇ ਜਿ ਆਨ ਸਿਉ; ਸੋ ਰਲੀਐ ਖੇਹ ॥੧॥ਰਹਾਉ॥

ਐਸੇ ਸਮਰੱਥ ਪ੍ਰਭ = ਪਰਮੇਸ਼ਰ ਦੀ ਸ਼ਰਨ ਤਜਿ = ਤਿਆਗ ਕੇ ਜਿ = ਜਿਹੜੇ ਪੁਰਸ਼ ਆਨ = ਹੋਰ ਦੇਵੀ ਦੇਵਤਿਆਂ ਦੀ ਪੂਜਾ ਦੇ ਸਿਉ = ਨਾਲ ਰਚੇ = ਮਿਲਦੇ ਹਨ, ਸੋ = ਉਹ ਅੰਤ ਨੂੰ ਖੇਹ = ਸੁਆਹ ਵਿਚ ਹੀ ਰਲੀਐ = ਰਲ ਜਾਂਦੇ ਹਨ **ਵਾ:** ਉਨ੍ਹਾਂ ਨੂੰ ਲਾਹਣਤਾਂ ਰੂਪੀ ਖੇਹ ਪੈਂਦੀ ਹੈ ॥੧॥ਰਹਾਉ॥

## ਸਿਮਰਹੁ ਸਿਮਰਹੁ ਸਾਸਿ ਸਾਸਿ; ਮਤ ਬਿਲਮ ਕਰੇਹ ॥

ਹੇ ਭਾਈ! ਉਸ ਪ੍ਰਭੂ ਨੂੰ ਮਨ, ਬਾਣੀ, ਸਰੀਰ ਕਰਕੇ ਸਾਸਿ ਸਾਸਿ = ਹਰੇਕ ਸੁਆਸ ਸੁਆਸ ਸਿਮਰਹੁ = ਸਿਮਰਨਾ ਕਰੋ, ਸਿਮਰਹੁ = ਸਿਮਰਨਾ ਕਰੋ ਅਤੇ ਸਿਮਰਨ ਕਰਨ ਵਿਚ ਮਤ = ਮਤਾਂ ਬਿਲਮ = ਦੇਰੀ ਕਰੇਹ = ਕਰੋ। ਜੈਸਾ ਕਿ:

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ,**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** *(ਬਿਹਾਗੜਾ ਮ: ੪ ਛੰਤ, ਅੰਗ ੫੪੦)*

## ਛੋਡਿ ਪ੍ਰਪੰਚੁ, ਪ੍ਰਭ ਸਿਉ ਰਚਹੁ; ਤਜਿ ਕੂੜੇ ਨੇਹ ॥੨॥

ਹੇ ਭਾਈ! ਪਦਾਰਥਾਂ ਦੇ ਝੂਠੇ ਨੇਹ = ਮੋਹ ਨੂੰ ਤਜਿ = ਤਿਆਗ ਕੇ ਅਤੇ ਦਿਸਦੇ ਪ੍ਰਪੰਚੁ = ਜਗਤ ਦਾ ਪ੍ਰੇਮ ਛੋਡਿ = ਤਿਆਗ ਕੇ ਪ੍ਰਭ = ਪਰਮੇਸ਼ਰ ਦੇ ਸੱਚੇ ਪ੍ਰੇਮ ਸਿਉ = ਨਾਲ ਰਚਹੁ = ਮਿਲਣਾ ਕਰੋ ॥੨॥

## ਜਿਨਿ ਅਨਿਕ ਏਕ. ਬਹੁ ਰੰਗ ਕੀਏ; ਹੈ ਹੋਸੀ ਏਹ ॥

ਜਿਨਿ = ਜਿਸ ਏਕ = ਅਦੁੱਤੀ ਪਰਮੇਸ਼ਰ ਨੇ ਅਨਿਕ = ਅਨੇਕਾਂ ਜੀਵ ਬਹੁ = ਬੇਅੰਤ ਰੰਗਾਂ ਦੇ ਉਤਪਤ ਕੀਏ = ਕੀਤੇ ਹਨ, ਉਹ ਹੈ = ਵਰਤਮਾਨ ਸਮੇਂ ਵਿਚ ਵੀ ਮੌਜੂਦ ਹੈ, ਹੋਸੀ = ਭਵਿੱਖਤ ਸਮੇਂ ਵਿਚ ਵੀ ਏਹ = ਇਹੋ ਹੀ ਸਰੂਪ ਵਿਚ ਇਸਥਿਤ ਰਹੇਗਾ।

## ਕਰਿ ਸੇਵਾ ਤਿਸੁ ਪਾਰਬ੍ਰਹਮ; ਗੁਰ ਤੇ ਮਤਿ ਲੇਹ ॥੩॥

ਹੇ ਭਾਈ ! ਤਿਸੁ = ਉਸ (ਪਾਰ + ਬ੍ਰਹਮ) ਪਾਰ = ਪਰ੍ਹਾ ਰੂਪ ਤੇ ਬ੍ਰਹਮ = ਵਿਆਪਕ ਸਰੂਪ ਦੀ ਭਗਤੀ ਰੂਪੀ ਸੇਵਾ = ਟਹਿਲ ਕਰੋ, ਇਹ ਗੁਰੂ ਸਾਹਿਬ ਜੀ ਤੇ = ਤੋਂ ਮਤਿ = ਸਿੱਖਿਆ ਲੇਹ = ਲੈਣਾ ਕਰੋ ॥੩॥

## ਊਚੇ ਤੇ ਊਚਾ ਵਡਾ; ਸਭ ਸੰਗਿ ਬਰਨੇਹ ॥

ਹੇ ਭਾਈ ! ਉਹ ਪ੍ਰਭੂ ਊਚੇ = ਉੱਚੇ ਬ੍ਰਹਮਾ, ਵਿਸ਼ਨੂੰ ਆਦਿ ਤੇ = ਤੋਂ ਵੀ ਊਚਾ = ਉੱਚਾ ਤੇ ਹਿਰਨ-ਗਰਭ, ਵੈਰਾਟ ਆਦਿਕਾਂ ਤੋਂ ਵੱਡਾ ਹੈ ਅਤੇ ਸਭ = ਸਾਰਿਆਂ ਜੀਵਾਂ ਦੇ ਸੰਗਿ = ਨਾਲ ਵੱਸਦਾ ਹੀ ਬਰਨੇਹ = ਵਰਣਨ ਕਰੀਦਾ ਹੈ।

## ਦਾਸ ਦਾਸ ਕੋ ਦਾਸਰਾ; ਨਾਨਕ ਕਰਿ ਲੇਹ ॥੪॥੧੭॥੪੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਪ੍ਰਭੂ ! ਮੈਨੂੰ ਆਪਣੇ ਦਾਸ = ਸੇਵਕਾਂ ਦੇ ਦਾਸ = ਸੇਵਕਾਂ ਕੋ = ਦਾ ਦਾਸਰਾ = ਸੇਵਕ ਕਰ ਲੇਹੁ = ਲੈਣਾ ਕਰੋ ॥੪॥੧੭॥੪੭॥

## ਬਿਲਾਵਲੁ ਮਹਲਾ ੫ ॥

## ਏਕ ਟੇਕ ਗੋਵਿੰਦ ਕੀ; ਤਿਆਗੀ ਅਨ ਆਸ ॥

ਹੇ ਭਾਈ ! ਗੁਰਮੁਖ ਏਕ = ਅਦ੍ਵੈਤ ਸਰੂਪ ਗੋਵਿੰਦ = ਪਰਮੇਸ਼ਰ ਕੀ = ਦੀ ਟੇਕ = ਓਟ ਲੈਂਦੇ ਹਨ, ਉਨ੍ਹਾਂ ਨੇ ਅਨ = ਹੋਰ ਦੇਵੀ ਦੇਵਤਿਆਂ ਆਦਿ ਦੀ ਆਸ = ਉਮੀਦ ਤਿਆਗੀ = ਛੱਡ ਦਿੱਤੀ ਹੈ।

## ਸਭ ਊਪਰਿ ਸਮਰਥ ਪ੍ਰਭ; ਪੂਰਨ ਗੁਣਤਾਸ ॥੧॥

ਉਹ ਪ੍ਰਭ = ਪਰਮੇਸ਼ਰ ਸਭ = ਸਾਰਿਆਂ ਦੇ ਊਪਰਿ = ਉੱਤੇ ਸਮਰਥ = ਸਰਬ ਸ਼ਕਤੀਵਾਨ ਹੈ ਅਤੇ ਸਭ ਥਾਈਂ ਪੂਰਨ = ਵਿਆਪਕ ਤੇ ਗੁਣਤਾਸ = ਗੁਣਾਂ ਦਾ ਖ਼ਜ਼ਾਨਾ ਹੈ ॥੧॥

## ਜਨ ਕਾ ਨਾਮੁ ਅਧਾਰੁ ਹੈ; ਪ੍ਰਭ ਸਰਣੀ ਪਾਹਿ ॥

ਗੁਰਮੁਖ ਜਨਾਂ ਕਾ = ਦਾ ਤਾਂ ਪਰਮੇਸ਼ਰ ਦਾ ਨਾਮ ਹੀ ਅਧਾਰੁ = ਆਸਰਾ ਰੂਪ ਹੈ, ਇਸ ਲਈ ਉਹ ਆਪਣੇ ਆਪ ਨੂੰ ਪ੍ਰਭ = ਪਰਮੇਸ਼ਰ ਦੀ ਸਰਣੀ = ਓਟ ਵਿਚ ਹੀ ਪਾਹਿ = ਪਾਉਂਦੇ ਹਨ।

## ਪਰਮੇਸਰ ਕਾ ਆਸਰਾ; ਸੰਤਨ ਮਨ ਮਾਹਿ ॥੧॥ਰਹਾਉ॥

ਸੰਤਨ = ਸ਼ਾਂਤ ਚਿੱਤ ਗੁਰਮੁਖ ਜਨਾਂ ਦੇ ਮਨ = ਹਿਰਦੇ ਮਾਹਿ = ਵਿਚ ਪਰਮੇਸ਼ਰ ਕਾ = ਦਾ ਹੀ ਆਸਰਾ = ਸਹਾਰਾ ਹੈ ॥੧॥ਰਹਾਉ॥

## ਆਪਿ ਰਖੈ ਆਪਿ ਦੇਵਸੀ; ਆਪੇ ਪ੍ਰਤਿਪਾਰੈ ॥

ਪਰਮੇਸ਼ਰ ਆਪ ਹੀ ਗੁਰਮੁਖਾਂ ਦੀ ਹਰ ਥਾਂ ਰਖੈ = ਰੱਖਿਆ ਕਰਦਾ ਹੈ, ਆਪ ਹੀ ਨਾਮ, ਗਿਆਨ ਆਦਿ ਦੇਵਸੀ = ਦੇਣਾ ਕਰਦਾ ਹੈ ਅਤੇ ਆਪੇ = ਆਪ ਹੀ ਉਨ੍ਹਾਂ ਨੂੰ ਰੋਜ਼ੀ, ਸ਼ੁੱਭ ਗੁਣ ਦੇ ਕੇ ਪ੍ਰਤਿਪਾਰੈ = ਪਾਲਣਾ ਕਰਦਾ ਹੈ।

[ਅੰਗ ੮੧੩]

## ਦੀਨ ਦਇਆਲ ਕ੍ਰਿਪਾ ਨਿਧੇ; ਸਾਸਿ ਸਾਸਿ ਸਮ੍ਾਰੈ ॥੨॥

ਜੋ ਪਰਮੇਸ਼ਰ ਦੀਨ = ਗ਼ਰੀਬਾਂ ਉਪਰ ਦਇਆਲ = ਦਿਆਲਤਾ ਕਰਨ ਵਾਲਾ ਤੇ ਕ੍ਰਿਪਾ = ਮਿਹਰ ਦਾ ਨਿਧੇ = ਸਮੁੰਦ੍ਰ, ਖ਼ਜ਼ਾਨਾ ਹੈ, ਸੰਤ, ਗੁਰਮੁਖ ਜਨ ਸਾਸਿ ਸਾਸਿ = ਹਰੇਕ ਸ੍ਵਾਸ ਉਸਨੂੰ ਸਮ੍ਾਰੈ = ਯਾਦ ਕਰਦੇ ਹਨ ॥੨॥

## ਕਰਣਹਾਰੁ ਜੋ ਕਰਿ ਰਹਿਆ; ਸਾਈ ਵਡਿਆਈ ॥

ਕਰਣਹਾਰੁ = ਰਚਨਹਾਰ ਪ੍ਰਭੂ ਜੋ = ਜਿਹੜਾ ਕੁਝ ਵੀ ਕਰ ਰਹਿਆ = ਰਿਹਾ ਹੈ, ਸਾਈ = ਉਹੀ ਉਸਦੀ ਵਡਿਆਈ = ਉੱਚਤਾ ਹੈ **ਵਾ**: ਉਹ ਸਭ ਕੁਝ ਆਪਣੀ ਵਡਿਆਈ = ਇੱਛਾ ਅਨੁਸਾਰ ਹੀ ਕਰ ਰਿਹਾ ਹੈ।

## ਗੁਰਿ ਪੂਰੈ ਉਪਦੇਸਿਆ; ਸੁਖੁ ਖਸਮ ਰਜਾਈ ॥੩॥

ਸਾਨੂੰ ਪੂਰੈ = ਪੂਰਨ ਸਤਿਗੁਰਾਂ ਨੇ ਇਹ ਉਪਦੇਸਿਆ = ਉਪਦੇਸ਼ ਦਿੱਤਾ ਹੈ ਕਿ ਸਭ ਸੁਖੁ = ਅਨੰਦ ਖਸਮ = ਮਾਲਕ ਵਾਹਿਗੁਰੂ ਦੀ ਰਜਾਈ = ਆਗਿਆ ਮੰਨਣ ਵਿਚ ਹੀ ਹਨ ॥੩॥

## ਚਿੰਤ ਅੰਦੇਸਾ ਗਣਤ ਤਜਿ; ਜਨਿ ਹੁਕਮੁ ਪਛਾਤਾ ॥

ਚਿੰਤ = ਚਿੱਤ ਦੀ ਬਿਹਬਲ ਹਾਲਤ, ਪ੍ਰਮਾਣਗਤ, ਪਰਮੇਯਗਤ ਅੰਦੇਸਾ = ਸੰਸਾ ਅਤੇ ਸਾਧਨਾ ਦੀਆਂ ਗਣਤ = ਗਿਣਤੀਆਂ ਮਿਣਤੀਆਂ ਤਜਿ = ਛੱਡ ਕੇ ਪ੍ਰਭੂ ਦੇ ਜਨਿ = ਦਾਸਾਂ ਨੇ ਪ੍ਰਭ ਦਾ ਹੁਕਮ ਪਛਾਤਾ = ਪਛਾਨਣਾ ਕੀਤਾ ਹੈ।

## ਨਹ ਬਿਨਸੈ, ਨਹ ਛੋਡਿ ਜਾਇ; ਨਾਨਕ ਰੰਗਿ ਰਾਤਾ ॥੪॥੧੮॥੪੮॥

ਉਹ ਪਰਮੇਸ਼ਰ ਨਹ = ਨਾ ਹੀ ਬਿਨਸੈ = ਨਾਸ਼ ਹੁੰਦਾ ਹੈ, ਨਹ = ਨਾ ਹੀ ਸਾਥ ਛੋਡਿ = ਛੱਡ ਕੇ ਕਿਤੇ ਜਾਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ ਤਾਂ ਉਸ ਪ੍ਰਭੂ ਦੇ ਹੀ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਹਾਂ ॥੪॥੧੮॥੪੮॥

## ਬਿਲਾਵਲੁ ਮਹਲਾ ੫ ॥

## ਮਹਾ ਤਪਤਿ ਤੇ ਭਈ ਸਾਂਤਿ; ਪਰਸਤ ਪਾਪ ਨਾਠੇ ॥

ਸਤਿਗੁਰੂ ਸਾਹਿਬ ਜੀ, ਮਹਾਤਮਾਂ ਜਨਾਂ ਦੇ ਨਾਲ ਪਰਸਤ = ਮਿਲਣ ਕਰਕੇ ਸਭ ਪਾਪ ਨਾਠੇ = ਨੱਸ ਗਏ ਅਤੇ ਈਰਖਾ ਆਦਿ ਦੀ ਮਹਾ = ਬਹੁਤ ਤਪਤਿ = ਤਪਸ਼ ਤੇ = ਤੋਂ ਸਾਂਤਿ = ਸ਼ਾਂਤੀ ਪ੍ਰਾਪਤ ਭਈ = ਹੋਈ ਹੈ।

## ਅੰਧ ਕੂਪ ਮਹਿ ਗਲਤ ਥੇ; ਕਾਢੇ ਦੇ ਹਾਥੇ ॥੧॥

ਜੋ ਮਨੁੱਖ ਇਸ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਮਹਿ = ਵਿਚ ਗਲਤ = ਗਲ-ਸੜ ਰਹੇ ਥੇ = ਸੀ, ਸਤਿਗੁਰਾਂ ਨੇ ਉਹ ਸਾਰੇ ਆਪਣੀ ਕਿਰਪਾ ਰੂਪੀ ਹਾਥੇ = ਹੱਥ ਦੇ ਕੇ ਕਾਢੇ = ਕੱਢ ਲਏ ਹਨ ॥੧॥

## ਓਇ ਹਮਾਰੇ ਸਾਜਨਾ; ਹਮ ਉਨ ਕੀ ਰੇਨ ॥

ਹੇ ਭਾਈ ! ਓਇ = ਉਹ ਸੰਤ ਜਨ, ਗੁਰੂ ਸਾਹਿਬ ਜੀ ਹਮਾਰੇ = ਸਾਡੇ ਲੋਕ-ਪ੍ਰਲੋਕ ਦੇ ਸਾਜਨਾ = ਮਿੱਤਰ ਹਨ, ਅਤੇ ਹਮ = ਅਸੀਂ ਉਨ = ਉਨ੍ਹਾਂ ਦੇ ਚਰਨਾਂ ਕੀ = ਦੀ ਰੇਨ = ਧੂੜੀ ਹਾਂ।

## ਜਿਨ ਭੇਟਤ ਹੋਵਤ ਸੁਖੀ; ਜੀਅ ਦਾਨੁ ਦੇਨ ॥੧॥ਰਹਾਉ॥

ਜਿਨ = ਜਿਨ੍ਹਾਂ ਸੰਤ ਜਨਾਂ, ਗੁਰੂ ਸਾਹਿਬ ਜੀ ਨੂੰ ਭੇਟਤ = ਮਿਲਦਿਆਂ ਸੁਖੀ = ਸੁੱਖ ਦੇ ਸਹਿਤ ਹੋਵਤ = ਹੋ ਜਾਈਦਾ ਹੈ, ਉਹ ਪਿਆਰੇ ਜੀਅ = ਜੀਵਨ ਮੁਕਤੀ ਦਾ ਦਾਨ ਦੇਣ ਵਾਲੇ ਹਨ ॥੧॥ਰਹਾਉ॥

## ਪਰਾ ਪੂਰਬਲਾ ਲੀਖਿਆ; ਮਿਲਿਆ ਅਬ ਆਇ ॥

ਜੋ ਪਰਾ ਪੂਰਬਲਾ = ਆਦਿ ਕਾਲ ਦਾ ਸ੍ਰੇਸ਼ਟ ਕਰਮ ਲੀਖਿਆ = ਲਿਖਿਆ ਹੋਇਆ ਸੀ **ਵਾ:** ਜੋ ਪਰਾ = ਉਤਕ੍ਰਿਸ਼ਟ, ਸ੍ਰੇਸ਼ਟ ਪੂਰਬਲਾ ਨਿਸ਼ਕਾਮ ਕਰਮ ਗੁਰਾਂ ਨੇ ਲਿਖਿਆ ਸੀ, ਉਹ ਅਬ = ਹੁਣ ਸਾਨੂੰ ਮਨੁੱਖਾ ਜਨਮ ਵਿਚ ਆਇ = ਆ ਕੇ ਮਿਲਿਆ ਹੈ।

## ਬਸਤ ਸੰਗਿ ਹਰਿ ਸਾਧ ਕੈ; ਪੂਰਨ ਆਸਾਇ ॥੨॥

ਜਿਸ ਕਰਮ ਦਾ ਸਦਕਾ ਅਸੀਂ ਹਰਿ = ਪਰਮੇਸ਼ਰ ਦੇ ਸਾਧ = ਸ੍ਰੇਸ਼ਟ ਸੰਤ ਜਨਾਂ ਕੈ = ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਬਸਤ = ਵੱਸਦੇ ਹਾਂ ਅਤੇ ਸਾਡੀਆਂ ਸਭ ਆਸਾਇ = ਇਛਾਵਾਂ ਪੂਰਨ = ਪੂਰੀਆਂ ਹੋ ਗਈਆਂ ਹਨ ॥੨॥

## ਭੈ ਬਿਨਸੇ ਤਿਹੁ ਲੋਕ ਕੇ; ਪਾਏ ਸੁਖ ਥਾਨ ॥

ਤਿਹੁ = ਤਿੰਨਾਂ ਲੋਕਾਂ ਕੇ = ਦੇ ਵਿਚ ਮੌਤ ਆਦਿ ਦੇ ਭੈ = ਡਰ ਬਿਨਸੇ = ਨਾਸ਼ ਹੋ ਗਏ ਹਨ ਅਤੇ ਸੁੱਖ ਰੂਪੀ ਥਾਨ = ਥਾਂ ਪਾਏ = ਪਾ ਲਿਆ ਹੈ **ਵਾ:** ਸੁੱਖ ਦੇਣ ਵਾਲਾ ਸਾਧਸੰਗਤ ਰੂਪ ਥਾਂ ਪ੍ਰਾਪਤ ਕੀਤਾ ਹੈ।

## ਦਇਆ ਕਰੀ ਸਮਰਥ ਗੁਰਿ; ਬਸਿਆ ਮਨਿ ਨਾਮ ॥੩॥

ਜਦੋਂ ਸਮਰਥ = ਸਰਬ ਸ਼ਕਤੀਵਾਨ ਗੁਰੂ ਸਾਹਿਬ ਜੀ ਨੇ ਦਇਆ = ਮਿਹਰ ਕਰੀ = ਕੀਤੀ, ਤਦੋਂ ਸਾਡੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਆ ਕੇ ਬਸਿਆ = ਵੱਸ ਗਿਆ ॥੩॥

## ਨਾਨਕ ਕੀ ਤੂ ਟੇਕ ਪ੍ਰਭ; ਤੇਰਾ ਆਧਾਰ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਡੇ ਜਨਾਂ ਕੀ = ਦੀ ਤੂੰ ਹੀ ਲੋਕ-ਪ੍ਰਲੋਕ ਵਿਚ ਟੇਕ = ਓਟ ਹੈ ਅਤੇ ਸਾਨੂੰ ਮਨ, ਬਾਣੀ, ਸਰੀਰ ਕਰਕੇ ਵੀ ਤੇਰਾ ਹੀ ਆਧਾਰ = ਆਸਰਾ ਹੈ।

## ਕਰਣ ਕਾਰਣ ਸਮਰਥ ਪ੍ਰਭ; ਹਰਿ ਅਗਮ ਅਪਾਰ ॥੪॥੧੯॥੪੯॥

ਹੇ ਸਮਰਥ = ਸਰਬ ਸ਼ਕਤੀਵਾਨ ਪ੍ਰਭ = ਪਰਮੇਸ਼ਰ ਤੂੰ ਸਾਰੇ ਕਾਰਣਾਂ ਨੂੰ ਉਤਪਤ ਕਰਨ ਵਾਲਾ ਹੈਂ **ਵਾ:** ਕਰਣ ਕਾਰਣ = ਕਰਨ ਵਾਲਾ ਤੇ ਕਾਰਨ ਰੂਪ ਹੈਂ, ਹੇ ਹਰਿ = ਹਰੀ ! ਤੂੰ ਮਨ ਦੀ ਅਗਮ = ਗੰਮਤਾ ਤੋਂ ਰਹਿਤ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ ॥੪॥੧੯॥੪੯॥

## ਬਿਲਾਵਲੁ ਮਹਲਾ ੫ ॥

## ਸੋਈ ਮਲੀਨੁ ਦੀਨੁ ਹੀਨੁ; ਜਿਸੁ ਪ੍ਰਭੁ ਬਿਸਰਾਨਾ ॥

ਹੇ ਭਾਈ ! ਸੋਈ = ਉਹੀ ਪੁਰਸ਼ ਮਲੀਨੁ = ਮੈਲੇ ਚਿੱਤ ਵਾਲਾ, ਦੀਨ = ਕੰਗਾਲ **ਵਾ:** ਦੀਨ = ਪਰਾਧੀਨ ਹੋ ਕੇ ਭੈ ਦੇ ਸੰਯੁਕਤ ਹੀਨੁ = ਨੀਚ ਹੈ **ਵਾ:** ਦੀਨੁ ਹੀਨੁ = ਧਰਮ ਤੋਂ ਹੀਣਾ ਹੈ, ਜਿਸ ਨੂੰ ਪ੍ਰਭੁ = ਪਰਮੇਸ਼ਰ ਬਿਸਰਾਨਾ = ਭੁੱਲ ਜਾਂਦਾ ਹੈ।

## ਕਰਨੈਹਾਰੁ ਨ ਬੂਝਈ; ਆਪੁ ਗਨੈ ਬਿਗਾਨਾ ॥੧॥

ਉਹ ਕਰਨੈਹਾਰੁ = ਰਚਨਹਾਰ ਪ੍ਰਭੂ ਨੂੰ ਸਮਰੱਥ ਨਹੀਂ ਬੂਝਈ = ਸਮਝਦਾ, ਬਿਗਾਨਾ = ਬੇ-ਗਿਆਤ ਆਪੁ = ਆਪਣੇ ਆਪ ਨੂੰ ਹੀ ਗਨੈ = ਗਿਣਦਾ ਹੈ ਕਿ ਸਭ ਕੁਝ ਮੈਂ ਹੀ ਹਾਂ ॥੧॥

## ਦੂਖੁ ਤਦੇ ਜਦਿ ਵੀਸਰੈ; ਸੁਖੁ ਪ੍ਰਭ ਚਿਤਿ ਆਏ ॥

ਤਦੇ = ਤਦੋਂ ਤਕ ਹੀ ਜੰਮਣ ਮਰਣ ਆਦਿ ਦੂਖੁ = ਦੁੱਖ ਵਿਆਪਦੇ ਹਨ, ਜਦਿ = ਜਦੋਂ ਤਕ ਜੀਵ ਪਰਮੇਸ਼ਰ ਦਾ ਨਾਮ ਵੀਸਰੈ = ਭੁੱਲਿਆ ਰਹਿੰਦਾ ਹੈ ਅਤੇ ਜਦੋਂ ਪ੍ਰਭ = ਪਰਮੇਸ਼ਰ ਚਿਤਿ = ਯਾਦ (ਚੇਤੇ) ਆਏ = ਆ ਜਾਂਦਾ ਹੈ, ਤਦੋਂ ਸਾਰੇ ਸੁਖੁ = ਅਨੰਦ ਪ੍ਰਾਪਤ ਹੋ ਜਾਂਦੇ ਹਨ।

## ਸੰਤਨ ਕੈ ਆਨੰਦੁ ਏਹੁ; ਨਿਤ ਹਰਿ ਗੁਣ ਗਾਏ ॥੧॥ਰਹਾਉ॥

ਜੋ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਗੁਣ ਗਾਏ = ਗਾਇਨ ਕਰਦੇ ਹਨ, ਸੰਤਨ = ਸ਼ਾਂਤ ਚਿੱਤ ਮਹਾਂਪੁਰਖਾਂ ਕੈ = ਦੇ ਹਿਰਦੇ ਅੰਦਰ ਏਹੁ = ਇਹ ਹੀ ਅਨੰਦ ਹੈ ॥੧॥ਰਹਾਉ॥

## ਊਚੇ ਤੇ ਨੀਚਾ ਕਰੈ; ਨੀਚ ਖਿਨ ਮਹਿ ਥਾਪੈ ॥

ਉਹ ਪ੍ਰਭੂ ਊਚੇ = ਉੱਚੇ (ਹੰਕਾਰੀ ਪੁਰਖਾਂ) ਤੇ = ਤੋਂ ਨੀਚਾ = ਨੀਵਾਂ ਕਰੈ = ਕਰ ਦੇਂਦਾ ਹੈ ਅਤੇ ਨੀਚ = ਨੀਵਿਆਂ ਨੂੰ ਇਕ ਖਿਨ ਮਹਿ = ਵਿਚ ਹੀ ਉੱਚ ਪਦਵੀਆਂ 'ਤੇ ਥਾਪੈ = ਇਸਥਿਤ ਕਰ ਦੇਂਦਾ ਹੈ **ਵਾ:** ਨੀਚ ਭਾਵ ਗ਼ਰੀਬੀ ਧਾਰਨ ਵਾਲੇ ਅੰਦਰ ਖਿਨ ਵਿਚ ਹੀ ਗਿਆਨ ਇਸਥਿਤ ਕਰ ਦੇਂਦਾ ਹੈ।

## ਕੀਮਤਿ ਕਹੀ ਨ ਜਾਈਐ; ਠਾਕੁਰ ਪਰਤਾਪੈ ॥੨॥

ਠਾਕੁਰ = ਸੁਆਮੀ ਪ੍ਰਭੂ ਦਾ ਐਸਾ ਪਰਤਾਪੈ = ਤੇਜ ਪ੍ਰਭਾਵ ਹੈ, ਜਿਸ ਦੀ ਕੀਮਤ ਕਹੀ ਨਹੀਂ ਜਾਈਐ = ਜਾ ਸਕਦੀ ॥੨॥

## ਪੇਖਤ ਲੀਲਾ ਰੰਗ ਰੂਪ; ਚਲਨੈ ਦਿਨੁ ਆਇਆ ॥

ਅਨੇਕਾਂ ਤਰ੍ਹਾਂ ਦੇ ਰੰਗ ਰੂਪ = ਆਕਾਰ ਲੀਲਾ = ਕੌਤਕ ਪੇਖਤ = ਦੇਖਦਿਆਂ, ਆਖ਼ਿਰ ਨੂੰ ਸੰਸਾਰ ਤੋਂ ਚਲਨੈ = ਕੂਚ ਕਰਨ ਦਾ ਦਿਨ ਆਇਆ = ਆ ਜਾਂਦਾ ਹੈ।

## ਸੁਪਨੇ ਕਾ ਸੁਪਨਾ ਭਇਆ; ਸੰਗਿ ਚਲਿਆ ਕਮਾਇਆ ॥੩॥

ਸੁਪਨੇ ਕਾ = ਦਾ ਸੁਪਨਾ ਹੀ ਭਇਆ = ਹੋ ਗਿਆ ਭਾਵ ਸੰਸਾਰ ਨੂੰ ਸੁਪਨਾ ਮਾਤ੍ਰ ਸੁਣੀਦਾ ਸੀ ਤੇ

ਅੰਤ ਨੂੰ ਸੁਪਨੇ ਵਾਂਗ ਹੀ ਹੋ ਗਿਆ ਅਤੇ ਕਮਾਇਆ = ਕੀਤਾ ਹੋਇਆ ਚੰਗਾ ਮੰਦਾ ਕਰਮ ਹੀ ਸੰਗਿ = ਨਾਲ ਚਲਿਆ = ਚੱਲਦਾ ਹੈ ॥੩॥

## ਕਰਣ ਕਾਰਣ ਸਮਰਥ ਪ੍ਰਭ; ਤੇਰੀ ਸਰਣਾਈ ॥

ਹੇ ਸਾਰੇ ਕਾਰਣਾਂ ਨੂੰ ਕਰਣ ਵਾਲੇ ਸਮਰਥ = ਸਰਬ ਸ਼ਕਤੀਵਾਨ ਪ੍ਰਭ = ਪਰਮੇਸ਼ਰ ਅਸੀਂ ਦਾਸ ਤੇਰੀ = ਤੁਹਾਡੀ ਸਰਣਾਈ = ਸ਼ਰਨ ਵਿਚ ਆਏ ਹਾਂ।

## ਹਰਿ ਦਿਨਸੁ ਰੈਣਿ ਨਾਨਕੁ ਜਪੈ; ਸਦ ਸਦ ਬਲਿ ਜਾਈ ॥੪॥੨੦॥੫੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਅਸੀਂ ਦਿਨਸੁ = ਦਿਨ ਰੈਣਿ = ਰਾਤ ਤੇਰਾ ਨਾਮ ਜਪੈ = ਜਪਦੇ ਰਹੀਏ ਅਤੇ ਸਦ ਸਦ = ਹਮੇਸ਼ਾਂ ਹਮੇਸ਼ਾਂ ਸੈਂਕੜੇ ਵਾਰ ਬਲ = ਬਲਿਹਾਰ ਕੁਰਬਾਨ ਜਾਈ = ਜਾਣਾ ਕਰੀਏ ॥੪॥੨੦॥੫੦॥

## ਬਿਲਾਵਲੁ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਸਾਧ ਸੰਗਤ ਦੀ ਸੇਵਾ ਕਰਨ ਦੀ ਜਾਚ ਦੱਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਜਲੁ ਢੋਵਉ, ਇਹ ਸੀਸ ਕਰਿ; ਕਰ ਪਗ ਪਖਲਾਵਉ ॥

ਹੇ ਭਾਈ ! ਇਹ = ਇਸ ਸੀਸ = ਸਿਰ ਕਰਿ = ਕਰਕੇ ਭਾਵ ਸਿਰ ਦੇ ਉਪਰ ਸਾਧਸੰਗਤ ਦੀ ਸੇਵਾ, ਲੰਗਰ ਲਈ ਜਲ = ਪਾਣੀ ਢੋਵਉ = ਢੋਣਾ ਕਰੋ ਅਤੇ ਕਰ = ਹੱਥਾਂ ਨਾਲ ਗੁਰਮੁਖ ਜਨਾਂ ਦੇ ਪਗ = ਚਰਨ ਪਖਲਾਵਉ = ਧੋਣਾ ਕਰੋ। ਜਿਵੇਂ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪ ਪਿੱਪਲੀ ਸਾਹਿਬ ਵਾਲੇ ਅਸਥਾਨ ਉਪਰ ਜਾ ਕੇ ਕਾਬਲ ਤੋਂ ਚੱਲ ਕੇ ਆਈ ਸੰਗਤ ਦੀ ਆਪਣੇ ਹੱਥੀਂ ਸੇਵਾ ਕਰਕੇ ਸਾਨੂੰ ਜਾਚ ਸਿਖਾਈ ਹੈ।

**ਅਥਵਾ** ਹੰਕਾਰ ਰੂਪੀ ਸਿਰ ਨੂੰ ਨਿਮਰਤਾ ਦੇ ਸਹਿਤ ਨੀਵਾਂ ਕਰਕੇ ਪ੍ਰੇਮ ਰੂਪੀ ਪਾਣੀ ਢੋਣਾ ਕਰੋ ਅਤੇ ਭਾਵਨਾ ਰੂਪੀ ਹੱਥਾਂ ਨਾਲ ਗੁਰਸਿੱਖਾਂ ਦੇ ਚਰਨਾਂ ਨੂੰ ਧੋਣਾ ਕਰੋ।

## ਬਾਰਿ ਜਾਉ ਲਖ ਬੇਰੀਆ; ਦਰਸੁ ਪੇਖਿ ਜੀਵਾਵਉ ॥੧॥

ਲਖ = ਲੱਖਾਂ ਬੇਰੀਆ = ਵਾਰ ਸੰਤ ਜਨਾਂ ਦੇ ਉੱਪਰੋਂ ਬਾਰਿ = ਬਲਿਹਾਰ ਜਾਉ = ਜਾਣਾ ਕਰੀਏ ਅਤੇ ਗੁਰੂ ਦੀ ਸੰਗਤ ਦਾ ਦਰਸੁ = ਦਰਸ਼ਨ ਪੇਖਿ = ਵੇਖ ਕਰਕੇ ਆਪਣੇ ਮਨ ਨੂੰ ਆਤਮਿਕ ਜੀਵਨ ਵੱਲ ਜੀਵਾਵਉ = ਜਿਵਾਉਣਾ ਕਰੀਏ ॥੧॥

## ਕਰਉ ਮਨੋਰਥ ਮਨੈ ਮਾਹਿ; ਅਪਨੇ ਪ੍ਰਭ ਤੇ ਪਾਵਉ ॥

ਮੈਂ ਜੋ ਵੀ ਮਨੋਰਥ = ਸੰਕਲਪ ਆਪਣੇ ਮਨੈ = ਹਿਰਦੇ ਮਾਹਿ = ਵਿਚ ਕਰਉ = ਕਰਾਂ, ਉਹੋ ਹੀ ਅਪਨੇ = ਆਪ ਦੇ ਪ੍ਰਭ = ਪਰਮੇਸ਼ਰ ਤੇ = ਤੋਂ ਪਾਵਉ = ਪ੍ਰਾਪਤ ਕਰ ਲਵਾਂ।

## ਦੇਉ ਸੂਹਨੀ ਸਾਧ ਕੈ; ਬੀਜਨੁ ਢੋਲਾਵਉ ॥੧॥ਰਹਾਉ॥

ਸਾਧ = ਮਹਾਤਮਾਂ ਜਨਾਂ ਕੈ = ਦੇ ਅਸਥਾਨ ਉਪਰ ਸੂਹਨੀ = ਝਾੜੂ ਦੇਉ = ਦੇਣਾ ਕਰਾਂ ਅਤੇ ਗਰਮੀ ਦੀ ਰੁੱਤ ਵਿਚ ਸੰਗਤ ਨੂੰ ਬੀਜਨੁ = ਪੱਖਾ ਢੋਲਾਵਉ = ਝੱਲਣਾ ਕਰਾਂ **ਵਾ:** ਸ਼ਰਧਾ ਰੂਪੀ ਝਾੜੂ ਦੇਣਾ ਕਰਾਂ ਅਤੇ ਸਤਿਸੰਗਤ ਦਾ ਪੱਖ ਲੈਣ ਰੂਪ ਪੱਖਾ ਫੇਰਨਾ ਕਰਾਂ ॥੧॥ਰਹਾਉ॥

## ਅੰਮ੍ਰਿਤ ਗੁਣ ਸੰਤ ਬੋਲਤੇ; ਸੁਣਿ ਮਨਹਿ ਪੀਲਾਵਉ ॥

ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਜੋ ਗਿਆਨਦਾਇਕ ਅੰਮ੍ਰਿਤ ਰੂਪੀ ਗੁਣ ਬੋਲਤੇ = ਕਥਨ ਕਰਦੇ ਹਨ, ਉਨ੍ਹਾਂ ਬਚਨਾਂ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸ੍ਰਵਣ ਕਰਕੇ ਆਪਣੇ ਮਨਹਿ = ਮਨ ਨੂੰ ਨਾਮ ਅੰਮ੍ਰਿਤ ਪੀਲਾਵਉ = ਪਿਲਾਉਣਾ ਕਰਾਂ।

## ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ; ਬਿਖੈ ਜਲਨਿ ਬੁਝਾਵਉ ॥੨॥

ਉਆ = ਉਸ ਨਾਮ ਰਸ ਮਹਿ = ਵਿੱਚੋਂ ਮਨ ਦੀ ਵਾਸ਼ਨਾ ਮਿਟਣ ਰੂਪ ਸਾਂਤਿ = ਸ਼ਾਂਤੀ ਅਤੇ ਆਸਾ ਰੂਪੀ ਭੁੱਖ ਮਿਟਣ ਰੂਪ ਤ੍ਰਿਪਤਿ = ਤ੍ਰਿਪਤੀ ਪ੍ਰਾਪਤ ਹੋਇ = ਹੋ ਗਈ ਹੈ। ਤਿਸ ਕਰਕੇ ਮੈਂ ਬਿਖੈ = ਵਿਸ਼ਿਆਂ ਦੀ ਜਲਨਿ = ਸੜਨ ਬੁਝਾਵਉ = ਮੇਟ ਲਵਾਂ ॥੨॥

## ਜਬ ਭਗਤਿ ਕਰਹਿ ਸੰਤ ਮੰਡਲੀ; ਤਿਨ੍ ਮਿਲਿ ਹਰਿ ਗਾਵਉ ॥

ਜਬ = ਜਦੋਂ ਗੁਰਮੁਖ ਜਨ ਸੰਤ ਮੰਡਲੀ = ਸੰਤਾਂ ਦੀ ਸੰਗਤ ਨਾਲ ਮਿਲਿ = ਰਲ ਕਰਕੇ ਭਗਤਿ = ਭਗਤੀ ਕਰਹਿ = ਕਰਦੇ ਹਨ, ਉਸ ਵੇਲੇ ਤਿਨ੍ = ਉਨ੍ਹਾਂ ਨਾਲ ਮਿਲ ਕਰਕੇ ਮੈਂ ਵੀ ਹਰਿ = ਪਰਮੇਸ਼ਰ ਦੇ ਗੁਣਾਂ, ਜੱਸ ਨੂੰ ਗਾਵਉ = ਗਾਉਣਾ ਕਰਾਂ।

## ਕਰਉ ਨਮਸਕਾਰ ਭਗਤ ਜਨ; ਧੂਰਿ ਮੁਖਿ ਲਾਵਉ ॥੩॥

ਭਗਤ = ਭਗਤੀ ਕਰਨ ਵਾਲੇ ਸੇਵਕ ਜਨਾਂ ਨੂੰ ਨਮਸਕਾਰ = ਬੰਦਨਾਂ ਕਰਉ = ਕਰਾਂ ਅਤੇ ਉਨ੍ਹਾਂ ਦੇ ਚਰਨਾਂ ਦੀ ਧੂਰਿ = ਧੂੜੀ ਆਪਣੇ ਮੁਖਿ = ਮੂੰਹ (ਮੱਥੇ) ਉਪਰ ਲਾਵਉ = ਲਾਉਣਾ ਕਰਾਂ ॥੩॥

## ਊਠਤ ਬੈਠਤ ਜਪਉ ਨਾਮੁ; ਇਹੁ ਕਰਮੁ ਕਮਾਵਉ ॥

ਊਠਤ = ਉੱਠਦਿਆਂ ਬੈਠਤ = ਬੈਠਦਿਆਂ **ਵਾ:** ਸੰਸਾਰ ਵੱਲੋਂ ਉੱਠਣ ਭਾਵ ਉਪਰਾਮ ਹੁੰਦਿਆਂ ਅਤੇ ਨਿਰਵਿਕਲਪ ਰੂਪੀ ਸਮਾਧੀ ਵਿਚ ਬੈਠਦਿਆਂ ਸਦਾ ਪਰਮੇਸ਼ਰ ਦਾ ਨਾਮ ਜਪਉ = ਜਪਣਾ ਕਰਾਂ, ਮੈਂ ਦਿਨ ਰਾਤ ਹਮੇਸ਼ਾਂ ਇਹੋ ਹੀ ਕਰਮ ਕਮਾਵਉ = ਕਮਾਉਣਾ ਕਰਾਂ।

## ਨਾਨਕ ਕੀ ਪ੍ਰਭ ਬੇਨਤੀ; ਹਰਿ ਸਰਨਿ ਸਮਾਵਉ ॥੪॥੨੧॥੫੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੀ = ਦੀ ਪ੍ਰਭ = ਪਰਮੇਸ਼ਰ ਦੇ ਪਾਸ ਇਹੋ ਹੀ ਬੇਨਤੀ = ਅਰਦਾਸ ਹੈ ਕਿ ਹੇ ਹਰਿ = ਹਰੀ ! ਅਸੀਂ ਤੇਰੀ ਸਰਨਿ = ਓਟ ਵਿਚ ਪੈ ਕੇ ਤੇਰੇ ਸਰੂਪ ਵਿਚ ਸਮਾਵਉ = ਅਭੇਦ ਹੋ ਜਾਈਏ ॥੪॥੨੧॥੫੧॥

## ਬਿਲਾਵਲੁ ਮਹਲਾ ੫ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਸ ਸੰਸਾਰ-ਸਮੁੰਦ੍ਰ ਨੂੰ ਕਿਹੜਾ ਅਤੇ ਕਿਵੇਂ ਤਰ ਸਕਦਾ ਹੈ ?*

***ਗੁਰ ਉੱਤਰ :***

## ਇਹੁ ਸਾਗਰੁ ਸੋਈ ਤਰੈ; ਜੋ ਹਰਿ ਗੁਣ ਗਾਏ ॥

ਹੇ ਭਾਈ ! ਇਹੁ = ਇਸ ਸੰਸਾਰ ਸਾਗਰੁ = ਸਮੁੰਦ੍ਰ ਨੂੰ ਸੋਈ = ਉਹ ਪੁਰਸ਼ ਹੀ ਤਰੈ = ਤਰ ਸਕਦਾ ਹੈ, ਜੋ = ਜਿਹੜਾ ਹਰਿ = ਪਰਮੇਸ਼ਰ ਦੇ ਗੁਣ ਗਾਏ = ਗਾਇਨ ਕਰਦਾ ਹੈ।

## ਸਾਧਸੰਗਤਿ ਕੈ ਸੰਗਿ ਵਸੈ; ਵਡਭਾਗੀ ਪਾਏ ॥੧॥

ਸਾਧਸੰਗਤਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕੈ = ਦੇ ਸੰਗਿ = ਨਾਲ ਵਸੈ = ਵੱਸਦਾ ਹੈ, ਪ੍ਰੰਤੂ ਇਹ ਦਾਤ ਕੋਈ ਵਡਭਾਗੀ = ਵੱਡਿਆਂ ਭਾਗਾਂ ਵਾਲਾ ਹੀ ਪਾਏ = ਪਾਉਂਦਾ ਹੈ ॥੧॥

[ਅੰਗ ੮੧੪]

## ਸੁਣਿ ਸੁਣਿ ਜੀਵੈ ਦਾਸੁ ਤੁਮ੍; ਬਾਣੀ, ਜਨ ਆਖੀ ॥

ਹੇ ਪ੍ਰਭੂ ! ਜੋ ਜਨ = ਭਗਤ ਜਨਾਂ ਨੇ ਅੰਮ੍ਰਿਤ ਰੂਪ ਬਾਣੀ ਆਖੀ = ਉਚਾਰਨ ਕੀਤੀ ਹੈ, ਉਸ ਨੂੰ ਤੁਮ੍ = ਤੇਰੇ ਦਾਸੁ = ਸੇਵਕ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ ਸੁਣਿ = ਸ੍ਰਵਣ ਕਰ ਕਰਕੇ ਆਤਮਿਕ ਜੀਵਨ ਵੱਲ ਜੀਵੈ = ਜਿਉਂਦੇ ਹਨ।

## ਪ੍ਰਗਟ ਭਈ ਸਭ ਲੋਅ ਮਹਿ; ਸੇਵਕ ਕੀ ਰਾਖੀ ॥੧॥ਰਹਾਉ॥

ਜਿਹੜੀ ਤੂੰ ਸੇਵਕ = ਦਾਸਾਂ ਕੀ = ਦੀ ਪੈਜ ਰਾਖੀ = ਰੱਖੀ ਹੈ, ਰੱਖਿਆ ਕੀਤੀ ਹੈ, ਉਹ ਸਭ = ਸਾਰੇ ਲੋਅ = ਲੋਕਾਂ ਮਹਿ = ਵਿਚ ਪ੍ਰਗਟ = ਪ੍ਰਤੱਖ ਭਈ = ਹੋਈ ਹੈ ਭਾਵ ਸਾਰੇ ਸੰਸਾਰ ਵਿਚ ਉੱਘੜ ਆਈ ਹੈ ॥੧॥ਰਹਾਉ॥

## ਅਗਨਿ ਸਾਗਰ ਤੇ ਕਾਢਿਆ; ਪ੍ਰਭਿ ਜਲਨਿ ਬੁਝਾਈ ॥

ਵਿਸ਼ਿਆਂ, ਤ੍ਰਿਸ਼ਨਾ ਰੂਪੀ ਅਗਨਿ = ਅੱਗ ਦੇ ਸਾਗਰ = ਸਮੁੰਦ੍ਰ ਤੇ = ਤੋਂ ਆਪਣੇ ਦਾਸਾਂ ਨੂੰ ਕਾਢਿਆ = ਕੱਢ ਲਿਆ ਹੈ, ਪ੍ਰਭਿ = ਪਰਮੇਸ਼ਰ ਨੇ ਆਪ ਉਨ੍ਹਾਂ ਦੇ ਅੰਦਰੋਂ ਵਿਸ਼ਿਆਂ ਦੀ ਜਲਨਿ = ਜਲਨਤਾ ਨਾਮ ਰੂਪ ਜਲ ਨਾਲ ਬੁਝਾਈ = ਬੁਝਾ ਦਿੱਤੀ ਹੈ।

## ਅੰਮ੍ਰਿਤ ਨਾਮੁ ਜਲੁ ਸੰਚਿਆ; ਗੁਰ ਭਏ ਸਹਾਈ ॥੨॥

ਉਨ੍ਹਾਂ ਦਾਸਾਂ ਉਪਰ ਗੁਰੂ ਸਾਹਿਬ ਜੀ ਆਪ ਸਹਾਈ = ਸਹਾਇਕ ਭਏ = ਹੋਏ ਹਨ ਅਤੇ ਉਨ੍ਹਾਂ ਦੇ ਹਿਰਦਿਆਂ ਰੂਪੀ ਭੂਮੀ ਉਪਰ ਅੰਮ੍ਰਿਤ ਨਾਮ ਰੂਪੀ ਜਲ ਸੰਚਿਆ = ਛਿੜਕਣਾ ਕੀਤਾ ਹੈ **ਵਾ:** ਉਨ੍ਹਾਂ ਦਾਸਾਂ ਨੇ ਅੰਮ੍ਰਿਤ ਨਾਮ ਰੂਪੀ ਜਲ ਸੰਚਿਆ = ਇਕੱਤਰ ਕੀਤਾ ਹੈ ॥੨॥

## ਜਨਮ ਮਰਣ ਦੁਖ ਕਾਟਿਆ; ਸੁਖ ਕਾ ਥਾਨੁ ਪਾਇਆ ॥

ਗੁਰੂ ਜੀ ਨੇ ਕਿਰਪਾ ਕਰਕੇ ਉਨ੍ਹਾਂ ਦਾ ਜੰਮਣ ਮਰਣ ਰੂਪੀ ਦੁਖ = ਕਸ਼ਟ ਕਾਟਿਆ = ਕੱਟ ਦਿੱਤਾ ਹੈ ਅਤੇ ਉਨ੍ਹਾਂ ਦਾਸਾਂ ਨੇ ਸੁੱਖ ਕਾ = ਦਾ ਥਾਨੁ = ਅਸਥਾਨ ਭਾਵ ਸਾਧਸੰਗਤ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਸੁੱਖ ਦਾ ਅਸਥਾਨ ਅੰਮ੍ਰਿਤ ਨਾਮ ਹਿਰਦੇ ਵਿੱਚੋਂ ਪ੍ਰਗਟ ਕਰ ਲਿਆ ਹੈ।

## ਕਾਟੀ ਸਿਲਕ ਭ੍ਰਮ ਮੋਹ ਕੀ; ਅਪਨੇ ਪ੍ਰਭ ਭਾਇਆ ॥੩॥

ਉਨ੍ਹਾਂ ਦੀ ਭਰਮ ਅਤੇ ਮੋਹ ਕੀ = ਦੀ ਸਿਲਕ = ਫਾਹੀ ਗੁਰੂ ਨੇ ਕਾਟੀ = ਕੱਟ ਦਿੱਤੀ ਹੈ ਅਤੇ ਉਨ੍ਹਾਂ ਦਾਸਾਂ ਦਾ ਪ੍ਰੇਮ ਅਪਨੇ = ਆਪ ਦੇ ਪ੍ਰਭ = ਪਰਮੇਸ਼ਰ ਨੂੰ ਭਾਇਆ = ਚੰਗਾ ਲੱਗ ਆਇਆ ਹੈ ॥੩॥

## ਮਤ ਕੋਈ ਜਾਣਹੁ ਅਵਰੁ ਕਛੁ; ਸਭ ਪ੍ਰਭ ਕੈ ਹਾਥਿ ॥

ਹੇ ਭਾਈ ! ਮਤ = ਮਤਾਂ ਕੋਈ ਜਾਣਹੁ = ਜਾਨਣਾ ਕਰੋ ਕਿ ਅਵਰੁ = ਹੋਰ ਕੋਈ ਕਛੁ = ਕੁਝ ਕਰ ਸਕਦਾ ਹੈ, ਸਭ = ਸਾਰਾ ਕੁਝ ਪ੍ਰਭ = ਪਰਮੇਸ਼ਰ ਕੈ = ਦੇ ਹਾਥਿ = ਹੱਥ ਭਾਵ ਅਧੀਨਗੀ ਵਿਚ ਹੈ।

## ਸਰਬ ਸੂਖ ਨਾਨਕ ਪਾਏ; ਸੰਗਿ ਸੰਤਨ ਸਾਥਿ ॥੪॥੨੨॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤਨ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੀ ਸੰਗਿ = ਸੰਗਤ ਦੇ ਸਾਥਿ = ਨਾਲ ਮਿਲ ਕਰਕੇ ਅਸਾਂ ਨੇ ਸਰਬ = ਸਾਰੇ ਸੂਖ = ਸੁੱਖ ਪਾਏ = ਪ੍ਰਾਪਤ ਕਰ ਲਏ ਹਨ ॥੪॥੨੨॥੫੨॥

## ਬਿਲਾਵਲੁ ਮਹਲਾ ੫ ॥

## ਬੰਧਨ ਕਾਟੇ ਆਪਿ ਪ੍ਰਭਿ; ਹੋਆ ਕਿਰਪਾਲ ॥

ਹੇ ਭਾਈ ! ਜਿਸ ਉਪਰ ਵੀ ਪ੍ਰਭੂ ਕਿਰਪਾਲ = ਦਿਆਲੂ ਹੋਆ = ਹੋਇਆ ਹੈ, ਉਸਦੇ ਪ੍ਰਭਿ = ਪਰਮੇਸ਼ਰ ਨੇ ਆਪ ਸਾਰੇ ਕਰਤਾ ਭੋਗਤਾ ਦੇ ਬੰਧਨ = ਜੰਜਾਲ ਕਾਟੇ = ਕੱਟ ਦਿੱਤੇ ਹਨ।

## ਦੀਨ ਦਇਆਲ ਪ੍ਰਭ ਪਾਰਬ੍ਰਹਮ; ਤਾ ਕੀ ਨਦਰਿ ਨਿਹਾਲ ॥੧॥

ਜੋ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਪ੍ਰਭ = ਪਰਮੇਸ਼ਰ ਦੀਨ = ਗ਼ਰੀਬਾਂ ਉਪਰ ਦਇਆਲ = ਕ੍ਰਿਪਾਲਤਾ ਕਰਨ ਵਾਲਾ ਹੈ, ਤਾ = ਉਸ ਕੀ = ਦੀ ਨਦਰਿ = ਕਿਰਪਾ ਦ੍ਰਿਸ਼ਟੀ ਕਰਕੇ ਨਿਹਾਲ = ਅਨੰਦ, ਪ੍ਰਸੰਨ ਹੋਈਦਾ ਹੈ ॥੧॥

## ਗੁਰਿ ਪੂਰੈ ਕਿਰਪਾ ਕਰੀ; ਕਾਟਿਆ ਦੁਖੁ ਰੋਗੁ ॥

ਪੂਰੈ = ਪੂਰਨ ਸਤਿਗੁਰੂ ਸਾਹਿਬ ਜੀ ਨੇ ਕਿਰਪਾ = ਮਿਹਰ ਕਰੀ = ਕੀਤੀ ਹੈ ਅਤੇ ਜੰਮਣ ਮਰਣ ਦਾ ਦੁੱਖ, ਅਗਿਆਨ, ਹੰਕਾਰ ਦਾ ਰੋਗ ਕਾਟਿਆ = ਕੱਟ ਦਿੱਤਾ ਹੈ।

## ਮਨੁ ਤਨੁ ਸੀਤਲੁ ਸੁਖੀ ਭਇਆ; ਪ੍ਰਭ ਧਿਆਵਨ ਜੋਗੁ ॥੧॥ਰਹਾਉ॥

ਧਿਆਵਨ = ਆਰਾਧਨ ਜੋਗੁ = ਲਾਇਕ ਪ੍ਰਭ = ਪਰਮੇਸ਼ਰ ਨੂੰ ਸਿਮਰ ਕੇ ਗੁਰਮੁਖ ਜਨਾਂ ਦਾ ਮਨ ਵੀ ਵਿਕਾਰਾਂ ਦੀ ਅੱਗ ਵੱਲੋਂ ਸੀਤਲੁ = ਠੰਢਾ ਹੋ ਗਿਆ ਅਤੇ ਤਨੁ = ਸਰੀਰ ਵੀ ਪਦਾਰਥਾਂ ਦੀ ਧੌਣੀ ਤੋਂ ਰਹਿਤ ਹੋ ਕੇ ਸੁਖੀ = ਸੁੱਖ ਦੇ ਸਹਿਤ ਭਇਆ = ਹੋਇਆ ਹੈ ॥੧॥ਰਹਾਉ॥

## ਅਉਖਧੁ ਹਰਿ ਕਾ ਨਾਮੁ ਹੈ; ਜਿਤੁ ਰੋਗੁ ਨ ਵਿਆਪੈ ॥

ਹੇ ਭਾਈ ! ਹਰਿ = ਪਰਮੇਸ਼ਰ ਕਾ = ਦਾ ਅੰਮ੍ਰਿਤ ਰੂਪੀ ਨਾਮ ਹੀ ਅਉਖਧੁ = ਦਵਾਈ ਰੂਪ ਹੈ, ਜਿਤੁ = ਜਿਸ ਕਰਕੇ ਹੰਕਾਰ ਆਦਿਕ ਰੋਗ ਨਹੀਂ ਵਿਆਪੈ = ਵਿਆਪਦੇ, ਲੱਗਦੇ।

## ਸਾਧਸੰਗਿ ਮਨਿ ਤਨਿ ਹਿਤੈ; ਫਿਰਿ ਦੂਖੁ ਨ ਜਾਪੈ ॥੨॥

ਜਦੋਂ ਸਾਧਸੰਗਿ ਸ੍ਰੇਸ਼ਟ ਮਹਾਤਮਾਂ ਜਨਾਂ ਦੇ ਨਾਲ ਭਾਵ ਸਾਧਸੰਗਤ ਵਿਚ ਮਿਲ ਕੇ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਪਰਮੇਸ਼ਰ ਦਾ ਨਾਮ ਹਿਤੈ = ਪਿਆਰ ਲੱਗਣ ਲੱਗ ਜਾਂਦਾ ਹੈ, ਤਦੋਂ ਫਿਰ ਜੰਮਣ ਮਰਣ ਆਦਿ ਦਾ ਦੂਖੁ = ਕਸ਼ਟ ਨਹੀਂ ਜਾਪੈ = ਜਾਣੀਦਾ ਭਾਵ ਕੋਈ ਵੀ ਦੁੱਖ ਮਹਿਸੂਸ ਨਹੀਂ ਹੁੰਦਾ ॥੨॥

## ਹਰਿ ਹਰਿ ਹਰਿ ਹਰਿ ਜਾਪੀਐ; ਅੰਤਰਿ ਲਿਵ ਲਾਈ ॥

ਹੇ ਭਾਈ ! ਹਿਰਦੇ ਦੇ ਅੰਤਰਿ = ਵਿਚ ਲਿਵ = ਬਿਰਤੀ ਲਾਈ = ਲਾ ਕੇ ਭਾਵ ਬ੍ਰਹਮਾਕਾਰ ਬਿਰਤੀ ਕਰਕੇ ਹਰਿ = ਹਰੇਕ ਨੂੰ ਆਪਣੀ ਸੱਤਾ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਹਰਿ ਹਰਿ = ਹਰੀ ਪਰਮੇਸ਼ਰ ਨੂੰ ਜਾਪੀਐ = ਜਪਣਾ ਕਰੀਏ **ਵਾ:** ਚਾਰ ਵਾਰ ਹਰਿ ਪਦ ਤੋਂ ਭਾਵ ਚੌਂਹਾਂ ਯੁੱਗਾਂ, ਚੌਂਹਾਂ ਖਾਣੀਆਂ **ਵਾ:** ਉੱਤਮ, ਮੱਧਮ, ਕਨਿਸ਼ਟ, ਅੱਧਮ ਵਿਚ ਪਰਮੇਸ਼ਰ ਨੂੰ ਨਿਸਚੇ ਕਰਕੇ ਜਪਣਾ ਕਰੀਏ।

## ਕਿਲਵਿਖ ਉਤਰਹਿ ਸੁਧੁ ਹੋਇ; ਸਾਧੂ ਸਰਣਾਈ ॥੩॥

ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸਰਣਾਈ = ਓਟ ਵਿਚ ਚਾਰ ਪ੍ਰਕਾਰ ਦੇ ਵੱਡੇ ਕਿਲਵਿਖ = ਪਾਪ ਉਤਰਹਿ = ਲੱਥ ਜਾਂਦੇ ਹਨ ਅਤੇ ਮਨ ਸੁਧੁ = ਨਿਰਮਲ ਹੋਇ = ਹੋ ਜਾਂਦਾ ਹੈ ॥੩॥

## ਸੁਨਤ ਜਪਤ, ਹਰਿ ਨਾਮ ਜਸੁ; ਤਾ ਕੀ ਦੂਰਿ ਬਲਾਈ ॥

ਜੋ ਹਰਿ = ਪਰਮੇਸ਼ਰ ਦਾ ਨਾਮ ਤੇ ਜਸੁ = ਕੀਰਤਨ ਸੁਨਤ = ਸੁਣਦਾ ਅਤੇ ਜਪਤ = ਜਪਦਾ ਹੈ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਜੱਸ ਸੁਣਦਾ ਹੈ ਅਤੇ ਪ੍ਰੀਤ ਰੂਪੀ ਰਸਨਾ ਨਾਲ ਨਾਮ ਜਪਦਾ ਹੈ, ਤਾ = ਉਸ ਕੀ = ਦੀ ਅਵਿੱਦਿਆ ਰੂਪੀ ਬਲਾਈ = ਬਲਾ ਦੂਰ ਚਲੀ ਜਾਂਦੀ ਹੈ ਭਾਵ ਨਵਿਰਤ ਹੋ ਜਾਂਦੀ ਹੈ।

## ਮਹਾ ਮੰਤ੍ਰੁ ਨਾਨਕੁ ਕਥੈ; ਹਰਿ ਕੇ ਗੁਣ ਗਾਈ ॥੪॥੨੩॥੫੩॥

ਸਤਿਗੁਰੂ ਸਾਹਿਬ ਜੀ ਮਹਾ = ਵੱਡਾ ਮੰਤ੍ਰ ਕਥੈ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਕੇ = ਦੇ ਗੁਣ ਗਾਈ = ਗਾ ਕੇ ਨਿਹਾਲ ਹੋਈਦਾ ਹੈ **ਅਥਵਾ** "ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ" ਇਹ ਮਹਾਂ ਮੰਤ੍ਰ ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਅਰਥਾਤ ਗੁਰਮਤ ਵਿਚ ਪੰਜ ਮੰਤ੍ਰ ਕਥਨ ਕੀਤੇ ਹਨ : ੧. ਬੀਜਮੰਤ੍ਰ = ੴ; ੨. ਗੁਰਮੰਤ੍ਰ = ਵਾਹਿਗੁਰੂ; ੩. ਮਹਾਂ ਮੰਤ੍ਰ = ੴ ਤੋਂ ਗੁਰਪ੍ਰਸਾਦਿ ਤਕ; ੪. ਮੂਲ ਮੰਤ੍ਰ = ੴ ਤੋਂ ਨਾਨਕ ਹੋਸੀ ਭੀ ਸਚੁ ਤਕ; ਅਤੇ ੫. ਮਾਲਾ ਮੰਤ੍ਰ = ਸੰਪੂਰਨ ਜਪੁ ਜੀ ਸਾਹਿਬ ॥੪॥੨੩॥੫੩॥

## ਬਿਲਾਵਲੁ ਮਹਲਾ ੫ ॥

## ਭੈ ਤੇ ਉਪਜੈ ਭਗਤਿ ਪ੍ਰਭ; ਅੰਤਰਿ ਹੋਇ ਸਾਂਤਿ ॥

ਹੇ ਭਾਈ ! ਹਿਰਦੇ ਅੰਦਰ ਪਰਮੇਸ਼ਰ ਦਾ ਭੈ = ਡਰ ਧਾਰਨ ਕਰਨ ਤੇ = ਤੋਂ ਅੰਦਰ ਪ੍ਰਭ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਉਪਜੈ = ਪੈਦਾ ਹੁੰਦੀ ਹੈ ਅਤੇ ਹਿਰਦੇ ਅੰਤਰਿ = ਵਿਚ ਸਾਂਤਿ = ਸ਼ਾਂਤੀ ਪ੍ਰਾਪਤ ਹੋਇ = ਹੁੰਦੀ ਹੈ।

## ਨਾਮੁ ਜਪਤ ਗੋਵਿੰਦ ਕਾ; ਬਿਨਸੈ ਭ੍ਰਮ ਭ੍ਰਾਂਤਿ ॥੧॥

ਗੋਵਿੰਦ = ਪਰਮੇਸ਼ਰ ਕਾ = ਦਾ ਨਾਮ ਜਪਤ = ਜਪਦਿਆਂ, ਭਰਮ ਦੀ ਭ੍ਰਾਂਤਿ = ਭ੍ਰਾਂਤੀ ਬਿਨਸੈ = ਨਾਸ਼ ਹੋ ਜਾਂਦੀ ਹੈ **ਵਾ:** ਜੋ ਸਮਾਨ ਹਨੇਰੇ ਵਿਚ ਪਈ ਹੋਈ ਰੱਸੀ ਨੂੰ ਸੱਪ ਮੰਨ ਲੈਣਾ ਭਰਮ ਹੈ ਅਤੇ ਜੋ ਨਿਸਚਾ ਨਾ ਕਰ ਸਕਣਾ ਕਿ ਸੱਪ ਹੈ ਜਾਂ ਰੱਸੀ ਜਾਂ ਕੋਈ ਜ਼ਮੀਨ ਦੀ ਤ੍ਰੇੜ, ਇਸਨੂੰ ਭ੍ਰਾਂਤੀ ਕਹਿੰਦੇ ਹਨ ਭਾਵ ਆਪਣੇ ਆਪ ਨੂੰ ਜੀਵ ਮੰਨ ਲੈਣਾ ਭਰਮ ਹੈ ਅਤੇ ਮੈਂ ਜੀਵ ਹਾਂ ਕਿ ਈਸ਼ਰ ਰੂਪ ਹਾਂ, ਇਹ ਭ੍ਰਾਂਤੀ ਹੈ ॥੧॥

## ਗੁਰੁ ਪੂਰਾ ਜਿਸੁ ਭੇਟਿਆ; ਤਾ ਕੈ ਸੁਖਿ ਪਰਵੇਸੁ ॥

ਜਿਸ ਨੂੰ ਪੂਰਾ = ਪੂਰਨ ਗੁਰੂ ਭੇਟਿਆ = ਮਿਲਿਆ ਹੈ, ਤਾ = ਉਸ ਕੈ = ਦੇ ਹਿਰਦੇ ਅੰਦਰ ਸੁਖ ਸਰੂਪ ਦਾ ਪਰਵੇਸੁ = ਵਿਸ਼ੇਸ਼ ਕਰਕੇ ਨਿਵਾਸ ਹੋ ਜਾਂਦਾ ਹੈ।

## ਮਨ ਕੀ ਮਤਿ ਤਿਆਗੀਐ; ਸੁਣੀਐ ਉਪਦੇਸੁ ॥੧॥ਰਹਾਉ॥

ਹੇ ਭਾਈ! ਆਪਦੇ ਮਨ ਕੀ = ਦੀ ਹਉਮੈ, ਸਿਆਣਪ ਵਾਲੀ ਸਭ ਮਤਿ = ਅਕਲ ਤਿਆਗੀਐ = ਛੱਡਣਾ ਕਰੀਏ ਅਤੇ ਸਲੋਕ, ਸਰੂਪ, ਸਮੀਪ, ਸਾਯੁਗ ਮੁਕਤੀ ਦੇ ਨੇੜੇ ਪਹੁੰਚਾਉਣ ਵਾਲਾ ਉਪਦੇਸ਼ ਸੁਣੀਐ = ਸੁਣਨਾ ਕਰੀਏ ॥੧॥ਰਹਾਉ॥

## ਸਿਮਰਤ ਸਿਮਰਤ ਸਿਮਰੀਐ; ਸੋ ਪੁਰਖੁ ਦਾਤਾਰੁ ॥

ਸੋ = ਉਸ ਦਾਤਾਰੁ = ਦਾਤੇ ਪੁਰਖ = ਵਿਆਪਕ ਪ੍ਰਭੂ ਦਾ ਸਿਮਰਤ = ਸਿਮਰਨ ਜੋਗ ਸਿਮਰਤ = ਸਿਮਰਨ ਸਿਮਰੀਐ = ਯਾਦ ਕਰੀਏ **ਵਾ:** ਸਿਮਰਤ = ਸਿੰਮ੍ਰਿਤੀਆਂ ਦੁਆਰਾ ਸਿਮਰਨੇ ਜੋਗ ਪਰਮੇਸ਼ਰ ਨੂੰ ਸਿਮਰਨਾ ਕਰੀਏ।

## ਮਨ ਤੇ ਕਬਹੁ ਨ ਵੀਸਰੈ; ਸੋ ਪੁਰਖੁ ਅਪਾਰੁ ॥੨॥

ਸੋ = ਉਹ ਅਪਾਰੁ = ਬੇਅੰਤ ਤੇ ਪੁਰਖੁ = ਪੂਰਨ ਪ੍ਰਭੂ ! ਮਨ = ਹਿਰਦੇ ਤੇ = ਤੋਂ ਕਬਹੁ = ਕਦਾਚਿਤ ਭੀ ਵੀਸਰੈ = ਭੁੱਲਣਾ ਨਹੀਂ ਚਾਹੀਦਾ ॥੨॥

## ਚਰਨ ਕਮਲ ਸਿਉ ਰੰਗੁ ਲਗਾ; ਅਚਰਜ ਗੁਰਦੇਵ ॥

ਅਚਰਜ = ਅਸਚਰਜ ਸਰੂਪ ਦੀ ਜੋਤ ਗੁਰਦੇਵ = ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਕਿਰਪਾ ਨਾਲ ਸਾਡਾ ਪਰਮੇਸ਼ਰ ਦੇ ਸਰਗੁਣ ਸਰੂਪ ਦੇ ਪ੍ਰਤੱਖ ਤੇ ਨਿਰਗੁਣ ਸਰੂਪ ਦੇ ਅਧਿਸ਼ਠਾਨ ਰੂਪ ਚਰਨ ਕਮਲਾਂ **ਵਾ:** ਗੁਰੂ ਦੇ ਸ਼ਬਦ ਰੂਪੀ ਚਰਨ ਕਮਲਾਂ ਦੇ ਸਿਉ = ਨਾਲ ਰੰਗੁ = ਪ੍ਰੇਮ ਲਗਾ = ਲੱਗਿਆ ਹੋਇਆ ਹੈ। ਇਉਂ ਬੇਨਤੀ ਕਰੀਏ ਕਿ :

## ਜਾ ਕਉ ਕਿਰਪਾ ਕਰਹੁ ਪ੍ਰਭ; ਤਾ ਕਉ ਲਾਵਹੁ ਸੇਵ ॥੩॥

ਹੇ ਪ੍ਰਭ = ਪਰਮੇਸ਼ਰ ! ਜਾ = ਜਿਸ ਕਉ = ਉੱਤੇ ਤੂੰ ਆਪਣੀ ਕਿਰਪਾ = ਮਿਹਰ ਕਰਹੁ = ਕਰਦਾ ਹੈਂ, ਤਾ = ਉਸ ਕਉ = ਨੂੰ ਹੀ ਆਪਣੀ ਭਾਉ ਭਗਤੀ ਰੂਪੀ ਸੇਵ = ਟਹਿਲ ਵਿਚ ਲਾਵਹੁ = ਲਾਉਣਾ ਕਰਦਾ ਹੈਂ ॥੩॥

## ਨਿਧਿ ਨਿਧਾਨ ਅੰਮ੍ਰਿਤੁ ਪੀਆ; ਮਨਿ ਤਨਿ ਆਨੰਦ ॥

ਜਿਸ ਨੇ ਨੌਂ ਨਿਧਿ = ਨਿੱਧੀਆਂ **ਵਾ:** ਨਵਧਾ ਭਗਤੀ ਦਾ ਨਿਧਾਨ = ਖ਼ਜ਼ਾਨਾ ਰੂਪ ਨਾਮ ਅੰਮ੍ਰਿਤ ਪੀਆ = ਪੀਤਾ ਹੈ **ਵਾ:** ਨੌਂ ਗੋਲਕਾਂ ਦਾ ਆਧਾਰ ਰੂਪ ਪਰਮੇਸ਼ਰ ਦੇ ਭਗਤੀ ਰੂਪੀ ਖ਼ਜ਼ਾਨੇ ਦੇ ਅੰਮ੍ਰਿਤ ਨੂੰ ਪੀਤਾ ਹੈ, ਉਸਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਆਤਮਿਕ ਅਨੰਦ ਪ੍ਰਾਪਤ ਹੋ ਗਿਆ ਹੈ।

## ਨਾਨਕ ਕਬਹੁ ਨ ਵੀਸਰੈ; ਪ੍ਰਭ ਪਰਮਾਨੰਦ ॥੪॥੨੪॥੫੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮਾਨੰਦ = ਵੱਡੇ ਅਨੰਦ ਸਰੂਪ ਵਾਲਾ ਪ੍ਰਭ = ਪਰਮੇਸ਼ਰ ਕਬਹੁ = ਕਦਾਚਿਤ ਵੀ ਨਾ ਵੀਸਰੈ = ਭੁੱਲਣਾ ਕਰੇ ॥੪॥੨੪॥੫੪॥

## ਬਿਲਾਵਲੁ ਮਹਲਾ ੫ ॥

## ਤ੍ਰਿਸਨ ਬੁਝੀ ਮਮਤਾ ਗਈ; ਨਾਠੇ ਭੈ ਭਰਮਾ ॥

ਹੇ ਭਾਈ! ਤ੍ਰਿਸਨ = ਪ੍ਰਾਪਤੀ ਦੀ ਪ੍ਰਬਲ ਇੱਛਾ ਰੂਪ ਅਗਨੀ ਬੁਝੀ = ਬੁੱਝ ਗਈ ਹੈ ਭਾਵ ਸਮਾਪਤ ਹੋ ਗਈ ਹੈ, ਪਦਾਰਥਾਂ, ਸਰੀਰ ਦੀ ਮਮਤਾ = ਮੇਰ ਵੀ ਚਲੀ ਗਈ ਹੈ ਅਤੇ ਜੰਮਣ ਮਰਣ ਦਾ ਭੈ = ਡਰ, ਪੰਜ ਪ੍ਰਕਾਰ ਦਾ ਭਰਮ ਵੀ ਨਾਠੇ = ਦੌੜ ਗਿਆ ਭਾਵ ਨਵਿਰਤ ਹੋ ਗਿਆ ਹੈ।

## ਥਿਤਿ ਪਾਈ ਆਨਦੁ ਭਇਆ; ਗੁਰਿ ਕੀਨੇ ਧਰਮਾ ॥੧॥

ਅਸਾਂ ਨੇ ਤੁਰੀਆ ਪਦ ਵਿਚ ਥਿਤਿ = ਇਸਥਿਤੀ ਪਾਈ = ਪ੍ਰਾਪਤ ਕੀਤੀ ਹੈ ਅਤੇ ਅਨੰਦ ਸਰੂਪ ਸਾਖਿਆਤ ਭਇਆ = ਹੋ ਗਿਆ ਹੈ, ਇਹ ਗੁਰੂ ਸਾਹਿਬ ਜੀ ਨੇ ਧਰਮਾ = ਪੁੰਨ, ਨੇਮ ਨਿਭਾਉਣਾ ਕੀਨੇ = ਕੀਤਾ ਹੈ ॥੧॥

## ਗੁਰੁ ਪੂਰਾ ਆਰਾਧਿਆ; ਬਿਨਸੀ ਮੇਰੀ ਪੀਰ ॥

ਮੈਂ ਪੂਰਾ = ਪੂਰਨ ਗੁਰੂ ਸਾਹਿਬ ਜੀ ਨੂੰ ਆਰਾਧਿਆ = ਧਿਆਉਣਾ ਕੀਤਾ ਹੈ, ਜਿਸ ਕਰਕੇ ਮੇਰੀ ਹੰਗਤਾ-ਮਮਤਾ ਦੀ ਪੀਰ = ਪੀੜਾ ਬਿਨਸੀ = ਨਾਸ਼ ਹੋ ਗਈ ਹੈ।

## ਤਨੁ ਮਨੁ ਸਭੁ ਸੀਤਲੁ ਭਇਆ; ਪਾਇਆ ਸੁਖੁ ਬੀਰ ॥੧॥ਰਹਾਉ॥

ਬੀਰ = ਹੇ ਭਾਈ! ਮੇਰਾ ਤਨੁ = ਸਰੀਰ ਵਿਸ਼ਿਆਂ ਵੱਲੋਂ ਅਤੇ ਮਨ ਵਾਸ਼ਨਾਵਾਂ ਵੱਲੋਂ ਸਭੁ = ਸਾਰਾ ਸੀਤਲੁ = ਠੰਢਾ ਭਇਆ = ਹੋ ਗਿਆ ਹੈ ਅਤੇ ਮੈਂ ਆਤਮਿਕ ਸੁਖੁ = ਅਨੰਦ ਪਾਇਆ = ਪ੍ਰਾਪਤ ਕਰ ਲਿਆ ਹੈ **ਵਾ:** ਜਿਸ ਨੇ ਸੁੱਖ ਸਰੂਪ ਨੂੰ ਪਾ ਲਿਆ ਹੈ, ਉਹੀ ਅਸਲੀ ਬੀਰ = ਸੂਰਮਾ ਹੈ ॥੧॥ਰਹਾਉ॥

## ਸੋਵਤ ਹਰਿ ਜਪਿ ਜਾਗਿਆ; ਪੇਖਿਆ ਬਿਸਮਾਦੁ ॥

ਜਿਨ੍ਹਾਂ ਨੇ ਸੋਵਤ = ਸੁੱਤਿਆਂ ਅਤੇ ਜਾਗਿਆ = ਜਾਗਦਿਆਂ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ, ਉਹ ਪਰਮੇਸ਼ਰ ਨੂੰ ਪੇਖਿਆ = ਵੇਖ ਕਰਕੇ ਬਿਸਮਾਦੁ = ਅਸਚਰਜ ਹੋ ਗਏ ਹਨ **ਵਾ:** ਇਹ ਮਨ ਅਵਿੱਦਿਆ ਦੀ ਨੀਂਦ ਵਿਚ ਸੁੱਤਾ ਪਿਆ ਸੀ, ਜਦੋਂ ਹਰੀ ਨਾਮ ਜਪ ਕੇ ਅਸਚਰਜ ਸਰੂਪ ਨੂੰ ਸਭ ਥਾਈਂ ਵਿਆਪਕ ਦੇਖ ਲਿਆ, ਤਦੋਂ ਇਹ ਮਨ ਗਿਆਨ ਅਵਸਥਾ ਵਿਚ ਜਾਗ ਪਿਆ, ਅਰਥਾਤ ਇਕ ਘਣ ਸੁਖੋਪਤ ਅਵਸਥਾ ਦਾ ਸੌਣਾ ਹੈ, ਇਕ ਸੁਖੋਪਤ ਅਵਸਥਾ ਦਾ ਸੌਣਾ ਹੈ, ਇਕ ਸੁਪਨ ਅਵਸਥਾ ਦਾ ਸੌਣਾ ਹੈ ਅਤੇ ਚੌਥੀ ਜਾਗਰਤ ਅਵਸਥਾ ਮੰਨੀ ਹੈ। ਘਣ ਸੁਖੋਪਤ ਅਵਸਥਾ ਵਿਚ ਪੱਥਰ ਹਨ, ਸੁਖੋਪਤ ਅਵਸਥਾ ਵਿਚ ਪਸ਼ੂ-ਪੰਛੀ ਹਨ, ਸੁਪਨ ਅਵਸਥਾ ਵਿਚ ਦਰੱਖ਼ਤ ਹਨ ਅਤੇ ਜਾਗਰਤ ਅਵਸਥਾ ਵਾਲਾ ਮਨੁੱਖ ਮੰਨਿਆ ਹੈ, ਏਸੇ ਪ੍ਰਕਾਰ ਪਾਂਬਰ ਪੁਰਖ ਘਣ ਸੁਖੋਪਤ ਅਵਸਥਾ ਵਾਲੇ ਹਨ, ਜੜ੍ਹ ਬਿਰਤੀ ਵਾਲੇ ਸਕਾਮੀ ਪੁਰਖ ਸੁਖੋਪਤ ਅਵਸਥਾ ਵਾਲੇ ਹਨ, ਜਗਿਆਸੂ ਸੁਪਨ ਅਵਸਥਾ ਵਾਲੇ ਹਨ ਅਤੇ ਬ੍ਰਹਮ ਗਿਆਨੀ ਜਾਗਰਤ ਅਵਸਥਾ ਵਾਲੇ ਹਨ।

## ਪੀ ਅੰਮ੍ਰਿਤੁ ਤ੍ਰਿਪਤਾਸਿਆ; ਤਾ ਕਾ ਅਚਰਜ ਸੁਆਦੁ ॥੨॥

ਉਨ੍ਹਾਂ ਦਾ ਮਨ ਨਾਮ ਅੰਮ੍ਰਿਤ ਰੂਪੀ ਜਲ ਨੂੰ ਪੀ ਕਰਕੇ ਤ੍ਰਿਪਤਾਸਿਆ = ਤ੍ਰਿਪਤ ਹੋ ਗਿਆ ਹੈ, ਤਾ = ਤਿਸ ਨਾਮ ਅੰਮ੍ਰਿਤ ਕਾ = ਦਾ ਸੁਆਦੁ = ਰਸ ਅਚਰਜ = ਵਿਸਮਾਦਤਾਈ ਵਾਲਾ ਹੈ ॥੨॥

## ਆਪਿ ਮੁਕਤੁ ਸੰਗੀ ਤਰੇ; ਕੁਲ ਕੁਟੰਬ ਉਧਾਰੇ ॥

ਉਹ ਆਪ ਤਾਂ ਬੰਧਨਾਂ ਤੋਂ ਮੁਕਤ = ਛੁੱਟੇ ਹੋਏ ਹਨ, ਉਨ੍ਹਾਂ ਦੇ ਸੰਗੀ = ਸੰਗਤ ਕਰਨ ਵਾਲੇ ਵੀ ਤਰੇ = ਤਰ ਗਏ ਹਨ ਅਤੇ ਉਨ੍ਹਾਂ ਨੇ ਆਪਣੀਆਂ ਕੁਲਾਂ, ਕੁਟੰਬ = ਪਰਿਵਾਰ ਨੂੰ ਵੀ ਉਧਾਰੇ = ਤਾਰ ਦਿੱਤਾ ਹੈ।

## ਸਫਲ ਸੇਵਾ ਗੁਰਦੇਵ ਕੀ; ਨਿਰਮਲ ਦਰਬਾਰੇ ॥੩॥

ਇਸ ਕਰਕੇ ਉਨ੍ਹਾਂ ਗੁਰਮੁਖਾਂ ਦੁਆਰਾ ਗੁਰਦੇਵ = ਗੁਰੂ ਸਾਹਿਬ ਜੀ ਕੀ = ਦੀ ਸੇਵਾ = ਟਹਿਲ ਕਰਨੀ ਸਫਲ = ਸਫਲੀ, ਪ੍ਰਵਾਨਨੀਕ ਹੈ ਅਤੇ ਉਹ ਪਰਮੇਸ਼ਰ ਦੇ ਸੱਚਖੰਡ ਰੂਪੀ ਦਰਬਾਰੇ = ਦਰਬਾਰ ਵਿਚ ਨਿਰਮਲ = ਉੱਜਲ ਮੁੱਖ ਵਾਲੇ ਹੁੰਦੇ ਹਨ **ਵਾ:** ਅਸੱਤ ਜੜ੍ਹ ਦੁੱਖ ਰੂਪ ਮਾਇਆ ਤੋਂ ਰਹਿਤ ਹੋ ਕੇ ਸਰੂਪ ਰੂਪੀ ਦਰਬਾਰ ਵਿਚ ਪਹੁੰਚ ਜਾਂਦੇ ਹਨ ॥੩॥

## ਨੀਚੁ ਅਨਾਥੁ ਅਜਾਨੁ ਮੈ; ਨਿਰਗੁਨੁ ਗੁਣਹੀਨੁ ॥

ਉਹ ਗੁਰਮੁਖ ਜਨ ਨਿਮਰਤਾ ਵਿਚ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਹੇ ਪਰਮੇਸ਼ਰ! ਮੈ = ਅਸੀਂ ਕਾਮਾਦਿਕ ਵਿਕਾਰਾਂ ਕਰਕੇ ਨੀਚ = ਨੀਵੇਂ, ਸੰਤੋਖ ਰੂਪੀ ਪਿਤਾ, ਖਿਮਾ ਰੂਪੀ ਮਾਤਾ ਆਦਿ ਪਰਿਵਾਰ ਤੋਂ ਰਹਿਤ ਹੋਣ ਕਰਕੇ ਅਨਾਥ = ਯਤੀਮ, ਅਜਾਨ = ਅਗਿਆਨੀ, ਨਿਰਗੁਨੁ = ਅਲਪੱਗ ਜੀਵ, ਗੁਣਹੀਨੁ = ਸ਼ੁੱਭ ਗੁਣਾਂ ਤੋਂ ਰਹਿਤ ਹਾਂ।

[ਅੰਗ ੮੧੫]

## ਨਾਨਕ ਕਉ ਕਿਰਪਾ ਭਈ; ਦਾਸੁ ਅਪਨਾ ਕੀਨੁ ॥੪॥੨੫॥੫੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਉ = ਤਾਈਂ ਪਰਮੇਸ਼ਰ ਦੀ ਕਿਰਪਾ = ਮਿਹਰ ਭਈ = ਹੋਈ ਹੈ ਅਤੇ ਮੈਨੂੰ ਅਪਨਾ = ਆਪ ਦਾ ਦਾਸੁ = ਸੇਵਕ ਬਣਾ ਲੈਣਾ ਕੀਨੁ = ਕੀਤਾ ਹੈ ਜੀ ॥੪॥੨੫॥੫੫॥

## ਬਿਲਾਵਲੁ ਮਹਲਾ ੫ ॥

## ਹਰਿ ਭਗਤਾ ਕਾ ਆਸਰਾ; ਅਨ ਨਾਹੀ ਠਾਉ ॥

ਹੇ ਹਰਿ = ਪਰਮੇਸ਼ਰ! ਤੂੰ ਆਪਣੇ ਭਗਤਾ = ਸੇਵਕਾਂ ਕਾ = ਦਾ ਆਸਰਾ = ਆਧਾਰ ਰੂਪ ਹੈਂ, ਉਨ੍ਹਾਂ ਸੇਵਕਾਂ ਨੂੰ ਤੇਰੇ ਤੋਂ ਬਿਨਾਂ ਅਨ = ਹੋਰ ਕੋਈ ਠਾਉ = ਥਾਂ ਨਾਹੀ = ਨਹੀਂ ਹੈ।

## ਤਾਣੁ ਦੀਬਾਣੁ ਪਰਵਾਰ ਧਨੁ; ਪ੍ਰਭ ਤੇਰਾ ਨਾਉ ॥੧॥

ਹੇ ਪ੍ਰਭ = ਪਰਮੇਸ਼ਰ! ਤੇਰਾ ਨਾਉ = ਨਾਮ ਹੀ ਭਗਤਾਂ ਦਾ ਤਾਣੁ = ਸਰੀਰਕ ਬਲ, ਮਨ ਦਾ ਦੀਬਾਣੁ = ਆਸਰਾ, ਪਰਵਾਰ ਤੇ ਧਨ ਆਦਿ ਹੈ ॥੧॥

## ਕਰਿ ਕਿਰਪਾ ਪ੍ਰਭਿ ਆਪਣੀ; ਅਪਨੇ ਦਾਸ ਰਖਿ ਲੀਏ ॥

ਹੇ ਪ੍ਰਭਿ = ਪਰਮੇਸ਼ਰ! ਤੂੰ ਆਪਣੀ = ਆਪ ਦੀ ਕਿਰਪਾ = ਮਿਹਰ ਕਰਿ = ਕਰਕੇ ਅਪਨੇ = ਆਪ ਦੇ ਦਾਸ = ਸੇਵਕ ਵਿਕਾਰਾਂ ਤੋਂ **ਵਾ:** ਲੋਕ-ਪ੍ਰਲੋਕ ਵਿਚ ਬਚਾ ਕੇ ਰੱਖ ਲੀਏ = ਲੈਣਾ ਕੀਤੇ ਹਨ।

## ਨਿੰਦਕ ਨਿੰਦਾ ਕਰਿ ਪਚੇ; ਜਮਕਾਲਿ ਗ੍ਰਸੀਏ ॥੧॥ਰਹਾਉ॥

ਨਿੰਦਕ = ਨਿੰਦਿਆ ਕਰਨ ਵਾਲੇ ਪੁਰਖ ਨਿੰਦਾ = ਅਪ ਜਸ ਕਰਿ = ਕਰਕੇ ਹੀ ਈਰਖਾ ਦੀ ਅੱਗ ਵਿਚ ਪਚੇ = ਸੜਦੇ ਰਹਿੰਦੇ ਹਨ ਤੇ ਅੰਤ ਨੂੰ ਜਮਕਾਲਿ = ਜਮਦੂਤ ਗ੍ਰਸੀਏ = ਗ੍ਰਸ ਪਕੜ ਲੈਂਦੇ ਹਨ ॥੧॥ਰਹਾਉ॥

## ਸੰਤਾ ਏਕੁ ਧਿਆਵਨਾ; ਦੂਸਰ ਕੋ ਨਾਹਿ ॥

ਸੰਤਾ = ਮਹਾਤਮਾ ਜਨਾਂ ਨੇ ਏਕੁ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਹੀ ਧਿਆਵਨਾ = ਸਿਮਰਨਾ ਕੀਤਾ ਹੈ, ਉਨ੍ਹਾਂ ਦੇ ਹਿਰਦੇ ਅੰਦਰ ਦੂਸਰ = ਦੂਜਾ ਹੋਰ ਕੋ = ਕੋਈ ਨਾਹਿ = ਨਹੀਂ ਪ੍ਰਤੀਤ ਹੁੰਦਾ।

## ਏਕਸੁ ਆਗੈ ਬੇਨਤੀ; ਰਵਿਆ ਸ੍ਰਬ ਥਾਇ ॥੨॥

ਉਹ ਸੰਤ ਜਨ ਉਸ ਏਕਸੁ = ਇਕ ਪਰਮੇਸ਼ਰ ਦੇ ਆਗੈ = ਸਨਮੁੱਖ ਹੀ ਬੇਨਤੀ = ਅਰਜ਼ੋਈ ਕਰਦੇ ਹਨ, ਜੋ ਪਰਮੇਸ਼ਰ ਸ੍ਰਬ = ਸਾਰੀਆਂ ਥਾਇ = ਥਾਵਾਂ ਵਿਚ ਰਵਿਆ = ਵਿਆਪਕ ਹੈ ॥੨॥

## ਕਥਾ ਪੁਰਾਤਨ ਇਉ ਸੁਣੀ; ਭਗਤਨ ਕੀ ਬਾਨੀ ॥

ਭਗਤਨ = ਭਗਤ ਜਨਾਂ ਕੀ = ਦੀ ਬਾਨੀ = ਬਾਣੀ, ਬਚਨਾਂ ਰਾਹੀਂ ਪੁਰਾਤਨ = ਪੁਰਾਣੇ ਸਮੇਂ (ਸਤਿਜੁਗ, ਤ੍ਰੇਤਾ, ਦੁਆਪੁਰ ਆਦਿ) ਦੀ ਕਥਾ ਇਉ = ਇਸ ਪ੍ਰਕਾਰ ਸੁਣੀ = ਸ੍ਰਵਣ ਕੀਤੀ ਹੈ ਕਿ :

## ਸਗਲ ਦੁਸਟ ਖੰਡ ਖੰਡ ਕੀਏ; ਜਨ ਲੀਏ ਮਾਨੀ ॥੩॥

ਪਰਮੇਸ਼ਰ ਨੇ ਸਗਲ = ਸਾਰੇ ਦੁਸਟ = ਖੋਟੇ ਪੁਰਸ਼ ਖੰਡ ਖੰਡ = ਟੋਟੇ ਟੋਟੇ ਕੀਏ = ਕਰ ਦਿੱਤੇ ਹਨ ਅਤੇ ਆਪਣੇ ਜਨ = ਸੇਵਕ ਮਾਨੀ = ਮੰਨ ਲੀਏ = ਲਏ ਹਨ, ਭਾਵ ਸੇਵਕਾਂ ਨੂੰ ਆਦਰ ਦਿੱਤਾ ਹੈ ॥੩॥

## ਸਤਿ ਬਚਨ ਨਾਨਕੁ ਕਹੈ; ਪਰਗਟ ਸਭ ਮਾਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਸਤਿ = ਸੱਚੇ ਬਚਨ ਕਹੈ = ਕਹਿੰਦੇ ਹਾਂ, ਇਹ ਬਚਨ ਸਭ = ਸਾਰੀ ਸ੍ਰਿਸ਼ਟੀ ਮਾਹਿ = ਵਿਚ ਹੀ ਪਰਗਟ = ਪ੍ਰਤੱਖ ਹਨ।

## ਪ੍ਰਭ ਕੇ ਸੇਵਕ ਸਰਣਿ ਪ੍ਰਭ; ਤਿਨ ਕਉ ਭਉ ਨਾਹਿ ॥੪॥੨੬॥੫੬॥

ਪ੍ਰਭ = ਪਰਮੇਸ਼ਰ ਕੇ = ਦੇ ਸੇਵਕ = ਦਾਸ ਪ੍ਰਭ = ਪਰਮੇਸ਼ਰ ਦੀ ਸਰਣਿ = ਓਟ ਵਿਚ ਪਏ ਰਹਿੰਦੇ ਹਨ, ਤਿਨ = ਉਨ੍ਹਾਂ ਸੇਵਕਾਂ ਕਉ = ਨੂੰ ਕੋਈ ਵੀ ਭਉ = ਡਰ ਨਾਹਿ = ਨਹੀਂ ਪੋਂਹਦਾ ॥੪॥੨੬॥੫੬॥

## ਬਿਲਾਵਲੁ ਮਹਲਾ ੫ ॥

## ਬੰਧਨ ਕਾਟੈ ਸੋ ਪ੍ਰਭੂ; ਜਾ ਕੈ ਕਲ ਹਾਥ ॥

ਸੋ = ਉਹ ਪ੍ਰਭੂ = ਪਰਮੇਸ਼ਰ ਹੀ ਸਾਰੇ ਕਰਤਾ ਭੋਗਤਾ, ਹੰਗਤਾ ਮਮਤਾ ਆਦਿ ਦੇ ਬੰਧਨ = ਜੰਜਾਲਾਂ ਨੂੰ ਕਾਟੈ = ਕੱਟਣ ਵਾਲਾ ਹੈ, ਜਾ = ਜਿਸ ਕੈ = ਦੇ ਹਾਥ = ਹੱਥਾਂ ਵਿਚ ਸਾਰੀਆਂ ਕਲ = ਸ਼ਕਤੀਆਂ ਹਨ।

## ਅਵਰ ਕਰਮ ਨਹੀ ਛੂਟੀਐ; ਰਾਖਹੁ ਹਰਿ ਨਾਥ ॥੧॥

ਅਵਰ = ਹੋਰ ਕਿਸੇ ਕਰਮ ਕਾਂਡਾਂ ਕਰਕੇ ਇਨ੍ਹਾਂ ਬੰਧਨਾਂ ਤੋਂ ਨਹੀਂ ਛੁਟੀਐ = ਛੁੱਟੀਦਾ, ਇਸ ਲਈ ਇਉਂ

ਬੇਨਤੀ ਕਰੀਏ ਕਿ ਹੇ ਨਾਥ = ਮਾਲਕ ਹਰਿ = ਪ੍ਰਭੂ ! ਸਾਨੂੰ ਆਪਣਾ ਕਿਰਪਾ ਰੂਪੀ ਹੱਥ ਦੇ ਕੇ ਇਨ੍ਹਾਂ ਬੰਧਨਾਂ ਤੋਂ ਬਚਾ ਕੇ ਰਾਖਹੁ = ਰੱਖਣਾ ਕਰੋ ॥੧॥

## ਤਉ ਸਰਣਾਗਤਿ ਮਾਧਵੇ; ਪੂਰਨ ਦਇਆਲ ॥

ਹੇ ਮਾਧਵੇ = ਮਾਇਆ ਦੇ ਪਤੀ ਪਰਮੇਸ਼ਰ ! ਮੈਂ ਤਉ = ਤੇਰੀ ਸਰਣਾਗਤਿ = ਸ਼ਰਨ ਵਿਚ ਆਇਆ ਹਾਂ, ਤੂੰ ਸਭ ਥਾਵਾਂ ਵਿਚ ਪੂਰਨ = ਵਿਆਪਕ ਅਤੇ ਦਇਆਲ = ਦਿਆਲੂ ਹੈਂ **ਵਾ:** ਪੂਰਨ ਦਿਆਲੂ ਹੈਂ।

## ਛੂਟਿ ਜਾਇ ਸੰਸਾਰ ਤੇ; ਰਾਖੈ ਗੋਪਾਲ ॥੧॥ਰਹਾਉ॥

ਹੇ ਗੋਪਾਲ = ਪ੍ਰਿਥਵੀ ਦੇ ਮਾਲਕ ਪ੍ਰਭੂ ! ਜਿਸਨੂੰ ਤੂੰ ਆਪਣਾ ਕਿਰਪਾ ਰੂਪੀ ਹੱਥ ਦੇ ਕੇ ਰਾਖੈ = ਰੱਖ ਲੈਂਦਾ ਹੈਂ, ਉਹ ਇਸ ਸੰਸਾਰ = ਜਗਤ ਦੇ ਬੰਧਨਾਂ ਤੇ = ਤੋਂ ਛੂਟਿ = ਛੁੱਟ ਜਾਇ = ਜਾਂਦਾ ਹੈ ॥੧॥ਰਹਾਉ॥

## ਆਸਾ ਭਰਮ ਬਿਕਾਰ ਮੋਹ; ਇਨ੍ ਮਹਿ ਲੋਭਾਨਾ ॥

ਜੋ ਪਦਾਰਥਾਂ ਦੀ ਆਸਾ = ਇੱਛਾ, ਪੰਜ ਪ੍ਰਕਾਰ ਦੇ ਭਰਮ, ਕਾਮ, ਕ੍ਰੋਧ ਆਦਿ ਵਿਕਾਰ ਅਤੇ ਮੋਹ = ਸਨੇਹ ਹੈ, ਜੀਵ ਇਨ੍ = ਇਨ੍ਹਾਂ ਮਹਿ = ਵਿਚ ਹੀ ਲੋਭਾਨਾ = ਲੁਭਾਇਮਾਨ ਹੋਇਆ ਫਿਰਦਾ ਹੈ।

## ਝੂਠੁ ਸਮਗ੍ਰੀ ਮਨਿ ਵਸੀ; ਪਾਰਬ੍ਰਹਮੁ ਨ ਜਾਨਾ ॥੨॥

ਇਹ ਸੰਸਾਰ ਦੀ ਝੂਠੁ = ਮਿਥਿਆ ਸਮਗ੍ਰੀ = ਰਚਨਾ ਚੀਜ਼, ਵਸਤ ਜੀਵ ਦੇ ਮਨਿ = ਹਿਰਦੇ ਵਿਚ ਵੱਸੀ ਹੋਈ ਹੈ, ਇਸ ਨੇ ਪਾਰਬ੍ਰਹਮੁ = ਪਰਮੇਸ਼ਰ ਨੂੰ ਗੁਰਾਂ ਦੁਆਰਾ ਨਹੀਂ ਜਾਨਾ = ਜਾਨਣਾ ਕੀਤਾ ॥੨॥

## ਪਰਮ ਜੋਤਿ ਪੂਰਨ ਪੁਰਖ; ਸਭਿ ਜੀਅ ਤੁਮ੍ਾਰੇ ॥

ਇਸ ਲਈ ਇਉਂ ਬੇਨਤੀ ਕਰੀਏ ਕਿ ਹੇ ਸਭ ਤੋਂ ਪਰਮ = ਵੱਡੇ ਜੋਤਿ = ਪ੍ਰਕਾਸ਼ ਰੂਪ ਪੂਰਨ = ਪਰੀਪੂਰਨ ਪੁਰਖ = ਵਿਆਪਕ ਪ੍ਰਭੂ ! ਸਭਿ = ਸਾਰੇ ਜੀਅ = ਜੀਵ ਜੰਤ ਤੁਮ੍ਾਰੇ = ਤੇਰੇ ਹੀ ਪੈਦਾ ਕੀਤੇ ਹੋਏ ਹਨ।

## ਜਿਉ ਤੂ ਰਾਖਹਿ ਤਿਉ ਰਹਾ; ਪ੍ਰਭ ਅਗਮ ਅਪਾਰੇ ॥੩॥

ਹੇ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਪਾਰੇ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਭ = ਪਰਮੇਸ਼ਰ ! ਜਿਉ = ਜਿਵੇਂ ਤੂੰ ਮੈਨੂੰ ਰਾਖਹਿ = ਰੱਖਦਾ ਹੈਂ, ਤਿਉ = ਤਿਵੇਂ ਹੀ ਮੈਂ ਰਹਾ = ਰਹਿਣਾ ਕਰਾਂ **ਵਾ:** ਮੈਂ ਉਸੇ ਤਰ੍ਹਾਂ ਰਹਿੰਦਾ ਹਾਂ ॥੩॥

## ਕਰਣ ਕਾਰਨ ਸਮਰਥ ਪ੍ਰਭ; ਦੇਹਿ ਅਪਨਾ ਨਾਉ ॥

ਹੇ ਸਾਰੇ ਕਾਰਣਾਂ ਨੂੰ ਕਰਨ ਵਾਲੇ **ਵਾ:** ਕਰਨ ਵਾਲੇ ਤੇ ਕਾਰਣ ਰੂਪ, ਸਮਰਥ = ਸਰਬ ਸ਼ਕਤੀਵਾਨ ਪ੍ਰਭ = ਪਰਮੇਸ਼ਰ ! ਸਾਨੂੰ ਅਪਨਾ = ਆਪ ਦਾ ਨਾਉ = ਨਾਮ ਦੇਹਿ = ਦੇਣਾ ਕਰੋ।

## ਨਾਨਕ ਤਰੀਐ ਸਾਧਸੰਗਿ; ਹਰਿ ਹਰਿ ਗੁਣ ਗਾਉ ॥੪॥੨੭॥੫੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੀ ਪ੍ਰਾਪਤੀ ਕਰਾਉਣ ਵਾਲੀ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਦੁਆਰਾ ਸੰਸਾਰ-ਸਮੁੰਦ੍ਰ ਤੋਂ ਤਰੀਐ = ਪਾਰ ਹੋਣਾ ਕਰੀਦਾ ਹੈ, ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ! ਮੈਂ ਸਦਾ ਤੇਰੇ ਗੁਣ ਗਾਉ = ਗਾਉਂਦਾ ਰਹਾਂ ॥੪॥੨੭॥੫੭॥

# ਬਿਲਾਵਲੁ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਮਨ, ਜੀਵ ਹੀ ਹਾਲਤ ਬਾਰੇ ਕਥਨ ਕਰਦੇ ਹਨ।

## ਕਵਨੁ ਕਵਨੁ ਨਹੀ ਪਤਰਿਆ; ਤੁਮ੍ਰੀ ਪਰਤੀਤਿ ॥

('ਪਤਰਿਆ' ਪੋਲਾ ਬੋਲੋ)

ਹੇ ਮਨਾਂ ! ਤੁਮ੍ਰੀ = ਤੇਰੀ ਪਰਤੀਤਿ = ਪ੍ਰਤੀਤੀ ਕਰਕੇ ਕਵਨੁ = ਕਿਹੜਾ-ਕਿਹੜਾ ਨਹੀਂ ਪਤਰਿਆ = ਪਤਿਤ, ਇੱਜ਼ਤ ਰਹਿਤ ਹੋਇਆ ਭਾਵ ਤੇਰੇ ਉਪਰ ਭਰੋਸਾ ਕਰਕੇ ਸਭ ਬਰਬਾਦ ਹੋਏ ਹਨ।

## ਮਹਾ ਮੋਹਨੀ ਮੋਹਿਆ; ਨਰਕ ਕੀ ਰੀਤਿ ॥੧॥

ਹੇ ਮਨਾਂ ! ਤੈਨੂੰ ਮਹਾ = ਵੱਡੀ ਮੋਹਨੀ = ਮੋਹ ਲੈਣ ਵਾਲੀ ਮਾਇਆ ਨੇ ਮੋਹਿਆ = ਮੋਹਿਤ ਕੀਤਾ ਹੋਇਆ ਹੈ, ਇਹ ਨਰਕ ਵਿਚ ਪੈਣ ਕੀ = ਦੀ ਰੀਤਿ = ਮਰਯਾਦਾ, ਰੀਤੀ ਹੈ ॥੧॥

## ਮਨ ਖੁਟਹਰ, ਤੇਰਾ ਨਹੀ ਬਿਸਾਸੁ; ਤੂ ਮਹਾ ਉਦਮਾਦਾ ॥

ਹੇ ਖੁਟਹਰ = ਖੋਟ ਵਾਲੇ ਮਨਾਂ ! ਸਾਨੂੰ ਤੇਰਾ ਬਿਸਾਸੁ = ਇਤਬਾਰ, ਭਰੋਸਾ ਨਹੀਂ ਹੈ ਭਾਵ ਤੂੰ ਭਰੋਸੇ ਕਰਨ ਦੇ ਲਾਇਕ ਨਹੀਂ ਹੈਂ, ਤੂੰ ਮਾਇਆ ਦੇ ਮੋਹ ਰੂਪੀ ਵਿਕਾਰਾਂ ਰੂਪੀ ਨਸ਼ੇ ਵਿਚ ਮਹਾ = ਬਹੁਤ ਉਦਮਾਦਾ = ਮਸਤ, ਕਮਲਾ ਹੋਇਆ ਫਿਰਦਾ ਹੈਂ **ਵਾ:** ਤੈਨੂੰ ਕਾਮ ਦੀ ਮਸਤੀ (ਉਦ + ਮਾਦਾ) ਉਦ = ਉਦੈ, ਪ੍ਰਗਟ ਹੋਈ ਰਹਿੰਦੀ ਹੈ ਅਤੇ ਹੰਕਾਰ ਦੇ ਮਾਦਾ = ਨਸ਼ੇ ਵਿਚ ਮਸਤ ਰਹਿੰਦਾ ਹੈਂ।

## ਖਰ ਕਾ ਪੈਖਰੁ ਤਉ ਛੁਟੈ; ਜਉ ਊਪਰਿ ਲਾਦਾ ॥੧॥ਰਹਾਉ॥

ਜਿਵੇਂ ਖਰ = ਖੋਤੇ ਦਾ ਪੈਖਰੁ = ਬੰਧਨ ਤਉ = ਤਦੋਂ ਛੁਟੈ = ਛੁੱਟਦਾ ਹੈ, ਜਉ = ਜਦੋਂ ਉਸਦੇ ਊਪਰਿ = ਉੱਤੇ ਬੋਝ ਗੂਣ ਨਾਲ ਲਾਦਾ = ਲੱਦਿਆ ਜਾਂਦਾ ਹੈ ਭਾਵ ਵਿਹਲਾ ਖੋਤਾ ਟਪੂਸੀਆਂ ਮਾਰਦਾ ਰਹਿੰਦਾ ਹੈ, ਕਦੇ ਕਿਸੇ ਖੇਤ ਵਿਚ ਚਲਾ ਜਾਂਦਾ ਹੈ ਅਤੇ ਕਦੇ ਕਿਸੇ ਖੇਤ ਵਿਚ ਚਰਨ ਲੱਗ ਜਾਂਦਾ ਹੈ, ਇਸ ਲਈ ਘੁਮਿਆਰ ਖੋਤੇ ਨੂੰ ਰੱਸੀ ਨਾਲ ਬੰਨ੍ਹ ਕੇ ਰੱਖਦਾ ਹੈ ਅਤੇ ਜਦੋਂ ਕਿਤੇ ਸਮਾਨ ਲੱਦ ਕੇ ਜਾਣਾ ਹੋਵੇ, ਉਸ ਵੇਲੇ ਉਹ ਰੱਸੀ (ਪੈਖੜ) ਖੋਲ੍ਹਦਾ ਹੈ। ਏਸੇ ਪ੍ਰਕਾਰ ਹੇ ਮਨਾਂ ! ਤੂੰ ਵੀ ਖੋਤੇ ਦੀ ਨਿਆਈਂ ਕਦੇ ਕਾਮ ਵਾਸ਼ਨਾ ਦੀ ਕਿਆਰੀ ਕਦੇ ਕ੍ਰੋਧ ਦੀ ਕਿਆਰੀ ਵਿਚ ਚਰਦਾ ਰਹਿੰਦਾ ਹੈਂ, ਇਸ ਲਈ ਤੇਰੇ ਤੋਂ ਸਮਾਧੀ ਰੂਪੀ ਪੈਖੜ ਤਦੋਂ ਹੀ ਛੱਡੀਏ, ਜਦੋਂ ਕਥਾ ਕੀਰਤਨ ਰੂਪੀ ਛਟ (ਬੋਰੀ) ਉਪਰ ਲੱਦ ਦੇਵਾਂਗੇ ॥੧॥ਰਹਾਉ॥

## ਜਪ ਤਪ ਸੰਜਮ ਤੁਮ੍ ਖੰਡੇ; ਜਮ ਕੇ ਦੁਖ ਡਾਂਡ ॥

ਹੇ ਮਨਾਂ ! ਤੁਮ੍ = ਤੂੰ ਜਪੀਆਂ ਦੇ ਜਪ, ਤਪੀਆਂ ਦੇ ਤਪ ਅਤੇ ਸੰਜਮ = ਇੰਦ੍ਰੀਆਂ ਨੂੰ ਰੋਕਣ ਦੇ ਜਤਨ ਖੰਡੇ = ਨਾਸ਼ ਕਰ ਦਿੱਤੇ ਹਨ, ਇਸ ਕਰਕੇ ਤੂੰ, ਜੀਵ ਜਮਾਂ ਕੇ = ਦੇ ਦੁਖ ਅਤੇ ਡਾਂਡ = ਡੰਡੇ ਸਹਾਰਦਾ ਹੈ **ਵਾ:** ਤੈਨੂੰ ਜਮਾਂ ਦੇ ਡੰਡਿਆਂ ਦਾ ਦੁੱਖ ਸਹਾਰਨਾ ਪੈਂਦਾ ਹੈ।

## ਸਿਮਰਹਿ ਨਾਹੀ ਜੋਨਿ ਦੁਖ; ਨਿਰਲਜੇ ਭਾਂਡ ॥੨॥

ਹੇ ਨਿਰਲਜੇ = ਬੇਸ਼ਰਮ ਤੇ ਭਾਂਡ = ਮਸਖ਼ਰੇ ਮਨਾਂ ! ਤੂੰ ਜੋਨਿ = ਜੂਨੀਆਂ ਦੇ ਦੁੱਖ ਨੂੰ ਸਿਮਰਹਿ = ਯਾਦ ਨਹੀਂ ਕਰਦਾ ॥੨॥

## ਹਰਿ ਸੰਗਿ ਸਹਾਈ ਮਹਾ ਮੀਤੁ; ਤਿਸ ਸਿਉ ਤੇਰਾ ਭੇਦੁ ॥

ਜੋ ਹਰਿ = ਪਰਮੇਸ਼ਰ ਇਸ ਲੋਕ ਵਿਚ ਤੇਰੇ ਸੰਗਿ = ਨਾਲ ਹੋ ਕੇ ਸਹਾਈ = ਸਹਾਇਤਾ ਕਰਨ ਵਾਲਾ ਹੈ ਅਤੇ ਪ੍ਰਲੋਕ ਵਿਚ ਵੀ ਸਹਾਇਤਾ ਕਰਨ ਵਾਲਾ ਮਹਾ = ਵੱਡਾ ਮੀਤੁ = ਮਿੱਤਰ ਹੈ, ਤਿਸ = ਉਸ ਦੇ ਸਿਉ = ਨਾਲੋਂ ਤੇਰਾ ਭੇਦੁ = ਅੰਤਰਾ ਬਣਿਆ ਹੋਇਆ ਹੈ।

## ਬੀਧਾ ਪੰਚ ਬਟਵਾਰਈ; ਉਪਜਿਓ ਮਹਾ ਖੇਦੁ ॥੩॥

ਹੇ ਮਨਾਂ ! ਤੂੰ ਪੰਚ = ਪੰਜ ਕਾਮ, ਕ੍ਰੋਧ ਆਦਿ ਬਟਵਾਰਈ = ਲੁਟੇਰਿਆਂ ਨਾਲ ਬੀਧਾ = ਮਿਲਿਆ ਹੋਇਆ ਹੈਂ, ਜਿਸ ਕਰਕੇ ਤੇਰੇ ਅੰਦਰ ਮਹਾ = ਬਹੁਤ ਖੇਦੁ = ਦੁੱਖ, ਕਲੇਸ਼ ਉਪਜਿਓ = ਪੈਦਾ ਹੁੰਦਾ ਰਹਿੰਦਾ ਹੈ ॥੩॥

## ਨਾਨਕ ਤਿਨ ਸੰਤਨ ਸਰਣਾਗਤੀ; ਜਿਨ ਮਨੁ ਵਸਿ ਕੀਨਾ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਨ = ਉਨ੍ਹਾਂ ਸੰਤਨ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸਰਣਾਗਤੀ = ਸ਼ਰਨ ਵਿਚ ਪਿਆ ਹਾਂ, ਜਿਨ = ਜਿਨ੍ਹਾਂ ਨੇ ਆਪਣਾ ਮਨੁ = ਚਿੱਤ ਸਮਦਮ ਸਾਧਨਾ ਦੇ ਨਾਲ ਵਸਿ = ਅਧੀਨ ਕੀਨਾ = ਕੀਤਾ ਹੈ।

## ਤਨੁ ਧਨੁ ਸਰਬਸੁ ਆਪਣਾ; ਪ੍ਰਭਿ ਜਨ ਕਉ ਦੀਨ੍ਾ ॥੪॥੨੮॥੫੮॥

('ਸਰਬੱਸ' ਨਹੀਂ ਬੋਲਣਾ)

ਅਸੀਂ ਆਪਣਾ ਤਨੁ = ਸਰੀਰ, ਧਨੁ = ਰੋਕੜੀ ਸਰਬਸੁ = ਸਰਬੰਸ ਭਾਵ ਸਭ ਕੁਝ ਹੀ ਪ੍ਰਭਿ = ਪਰਮੇਸ਼ਰ ਦੇ ਜਨ = ਦਾਸਾਂ ਕਉ = ਨੂੰ ਦੀਨ੍ਾ = ਦੇਣਾ ਕੀਤਾ ਹੈ ॥੪॥੨੮॥੫੮॥

## ਬਿਲਾਵਲੁ ਮਹਲਾ ੫ ॥

## ਉਦਮੁ ਕਰਤ ਆਨਦੁ ਭਇਆ; ਸਿਮਰਤ ਸੁਖ ਸਾਰੁ ॥

ਹੇ ਭਾਈ ! ਅੰਮ੍ਰਿਤ ਵੇਲੇ ਉੱਠਣ, ਸਤਿਸੰਗਤ ਵਿਚ ਜਾਣ ਦਾ ਉਦਮੁ = ਯਤਨ ਕਰਤ = ਕਰਦਿਆਂ ਆਨਦੁ = ਅਨੰਦ ਪ੍ਰਾਪਤ ਭਇਆ = ਹੁੰਦਾ ਹੈ ਅਤੇ ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਦਿਆਂ ਸਾਰ = ਸ੍ਰੇਸ਼ਟ ਸੁੱਖ ਪ੍ਰਾਪਤ ਹੁੰਦਾ ਹੈ **ਵਾ:** ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਦਾ ਸੁੱਖ ਪ੍ਰਾਪਤ ਹੁੰਦਾ ਹੈ।

## ਜਪਿ ਜਪਿ ਨਾਮੁ ਗੋਬਿੰਦ ਕਾ; ਪੂਰਨ ਬੀਚਾਰੁ ॥੧॥

ਗੋਬਿੰਦ = ਪਰਮੇਸ਼ਰ ਕਾ = ਦਾ ਨਾਮ, ਬਾਣੀ ਦੁਆਰਾ ਜਪਿ ਜਪਿ = ਸਿਮਰ-ਸਿਮਰ ਕੇ ਵਾਹਿਗੁਰੂ ਦੇ ਸਰੂਪ ਦੀ ਪੂਰਨ ਵੀਚਾਰ ਪ੍ਰਾਪਤ ਹੋ ਜਾਂਦੀ ਹੈ ॥੧॥

## ਚਰਨ ਕਮਲ ਗੁਰ ਕੇ ਜਪਤ; ਹਰਿ ਜਪਿ ਹਉ ਜੀਵਾ ॥

ਗੁਰੂ ਸਾਹਿਬ ਜੀ ਕੇ = ਦੇ ਚਰਨ ਕਮਲਾਂ ਨੂੰ ਜਪਤ = ਜਪਦਿਆਂ ਭਾਵ ਗੁਰੂ ਜੀ ਦੇ ਚਰਨ ਕਮਲਾਂ ਦਾ ਧਿਆਨ ਧਰ ਕੇ ਅਤੇ ਹਰਿ = ਪਰਮੇਸ਼ਰ ਦਾ ਨਾਮ ਜਪ ਕਰਕੇ ਹਉ = ਮੈਂ ਆਤਮਿਕ ਜੀਵਨ ਵੱਲ ਜੀਵਾ = ਜਿਉਂਦਾ ਹਾਂ।

## ਪਾਰਬ੍ਰਹਮੁ ਆਰਾਧਤੇ; ਮੁਖਿ ਅੰਮ੍ਰਿਤੁ ਪੀਵਾ ॥੧॥ਰਹਾਉ॥

ਪਾਰਬ੍ਰਹਮੁ = ਪਰਮੇਸ਼ਰ ਨੂੰ ਮਨ ਕਰਕੇ ਆਰਾਧਤੇ = ਸਿਮਰਦੇ ਹਾਂ ਅਤੇ ਮੁਖਿ = ਮੂੰਹ ਦੁਆਰਾ ਨਾਮ ਅੰਮ੍ਰਿਤ ਨੂੰ ਪੀਵਾ = ਪੀਣਾ ਕਰਦੇ ਹਾਂ ॥੧॥ਰਹਾਉ॥

## ਜੀਅ ਜੰਤ ਸਭਿ ਸੁਖਿ ਬਸੇ; ਸਭ ਕੈ ਮਨਿ ਲੋਚ ॥

ਪਰਮੇਸ਼ਰ ਦਾ ਸਿਮਰਨ ਕਰਦਿਆਂ ਸਭਿ = ਸਾਰੇ ਜੀਵ ਜੰਤ ਸੁੱਖ ਦੇ ਸਹਿਤ ਬਸੇ = ਵੱਸੇ ਹਨ ਅਤੇ ਸਭ = ਸਾਰਿਆਂ ਕੈ = ਦੇ ਮਨਿ = ਹਿਰਦੇ ਵਿਚ ਸਿਮਰਨ ਦੀ ਲੋਚ = ਇੱਛਾ ਲੱਗੀ ਹੋਈ ਹੈ।

## ਪਰਉਪਕਾਰੁ ਨਿਤ ਚਿਤਵਤੇ; ਨਾਹੀ ਕਛੁ ਪੋਚ ॥੨॥

ਗੁਰਮੁਖ ਜਨ ਨਿੱਤ = ਨਿਤਾਪ੍ਰਤੀ ਪਰਉਪਕਾਰੁ = ਪਰਾਇਆਂ ਦਾ ਭਲਾ ਕਰਨਾ ਹੀ ਚਿਤਵਤੇ = ਚੇਤੇ ਕਰਦੇ ਰਹਿੰਦੇ ਹਨ ਅਤੇ ਉਨ੍ਹਾਂ ਅੰਦਰ ਕਛੁ = ਕੁਝ ਵੀ ਪੋਚ = ਨੀਚ ਭਾਵ ਬੁਰਾਈ ਨਹੀਂ ਹੈ ॥੨॥ (ਫ਼ਾਰਸੀ ਵਿਚ 'ਪੋਚ' ਭੈੜੇ ਤੇ ਬੁਰੇ ਨੀਚ ਨੂੰ ਕਿਹਾ ਜਾਂਦਾ ਹੈ।)

[ਅੰਗ ੮੧੬]

## ਧੰਨੁ ਸੁ ਥਾਨੁ ਬਸੰਤ ਧੰਨੁ; ਜਹ ਜਪੀਐ ਨਾਮੁ ॥

ਸੁ = ਉਹ ਸਤਿਸੰਗਤ ਰੂਪੀ ਥਾਨ = ਥਾਂ ਵੀ ਧੰਨੁ = ਧੰਨਤਾ ਜੋਗ ਹੈ ਅਤੇ ਉਸ ਵਿਚ ਬਸੰਤ = ਵੱਸਣ ਵਾਲੇ ਗੁਰਮੁਖ ਜਨ ਵੀ ਧੰਨੁ = ਧੰਨਤਾ ਜੋਗ ਹਨ, ਜਹ = ਜਿਥੇ ਪਰਮੇਸ਼ਰ ਦਾ ਨਾਮ ਜਪੀਐ = ਜਪੀਦਾ ਹੈ **ਅਥਵਾ** ਉਹ ਸਰੀਰ ਰੂਪੀ ਥਾਂ ਵੀ ਧੰਨ ਹੈ ਅਤੇ ਉਸ ਵਿਚ ਵੱਸਣ ਵਾਲੇ ਮਹਾਤਮਾ ਦਾ ਚਿੱਤ ਵੀ ਧੰਨ ਹੈ, ਜਿਥੇ ਦੈਵੀ ਸੰਪਤਾ ਦੇ ਸਹਿਤ ਹੋ ਕੇ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਜਪੀਦਾ ਹੈ।

## ਕਥਾ ਕੀਰਤਨੁ ਹਰਿ ਅਤਿ ਘਨਾ; ਸੁਖ ਸਹਜ ਬਿਸ੍ਰਾਮੁ ॥੩॥

ਸਤਿਸੰਗਤ ਵਿਚ ਹਰਿ = ਪਰਮੇਸ਼ਰ ਦੇ ਸਰੂਪ ਲੱਖਣਾ ਤੇ ਤਟਸਥੀ ਲੱਖਣਾ ਵਾਲੀ ਕਥਾ ਤੇ ਹਰੀ ਦੇ ਕੀਰਤਨੁ = ਜੱਸ ਦਾ ਅਤਿ = ਅਤਿਅੰਤ ਘਨਾ ਪ੍ਰਵਾਹ ਚੱਲਦਾ ਹੈ ਅਤੇ ਸਹਜ = ਸੁਭਾਵਿਕ ਹੀ ਸੁੱਖ ਸਰੂਪ ਵਿਚ ਬਿਸ੍ਰਾਮੁ = ਇਸਥਿਤੀ ਹੋ ਜਾਂਦੀ ਹੈ ॥੩॥

## ਮਨ ਤੇ ਕਦੇ ਨ ਵੀਸਰੈ; ਅਨਾਥ ਕੋ ਨਾਥ ॥

ਇਸ ਕਰਕੇ ਅਨਾਥ = ਯਤੀਮਾਂ ਕੋ = ਦਾ ਨਾਥ = ਮਾਲਕ ਪ੍ਰਭੂ ਮਨ = ਹਿਰਦੇ ਤੇ = ਤੋਂ ਕਦੇ = ਕਦਾਚਿਤ ਵੀ ਵੀਸਰੈ = ਭੁੱਲਣਾ ਨਹੀਂ ਚਾਹੀਦਾ।

## ਨਾਨਕ ਪ੍ਰਭ ਸਰਣਾਗਤੀ; ਜਾ ਕੈ ਸਭੁ ਕਿਛੁ ਹਾਥ ॥੪॥੨੯॥੫੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪ੍ਰਭ = ਪਰਮੇਸ਼ਰ ਦੀ ਸਰਣਾਗਤੀ = ਸ਼ਰਨ ਵਿਚ ਪੈਣਾ ਕਰੀਏ, ਜਾ = ਜਿਸ ਪਰਮੇਸ਼ਰ ਕੈ = ਦੇ ਸਭੁ = ਸਾਰਾ ਕਿਛੁ = ਕੁੱਝ ਹਾਥ = ਹੱਥ ਭਾਵ ਅਧੀਨ ਹੈ ॥੪॥੨੯॥੫੯॥

## ਬਿਲਾਵਲੁ ਮਹਲਾ ੫ ॥

## ਜਿਨਿ ਤੂ ਬੰਧਿ ਕਰਿ ਛੋਡਿਆ; ਫੁਨਿ ਸੁਖ ਮਹਿ ਪਾਇਆ ॥

ਹੇ ਜੀਵ! ਜਿਨਿ = ਜਿਸ ਪਰਮੇਸ਼ਰ ਨੇ ਤੂ = ਤੈਨੂੰ ਮਾਤਾ ਦੇ ਗਰਭ ਵਿਚ ਬੰਧਿ = ਬੰਨ੍ਹ ਕਰਿ = ਕਰਕੇ ਛੋਡਿਆ = ਛੱਡਿਆ ਹੈ ਭਾਵ ਨੌਂ ਮਹੀਨੇ ਦਾ ਨਿਯਮ ਬੰਨ੍ਹ ਕੇ ਤੈਨੂੰ ਗਰਭ ਵਿੱਚੋਂ ਬਾਹਰ ਕੱਢਣਾ ਕੀਤਾ ਹੈ, ਫੁਨਿ = ਫੇਰ ਮਾਤਾ ਪਿਤਾ ਦੀ ਗੋਦ **ਵਾ:** ਜਗਤ ਦੇ ਸੁੱਖਾਂ ਮਹਿ = ਵਿਚ ਪਾਇਆ = ਪਾਉਣਾ ਕੀਤਾ ਹੈ।

**ਅਥਵਾ** ਜਿਸ ਵਾਹਿਗੁਰੂ ਨੇ ਤੈਨੂੰ ਹੰਗਤਾ ਮਮਤਾ ਦੇ ਬੰਧਨਾਂ ਤੋਂ ਛੁਡਾਉਣਾ ਕੀਤਾ ਹੈ ਅਤੇ ਫੇਰ ਸਾਧਸੰਗਤ ਦੁਆਰਾ ਤੈਨੂੰ ਸੁੱਖ ਸਰੂਪ ਵਿਚ ਪਾਉਣਾ ਕੀਤਾ ਹੈ।

## ਸਦਾ ਸਿਮਰਿ ਚਰਣਾਰਬਿੰਦ; ਸੀਤਲ ਹੋਤਾਇਆ ॥੧॥

(ਦੂਸਰਾ ਪਾਠ 'ਹੋ ਤਾਇਆ' ਹੈ)

ਹੇ ਜੀਵ ! ਉਸ ਪਰਮੇਸ਼ਰ ਦੇ ਚਰਣਾਰਬਿੰਦ = ਚਰਨ ਕਮਲਾਂ ਨੂੰ ਸਦਾ = ਹਮੇਸ਼ਾਂ ਸਿਮਰਿ = ਯਾਦ ਕਰ, ਇਸ ਤਰ੍ਹਾਂ ਤੇਰੀ ਤ੍ਰਿਸ਼ਨਾ ਦੀ ਹੋਤਾਇਆ = ਹੁਤਾਸਨ ਭਾਵ ਅਗਨੀ ਸੀਤਲ = ਠੰਢੀ ਹੋ ਜਾਵੇਗੀ **ਵਾ:** ਫੇਰ ਤੇਰਾ ਮਨ ਕ੍ਰੋਧ ਆਦਿ ਵਿਕਾਰਾਂ ਦਾ ਤਾਇਆ = ਤਪਾਇਆ ਹੋਇਆ ਠੰਢਾ ਹੋ ਜਾਵੇਗਾ ॥੧॥

## ਜੀਵਤਿਆ ਅਥਵਾ ਮੁਇਆ; ਕਿਛੁ ਕਾਮਿ ਨ ਆਵੈ ॥

ਜੀਵਤਿਆ = ਜਿਉਂਦਿਆਂ **ਅਥਵਾ** = ਜਾਂ ਮੁਇਆ = ਮਰੇ ਹੋਇਆਂ ਦੁਨੀਆਂ ਦੇ ਪਦਾਰਥ ਕਿਛੁ = ਕੁਝ ਵੀ ਕਾਮਿ = ਕੰਮ ਨਹੀਂ ਆਵੈ = ਆਉਂਦੇ।

## ਜਿਨਿ ਏਹੁ ਰਚਨੁ ਰਚਾਇਆ;
## ਕੋਊ ਤਿਸ ਸਿਉ ਰੰਗੁ ਲਾਵੈ ॥੧॥ਰਹਾਉ॥

ਹੇ ਜੀਵ ! ਜਿਨਿ = ਜਿਸ ਪਰਮੇਸ਼ਰ ਨੇ ਏਹੁ = ਇਹ ਸਾਰੀ ਰਚਨੁ = ਰਚਨਾ ਸ੍ਰਿਸ਼ਟੀ ਨੂੰ ਰਚਾਇਆ = ਰਚਾਉਣਾ, ਬਣਾਉਣਾ ਕੀਤਾ ਹੈ, ਕੋਊ = ਕੋਈ ਤਿਸ = ਉਸ ਪਰਮੇਸ਼ਰ ਦੇ ਸਿਉ = ਨਾਲ ਰੰਗੁ = ਪ੍ਰੇਮ ਲਾਵੈ = ਲਾਉਣਾ ਕਰੇ **ਵਾ:** ਕੋਈ ਵਿਰਲਾ ਹੀ ਉਸ ਨਾਲ ਪ੍ਰੇਮ ਲਾਉਣਾ ਕਰਦਾ ਹੈ ॥੧॥ਰਹਾਉ॥

## ਰੇ ਪ੍ਰਾਣੀ, ਉਸਨ ਸੀਤ ਕਰਤਾ ਕਰੈ; ਘਾਮ ਤੇ ਕਾਢੈ ॥

ਰੇ = ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਉਸਨ = ਗਰਮੀ ਤੇ ਸੀਤ = ਠੰਢ ਕਰਤਾ = ਰਚਨਹਾਰ ਪ੍ਰਭੂ ਆਪ ਰਚਨਾ ਕਰੈ = ਕਰਦਾ ਹੈ **ਵਾ:** ਕਾਮ, ਕ੍ਰੋਧ ਆਦਿ ਦੀ ਗਰਮੀ ਤੋਂ ਪਰਮੇਸ਼ਰ ਆਪਣੇ ਨਾਮ ਦੀ ਸ਼ੀਤਲਤਾਈ ਦੇ ਕੇ ਬਚਾਉਣਾ ਕਰਦਾ ਹੈ **ਵਾ:** ਆਸੁਰੀ ਸੰਪਦਾ ਰੂਪੀ ਗਰਮੀ ਨੂੰ ਮੇਟ ਕੇ ਦੈਵੀ ਸੰਪਦਾ ਦੀ ਠੰਢਕ ਦੇਣਾ ਕਰਦਾ ਹੈ ਅਤੇ ਤ੍ਰਿਸ਼ਨਾ ਰੂਪੀ ਘਾਮ = ਤਪਸ਼ ਤੇ = ਤੋਂ ਕਾਢੈ = ਕੱਢ ਲੈਂਦਾ ਹੈ ਭਾਵ ਬਚਾਅ ਲੈਂਦਾ ਹੈ।

## ਕੀਰੀ ਤੇ ਹਸਤੀ ਕਰੈ; ਟੂਟਾ ਲੇ ਗਾਢੈ ॥੨॥

ਕੀਰੀ = ਕੀੜੀ ਤੇ = ਤੋਂ ਹਸਤੀ = ਹਾਥੀ ਦੀ ਨਿਆਈਂ ਬਲਵਾਨ ਕਰੈ = ਕਰ ਦੇਂਦਾ ਹੈ, ਭਾਵ ਕੀੜੀ ਨਿੱਕਾ ਜਿਹਾ ਜੀਵ ਹੈ ਅਤੇ ਹਾਥੀ ਕੱਦ ਵਿਚ ਸਭ ਤੋਂ ਵੱਡਾ ਤੇ ਕਾਫ਼ੀ ਬਲਵਾਨ ਹੁੰਦਾ ਹੈ ਪਰ ਪਰਮਾਤਮਾ ਕੀੜੀ ਨੂੰ ਹਾਥੀ ਜਿਤਨੀ ਤਾਕਤ ਦੇ ਸਕਦਾ ਹੈ, ਇਹ ਉਸ ਦੀ ਸਮਰੱਥਾ ਹੈ **ਵਾ:** ਕੀੜੀ ਦੀ ਨਿਆਈਂ ਅਲਪੱਗ ਜੀਵ ਨੂੰ ਹਾਥੀ ਦੀ ਨਿਆਈਂ ਬ੍ਰਹਮ ਦਾ ਸਰੂਪ ਬਣਾ ਦੇਂਦਾ ਹੈ **ਵਾ:** ਕੀੜੀ ਦੀ ਨਿਆਈਂ ਕਮਜ਼ੋਰ ਬਿਬੇਕ ਨੂੰ ਹੰਕਾਰ ਰੂਪੀ ਹਾਥੀ ਜਿੱਤਣ ਵਾਲਾ ਬਣਾ ਦੇਂਦਾ ਹੈ ਅਤੇ ਟੂਟਾ = ਟੁੱਟਿਆ ਹੋਇਆ ਮਨ ਲੇ = ਲੈ ਕਰਕੇ ਆਪਣੇ ਚਰਨਾਂ ਦੀ ਸ਼ਰਨ, ਲਿਵ ਵਿਚ ਗਾਢੈ = ਗੰਢ ਦੇਂਦਾ ਹੈ ॥੨॥

## ਅੰਡਜ ਜੇਰਜ ਸੇਤਜ ਉਤਭੁਜਾ; ਪ੍ਰਭ ਕੀ ਇਹ ਕਿਰਤਿ ॥

ਅੰਡਜ = ਅੰਡਿਆਂ ਤੋਂ ਪੈਦਾ ਹੋਏ ਜੀਵ, ਜੇਰਜ = ਜੇਰ ਤੋਂ ਪੈਦਾ ਹੋਏ ਜੀਵ ਮਨੁੱਖ ਆਦਿ, ਸੇਤਜ =

ਪਸੀਨੇ ਤੋਂ ਪੈਦਾ ਹੋਏ ਜੀਵ ਜੂੰਆਂ, ਜੋਕਾਂ ਆਦਿ, ਉਤਭੁਜਾ = ਬਨਸਪਤੀ, ਜ਼ਮੀਨ ਨੂੰ ਪਾੜ ਕੇ ਉਤਾਹਾਂ ਨੂੰ ਬਾਹਾਂ ਕਰਕੇ ਨਿਕਲਣ ਵਾਲੇ ਬ੍ਰਿਛ ਆਦਿ, ਇਹ ਸਭ ਰਚਨਾ ਪ੍ਰਭ = ਪਰਮੇਸ਼ਰ ਕੀ = ਦੀ ਹੀ ਪੈਦਾ ਕਿਰਤਿ = ਕੀਤੀ ਹੋਈ ਹੈ **ਵਾ:** ਇਹ ਸਭ ਖਾਣੀਆਂ ਦੇ ਜੀਵ ਪ੍ਰਭੂ ਦੀ ਕੀਰਤੀ ਕਰਦੇ ਹਨ।

## ਕਿਰਤ ਕਮਾਵਨ ਸਰਬ ਫਲ; ਰਵੀਐ ਹਰਿ ਨਿਰਤਿ ॥੩॥

ਪ੍ਰਭੂ ਦੀ ਕਿਰਤ = ਕੀਰਤਨ ਭਗਤੀ ਕਮਾਵਨ = ਕਮਾਉਣ ਨਾਲ ਧਰਮ, ਅਰਥ, ਕਾਮ, ਮੋਖ ਆਦਿ ਸਰਬ = ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ, ਇਸ ਲਈ ਨਿਰਤਿ = ਨਿਰਣਾ ਕਰਕੇ ਹਰਿ = ਪਰਮੇਸ਼ਰ ਦਾ ਜੱਸ ਰਵੀਐ = ਉਚਾਰਣਾ ਕਰੀਏ ॥੩॥

## ਹਮ ਤੇ ਕਛੂ ਨ ਹੋਵਨਾ; ਸਰਣਿ ਪ੍ਰਭ ਸਾਧ ॥

ਬੇਨਤੀ ਕਰੀਏ ਕਿ ਹੇ ਪ੍ਰਭ = ਪਰਮੇਸ਼ਰ ! ਹਮ = ਸਾਡੇ ਤੇ = ਤੋਂ ਕਛੂ = ਕੁਝ ਵੀ ਨਹੀਂ ਹੋਵਨਾ = ਹੋ ਸਕਦਾ, ਆਪਣੇ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸਰਣਿ = ਓਟ ਵਿਚ ਪਾਈ ਰੱਖ।

## ਮੋਹ ਮਗਨ ਕੂਪ ਅੰਧ ਤੇ; ਨਾਨਕ ਗੁਰ ਕਾਢ ॥੪॥੩੦॥੬੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੋਹ ਦੀ ਮਗਨ = ਮਗਨਤਾ ਅਤੇ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਗੁਰਾਂ ਦੁਆਰਾ ਕਾਢ = ਕੱਢਣਾ ਕਰ ॥੪॥੩੦॥੬੦॥

## ਬਿਲਾਵਲੁ ਮਹਲਾ ੫ ॥

## ਖੋਜਤ ਖੋਜਤ ਮੈ ਫਿਰਾ; ਖੋਜਉ ਬਨ ਥਾਨ ॥

ਹੇ ਭਾਈ ! ਮੈਂ ਵੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਖੋਜਦਿਆਂ **ਵਾ:** ਜਿਨ੍ਹਾਂ ਨੇ ਪ੍ਰਭੂ ਦੇ ਸਰੂਪ ਨੂੰ ਖੋਜਤ = ਖੋਜ ਲਿਆ ਹੈ, ਉਨ੍ਹਾਂ ਨੂੰ ਖੋਜਤ = ਖੋਜਦਿਆਂ ਮੈਂ ਫਿਰਾ = ਫਿਰ ਰਿਹਾ ਹਾਂ, ਅਨੇਕਾਂ ਬਨ = ਜੰਗਲਾਂ ਤੇ ਥਾਨ = ਥਾਵਾਂ ਵਿਚ ਪ੍ਰਭੂ ਨੂੰ ਖੋਜਉ = ਲੱਭਦਾ ਫਿਰਦਾ ਹਾਂ।

## ਅਛਲ ਅਛੇਦ ਅਭੇਦ ਪ੍ਰਭ; ਐਸੇ ਭਗਵਾਨ ॥੧॥

ਪ੍ਰਭ = ਪਰਮੇਸ਼ਰ ਅਛਲ = ਛੱਲਣ ਤੋਂ ਰਹਿਤ, ਅਛੇਦ = ਕੱਟਣ ਤੋਂ ਰਹਿਤ, ਅਭੇਦ = ਭੇਦ ਤੋਂ ਰਹਿਤ ਹੈ, ਐਸੇ = ਅਜਿਹੇ ਵਿਸ਼ੇਸ਼ਣਾਂ ਵਾਲਾ ਭਗਵਾਨ = ਪਰਮੇਸ਼ਰ ਹੈ ॥੧॥

## ਕਬ ਦੇਖਉ ਪ੍ਰਭੁ ਆਪਨਾ; ਆਤਮ ਕੈ ਰੰਗਿ ॥

ਮੈਨੂੰ ਇਹੋ ਹੀ ਇੱਛਾ ਲੱਗੀ ਰਹਿੰਦੀ ਹੈ ਕਿ ਮੈਂ ਆਤਮ = ਆਪਣੇ ਮਨ ਕੈ = ਦੇ ਰੰਗਿ = ਪ੍ਰੇਮ ਨਾਲ ਕਬ = ਕਦੋਂ ਆਪਨਾ = ਆਪ ਦਾ ਪ੍ਰਭੁ = ਪ੍ਰਭੂ ਦੇਖਉ = ਦੇਖਣਾ ਕਰਾਂ **ਅਥਵਾ**

***ਪ੍ਰਸ਼ਨ :*** *ਮੈਂ ਕਦੋਂ ਆਪਣੇ ਪ੍ਰਭੂ ਦੇ ਸਰੂਪ ਨੂੰ ਦੇਖਣਾ ਕਰਾਂ ?*

***ਉੱਤਰ :*** ਆਪਣੇ ਮਨ ਦੇ ਵਿਚ ਪ੍ਰਭੂ ਨਾਲ ਰੰਗਿ = ਪ੍ਰੇਮ ਕਰ, ਤਦੋਂ ਦੇਖ ਲਵੇਂਗਾ।

## ਜਾਗਨ ਤੇ ਸੁਪਨਾ ਭਲਾ; ਬਸੀਐ ਪ੍ਰਭ ਸੰਗਿ ॥੧॥ਰਹਾਉ॥

ਉਸ ਜਾਗਨ ਤੇ = ਤੋਂ ਤਾਂ ਸੁਪਨਾ ਹੀ ਭਲਾ = ਚੰਗਾ ਹੈ, ਜਿਸ ਸੁਪਨੇ ਵਿਚ ਪ੍ਰਭ = ਪਰਮੇਸ਼ਰ ਦੇ

ਸੰਗਿ = ਨਾਲ ਬਸੀਐ = ਵੱਸੀਦਾ ਹੈ **ਵਾ:** ਸੰਸਾਰ ਵਿਚ ਮਾਇਆ ਦੀ ਇੱਛਾ ਕਰਕੇ ਜਾਗਣ ਨਾਲੋਂ ਤਾਂ ਸੁਪਨਾ ਭਾਵ ਸਮਾਧੀ ਲਾਉਣੀ ਚੰਗੀ ਹੈ, ਜਿਸ ਕਰਕੇ ਪ੍ਰਭ = ਪਰਮੇਸ਼ਰ ਦੇ ਸੰਗਿ = ਨਾਲ ਇਸਥਿਤ ਹੋ ਕੇ ਵੱਸੇ ਰਹੀਦਾ ਹੈ ॥੧॥ਰਹਾਉ॥

## ਬਰਨ ਆਸ੍ਰਮ ਸਾਸਤ੍ਰ ਸੁਨਉ; ਦਰਸਨ ਕੀ ਪਿਆਸ ॥

ਖੱਤ੍ਰੀ, ਬ੍ਰਾਹਮਣ, ਵੈਸ਼, ਸੂਦਰ ਚਾਰੇ ਬਰਨ = ਵਰਣ, ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ, ਸੰਨਿਆਸ ਚਾਰੇ ਆਸ਼੍ਰਮਾਂ ਦੇ ਮੱਤਾਂ ਨੂੰ ਵੀ ਸੁਣਿਆ ਹੈ, ਛੇ ਸ਼ਾਸਤ੍ਰਾਂ ਦੇ ਸਿਧਾਂਤ ਨੂੰ ਸੁਨਉ = ਸੁਣਿਆ ਹੈ, ਪਰ ਇਨ੍ਹਾਂ ਕਰਤਬਾਂ ਨੂੰ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਮੈਨੂੰ ਤਾਂ ਪਰਮੇਸ਼ਰ ਦੇ ਦਰਸਨ = ਦੀਦਾਰਾਂ ਕੀ = ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ।

## ਰੂਪੁ ਨ ਰੇਖ ਨ ਪੰਚ ਤਤ; ਠਾਕੁਰ ਅਬਿਨਾਸ ॥੨॥

ਉਸ ਅਬਿਨਾਸ = ਨਾਸ਼ ਤੋਂ ਰਹਿਤ ਠਾਕੁਰ = ਮਾਲਕ ਪਰਮੇਸ਼ਰ ਦਾ ਨਾ ਕੋਈ ਰੂਪ = ਅਕਾਰ ਹੈ ਨਾ ਹੀ ਮੱਛ ਕੱਛ ਆਦਿ ਅਵਤਾਰਾਂ ਰੂਪੀ ਰੇਖ = ਲਕੀਰ ਹੈ, ਨਾ ਹੀ ਉਸ ਦਾ ਪੰਚ = ਪੰਜਾਂ ਤੱਤਾਂ ਕਰਕੇ ਰਚਿਆ ਹੋਇਆ ਸਰੀਰ ਹੈ ॥੨॥

## ਓਹੁ ਸਰੂਪੁ ਸੰਤਨ ਕਹਹਿ; ਵਿਰਲੇ ਜੋਗੀਸੁਰ ॥

ਓਹੁ = ਉਹ ਨਿਰਗੁਨ ਸਰੂਪ ਸੰਤਨ = ਸ਼ਾਂਤ ਚਿੱਤ ਮਹਾਤਮਾ ਜਨ ਹੀ ਕਹਹਿ = ਕਥਨ ਕਰਦੇ ਹਨ, ਪਰ ਐਸੇ ਜੋਗੀਸੁਰ = ਜੋਗੀਆਂ ਦੇ ਈਸ਼ਵਰ, ਬ੍ਰਹਮਾਕਾਰ ਬਿਰਤੀ ਵਾਲੇ ਮਹਾਤਮਾ ਜਨ ਵਿਰਲੇ = ਟਾਵੇਂ ਟਾਵੇਂ ਹੀ ਹਨ **ਅਥਵਾ** ਐਸੇ ਵਿਰਲੇ ਹੀ ਗੁਰੂ ਰੂਪੀ ਜੋਗੀ ਹਨ, ਜੋ ਸੰਤ ਜਨਾਂ ਤਾਈਂ ਉਸ ਨਿਰਗੁਣ, ਅਨੰਦ ਸਰੂਪ ਨੂੰ ਕਥਨ ਕਰਕੇ ਦੱਸਦੇ ਹਨ।

## ਕਰਿ ਕਿਰਪਾ ਜਾ ਕਉ ਮਿਲੇ; ਧਨਿ ਧਨਿ ਤੇ, ਈਸੁਰ ॥੩॥

ਜਾ = ਜਿਨ੍ਹਾਂ ਕਉ = ਨੂੰ ਪ੍ਰਭੂ ਜੀ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮਿਲੇ ਹਨ, ਤੇ = ਉਹ ਪੁਰਖ ਧਨਿ ਧਨਿ = ਧੰਨਤਾ ਦੇ ਜੋਗ ਅਤੇ ਈਸੁਰ = ਪਰਮੇਸ਼ਰ ਦਾ ਸਰੂਪ ਹੀ ਹਨ ॥੩॥

## ਸੋ ਅੰਤਰਿ ਸੋ ਬਾਹਰੇ; ਬਿਨਸੇ ਤਹ ਭਰਮਾ ॥

ਸੋ = ਉਹੀ ਹਰੀ ਸੰਸਾਰ ਦੇ ਅੰਤਰਿ = ਅੰਦਰ ਹੈ ਅਤੇ ਸੋ = ਉਹੋ ਹੀ ਸੰਸਾਰ ਦੀ ਲਪਾਇਮਾਨਤਾ ਤੋਂ ਬਾਹਰੇ = ਵੱਖਰਾ ਹੈ **ਵਾ:** ਉਹੀ ਜੀਵਾਂ ਦੇ ਅੰਦਰ ਵੱਸਦਾ ਹੈ ਅਤੇ ਉਹੀ ਬਾਹਰ ਸੰਸਾਰ ਵਿਚ ਵਿਆਪਕ ਹੈ **ਵਾ:** ਸਭ ਦੇ ਪਾਪਾਂ ਪੁੰਨਾਂ ਤੋਂ ਰਹਿਤ ਹੈ, ਜਿਨ੍ਹਾਂ ਨੇ ਐਸਾ ਨਿਸਚੇ ਕੀਤਾ ਹੈ, ਤਹ = ਉਸਦੇ ਸਾਰੇ ਭਰਮਾ = ਭਰਮ, ਸੰਸੇ ਆਦਿ ਬਿਨਸੇ = ਨਾਸ਼ ਹੋ ਗਏ ਹਨ।

## ਨਾਨਕ ਤਿਸੁ ਪ੍ਰਭੁ ਭੇਟਿਆ; ਜਾ ਕੇ ਪੂਰਨ ਕਰਮਾ ॥੪॥੩੧॥੬੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਪੁਰਸ਼ ਨੂੰ ਹੀ ਪ੍ਰਭੁ = ਪਰਮੇਸ਼ਰ ਭੇਟਿਆ = ਮਿਲਿਆ, ਜਾ = ਜਿਸ ਕੇ = ਦੇ ਪੂਰਨ = ਪੂਰੇ ਨਿਸ਼ਕਾਮ ਕਰਮ ਹਨ **ਵਾ:** ਜਿਸ ਉਪਰ ਪਰਮੇਸ਼ਰ ਨੇ ਪੂਰਨ ਕਰਮਾ = ਕਿਰਪਾ ਕੀਤੀ ਹੈ ॥੪॥੩੧॥੬੧॥

# ਬਿਲਾਵਲੁ ਮਹਲਾ ੫ ॥

ਜਿਸ ਵਕਤ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਰਚਨਾ ਸੰਪੂਰਨ ਹੋ ਗਈ ਸੀ, ਉਸ ਸਮੇਂ ਸਤਿਗੁਰੂ ਜੀ ਖ਼ੁਸ਼ੀ ਵਿਚ ਗੁਰਾਂ ਦੀ ਬਖ਼ਸ਼ਿਸ਼ ਜਨਾਉਂਦੇ ਹੋਏ ਇਹ ਸ਼ਬਦ ਉਚਾਰਣ ਕਰਦੇ ਹਨ।

## ਜੀਅ ਜੰਤ ਸੁਪ੍ਰਸੰਨ ਭਏ; ਦੇਖਿ ਪ੍ਰਭ ਪਰਤਾਪ ॥

ਹੇ ਭਾਈ ! ਪ੍ਰਭ = ਪਰਮੇਸ਼ਰ ਦਾ ਪਰਤਾਪ = ਤੇਜ ਪ੍ਰਭਾਵ ਦੇਖਿ = ਵੇਖ ਕਰਕੇ ਸਾਰੇ ਸੂਖਮ ਅਸਥੂਲ, ਛੋਟੇ ਵੱਡੇ ਜੀਵ ਜੰਤ ਸੁਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਭਏ = ਹੋਏ ਹਨ।

## ਕਰਜੁ ਉਤਾਰਿਆ ਸਤਿਗੁਰੂ; ਕਰਿ ਆਹਰੁ ਆਪ ॥੧॥

ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਹੀ ਆਹਰੁ = ਉੱਦਮ ਕਰਿ = ਕਰਕੇ ਹਰਿਮੰਦਰ ਸਾਹਿਬ ਰਚਨ, ਅੰਮ੍ਰਿਤਸਰ ਸਾਹਿਬ (ਸਰੋਵਰ ਸਾਹਿਬ) ਨੂੰ ਪੱਕਾ ਕਰਾਉਣ ਦਾ ਹੁਕਮ ਰੂਪੀ ਕਰਜੁ = ਰਿਣ ਉਤਾਰਿਆ = ਲਾਹ ਦਿੱਤਾ ਹੈ **ਅਥਵਾ** ਸਤਿਗੁਰੂ ਸਾਹਿਬ ਜੀ ਨੇ ਆਪ ਹੀ ਗੁਰਸਿੱਖਾਂ ਨੂੰ ਨਾਮ ਸਿਮਰਨ ਦਾ ਉੱਦਮ ਬਖ਼ਸ਼ਣਾ ਕੀਤਾ ਅਤੇ ਪ੍ਰੇਮਾ-ਭਗਤੀ ਬਖ਼ਸ਼ ਕੇ ਗੁਰਸਿੱਖਾਂ ਦੇ ਸਿਰ ਤੋਂ ਲੋਕ ਦੰਡ, ਰਾਜ ਦੰਡ, ਦੇਵ ਦੰਡ, ਪਿਤਰ ਦੰਡ ਆਦਿ ਦਾ ਸਭ ਕਰਜ਼ਾ ਉਤਾਰ ਦਿੱਤਾ ਹੈ ॥੧॥

## ਖਾਤ ਖਰਚਤ ਨਿਬਹਤ ਰਹੈ; ਗੁਰ ਸਬਦੁ ਅਖੂਟ ॥

ਸਤਿਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼, ਨਾਮ ਅਖੂਟ = ਨਾ ਮੁੱਕਣ ਵਾਲਾ ਖ਼ਜ਼ਾਨਾ ਹੈ, ਜਿਸਨੂੰ ਗੁਰਮੁਖ ਜਨ ਆਪ ਖਾਤ = ਖਾਂਦੇ ਭਾਵ ਜਪਦੇ, ਹੋਰਨਾਂ ਤਾਈਂ ਖਰਚਤ = ਖ਼ਰਚਦੇ ਭਾਵ ਜਪਾਉਂਦੇ ਹੋਏ ਆਪਣਾ ਨਿਬਹਤ = ਨਿਰਬਾਹ ਕਰਦੇ ਰਹੈ = ਰਹਿੰਦੇ ਹਨ।

## ਪੂਰਨ ਭਈ ਸਮਗਰੀ; ਕਬਹੂ ਨਹੀ ਤੂਟ ॥੧॥ਰਹਾਉ॥

ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਸੇਵਾ ਰੂਪੀ, ਗੁਰਸਿੱਖਾਂ ਨੂੰ ਭਾਉ ਭਗਤੀ, ਬ੍ਰਹਮ ਗਿਆਨ ਦੀ ਸਮਗਰੀ = ਚੀਜ਼ ਵਸਤ ਸਭ ਪੂਰਨ = ਪੂਰੀ ਭਈ = ਹੋ ਗਈ ਹੈ ਅਤੇ ਇਸਦਾ ਕਬਹੂ = ਕਦੇ ਵੀ ਤੂਟ = ਤੋਟਾ ਨਹੀਂ ਆਉਂਦਾ ॥੧॥ਰਹਾਉ॥

## ਸਾਧਸੰਗਿ ਆਰਾਧਨਾ; ਹਰਿ ਨਿਧਿ ਆਪਾਰ ॥

ਹੇ ਭਾਈ ! ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਜੋ ਪਰਮੇਸ਼ਰ ਦਾ ਨਾਮ ਆਰਾਧਨਾ = ਸਿਮਰਨਾ ਹੈ, ਇਹ ਹਰਿ = ਪਰਮੇਸ਼ਰ ਦਾ ਆਪਾਰ = ਬੇਅੰਤ ਨਿਧਿ = ਖ਼ਜ਼ਾਨਾ ਹੈ **ਵਾ:** ਆਪਾਰ ਹਰੀ ਦੀ ਪ੍ਰਾਪਤੀ ਕਰਾਉਣ ਵਾਲਾ ਖ਼ਜ਼ਾਨਾ ਹੈ।

## ਧਰਮ ਅਰਥ ਅਰੁ ਕਾਮ ਮੋਖ; ਦੇਤੇ ਨਹੀ ਬਾਰ ॥੨॥

ਆਪਣੇ ਸੇਵਕਾਂ ਨੂੰ ਧਰਮ, ਅਰਥ = ਪਦਾਰਥ, ਅਰੁ = ਅਤੇ ਕਾਮ = ਕਾਮਨਾਵਾਂ, ਮੋਖ = ਮੁਕਤੀ ਦੇਤੇ = ਦੇਂਦਿਆਂ ਪਰਮੇਸ਼ਰ ਨੂੰ ਬਾਰ ਦੇਰੀ ਨਹੀਂ ਲੱਗਦੀ ॥੨॥

## ਭਗਤ ਅਰਾਧਹਿ ਏਕ ਰੰਗਿ; ਗੋਬਿੰਦ ਗੁਪਾਲ ॥

ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਗੁਪਾਲ = ਪਰਮੇਸ਼ਰ ਨੂੰ ਭਗਤ = ਸੇਵਕ ਜਨ ਇਕ ਰਸ ਰੰਗਿ = ਪ੍ਰੇਮ ਵਿਚ ਭਿੱਜ ਕੇ ਅਰਾਧਹਿ = ਸਿਮਰਦੇ ਹਨ।

## ਰਾਮ ਨਾਮ ਧਨੁ ਸੰਚਿਆ; ਜਾ ਕਾ ਨਹੀ ਸੁਮਾਰੁ ॥੩॥

ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨ = ਰੋਕੜੀ ਨੂੰ ਸੰਤ ਜਨਾਂ ਨੇ ਇਤਨਾ ਸੰਚਿਆ = ਇਕੱਤਰ ਕੀਤਾ ਹੈ, ਕਿ ਜਾ = ਜਿਸ ਕਾ = ਦਾ ਸੁਮਾਰੁ = ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਭਾਵ ਅਣਗਿਣਤ ਖ਼ਜ਼ਾਨਾ ਹੈ ॥੩॥

## ਸਰਨਿ ਪਰੇ ਪ੍ਰਭ ਤੇਰੀਆ; ਪ੍ਰਭ ਕੀ ਵਡਿਆਈ ॥

ਹੇ ਪ੍ਰਭ = ਪਰਮੇਸ਼ਰ ! ਅਸੀਂ ਤੇਰੀਆ = ਤੇਰੀ ਸਰਨਿ = ਓਟ ਵਿਚ ਪਰੇ = ਪਏ ਹਾਂ, ਹੇ ਪ੍ਰਭ = ਪਰਮੇਸ਼ਰ ! ਅਸੀਂ ਆਪ ਜੀ ਕੀ = ਦੀ ਹੀ ਵਡਿਆਈ = ਮਹਿਮਾ ਕਰਦੇ ਹਾਂ।

## ਨਾਨਕ ਅੰਤੁ ਨ ਪਾਈਐ; ਬੇਅੰਤ ਗੁਸਾਈ ॥੪॥੩੨॥੬੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬੇਅੰਤ = ਅੰਤ ਤੋਂ ਰਹਿਤ, ਸਭ ਦੇ ਗੁਸਾਈ = ਮਾਲਕ ਪ੍ਰਭੂ ! ਤੇਰਾ ਅੰਤੁ = ਓੜਕ ਨਹੀਂ ਪਾਈਐ = ਪਾ ਸਕੀਦਾ ॥੪॥੩੨॥੬੨॥

## ਬਿਲਾਵਲੁ ਮਹਲਾ ੫ ॥

## ਸਿਮਰਿ ਸਿਮਰਿ ਪੂਰਨ ਪ੍ਰਭੂ; ਕਾਰਜ ਭਏ ਰਾਸਿ ॥

ਸਿਮਰਿ = ਸਿਮਰਨੇ ਜੋਗ ਪੂਰਨ = ਵਿਆਪਕ ਪ੍ਰਭੂ = ਪਰਮੇਸ਼ਰ ਨੂੰ ਮਨ ਬਾਣੀ ਸਰੀਰ ਦੁਆਰਾ ਸਿਮਰਿ = ਯਾਦ ਕਰ ਕਰਕੇ ਜੀਵਨ ਮੁਕਤੀ, ਬ੍ਰਹਮ ਗਿਆਨ ਆਦਿ ਸਾਰੇ ਕਾਰਜ = ਕੰਮ ਰਾਸਿ = ਸਫਲ, ਪੂਰਨ ਭਏ = ਹੋਏ ਹਨ।

## ਕਰਤਾਰਪੁਰਿ ਕਰਤਾ ਵਸੈ; ਸੰਤਨ ਕੈ ਪਾਸਿ ॥੧॥ਰਹਾਉ॥

ਪ੍ਰਤੱਖ ਰਾਵੀ ਦੇ ਕਿਨਾਰੇ ਕਰਤਾਰਪੁਰ ਸਾਹਿਬ ਵਿਚ ਕਰਤਾ = ਰਚਨਹਾਰ ਪ੍ਰਭੂ ਗੁਰੂ ਨਾਨਕ ਰੂਪ ਹੋ ਕੇ ਵਸੈ = ਵੱਸ ਰਿਹਾ ਹੈ **ਵਾ:** ਕਰਤਾਰ = ਪਰਮੇਸ਼ਰ ਦੀ ਸਾਧਸੰਗਤ ਰੂਪੀ ਪੁਰਿ = ਨਗਰੀ ਵਿਚ ਰਚਨਹਾਰ ਪ੍ਰਭੂ ਆਪ ਵੱਸਦਾ ਹੈ ਅਤੇ ਸੰਤਨ = ਸੰਤ ਜਨਾਂ ਕੈ = ਦੇ ਪਾਸਿ = ਕੋਲ ਭਾਵ ਅੰਗ-ਸੰਗ ਰਹਿੰਦਾ ਹੈ **ਵਾ:** (ਕਰ + ਤਾਰ) ਜਿਸ ਦੇ ਕਰ = ਹੱਥਾਂ ਵਿਚ ਸਭ ਦੀ ਚੇਤਨ ਸੱਤਾ, ਪ੍ਰਾਲਬਧ ਰੂਪੀ ਤਾਰ ਫੜੀ ਹੋਈ ਹੈ, ਉਹ ਕਰਤਾ = ਪਰਮੇਸ਼ਰ ਸਭ ਥਾਵਾਂ ਵਿਚ ਪੁਰਿ = ਪਰੀਪੂਰਨ ਹੋ ਕੇ ਵੱਸ ਰਿਹਾ ਹੈ ਅਤੇ ਸੰਤਾਂ ਦੇ ਕੋਲ ਭਾਵ ਅੰਤਹਕਰਨ ਵਿਚ ਪ੍ਰਕਾਸ਼ਕ ਹੈ ॥੧॥ਰਹਾਉ॥

## ਬਿਘਨੁ ਨ ਕੋਊ ਲਾਗਤਾ; ਗੁਰ ਪਹਿ ਅਰਦਾਸਿ ॥

ਉਨ੍ਹਾਂ ਪੁਰਸ਼ਾਂ ਨੂੰ ਕੋਊ = ਕੋਈ ਵੀ ਰਾਗ ਦ੍ਵੈਖ ਆਦਿ ਵਿਘਨ ਨਹੀਂ ਲਾਗਤਾ = ਲੱਗਦਾ, ਜੋ ਗੁਰੂ ਸਾਹਿਬ ਜੀ ਦੇ ਪਹਿ = ਪਾਸ ਅਰਦਾਸਿ = ਬੇਨਤੀ ਕਰਦੇ ਹਨ।

[ਅੰਗ ੮੧੭]

## ਰਖਵਾਲਾ ਗੋਬਿੰਦ ਰਾਇ; ਭਗਤਨ ਕੀ ਰਾਸਿ ॥੧॥

ਗੋਬਿੰਦ = ਪ੍ਰਿਥਵੀ ਦਾ ਪਾਲਕ, ਰਾਇ = ਪ੍ਰਕਾਸ਼ਕ ਪ੍ਰਭੂ ਆਪਣੇ ਸੰਤ ਜਨਾਂ ਦਾ ਰਖਵਾਲਾ = ਰੱਖਿਆ ਕਰਨ ਵਾਲਾ ਹੈ ਅਤੇ ਭਗਤਨ = ਸੇਵਕਾਂ ਕੀ = ਦੀ ਸ਼ਰਧਾ ਰੂਪੀ ਰਾਸਿ = ਪੂੰਜੀ ਹੈ ॥੧॥

## ਤੋਟਿ ਨ ਆਵੈ ਕਦੇ ਮੂਲਿ; ਪੂਰਨ ਭੰਡਾਰ ॥

ਭਗਤ ਜਨਾਂ ਨੂੰ ਕਦੇ = ਕਦਾਚਿਤ ਭੀ ਮੂਲਿ = ਉੱਕਾ ਹੀ ਤੋਟਿ = ਘਾਟਾ ਨਹੀਂ ਆਵੈ = ਆਉਂਦਾ, ਉਨ੍ਹਾਂ ਦੇ ਹਿਰਦੇ ਰੂਪੀ ਭੰਡਾਰੇ ਸ਼ੁੱਭ ਗੁਣਾਂ ਨਾਲ ਪੂਰਨ = ਲਬਾਲਬ ਭਰੇ ਹੋਏ ਹਨ।

## ਚਰਨ ਕਮਲ ਮਨਿ ਤਨਿ ਬਸੇ; ਪ੍ਰਭ ਅਗਮ ਅਪਾਰ ॥੨॥

ਅਗਮ = ਗੰਮਤਾ ਤੋਂ ਰਹਿਤ, ਅਪਾਰ = ਬੇਅੰਤ ਪ੍ਰਭ = ਪਰਮੇਸ਼ਰ ਦੇ ਪੂਜਨੀਕ ਚਰਨ ਕਮਲ ਉਨ੍ਹਾਂ ਭਗਤ ਜਨਾਂ ਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਬਸੇ = ਵੱਸਦੇ ਰਹਿੰਦੇ ਹਨ ॥੨॥

## ਬਸਤ ਕਮਾਵਤ ਸਭਿ ਸੁਖੀ; ਕਿਛੁ ਊਨ ਨ ਦੀਸੈ ॥

ਜਿਹੜੇ ਵੀ ਨਾਮ ਰੂਪੀ ਬਸਤ = ਵਸਤੂ ਨੂੰ ਕਮਾਵਤ = ਕਮਾਉਂਦੇ ਹਨ **ਵਾ:** ਜਿਨ੍ਹਾਂ ਦੇ ਚਿੱਤ ਵਿਚ ਵਾਹਿਗੁਰੂ ਬਸਤ = ਵੱਸਦਾ ਹੈ, ਉਹ ਸਭਿ = ਸਾਰੇ ਸੁਖੀ = ਸੁੱਖ ਦੇ ਸਹਿਤ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਕਿਛੁ = ਕੁਝ ਵੀ ਊਨ = ਉਣਤਾਈ ਨਹੀਂ ਦੀਸੈ = ਦਿਖਦੀ।

## ਸੰਤ ਪ੍ਰਸਾਦਿ ਭੇਟੇ ਪ੍ਰਭੂ; ਪੂਰਨ ਜਗਦੀਸੈ ॥੩॥

ਸੰਤ = ਸ਼ਾਂਤ ਚਿੱਤ ਗੁਰਮੁਖਾਂ **ਵਾ:** ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਭੂ = ਪਰਮੇਸ਼ਰ ਜੀ ਭੇਟੇ = ਮਿਲ ਪੈਂਦੇ ਹਨ **ਵਾ:** ਪਰਮੇਸ਼ਰ ਨਾਲ ਜਗਿਆਸੂ ਮਿਲ ਜਾਂਦੇ ਹਨ, ਜੋ ਪਰਮੇਸ਼ਰ ਸਭ ਥਾਂ ਪੂਰਨ = ਵਿਆਪਕ ਅਤੇ ਜਗਦੀਸੈ = ਜਗਤ ਦਾ ਈਸ਼ਵਰ ਹੈ ॥੩॥

## ਜੈ ਜੈ ਕਾਰੁ ਸਭੈ ਕਰਹਿ; ਸਚੁ ਥਾਨੁ ਸੁਹਾਇਆ ॥

ਸਭੈ = ਸਾਰੇ ਲੋਕ ਉਨ੍ਹਾਂ ਭਗਤ ਜਨਾਂ ਦੀ ਜੈ ਜੈ ਕਾਰ ਕਰਹਿ = ਕਰਦੇ ਹਨ, ਕਿਉਂਕਿ ਉਨ੍ਹਾਂ ਭਗਤਾਂ ਨੂੰ ਸਚੁ = ਸੱਚਾ ਅਤੇ ਸੁਹਾਇਆ = ਸ਼ੋਭਨੀਕ ਸਾਧਸੰਗਤ ਰੂਪੀ ਥਾਨੁ = ਅਸਥਾਨ ਪ੍ਰਾਪਤ ਹੋਇਆ ਹੈ।

## ਜਪਿ ਨਾਨਕ ਨਾਮੁ, ਨਿਧਾਨ ਸੁਖ; ਪੂਰਾ ਗੁਰੁ ਪਾਇਆ ॥੪॥੩੩॥੬੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਦੇ ਨਿਧਾਨ = ਖ਼ਜ਼ਾਨੇ ਨੂੰ ਜਪਿ = ਜਪਿਆ ਹੈ, ਉਨ੍ਹਾਂ ਨੂੰ ਆਤਮਿਕ ਸੁੱਖ ਪ੍ਰਾਪਤ ਹੋਇਆ ਹੈ ਅਤੇ ਉਨ੍ਹਾਂ ਨੇ ਹੀ ਪੂਰਾ = ਪੂਰਨ ਗੁਰੂ ਸਾਹਿਬ ਜੀ ਨੂੰ ਪਾਇਆ = ਪ੍ਰਾਪਤ ਕੀਤਾ ਹੈ ॥੪॥੩੩॥੬੩॥

## ਬਿਲਾਵਲੁ ਮਹਲਾ ੫ ॥

## ਹਰਿ ਹਰਿ ਹਰਿ ਆਰਾਧੀਐ; ਹੋਈਐ ਆਰੋਗ ॥

ਹੇ ਭਾਈ ! ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਆਰਾਧੀਐ = ਸਿਮਰਨਾ ਕਰੀਏ, ਫੇਰ ਪ੍ਰਤੱਖ **ਵਾ:** ਕਾਮ, ਕ੍ਰੋਧ ਆਦਿ ਆਰੋਗ = ਰੋਗਾਂ ਤੋਂ ਰਹਿਤ ਹੋਈਐ = ਹੋ ਜਾਈਦਾ ਹੈ।

## ਰਾਮਚੰਦ ਕੀ ਲਸਟਿਕਾ; ਜਿਨਿ ਮਾਰਿਆ ਰੋਗੁ ॥੧॥ਰਹਾਉ॥

ਦੇਖੋ ਰਾਮਚੰਦ ਨਾਮੇ ਬ੍ਰਾਹਮਣ ਕੀ = ਦੀ ਲਸਟਿਕਾ = ਸੋਟੀ ਨੇ ਜਿਨਿ = ਜਿਸ ਪ੍ਰਹਲਾਦ ਦਾ ਹੰਕਾਰ ਰੂਪੀ ਰੋਗ ਮਾਰਿਆ = ਮਾਰਨਾ ਕੀਤਾ।

**ਸਾਖੀ—ਪ੍ਰਹਿਲਾਦ ਭਗਤ ਨੂੰ ਹੰਕਾਰ ਹੋਣ ਦੀ :** ਜਿਸ ਸਮੇਂ ਵਿਸ਼ਨੂੰ ਜੀ ਨੇ ਨਰਸਿੰਘ ਰੂਪ ਵਿਚ ਹਰਨਾਖ਼ਸ਼ ਨੂੰ ਮਾਰ ਕੇ ਪ੍ਰਹਿਲਾਦ ਭਗਤ ਨੂੰ ਉਸਦੇ ਪਿਤਾ ਦੀ ਰਾਜਗੱਦੀ ਦੇ ਦਿੱਤੀ ਸੀ, ਉਸ ਸਮੇਂ ਨਰਸਿੰਘ ਅਵਤਾਰ ਆਪ ਅਲੋਪ ਹੋ ਗਿਆ ਤੇ ਪ੍ਰਹਿਲਾਦ ਭਗਤ ਰਾਜ ਕਰਨ ਲੱਗ ਪਿਆ। ਕੁਝ ਸਮਾਂ ਬਤੀਤ ਹੋ ਜਾਣ 'ਤੇ ਦੈਂਤਾਂ ਨੇ ਪ੍ਰਹਿਲਾਦ ਭਗਤ ਨੂੰ ਕਹਿਣਾ ਸ਼ੁਰੂ ਕਰ ਦਿੱਤਾ ਕਿ ਅਸਲ ਵਿਚ ਲਾਇਕ ਪੁੱਤਰ ਉਹੀ ਹੁੰਦਾ ਹੈ, ਜੋ ਆਪਣੇ ਬਾਪ ਦਾ ਬਦਲਾ ਲਵੇ, ਇਸ ਪ੍ਰਕਾਰ ਪ੍ਰਹਿਲਾਦ ਉਪਰ ਕੁਸੰਗਤ ਦਾ ਅਸਰ ਹੋ ਗਿਆ, ਦੈਂਤ ਕਹਿਣ ਲੱਗੇ ਕਿ ਤੁਹਾਡੇ ਪਿਤਾ ਨੂੰ ਵਿਸ਼ਨੂੰ ਨੇ ਭਰੀ ਸਭਾ ਵਿਚ ਮਾਰਨਾ ਕੀਤਾ ਹੈ, ਤੁਹਾਨੂੰ ਆਪਣੇ ਪਿਤਾ ਦਾ ਬਦਲਾ ਲੈਣਾ ਚਾਹੀਦਾ ਹੈ। ਇਹ ਸੁਣ ਕੇ ਪ੍ਰਹਿਲਾਦ ਉਨ੍ਹਾਂ ਦੀ ਸੰਮਤੀ ਵਿਚ ਆ ਗਿਆ ਤੇ ਸਾਰੀ ਫ਼ੌਜ ਨੂੰ ਤਿਆਰ ਕਰਕੇ ਭਗਵਾਨ ਨਾਲ ਜੰਗ ਕਰਨ ਲਈ ਚੜ੍ਹਾਈ ਕਰ ਦਿੱਤੀ। ਉਧਰ ਭਗਵਾਨ ਨੇ ਸੋਚਿਆ ਕਿ ਮੇਰੇ ਭਗਤ ਨੂੰ ਕੁਸੰਗਤ ਦੇ ਅਸਰ ਕਰਕੇ ਹੰਕਾਰ ਹੋ ਗਿਆ ਹੈ, ਇਸ ਲਈ ਉਸਦੇ ਹੰਕਾਰ ਦੀ ਨਵਿਰਤੀ ਕਰਨੀ ਚਾਹੀਦੀ ਹੈ, ਇਹ ਵਿਚਾਰ ਕਰਕੇ ਭਗਵਾਨ ਜੀ ਇਕ ਰਾਮਚੰਦ ਨਾਮੇ ਬ੍ਰਿਧ ਬ੍ਰਾਹਮਣ ਦਾ ਰੂਪ ਧਾਰਨ ਕਰਕੇ ਹੱਥ ਵਿਚ ਸੋਟੀ ਫੜ ਕੇ ਪ੍ਰਹਿਲਾਦ ਦੇ ਰਸਤੇ ਵਿਚ ਖੜ ਗਏ, ਬ੍ਰਿਧ ਬ੍ਰਾਹਮਣ ਦੇ ਰੂਪ ਵਿਚ ਭਗਵਾਨ ਨੇ ਪ੍ਰਹਿਲਾਦ ਨੂੰ ਪੁੱਛਿਆ ਕਿ "ਹੇ ਰਾਜਨ! ਤੁਸੀਂ ਫ਼ੌਜਾਂ ਸਮੇਤ ਕਿਥੇ ਜਾ ਰਹੇ ਹੋ? ਤਾਂ ਪ੍ਰਹਿਲਾਦ ਨੇ ਕਿਹਾ ਕਿ ਵਿਸ਼ਨੂੰ ਭਗਵਾਨ ਨੇ ਮੇਰੇ ਪਿਤਾ ਨੂੰ ਮਾਰ ਦਿੱਤਾ ਸੀ, ਮੈਂ ਉਸ ਕੋਲੋਂ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਜਾ ਰਿਹਾ ਹਾਂ।" ਬ੍ਰਿਧ ਬ੍ਰਾਹਮਣ ਨੇ ਕਿਹਾ ਕਿ ਉਸ ਭਗਵਾਨ ਨੇ ਮੇਰੇ ਪਿਤਾ ਨੂੰ ਵੀ ਮਾਰਨਾ ਕੀਤਾ ਹੈ, ਮੈਂ ਵੀ ਉਸ ਕੋਲੋਂ ਬਦਲਾ ਲੈਣਾ ਚਾਹੁੰਦਾ ਹਾਂ, ਮੈਨੂੰ ਵੀ ਤੁਸੀਂ ਨਾਲ ਹੀ ਲੈ ਚੱਲੋ, ਪ੍ਰਹਿਲਾਦ ਨੇ ਕਿਹਾ ਕਿ ਚੱਲੋ ਜੀ, ਤੁਹਾਨੂੰ ਅਸੀਂ ਆਪਣੇ ਨਾਲ ਹੀ ਲੈ ਚੱਲਦੇ ਹਾਂ, ਜਦੋਂ ਤੁਰਨ ਲੱਗੇ ਤਾਂ ਬ੍ਰਾਹਮਣ ਰੂਪ ਵਿਚ ਭਗਵਾਨ ਨੇ ਆਪਣੇ ਹੱਥ ਵਿਚ ਫੜੀ ਸੋਟੀ ਹੇਠਾਂ ਸੁੱਟ ਦਿੱਤੀ ਅਤੇ ਪ੍ਰਹਿਲਾਦ ਨੂੰ ਕਿਹਾ ਕਿ ਮੇਰਾ ਸਰੀਰ ਬਿਰਧ ਹੈ, ਤੁਸੀਂ ਕਿਰਪਾ ਕਰਕੇ ਆਪਣੇ ਕਿਸੇ ਸੈਨਿਕ ਨੂੰ ਕਹਿ ਕੇ ਮੇਰੀ ਸੋਟੀ ਚੁੱਕ ਕੇ ਮੈਨੂੰ ਪਕੜਾ ਦੇਵੋ, ਤਦ ਪ੍ਰਹਿਲਾਦ ਨੇ ਆਪਣੇ ਇਕ-ਦੋ ਸਿਪਾਹੀਆਂ ਨੂੰ ਬ੍ਰਿਧ ਬ੍ਰਾਹਮਣ ਦੀ ਸੋਟੀ ਚੁੱਕਣ ਲਈ ਕਿਹਾ, ਪਰ ਉਨ੍ਹਾਂ ਕੋਲੋਂ ਉਹ ਸੋਟੀ ਨਾ ਚੁੱਕੀ ਗਈ, ਫੇਰ ਹੋਰ ਵੱਡੇ ਵੱਡੇ ਸੂਰਮੇ ਉਸ ਸੋਟੀ ਨੂੰ ਚੁੱਕਣ ਲਈ ਆਏ, ਪਰ ਉਹ ਸੋਟੀ ਕਿਸੇ ਕੋਲੋਂ ਵੀ ਚੁੱਕੀ ਨਾ ਜਾਵੇ, ਫਿਰ ਪ੍ਰਹਿਲਾਦ ਆਪ ਉਸ ਸੋਟੀ ਨੂੰ ਚੁੱਕਣ ਲਈ ਆਇਆ, ਪਰ ਉਸ ਕੋਲੋਂ ਵੀ ਉਹ ਨਿੱਕੀ ਜਿਹੀ ਸੋਟੀ ਚੁੱਕੀ ਨਾ ਗਈ, ਤਦ ਭਗਵਾਨ ਰੂਪ ਵਿਚ ਉਸ ਬ੍ਰਿਧ ਬ੍ਰਾਹਮਣ ਨੇ ਪ੍ਰਹਿਲਾਦ ਨੂੰ ਕਿਹਾ ਕਿ ਹੇ ਰਾਜਨ! ਤੁਹਾਡੀ ਸਾਰੀ ਸੈਨਾ ਕੋਲੋਂ ਮੇਰੀ ਨਿੱਕੀ ਜਿਹੀ ਸੋਟੀ ਚੁੱਕੀ ਨਹੀਂ ਗਈ, ਫੇਰ ਤੁਸੀਂ ਉਸ ਬਲੀ ਭਗਵਾਨ ਨਾਲ ਜੰਗ ਕਿਵੇਂ ਕਰ ਸਕਦੇ ਹੋ। ਇਹ ਸੁਣ ਕੇ ਪ੍ਰਹਿਲਾਦ ਦਾ ਹੰਕਾਰ ਟੁੱਟ ਗਿਆ, ਤਦੋਂ ਭਗਵਾਨ ਨੇ ਸਾਖਿਆਤ ਹੋ ਕੇ ਪ੍ਰਹਿਲਾਦ ਨੂੰ ਦਰਸ਼ਨ ਦਿੱਤੇ ਤੇ ਆਪਣੇ ਕੰਠ ਨਾਲ ਲਗਾ ਲਿਆ ਸੀ।

**ਅਥਵਾ** (ਰਾਮ + ਚੰਦ) ਰਾਮ = ਰਮੇ ਹੋਏ ਤੇ ਚੰਦ = ਪ੍ਰਕਾਸ਼ ਰੂਪ ਪਰਮੇਸ਼ਰ ਦੀ ਭਗਤੀ ਰੂਪੀ ਲਸਟਿਕਾ = ਲਾਠੀ ਇਤਨੀ ਬਲੀ ਹੈ ਕਿ ਜਿਨਿ = ਜਿਸ ਨੇ ਅਗਿਆਨ, ਜੰਮਣ ਮਰਣ ਦੇ ਰੋਗ ਨੂੰ ਮਾਰਿਆ = ਨਵਿਰਤ ਕਰ ਦਿੱਤਾ ਹੈ ॥੧॥ਰਹਾਉ॥

## ਗੁਰੁ ਪੂਰਾ ਹਰਿ ਜਾਪੀਐ; ਨਿਤ ਕੀਚੈ ਭੋਗੁ ॥

ਹੇ ਭਾਈ! ਪੂਰਾ = ਪੂਰਨ ਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਜਾਪੀਐ = ਜਪਣਾ ਕਰੀਏ, ਤਦੋਂ ਹੀ ਨਿਤ = ਨਿਤਾਪ੍ਰਤੀ ਦੇ ਅਨੰਦ ਨੂੰ ਭੋਗੁ = ਮਾਨਣਾ ਕੀਚੈ = ਕਰੀਦਾ ਹੈ **ਵਾ:** ਮਨ ਤਨ ਅਰਪਣ ਰੂਪ ਭੋਗ ਲਵਾਉਣਾ ਚਾਹੀਦਾ ਹੈ।

## ਸਾਧਸੰਗਤਿ ਕੈ ਵਾਰਣੈ; ਮਿਲਿਆ ਸੰਜੋਗੁ ॥੧॥

ਸਾਧਸੰਗਤਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਕੈ = ਦੇ ਉਪਰੋਂ ਵਾਰਣੈ = ਬਲਿਹਾਰ ਜਾਣਾ ਕਰੀਏ, ਜਿਸ ਕਰਕੇ ਪਰਮੇਸ਼ਰ ਦੇ ਸੰਜੋਗੁ = ਮਿਲਾਪ ਨਾਲ ਮਿਲਿਆ ਜਾਂਦਾ ਹੈ **ਵਾ:** ਸੰਗਤ ਦਾ ਮਿਲਾਪ ਪੂਰਬਲੇ ਪੁੰਨਾਂ ਦੇ ਸੰਜੋਗ ਕਰਕੇ ਮਿਲਦਾ ਹੈ ॥੧॥

## ਜਿਸੁ ਸਿਮਰਤ ਸੁਖੁ ਪਾਈਐ; ਬਿਨਸੈ ਬਿਓਗੁ ॥

ਜਿਸ ਪ੍ਰਭੂ ਦੇ ਨਾਮ ਨੂੰ ਸਿਮਰਤ = ਸਿਮਰਦਿਆਂ ਆਤਮਿਕ ਸੁਖੁ = ਅਨੰਦ ਪਾਈਐ = ਪਾ ਲਈਦਾ ਹੈ ਅਤੇ ਪ੍ਰਭੂ ਨਾਲੋਂ ਜਨਮਾਂ ਜਨਮਾਂਤ੍ਰਾਂ ਦਾ ਪਇਆ ਬਿਓਗੁ = ਵਿਛੋੜਾ ਬਿਨਸੈ = ਨਾਸ਼ ਹੋ ਜਾਂਦਾ ਹੈ।

## ਨਾਨਕ ਪ੍ਰਭ ਸਰਣਾਗਤੀ; ਕਰਣ ਕਾਰਣ ਜੋਗੁ ॥੨॥੩੪॥੬੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਪ੍ਰਭ = ਪਰਮੇਸ਼ਰ ਦੀ ਸਰਣਾਗਤੀ = ਸ਼ਰਨ ਵਿਚ ਆ ਕੇ ਪ੍ਰਾਪਤ ਹੋਏ ਹਾਂ, ਜੋ ਸਭ ਸ੍ਰਿਸ਼ਟੀ ਨੂੰ ਉਤਪੰਨ ਕਰਨ ਵਾਲਾ ਤੇ ਕਾਰਨ ਰੂਪ **ਵਾ:** ਸਭ ਕਾਰਜਾਂ ਦੇ ਕਰਨ ਜੋਗੁ = ਲਾਇਕ ਹੈ ॥੨॥੩੪॥੬੪॥

## ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫ ੧ੴ ਸਤਿਗੁਰ ਪ੍ਰਸਾਦਿ ॥

ਜਿਸ ਸਮੇਂ ਬਾਲ ਹਰਿਗੋਬਿੰਦ ਸਾਹਿਬ ਜੀ ਦਾ ਬੁਖ਼ਾਰ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਤਿਨਾਮ ਵਾਹਿਗੁਰੂ ਦਾ ਸਿਮਰਨ ਕਰਕੇ ਅਤੇ ਆਪਣਾ ਕਿਰਪਾ ਰੂਪੀ ਹੱਥ ਫੇਰ ਕੇ ਉਤਾਰ ਦਿੱਤਾ ਸੀ, ਤਦੋਂ ਸਿੱਖਾਂ ਦੇ ਸੁੱਖ ਸਾਂਦ ਪੁੱਛਣ ਤੋਂ ਪੰਜਵੇਂ ਸਤਿਗੁਰੂ ਸਾਹਿਬ ਜੀ ਨੇ ਰਾਗੁ ਬਿਲਾਵਲੁ ਦੇ ਅੰਦਰ ਘਰੁ ੫ = ਪੰਜਵੇਂ ਸੁਰਤਾਲ ਵਿਚ ਦੁਪਦੇ = ਦੋ ਦੋ ਪੌੜੀਆਂ ਵਾਲੇ ਇਹ ਸ਼ਬਦ ਉਚਾਰਣ ਕੀਤੇ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਅਵਰਿ ਉਪਾਵ ਸਭਿ ਤਿਆਗਿਆ; ਦਾਰੂ ਨਾਮੁ ਲਇਆ ॥

ਹੇ ਗੁਰਸਿੱਖੋ ! ਅਵਰਿ = ਹੋਰ ਦਵਾਈ, ਬੂਟੀ ਆਦਿ ਦੇ ਸਭਿ = ਸਾਰੇ ਉਪਾਵ = ਯਤਨਾਂ ਨੂੰ ਅਸੀਂ ਤਿਆਗਿਆ = ਛੱਡ ਦਿੱਤਾ ਹੈ, ਸਾਹਿਬਜ਼ਾਦੇ ਦੇ ਸਰੀਰ ਨੂੰ ਤੰਦਰੁਸਤ ਕਰਨ ਲਈ ਕੇਵਲ ਨਾਮ ਦੀ ਹੀ ਦਾਰੂ = ਦਵਾਈ ਨੂੰ ਲਇਆ = ਲੈਣਾ ਕੀਤਾ ਹੈ **ਅਥਵਾ** ਹੋਰ ਸਾਧਨਾ ਦੇ ਸਾਰੇ ਉਪਾਵ ਛੱਡ ਦਿੱਤੇ ਹਨ ਅਤੇ ਕੇਵਲ ਪਰਮੇਸ਼ਰ ਦੇ ਨਾਮ ਰੂਪੀ ਦਵਾਈ ਨੂੰ ਹੀ ਲੈਣਾ ਕੀਤਾ ਹੈ।

## ਤਾਪ ਪਾਪ ਸਭਿ ਮਿਟੇ ਰੋਗ; ਸੀਤਲ ਮਨੁ ਭਇਆ ॥੧॥

ਜਿਸ ਕਰਕੇ ਆਧੀ, ਬਿਆਧੀ, ਉਪਾਧੀ ਆਦਿ ਤਾਪ, ਪਾਪ = ਗੁਨਾਹ, ਹੰਕਾਰ ਆਦਿ ਦੇ ਰੋਗ ਸਭਿ = ਸਾਰੇ ਹੀ ਮਿਟੇ = ਨਵਿਰਤ ਹੋ ਗਏ ਹਨ ਅਤੇ ਅੰਮ੍ਰਿਤ ਨਾਮ ਦੀ ਬਖ਼ਸ਼ਿਸ਼ ਕਰਕੇ ਮਨੁ = ਹਿਰਦਾ ਵੀ ਵਿਕਾਰਾਂ ਦੀ ਤਪਸ਼ ਤੋਂ ਰਹਿਤ ਹੋ ਕੇ ਸੀਤਲ = ਠੰਢਾ ਭਇਆ = ਹੋ ਗਿਆ ਹੈ ॥੧॥

## ਗੁਰੁ ਪੂਰਾ ਆਰਾਧਿਆ; ਸਗਲਾ ਦੁਖੁ ਗਇਆ ॥

ਅਸੀਂ ਪੂਰਾ = ਪੂਰਨ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਆਰਾਧਿਆ = ਸਿਮਰਨਾ ਕੀਤਾ ਹੈ, ਜਿਸ ਕਰਕੇ ਅਗਿਆਨ ਆਦਿ ਦਾ ਸਗਲਾ = ਸਾਰਾ ਦੁਖੁ = ਕਸ਼ਟ ਚਲਿਆ ਗਿਆ, ਨਵਿਰਤ ਹੋ ਗਿਆ ਹੈ।

## ਰਾਖਨਹਾਰੈ ਰਾਖਿਆ; ਅਪਨੀ ਕਰਿ ਮਇਆ ॥੧॥ਰਹਾਉ॥

ਅਪਨੀ = ਆਪ ਦੀ ਮਇਆ = ਮਿਹਰ ਕਰਿ = ਕਰਕੇ ਰਾਖਨਹਾਰੈ = ਰੱਖਿਆ ਕਰਨ ਵਾਲੇ ਪਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਵਿਕਾਰਾਂ ਤੋਂ ਬਚਾ ਕੇ ਰਾਖਿਆ = ਰੱਖਣਾ ਕੀਤਾ ਹੈ ॥੧॥ਰਹਾਉ॥

## ਬਾਹ ਪਕੜਿ ਪ੍ਰਭਿ ਕਾਢਿਆ; ਕੀਨਾ ਅਪਨਇਆ ॥

ਪ੍ਰਭਿ = ਪਰਮੇਸ਼ਰ ਨੇ ਆਪਣੇ ਸੇਵਕਾਂ ਦੀ ਬਿਰਤੀ ਰੂਪੀ ਬਾਹ = ਭੁਜਾ ਨੂੰ ਪਕੜਿ = ਫੜ ਕੇ ਸੰਸਾਰ-ਸਮੁੰਦ੍ਰ ਤੋਂ ਕਾਢਿਆ = ਕੱਢ ਲੈਣਾ ਕੀਤਾ ਹੈ ਅਤੇ ਅਪਨਇਆ = ਆਪਣਾ ਬਣਾ ਲੈਣਾ ਕੀਨਾ = ਕੀਤਾ ਹੈ।

## ਸਿਮਰਿ ਸਿਮਰਿ ਮਨ ਤਨ ਸੁਖੀ; ਨਾਨਕ ਨਿਰਭਇਆ ॥੨॥੧॥੬੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੂੰ ਮਨ = ਹਿਰਦੇ ਦੇ ਤਨ = ਸਰੀਰ ਦੁਆਰਾ ਸਿਮਰਿ ਸਿਮਰਿ = ਯਾਦ ਕਰ ਕਰਕੇ ਸੁਖੀ = ਸੁੱਖ ਦੇ ਸਹਿਤ ਅਤੇ ਨਿਰਭਇਆ = ਡਰ ਤੋਂ ਰਹਿਤ ਹੋਏ ਹਾਂ ॥੨॥੧॥੬੫॥

## ਬਿਲਾਵਲੁ ਮਹਲਾ ੫ ॥

## ਕਰੁ ਧਰਿ ਮਸਤਕਿ ਥਾਪਿਆ; ਨਾਮੁ ਦੀਨੋ ਦਾਨਿ ॥

ਹੇ ਭਾਈ! ਸਤਿਗੁਰਾਂ ਨੇ ਆਪਣੇ ਸੇਵਕਾਂ ਦੇ ਮਸਤਕਿ = ਮੱਥੇ ਭਾਵ ਸਿਰ ਉਪਰ ਆਪਣਾ ਕਿਰਪਾ ਰੂਪੀ ਕਰੁ = ਹੱਥ ਧਰਿ = ਰੱਖ ਕੇ ਤੁਰੀਆ ਪਦ ਰੂਪੀ ਅਸਥਾਨ ਦੇ ਵਿਚ ਥਾਪਿਆ = ਇਸਥਿਤ ਕਰ ਦਿੱਤਾ ਹੈ ਅਤੇ ਪਰਮੇਸ਼ਰ ਦੇ ਨਾਮ ਦਾ ਦਾਨ ਦੀਨੋ = ਦੇਣਾ ਕੀਤਾ ਹੈ।

## ਸਫਲ ਸੇਵਾ ਪਾਰਬ੍ਰਹਮ ਕੀ; ਤਾ ਕੀ ਨਹੀ ਹਾਨਿ ॥੧॥

ਗੁਰਾਂ ਦੁਆਰਾ ਪਾਰਬ੍ਰਹਮ = ਪਰਮੇਸ਼ਰ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਸਫਲ = ਸਹਿਤ ਗਿਆਨ ਫਲ ਦੇ ਹੈ, ਤਾ = ਤਿਸ ਸੇਵਾ **ਵਾ:** ਸੇਵਾ ਕਰਨ ਵਾਲੇ ਕੀ = ਦੀ ਕੋਈ ਹਾਨਿ = ਹਾਨੀ ਨਹੀਂ ਹੁੰਦੀ, ਭਗਤੀ ਦਾ ਬੀਜ ਬੀਜਣ ਨਾਲ ਬ੍ਰਹਮ ਗਿਆਨ ਰੂਪ ਫਲ ਜ਼ਰੂਰ ਮਿਲਦਾ ਹੈ ॥੧॥

## ਆਪੇ ਹੀ ਪ੍ਰਭੁ ਰਾਖਤਾ; ਭਗਤਨ ਕੀ ਆਨਿ ॥

ਭਗਤਾਂ ਕੀ = ਦੀ ਆਨਿ = ਇੱਜ਼ਤ ਪ੍ਰਤਿਸ਼ਠਾ ਪ੍ਰਭੁ = ਪਰਮੇਸ਼ਰ ਆਪ ਹੀ ਲੋਕ-ਪ੍ਰਲੋਕ ਵਿਚ ਰਾਖਤਾ = ਰੱਖਣਾ ਕਰਦਾ ਹੈ **ਵਾ:** ਅਨਿ = ਦ੍ਵੈਤ ਵੱਲੋਂ ਬਚਾ ਕੇ ਭਗਤਾਂ ਦੀ ਪ੍ਰਭੁ = ਪਰਮੇਸ਼ਰ ਆਪ ਹੀ ਰਾਖਤਾ = ਰੱਖਿਆ ਕਰਦਾ ਹੈ।

## ਜੋ ਜੋ ਚਿਤਵਹਿ ਸਾਧ ਜਨ; ਸੋ ਲੇਤਾ ਮਾਨਿ ॥੧॥ਰਹਾਉ॥

ਜੋ ਜੋ = ਜਿਹੜੀ ਜਿਹੜੀ ਵੀ ਗੱਲ ਸਾਧ = ਮਹਾਤਮਾ ਜਨ ਆਪਣੇ ਚਿੱਤ ਵਿਚ ਚਿਤਵਹਿ = ਚਿਤਵਨਾ ਕਰਦੇ ਹਨ, ਸੋ = ਉਹੋ-ਉਹੋ ਹੀ ਪਰਮੇਸ਼ਰ ਮਨਿ = ਮੰਨ ਲੇਤਾ = ਲੈਂਦਾ ਹੈ ॥੧॥ਰਹਾਉ॥

## ਸਰਣਿ ਪਰੇ ਚਰਣਾਰਬਿੰਦ; ਜਨ ਪ੍ਰਭ ਕੇ ਪ੍ਰਾਨ ॥

ਜੋ ਦਾਸ ਪਰਮੇਸ਼ਰ ਦੇ (ਚਰਣ + ਅਰਬਿੰਦ) ਚਰਣ ਅਰਬਿੰਦ = ਕਮਲਾਂ ਦੀ ਸਰਣਿ = ਓਟ ਵਿਚ ਪਰੇ = ਪਏ ਹਨ, ਉਹ ਜਨ = ਦਾਸ ਪ੍ਰਭ = ਪਰਮੇਸ਼ਰ ਕੇ = ਦੇ ਪ੍ਰਾਨ = ਸੁਆਸਾਂ ਵਾਂਗ ਪਿਆਰੇ ਹਨ।

## ਸਹਜਿ ਸੁਭਾਇ ਨਾਨਕ ਮਿਲੇ; ਜੋਤੀ ਜੋਤਿ ਸਮਾਨ ॥੨॥੨॥੬੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਦਾਸ ਸਹਜਿ ਸੁਭਾਇ = ਸੁਤੇ-ਸਿੱਧ ਸੁਭਾਵਿਕ ਹੀ ਪਰਮੇਸ਼ਰ ਨਾਲ ਮਿਲੇ = ਅਭੇਦ ਹੋਏ ਹਨ ਅਤੇ ਉਨ੍ਹਾਂ ਦੀ ਪ੍ਰਤਕ ਜੋਤ, ਜੋਤੀ ਸਰੂਪ ਪ੍ਰਭੂ ਵਿਚ ਸਮਾਨ = ਸਮਾਅ ਜਾਂਦੀ ਹੈ ॥੨॥੨॥੬੬॥

## ਬਿਲਾਵਲੁ ਮਹਲਾ ੫ ॥

## ਚਰਣ ਕਮਲ ਕਾ ਆਸਰਾ; ਦੀਨੋ ਪ੍ਰਭਿ ਆਪਿ ॥

ਆਪਣੇ ਚਰਣ ਕਮਲਾਂ ਕਾ = ਦਾ ਆਸਰਾ = ਸਹਾਰਾ ਪ੍ਰਭਿ = ਪਰਮੇਸ਼ਰ ਨੇ ਆਪ ਹੀ ਆਪਣੇ ਸੇਵਕਾਂ ਨੂੰ ਦੀਨੋ = ਦੇਣਾ ਕੀਤਾ ਹੈ।

## ਪ੍ਰਭ ਸਰਣਾਗਤਿ ਜਨ ਪਰੇ; ਤਾ ਕਾ ਸਦ ਪਰਤਾਪੁ ॥੧॥

ਜਿਹੜੇ ਜਨ = ਦਾਸ ਪ੍ਰਭ = ਪਰਮੇਸ਼ਰ ਦੀ ਸਰਣਾਗਤਿ = ਸ਼ਰਨ ਵਿਚ ਪਰੇ = ਪਏ ਹਨ, ਤਾ = ਉਨ੍ਹਾਂ ਕਾ = ਦਾ ਭਜਨ ਬੰਦਗੀ ਕਰਕੇ ਸਦ = ਹਮੇਸ਼ਾਂ ਤੇਜ ਪਰਤਾਪੁ = ਪ੍ਰਭਾਵ ਬਣਿਆ ਰਹਿੰਦਾ ਹੈ ॥੧॥

## ਰਾਖਨਹਾਰ ਅਪਾਰ ਪ੍ਰਭ; ਤਾ ਕੀ ਨਿਰਮਲ ਸੇਵ ॥

ਜੋ ਸਰਬ ਦੁੱਖਾਂ ਤੋਂ ਰਾਖਨਹਾਰ = ਰੱਖਿਆ ਕਰਨ ਵਾਲਾ ਅਪਾਰ = ਪਾਰਾਵਾਰ ਤੋਂ ਰਹਿਤ ਬੇਅੰਤ ਪ੍ਰਭ = ਪਰਮੇਸ਼ਰ ਹੈ, ਤਾ = ਉਸ ਕੀ = ਦੀ ਸੇਵ = ਟਹਿਲ ਵੀ ਨਿਰਮਲ = ਉੱਜਲ ਹੈ **ਵਾ:** ਉਸ ਦੀ ਸੇਵਾ ਜੀਵਨ ਉੱਜਲ ਕਰ ਦੇਂਦੀ ਹੈ।

## ਰਾਮ ਰਾਜ, ਰਾਮਦਾਸ ਪੁਰਿ; ਕੀਨ੍ਹੇ ਗੁਰਦੇਵ ॥੧॥ਰਹਾਉ॥

ਜਿਵੇਂ ਸ੍ਰੀ ਰਾਮ ਚੰਦ੍ਰ ਜੀ ਨੇ ਅਯੁਧਿਆ ਵਿਚ ਬੈਠ ਕੇ ਰਾਜ ਕੀਤਾ ਸੀ, ਤਿਵੇਂ ਰਾਮਦਾਸ ਪੁਰਿ = ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਗੁਰਦੇਵ = ਪੂਜਨੀਕ ਸਤਿਗੁਰੂ ਰਾਮਦਾਸ ਜੀ ਨੇ ਨਿਆਉ ਕੀਨ੍ਹੇ = ਕੀਤਾ ਹੈ **ਵਾ:** ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਰਾਮ = ਪਰਮੇਸ਼ਰ ਦਾ ਹੀ ਰਾਜ = ਹੁਕਮ ਚਲਾਉਣਾ ਕੀਤਾ ਹੈ **ਅਥਵਾ** (ਰਾਮ + ਦਾਸ) ਰਾਮ = ਪਰਮੇਸ਼ਰ ਦੇ ਦਾਸ = ਸੇਵਕਾਂ ਦੀ ਸਾਧਸੰਗਤ ਰੂਪੀ ਪੁਰਿ = ਨਗਰੀ ਵਿਚ ਵੱਸਣ ਵਾਲਿਆਂ ਨੂੰ ਗੁਰਾਂ ਨੇ ਰਾਮ = ਰਮੇ ਹੋਏ ਪਰਮੇਸ਼ਰ ਦੇ ਰਾਜ = ਪ੍ਰਕਾਸ਼ ਵਾਲੇ ਗਿਆਨਵਾਨ ਬਣਾਉਣਾ ਕੀਤਾ ਹੈ ॥੧॥ਰਹਾਉ॥

**ਸਾਖੀ—ਸ੍ਰੀ ਰਾਮਚੰਦ੍ਰ ਜੀ ਦੁਆਰਾ ਨਿਆਂ ਕਰਨ ਦੀ :** ਜਿਸ ਵਕਤ ਸ੍ਰੀ ਰਾਮਚੰਦ੍ਰ ਜੀ ਰਾਜ ਕਰਦੇ ਸਨ, ਉਸ ਵਕਤ ਇਕ ਨਗਰ ਵਿਚ ਇਕ ਫ਼ਕੀਰ ਭਿੱਖਿਆ ਮੰਗਣ ਲਈ ਜਾ ਰਿਹਾ ਸੀ। ਤਦੋਂ ਚੁਰਸਤੇ ਵਿਚ ਲੰਮੇ ਪਏ ਕੁੱਤੇ ਨੇ ਫ਼ਕੀਰ ਨੂੰ ਵੇਖ ਕੇ ਭੌਂਕਣਾ ਕੀਤਾ, ਫ਼ਕੀਰ ਨੇ ਗ਼ੁੱਸੇ ਵਿਚ ਆ ਕੇ ਉਸਦੇ ਸੋਟੀ ਮਾਰੀ। ਜਿਸ ਦੇ ਵੱਜਣ ਕਾਰਨ ਕੁੱਤੇ ਨੂੰ ਬਹੁਤ ਦੁੱਖ ਹੋਇਆ। ਉਸ ਕੁੱਤੇ ਨੇ ਰਾਮਚੰਦ੍ਰ ਕੋਲ ਜਾ ਕੇ ਫ਼ਰਿਆਦ ਕੀਤੀ ਕਿ ਮੇਰਾ ਇਨਸਾਫ਼ ਕਰੋ। ਰਾਮਚੰਦ੍ਰ ਜੀ ਨੇ ਪੁੱਛਿਆ ਕਿ ਕੀ ਕਾਰਨ ਹੈ ? ਤਦ ਕੁੱਤੇ ਨੇ ਕਿਹਾ ਕਿ ਨਗਰ ਵਿਚ ਇਕ ਫ਼ਕੀਰ ਨੇ ਬਿਨਾਂ ਕਾਰਨ ਮੈਨੂੰ ਸੋਟੀ ਮਾਰੀ ਹੈ। ਇਸ ਲਈ ਉਸ ਫ਼ਕੀਰ ਨੂੰ ਦੰਡ ਦੇਵੋ। ਰਾਮਚੰਦ੍ਰ ਜੀ ਨੇ ਉਸ ਫ਼ਕੀਰ ਨੂੰ ਪਾਸ ਬੁਲਾਇਆ ਅਤੇ ਸੋਟੀ ਮਾਰਨ ਦਾ ਕਾਰਨ ਪੁੱਛਿਆ, ਤਦੋਂ ਫ਼ਕੀਰ ਨੇ ਕਿਹਾ ਕਿ ਇਹ ਸਾਨੂੰ ਫ਼ਕੀਰਾਂ ਨੂੰ ਵੇਖ ਕੇ ਕਿਉਂ ਭੌਂਕਦਾ ਹੈ ਅਤੇ ਇਹ ਦਿਨੇ ਕਿਉਂ ਸੁੱਤਾ ਰਹਿੰਦਾ ਹੈ ਤੇ ਰਾਤ ਨੂੰ ਕਿਉਂ ਜਾਗਦਾ ਹੈ, ਤਦੋਂ ਕੁੱਤੇ ਨੇ ਕਿਹਾ ਕਿ ਮੈਂ ਮਾਲਕ ਦਾ ਵਫ਼ਾਦਾਰ ਹਾਂ, ਉਸ

ਕੋਲੋਂ ਰੋਟੀ ਖਾ ਕੇ ਰਾਤ ਨੂੰ ਉਸ ਦੇ ਘਰ ਦੀ ਰਖਵਾਲੀ ਕਰਦਾ ਹਾਂ, ਦਿਨੇ ਤਾਂ ਸੌਂਦਾ ਹਾਂ ਕਿ ਪਹਿਲਾਂ ਹੀ ਮੈਨੂੰ ਕਿਸੇ ਕਾਰਨ ਨਾਲ ਇਹ ਕੁੱਤੇ ਦੀ ਜੂਨ ਮਿਲੀ ਹੈ ਤੇ ਜੇਕਰ ਹੁਣ ਦਿਨੇ ਕਿਸੇ ਮਨਮੁਖ ਦਾ ਮੁਖ ਵੇਖ ਲਿਆ ਤਾਂ ਪਤਾ ਨਹੀਂ ਇਸ ਤੋਂ ਵੀ ਭੈੜੀ ਜੂਨ ਕਿਹੜੀ ਮਿਲੇਗੀ। ਫੇਰ ਮੈਂ ਫ਼ਕੀਰਾਂ ਨੂੰ ਤਾਂ ਭੌਂਕਦਾ ਹਾਂ ਕਿ ਤੁਸੀਂ ਆਪਣਾ ਘਰਬਾਰ ਛੱਡ ਕੇ ਤਿਆਗੀ ਹੋਏ ਹੋ, ਪਰ ਫੇਰ ਲੋਕਾਂ ਦੇ ਘਰੋਂ ਰੋਟੀਆਂ ਮੰਗਣ ਜਾਂਦੇ ਹੋ, ਤੁਸੀਂ ਸੰਤੋਖ ਕਿਉਂ ਨਹੀਂ ਰੱਖਦੇ, ਐਵੇਂ ਦਰ ਦਰ 'ਤੇ ਰੋਟੀਆਂ ਕਿਉਂ ਮੰਗਦੇ ਹੋ ? ਇਹ ਸੁਣ ਕੇ ਰਾਮਚੰਦ੍ਰ ਜੀ ਨੇ ਕਿਹਾ ਕਿ ਤੂੰ ਠੀਕ ਹੈਂ। ਦੱਸ ਇਸ ਸਾਧ ਨੂੰ ਕੀ ਦੰਡ ਦੇਈਏ ? ਅੱਗੋਂ ਕੁੱਤੇ ਨੇ ਕਿਹਾ ਕਿ ਇਸ ਨੂੰ ਕਾਸ਼ੀ ਵਿਸ਼੍ਵਨਾਥ ਮੰਦਰ ਦਾ ਪੁਜਾਰੀ ਬਣਾ ਦੇਵੋ। ਰਾਮਚੰਦ੍ਰ ਜੀ ਨੇ ਕਿਹਾ ਕਿ ਇਹ ਸਜ਼ਾ ਹੈ ਕਿ ਵਡਿਆਈ ਹੈ ? ਅੱਗੋਂ ਕੁੱਤੇ ਨੇ ਕਿਹਾ ਕਿ ਇਹ ਬਹੁਤ ਵੱਡੀ ਸਜ਼ਾ ਹੈ। ਮੈਂ ਪਿਛਲੇ ਜਨਮ ਵਿਚ ਉਸ ਮੰਦਰ ਦਾ ਪੁਜਾਰੀ ਸਾਂ। ਘਿਓ ਦੀ ਜੋਤ ਜਗਾਉਣ ਤੋਂ ਜੋ ਘਿਓ ਮੇਰੇ ਹੱਥਾਂ, ਨਹੁੰਆਂ ਵਿਚ ਫਸ ਜਾਂਦਾ ਸੀ, ਮੈਂ ਉਹ ਖਾ ਲੈਂਦਾ ਸੀ, ਜਿਸ ਕਰਕੇ ਮੈਨੂੰ ਇਹ ਜੂਨ ਪ੍ਰਾਪਤ ਹੋਈ ਹੈ। ਇਹ ਫ਼ਕੀਰ ਸੁਆਦਾਂ ਵਿਚ ਫਸਿਆ ਹੋਇਆ ਹੈ, ਇਹ ਉਥੋਂ ਚੰਗੇ ਗੱਫੇ ਲਾਵੇਗਾ, ਜਿਸ ਕਾਰਨ ਪਤਾ ਨਹੀਂ ਇਸਦਾ ਕੀ ਮੰਦਾ ਹਾਲ ਹੋਵੇਗਾ। ਰਾਮਚੰਦ੍ਰ ਨੇ ਉਸ ਫ਼ਕੀਰ ਨੂੰ ਉਸ ਮੰਦਰ ਦਾ ਪੁਜਾਰੀ ਬਣਾ ਦਿੱਤਾ, ਇਸ ਪ੍ਰਕਾਰ ਉਸਦਾ ਨਿਆਂ ਕੀਤਾ।

**ਸਾਖੀ—ਸ੍ਰੀ ਗੁਰੂ ਰਾਮਦਾਸ ਜੀ ਦੀ :** ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਵਸਾਇਆ, ਤਦੋਂ ਉਥੋਂ ਬਵੰਜਾ ਗੋਤਾਂ ਵਾਲੇ ਪੁਰਖਾਂ ਨੇ ਆ ਕੇ ਨਿਵਾਸ ਕੀਤਾ। ਸਾਰੇ ਆਪੋ-ਆਪਣੀ ਕਿਰਤ ਕਰਿਆ ਕਰਦੇ ਸਨ, ਜੋ ਕੰਬੋਅ ਗੋਤ ਵਾਲੇ ਸਨ, ਇਹ ਬਹੁਤ ਗ਼ਰੀਬ ਸਨ, ਇਨ੍ਹਾਂ ਨੇ ਵੀ ਕਿਰਤ ਲਈ ਸ਼ਹਿਰ ਵਿਚ ਕੁਝ ਦੁਕਾਨਾਂ ਪਾਈਆਂ, ਪਰ ਕੁਝ ਹੋਰ ਦੁਕਾਨਦਾਰ ਇਨ੍ਹਾਂ ਨਾਲ ਈਰਖਾ ਕਰਿਆ ਕਰਨ। ਤਦੋਂ ਇਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਅਸੀਂ ਗ਼ਰੀਬ ਵੀ ਕਿਰਤ ਕਰਨੀ ਚਾਹੁੰਦੇ ਹਾਂ, ਪਰ ਕੁਝ ਈਰਖਾਲੂ ਲੋਕ ਸਾਨੂੰ ਕਿਰਤ ਨਹੀਂ ਕਰਨ ਦੇਂਦੇ, ਆਪ ਜੀ ਕਿਰਪਾ ਕਰਕੇ ਉਨ੍ਹਾਂ ਨੂੰ ਸਮਝਾਉਣਾ ਕਰੋ। ਤਦੋਂ ਸਤਿਗੁਰਾਂ ਨੇ ਉਨ੍ਹਾਂ ਨੂੰ ਬੁਲਾ ਕੇ ਕਿਹਾ ਕਿ ਇਸ ਨਗਰੀ ਵਿਚ ਸਭ ਨੂੰ ਹੱਕ ਹੈ ਕਿ ਉਹ ਆਪੋ-ਆਪਣੀ ਕਿਰਤ ਕਰਕੇ ਆਪਣਾ ਗੁਜ਼ਾਰਾ ਕਰੇ। ਇਸ ਲਈ ਤੁਸੀਂ ਉਨ੍ਹਾਂ ਗ਼ਰੀਬਾਂ ਨਾਲ ਈਰਖਾ ਨਾ ਕਰੋ। ਤਦੋਂ ਉਹ ਲੋਕ ਆ ਗਏ। ਜਦ ਅਗਲੇ ਦਿਨ ਉਨ੍ਹਾਂ ਗ਼ਰੀਬ ਕੰਬੋਆਂ ਨੇ ਫੇਰ ਸੌਦਾ ਲਾਇਆ ਤਾਂ ਉਨ੍ਹਾਂ ਈਰਖਾਲੂ ਲੋਕਾਂ ਨੇ ਉਨ੍ਹਾਂ ਦਾ ਸੌਦਾ ਖਿਲਾਰ ਦਿੱਤਾ ਤੇ ਉਨ੍ਹਾਂ ਨੂੰ ਮਾਰਨਾ ਕੁੱਟਣਾ ਕੀਤਾ। ਉਨ੍ਹਾਂ ਗ਼ਰੀਬ ਕੰਬੋਆਂ ਨੇ ਫੇਰ ਆ ਕੇ ਸਤਿਗੁਰਾਂ ਪਾਸ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਸੁਭਾਵਿਕ ਹੀ ਬਚਨ ਕੀਤੇ ਕਿ ਈਰਖਾ ਕਰਨ ਵਾਲੇ ਇਥੇ ਨਹੀਂ ਵੱਸ ਸਕਣਗੇ। ਤਦ ਈਰਖਾ ਕਰਨ ਵਾਲੇ ਸਾਰੇ ਉਥੋਂ ਉੱਜੜ ਗਏ ਅਤੇ ਗ਼ਰੀਬ ਕੰਬੋਅ ਅਬਾਦ ਹੋਏ ਸਨ। ਇਸ ਪ੍ਰਕਾਰ ਜੋ ਵੀ ਗੁਰੂ ਜੀ ਦੀ ਸ਼ਰਨ ਵਿਚ ਪੈਂਦੇ ਸਨ, ਗੁਰੂ ਜੀ ਨਿਰਪੱਖ ਹੋ ਕੇ ਉਨ੍ਹਾਂ ਦਾ ਨਿਆਂ ਕਰਿਆ ਕਰਦੇ ਸਨ।

## ਸਦਾ ਸਦਾ ਹਰਿ ਧਿਆਈਐ; ਕਿਛੁ ਬਿਘਨੁ ਨ ਲਾਗੈ ॥

ਇਸ ਕਰਕੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹਰਿ = ਪਰਮੇਸ਼ਰ ਨੂੰ ਗੁਰਾਂ ਦੁਆਰਾ ਧਿਆਈਐ = ਸਿਮਰਨਾ ਕਰੀਏ, ਜਿਸ ਕਰਕੇ ਜ਼ਿੰਦਗੀ ਦੇ ਸਫ਼ਰ ਵਿਚ ਕਿਛੁ = ਕੁਝ ਵੀ ਵਿਘਨ ਨਹੀਂ ਲਾਗੈ = ਲੱਗੇਗਾ।

## ਨਾਨਕ ਨਾਮੁ ਸਲਾਹੀਐ; ਭਇ ਦੁਸਮਨ ਭਾਗੈ ॥੨॥੩॥੬੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਸਦਾ ਹੀ ਪਰਮੇਸ਼ਰ ਦੇ ਨਾਮ ਨੂੰ ਸਲਾਹੀਐ = ਸਲਾਹੁਣਾ ਕਰੀਏ, ਜਿਸ ਦੇ ਸਲਾਹੁਣ ਨਾਲ ਜਮ ਆਦਿਕਾਂ ਦਾ ਭਇ = ਡਰ ਅਤੇ ਕਾਮ ਆਦਿਕ ਦੁਸਮਨ = ਵੈਰੀ ਵੀ ਭਾਗੈ = ਭੱਜ ਜਾਂਦੇ ਹਨ ॥੨॥੩॥੬੭॥

## ਬਿਲਾਵਲੁ ਮਹਲਾ ੫ ॥

## ਮਨਿ ਤਨਿ ਪ੍ਰਭੁ ਆਰਾਧੀਐ; ਮਿਲਿ ਸਾਧ ਸਮਾਗੈ ॥

ਹੇ ਭਾਈ ! ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਸਮਾਗੈ = ਸਮਾਗਮ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲ ਕਰਕੇ ਮਨਿ = ਹਿਰਦੇ ਅਤੇ ਤਨਿ = ਸਰੀਰ ਦੇ ਰੋਮ-ਰੋਮ ਕਰਕੇ ਪ੍ਰਭੁ = ਪਰਮਾਤਮਾ ਨੂੰ ਆਰਾਧੀਐ = ਯਾਦ ਕਰੀਏ।

## ਉਚਰਤ ਗੁਨ ਗੋਪਾਲ ਜਸੁ; ਦੂਰ ਤੇ ਜਮੁ ਭਾਗੈ ॥੧॥

ਕਿਉਂਕਿ ਸਾਧਸੰਗਤ ਵਿਚ ਗੋਪਾਲ = ਪਰਮਾਤਮਾ ਦੇ ਜਸੁ = ਕੀਰਤਨ ਅਤੇ ਗੁਣਾਂ ਨੂੰ ਉਚਰਤ = ਉਚਾਰਦਿਆਂ **ਵਾ:** ਜਸੁ = ਕੀਰਤਨ ਰੂਪ ਵਿਚ ਗੁਣਾਂ ਨੂੰ ਉਚਾਰਦਿਆਂ ਜਮੁ = ਜਮਦੂਤ ਵੀ ਦੂਰ ਤੇ = ਤੋਂ ਹੀ ਭਾਗੈ = ਦੌੜ ਜਾਂਦਾ ਹੈ ਭਾਵ ਜਮਦੂਤ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਦੇਂਦਾ **ਵਾ:** ਜਮੁ = ਜੰਮਣ ਮਰਣ ਦਾ ਦੁੱਖ ਵੀ ਦੂਰੋਂ ਹੀ ਭੱਜ ਜਾਂਦਾ ਹੈ ॥੧॥

## ਰਾਮ ਨਾਮੁ ਜੋ ਜਨੁ ਜਪੈ; ਅਨਦਿਨੁ ਸਦ ਜਾਗੈ ॥

ਹੇ ਭਾਈ ! ਜੋ = ਜਿਹੜਾ ਵੀ ਜਨੁ = ਪੁਰਖ ਰਾਮ = ਪਰਮਾਤਮਾ ਦਾ ਨਾਮ ਗੁਰਾਂ ਦੁਆਰਾ ਪ੍ਰਾਪਤ ਕਰਕੇ ਜਪੈ = ਜਪਦਾ, ਸਿਮਰਨਾ ਕਰਦਾ ਹੈ, ਉਹ ਅਨਦਿਨੁ = ਰਾਤ ਦਿਨ ਸਦ = ਹਮੇਸ਼ਾਂ ਗਿਆਨ ਅਵਸਥਾ ਵਿਚ ਜਾਗੈ = ਜਾਗ ਪੈਂਦਾ ਹੈ **ਵਾ:** ਭਜਨ ਸਿਮਰਨ, ਸਾਵਧਾਨ ਹੋਣ ਰੂਪ ਜਾਗਦਾ ਹੈ ਭਾਵ ਵਿਕਾਰਾਂ, ਅਵਿਦਿਆ ਦੇ ਆਲਸ ਵਿਚ ਨਹੀਂ ਪੈਂਦਾ।

[ਅੰਗ ੮੧੮]

## ਤੰਤੁ ਮੰਤੁ ਨਹ ਜੋਹਈ; ਤਿਤੁ ਚਾਖੁ ਨ ਲਾਗੈ ॥੧॥ਰਹਾਉ॥

ਉਸ ਨਾਮ ਜਪਣ ਵਾਲੇ ਨੂੰ ਕੋਈ ਤੰਤੁ = ਤੰਤਰ[1] ਅਤੇ ਕੋਈ ਮੰਤੁ = ਮੰਤਰ[2] **ਵਾ:** ਤੰਤੁ ਮੰਤੁ = ਜਾਦੂ ਟੂਣਾ ਕਰਨ ਵਾਲਾ ਜੋਹਈ = ਦੇਖ, ਦਬਾ ਨਹੀਂ ਸਕਦਾ ਅਤੇ ਤਿਤੁ = ਉਸ ਨੂੰ ਕੋਈ ਚਾਖੁ = ਬਦਨਜ਼ਰ ਵੀ ਨਹੀਂ ਲਾਗੈ = ਲੱਗਦੀ **ਅਥਵਾ** ਉਸਨੂੰ ਤਿੰਨ ਗੁਣਾਂ ਰੂਪੀ ਤੰਤਰ ਹੇ ਕਾਮ ਦੇ ਮੋਹਨ, ਤਾਪਨ, ਵਸੀਕਾਰ ਆਦਿ ਮੰਤਰ ਵੀ ਨਹੀਂ ਤੱਕਦੇ ਭਾਵ ਆਪਣਾ ਅਸਰ ਨਹੀਂ ਕਰ ਪਾਉਂਦੇ ਅਤੇ ਉਸਨੂੰ ਮਾਇਆ ਰੂਪੀ ਡਾਇਣ ਦੀ ਚਾਖੁ = ਦ੍ਰਿਸ਼ਟੀ ਵੀ ਨਹੀਂ ਲੱਗਦੀ ॥੧॥ਰਹਾਉ॥

## ਕਾਮ ਕ੍ਰੋਧ ਮਦ ਮਾਨ ਮੋਹ; ਬਿਨਸੇ ਅਨਰਾਗੈ ॥

ਜੋ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ, ਮਦ = ਹੰਕਾਰ, ਮਾਣ ਅਤੇ ਮੋਹ ਆਦਿਕ ਵਿਕਾਰ ਹਨ, ਇਹ ਉਸ ਵਾਹਿਗੁਰੂ ਦੇ ਸਰੂਪ ਵਿਚ ਅਨਰਾਗੈ = ਪ੍ਰੇਮ ਕਰਨ ਵਾਲੇ ਦੇ ਅੰਦਰੋਂ ਸਾਰੇ ਬਿਨਸੇ = ਨਾਸ਼ ਹੋ ਗਏ ਹਨ **ਵਾ:** ਇਹ ਵਿਕਾਰ ਅਤੇ (ਅਨ + ਰਾਗੈ) ਅਨ = ਹੋਰ ਦ੍ਵੈਸ਼ ਆਦਿ ਦੇ ਰਾਗੈ = ਪਿਆਰ ਨਾਸ਼ ਹੋ ਗਏ ਹਨ।

---

੧. **ਤੰਤਰ :** ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਲਈ ਕਈ ਤਰੀਕੇ ਵਰਤਣੇ ਜਿਨ੍ਹਾਂ ਨਾਲ ਲੋਕ ਸ਼ਕਤੀਆਂ ਦੀ ਪ੍ਰਾਪਤੀ ਮੰਨਦੇ ਹਨ, ਅਜਿਹੇ ਟੂਣਿਆਂ ਨੂੰ ਅਤੇ ਜਿਨ੍ਹਾਂ ਵਿਚ ਇਹ ਲਿਖੇ ਹੋਏ ਹਨ, ਉਨ੍ਹਾਂ ਨੂੰ ਤੰਤਰ ਆਖਦੇ ਹਨ।

੨. **ਮੰਤਰ :** ਤੰਤ੍ਰ ਵਿੱਦਿਆ ਵਿਚ ਮੰਤ੍ਰ ਦਾ ਅਰਥ ਹੈ ਕੋਈ ਟੱਪਾ ਜਾਂ ਤੁਕ ਜਿਸ ਦਾ ਜਪ ਕੀਤਿਆਂ ਮਨ ਵਾਂਛਤ ਸਿੱਧੀ ਪ੍ਰਾਪਤ ਹੋਵੇ। ਵਸੀਕਰਣ, ਦੁਖ ਨਵਿਰਤੀ, ਦੁਖ ਦੇਣ ਲਈ ਕੋਈ ਪਾਠ ਨਿਯਤ ਕਰਨੇ ਅਤੇ ਉਨ੍ਹਾਂ ਦੇ ਫਲ ਵਿਚ ਵਾਂਛਤ ਸਿੱਧੀ ਦੀ ਪ੍ਰਾਪਤੀ ਲੋੜਨੀ, ਇਸਨੂੰ ਮੰਤ੍ਰ ਆਖਦੇ ਹਨ, ਇਸਦੀ ਗੁਰਬਾਣੀ ਵਿਚ ਨਿਸ਼ੇਧੀ ਹੈ।

## ਆਨੰਦ ਮਗਨ ਰਸਿ ਰਾਮ ਰੰਗਿ; ਨਾਨਕ ਸਰਨਾਗੈ ॥੨॥੪॥੬੮॥

ਉਹ ਰਾਮ = ਪਰਮਾਤਮਾ ਦੇ ਰੰਗਿ = ਪ੍ਰੇਮ ਕਰਕੇ ਅਨੰਦ ਰਸ ਵਿਚ ਮਗਨ = ਮਸਤ ਹੋਇਆ ਰਹਿੰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰੂ ਦੀ ਸਰਨਾਗੈ = ਸ਼ਰਨ ਵਿਚ ਪ੍ਰਾਪਤ ਹੋਣਾ ਕਰੋ ਤਾਂ ਇਸ ਅਨੰਦ ਦੀ ਮਸਤੀ ਦੀ ਪ੍ਰਾਪਤੀ ਹੋਵੇਗੀ ॥੨॥੪॥੬੮॥

## ਬਿਲਾਵਲੁ ਮਹਲਾ ੫ ॥

## ਜੀਅ ਜੁਗਤਿ ਵਸਿ ਪ੍ਰਭੂ ਕੈ; ਜੋ ਕਹੈ ਸੁ ਕਰਨਾ ॥

ਜੀਅ = ਜੀਵਾਂ ਦੇ ਖਾਣ-ਪੀਣ, ਪਾਲਣ-ਪੋਸ਼ਣ ਦੀ ਜੁਗਤਿ = ਬਿਧੀ ਪ੍ਰਭੂ = ਪਰਮਾਤਮਾ ਕੈ = ਦੇ ਆਪਣੇ ਵਸਿ = ਅਧੀਨ ਹੈ, ਉਹ ਪ੍ਰਭੂ ਜੋ ਕੁਝ ਕਹੈ = ਆਖਦਾ ਹੈ, ਜੀਵਾਂ ਨੇ ਸੁ = ਉਹੋ ਕੁਝ ਹੀ ਕਰਨਾ ਹੁੰਦਾ ਹੈ **ਵਾ:** ਪ੍ਰਭੂ ਜੋ ਆਪਣੇ ਭਗਤ ਜਨਾਂ ਨੂੰ ਆਗਿਆ ਕਰਦਾ ਹੈ, ਉਹੋ ਕੁਝ ਹੀ ਕਰਨਾ ਬਣਦਾ ਹੈ ਭਾਵ ਭਾਣੇ ਵਿਚ ਚੱਲਦੇ ਹਨ।

## ਭਏ ਪ੍ਰਸੰਨ ਗੋਪਾਲ ਰਾਇ; ਭਉ ਕਿਛੁ ਨਹੀ ਕਰਨਾ ॥੧॥

ਗੋਪਾਲ = ਪ੍ਰਿਥਵੀ ਦੇ ਪਾਲਕ ਰਾਇ = ਰਾਜਾ, ਪ੍ਰਕਾਸ਼ ਰੂਪ ਪ੍ਰਭੂ ਜੀ ਜਿਸ ਉਪਰ ਪ੍ਰਸੰਨ = ਖ਼ੁਸ਼ ਭਏ = ਹੋਏ ਹਨ, ਉਸ ਨੇ ਕਿਛੁ = ਕੁਝ ਵੀ ਜਮ ਆਦਿਕਾਂ ਦਾ ਭਉ = ਡਰ ਨਹੀਂ ਕਰਨਾ ਹੁੰਦਾ ਭਾਵ ਉਹ ਸਭ ਪ੍ਰਕਾਰ ਦੇ ਭੈ ਤੋਂ ਰਹਿਤ ਹੋ ਜਾਂਦਾ ਹੈ ॥੧॥

## ਦੂਖੁ ਨ ਲਾਗੈ ਕਦੇ ਤੁਧੁ; ਪਾਰਬ੍ਰਹਮੁ ਚਿਤਾਰੇ ॥

ਹੇ ਭਾਈ! ਜੇਕਰ ਤੂੰ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪ੍ਰਭੂ ਨੂੰ ਚਿਤਾਰੇ = ਯਾਦ ਕਰੇ ਤਾਂ ਤੁਧੁ = ਤੈਨੂੰ ਜੰਮਣ ਮਰਣ ਆਦਿ ਦਾ ਦੁਖ ਕਦੇ = ਕਦਾਚਿਤ ਵੀ ਨਹੀਂ ਲਾਗੈ = ਲੱਗੇਗਾ।

## ਜਮ ਕੰਕਰੁ ਨੇੜਿ ਨ ਆਵਈ; ਗੁਰਸਿਖ ਪਿਆਰੇ ॥੧॥ਰਹਾਉ॥

ਹੇ ਗੁਰਸਿਖ = ਗੁਰੂ ਦੀ ਸਿੱਖਿਆ ਨੂੰ ਧਾਰਨ ਵਾਲੇ ਪਿਆਰੇ = ਪ੍ਰੇਮੀ ਪੁਰਖਾ! ਫੇਰ ਜਮ = ਜਮਰਾਜ ਦੇ ਕੰਕਰੁ = ਦਾਸ ਭਾਵ ਜਮਦੂਤ ਤੇਰੇ ਨੇੜਿ = ਕੋਲ ਵੀ ਨਹੀਂ ਆਵਈ = ਆ ਸਕਣਗੇ ॥੧॥ਰਹਾਉ॥

## ਕਰਣ ਕਾਰਣ ਸਮਰਥੁ ਹੈ; ਤਿਸੁ ਬਿਨੁ ਨਹੀ ਹੋਰੁ ॥

ਹੇ ਭਾਈ! ਉਹ ਪਰਮਾਤਮਾ ਕਰਣ ਕਾਰਣ = ਸਾਰੇ ਕਾਰਜਾਂ ਨੂੰ ਕਰਨ ਕਰਾਉਣ ਵਾਲਾ ਸਮਰਥੁ = ਸਰਬ ਸ਼ਕਤੀਵਾਨ ਹੈ। ਤਿਸੁ = ਉਸ ਤੋਂ ਬਿਨੁ = ਬਗ਼ੈਰ ਉਸ ਵਰਗਾ ਹੋਰ ਕੋਈ ਨਹੀਂ ਹੈ।

## ਨਾਨਕ ਪ੍ਰਭ ਸਰਣਾਗਤੀ; ਸਾਚਾ ਮਨਿ ਜੋਰੁ ॥੨॥੫॥੬੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵੀ ਉਸ ਪ੍ਰਭ = ਪਰਮਾਤਮਾ ਦੀ ਸਰਣਾਗਤੀ = ਸ਼ਰਨ ਵਿਚ ਪ੍ਰਾਪਤ ਹੋਇਆ ਹੈ, ਉਸਦੇ ਮਨਿ = ਹਿਰਦੇ ਵਿਚ ਬਿਬੇਕ ਰੂਪੀ ਸਾਚਾ = ਸੱਚਾ ਜੋਰੁ = ਬਲ ਪ੍ਰਾਪਤ ਹੁੰਦਾ ਹੈ **ਵਾ:** ਉਹੋ ਹੀ ਸੱਚ ਸਰੂਪ ਵਿਚ ਮਨ ਦੀ ਬਿਰਤੀ ਨੂੰ ਜੋਰੁ = ਜੋੜਦਾ ਹੈ ॥੨॥੫॥੬੯॥

## ਬਿਲਾਵਲੁ ਮਹਲਾ ੫ ॥

## ਸਿਮਰਿ ਸਿਮਰਿ ਪ੍ਰਭੁ ਆਪਨਾ; ਨਾਠਾ ਦੁਖ ਠਾਉ ॥

ਹੇ ਭਾਈ ! ਗੁਰਾਂ ਦੁਆਰਾ ਆਪਨਾ = ਆਪ ਦਾ ਆਸਰਾ ਰੂਪ ਪ੍ਰਭੁ = ਪਰਮਾਤਮਾ ਸਿਮਰਿ ਸਿਮਰਿ ਕੇ **ਵਾ:** ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਨੂੰ ਸਿਮਰਿ = ਯਾਦ ਕਰਕੇ ਸਾਡਾ ਦੁਖ ਦਾ ਅਗਿਆਨ ਰੂਪੀ ਠਾਉ = ਅਸਥਾਨ ਨਾਠਾ = ਨਸ਼ਟ ਹੋ ਗਿਆ ਹੈ।

## ਬਿਸ੍ਰਾਮ ਪਾਏ ਮਿਲਿ ਸਾਧਸੰਗਿ; ਤਾ ਤੇ ਬਹੁੜਿ ਨ ਧਾਉ ॥੧॥

ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਸੁਖ ਸਰੂਪ ਵਿਚ ਬਿਸ੍ਰਾਮ = ਇਸਥਿਤੀ ਨੂੰ ਪਾਏ = ਪਾ ਲਿਆ ਹੈ **ਵਾ:** ਸਾਰੇ ਸੁਖ ਪਾ ਲਏ ਹਨ, ਤਾ ਤੇ = ਤਿਸ ਕਰਕੇ ਹੁਣ ਬਹੁੜਿ = ਮੁੜ ਕੇ ਜੂਨਾਂ ਵਿਚ ਧਾਉ = ਦੌੜਨਾ ਨਹੀਂ ਹੋਵੇਗਾ ॥੧॥

## ਬਲਿਹਾਰੀ ਗੁਰ ਆਪਨੇ; ਚਰਨਨ੍ ਬਲਿ ਜਾਉ ॥

ਹੇ ਭਾਈ ! ਅਸੀਂ ਆਪਨੇ = ਆਪ ਦੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਤੇ ਮਨ ਕਰਕੇ ਬਲਿਹਾਰੀ = ਕੁਰਬਾਨ ਜਾਂਦੇ ਹਾਂ ਅਤੇ ਉਨ੍ਹਾਂ ਦੇ ਚਰਨਨ੍ = ਚਰਣ ਕਮਲਾਂ ਤੋਂ ਵੀ ਬਾਣੀ, ਸਰੀਰ ਕਰਕੇ ਬਲਿ = ਬਲਿਹਾਰ ਜਾਉ = ਜਾਣਾ ਕਰਦੇ ਹਾਂ।

## ਅਨਦ ਸੂਖ ਮੰਗਲ ਬਨੇ; ਪੇਖਤ ਗੁਨ ਗਾਉ ॥੧॥ਰਹਾਉ॥

ਅਸੀਂ ਗੁਰੂ ਜੀ ਦੇ ਦਰਸ਼ਨ ਪੇਖਤ = ਵੇਖਦੇ ਅਤੇ ਗੁਣ ਗਾਉ = ਗਾਉਣਾ ਕਰਦੇ ਹਾਂ, ਜਿਸ ਕਰਕੇ ਅਨੰਦ ਸੁੱਖ ਅਤੇ ਮੰਗਲ ਬਨੇ = ਬਣ ਆਏ ਹਨ **ਵਾ:** ਅਨੰਦ ਤੇ ਸੁੱਖ ਸਰੂਪ ਦੀ ਪ੍ਰਾਪਤੀ ਕਰਕੇ ਮੰਗਲ = ਖ਼ੁਸ਼ੀਆਂ ਬਣ ਆਈਆਂ ਹਨ ॥੧॥ਰਹਾਉ॥

## ਕਥਾ ਕੀਰਤਨੁ ਰਾਗ ਨਾਦ ਧੁਨਿ; ਇਹੁ ਬਨਿਓ ਸੁਆਉ ॥

ਹੁਣ ਸਾਧਸੰਗਤ ਦੇ ਵਿਚ ਸਰੂਪ ਲਖਣਾ ਵਾਲੀ ਕਥਾ ਤੇ ਕੀਰਤਨੁ = ਜੱਸ ਸ੍ਰਵਨ ਕਰਨਾ ਰਾਗ = ਪ੍ਰੇਮ ਨਾਲ ਨਾਦ = ਵਾਜਿਆਂ ਦੀ ਧੁਨਿ = ਧੁਨੀ ਸੁਣਨੀ **ਵਾ:** ਜੋ ਧੁਨਿ = ਅਵਾਜ਼ ਰੂਪ ਨਾਦ = ਬ੍ਰਹਮ ਦੀ ਪ੍ਰਾਪਤੀ ਵਾਲਾ ਕਥਾ ਕੀਰਤਨ ਪ੍ਰੇਮ ਨਾਲ ਸੁਣਨਾ ਹੈ, ਸਾਡੇ ਲਈ ਇਹੋ ਹੀ ਪ੍ਰਲੋਕ ਵਾਸਤੇ ਸੁਆਉ = ਲਾਭ, ਪ੍ਰਯੋਜਨ ਬਨਿਓ = ਬਣਿਆ ਹੈ।

## ਨਾਨਕ ਪ੍ਰਭ ਸੁਪ੍ਰਸੰਨ ਭਏ; ਬਾਂਛਤ ਫਲ ਪਾਉ ॥੨॥੬॥੭੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰਾਂ ਦੁਆਰਾ ਪ੍ਰਭ = ਪ੍ਰਭੂ ਜੀ ਸਾਡੇ ਉਪਰ ਸੁਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਭਏ = ਹੋਏ ਹਨ ਅਤੇ ਅਸੀਂ ਧਰਮ ਅਰਥ, ਕਾਮ, ਮੋਖ ਰੂਪੀ ਬਾਂਛਤ = ਮਨ ਭਉਂਦਾ ਫਲ ਪਾਉ = ਪ੍ਰਾਪਤ ਕਰ ਲਿਆ ਹੈ ॥੨॥੬॥੭੦॥

## ਬਿਲਾਵਲੁ ਮਹਲਾ ੫ ॥

## ਦਾਸ ਤੇਰੇ ਕੀ ਬੇਨਤੀ; ਰਿਦ ਕਰਿ ਪਰਗਾਸੁ ॥

ਹੇ ਪ੍ਰਭੂ ! ਤੇਰੇ ਦਾਸ = ਸੇਵਕ ਕੀ = ਦੀ ਤੇਰੇ ਪਾਸ ਬੇਨਤੀ = ਅਰਜ਼ੋਈ ਹੈ ਕਿ ਤੂੰ ਮੇਰੇ ਰਿਦ = ਹਿਰਦੇ ਅੰਦਰ ਗਿਆਨ ਦਾ ਪਰਗਾਸੁ = ਚਾਨਣਾ ਕਰ।

## ਤੁਮ੍ਰੀ ਕ੍ਰਿਪਾ ਤੇ ਪਾਰਬ੍ਰਹਮ; ਦੋਖਨ ਕੋ ਨਾਸੁ ॥੧॥

ਹੇ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਵਿਆਪਕ ਸਰੂਪ ਪ੍ਰਭੂ ! ਤੁਮ੍ਰੀ = ਤੇਰੀ ਕ੍ਰਿਪਾ = ਮਿਹਰ ਹੋਣ ਤੇ = ਤੋਂ ਸ਼ਬਦ ਸਪਰਸ਼ ਆਦਿ ਦੋਖਨ = ਦੋਸ਼ਾਂ ਕੋ = ਦਾ ਨਾਸ਼ ਹੋ ਜਾਂਦਾ ਹੈ ॥੧॥

## ਚਰਨ ਕਮਲ ਕਾ ਆਸਰਾ; ਪ੍ਰਭ ਪੁਰਖ ਗੁਣਤਾਸੁ ॥

ਹੇ ਪੁਰਖ = ਪੂਰਨ ਅਤੇ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਸਾਨੂੰ ਜਨਾਂ ਨੂੰ ਤੇਰੇ ਕਮਲ ਵਤ ਨਿਰਲੇਪ ਚਰਨਾਂ ਕਾ = ਦਾ ਹੀ ਆਸਰਾ = ਸਹਾਰਾ ਹੈ।

## ਕੀਰਤਨ ਨਾਮੁ ਸਿਮਰਤ ਰਹਉ; ਜਬ ਲਗੁ ਘਟਿ ਸਾਸੁ ॥੧॥ਰਹਾਉ॥

ਹੇ ਪ੍ਰਭੂ ! ਜਬ = ਜਦੋਂ ਲਗੁ = ਤਕ ਮੇਰੇ ਘਟਿ = ਸਰੀਰ ਅੰਦਰ ਸਾਸੁ = ਪ੍ਰਾਣ ਹਨ, ਤਦੋਂ ਤਕ ਕੀਰਤਨ = ਜੱਸ ਰੂਪ ਵਿਚ ਤੇਰਾ ਨਾਮ ਸਿਮਰਤ = ਸਿਮਰਦਾ ਰਹਉ = ਰਹਾਂ **ਵਾ:** ਰਸਨਾ ਕਰਕੇ ਤੇਰਾ ਕੀਰਤਨ = ਜੱਸ ਅਤੇ ਹਿਰਦੇ ਕਰਕੇ ਤੇਰਾ ਨਾਮ ਸਿਮਰਦਾ ਰਹਾਂ ॥੧॥ਰਹਾਉ॥

## ਮਾਤ ਪਿਤਾ ਬੰਧਪ ਤੂਹੈ; ਤੂ ਸਰਬ ਨਿਵਾਸੁ ॥

ਹੇ ਪ੍ਰਭੂ ! ਸਾਡਾ ਮਾਤ ਪਿਤਾ = ਮਾਂ ਬਾਪ ਤੇ ਬੰਧਪ = ਸੰਬੰਧੀ ਵੀ ਤੂਹੈ = ਤੂੰ ਹੀ ਹੈਂ ਅਤੇ ਸਰਬ = ਸਾਰਿਆਂ ਵਿਚ ਤੂੰ ਹੀ ਨਿਵਾਸੁ = ਵਾਸਾ ਕਰ ਰਿਹਾ ਹੈਂ।

## ਨਾਨਕ ਪ੍ਰਭ ਸਰਣਾਗਤੀ; ਜਾ ਕੋ ਨਿਰਮਲ ਜਾਸੁ ॥੨॥੭॥੭੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭ = ਪਰਮਾਤਮਾ ! ਮੈਂ ਆਪ ਜੀ ਦੀ ਸਰਣਾਗਤੀ = ਸ਼ਰਨ ਵਿਚ ਪ੍ਰਾਪਤ ਹੋਇਆ ਹਾਂ, ਜਾ = ਜਿਸ ਆਪ ਜੀ ਕੋ = ਦਾ ਨਿਰਮਲ = ਉੱਜਲ ਜਾਸੁ = ਜੱਸ ਹੈ ॥੨॥੭॥੭੧॥

## ਬਿਲਾਵਲੁ ਮਹਲਾ ੫ ॥

## ਸਰਬ ਸਿਧਿ ਹਰਿ ਗਾਈਐ; ਸਭਿ ਭਲਾ ਮਨਾਵਹਿ ॥

ਹੇ ਭਾਈ ! ਹਰਿ = ਪਰਮਾਤਮਾ ਦਾ ਜੱਸ, ਨਾਮ ਗਾਈਐ = ਗਾਉਣ ਕਰਕੇ ਸਰਬ = ਸਾਰੀਆਂ ਸਿਧਿ = ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਜੱਸ ਗਾਉਣ ਵਾਲੇ ਦਾ ਸਭਿ = ਸਾਰੇ ਭਲਾ ਹੀ ਮਨਾਵਹਿ = ਮਨਾਉਂਦੇ ਹਨ **ਵਾ:** ਨਾਮ ਜਪਣ ਵਾਲੇ ਸਭ ਦਾ ਭਲਾ ਮਨਾਉਂਦੇ ਹਨ।

## ਸਾਧੁ ਸਾਧੁ ਮੁਖ ਤੇ ਕਹਹਿ; ਸੁਣਿ ਦਾਸ ਮਿਲਾਵਹਿ ॥੧॥

ਸਭ ਲੋਕ ਉਸ ਨੂੰ ਆਪਣੇ ਮੁਖ ਤੇ = ਤੋਂ ਸਾਧੁ = ਸ੍ਰੇਸ਼ਟ, ਸਾਧੁ = ਸ੍ਰੇਸ਼ਟ ਕਹਹਿ = ਆਖਦੇ ਹਨ **ਵਾ:** ਸਾਧੁ ਸਾਧੁ = ਸਾਬਾਸ਼-ਸਾਬਾਸ਼, ਧੰਨਤਾ ਜੋਗ ਆਖਦੇ ਹਨ ਅਤੇ ਉਸਦੀ ਸੋਭਾ ਸੁਣ ਕੇ ਲੋਕ ਦਾਸ = ਦਾਸਾ-ਭਾਵ ਧਾਰ ਕੇ ਆਪਣੇ ਆਪ ਨੂੰ ਉਸ ਦੀ ਸ਼ਰਨ ਵਿਚ ਮਿਲਾਵਹਿ = ਮਿਲਾਉਂਦੇ ਹਨ **ਵਾ:** ਜੋ ਦਾਸ ਪਰਮਾਤਮਾ ਦਾ ਜੱਸ ਸੁਣਦੇ ਹਨ, ਉਨ੍ਹਾਂ ਨੂੰ ਪ੍ਰਭੂ ਆਪਣੇ ਸਰੂਪ ਵਿਚ ਮਿਲਾਵਹਿ = ਅਭੇਦ ਕਰ ਲੈਂਦਾ ਹੈ ॥੧॥

## ਸੂਖ ਸਹਜ ਕਲਿਆਣ ਰਸ; ਪੂਰੈ ਗੁਰਿ ਕੀਨ ॥

ਸੂਖ ਸਹਜ = ਅਚੁੱਤ ਸੁੱਖ **ਵਾ:** ਸਹਜ = ਸੁਤੇ-ਸਿੱਧ ਹੀ ਆਤਮਿਕ ਸੁਖ, ਕਲਿਆਣ = ਮੁਕਤੀ ਤੇ ਰਸ = ਪ੍ਰੇਮ ਆਦਿ ਹੋਰ ਗੁਣ ਪੂਰੈ = ਪੂਰਨ ਸਤਿਗੁਰਾਂ ਨੇ ਦੇਣਾ ਕੀਨ = ਕੀਤੇ ਹਨ।

## ਜੀਅ ਸਗਲ ਦਇਆਲ ਭਏ; ਹਰਿ ਹਰਿ ਨਾਮੁ ਚੀਨ੍॥੧॥ਰਹਾਉ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਚੀਨ੍ = ਜਾਣ ਕਰਕੇ ਸਗਲ = ਸਾਰੇ ਜੀਅ = ਜੀਵ-ਜੰਤ ਵੀ ਸਾਡੇ ਉੱਪਰ ਦਇਆਲ = ਮਿਹਰਵਾਨ ਭਏ = ਹੋਏ ਹਨ॥੧॥ਰਹਾਉ॥

**ਸਾਖੀ—ਰੈਬਾਂ ਦੀ :** ਰੈਬਾਂ ਰੂਮ ਦੇਸ਼ ਦੇ ਬਸਰੇ ਸ਼ਹਿਰ ਦੀ ਰਾਜ ਕੰਨਿਆ ਸੀ। ਜਦੋਂ ਅਜੇ ਇਹ ਜੰਮੀ ਹੀ ਸੀ ਤਾਂ ਕਿਸੇ ਦੂਸਰੇ ਰਾਜੇ ਨੇ ਬਸਰੇ ਸ਼ਹਿਰ ਉਪਰ ਚੜ੍ਹਾਈ ਕਰ ਦਿੱਤੀ। ਰੈਬਾਂ ਦਾ ਸਾਰਾ ਪਰਿਵਾਰ ਮਾਰਿਆ ਗਿਆ ਤੇ ਇਕ ਗੋੱਲੀ ਨੇ ਕਿਸੇ ਤਰ੍ਹਾਂ ਰੈਬਾਂ ਨੂੰ ਬਚਾ ਕੇ ਫ਼ਕੀਰਾਂ ਵਾਲੇ ਇਕ ਅਸਥਾਨ 'ਤੇ ਲਿਆ ਕੇ ਇਸਨੂੰ ਪਾਲਿਆ। ਇਸ ਕਰਕੇ ਬਚਪਨ ਤੋਂ ਹੀ ਰੈਬਾਂ ਨੂੰ ਰੱਬ ਦੇ ਫ਼ਕੀਰਾਂ ਦੀ ਸੰਗਤ ਮਿਲੀ ਅਤੇ ਖ਼ੁਦਾ ਨਾਲ ਲਿਵ ਜੁੜਨ ਲੱਗ ਪਈ। ਰੈਬਾਂ ਰੱਬ ਦੇ ਫ਼ਕੀਰਾਂ ਦੀ ਸੰਗਤ ਕਰਦਿਆਂ ਜਵਾਨ ਹੋ ਗਈ। ਪਰ ਫ਼ਕੀਰਾਂ ਦੀ ਸੰਗਤ ਕਰਕੇ ਵਿਕਾਰ ਨੇੜੇ ਨਾ ਆਏ। ਸਗੋਂ ਦਿਨੋ-ਦਿਨ ਖ਼ੁਦਾ ਦਾ ਪਿਆਰ ਵੱਧਦਾ ਗਿਆ।

ਇਕ ਦਿਨ ਰੈਬਾਂ ਉਪਰ ਇਕ ਵੇਸਵਾ ਦੀ ਨਜ਼ਰ ਪਈ ਤੇ ਉਸਨੇ ਗੋੱਲੀ ਨੂੰ ਲਾਲਚ ਦੇ ਕੇ ਮਨ ਭਾਉਂਦਾ ਧਨ ਦਿੱਤਾ ਅਤੇ ਰੈਬਾਂ ਨੂੰ ਖ਼ਰੀਦ ਲਿਆ ਫੇਰ ਵੇਸਵਾ ਨੇ ਮੰਦ ਕਰਮ ਲਈ ਆਪਣੇ ਕੋਠੇ ਉਪਰ ਬਿਠਾਲ ਦਿੱਤਾ। ਪਹਿਲੇ ਹੀ ਦਿਨ ਵੇਸ਼ਵਾ ਨੇ ਇਕ ਸ਼ਾਹੂਕਾਰ ਤੋਂ ਪੈਸੇ ਲੈ ਕੇ ਉਸਨੂੰ ਰੈਬਾਂ ਕੋਲ ਭੇਜਿਆ। ਜਦੋਂ ਉਹ ਸ਼ਾਹੂਕਾਰ ਚੌਬਾਰੇ ਦੇ ਦਰਵਾਜ਼ੇ ਕੋਲ ਪਹੁੰਚਿਆ ਤਾਂ ਉਸਨੂੰ ਅੱਖਾਂ ਤੋਂ ਦਿਸਣਾ ਬੰਦ ਹੋ ਗਿਆ ਤੇ ਸਰੀਰ ਵਿਆਕੁਲ ਹੋ ਗਿਆ। ਸ਼ਾਹੂਕਾਰ ਜਲਦੀ ਹੀ ਸਮਝ ਗਿਆ ਕਿ ਜਿਸ ਲੜਕੀ ਨਾਲ ਮੈਂ ਵਿਭਚਾਰ ਕਮਾਉਣ ਚੱਲਿਆ ਹਾਂ, ਉਹ ਕੋਈ ਸ਼ਕਤੀਵਾਨ ਲੜਕੀ ਹੈ।

ਸ਼ਾਹੂਕਾਰ ਨੇ ਆਪਣੀ ਗ਼ਲਤੀ ਦੀ ਤੌਬਾ ਕਰਦਿਆਂ ਖ਼ੁਦਾ ਤੋਂ ਮੁਆਫ਼ੀ ਮੰਗੀ ਤੇ ਸ਼ੁੱਧ ਭਾਵਨਾ ਕਰਕੇ ਮਨ ਹੀ ਮਨ ਰੈਬਾਂ ਨੂੰ ਬੇਨਤੀ ਕੀਤੀ ਕਿ ਹੇ ਸ਼ਕਤੀਵਾਨ ਲੜਕੀ ਤੂੰ ਮੇਰੀ ਮਾਂ ਦੇ ਸਮਾਨ ਹੈਂ। ਮੈਨੂੰ ਮੁਆਫ਼ ਕਰ ਦੇ ਤੇ ਮੈਨੂੰ ਠੀਕ ਕਰ ਦੇ। ਸ਼ਾਹੂਕਾਰ ਦੀ ਬੇਨਤੀ ਪ੍ਰਵਾਨ ਹੋਈ ਤੇ ਉਸਨੂੰ ਦਿਸਣ ਲੱਗ ਪਿਆ। ਉਸ ਨੇ ਮਾਂ ਕਹਿ ਕੇ ਰੈਬਾਂ ਦੇ ਚਰਨਾਂ ਉਪਰ ਆਪਣਾ ਸਿਰ ਰੱਖਿਆ ਤੇ ਰੋ ਰੋ ਕੇ ਫੇਰ ਮੁਆਫ਼ੀ ਮੰਗੀ। ਰੈਬਾਂ ਨੇ ਕਿਹਾ ਕਿ ਤੂੰ ਆਪਣੀ ਗ਼ਲਤੀ ਦਾ ਪਛਤਾਵਾ ਕੀਤਾ ਹੈ, ਜਾਹ ਖ਼ੁਦਾ ਤੇਰਾ ਭਲਾ ਕਰੇਗਾ। ਸ਼ਾਹੂਕਾਰ ਨੇ ਰੈਬਾਂ ਦੀ ਮਰਜ਼ੀ ਪੁੱਛ ਕੇ ਵੇਸ਼ਵਾ ਨੂੰ ਮਨਚਾਹਾ ਧਨ ਦਿੱਤਾ ਅਤੇ ਉਸਨੂੰ ਉਥੋਂ ਆਪਣੇ ਘਰ ਲੈ ਆਇਆ। ਆਪਣੇ ਘਰ ਲਿਆ ਕੇ ਮਾਂ ਸਮਾਨ ਸੇਵਾ ਕਰਨ ਲੱਗਾ। ਰੈਬਾਂ ਰਾਤ ਦਿਨ ਖ਼ੁਦਾ ਦੀ ਇਬਾਦਤ ਵਿਚ ਲੱਗੀ ਰਹਿੰਦੀ। ਰੈਬਾਂ ਨੂੰ ਇਕ ਦਿਨ ਉਸਦੇ ਧਰਮੀ ਬਣੇ ਪੁੱਤਰ ਨੇ ਪੁੱਛਿਆ ਕਿ ਮਾਤਾ! ਮੈਂ ਆਪਣੇ ਵੱਲੋਂ ਆਪਣੀ ਸਮਝ ਦੇ ਮੁਤਾਬਕ ਤੁਹਾਡੀ ਸੇਵਾ ਕਰ ਰਿਹਾ ਹਾਂ। ਪਰ ਤੁਸੀਂ ਦੱਸੋ ਕਿ ਮੇਰੀ ਸੇਵਾ ਵਿਚ ਕੋਈ ਕਿਸੇ ਪ੍ਰਕਾਰ ਦੀ ਕਮੀ ਤਾਂ ਨਹੀਂ? ਤਾਂ ਰੈਬਾਂ ਨੇ ਕਿਹਾ ਕਿ ਪੁੱਤਰ! ਮੈਂ ਤੇਰੀ ਸੇਵਾ ਤੋਂ ਬਹੁਤ ਪ੍ਰਸੰਨ ਹਾਂ। ਪਰ ਮੇਰਾ ਮਨ ਮੱਕੇ ਦੀ ਹੱਜ ਕਰਨ ਨੂੰ ਚਾਹੁੰਦਾ ਹੈ। ਜੇਕਰ ਤੂੰ ਛੁੱਟੀ ਦੇਵੇਂ ਤਾਂ ਮੈਂ ਹੱਜ ਕਰ ਆਵਾਂ। ਸ਼ਾਹੂਕਾਰ ਨੇ ਹੱਜ ਵਾਸਤੇ ਸਾਰਾ ਪ੍ਰਬੰਧ ਕਰ ਦਿੱਤਾ ਤੇ ਰੈਬਾਂ ਹਾਜੀਆਂ ਦੇ ਹੱਜ ਕਰਨ ਵਾਲੇ ਕਾਫ਼ਲੇ ਨਾਲ ਮਿਲ ਕੇ ਹੱਜ ਯਾਤਰਾ 'ਤੇ ਚੱਲ ਪਈ। ਚੱਲਦਿਆਂ ਚੱਲਦਿਆਂ ਬਹੁਤ ਪੈਂਡਾ ਤੈਅ ਕਰ ਲਿਆ। ਜਦੋਂ ਮੱਕਾ ਸੱਠ ਕੁ ਕੋਹ ਦੀ ਦੂਰੀ 'ਤੇ ਰਹਿ ਗਿਆ ਤਾਂ ਉੱਥੇ ਇਕ ਖੂਹ ਦੇਖਿਆ। ਰੈਬਾਂ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਤੁਸੀਂ ਤੁਰੀ ਜਾਵੋ, ਮੈਂ ਏਥੇ ਨਮਾਜ਼ ਅਦਾ ਕਰਕੇ ਤੁਹਾਡੇ ਨਾਲ ਰਲ ਜਾਵਾਂਗੀ। ਸਾਥ ਅੱਗੇ ਨਿਕਲ ਗਿਆ ਤੇ ਰੈਬਾਂ ਉਸ ਖੂਹ ਉਪਰ ਰੁਕ ਗਈ। ਜਦੋਂ ਨਮਾਜ਼ ਪੜ੍ਹ ਰਹੀ ਸੀ ਤਾਂ ਉਸਦੇ ਕੰਨਾਂ ਵਿਚ ਕੁੱਤੀ ਦੇ ਬੱਚਿਆਂ ਦੇ ਵਿਰਲਾਪ ਕਰਨ ਦੀ ਅਵਾਜ਼ ਪਈ। ਰੈਬਾਂ ਨੇ ਦੇਖਿਆ ਕਿ ਗਰਮੀ ਕਾਰਨ ਇਹ ਕੁੱਤੀ ਤੇ ਉਸਦੇ ਬੱਚੇ ਪਿਆਸੇ ਵਿਲਕ ਰਹੇ ਹਨ। ਰੈਬਾਂ ਨੂੰ ਉਸ ਵੇਲੇ ਬਹੁਤ ਦਇਆ ਆਈ ਤੇ ਖੂਹ ਤੋਂ ਪਾਣੀ ਪਿਆਉਣ ਦੀ ਸੋਚੀ। ਪਰ ਖੂਹ ਉਪਰ ਕੋਈ ਲੱਜ ਜਾਂ ਡੋਲ ਨਹੀਂ ਸੀ, ਉਸ ਸਮੇਂ ਰੈਬਾਂ ਨੇ ਆਪਣੇ ਸਿਰ ਦੇ ਵਾਲ ਪੁੱਟ ਕੇ ਉਨ੍ਹਾਂ ਨੂੰ ਵੱਟ ਚਾੜ੍ਹ ਕੇ ਡੋਰੀ ਬਣਾ ਲਈ ਅਤੇ ਆਪਣੇ ਸਿਰ ਦਾ ਕੱਪੜਾ ਉਸ ਨਾਲ ਬੰਨ੍ਹ ਕੇ ਖੂਹ ਵਿਚ

ਲਟਕਾਇਆ, ਕੱਪੜਾ ਪਾਣੀ ਨਾਲ ਭਿੱਜ ਗਿਆ ਤੇ ਬਾਹਰ ਖਿੱਚ ਕੇ ਕੁੱਤੀ ਤੇ ਉਨ੍ਹਾਂ ਦੇ ਬੱਚਿਆਂ ਦੇ ਮੂੰਹ ਵਿਚ ਨਿਚੋੜ ਕੇ ਉਨ੍ਹਾਂ ਨੂੰ ਪਾਣੀ ਪਿਲਾਇਆ। ਕੁੱਤੀ ਅਤੇ ਉਸ ਦੇ ਬੱਚਿਆਂ ਦੀ ਜਾਨ ਬਚ ਗਈ। ਉਨ੍ਹਾਂ ਨੇ ਚੀਕਣਾ ਤੇ ਵਿਲਕਣਾ ਬੰਦ ਕਰ ਦਿੱਤਾ। ਜਦੋਂ ਰੈਬਾਂ ਨੇ ਪਾਣੀ ਪਿਲਾ ਕੇ ਆਪਣੇ ਸਾਹਮਣੇ ਤੱਕਿਆ ਤਾਂ ਸਾਹਮਣੇ ਮੱਕੇ ਦਾ ਦੀਦਾਰ ਕਰ ਰਹੀ ਸੀ, ਖ਼ੁਦਾ ਨੇ ਅਕਾਸ਼ਬਾਣੀ ਕਰਦਿਆਂ ਕਿਹਾ ਕਿ ਰੈਬਾਂ! ਹੈਰਾਨ ਨਾ ਹੋ! ਤੇਰੀ ਜ਼ਿਆਰਤ ਮੇਰੇ ਦਰਬਾਰ 'ਤੇ ਕਬੂਲ ਹੋ ਗਈ ਹੈ। ਜੋ ਤੂੰ ਇਨ੍ਹਾਂ ਬੇ-ਜ਼ੁਬਾਨੇ ਜੀਵਾਂ ਉਪਰ ਦਇਆ ਕੀਤੀ ਹੈ, ਇਸ ਦਇਆ ਕਾਰਨ ਮੈਂ ਮੱਕਾ ਹੀ ਤੇਰੇ ਪਾਸ ਲੈ ਆਇਆ ਹਾਂ। ਤੂੰ ਏਥੇ ਹੀ ਮੱਕੇ ਦਾ ਦੀਦਾਰ ਕਰ ਅਤੇ ਇਸੇ ਤਰ੍ਹਾਂ ਦਇਆ ਧਰਮ ਦੀ ਪਾਲਣਾ ਕਰਦੀ ਰਹਿ ਭਾਵ ਦਇਆ ਦੇ ਕਾਰਨ ਮੱਕੇ ਨੇ ਸੱਠ ਕੋਹ ਅੱਗੇ ਚੱਲ ਕੇ ਦਰਸ਼ਨ ਦਿੱਤੇ। ਜੈਸਾ ਕਿ :

**ਸਿਰ ਕੀ ਸੋਭ ਉਤਾਰ ਕੇ ਚੀਨਯੋ ਆਤਮ ਰਾਮ॥**
**ਸਾਠ ਕੋਸ ਮਕਾ ਮਿਲਿਆ ਦੇਖ ਦਇਆ ਕੇ ਕਾਮ॥**

ਉੱਧਰ ਇਬਰਾਹੀਮ ਪੈਗ਼ੰਬਰ ਮੱਕੇ ਦੀ ਜ਼ਿਆਰਤ ਕਰਨ ਗਿਆ। ਉਸਨੇ ਦੇਖਿਆ ਕਿ ਮੱਕਾ ਆਪਣੇ ਟਿਕਾਣੇ ਉਪਰ ਨਹੀਂ ਹੈ। ਇਸ ਦਾ ਕਾਰਨ ਪੁੱਛਿਆ ਤਾਂ ਪਤਾ ਲੱਗਿਆ ਕਿ ਕਾਬਾ ਸੱਠ ਕੋਹ ਉਪਰ ਰੈਬਾਂ ਨੂੰ ਦਰਸ਼ਨ ਦੇਣ ਵਾਸਤੇ ਆਪ ਗਿਆ ਹੈ। ਮਨ ਵਿਚ ਸੋਚਦਾ ਹੈ ਕਿ ਰੈਬਾਂ ਨੂੰ ਚੱਲ ਕੇ ਪੁੱਛਾਂਗਾ ਕਿ ਤੂੰ ਐਸਾ ਕੀ ਸਾਧਨ ਕੀਤਾ ਹੈ, ਜਿਸ ਕਰਕੇ ਕਾਬਾ ਖ਼ੁਦ ਤੇਰੇ ਵੱਲ ਚੱਲ ਕੇ ਆਇਆ ਹੈ। ਉਹ ਰੈਬਾਂ ਵੱਲ ਨੂੰ ਚੱਲ ਪਿਆ। ਰਸਤੇ ਵਿਚ ਇਕ ਤਕੀਏ 'ਚ ਰਾਤ ਗੁਜ਼ਾਰਨ ਲਈ ਠਹਿਰਿਆ, ਤਦ ਸਭ ਨੇ ਉਥੇ ਗੋਸ਼ਤ (ਮਾਸ) ਖਾਧਾ। ਸਵੇਰ ਨੂੰ ਰੈਬਾਂ ਵੱਲ ਚੱਲ ਪਿਆ। ਜਦੋਂ ਰੈਬਾਂ ਪਾਸ ਆਇਆ ਤਾਂ ਉਸਨੇ ਦੇਖਿਆ ਕਿ ਬਹੁਤ ਸਾਰੇ ਜਾਨਵਰ ਉਸਦੇ ਚੌਗਿਰਦੇ ਬੈਠੇ ਹਨ। ਜਦੋਂ ਜਾਨਵਰਾਂ ਨੇ ਇਬਰਾਹੀਮ ਨੂੰ ਆਉਂਦੇ ਵੇਖਿਆ ਤਾਂ ਉਹ ਸਾਰੇ ਹੀ ਦੌੜ ਗਏ। ਇਬਰਾਹੀਮ ਵਾਸਤੇ ਇਕ ਹੋਰ ਸਵਾਲ ਖੜਾ ਹੋ ਗਿਆ। ਉਸਨੇ ਰੈਬਾਂ ਨੂੰ ਆਪਣੇ ਦੋਵੇਂ ਸਵਾਲ ਪੁੱਛੇ ਤਾਂ ਰੈਬਾਂ ਨੇ ਕਿਹਾ ਕਿ ਆਪ ਨੇ ਰਾਤੀਂ ਤਕੀਏ ਵਿਚ ਕੀ ਖਾਧਾ ਸੀ? ਇਬਰਾਹੀਮ ਨੇ ਕਿਹਾ ਕਿ ਅਸੀਂ ਮਾਸ ਖਾਧਾ ਸੀ। ਰੈਬਾਂ ਨੇ ਕਿਹਾ ਕਿ ਬਸ ਇਹੋ ਹੀ ਕਾਰਨ ਹੈ ਕਿ ਤੁਹਾਨੂੰ ਮਾਸਾਹਾਰੀ ਅਤੇ ਆਪਣਾ ਵਿਰੋਧੀ ਜਾਣ ਕੇ ਸਾਰੇ ਜਾਨਵਰ ਭੱਜ ਗਏ ਹਨ। ਪਰ ਮੈਂ ਇਨ੍ਹਾਂ ਉਪਰ ਦਇਆ ਕੀਤੀ ਹੈ, ਜਿਸ ਕਰਕੇ ਕਾਬਾ ਮੇਰੇ ਪਾਸ ਖ਼ੁਦ ਚੱਲ ਕੇ ਆਇਆ ਹੈ।

## ਪੂਰਿ ਰਹਿਓ ਸਰਬਤ੍ਰ ਮਹਿ; ਪ੍ਰਭ ਗੁਣੀ ਗਹੀਰ॥

ਹੇ ਭਾਈ! ਗੁਣੀ = ਗੁਣਾਂ ਦਾ ਗਹੀਰ = ਖ਼ਜ਼ਾਨਾ ਪ੍ਰਭ = ਪਰਮਾਤਮਾ ਸਰਬਤ੍ਰ = ਸਭ ਥਾਵਾਂ ਦੇ ਮਹਿ = ਵਿਚ ਪੂਰਿ = ਪੂਰਨ ਵਿਆਪਕ ਹੋ ਰਹਿਓ = ਰਿਹਾ ਹੈ।

## ਨਾਨਕ ਭਗਤ ਆਨੰਦਮੈ; ਪੇਖਿ ਪ੍ਰਭ ਕੀ ਧੀਰ॥੨॥੮॥੭੨॥

('ਅਨੰਦ-ਮੈ' ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭ = ਪਰਮਾਤਮਾ ਕੀ = ਦੀ ਧੀਰ = ਧਿਰ, ਆਸਰਾ ਹੋਇਆ ਪੇਖਿ = ਵੇਖ ਕੇ ਭਗਤ = ਸੇਵਕ ਜਨ ਅਨੰਦ ਮੈ = ਅਨੰਦ ਸਰੂਪ ਹੀ ਹੋ ਗਏ ਹਨ॥੨॥੮॥੭੨॥

## ਬਿਲਾਵਲੁ ਮਹਲਾ ੫॥
## ਅਰਦਾਸਿ ਸੁਣੀ ਦਾਤਾਰਿ ਪ੍ਰਭਿ; ਹੋਏ ਕਿਰਪਾਲ॥

ਹੇ ਭਾਈ! ਦਾਤਾਰਿ = ਦਾਤੇ ਪ੍ਰਭਿ = ਪਰਮਾਤਮਾ ਨੇ ਸਾਡੇ ਜਨਾਂ ਦੀ ਅਰਦਾਸਿ = ਅਰਜ਼ੋਈ ਸੁਣੀ = ਸੁਣਨਾ ਕੀਤੀ ਹੈ ਅਤੇ ਪ੍ਰਭੂ ਜੀ ਸਾਡੇ ਉਪਰ ਕਿਰਪਾਲ = ਮਿਹਰਵਾਨ ਹੋਏ ਹਨ।

## ਰਾਖਿ ਲੀਆ ਅਪਨਾ ਸੇਵਕੋ; ਮੁਖਿ ਨਿੰਦਕ ਛਾਰੁ ॥੧॥

ਅਪਨਾ = ਆਪਦਾ ਸੇਵਕੋ = ਦਾਸ ਜਾਣ ਕੇ ਸਾਨੂੰ ਵਿਕਾਰਾਂ ਆਦਿ ਤੋਂ ਬਚਾ ਕੇ ਰਾਖਿ = ਰੱਖ ਲੀਆ = ਲੈਣਾ ਕੀਤਾ ਹੈ ਅਤੇ ਨਿੰਦਕ = ਅਪਕੀਰਤੀ ਕਰਨ ਵਾਲਿਆਂ ਦੇ ਮੁਖਿ = ਮੂੰਹ ਉਪਰ ਲਾਹਨਤਾਂ ਰੂਪੀ ਛਾਰੁ = ਸੁਆਹ ਪੈਂਦੀ ਹੈ ॥੧॥

## ਤੁਝਹਿ ਨ ਜੋਹੈ ਕੋ ਮੀਤ ਜਨ; ਤੂੰ ਗੁਰ ਕਾ ਦਾਸ ॥

ਹੇ ਮੀਤ = ਮਿੱਤਰ ਜਨ ! ਤੁਝਹਿ = ਤੈਨੂੰ ਕੋ = ਕੋਈ ਵੀ ਵਿਕਾਰ, ਜਮਦੂਤ ਭੈੜੀ ਨਜ਼ਰ ਨਾਲ ਜੋਹੈ = ਤਕ ਨਹੀਂ ਸਕੇਗਾ, ਕਿਉਂਕਿ ਤੂੰ ਗੁਰੂ ਕਾ = ਦਾ ਦਾਸ = ਸੇਵਕ ਹੈਂ।

## ਪਾਰਬ੍ਰਹਮਿ ਤੂ ਰਾਖਿਆ; ਦੇ ਅਪਨੇ ਹਾਥ ॥੧॥ਰਹਾਉ॥

ਹੇ ਭਾਈ ! ਤੂ = ਤੈਨੂੰ ਪਾਰਬ੍ਰਹਮਿ = ਪਰਮਾਤਮਾ ਨੇ ਅਪਨੇ = ਆਪਦੇ ਕਿਰਪਾ ਰੂਪੀ ਹਾਥ = ਹੱਥ ਦੇ ਕੇ ਵਿਕਾਰਾਂ ਆਦਿ ਤੋਂ ਬਚਾ ਕੇ ਰਾਖਿਆ = ਰੱਖ ਲਿਆ ਹੈ ॥੧॥ਰਹਾਉ॥

## ਜੀਅਨ ਕਾ ਦਾਤਾ ਏਕੁ ਹੈ; ਬੀਆ ਨਹੀ ਹੋਰੁ ॥

ਹੇ ਭਾਈ ! ਸਾਰੇ ਜੀਅਨ = ਜੀਵਾਂ ਕਾ = ਦਾ ਦਾਤਾ ਏਕੁ = ਇਕ ਪਰਮਾਤਮਾ ਹੀ ਹੈ, ਉਸ ਪਰਮਾਤਮਾ ਤੋਂ ਬਿਨਾਂ ਉਸ ਵਰਗਾ ਦਾਤਾ ਹੋਰ ਕੋਈ ਬੀਆ = ਦੂਸਰਾ ਨਹੀਂ ਹੈ।

## ਨਾਨਕ ਕੀ ਬੇਨੰਤੀਆ; ਮੈ ਤੇਰਾ ਜੋਰੁ ॥੨॥੯॥੭੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਕਹੋ ਕਿ ਹੇ ਪ੍ਰਭੂ ! ਮੇਰੇ ਦਾਸ ਕੀ = ਦੀ ਤੇਰੇ ਪਾਸ ਬੇਨੰਤੀਆ = ਅਰਜ਼ੋਈ ਹੈ, ਮੈ = ਮੈਨੂੰ ਤੇਰਾ ਹੀ ਬਿਬੇਕ ਰੂਪੀ ਜੋਰੁ = ਬਲ ਪ੍ਰਾਪਤ ਹੋਵੇ ॥੨॥੯॥੭੩॥

## ਬਿਲਾਵਲੁ ਮਹਲਾ ੫ ॥

ਜਿਸ ਸਮੇਂ ਹਰਿਗੋਬਿੰਦ ਜੀ ਨੂੰ ਬੁਖ਼ਾਰ ਆਦਿ ਹੋਇਆ ਸੀ, ਉਸ ਸਮੇਂ ਠੀਕ ਹੋ ਜਾਣ ਤੋਂ ਬਾਬਾ ਬੁੱਢਾ ਜੀ ਆਦਿਕ ਗੁਰਸਿੱਖਾਂ ਨੇ ਸਤਿਗੁਰਾਂ ਤੋਂ ਬਾਲ ਹਰਿਗੋਬਿੰਦ ਜੀ ਦਾ ਹਾਲ ਪੁੱਛਿਆ ਤਾਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ। ਇਸੇ ਪ੍ਰਥਾਏ ਹੋਰ ਵੀ ਅਨੇਕਾਂ ਸ਼ਬਦ ਆਉਂਦੇ ਹਨ।

## ਮੀਤ ਹਮਾਰੇ ਸਾਜਨਾ; ਰਾਖੇ ਗੋਵਿੰਦ ॥

ਹੇ ਹਮਾਰੇ = ਸਾਡੇ ਮੀਤ = ਮਿੱਤਰ ਭਾਈ ਲੰਗਾਹਾ ਜੀ ਆਦਿਕ ਤੇ ਸਾਡੇ ਸਾਜਨਾ = ਸੱਜਣ ਬਾਬਾ ਬੁੱਢਾ ਜੀ ਆਦਿਕ ਗੁਰਸਿੱਖੋ ! ਬਾਲਕ ਹਰਿਗੋਬਿੰਦ ਨੂੰ ਪਰਮਾਤਮਾ ਨੇ ਆਪ ਤਾਪ ਆਦਿਕ ਤੋਂ ਬਚਾ ਕੇ ਰੱਖ ਲਿਆ ਹੈ **ਅਥਵਾ** ਸਾਡੇ ਵੈਰਾਗ ਆਦਿ ਧਾਰਨ ਵਾਲੇ ਮਿੱਤਰ ਅਤੇ ਸ੍ਰਵਣ, ਮੰਨਣ ਕਰਨ ਵਾਲੇ ਸੱਜਣ ਜਨੋਂ ! ਗੋਵਿੰਦ = ਪ੍ਰਿਥਵੀ ਦੇ ਰੱਖਿਅਕ ਪ੍ਰਭੂ ਨੇ ਆਪਣੇ ਭਗਤ ਆਪਣੀ ਸ਼ਰਨ ਵਿਚ ਬਚਾ ਕੇ ਰੱਖੇ ਹਨ।

## ਨਿੰਦਕ ਮਿਰਤਕ ਹੋਇ ਗਏ; ਤੁਮ੍ ਹੋਹੁ ਨਿਚਿੰਦ ॥੧॥ਰਹਾਉ॥

ਨਿੰਦਕ = ਅਪਕੀਰਤੀ ਕਰਨ ਵਾਲੇ ਲੋਕ **ਵਾ:** ਵਿਕਾਰ ਆਦਿ ਸਾਰੇ ਮਿਰਤਕ = ਮੁਰਦੇ ਹੋਇ = ਹੋ ਗਏ ਹਨ ਭਾਵ ਨਵਿਰਤ ਹੋ ਗਏ ਹਨ, ਇਸ ਲਈ ਹੇ ਮਿੱਤਰ ਜਨੋਂ ! ਤੁਮ੍ = ਤੁਸੀਂ ਹੁਣ ਨਿਚਿੰਦ = ਨਿਸਚਿਤ ਹੋਹੁ = ਹੋਣਾ ਕਰੋ ॥੧॥ਰਹਾਉ॥

## ਸਗਲ ਮਨੋਰਥ ਪ੍ਰਭਿ ਕੀਏ; ਭੇਟੇ ਗੁਰਦੇਵ ॥

ਗੁਰਦੇਵ = ਪੂਜਨੀਕ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ) ਜੀ ਦੇ ਭੇਟੇ = ਮਿਲਣ ਕਰਕੇ ਪ੍ਰਭਿ = ਪਰਮਾਤਮਾ ਨੇ ਸਾਡੇ ਸਗਲ = ਸਾਰੇ ਮਨੋਰਥ = ਸੰਕਲਪ ਪੂਰਨ ਕੀਏ = ਕਰ ਦਿੱਤੇ ਹਨ।

[ਅੰਗ ੮੧੯]

## ਜੈ ਜੈ ਕਾਰੁ ਜਗਤ ਮਹਿ; ਸਫਲ ਜਾ ਕੀ ਸੇਵ ॥੧॥

ਸਾਡੀ ਸਾਰੇ ਜਗਤ = ਸੰਸਾਰ ਮਹਿ = ਵਿਚ ਹੀ ਜੈ ਜੈਕਾਰ ਹੋ ਰਹੀ ਹੈ, ਜਾ = ਜਿਸ ਗੁਰੂ ਕੀ = ਦੀ ਕੀਤੀ ਸੇਵ = ਟਹਿਲ ਵੀ ਸਫਲ = ਸਫਲੀ, ਸਹਿਤ ਗਿਆਨ ਫਲ ਦੇ ਹੈ **ਵਾ:** ਜਿਸ ਗੁਰੂ ਰਾਮਦਾਸ ਜੀ ਦੀ ਕੀਤੀ ਸੇਵਾ ਸਫਲੀ ਹੈ, ਉਨ੍ਹਾਂ ਦੀ ਸਾਰੇ ਸੰਸਾਰ ਵਿਚ ਜੈ ਜੈਕਾਰ ਹੋ ਰਹੀ ਹੈ ॥੧॥

## ਊਚ ਅਪਾਰ ਅਗਨਤ ਹਰਿ; ਸਭਿ ਜੀਅ ਜਿਸੁ ਹਾਥਿ ॥

ਜੋ ਹਰਿ = ਪਰਮਾਤਮਾ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਸਭ ਤੋਂ ਊਚ = ਵੱਡਾ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਅਗਨਤ = ਅਣਗਿਣਤ ਗੁਣਾਂ ਵਾਲਾ ਹੈ ਅਤੇ ਸਭਿ = ਸਾਰੇ ਜੀਅ = ਜੀਵਾਂ ਦੀ ਪਾਲਣ ਪੋਸ਼ਣ ਦੀ ਵਿਧੀ ਜਿਸ ਦੇ ਹਾਥਿ = ਹੱਥ ਵਿਚ ਭਾਵ ਅਧੀਨ ਹੈ।

## ਨਾਨਕ ਪ੍ਰਭ ਸਰਣਾਗਤੀ; ਜਤ ਕਤ ਮੇਰੈ ਸਾਥਿ ॥੨॥੧੦॥੭੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਪ੍ਰਭ = ਪਰਮਾਤਮਾ ਦੀ ਸਰਣਾਗਤੀ = ਸ਼ਰਨ ਵਿਚ ਪ੍ਰਾਪਤ ਹੋਏ ਹਾਂ, ਜੋ ਜਤ ਕਤ = ਜਿਥੇ ਕਿਤੇ ਵੀ ਭਾਵ ਸਭ ਥਾਵਾਂ ਵਿਚ ਮੇਰੇ ਸਾਥਿ = ਨਾਲ ਅੰਗ-ਸੰਗ ਹੈ ॥੨॥੧੦॥੭੪॥

## ਬਿਲਾਵਲੁ ਮਹਲਾ ੫ ॥

## ਗੁਰੁ ਪੂਰਾ ਆਰਾਧਿਆ; ਹੋਏ ਕਿਰਪਾਲ ॥

ਹੇ ਭਾਈ ! ਜਦੋਂ ਅਸੀਂ ਪੂਰਾ = ਪੂਰਨ ਗੁਰੂ ਨੂੰ ਆਰਾਧਿਆ = ਸਿਮਰਨਾ ਕੀਤਾ, ਤਦੋਂ ਪ੍ਰਭੂ ਜੀ ਸਾਡੇ ਉਪਰ ਕਿਰਪਾਲ = ਮਿਹਰਵਾਨ ਹੋਏ = ਹੋ ਗਏ।

## ਮਾਰਗੁ ਸੰਤਿ ਬਤਾਇਆ; ਤੂਟੇ ਜਮ ਜਾਲ ॥੧॥

ਸੰਤਿ = ਸ਼ਾਂਤ ਚਿੱਤ ਮਹਾਤਮਾ **ਵਾ:** ਗੁਰੂ ਸਾਹਿਬ ਜੀ ਨੇ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਬਤਾਇਆ = ਦੱਸਣਾ ਕੀਤਾ ਹੈ, ਜਿਸ ਉਪਰ ਚੱਲਣ ਕਰਕੇ ਭਾਵ ਭਗਤੀ ਤੇ ਗਿਆਨ ਨੂੰ ਦ੍ਰਿੜ੍ਹ ਕਰਕੇ ਜਮ = ਜਮਦੂਤਾਂ ਦੇ ਜਾਲ = ਫਾਹੇ ਤੂਟੇ = ਟੁੱਟ ਗਏ ਹਨ **ਵਾ:** ਜਮ = ਜੰਮਣ ਮਰਣ ਦੇ ਜਾਲ = ਸਮੂਹ ਬੰਧਨ ਟੁੱਟ, ਨਵਿਰਤ ਹੋ ਗਏ ਹਨ ॥੧॥

## ਦੂਖ ਭੂਖ ਸੰਸਾ ਮਿਟਿਆ; ਗਾਵਤ ਪ੍ਰਭ ਨਾਮ ॥

ਉਸ ਪ੍ਰਭ = ਪਰਮਾਤਮਾ ਦਾ ਨਾਮ ਗਾਵਤ = ਗਾਉਂਦਿਆਂ, ਸਾਡਾ ਜੰਮਣ ਮਰਣ ਦਾ ਦੂਖ = ਕਸ਼ਟ, ਆਸਾ ਤ੍ਰਿਸ਼ਨਾ ਦੀ ਭੂਖ = ਭੁੱਖ ਅਤੇ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਾ ਮਿਟਿਆ = ਨਵਿਰਤ ਹੋ ਗਿਆ ਹੈ।

## ਸਹਜ ਸੂਖ ਆਨੰਦ ਰਸ; ਪੂਰਨ ਸਭਿ ਕਾਮ ॥੧॥ਰਹਾਉ॥

ਅਨੰਦ ਸਰੂਪ ਹਰੀ ਵਿਚ ਰਸ = ਪ੍ਰੇਮ ਕਰਕੇ ਸਹਜ ਸੂਖ = ਅਚੁੱਤ ਸੁਖ ਪ੍ਰਾਪਤ ਹੋਇਆ ਹੈ **ਵਾ:** ਸੁਖ ਸਰੂਪ ਹਰੀ ਵਿਚ ਪ੍ਰੇਮ ਕਰਕੇ ਸਹਜ = ਸੁਤੇ-ਸਿੱਧ ਹੀ ਆਤਮਿਕ ਅਨੰਦ ਦੀ ਪ੍ਰਾਪਤੀ ਹੋਈ ਹੈ ਅਤੇ ਮੁਕਤੀ ਆਦਿ ਦੇ ਸਭਿ = ਸਾਰੇ ਕਾਮ = ਕੰਮ ਵੀ ਪੂਰਨ = ਪੂਰੇ ਹੋ ਗਏ ਹਨ ॥੧॥ਰਹਾਉ॥

## ਜਲਨਿ ਬੁਝੀ ਸੀਤਲ ਭਏ; ਰਾਖੇ ਪ੍ਰਭਿ ਆਪ ॥

ਵਿਛੋੜੇ ਦੀ ਜਲਨਿ = ਜਲਨਤਾ ਬੁਝੀ = ਨਵਿਰਤ ਹੋ ਗਈ ਹੈ, ਮਹਾਰਾਜ ਜੀ ਦੇ ਦਰਸ਼ਨ ਕਰਕੇ ਅਸੀਂ ਸੀਤਲ = ਸ਼ਾਂਤ ਚਿੱਤ ਭਏ = ਹੋ ਗਏ ਹਾਂ, ਪ੍ਰਭਿ = ਪਰਮਾਤਮਾ ਨੇ ਆਪ ਹੀ ਕਿਰਪਾ ਕਰਕੇ ਸਾਡੀ ਰਾਖੇ = ਰੱਖਿਆ ਕੀਤੀ ਹੈ।

## ਨਾਨਕ ਪ੍ਰਭ ਸਰਣਾਗਤੀ; ਜਾ ਕਾ ਵਡ ਪਰਤਾਪ ॥੨॥੧੧॥੭੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਪ੍ਰਭ = ਪਰਮਾਤਮਾ ਦੀ ਸਰਣਾਗਤੀ = ਸ਼ਰਨ ਵਿਚ ਪ੍ਰਾਪਤ ਹੋਏ ਹਾਂ, ਜਾ = ਜਿਸ ਪ੍ਰਭੂ ਕਾ = ਦਾ ਸਭ ਤੋਂ ਵੱਡਾ ਪਰਤਾਪ = ਤੇਜ ਪ੍ਰਭਾਵ ਹੈ ॥੨॥੧੧॥੭੫॥

## ਬਿਲਾਵਲੁ ਮਹਲਾ ੫ ॥

## ਧਰਤਿ ਸੁਹਾਵੀ ਸਫਲ ਥਾਨੁ; ਪੂਰਨ ਭਏ ਕਾਮ ॥

ਹੇ ਭਾਈ! ਇਹ ਅੰਮ੍ਰਿਤਸਰ ਦੀ ਧਰਤਿ = ਧਰਤੀ ਸੁਹਾਵੀ = ਸ਼ੋਭਨੀਕ ਹੋ ਰਹੀ ਹੈ ਅਤੇ ਇਸ ਵਿਚ ਹਰਿਮੰਦਰ ਸਾਹਿਬ ਰੂਪੀ ਥਾਨੁ = ਅਸਥਾਨ ਵੀ ਸਫਲ ਹੋਇਆ ਹੈ।

**ਅਥਵਾ** ਗੁਰਸਿੱਖਾਂ ਦੀ ਬੁੱਧ ਰੂਪੀ ਧਰਤੀ ਵੀ ਸਿਮਰਨ ਭਜਨ ਕਰਕੇ ਸੁਹਾਵੀ = ਸ਼ੋਭਨੀਕ ਹੋ ਰਹੀ ਹੈ ਅਤੇ ਅੰਤਹਕਰਨ ਥਾਂ ਵੀ ਸਫਲਾ ਹੋਇਆ ਹੈ।

**ਅਥਵਾ** ਸਾਧਸੰਗਤ ਰੂਪੀ ਧਰਤੀ ਸ਼ੋਭਨੀਕ ਹੋਈ ਹੈ ਤੇ ਸਰੂਪ ਰੂਪੀ ਅਸਥਾਨ ਵੀ ਸਫਲ ਹੋਇਆ ਹੈ ਅਤੇ ਸਾਰੇ ਕਾਮ = ਕੰਮ ਵੀ ਪੂਰਨ = ਪੂਰੇ ਭਏ = ਹੋਏ ਹਨ **ਵਾ:** ਸਭ ਕਾਮਨਾਵਾਂ, ਧਰਮ ਅਰਥ ਕਾਮ ਮੋਖ ਵੀ ਪੂਰਨ ਹੋਏ ਹਨ।

## ਭਉ ਨਾਠਾ, ਭ੍ਰਮੁ ਮਿਟਿ ਗਇਆ; ਰਵਿਆ ਨਿਤ ਰਾਮ ॥੧॥

ਉਨ੍ਹਾਂ ਗੁਰਮੁਖਾਂ ਦਾ ਭਉ = ਡਰ ਵੀ ਨਾਠਾ = ਭੱਜ ਗਿਆ ਹੈ ਅਤੇ ਭਰਮ ਵੀ ਮਿਟਿ = ਨਵਿਰਤ ਹੋ ਗਿਆ ਹੈ, ਕਿਉਂਕਿ ਉਨ੍ਹਾਂ ਨੇ ਨਿਤ = ਨਿਤਾਪ੍ਰਤੀ ਰਾਮ = ਪਰਮਾਤਮਾ ਦੇ ਨਾਮ ਨੂੰ ਰਵਿਆ = ਉਚਾਰਣ ਕੀਤਾ ਹੈ ॥੧॥

## ਸਾਧ ਜਨਾ ਕੈ ਸੰਗਿ ਬਸਤ; ਸੁਖ ਸਹਜ ਬਿਸ੍ਰਾਮ ॥

ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਕੈ = ਦੇ ਸੰਗਿ = ਨਾਲ ਬਸਤ = ਵੱਸਣ ਕਰਕੇ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਸੁਖ ਸਹਜ = ਅਚੁੱਤ ਸੁਖ ਵਿਚ ਬਿਸ੍ਰਾਮ = ਇਸਥਿਤੀ ਪਾਉਣਾ ਕੀਤੀ ਹੈ।

## ਸਾਈ ਘੜੀ ਸੁਲਖਣੀ; ਸਿਮਰਤ ਹਰਿ ਨਾਮ ॥੧॥ਰਹਾਉ॥

ਹੇ ਭਾਈ! ਸਾਈ = ਉਹੋ ਹੀ ਘੜੀ ਸੁਲਖਣੀ = ਸ੍ਰੇਸ਼ਟ ਲੱਛਣਾਂ ਵਾਲੀ ਚੰਗੀ ਹੈ, ਜੋ ਹਰਿ = ਪਰਮਾਤਮਾ ਦਾ ਨਾਮ ਸਿਮਰਤ = ਸਿਮਰਦਿਆਂ ਬਤੀਤ ਹੁੰਦੀ ਹੈ ॥੧॥ਰਹਾਉ॥

## ਪ੍ਰਗਟ ਭਏ ਸੰਸਾਰ ਮਹਿ; ਫਿਰਤੇ ਪਹਨਾਮ ॥

ਜੋ ਨਾਮ ਸਿਮਰਨ ਵਾਲੇ ਪਹਿਲਾਂ ਪਹਨਾਮ = ਲੁਕੇ ਫਿਰਤੇ = ਫਿਰਦੇ ਸਨ, ਉਹ ਪਰਮਾਤਮਾ ਦੀ ਕਿਰਪਾ ਸਦਕਾ ਸਾਰੇ ਸੰਸਾਰ = ਜਗਤ ਮਹਿ = ਵਿਚ ਹੀ ਪ੍ਰਗਟ = ਪ੍ਰਤੱਖ, ਮਸ਼ਹੂਰ ਭਏ = ਹੋ ਗਏ ਹਨ।

## ਨਾਨਕ ਤਿਸੁ ਸਰਣਾਗਤੀ; ਘਟ ਘਟ ਸਭ ਜਾਨ ॥੨॥੧੨॥੭੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਤਿਸੁ = ਉਸ ਪਰਮਾਤਮਾ ਦੀ ਸਰਣਾਗਤੀ = ਸ਼ਰਨ ਵਿਚ ਪ੍ਰਾਪਤ ਹੋਏ ਹਾਂ, ਜੋ ਸਭ = ਸਾਰੇ ਘਟਾਂ ਘਟਾਂ ਦੇ ਅੰਦਰ ਦੀ ਜਾਨ = ਜਾਨਣ ਵਾਲਾ ਹੈ ॥੨॥੧੨॥੭੬॥

## ਬਿਲਾਵਲੁ ਮਹਲਾ ੫ ॥

## ਰੋਗੁ ਮਿਟਾਇਆ ਆਪਿ ਪ੍ਰਭਿ; ਉਪਜਿਆ ਸੁਖੁ ਸਾਂਤਿ ॥

ਹੇ ਭਾਈ! ਪ੍ਰਭਿ = ਪਰਮਾਤਮਾ ਨੇ ਆਪ ਬਾਲ ਹਰਿਗੋਬਿੰਦ ਦਾ ਸੀਤਲਾ ਆਦਿ ਦਾ ਰੋਗ ਮਿਟਾਇਆ = ਮੇਟ ਦਿੱਤਾ ਹੈ **ਵਾ:** ਗੁਰਸਿੱਖਾਂ ਦੇ ਅੰਦਰੋਂ ਅਗਿਆਨ ਆਦਿ ਦਾ ਰੋਗ ਨਵਿਰਤ ਕਰ ਦਿੱਤਾ ਹੈ ਅਤੇ ਸਾਂਤਿ = ਸ਼ਾਂਤੀ ਦੇਣ ਵਾਲਾ ਆਤਮਿਕ ਸੁਖ ਉਪਜਿਆ = ਪੈਦਾ ਹੋਇਆ ਹੈ।

## ਵਡ ਪਰਤਾਪੁ ਅਚਰਜ ਰੂਪੁ; ਹਰਿ ਕੀਨ੍ਹੀ ਦਾਤਿ ॥੧॥

ਵਡ = ਵੱਡੇ ਪਰਤਾਪੁ = ਤੇਜ ਪ੍ਰਭਾਵ ਵਾਲੇ ਅਤੇ ਅਚਰਜ = ਅਸਚਰਜ, ਵਿਸਮਾਦ ਰੂਪ ਹਰਿ = ਪਰਮਾਤਮਾ ਨੇ ਇਹ ਦਾਤਿ = ਬਖ਼ਸ਼ਿਸ਼ ਦੇਣਾ ਕੀਨ੍ਹੀ = ਕੀਤੀ ਹੈ ॥੧॥

## ਗੁਰਿ ਗੋਵਿੰਦਿ ਕ੍ਰਿਪਾ ਕਰੀ; ਰਾਖਿਆ ਮੇਰਾ ਭਾਈ ॥

ਗੋਵਿੰਦਿ = ਪਰਮਾਤਮਾ ਸਰੂਪ ਵੱਡੇ ਗੁਰਾਂ ਨੇ **ਵਾ:** ਗੁਰੂ ਅਤੇ ਪਰਮਾਤਮਾ ਨੇ ਕ੍ਰਿਪਾ = ਮਿਹਰ ਕਰੀ = ਕੀਤੀ ਹੈ ਅਤੇ ਮੇਰਾ ਭਾਈ = ਭਾਵਨੇ ਵਾਲਾ ਪਿਆਰਾ ਬਾਲ ਹਰਿਗੋਬਿੰਦ ਬਚਾ ਕੇ ਰਾਖਿਆ = ਰੱਖ ਲਿਆ ਹੈ **ਵਾ:** ਮੇਰੇ ਭਾਈ ਭਾਵ ਗੁਰਸਿੱਖਾਂ ਨੂੰ ਵਿਕਾਰਾਂ ਆਦਿ ਤੋਂ ਬਚਾ ਕੇ ਰੱਖ ਲਿਆ ਹੈ।

## ਹਮ ਤਿਸ ਕੀ ਸਰਣਾਗਤੀ; ਜੋ ਸਦਾ ਸਹਾਈ ॥੧॥ਰਹਾਉ॥

ਹਮ = ਅਸੀਂ ਤਿਸ = ਉਸ ਪਰਮਾਤਮਾ ਕੀ = ਦੀ ਸਰਣਾਗਤੀ = ਸ਼ਰਣ ਵਿਚ ਪ੍ਰਾਪਤ ਹੋਏ ਹਾਂ, ਜੋ = ਜਿਹੜਾ ਸਦਾ = ਹਮੇਸ਼ਾਂ ਹੀ ਸਹਾਈ = ਸਹਾਇਤਾ ਕਰਨ ਵਾਲਾ ਹੈ ॥੧॥ਰਹਾਉ॥

## ਬਿਰਥੀ ਕਦੇ ਨ ਹੋਵਈ; ਜਨ ਕੀ ਅਰਦਾਸਿ ॥

ਹੇ ਭਾਈ! ਪਰਮਾਤਮਾ ਦੇ ਜਨ = ਸੇਵਕਾਂ ਕੀ = ਦੀ ਅਰਦਾਸਿ = ਬੇਨਤੀ ਕਦੇ = ਕਦਾਚਿਤ ਵੀ ਬਿਰਥੀ = ਵਿਅਰਥ ਨਹੀਂ ਹੋਵਈ = ਹੁੰਦੀ।

## ਨਾਨਕ ਜੋਰੁ ਗੋਵਿੰਦ ਕਾ; ਪੂਰਨ ਗੁਣਤਾਸਿ ॥੨॥੧੩॥੭੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਹਿਰਦੇ ਅੰਦਰ ਗੁਣਤਾਸਿ = ਗੁਣਾਂ ਦੇ ਖ਼ਜ਼ਾਨੇ ਪੂਰਨ = ਵਿਆਪਕ ਗੋਵਿੰਦ = ਪ੍ਰਭੂ ਕਾ = ਦਾ ਬਿਬੇਕ ਰੂਪੀ ਜੋਰੁ = ਬਲ ਹੈ ॥੨॥੧੩॥੭੭॥

## ਬਿਲਾਵਲੁ ਮਹਲਾ ੫ ॥

## ਮਰਿ ਮਰਿ ਜਨਮੇ; ਜਿਨ ਬਿਸਰਿਆ, ਜੀਵਨ ਕਾ ਦਾਤਾ ॥

ਹੇ ਭਾਈ ! ਉਹ ਮਨੁੱਖ ਮਰਿ = ਮੌਤ ਦੇ ਮਰਿ = ਮਾਰੇ ਮਰਦੇ ਤੇ ਵਾਸ਼ਨਾ ਦੇ ਬੱਧੇ ਹੋਏ ਜਨਮੇ = ਜੰਮਦੇ ਰਹਿੰਦੇ ਹਨ, ਜਿਨ = ਜਿਨ੍ਹਾਂ ਨੂੰ ਜੀਵਨ = ਜ਼ਿੰਦਗੀ, ਜੀਵਾਂ ਕਾ = ਦਾ ਦਾਤਾ ਪ੍ਰਭੂ ਬਿਸਰਿਆ = ਭੁੱਲਿਆ ਰਹਿੰਦਾ ਹੈ।

## ਪਾਰਬ੍ਰਹਮੁ ਜਨਿ ਸੇਵਿਆ; ਅਨਦਿਨੁ ਰੰਗਿ ਰਾਤਾ ॥੧॥

ਜਿਸ ਵੀ ਜਨਿ = ਸੇਵਕ ਨੇ ਪਾਰਬ੍ਰਹਮੁ = ਪਰਮਾਤਮਾ ਨੂੰ ਸੇਵਿਆ = ਸੇਵਨਾ ਕੀਤਾ ਹੈ, ਉਹ ਅਨਦਿਨੁ = ਰਾਤ ਦਿਨ ਪਰਮਾਤਮਾ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਰਹਿੰਦਾ ਹੈ ॥੧॥

## ਸਾਂਤਿ ਸਹਜੁ ਆਨਦੁ ਘਨਾ; ਪੂਰਨ ਭਈ ਆਸ ॥

ਉਸਨੂੰ ਹਿਰਦੇ ਵਿਚ ਸਾਂਤਿ = ਸ਼ਾਂਤੀ, ਸਹਜੁ = ਗਿਆਨ ਅਤੇ ਆਨਦ ਘਨਾ = ਬਿਅੰਤ ਅਨੰਦ ਪ੍ਰਾਪਤ ਹੋਇਆ ਹੈ ਅਤੇ ਉਸਦੀ ਸਾਰੀ ਆਸ = ਇੱਛਾ ਵੀ ਪੂਰਨ = ਪੂਰੀ ਭਈ = ਹੋ ਗਈ ਹੈ।

## ਸੁਖੁ ਪਾਇਆ ਹਰਿ ਸਾਧਸੰਗਿ; ਸਿਮਰਤ ਗੁਣਤਾਸ ॥੧॥ਰਹਾਉ॥

ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਦੁਆਰਾ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਹਰਿ = ਪ੍ਰਭੂ ਨੂੰ ਸਿਮਰਤ = ਸਿਮਰਦਿਆਂ ਉਸ ਸੇਵਕ ਨੇ ਆਤਮਿਕ ਸੁਖ ਪਾਇਆ = ਪਾ ਲਿਆ ਹੈ ॥੧॥ਰਹਾਉ॥

## ਸੁਣਿ ਸੁਆਮੀ ਅਰਦਾਸਿ ਜਨ; ਤੁਮ੍ ਅੰਤਰਜਾਮੀ ॥

ਹੇ ਸੁਆਮੀ = ਮਾਲਕ ਪ੍ਰਭੂ ! ਮੇਰੇ ਜਨ = ਦਾਸ ਦੀ ਅਰਦਾਸਿ = ਬੇਨਤੀ ਸੁਣਿ = ਸੁਣਨਾ ਕਰ, ਤੁਮ੍ = ਤੂੰ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ।

## ਥਾਨ ਥਨੰਤਰਿ ਰਵਿ ਰਹੇ; ਨਾਨਕ ਕੇ ਸੁਆਮੀ ॥੨॥੧੪॥੭੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਕੇ = ਦੇ ਸੁਆਮੀ = ਮਾਲਕ ਪ੍ਰਭੂ ਜੀ ! ਤੁਸੀਂ ਥਾਨ = ਥਾਵਾਂ ਅਤੇ ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ ਭਾਵ ਮਕਾਨ ਤੇ ਮਕਾਨੀਆਂ ਵਿਚ ਰਵਿ = ਵਿਆਪਕ ਹੋ ਰਹੇ ਹੋ ॥੨॥੧੪॥੭੮॥

## ਬਿਲਾਵਲੁ ਮਹਲਾ ੫ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਰਾਮਸਰ ਸਾਹਿਬ ਵਾਲੇ ਅਸਥਾਨ 'ਤੇ ਬਿਰਾਜਮਾਨ ਹੋ ਕੇ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖਵਾ ਰਹੇ ਸਨ। ਉਸ ਸਮੇਂ ਇਕ ਵਣਜਾਰੇ (ਸੌਦਾਗਰ) ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਮੈਂ ਦੇਸ਼ ਵਿਦੇਸ਼ ਵਿਚ ਵਪਾਰ ਲਈ ਵਿਚਰਦਾ ਰਹਿੰਦਾ ਹਾਂ। ਤੁਸੀਂ ਕਿਰਪਾ ਕਰਕੇ ਮੈਨੂੰ ਐਸੀ ਬਾਣੀ ਬਖ਼ਸ਼ਿਸ਼ ਕਰੋ ਜਿਸ ਨਾਲ ਚੋਰਾਂ ਉਚੱਕਿਆਂ, ਭੂਤਾਂ, ਪ੍ਰੇਤਾਂ ਤੇ ਬਲਾਵਾਂ ਆਦਿ ਦਾ ਕੋਈ ਡਰ ਨਾ ਰਹੇ ਅਤੇ ਮੇਰੇ, ਤਨ, ਮਨ, ਧਨ ਦੀ ਰੱਖਿਆ ਹੋ ਸਕੇ। ਉਸ ਸਮੇਂ ਸਤਿਗੁਰੂ ਜੀ 'ਸੋਹਿਲੇ' ਬਾਣੀ ਦੇ ਸ਼ਬਦ ਲਿਖਵਾ ਰਹੇ ਸਨ। ਸ੍ਰੀ ਗੁਰੂ

ਨਾਨਕ ਦੇਵ ਜੀ ਦੇ ਤਿੰਨ ਸ਼ਬਦ (ਜੈ ਘਰਿ ਕੀਰਤਿ ਆਖੀਐ, ਛਿਅ ਘਰ ਛਿਅ ਗੁਰ ਅਤੇ ਗਗਨ ਮੈ ਥਾਲ) ਲਿਖਵਾ ਚੁੱਕੇ ਸਨ। ਫੇਰ ਚੌਥੇ ਪਾਤਸ਼ਾਹ ਜੀ ਦਾ (ਕਾਮਿ ਕਰੋਧਿ ਨਗਰੁ ਬਹੁ ਭਰਿਆ) ਵਾਲਾ ਸ਼ਬਦ ਅਤੇ ਇਕ ਆਪਣਾ (ਕਰਉ ਬੇਨੰਤੀ ਸੁਣਹੁ ਮੇਰੇ ਮੀਤਾ) ਵਾਲਾ ਸ਼ਬਦ ਉਚਾਰਣ ਕਰ ਕੇ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਵਾਇਆ। ਫੇਰ ਚਾਰ ਸ਼ਬਦ ਹੋਰ ਲਿਖਵਾਏ ਜੋ ਵੱਖ-ਵੱਖ ਰਾਗਾਂ ਵਿਚ ਦਰਜ ਕੀਤੇ :

**ਸੋਰਠਿ ਮਹਲਾ ੫ ॥ ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥** *(ਅੰਗ ੬੨੬)*

**ਬਿਲਾਵਲੁ ਮਹਲਾ ੫ ॥ ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥** *(ਅੰਗ ੮੧੯)*

**ਸਲੋਕੁ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥** *(ਅੰਗ ੨੫੬)*

**ਸਲੋਕ ਮਃ ੫ ॥ ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥** *(ਅੰਗ ੫੧੯)*

ਇਸ ਪ੍ਰਕਾਰ ਚਾਰ ਸ਼ਬਦ ਇਹ, ਪੰਜ ਕੀਰਤਨ ਸੋਹਿਲੇ ਵਾਲੇ ਤੇ ਦਸਵੀਂ ਅਰਦਾਸ। ਇਹ ਬਾਣੀ ਦਾ ਸਿੱਖ ਲਈ ਰਾਤ ਨੂੰ ਸੌਣ ਵੇਲੇ ਦਾ ਨਿਤਨੇਮ ਬਣਾਇਆ ਅਤੇ ਹੁਕਮ ਕੀਤਾ ਕਿ ਜੋ ਵੀ ਸਿੱਖ ਹਰ ਰੋਜ਼ ਸੌਣ ਲੱਗਿਆਂ ਇਸ ਬਾਣੀ ਦਾ ਪਾਠ ਕਰੇਗਾ, ਉਸਦੇ ਤਨ, ਮਨ ਤੇ ਧਨ ਦੀ ਗੁਰੂ ਆਪ ਰੱਖਿਆ ਕਰੇਗਾ। ਉਹ ਵਣਜਾਰਾ ਸਿੱਖ ਮੱਥਾ ਟੇਕ ਕੇ ਆਗਿਆ ਲੈ ਕੇ ਵਿਦਾ ਹੋਇਆ ਤੇ ਵਪਾਰ ਲਈ ਚਲਾ ਗਿਆ। ਹਰ ਰੋਜ਼ ਰਾਤੀਂ 'ਕੀਰਤਨ ਸੋਹਿਲਾ' ਪੜ੍ਹ ਕੇ ਸੌਂ ਜਾਇਆ ਕਰੇ। ਕੋਈ ਚੋਰ ਆਦਿ ਉਸ ਦਾ ਨੁਕਸਾਨ ਨਾ ਕਰ ਸਕੇ ਕਿਉਂਕਿ ਉਸਦੇ ਆਲੇ-ਦੁਆਲੇ ਲੋਹੇ ਦਾ ਕੋਟ ਹੋ ਜਾਇਆ ਕਰੇ। ਇਹ ਸੌਦਾਗਰ ਇਕ ਦਿਨ ਬਹੁਤ ਥੱਕਿਆ ਹੋਇਆ ਸੀ। ਤਦ ਲੇਟਿਆ ਲੇਟਿਆ ਹੀ ਪਾਠ ਕਰਨ ਲੱਗ ਪਿਆ ਤੇ ਪਾਠ ਕਰਦੇ ਨੂੰ ਨੀਂਦ ਆ ਗਈ। ਕੋਟ ਵਿਚ ਮੋਰੇ ਰਹਿ ਗਏ ਚੋਰਾਂ ਦਾ ਦਾਅ ਲੱਗ ਗਿਆ, ਉਨ੍ਹਾਂ ਚੋਰਾਂ ਨੇ ਆ ਕੇ ਇਸਦੇ ਘੋੜੇ ਖੋਲ੍ਹ ਲਏ, ਜਦੋਂ ਲੈ ਕੇ ਜਾਣ ਲੱਗੇ ਤਾਂ ਇਸਨੂੰ ਜਾਗ ਆ ਗਈ ਤੇ ਇਸਨੇ ਸੰਪੂਰਨ ਪਾਠ ਕੀਤਾ ਤੇ ਕੋਟ ਮੁਕੰਮਲ ਹੋ ਗਿਆ। ਚੋਰ ਬਾਹਰ ਨਾ ਜਾ ਸਕੇ। ਉਨ੍ਹਾਂ ਨੇ ਸੋਚਿਆ ਕਿ ਇਹ ਸੌਦਾਗਰ ਜ਼ਰੂਰ ਕੋਈ ਸ਼ਕਤੀਵਾਨ ਹੋਵੇਗਾ। ਇਹ ਸੋਚ ਕੇ ਉਹ ਉਥੇ ਹੀ ਬੈਠੇ ਰਹੇ ਅਤੇ ਵਿਚਾਰਿਆ ਕਿ ਸਵੇਰ ਵੇਲੇ ਇਸ ਤੋਂ ਕੋਟ ਬਣਨ ਦਾ ਕਾਰਨ ਪੁੱਛਾਂਗੇ।

ਜਦ ਸਵੇਰ ਵੇਲੇ ਸਿੱਖ ਨੇ ਉੱਠ ਕੇ ਇਸ਼ਨਾਨ ਤੇ ਨਿਤਨੇਮ ਕੀਤਾ, ਜਦੋਂ ਇਨ੍ਹਾਂ ਚੋਰਾਂ ਨੇ ਉਸ ਕੋਲੋਂ ਮੁਆਫ਼ੀ ਮੰਗੀ ਅਤੇ ਕੋਟ ਬਣਨ ਦਾ ਕਾਰਨ ਪੁੱਛਿਆ। ਤਦੋਂ ਉਸਨੇ ਦੱਸਿਆ ਕਿ ਸ਼ਕਤੀ ਮੇਰੇ ਵਿਚ ਨਹੀਂ, ਸ਼ਕਤੀ ਗੁਰੂ ਅਤੇ ਗੁਰੂ ਦੀ ਬਾਣੀ ਵਿਚ ਹੈ ਮੈਂ ਗੁਰੂ ਦੇ ਦਿੱਤੇ ਗਏ ਕੀਰਤਨ ਸੋਹਿਲੇ ਦੇ ਨਿਤਨੇਮ ਨੂੰ ਰਾਤ ਸੌਣ ਲੱਗਿਆਂ ਕਰਦਾ ਹਾਂ, ਜਿਸ ਕਰਕੇ ਇਹ ਲੋਹੇ ਦਾ ਕੋਟ ਬਣ ਜਾਂਦਾ ਹੈ। ਤਦ ਉਨ੍ਹਾਂ ਨੇ ਵੀ ਗੁਰੂ ਜੀ ਦੇ ਦਰਸ਼ਨਾਂ ਦੀ ਚਾਹਨਾ ਕੀਤੀ। ਫੇਰ ਉਹ ਸੌਦਾਗਰ ਵਪਾਰ ਤੋਂ ਵਿਹਲਾ ਹੋ ਕੇ ਉਨ੍ਹਾਂ ਚੋਰਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਪਾਸ ਪਹੁੰਚਿਆ। ਉਸ ਵੇਲੇ ਗੁਰੂ ਜੀ ਨੇ ਉਨ੍ਹਾਂ ਦੀ ਚੋਰੀ ਵਾਲੀ ਆਦਤ ਛੁਡਾਈ ਅਤੇ ਸ਼ੁੱਭ ਸਿੱਖਿਆ ਦੇ ਕੇ ਨਿਹਾਲ ਕੀਤਾ।

ਸੋ ਇਹ ਸ਼ਬਦ ਕੀਰਤਨ ਸੋਹਿਲੇ ਦੇ ਨਾਲ ਨਿਤਨੇਮ ਦੀ ਬਾਣੀ ਦਾ ਹੈ। ਇਸ ਕੀਰਤਨ ਸੋਹਿਲੇ **ਵਾ:** ਸਮੁੱਚੀ ਬਾਣੀ ਨੂੰ ਇਕਾਗਰ ਮਨ ਕਰਕੇ ਪ੍ਰਤੱਖ ਚੋਰਾਂ **ਵਾ:** ਕਾਮ ਕ੍ਰੋਧ ਰੂਪੀ ਅੰਤ੍ਰੀਵ ਚੋਰਾਂ ਤੋਂ ਬਚਣ ਲਈ ਪੜ੍ਹਨਾ ਹੈ ਤਾਂ ਕਿ ਸ਼ੁੱਭ ਗੁਣਾਂ ਰੂਪੀ ਧਨ ਨੂੰ ਕੋਈ ਵਿਕਾਰ ਸੰਨ੍ਹ ਲਾ ਕੇ ਲੁੱਟ ਨਾ ਲਵੇ। ਸ੍ਰਵਣ ਮੰਨਣ ਰੂਪੀ ਘੋੜਿਆਂ ਨੂੰ ਕੋਈ ਚੁਰਾ ਨਾ ਸਕੇ। ਇਸ ਸ਼ਬਦ ਤੇ ਤਿੰਨ ਹੋਰ ਸ਼ਬਦਾਂ ਕੀਰਤਨ ਸੋਹਿਲੇ ਦੇ ਨਾਲ ਪੜ੍ਹਨ ਦੀ ਰੀਤੀ ਗੁਰੂ ਕਾਲ ਤੋਂ ਸੰਪ੍ਰਦਾ ਵਿਚ ਜਿਉਂ ਦੀ ਤਿਉਂ ਚੱਲੀ ਆ ਰਹੀ ਹੈ।

## ਤਾਤੀ ਵਾਉ ਨ ਲਗਈ; ਪਾਰਬ੍ਰਹਮ ਸਰਣਾਈ ॥

ਪਾਰਬ੍ਰਹਮ = ਪਰਮਾਤਮਾ ਦੀ ਸਰਣਾਈ = ਸ਼ਰਨ ਵਿਚ ਆਉਣ ਕਰਕੇ ਵਿਕਾਰਾਂ ਆਦਿ ਦੀ ਤਾਤੀ = ਗਰਮ ਵਾਉ = ਹਵਾ ਨਹੀਂ ਲਗਈ = ਲੱਗਦੀ।

## ਚਉਗਿਰਦ ਹਮਾਰੈ ਰਾਮ ਕਾਰ; ਦੁਖੁ ਲਗੈ ਨ ਭਾਈ ॥੧॥

ਹੇ ਭਾਈ ! ਹਮਾਰੈ = ਸਾਡੇ ਚਉਗਿਰਦ = ਚਾਰੇ ਪਾਸੇ ਰਾਮ = ਪਰਮਾਤਮਾ ਦੇ ਨਾਮ ਦੀ ਕਾਰ = ਲਕੀਰ ਕੱਢੀ ਹੋਈ ਹੈ, ਜਿਸ ਕਰਕੇ ਜੰਮਣ ਮਰਣ ਰੂਪੀ ਕੋਈ ਦੁਖ ਨਹੀਂ ਲਗੈ = ਲੱਗੇਗਾ ॥੧॥

## ਸਤਿਗੁਰੁ ਪੂਰਾ ਭੇਟਿਆ; ਜਿਨਿ ਬਣਤ ਬਣਾਈ ॥

ਸਾਨੂੰ ਪੂਰਾ = ਪੂਰਨ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ) ਭੇਟਿਆ = ਮਿਲਿਆ ਹੈ, ਜਿਨਿ = ਜਿਸ ਗੁਰੂ ਨੇ ਸਾਧਨਾ ਰੂਪੀ **ਵਾ:** ਪੰਜਾਂ ਤੱਤਾਂ ਦੁਆਰਾ ਸੰਸਾਰ ਦੀ ਬਣਤ = ਬਣਾਵਟ ਬਣਾਈ = ਬਨਾਉਣਾ ਕੀਤੀ ਹੈ।

## ਰਾਮ ਨਾਮੁ ਅਉਖਧੁ ਦੀਆ; ਏਕਾ ਲਿਵ ਲਾਈ ॥੧॥ਰਹਾਉ॥

ਸਤਿਗੁਰਾਂ ਨੇ ਸਾਨੂੰ ਰਾਮ = ਪਰਮਾਤਮਾ ਦਾ ਨਾਮ ਰੂਪੀ ਅਉਖਧੁ = ਦਾਰੂ ਦੀਆ = ਦਿੱਤਾ ਹੈ ਅਤੇ ਏਕਾ = ਇਕ ਪਰਮਾਤਮਾ ਵਿਚ ਸਾਡੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੧॥ਰਹਾਉ॥

## ਰਾਖਿ ਲੀਏ ਤਿਨਿ ਰਖਨਹਾਰਿ; ਸਭ ਬਿਆਧਿ ਮਿਟਾਈ ॥

ਤਿਨਿ = ਤਿਸ ਰਖਨਹਾਰਿ = ਰੱਖਿਆ ਕਰਨ ਵਾਲੇ ਪਰਮਾਤਮਾ ਨੇ ਸਾਨੂੰ ਬਚਾ ਕੇ ਰਾਖਿ = ਰੱਖ ਲਿਆ ਹੈ ਅਤੇ ਸਭ = ਸਾਰੇ ਬਿਆਧਿ = ਰੋਗਾਂ ਦੀ ਪੀੜਾ ਮਿਟਾਈ = ਨਵਿਰਤ ਕਰ ਦਿੱਤੀ ਹੈ।

## ਕਹੁ ਨਾਨਕ ਕਿਰਪਾ ਭਈ; ਪ੍ਰਭ ਭਏ ਸਹਾਈ ॥੨॥੧੫॥੭੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਦੋਂ ਗੁਰਾਂ ਦੀ ਕਿਰਪਾ = ਮਿਹਰ ਹੋਈ, ਤਦੋਂ ਪ੍ਰਭ = ਪ੍ਰਭੂ ਜੀ ਆਪ ਸਾਡੇ ਸਹਾਈ = ਸਹਾਇਕ ਭਏ = ਹੋਏ ॥੨॥੧੫॥੭੯॥

## ਬਿਲਾਵਲੁ ਮਹਲਾ ੫ ॥

ਬਾਲ ਹਰਿਗੋਬਿੰਦ ਜੀ ਦੀ ਰੱਖਿਆ ਦਾ ਸ਼ਬਦ ਉਚਾਰਣ ਕਰਦੇ ਹਨ :

## ਅਪਣੇ ਬਾਲਕ ਆਪਿ ਰਖਿਅਨੁ; ਪਾਰਬ੍ਰਹਮ ਗੁਰਦੇਵ ॥

ਪਾਰਬ੍ਰਹਮ = ਪ੍ਰਭੂ ਜੀ ਅਤੇ ਗੁਰਦੇਵ = ਪੂਜਨੀਕ ਗੁਰੂ ਜੀ ਨੇ **ਵਾ:** ਪ੍ਰਭੂ ਸਰੂਪ ਗੁਰੂ ਨਾਨਕ ਦੇਵ ਜੀ ਨੇ ਅਪਣੇ = ਆਪ ਦੇ ਬਾਲਕ = ਬੱਚੇ ਹਰਿਗੋਬਿੰਦ ਨੂੰ **ਵਾ:** ਜਗਿਆਸੂ ਜਨਾਂ ਨੂੰ ਆਪ ਕਿਰਪਾ ਕਰਕੇ ਰਖਿਅਨੁ = ਰੱਖਣਾ ਕੀਤਾ ਹੈ।

## ਸੁਖ ਸਾਂਤਿ ਸਹਜ ਆਨਦ ਭਏ; ਪੂਰਨ ਭਈ ਸੇਵ ॥੧॥ਰਹਾਉ॥

ਗੁਰਾਂ ਦੀ ਕਿਰਪਾ ਸਦਕਾ ਸਹਜ = ਸੁਭਾਵਿਕ ਹੀ ਸਾਰੇ ਸੁਖ, ਸਾਂਤਿ = ਸ਼ਾਂਤੀ ਅਤੇ ਆਨਦ = ਅਨੰਦ ਪ੍ਰਾਪਤ ਭਏ = ਹੋਏ ਹਨ, ਪੁਨਾ ਗੁਰਾਂ ਦੀ ਕੀਤੀ ਸੇਵ = ਟਹਿਲ ਵੀ ਪੂਰਨ = ਪੂਰੀ, ਸਫਲੀ ਭਈ = ਹੋ ਗਈ ॥੧॥ਰਹਾਉ॥

[ਅੰਗ ੮੨੦]

## ਭਗਤ ਜਨਾ ਕੀ ਬੇਨਤੀ; ਸੁਣੀ ਪ੍ਰਭਿ ਆਪਿ ॥

ਹੇ ਭਾਈ! ਆਪਣੇ ਭਗਤ = ਭਗਤੀ ਕਰਨ ਵਾਲੇ ਜਨਾ = ਸੇਵਕਾਂ ਕੀ = ਦੀ ਬੇਨਤੀ = ਅਰਜ਼ੋਈ ਪ੍ਰਭਿ = ਪਰਮਾਤਮਾ ਨੇ ਆਪ ਸੁਣੀ = ਸੁਣਨਾ ਕੀਤੀ ਹੈ।

## ਰੋਗ ਮਿਟਾਇ ਜੀਵਾਲਿਅਨੁ; ਜਾ ਕਾ ਵਡ ਪਰਤਾਪੁ ॥੧॥

ਜਾ = ਜਿਸ ਪ੍ਰਭੂ ਕਾ = ਦਾ ਵਡ = ਵੱਡਾ, ਸ੍ਰੇਸ਼ਟ ਪਰਤਾਪੁ = ਤੇਜ ਪ੍ਰਭਾਵ ਹੈ, ਉਸ ਨੇ ਆਪਣੇ ਭਗਤਾਂ ਦੇ ਅਗਿਆਨ ਆਦਿ ਰੋਗ ਮਿਟਾਇ = ਨਵਿਰਤ ਕਰਕੇ ਆਪਣੇ ਸਰੂਪ ਵੱਲ ਜੀਵਾਲਿਅਨੁ = ਜਿਉਂਦੇ ਕੀਤੇ ਹਨ ਭਾਵ ਜੀਵਨ ਮੁਕਤੀ ਬਖ਼ਸ਼ਿਸ਼ ਕੀਤੀ ਹੈ ॥੧॥

## ਦੋਖ ਹਮਾਰੇ ਬਖਸਿਅਨੁ; ਅਪਣੀ ਕਲ ਧਾਰੀ ॥

ਪ੍ਰਭੂ ਨੇ ਹਮਾਰੇ = ਸਾਡੇ ਸਾਰੇ ਸ਼ਬਦ ਸਪਰਸ਼ ਆਦਿ ਵਿਸ਼ਿਆਂ ਰੂਪੀ ਦੋਖ = ਦੋਸ਼, ਐਬ ਬਖਸਿਅਨੁ = ਬਖ਼ਸ਼ ਦਿੱਤੇ ਹਨ ਅਤੇ ਆਪਣੀ ਕਲ = ਸ਼ਕਤੀ ਧਾਰੀ = ਧਾਰਨਾ ਕੀਤੀ ਹੈ **ਵਾ:** ਭਗਤਾਂ ਦੇ ਅੰਦਰ ਆਪਣੀ ਕਲ = ਸ਼ਾਂਤੀ ਧਾਰਨ ਕਰਵਾਈ ਹੈ।

## ਮਨ ਬਾਂਛਤ ਫਲ ਦਿਤਿਅਨੁ; ਨਾਨਕ ਬਲਿਹਾਰੀ ॥੨॥੧੬॥੮੦॥

ਉਸ ਪ੍ਰਭੂ ਨੇ ਆਪਣੇ ਭਗਤਾਂ ਨੂੰ ਮਨ ਬਾਂਛਤ = ਮਨ ਭਾਉਂਦੇ ਸਾਰੇ ਫਲ ਦਿਤਿਅਨੁ = ਦੇਣਾ ਕੀਤੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਪ੍ਰਭੂ ਦੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿਹਾਰੀ = ਕੁਰਬਾਨ ਜਾਂਦੇ ਹਾਂ ॥੨॥੧੬॥੮੦॥

## ਰਾਗੁ ਬਿਲਾਵਲੁ, ਮਹਲਾ ੫, ਚਉਪਦੇ ਦੁਪਦੇ, ਘਰੁ ੬

## ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੬ = ਛੇਵੇਂ ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲੇ ਅਤੇ ਦੁਪਦੇ = ਦੋ-ਦੋ ਪਦਿਆਂ ਵਾਲੇ ਸ਼ਬਦ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੇਰੇ ਮੋਹਨ; ਸ੍ਰਵਨੀ ਇਹ ਨ ਸੁਨਾਏ ॥

ਹੇ ਮੇਰੇ ਮੋਹਨ = ਮਨ ਨੂੰ ਮੋਹ ਲੈਣ ਵਾਲੇ ਪ੍ਰਭੂ **ਵਾ:** (ਮੋ + ਹਨ) ਮੋ = ਮੋਹ ਨੂੰ ਹਨ = ਨਾਸ਼ ਕਰਨ ਵਾਲੇ ਪ੍ਰਭੂ ! ਮੈਨੂੰ ਸ੍ਰਵਨੀ = ਕੰਨਾਂ ਦੁਆਰਾ ਇਹ ਸਾਕਤ, ਬੇਮੁੱਖ ਪੁਰਖਾਂ ਦੇ ਬੋਲ ਨਾ ਸੁਨਾਏ = ਸੁਣਾਈਂ ਭਾਵ ਸਾਕਤ ਦੇ ਬੋਲਾਂ ਦੀ ਅਵਾਜ਼ ਮੇਰੇ ਕੰਨਾਂ ਵਿਚ ਨਾ ਪਵੇ।

## ਸਾਕਤ ਗੀਤ ਨਾਦ, ਧੁਨਿ ਗਾਵਤ; ਬੋਲਤ ਬੋਲ, ਅਜਾਏ ॥੧॥ਰਹਾਉ॥

ਜੋ ਸਾਕਤ = ਕਠੋਰ ਚਿੱਤ ਵਾਲੇ ਬੇਮੁਖ ਪੁਰਖ ਦੁਨੀਆਦਾਰੀ ਵਾਲੇ ਗੀਤ = ਗਾਣੇ ਗਾਵਤ = ਗਾਉਂਦੇ

ਤੇ ਨਾਦ = ਵਾਜਿਆਂ ਦੀਆਂ ਧੁਨਿ = ਧੁਨਾਂ ਲਾਉਂਦੇ ਹਨ **ਵਾ:** ਵਾਜਿਆਂ ਦੀਆਂ ਧੁਨਾਂ ਕਰਕੇ ਮੰਦੇ ਗੀਤਾਂ ਨੂੰ ਗਾਉਂਦੇ ਹਨ ਅਤੇ ਅਜਾਏ = ਵਿਅਰਥ **ਵਾ:** (ਅ + ਜਾਏ) ਸਰੂਪ ਰੂਪੀ ਜਾਏ = ਜਗ੍ਹਾ ਤੋਂ ਅ = ਰਹਿਤ ਕਰਨ ਵਾਲੇ ਬੋਲ = ਵਾਕ ਬੋਲਤ = ਬੋਲਦੇ ਹਨ ਭਾਵ ਇਕ ਸਾਕਤਾਂ ਦੇ ਗੀਤ, ਦੂਜਾ ਵਾਜਿਆਂ ਦੀਆਂ ਧੁਨਾਂ ਅਤੇ ਵਿਅਰਥ ਵਾਕਾਂ ਨੂੰ ਨਾ ਸੁਣਾਉਣਾ ਕਰੀਂ ॥੧॥ਰਹਾਉ॥

## ਸੇਵਤ ਸੇਵਿ ਸੇਵਿ ਸਾਧ ਸੇਵਉ; ਸਦਾ ਕਰਉ ਕਿਰਤਾਏ ॥

ਸੇਵਤ = ਸੇਵਨੇ ਵਾਲਾ ਹੋ ਕੇ **ਵਾ:** ਸੇਵਨੇ ਜੋਗ ਸਾਧ = ਸੰਤ ਜਨਾਂ ਨੂੰ ਮਨ ਕਰਕੇ ਵੀ ਸੇਵਿ = ਸੇਵਨਾ ਕਰਾਂ, ਤਨ ਕਰਕੇ ਵੀ ਸੇਵਿ = ਸੇਵਨਾ ਕਰਾਂ ਅਤੇ ਬਾਣੀ ਕਰਕੇ ਵੀ ਸੇਵਉ = ਸੇਵਨਾ ਕਰਾਂ **ਵਾ:** ਦੁਨੀਆਂ ਦੇ ਸੇਵਨੇ ਵਾਲੇ ਇੰਦ੍ਰ ਆਦਿਕ ਦੇਵਤੇ, ਤਿਨਾਂ ਦੇ ਸੇਵਨੇ ਵਾਲੇ ਬ੍ਰਹਮਾ ਆਦਿ ਵੱਡੇ ਦੇਵਤੇ ਅਤੇ ਉਨ੍ਹਾਂ ਵੱਡੇ ਦੇਵਤਿਆਂ ਦੇ ਦੁਆਰਾ ਸੇਵਨੇ ਜੋਗ ਜੋ ਸਾਧ ਜਨ ਹਨ, ਉਨ੍ਹਾਂ ਨੂੰ ਤਿੰਨੇ ਸਮਿਆਂ ਵਿਚ ਸੇਵਨਾ ਕਰਾਂ। ਪੁਨਾ ਉਨ੍ਹਾਂ ਦੀ ਸੇਵਾ ਟਹਿਲ ਰੂਪੀ ਕਿਰਤਾਏ = ਕਿਰਤ, ਕਾਰ ਨੂੰ ਵੀ ਸਦਾ = ਹਮੇਸ਼ਾਂ ਕਰਉ = ਕਰਨਾ ਕਰਾਂ **ਵਾ:** ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਸਦਾ ਪ੍ਰਭੂ ਦਾ ਕਿਰਤਾਏ = ਕੀਰਤਨ ਕਰਾਂ।

## ਅਭੈ ਦਾਨੁ ਪਾਵਉ ਪੁਰਖ ਦਾਤੇ; ਮਿਲਿ ਸੰਗਤਿ ਹਰਿ ਗੁਣ ਗਾਏ ॥੧॥

ਹੇ ਦਾਤੇ = ਦਾਤਾਰ ਤੇ ਪੁਰਖ = ਪੂਰਨ, ਵਿਆਪਕ ਪ੍ਰਭੂ ! ਮੈਨੂੰ ਅਭੈ = ਨਿਰਭੈਤਾ ਦੀ ਪਦਵੀ ਦਾ ਦਾਨੁ = ਦਾਨ ਪਾਵਉ = ਪਾਉਣਾ ਕਰ। ਹੇ ਹਰਿ = ਹਰੀ ! ਮੈਂ ਤੇਰੀ ਸੰਗਤ ਵਿਚ ਮਿਲ ਕਰਕੇ ਤੇਰੇ ਗੁਣ ਗਾਏ = ਗਾਇਨ ਕਰਦਾ ਰਹਾਂ ॥੧॥

## ਰਸਨਾ ਅਗਹ ਅਗਹ ਗੁਨ ਰਾਤੀ; ਨੈਨ ਦਰਸ ਰੰਗੁ ਲਾਏ ॥

('ਅ-ਗਹ, ਅ-ਗਹ' ਉਚਾਰਣਾ ਹੈ)

ਹੇ ਪ੍ਰਭੂ ! ਸਾਡੀ ਰਸਨਾ = ਜੀਭਾ ਤੇਰੇ ਅਗਹ ਅਗਹ = ਅਗਾਧ ਤੋਂ ਅਗਾਧ ਗੁਣਾਂ ਵਿਚ ਰਾਤੀ = ਰੰਗੀ ਰਹੇ **ਵਾ:** ਹੇ ਅਗਹ = ਅਗਾਧ ਸਰੂਪ ਹਰੀ ! ਤੇਰੇ ਅਗਾਧ ਗੁਣਾਂ ਵਿਚ ਸਾਡੀ ਪ੍ਰੀਤ ਰੂਪੀ ਰਸਨਾ ਰੰਗੀ ਰਹੇ ਅਤੇ ਸਾਡੇ ਨੈਨ = ਨੇਤਰ ਤੇਰੇ ਦਰਸ = ਦਰਸ਼ਨਾਂ ਵਿਚ ਰੰਗੁ = ਪ੍ਰੇਮ ਲਾਏ = ਲਾਉਣਾ ਕਰਨ।

## ਹੋਹੁ ਕ੍ਰਿਪਾਲ ਦੀਨ ਦੁਖ ਭੰਜਨ; ਮੋਹਿ ਚਰਣ ਰਿਦੈ ਵਸਾਏ ॥੨॥

ਹੇ ਦੀਨ = ਗ਼ਰੀਬ, ਨਿਮਰਤਾ ਵਾਲਿਆਂ ਦੇ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਪ੍ਰਭੂ ! ਮੇਰੇ ਉਪਰ ਕ੍ਰਿਪਾਲ = ਮਿਹਰਵਾਨ ਹੋਹੁ = ਹੋਣਾ ਕਰ ਅਤੇ ਮੋਹਿ = ਮੇਰੇ ਰਿਦੈ = ਹਿਰਦੇ ਅੰਦਰ ਆਪਣੇ ਚਰਣ ਕਮਲ ਵਸਾਏ = ਵਸਾਉਣਾ ਕਰ ॥੨॥

## ਸਭਹੂ ਤਲੈ, ਤਲੈ ਸਭ ਊਪਰਿ; ਏਹ ਦ੍ਰਿਸਟਿ ਦ੍ਰਿਸਟਾਏ ॥

ਜਿਸ ਪ੍ਰਕਾਰ ਧੂੜੀ ਸਭਹੂ = ਸਾਰਿਆਂ ਦੇ ਪੈਰਾਂ ਦੇ ਤਲੈ = ਹੇਠਾਂ ਹੁੰਦੀ ਹੈ ਅਤੇ ਤਲੈ = ਹੇਠੋਂ ਉੱਡ ਕੇ ਸਭ = ਸਾਰਿਆਂ ਦੇ ਊਪਰਿ = ਉੱਤੇ ਪੈ ਜਾਂਦੀ ਹੈ, ਇਉਂ ਜੋ ਮਨੁੱਖ ਸਭ ਦੇ ਚਰਨਾਂ ਦੀ ਧੂੜ ਹੋ ਕੇ ਰਹਿੰਦਾ ਹੈ ਭਾਵ ਅਤਿਅੰਤ ਨਿਮਰਤਾ ਦੇ ਸਹਿਤ ਰਹਿੰਦਾ ਹੈ, ਉਹ ਨਿਮਰਤਾ ਵਾਲਾ ਸਭ ਤੋਂ ਉਪਰ ਭਾਵ ਸਭ ਦਾ ਸ਼੍ਰੋਮਣੀ ਬਣ ਜਾਂਦਾ ਹੈ। ਹੇ ਪ੍ਰਭੂ ! ਇਸ ਕਰਕੇ ਮੈਨੂੰ ਵੀ ਇਹ ਦ੍ਰਿਸਟਿ = ਦ੍ਰਿਸ਼ਟੀ ਦ੍ਰਿਸਟਾਏ = ਦਿਖਾਉਣਾ ਕਰ ਭਾਵ ਨਿਮਰਤਾ ਦੇ ਸਹਿਤ ਕਰ।

## ਅਭਿਮਾਨੁ ਖੋਇ ਖੋਇ ਖੋਇ, ਖੋਈਹਉ; ਮੋਕਉ ਸਤਿਗੁਰ ਮੰਤ੍ਰ ਦ੍ਰਿੜਾਏ ॥੩॥

ਹੇ ਪ੍ਰਭੂ ! ਮੈਂ ਅਭਿਮਾਨੁ = ਹੰਕਾਰ ਦੀ ਖੋਇ = ਆਦਤ ਨੂੰ ਮਨ ਕਰਕੇ ਵੀ ਖੋਇ = ਮੇਟਣਾ ਕਰਾਂ, ਬਾਣੀ ਕਰਕੇ ਵੀ ਖੋਇ = ਗਵਾਉਣਾ ਕਰਾਂ ਅਤੇ ਸਰੀਰ ਕਰਕੇ ਵੀ ਖੋਈਹਉ = ਗਵਾਉਣਾ ਕਰਾਂ **ਵਾ:** ਜਿਹੜੀ ਹੰਕਾਰ ਆਦਿ ਵਿਕਾਰਾਂ ਦੀ ਖੋਇ = ਆਦਤ ਹੈ, ਇਹ ਸ਼ੁੱਭ ਗੁਣਾਂ ਦੇ ਖੋਇ = ਸੁਭਾਵ ਨੂੰ ਖੋਇ = ਮੇਟ ਦਿੰਦੀ ਹੈ, ਇਸ ਲਈ ਇਸਨੂੰ ਖੋਈਹਉ = ਨਵਿਰਤ ਕਰਾਂ **ਵਾ:** ਅਭਿਮਾਨ ਦੀ ਆਦਤ ਨੂੰ ਮੇਟਣਾ ਕਰਾਂ, ਅਭਿਮਾਨ ਦੀ ਆਦਤ ਨੂੰ ਮੇਟਣਾ ਕਰਾਂ, ਅਭਿਮਾਨ ਦੀ ਆਦਤ ਨੂੰ ਮੇਟਣਾ ਕਰਾਂ (ਤਿੰਨ ਵਾਰੀ ਕਹਿਣ ਤੋਂ ਨਿਸਚੇ ਅਰਥ ਹੈ)।

ਇਸ ਲਈ ਮੋਕਉ = ਮੈਨੂੰ ਸਤਿਗੁਰੂ ਜੀ ਤੇਰਾ ਨਾਮ ਰੂਪੀ ਮੰਤ੍ਰ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਵਾ ਦੇਣ ॥੩॥

## ਅਤੁਲੁ ਅਤੁਲੁ ਅਤੁਲੁ, ਨਹ ਤੁਲੀਐ; ਭਗਤਿ ਵਛਲੁ ਕਿਰਪਾਏ ॥

ਹੇ ਪ੍ਰਭੂ ! ਤੂੰ ਵੇਦਾਂ ਕਰਕੇ ਵੀ ਅਤੁਲੁ = ਤੋਲਣ, ਵਿਚਾਰਨ ਤੋਂ ਰਹਿਤ ਹੈਂ, ਸ਼ਾਸਤ੍ਰਾਂ ਕਰਕੇ ਵੀ ਅਤੁਲੁ = ਤੋਲਣ, ਵਿਚਾਰਨ ਤੋਂ ਰਹਿਤ ਹੈਂ, ਸਿੰਮ੍ਰਿਤੀਆਂ ਕਰਕੇ ਵੀ ਅਤੁਲੁ = ਤੋਲਣ ਵਿਚਾਰਨ ਤੋਂ ਰਹਿਤ ਹੈਂ ਅਤੇ ਪੁਰਾਣਾਂ ਦੇ ਗਿਆਨ ਕਰਕੇ ਵੀ ਤੁਲੀਐ = ਤੋਲਿਆ, ਵਿਚਾਰਿਆ ਨਹ = ਨਹੀਂ ਜਾ ਸਕਦਾ।

**ਅਥਵਾ** ਸਤਿਜੁਗ ਵਿਚ ਵੀ ਤੋਲਣ ਤੋਂ ਰਹਿਤ ਸੀ, ਤ੍ਰੇਤੇ ਵਿਚ ਵੀ ਤੋਲਣ ਤੋਂ ਰਹਿਤ ਸੀ, ਦੁਆਪੁਰ ਵਿਚ ਵੀ ਤੋਲਣ ਤੋਂ ਰਹਿਤ ਸੀ ਅਤੇ ਹੁਣ ਕਲਿਜੁਗ ਵਿਚ ਵੀ ਤੋਲਿਆ ਵਿਚਾਰਿਆ ਨਹੀਂ ਜਾ ਸਕਦਾ।

**ਅਥਵਾ** ਤੇਰੇ ਸਰੂਪ ਨੂੰ ਵੈਰਾਗ ਵਾਲੇ ਵੀ ਨਹੀਂ ਤੋਲ ਸਕਦੇ, ਖਟ ਸੰਪਤੀ ਤੇ ਮੋਖ ਇੱਛਾ ਵਾਲੇ ਵੀ ਨਹੀਂ ਤੋਲ ਸਕਦੇ, ਸ੍ਰਵਣ ਮੰਨਣ ਵਾਲੇ ਵੀ ਨਹੀਂ ਤੋਲ ਸਕਦੇ ਅਤੇ ਫੇਰ ਤਤ ਤ੍ਵੰ ਦੇ ਸੰਸ਼ੋਧਨ ਕਰਨ ਵਾਲਿਆਂ ਤੋਂ ਵੀ ਤੋਲਿਆ ਨਹੀਂ ਜਾ ਸਕਦਾ।

**ਅਥਵਾ** ਹੇ ਅਤੁਲ ਸਰੂਪ ਪ੍ਰਭੂ ! ਤੇਰੇ ਸਰੂਪ ਨੂੰ ਮਨ ਕਰਕੇ ਵੀ ਕੋਈ ਤੋਲ ਨਹੀਂ ਸਕਦਾ, ਬਾਣੀ ਕਰਕੇ ਵੀ ਕੋਈ ਤੋਲ ਨਹੀਂ ਸਕਦਾ ਅਤੇ ਸਰੀਰ ਕਰਕੇ ਵੀ ਤੇਰਾ ਸਰੂਪ ਤੋਲਿਆ ਨਹੀਂ ਜਾ ਸਕਦਾ।

**ਅਥਵਾ** ਤਤ ਪਦ ਦੇ ਅਰਥ ਨੂੰ ਕਹਿਣ ਵਾਲਿਆਂ ਤੋਂ ਅਤੁਲ ਹੈਂ, ਤ੍ਵੰ ਪਦ ਦੇ ਅਰਥ ਕਹਿਣ ਵਾਲਿਆਂ ਤੋਂ ਵੀ ਅਤੁੱਲ ਹੈਂ ਅਤੇ ਅਸ ਪਦ ਨੂੰ ਜਾਨਣ ਵਾਲੇ ਵੀ ਤੇਰੇ ਸਰੂਪ ਨੂੰ ਨਹੀਂ ਤੋਲ ਸਕਦੇ, ਕਿਉਂਕਿ ਉਹ ਤੇਰੇ ਸਰੂਪ ਵਿਚ ਅਭੇਦ ਹੋ ਕੇ ਅਕਹਿ ਅਵਸਥਾ ਵਿਚ ਪਹੁੰਚ ਜਾਂਦੇ ਹਨ, ਜਿਥੋਂ ਦੇ ਅਨੰਦ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।

ਹੇ ਪ੍ਰਭੂ ! ਤੂੰ ਭਗਤਿ = ਭਗਤੀ ਕਰਨ ਵਾਲਿਆਂ ਦਾ ਵਛਲੁ = ਪਿਆਰਾ ਅਤੇ ਕਿਰਪਾਏ = ਕ੍ਰਿਪਾਲੂ ਸਰੂਪ ਹੈਂ।

## ਜੋ ਜੋ ਸਰਣਿ ਪਰਿਓ ਗੁਰ ਨਾਨਕ; ਅਭੈ ਦਾਨੁ ਸੁਖ ਪਾਏ ॥੪॥੧॥੮੧॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਜੋ ਜੋ = ਜਿਹੜਾ ਜਿਹੜਾ ਮਨੁੱਖ ਵੀ ਤੇਰੀ ਸਰਣਿ = ਓਟ ਵਿਚ ਪਰਿਓ = ਪਿਆ ਹੈ, ਉਸਨੂੰ ਤੂੰ ਅਭੈ = ਨਿਰਭੈਤਾ ਦੀ ਪਦਵੀ ਦਾ ਦਾਨ ਦਿੱਤਾ ਹੈ ਅਤੇ ਉਸਨੇ ਸਾਰੇ ਸੁਖ ਪਾਏ = ਪਾ ਲਏ ਹਨ ॥੪॥੧॥੮੧॥

## ਬਿਲਾਵਲੁ ਮਹਲਾ ੫ ॥

## ਪ੍ਰਭ ਜੀ; ਤੂ ਮੇਰੇ ਪ੍ਰਾਨ ਅਧਾਰੈ ॥

ਹੇ ਪ੍ਰਭ = ਪਰਮਾਤਮਾ ਜੀ = ਜੀਉ ! ਤੂੰ ਹੀ ਮੇਰੇ ਪ੍ਰਾਨ = ਪ੍ਰਾਣਾਂ, ਜ਼ਿੰਦਗੀ ਦਾ ਅਧਾਰੈ = ਆਸਰਾ ਰੂਪ ਹੈਂ।

## ਨਮਸਕਾਰ ਡੰਡਉਤਿ ਬੰਦਨਾ; ਅਨਿਕ ਬਾਰ ਜਾਉ ਬਾਰੈ ॥੧॥ਰਹਾਉ॥

ਮੈਂ ਤੈਨੂੰ ਮਨ ਕਰਕੇ ਨਮਸਕਾਰ[੧] = ਪ੍ਰਣਾਮ ਕਰਦਾ ਹਾਂ ਅਤੇ ਸਰੀਰ ਕਰਕੇ ਡੰਡਉਤਿ = ਡੰਡੇ ਵਤ ਲੰਮਾ ਪੈ ਕੇ ਬੰਦਨਾ = ਮੱਥਾ ਟੇਕਦਾ ਹਾਂ ਅਤੇ ਅਨਿਕ = ਅਨੇਕਾਂ ਬਾਰ = ਵਾਰੀ ਤੇਰੇ ਉੱਪਰੋਂ ਬਾਰੈ = ਬਲਿਹਾਰ ਕੁਰਬਾਨ ਜਾਂਦਾ ਹਾਂ ॥੧॥ਰਹਾਉ॥

## ਊਠਤ ਬੈਠਤ ਸੋਵਤ ਜਾਗਤ; ਇਹੁ ਮਨੁ ਤੁਝਹਿ ਚਿਤਾਰੈ ॥

ਹੇ ਪ੍ਰਭੂ ! ਪ੍ਰਤੱਖ ਊਠਤ = ਉੱਠਦਿਆਂ, ਬੈਠਤ = ਬੈਠਦਿਆਂ, ਸੋਵਤ = ਸੁੱਤਿਆਂ ਅਤੇ ਜਾਗਤ = ਜਾਗਦਿਆਂ **ਵਾ:** ਸੰਸਾਰ ਵੱਲੋਂ ਊਠਤ = ਉਪਰਾਮ ਹੁੰਦਿਆਂ, ਸਮਾਧੀ ਵਿਚ ਬੈਠਤ = ਇਸਥਿਤ ਹੁੰਦਿਆਂ, ਨਿਰਵਿਕਲਪ ਸਮਾਧੀ ਵਿਚ ਸੋਵਤ = ਸੁੱਤਿਆਂ ਅਤੇ ਗਿਆਨ ਅਵਸਥਾ ਵਿਚ ਜਾਗਤ = ਜਾਗਦਿਆਂ ਹੋਇਆਂ ਇਹ ਮੇਰਾ ਮਨ ਤੁਝਹਿ = ਤੈਨੂੰ ਹੀ ਚਿਤਾਰੈ = ਚੇਤੇ ਕਰਦਾ ਰਹੇ।

## ਸੂਖ ਦੂਖ ਇਸੁ ਮਨ ਕੀ ਬਿਰਥਾ; ਤੁਝ ਹੀ ਆਗੈ ਸਾਰੈ ॥੧॥

ਹੇ ਪ੍ਰਭੂ ! ਆਪਣੇ ਇਸ ਮਨ ਕੀ = ਦੀ ਸੁਖ ਦੁਖ ਨੂੰ ਅਨੁਭਵ ਕਰਨ ਵਾਲੀ ਬਿਰਥਾ = ਪੀੜਾ ਤੁਝ = ਤੇਰੇ ਹੀ ਆਗੈ = ਸਨਮੁਖ ਸਾਰੈ = ਉਚਾਰਣ ਕਰਕੇ ਕਹਿੰਦਾ ਹਾਂ ਕਿ ਇਸ ਅਵਸਥਾ ਵਿਚ ਮਨ ਨੂੰ ਇਕ-ਰਸ ਇਸਥਿਤ ਕਰ ਦੇਵੋ ॥੧॥

## ਤੂ ਮੇਰੀ ਓਟ, ਬਲ ਬੁਧਿ ਧਨੁ ਤੁਮ ਹੀ; ਤੁਮਹਿ ਮੇਰੈ ਪਰਵਾਰੈ ॥

ਹੇ ਪ੍ਰਭੂ ! ਤੂੰ ਹੀ ਮੇਰੀ ਇਹ ਲੋਕ ਵਿਚ ਓਟ = ਟੇਕ ਹੈਂ, ਮੇਰਾ ਬਲ = ਜ਼ੋਰ, ਬੁਧਿ = ਮਤ, ਧਨ = ਦੌਲਤ ਵੀ ਤੂੰ ਹੀ ਹੈਂ ਅਤੇ ਤੁਮਹਿ = ਤੂੰ ਹੀ ਮੇਰਾ ਪਰਵਾਰੈ = ਪਰਿਵਾਰ ਹੈਂ।

**ਵਾ:** ਲੋਕ-ਪ੍ਰਲੋਕ ਵਿਚ ਤੂੰ ਹੀ ਮੇਰੀ ਓਟ ਹੈਂ, ਬਿਬੇਕ ਰੂਪੀ ਬਲ, ਆਤਮ ਵਿਸ਼ੈਣੀ ਬੁੱਧ ਨਾਮ ਰੂਪੀ ਧਨ ਵੀ ਤੂੰ ਹੀ ਹੈਂ ਅਤੇ ਦੈਵੀ ਸੰਪਦਾ ਰੂਪੀ ਪਰਿਵਾਰ ਵੀ ਤੂੰ ਹੀ ਹੈਂ।

## ਜੋ ਤੁਮ ਕਰਹੁ ਸੋਈ ਭਲ ਹਮਰੈ; ਪੇਖਿ ਨਾਨਕ ਸੁਖ ਚਰਨਾਰੈ ॥੨॥੨॥੮੨॥

ਹੇ ਪ੍ਰਭੂ ! ਜੋ = ਜਿਹੜਾ ਕੁਝ ਵੀ ਤੁਮ = ਤੁਸੀਂ ਕਰਤਬ ਕਰਹੁ = ਕਰੋ, ਸੋਈ = ਉਹੋ ਹੀ ਹਮਰੈ = ਸਾਡੇ ਤਾਈਂ ਭਲ = ਚੰਗਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਆਪ ਜੀ ਦੇ ਚਰਨਾਰੈ = ਚਰਣ ਕਮਲ ਪੇਖਿ = ਵੇਖ ਕਰਕੇ ਸਾਨੂੰ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ ॥੨॥੨॥੮੨॥

## ਬਿਲਾਵਲੁ ਮਹਲਾ ੫ ॥

## ਸੁਨੀਅਤ ਪ੍ਰਭ; ਤਉ ਸਗਲ ਉਧਾਰਨ ॥

ਹੇ ਪ੍ਰਭ = ਪਰਮਾਤਮਾ ! ਬੇਦਾਂ ਸ਼ਾਸਤ੍ਰਾਂ **ਵਾ:** ਸੰਤਾਂ ਮਹਾਤਮਾਂ ਦੁਆਰਾ ਸੁਨੀਅਤ = ਸੁਣੀਦਾ ਹੈ ਕਿ ਤਉ = ਤੂੰ ਸਗਲ = ਸਾਰੇ ਜੀਵਾਂ ਨੂੰ ਹੀ ਉਧਾਰਨ = ਪਾਰ ਕਰਨ ਵਾਲਾ ਹੈਂ।

---

੧. **ਨਮਸਕਾਰ :** ਖੜੇ ਖੜੇ ਹੀ ਦੋਵੇਂ ਹੱਥ ਜੋੜ ਕੇ ਪ੍ਰਣਾਮ ਕਰਨ ਨੂੰ ਨਮਸਕਾਰ ਕਹਿੰਦੇ ਹਨ, ੨. **ਡੰਡਉਤ :** ਡੰਡੇ ਵਤ ਲੰਮੇ ਪੈ ਕੇ ਪ੍ਰਣਾਮ ਕਰਨ ਨੂੰ ਡੰਡਉਤ ਆਖਦੇ ਹਨ, ੩. **ਬੰਦਨਾ :** ਨੇੜੇ ਜਾ ਕੇ ਅਦਬ ਸਹਿਤ ਮੱਥਾ ਟੇਕਣ ਨੂੰ ਬੰਦਨਾ ਆਖਦੇ ਹਨ, ੪. **ਅਸਟਾਂਗ ਬੰਦਨਾ :** ਧਰਤੀ ਉਪਰ ਅੱਠ ਅੰਗ (ਦੋ ਹੱਥ, ਦੋ ਪੈਰ, ਦੋ ਗੋਡੇ, ਨੱਕ ਤੇ ਮੱਥਾ) ਲਾ ਕੇ ਨਮਸਕਾਰ ਕਰਨ ਨੂੰ ਅਸਟਾਂਗ ਬੰਦਨਾ ਕਹਿੰਦੇ ਹਨ।

## ਮੋਹ ਮਗਨ ਪਤਿਤ ਸੰਗਿ ਪ੍ਰਾਨੀ; ਐਸੇ ਮਨਹਿ ਬਿਸਾਰਨ ॥੧॥ਰਹਾਉ॥

ਪ੍ਰਾਨੀ = ਪ੍ਰਾਣਾਧਾਰੀ ਜੀਵ ਮੋਹ ਦੀ ਮਗਨ = ਮਗਨਤਾ ਦੇ ਸੰਗਿ = ਨਾਲ ਪਤਿਤ = ਪਾਪੀ ਹੋ ਰਹੇ ਹਨ **ਵਾ:** ਪਾਪੀ ਪੁਰਖਾਂ ਦੀ ਕੁਸੰਗਤ ਨਾਲ ਲੱਗਣ ਕਰਕੇ ਅਸੀਂ ਮੋਹ ਵਿਚ ਮਗਨ ਹੋ ਰਹੇ ਹਾਂ, ਐਸੇ = ਅਜਿਹੇ ਸੁਭਾਅ ਦੇ ਕਾਰਨ ਅਸੀਂ ਮਨਹਿ = ਮਨ ਵਿੱਚੋਂ ਤੈਨੂੰ ਬਿਸਾਰਨ = ਭੁਲਾਈ ਬੈਠੇ ਹਾਂ ॥੧॥ਰਹਾਉ॥

## ਸੰਚਿ ਬਿਖਿਆ ਲੇ, ਗ੍ਰਾਹਜੁ ਕੀਨੀ; ਅੰਮ੍ਰਿਤੁ ਮਨ ਤੇ ਡਾਰਨ ॥

ਅਸੀਂ ਬਿਖਿਆ = ਮਾਇਆ ਸੰਚਿ = ਇਕੱਤਰ ਕਰਕੇ ਅਤੇ ਲੋਕਾਂ ਪਾਸੋਂ ਲੇ = ਲੈ-ਲੈ ਕਰਕੇ ਗ੍ਰਾਹਜੁ = ਗ੍ਰਹਿਣ ਕੀਨੀ = ਕੀਤੀ ਹੋਈ ਹੈ ਅਤੇ ਤੇਰਾ ਅੰਮ੍ਰਿਤ ਰੂਪੀ ਨਾਮ ਮਨ ਤੇ = ਤੋਂ ਪਰ੍ਹੇ ਡਾਰਨ = ਸੁੱਟਿਆ, ਤਿਆਗਿਆ ਹੋਇਆ ਹੈ।

## ਕਾਮ ਕ੍ਰੋਧ ਲੋਭ ਰਤੁ ਨਿੰਦਾ; ਸਤੁ ਸੰਤੋਖੁ ਬਿਦਾਰਨ ॥੧॥

ਹੇ ਪ੍ਰਭੂ! ਸਾਡੀ ਕਾਮ ਕ੍ਰੋਧ ਲੋਭ = ਲਾਲਚ ਤੇ ਨਿੰਦਾ = ਅਪਕੀਰਤੀ ਆਦਿ ਵਿਕਾਰਾਂ ਨਾਲ ਰਤੁ = ਪ੍ਰੀਤੀ ਹੈ ਅਤੇ ਸਤ ਸੰਤੋਖ ਆਦਿ ਸ਼ੁੱਭ ਗੁਣਾਂ ਨੂੰ ਬਿਦਾਰਨ = ਨਾਸ਼ ਕੀਤਾ ਹੋਇਆ ਹੈ ॥੧॥

## ਇਨ ਤੇ ਕਾਢਿ ਲੇਹੁ, ਮੇਰੇ ਸੁਆਮੀ; ਹਾਰਿ ਪਰੇ ਤੁਮ੍ ਸਾਰਨ ॥

ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਮੈਨੂੰ ਇਨ = ਇਨ੍ਹਾਂ ਵਿਕਾਰਾਂ ਦੇ ਬੰਦੀਖ਼ਾਨੇ ਤੇ = ਤੋਂ ਬਾਹਰ ਕਾਢਿ = ਕੱਢ ਲੇਹੁ = ਲਵੋ, ਅਸੀਂ ਸਭ ਪਾਸਿਆਂ ਤੋਂ ਹਾਰ ਕਰਕੇ ਤੁਮ੍ = ਤੇਰੀ ਸਾਰਨ = ਸ਼ਰਣ ਵਿਚ ਪਰੇ = ਪਏ ਹਾਂ।

## ਨਾਨਕ ਕੀ ਬੇਨੰਤੀ ਪ੍ਰਭ ਪਹਿ; ਸਾਧਸੰਗਿ ਰੰਕ ਤਾਰਨ ॥੨॥੩॥੮੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭ = ਪ੍ਰਭੂ ! ਸਾਡੇ ਜਨਾਂ ਕੀ = ਦੀ ਤੇਰੇ ਪਹਿ = ਪਾਸ ਬੇਨੰਤੀ = ਅਰਜ਼ੋਈ ਹੈ ਕਿ ਤੂੰ ਮੈਨੂੰ ਨਾਮ ਰੂਪੀ ਧਨ ਤੋਂ ਹੀਣੇ ਰੰਕ = ਕੰਗਾਲ ਨੂੰ ਆਪਣੀ ਸਾਧਸੰਗਤ ਦੁਆਰਾ ਸੰਸਾਰ-ਸਮੁੰਦ੍ਰ ਤੋਂ ਤਾਰਨ = ਪਾਰ ਕਰਨਾ ਕਰ ॥੨॥੩॥੮੩॥

## ਬਿਲਾਵਲੁ ਮਹਲਾ ੫ ॥
## ਸੰਤਨ ਕੈ ਸੁਨੀਅਤ; ਪ੍ਰਭ ਕੀ ਬਾਤ ॥

ਹੇ ਭਾਈ ! ਸੰਤਨ = ਸ਼ਾਂਤ ਚਿੱਤ ਮਹਾਤਮਾਂ ਜਨਾਂ ਕੈ = ਦੇ ਪਾਸੋਂ ਪ੍ਰਭ = ਪਰਮੇਸ਼ਰ ਕੀ = ਦੀ ਬਾਤ = ਗੱਲ ਸੁਨੀਅਤ = ਸੁਣੀਦੀ ਹੈ।

## ਕਥਾ ਕੀਰਤਨੁ, ਆਨੰਦ ਮੰਗਲ ਧੁਨਿ; ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ਰਹਾਉ॥

ਸੰਤਾਂ ਦੀ ਸੰਗਤ ਵਿਚ ਕਥਾ ਕੀਰਤਨ ਦੀ ਆਨੰਦ ਤੋਂ ਮੰਗਲਦਾਇਕ ਧੁਨਿ = ਅਵਾਜ਼ **ਵਾ:** ਮੰਗਲ = ਖ਼ੁਸ਼ੀਆਂ ਵਾਲੀ ਧੁਨੀ ਦਿਨਸੁ = ਦਿਨ ਅਰੁ = ਅਤੇ ਰਾਤਿ = ਰਾਤ੍ਰੀ ਵਿਚ ਪੂਰਿ = ਪੂਰਨ ਹੋ ਰਹੀ ਹੈ ॥੧॥ਰਹਾਉ॥

## ਕਰਿ ਕਿਰਪਾ, ਅਪਨੇ ਪ੍ਰਭਿ ਕੀਨੇ; ਨਾਮ ਅਪੁਨੇ ਕੀ, ਕੀਨੀ ਦਾਤਿ ॥

ਹੇ ਭਾਈ ! ਪ੍ਰਭੂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਉਹ ਸੰਤ ਜਨ ਅਪਨੇ = ਆਪ

ਦੇ ਦਾਸ ਬਣਾਉਣਾ ਕੀਨੇ = ਕੀਤੇ ਹਨ ਅਤੇ ਉਨ੍ਹਾਂ ਨੂੰ ਅਪੁਨੇ = ਆਪ ਦੇ ਨਾਮ ਕੀ = ਦੀ ਦਾਤ ਦੇਣਾ ਕੀਨੀ੍ = ਕੀਤੀ ਹੈ।

## ਆਠ ਪਹਰ ਗੁਨ ਗਾਵਤ ਪ੍ਰਭ ਕੇ; ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥

ਉਹ ਸੰਤ ਜਨ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਪ੍ਰਭ = ਪਰਮਾਤਮਾ ਕੇ = ਦੇ ਗੁਣ ਗਾਵਤ = ਗਾਉਂਦੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਇਸ ਤਨ = ਸਰੀਰ ਤੇ = ਤੋਂ ਕਾਮ ਕ੍ਰੋਧ ਆਦਿ ਵਿਕਾਰ ਨਾਸ਼ ਹੋ ਜਾਤ = ਜਾਂਦੇ ਹਨ ॥੧॥

[ਅੰਗ ੮੨੧]

## ਤ੍ਰਿਪਤਿ ਅਘਾਏ, ਪੇਖਿ ਪ੍ਰਭ ਦਰਸਨੁ; ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥

ਉਹ ਸੰਤ ਜਨ ਪ੍ਰਭ = ਪਰਮਾਤਮਾ ਦੇ ਦਰਸਨੁ = ਦੀਦਾਰ ਕਰਕੇ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤਿ = ਰੱਜ ਗਏ ਹਨ ਅਤੇ ਪ੍ਰਲੋਕ ਸਵਰਗ ਆਦਿ ਦੇ ਪਦਾਰਥਾਂ ਵੱਲੋਂ ਵੀ ਅਘਾਏ = ਰੱਜ ਗਏ ਹਨ **ਵਾ:** ਆਤਮ ਤ੍ਰਿਪਤੀ ਕਰਕੇ ਰੱਜ ਗਏ ਹਨ ਅਤੇ ਹਰਿ = ਪਰਮਾਤਮਾ ਦਾ ਨਾਮ ਅੰਮ੍ਰਿਤ ਰੂਪੀ ਭੋਜਨ ਰਸੁ = ਪ੍ਰੇਮ ਨਾਲ ਖਾਤ = ਖਾਂਦੇ ਹਨ **ਵਾ:** ਹਰੀ ਦਾ ਅੰਮ੍ਰਿਤ ਰਸ ਨਾਲ ਭਰਿਆ ਹੋਇਆ ਬ੍ਰਹਮਾਨੰਦ ਰੂਪੀ ਭੋਜਨ ਖਾਂਦੇ ਹਨ।

## ਚਰਨ ਸਰਨ ਨਾਨਕ ਪ੍ਰਭ ਤੇਰੀ; ਕਰਿ ਕਿਰਪਾ ਸੰਤਸੰਗਿ ਮਿਲਾਤ ॥੨॥੪॥੮੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮਾਤਮਾ ! ਅਸੀਂ ਤੇਰੇ ਚਰਣਾਂ ਦੀ ਸਰਨ = ਓਟ ਵਿਚ ਪਏ ਹਾਂ, ਤੂੰ ਕਿਰਪਾ = ਮਿਹਰ ਕਰਿ = ਕਰਕੇ ਆਪਣੇ ਐਸੇ ਸੰਤਸੰਗਿ = ਸੰਤ ਜਨਾਂ ਦੀ ਸੰਗਤ ਵਿਚ ਮਿਲਾਤ = ਮਿਲਾਉਣਾ ਕਰ ॥੨॥੪॥੮੪॥

## ਬਿਲਾਵਲੁ ਮਹਲਾ ੫ ॥
## ਰਾਖਿ ਲੀਏ; ਅਪਨੇ ਜਨ ਆਪ ॥

ਹੇ ਭਾਈ ! ਅਪਨੇ = ਆਪ ਦੇ ਜਨ = ਸੇਵਕ ਪ੍ਰਭੂ ਨੇ ਆਪ ਹੀ ਕਿਰਪਾ ਕਰਕੇ ਵਿਕਾਰਾਂ ਆਦਿ ਤੋਂ ਬਚਾ ਕੇ ਰਾਖਿ = ਰੱਖ ਲੀਏ = ਲਏ ਹਨ।

## ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ;
## ਬਿਨਸਿ ਗਏ ਸਭ ਸੋਗ ਸੰਤਾਪ ॥੧॥ਰਹਾਉ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਨੇ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਉਨ੍ਹਾਂ ਸੇਵਕਾਂ ਨੂੰ ਆਪਣਾ ਨਾਮ ਦੀਨੋ = ਦੇਣਾ ਕੀਤਾ ਹੈ, ਜਿਸ ਨਾਮ ਦੇ ਪ੍ਰਤਾਪ ਕਰਕੇ ਉਨ੍ਹਾਂ ਸੇਵਕਾਂ ਦੇ ਸਭ = ਸਾਰੇ ਵਿਛੋੜੇ ਆਦਿ ਦੇ ਸੋਗ = ਗ਼ਮ ਅਤੇ ਸੰਤਾਪ = ਭਲੀ ਪ੍ਰਕਾਰ ਦੇ ਲੱਗਣ ਵਾਲੇ ਤਾਪ **ਵਾ:** ਸੰਤਾਪ = ਦੁੱਖ ਬਿਨਸਿ = ਨਾਸ਼ ਹੋ ਗਏ ਹਨ ॥੧॥ਰਹਾਉ॥

## ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ; ਰਾਗ ਰਤਨ ਰਸਨਾ ਆਲਾਪ ॥

ਹੇ ਹਰਿ = ਪਰਮਾਤਮਾ ਦੇ ਜਨ = ਸੇਵਕੋ ! ਗੋਵਿੰਦ = ਪਰਮਾਤਮਾ ਦੇ ਗੁਣਾਂ ਨੂੰ ਗਾਵਹੁ = ਗਾਉਣਾ ਕਰੋ

ਅਤੇ ਰਾਗਾਂ ਤੇ ਉਨ੍ਹਾਂ ਦੇ ਰਤਨ = ਪੁੱਤਰਾਂ ਨੂੰ ਆਪਣੀ ਰਸਨਾ = ਜੀਭਾ ਦੁਆਰਾ ਆਲਾਪ = ਉਚਾਰਣਾ ਕਰੋ **ਵਾ:** ਰਾਗ = ਪ੍ਰੇਮ, ਰਤਨ = ਵੈਰਾਗ ਅਤੇ ਪ੍ਰੀਤ ਰੂਪੀ ਰਸਨਾ = ਜੀਭਾ ਦੇ ਨਾਲ ਗੋਵਿੰਦ ਦੇ ਗੁਣ ਉਚਾਰਣ ਕਰੋ।

## ਕੋਟਿ ਜਨਮ ਕੀ ਤ੍ਰਿਸਨਾ ਨਿਵਾਰੀ; ਰਾਮ ਰਸਾਇਣਿ ਆਤਮ ਧ੍ਰਾਪ ॥੧॥

ਜਿਸ ਨੇ ਗੁਣ ਉਚਾਰਣ ਕੀਤੇ ਹਨ, ਉਸਦੀ ਕੋਟਿ = ਕ੍ਰੋੜਾਂ ਜਨਮਾਂ ਕੀ = ਦੀ ਮਾਇਆ ਆਦਿ ਦੀ ਤ੍ਰਿਸਨਾ = ਪ੍ਰਬਲ ਇੱਛਾ ਨਿਵਾਰੀ = ਨਵਿਰਤ ਹੋ ਗਈ ਹੈ ਅਤੇ ਰਸਾਇਣਿ = ਰਸਾਂ ਦੇ ਘਰ ਰਾਮ = ਪਰਮਾਤਮਾ ਦੇ ਨਾਮ ਨੂੰ ਜਪ ਕੇ ਉਸਦਾ ਆਤਮ = ਮਨ ਧ੍ਰਾਪ = ਰੱਜ ਗਿਆ ਹੈ ॥੧॥

## ਚਰਣ ਗਹੇ ਸਰਣਿ ਸੁਖਦਾਤੇ; ਗੁਰ ਕੈ ਬਚਨਿ ਜਪੇ ਹਰਿ ਜਾਪ ॥

ਇਸੇ ਕਰਕੇ ਅਸੀਂ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਪ੍ਰਭੂ ਦੇ ਚਰਨਾਂ ਦੀ ਸਰਣਿ = ਓਟ ਨੂੰ ਗਹੇ = ਗ੍ਰਹਿਣ ਕੀਤਾ ਹੈ ਅਤੇ ਗੁਰਾਂ ਕੈ = ਦੇ ਬਚਨਿ = ਉਪਦੇਸ਼ ਕਰਕੇ ਹਰਿ = ਪਰਮਾਤਮਾ ਦੇ ਜਾਪ ਨੂੰ ਜਪੇ = ਜਪਨਾ ਕੀਤਾ ਹੈ।

## ਸਾਗਰ ਤਰੇ ਭਰਮ ਭੈ ਬਿਨਸੇ; ਕਹੁ ਨਾਨਕ ਠਾਕੁਰ ਪਰਤਾਪ ॥੨॥੫॥੮੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਠਾਕੁਰ = ਮਾਲਕ ਪ੍ਰਭੂ ਦੇ ਪਰਤਾਪ ਕਰਕੇ ਸਾਡੇ ਭਰਮ ਤੇ ਭੈ = ਡਰ ਆਦਿ ਬਿਨਸੇ = ਨਾਸ਼ ਹੋ ਗਏ ਹਨ ਅਤੇ ਅਸੀਂ ਸੰਸਾਰ ਰੂਪੀ ਸਾਗਰ = ਸਮੁੰਦ੍ਰ ਤੋਂ ਤਰੇ = ਤਰ ਗਏ ਹਾਂ ॥੨॥੫॥੮੫॥

## ਬਿਲਾਵਲੁ ਮਹਲਾ ੫ ॥

**ਉਥਾਨਕਾ :** ਜਿਸ ਸਮੇਂ ਬਾਲ ਹਰਿਗੋਬਿੰਦ ਜੀ ਦਾ ਬੁਖ਼ਾਰ ਉਤਰ ਗਿਆ ਸੀ, ਤਦੋਂ ਸਿੱਖ ਸੰਗਤਾਂ ਦੇ ਪੁੱਛਣ ਤੋਂ ਸਤਿਗੁਰਾਂ ਨੇ ਸੋਰਠਿ, ਬਿਲਾਵਲੁ ਆਦਿ ਰਾਗਾਂ ਵਿਚ ਸ਼ੁਕਰਾਨੇ ਵਜੋਂ ਅਨੇਕਾਂ ਸ਼ਬਦ ਉਚਾਰਨ ਕੀਤੇ ਸਨ, ਉਨ੍ਹਾਂ ਵਿੱਚੋਂ ਹੀ ਇਕ ਇਹ ਸ਼ਬਦ ਆ ਰਿਹਾ ਹੈ।

## ਤਾਪੁ ਲਾਹਿਆ; ਗੁਰ ਸਿਰਜਨਹਾਰਿ ॥

ਸਿਰਜਨਹਾਰਿ = ਰਚਨਹਾਰ ਪ੍ਰਭੂ ਦੇ ਸਰੂਪ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਨੇ ਬਾਲ ਹਰਿਗੋਬਿੰਦ ਦਾ ਤਾਪੁ = ਬੁਖ਼ਾਰ ਲਾਹਿਆ = ਉਤਾਰ ਦਿੱਤਾ ਹੈ।

**ਅਥਵਾ** ਗਿਆਨ ਆਦਿ ਗੁਣਾਂ ਨੂੰ ਸਿਰਜਨ ਵਾਲੇ ਸਤਿਗੁਰਾਂ ਨੇ ਸਿੱਖਾਂ ਦੇ ਅੰਦਰੋਂ ਆਧੀ ਬਿਆਧੀ, ਉਪਾਧੀ ਆਦਿ ਤਾਪ ਉਤਾਰ ਦਿੱਤੇ ਹਨ।

## ਸਤਿਗੁਰ ਅਪਨੇ ਕਉ ਬਲਿ ਜਾਈ; ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ਰਹਾਉ॥

ਹੇ ਭਾਈ ! ਅਸੀਂ ਅਪਨੇ = ਆਪ ਦੇ ਪੂਜਨੀਕ ਸਤਿਗੁਰਾਂ ਕਉ = ਦੇ ਉੱਪਰੋਂ ਬਲਿ = ਬਲਿਹਾਰ, ਕੁਰਬਾਨ ਜਾਈ = ਜਾਂਦੇ ਹਾਂ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਸਾਰੈ = ਸੰਪੂਰਨ ਸੰਸਾਰਿ = ਜਗਤ ਵਿਚ ਸਾਡੀ ਪੈਜ = ਇੱਜ਼ਤ ਰਖੀ = ਰੱਖਣਾ ਕੀਤੀ ਹੈ **ਵਾ:** ਸਾਰੇ ਸੰਸਾਰ ਵਿਚ ਆਪਣੇ ਸੇਵਕਾਂ ਦੀ ਪੈਜ = ਪ੍ਰਤੱਗਿਆ ਰੱਖਣਾ ਕੀਤੀ ਹੈ ॥੧॥ਰਹਾਉ॥

## ਕਰੁ ਮਸਤਕਿ ਧਾਰਿ; ਬਾਲਿਕੁ ਰਖਿ ਲੀਨੋ ॥

ਮਸਤਕਿ = ਮੱਥੇ ਉਪਰ ਆਪਣਾ ਕਿਰਪਾ ਰੂਪੀ ਕਰੁ = ਹੱਥ ਧਾਰਿ = ਰੱਖ ਕੇ ਬਾਲ ਹਰਿਗੋਬਿੰਦ ਨੂੰ ਤਾਪ ਆਦਿ ਤੋਂ **ਵਾ:** ਜਗਿਆਸੂ ਜਨਾਂ ਨੂੰ ਵਿਕਾਰਾਂ ਆਦਿ ਤੋਂ ਬਚਾ ਕੇ ਰੱਖ ਲੀਨੋ = ਲਿਆ ਹੈ।

## ਪ੍ਰਭਿ ਅੰਮ੍ਰਿਤ ਨਾਮੁ; ਮਹਾਰਸੁ ਦੀਨੋ੍ ॥੧॥

ਪ੍ਰਭਿ = ਪਰਮਾਤਮਾ **ਵਾ:** ਪ੍ਰਭਿ = ਸਮਰੱਥ ਗੁਰਾਂ ਨੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰੂਪੀ ਮਹਾਰਸੁ = ਬ੍ਰਹਮਾਨੰਦ ਦੀਨੋ੍ = ਦੇਣਾ ਕੀਤਾ ਹੈ ॥੧॥

## ਦਾਸ ਕੀ ਲਾਜ ਰਖੈ; ਮਿਹਰਵਾਨੁ ॥

ਮਿਹਰਵਾਨੁ = ਮਿਹਰਵਾਨੀ ਕਰਨ ਵਾਲਾ ਪ੍ਰਭੂ, ਗੁਰੂ ਆਪਣੇ ਦਾਸ = ਸੇਵਕਾਂ ਕੀ = ਦੀ ਲਾਜ = ਲੱਜਿਆ, ਇੱਜ਼ਤ ਆਪ ਰਖੈ = ਰੱਖਦਾ ਹੈ।

## ਗੁਰੁ ਨਾਨਕੁ ਬੋਲੈ; ਦਰਗਹ ਪਰਵਾਨੁ ॥੨॥੬॥੮੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਜੋ ਵੀ ਬੋਲੈ = ਬਚਨ ਕਰਦੇ ਹਨ, ਉਹ ਪਰਮਾਤਮਾ ਦੀ ਦਰਗਾਹ ਵਿਚ ਪਰਵਾਨੁ = ਪ੍ਰਵਾਨਨੀਕ ਹੁੰਦਾ ਹੈ **ਵਾ:** ਜੋ ਵੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਬੋਲੇਗਾ ਭਾਵ ਗੁਰਬਾਣੀ ਨੂੰ ਪੜ੍ਹੇ, ਵਿਚਾਰੇਗਾ, ਉਹ ਦਰਗਾਹ ਵਿਚ ਪ੍ਰਵਾਨਨੀਕ ਹੋਵੇਗਾ ॥੨॥੬॥੮੬॥

## ਰਾਗੁ ਬਿਲਾਵਲੁ, ਮਹਲਾ ੫, ਚਉਪਦੇ ਦੁਪਦੇ, ਘਰੁ ੭

## ੧ਓ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੭ = ਸੱਤਵੇਂ ਸੁਰਤਾਲ ਅੰਦਰ ਚਉਪਦੇ = ਚਾਰ-ਚਾਰ ਪਦਿਆਂ ਵਾਲੇ ਅਤੇ ਦੁਪਦੇ = ਦੋ-ਦੋ ਪਦਿਆਂ ਵਾਲੇ ਸ਼ਬਦ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਤਿਗੁਰ ਸਬਦਿ; ਉਜਾਰੋ ਦੀਪਾ ॥

ਸਤਿਗੁਰੂ ਸਾਹਿਬ ਜੀ ਦਾ ਸਬਦਿ = ਉਪਦੇਸ਼ ਦੀਪਾ = ਦੀਵੇ ਵਤ ਉਜਾਰੋ = ਪ੍ਰਕਾਸ਼ ਕਰਨ ਵਾਲਾ ਹੈ **ਵਾ:** ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜਿਸ ਦੇ ਅੰਦਰ ਗਿਆਨ ਰੂਪੀ ਦੀਪਾ = ਦੀਵੇ ਦਾ ਉਜਾਰੋ = ਚਾਨਣਾ ਹੋਇਆ ਹੈ।

## ਬਿਨਸਿਓ ਅੰਧਕਾਰ ਤਿਹ ਮੰਦਰਿ; ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ਰਹਾਉ॥

ਤਿਹ = ਤਿਸ ਦੇ ਹਿਰਦੇ ਰੂਪੀ ਮੰਦਰ ਵਿੱਚੋਂ ਅਗਿਆਨ ਦਾ ਅੰਧਕਾਰ = ਹਨੇਰਾ ਬਿਨਸਿਓ = ਨਾਸ਼ ਹੋ ਗਿਆ ਹੈ ਅਤੇ ਉਸਦੀ ਬੁੱਧ, ਗੁਣਾਂ ਰੂਪੀ, ਭਗਤੀ **ਵਾ:** ਆਤਮ ਵਸਤੂ ਰੂਪੀ ਅਨੂਪਾ = ਉਪਮਾ ਤੋਂ ਰਹਿਤ ਰਤਨਾਂ ਦੀ ਕੋਠੜੀ ਖੁਲ੍ਹੀ = ਖੁੱਲ੍ਹ ਗਈ ਹੈ ॥੧॥ਰਹਾਉ॥

## ਬਿਸਮਨ ਬਿਸਮ ਭਏ, ਜਉ ਪੇਖਿਓ; ਕਹਨੁ ਨ ਜਾਇ ਵਡਿਆਈ ॥

ਜਿਉ = ਜਦੋਂ ਪਰਮਾਤਮਾ, ਗੁਰਾਂ ਦੇ ਦਰਸ਼ਨਾਂ ਨੂੰ **ਵਾ:** ਗਿਆਨ ਦੇ ਚਾਨਣੇ ਨੂੰ ਪੇਖਿਓ = ਵੇਖਣਾ ਕੀਤਾ, ਤਦੋਂ ਅਸੀਂ ਬਿਸਮਨ ਬਿਸਮ = ਅਸਚਰਜ ਤੋਂ ਅਸਚਰਜ ਰੂਪ ਹੋ ਗਏ ਹਾਂ **ਵਾ:** ਜਦੋਂ (ਬਿਸ + ਮਨ) ਮਨ ਬਿਸ = ਵਿਸ਼ਿਆਂ ਵੱਲੋਂ ਬਿਸਮ ਭਏ = ਉੱਕ, ਥੱਕ ਗਿਆ ਤਦੋਂ ਹਰੀ ਨੂੰ ਵੇਖਣਾ ਕੀਤਾ, ਤਿਸ ਹਰੀ ਦੀ ਵਡਿਆਈ = ਸ਼ੋਭਾ ਕਹਨੁ = ਕਥਨ ਨਹੀਂ ਕੀਤੀ ਜਾਇ = ਜਾ ਸਕਦੀ।

## ਮਗਨ ਭਏ ਊਹਾ ਸੰਗਿ ਮਾਤੇ; ਓਤਿ ਪੋਤਿ ਲਪਟਾਈ ॥੧॥

ਊਹਾ = ਉਸ ਹਰੀ ਦੇ ਨਾਮ ਸੰਗਿ = ਨਾਲ ਮਾਤੇ = ਮਸਤ ਹੋ ਕਰਕੇ ਮਗਨ = ਅਨੰਦਿਤ, ਖ਼ੁਸ਼ ਭਏ = ਹੋਏ ਹਾਂ ਅਤੇ ਓਤਿ ਪੋਤਿ = ਤਾਣੇ ਪੇਟੇ ਵਤ ਉਸ ਨਾਲ ਲਪਟਾਈ = ਲਪਟੇ ਹਾਂ ਭਾਵ ਪ੍ਰਭੂ ਨੇ ਸਾਨੂੰ ਆਪਣੀ ਗਲਵੱਕੜੀ ਵਿਚ ਲਿਆ ਹੈ ਅਤੇ ਅਸੀਂ ਉਸਨੂੰ ਆਪਣੀ ਗਲਵੱਕੜੀ ਵਿਚ ਲਿਆ ਹੈ ॥੧॥

## ਆਲ ਜਾਲ ਨਹੀ ਕਛੂ ਜੰਜਾਰਾ; ਅਹੰਬੁਧਿ ਨਹੀ ਭੋਰਾ ॥

ਹੁਣ ਆਲ = ਘਰ ਦੇ ਜਾਲ = ਸਮੂਹ ਜੰਜਾਰਾ = ਬੰਧਨ ਆਦਿ ਕਛੂ = ਕੁਝ ਨਹੀਂ ਲੱਗਦੇ **ਵਾ:** ਸਰੀਰ, ਸੰਸਾਰ ਰੂਪੀ ਘਰ ਦੇ ਵਿਚ ਜਾਲ = ਜਾਲਣ ਵਾਲੀ ਤ੍ਰਿਸ਼ਨਾ ਆਦਿ ਦੇ ਕੁਝ ਵੀ ਬੰਧਨ ਨਹੀਂ ਲੱਗਦੇ ਅਤੇ ਅਹੰਬੁਧਿ = ਹੰਕਾਰ ਵਾਲੀ ਬੁੱਧ ਭੋਰਾ = ਰੰਚਕ ਮਾਤ੍ਰ ਵੀ ਨਹੀਂ ਰਹੀ **ਵਾ:** ਹੰਕਾਰ ਵਾਲੀ ਬੁੱਧੀ ਨਹੀਂ ਰਹੀ ਕਿਉਂਕਿ ਅੰਦਰ ਗਿਆਨ ਦਾ ਭੋਰਾ = ਸਵੇਰਾ, ਪ੍ਰਕਾਸ਼ ਹੋ ਆਇਆ ਹੈ।

## ਊਚਨ ਊਚਾ, ਬੀਚੁ ਨ ਖੀਚਾ; ਹਉ ਤੇਰਾ, ਤੂੰ ਮੋਰਾ ॥੨॥

ਹੁਣ ਤਾਂ ਐਸੀ ਦ੍ਰਿਸ਼ਟੀ ਹੋ ਆਈ ਹੈ ਕਿ ਹੇ ਪ੍ਰਭੂ ! ਤੂੰ ਊਚਨ = ਉੱਚੇ ਬ੍ਰਹਮਾ ਆਦਿਕਾਂ ਤੋਂ ਵੀ ਊਚਾ = ਉੱਚਾ, ਸ੍ਰੇਸ਼ਟ ਹੈਂ। ਮੇਰੇ ਅਤੇ ਤੇਰੇ ਵਿਚ ਦ੍ਵੈਤ ਆਦਿ ਦਾ ਕੋਈ ਬੀਚੁ = ਪਰਦਾ ਨਹੀਂ ਖੀਚਾ = ਖਿੱਚਿਆ ਹੋਇਆ ਰਿਹਾ **ਵਾ:** ਕਿਸੇ ਦੇਵੀ ਦੇਵਤੇ ਆਦਿ ਦੀ ਬੀਚੁ = ਵਿਚੋਲਗੀ ਦੀ ਖਿੱਚ ਨਹੀਂ ਰਹਿ ਗਈ, ਹਉ = ਮੈਂ ਤੇਰਾ ਦਾਸ ਅਤੇ ਤੂੰ ਮੋਰਾ = ਮੇਰਾ ਸੁਆਮੀ ਹੈਂ **ਵਾ:** ਮੈਂ ਤੇਰਾ ਤੇ ਤੂੰ ਮੇਰਾ ਸਰੂਪ ਹੈਂ, ਇਉਂ ਏਕਤਾ ਹੋ ਗਈ ਹੈ ॥੨॥

## ਏਕੰਕਾਰੁ ਏਕੁ ਪਾਸਾਰਾ; ਏਕੈ ਅਪਰ ਅਪਾਰਾ ॥

ਏਕੰਕਾਰੁ = ਅਦੁੱਤੀ ਪ੍ਰਭੂ ਦਾ ਹੀ ਏਕੁ = ਇਕ ਇਹ ਸੰਸਾਰ ਰੂਪੀ ਪਸਾਰਾ ਕੀਤਾ ਹੋਇਆ ਹੈ ਅਤੇ ਏਕੈ = ਇਕ ਆਪ ਹੀ ਅਪਰ ਅਪਾਰਾ = ਬੇਅੰਤ ਤੋਂ ਬੇਅੰਤ ਰੂਪ ਹੋ ਕੇ ਇਸ ਪਸਾਰੇ ਵਿਚ ਵਿਆਪਕ ਹੋ ਰਿਹਾ ਹੈ **ਵਾ:** ਪ੍ਰਕਿਰਤੀ ਅਪਰ = ਉਰ੍ਹੇ ਹੈ ਅਤੇ ਉਹ ਆਪ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

## ਏਕੁ ਬਿਸਥੀਰਨੁ, ਏਕੁ ਸੰਪੂਰਨੁ; ਏਕੈ ਪ੍ਰਾਨ ਅਧਾਰਾ ॥੩॥

ਏਕੁ = ਅਦੁੱਤੀ ਪ੍ਰਭੂ ਹੀ ਸਾਰੇ ਬਿਸਥੀਰਨੁ = ਫੈਲਿਆ ਹੋਇਆ ਹੈ, ਏਕੁ = ਇਕ ਚੇਤਨ ਪ੍ਰਭੂ ਹੀ ਸੰਪੂਰਨੁ = ਸਭ ਸਰੂਪ ਹੋਇਆ ਫਿਰਦਾ ਹੈ ਭਾਵ ਸਾਰਿਆ ਵਿਚ ਵਿਆਪਕ ਹੋ ਰਿਹਾ ਹੈ ਅਤੇ ਏਕੈ = ਇਕ ਪ੍ਰਭੂ ਹੀ ਸਭ ਦੇ ਪ੍ਰਾਨ = ਸ੍ਵਾਸਾਂ, ਜ਼ਿੰਦਗੀ ਦਾ ਅਧਾਰਾ = ਆਸਰਾ ਹੈ ॥੩॥

## ਨਿਰਮਲ ਨਿਰਮਲ, ਸੂਚਾ ਸੂਚੋ; ਸੂਚਾ ਸੂਚੋ ਸੂਚਾ ॥

ਨਿਰਮਲ ਨਿਰਮਲ = ਉੱਜਲ ਤੋਂ ਉੱਜਲ ਸਰੂਪ ਹਰੀ ਸਤਿਜੁਗ ਵਿਚ ਵੀ ਸੂਚਾ ਸੂਚੋ = ਸੁੱਚਿਆਂ ਤੋਂ

ਸੁੱਚਾ ਸੀ, ਤ੍ਰੇਤੇ ਵਿਚ ਵੀ ਸੂਚਾ = ਸੁੱਚਾ ਸੀ, ਦੁਆਪਰ ਵਿਚ ਵੀ ਸੂਚੋ = ਸੁੱਚਾ ਸੀ ਅਤੇ ਕਲਜੁਗ ਵਿਚ ਵੀ ਸੂਚਾ = ਸੁੱਚਾ, ਪਵਿੱਤਰ ਸਰੂਪ ਹੈ।

**ਅਥਵਾ** ਨਿਰਮਲ = ਉੱਜਲ ਸਰੂਪ ਸਤਿਗੁਰਾਂ ਦੁਆਰਾ ਨਿਰਮਲ = ਉੱਜਲ ਨਾਮ ਨੂੰ ਪ੍ਰਾਪਤ ਕਰਕੇ ਅਸੀਂ ਸੂਚਾ = ਪਵਿੱਤਰ ਹਿਰਦੇ ਵਾਲੇ ਹੋਏ ਹਾਂ, ਹਿਰਦੇ ਦੇ ਪਵਿੱਤਰ ਹੋਣ ਕਰਕੇ ਸੂਚੋ = ਪਵਿੱਤਰ ਦੈਵੀ ਗੁਣ ਅੰਦਰ ਪ੍ਰਵੇਸ਼ ਹੋ ਗਏ, ਤਦੋਂ ਸੂਚਾ ਸੂਚੋ = ਪਵਿੱਤਰ ਤੋਂ ਪਵਿੱਤਰ ਸਰੂਪ ਹਰੀ ਦੀ ਸਿਖਿਆਤਤਾ ਹੋ ਗਈ। ਇਉਂ ਅਸੀਂ ਸੂਚਾ = ਪਵਿੱਤਰ ਜੀਵਨ ਵਾਲੇ ਹੋ ਗਏ ਹਾਂ।

**ਅਥਵਾ** ਉੱਜਲ ਸਰੂਪ ਸਤਿਗੁਰਾਂ ਦੇ ਉੱਜਲ ਉਪਦੇਸ਼ ਨੂੰ ਜਿਨ੍ਹਾਂ ਨੇ ਸੁੱਚੇ ਹਿਰਦੇ ਨਾਲ ਜਪਿਆ ਹੈ, ਉਨ੍ਹਾਂ ਦੇ ਮਨ ਵੀ ਸੁੱਚੇ ਹੋ ਗਏ ਹਨ, ਉਹ ਬਾਣੀ ਕਰਕੇ ਵੀ ਸੁੱਚੇ ਹੋ ਗਏ ਹਨ, ਸਰੀਰ ਕਰਕੇ ਵੀ ਸੁੱਚੇ ਹੋ ਗਏ ਹਨ ਅਤੇ ਉਹ ਪਵਿੱਤਰ ਸਰੂਪ ਦੀ ਪ੍ਰਾਪਤੀ ਵਾਲੇ ਹੋ ਗਏ ਹਨ।

## ਅੰਤ ਨ ਅੰਤਾ, ਸਦਾ ਬੇਅੰਤਾ; ਕਹੁ ਨਾਨਕ, ਊਚੋ ਊਚਾ ॥੪॥੧॥੮੭॥

ਉਸ ਹਰੀ ਦਾ ਅੰਤ = ਅਖ਼ੀਰ ਲੱਭਣ ਵਾਲਾ ਅੰਤਾ = ਅਖ਼ੀਰ ਨਹੀਂ ਪਾ ਸਕਦਾ **ਵਾ:** ਹਰੀ ਦਾ ਅੰਤ ਨਹੀਂ ਪਾ ਸਕੀਦਾ, ਅੰਤ ਪਾਉਣ ਵਾਲੇ ਦਾ ਹੀ ਅੰਤ ਹੋ ਜਾਂਦਾ ਹੈ, ਉਹ ਹਰੀ ਸਦਾ = ਹਮੇਸ਼ਾਂ ਬੇਅੰਤਾ = ਅੰਤ ਤੋਂ ਰਹਿਤ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭੂ ਊਚੋ = ਉੱਚੇ ਬ੍ਰਹਮਾ ਆਦਿਕਾਂ ਤੋਂ ਵੀ ਊਚਾ = ਉੱਚਾ, ਵੱਡਾ ਹੈ ॥੪॥੧॥੮੭॥

## ਬਿਲਾਵਲੁ ਮਹਲਾ ੫ ॥
## ਬਿਨੁ ਹਰਿ; ਕਾਮਿ ਨ ਆਵਤ ਹੇ ॥

ਹੇ ਭਾਈ! ਹਰਿ = ਪਰਮਾਤਮਾ ਦੇ ਨਾਮ ਤੋਂ ਬਿਨੁ = ਬਗ਼ੈਰ ਲੋਕ-ਪ੍ਰਲੋਕ ਵਿਚ ਕੋਈ ਪਦਾਰਥ ਵੀ ਕਾਮਿ = ਕੰਮ ਨਹੀਂ ਆਵਤ = ਆਉਂਦਾ ਹੇ = ਹੈ।

## ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ; ਓਹ ਮੋਹਨੀ ਮੋਹਾਵਤ ਹੇ ॥੧॥ਰਹਾਉ॥

ਹੇ ਭਾਈ! ਜਾ = ਜਿਸ ਮਾਇਆ ਦੇ ਸਿਉ = ਨਾਲ ਤੁਸੀਂ ਰਾਚਿ ਮਾਚਿ = ਰਚ ਮਿਚ ਕੇ **ਵਾ:** ਜਿਸ ਮਾਇਆ ਦੀ ਰਾਚਿ = ਰਚਨਾ ਵਿਚ ਮਾਚਿ = ਖ਼ੁਸ਼ ਹੋ ਕੇ ਤੁਸੀਂ ਲਾਗੇ = ਲੱਗੇ ਹੋਏ ਹੋ, ਉਹ ਮੋਹਨੀ = ਮੋਹ ਲੈਣ ਵਾਲੀ ਮਾਇਆ ਆਦਿ ਸਮੇਂ ਤੋਂ ਬ੍ਰਹਮਾ ਆਦਿਕਾਂ ਨੂੰ ਵੀ ਮੋਹਾਵਤ = ਮੋਂਹਦੀ ਆਈ ਹੇ = ਹੈ ॥੧॥ਰਹਾਉ॥

## ਕਨਿਕ ਕਾਮਿਨੀ ਸੇਜ ਸੋਹਨੀ; ਛੋਡਿ ਖਿਨੈ ਮਹਿ ਜਾਵਤ ਹੇ ॥

ਕਨਿਕ = ਸੋਨਾ, ਕਾਮਿਨੀ = ਇਸਤ੍ਰੀ ਅਤੇ ਸੋਹਨੀ = ਸੁੰਦਰ ਸੇਜਾ ਆਦਿ ਪਦਾਰਥਾਂ ਨੂੰ ਅੰਤ ਵੇਲੇ ਇਕ ਖਿਨੈ = ਛਿਨ ਮਹਿ = ਵਿਚ ਹੀ ਛੋਡਿ = ਛੱਡ ਕਰਕੇ ਚਲੇ ਜਾਵਤ = ਜਾਣਾ ਹੈ **ਵਾ:** ਇਹ ਵਸਤੂਆਂ ਇਕ ਖਿਨ ਵਿਚ ਹੀ ਛੱਡ ਜਾਂਦੀਆਂ ਹਨ ਭਾਵ ਸਾਥ ਨਹੀਂ ਨਿਭਦੀਆਂ।

## ਉਰਝਿ ਰਹਿਓ, ਇੰਦ੍ਰੀ ਰਸ ਪ੍ਰੇਰਿਓ; ਬਿਖੈ ਠਗਉਰੀ ਖਾਵਤ ਹੇ ॥੧॥

ਹੇ ਭਾਈ! ਜੀਵ ਇੰਦ੍ਰੀ = ਇੰਦ੍ਰਿਆਂ ਦੇ ਵਿਸ਼ੇ ਰਸਾਂ ਦਾ ਪ੍ਰੇਰਿਓ = ਪ੍ਰੇਰਿਆ ਹੋਇਆ ਵਿਕਾਰਾਂ ਵਿਚ ਹੀ ਉਰਝਿ = ਫਸ ਰਹਿਓ = ਰਿਹਾ ਹੈ ਅਤੇ ਵਿਸ਼ਿਆਂ ਰੂਪੀ ਠਗਉਰੀ = ਠੱਗ ਬੂਟੀ ਖਾਵਤ = ਖਾਂਦਾ ਹੈ **ਅਥਵਾ** ਜਿਵੇਂ ਠੱਗ ਲੋਕ ਨਸ਼ੇ ਜਾਂ ਜ਼ਹਿਰ ਵਾਲੀ ਬੂਟੀ ਆਉਂਦੇ ਜਾਂਦੇ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰ ਦੇਂਦੇ ਸਨ

ਅਤੇ ਉਨ੍ਹਾਂ ਦਾ ਸਾਰਾ ਸਾਮਾਨ ਲੁੱਟ ਲੈਂਦੇ ਸਨ। ਏਸੇ ਪ੍ਰਕਾਰ ਮਾਇਆ ਰੂਪੀ ਠੱਗ ਵਿਸ਼ਿਆਂ ਰੂਪੀ ਠੱਗਬੂਟੀ ਦੁਆਰਾ ਜੀਵਾਂ ਦੇ ਸ਼ੁੱਭ ਗੁਣਾਂ ਰੂਪ ਧਨ ਨੂੰ ਲੁੱਟ ਰਿਹਾ ਹੈ॥੧॥

## ਤ੍ਰਿਣ ਕੋ ਮੰਦਰੁ, ਸਾਜਿ ਸਵਾਰਿਓ; ਪਾਵਕੁ ਤਲੈ ਜਰਾਵਤ ਹੇ ॥

ਹੇ ਭਾਈ! ਜਿਵੇਂ ਕੋਈ ਤ੍ਰਿਣ = ਕੱਖਾਂ ਕੋ = ਦਾ ਮੰਦਰੁ = ਘਰ ਸਾਜਿ = ਬਣਾ ਕੇ ਸਵਾਰਿਓ = ਸੰਵਾਰ ਕੇ ਉਸਦੇ ਤਲੈ = ਹੇਠਾਂ ਪਾਵਕੁ = ਅੱਗ ਜਰਾਵਤ = ਬਾਲਦਾ ਹੇ = ਹੈ **ਵਾ:** ਅੱਗ ਬਾਲ ਕੇ ਉਸ ਨੂੰ ਜਰਾਵਤ = ਸਾੜੀ ਜਾ ਰਿਹਾ ਹੈ **ਅਥਵਾ** ਹਰੀ ਨੇ ਪੰਜਾਂ ਤੱਤਾਂ ਰੂਪੀ ਕੱਖਾਂ ਦੁਆਰਾ ਸਰੀਰ ਰੂਪੀ ਮੰਦਰ ਮਾਤਾ ਪਿਤਾ ਦੇ ਰਕਤ ਬਿੰਦ ਨਾਲ ਸਾਜ ਕੇ ਅੰਗਾਂ ਪ੍ਰਤੰਗਾਂ ਸਹਿਤ ਸੰਵਾਰਨਾ ਕੀਤਾ ਹੈ, ਪਰ ਜੀਵ ਇਸਦੇ ਤਲੈ = ਹੇਠਾਂ ਭਾਵ ਅੰਦਰ ਤ੍ਰਿਸ਼ਨਾ, ਵਿਕਾਰਾਂ ਆਦਿ ਦੀ ਅੱਗ ਨੂੰ ਬਾਲ ਰਿਹਾ ਹੈ।

## ਐਸੇ ਗੜ ਮਹਿ, ਐਠਿ ਹਠੀਲੋ; ਫੂਲਿ ਫੂਲਿ ਕਿਆ ਪਾਵਤ ਹੇ ॥੨॥

ਹੇ ਭਾਈ! ਤੂੰ ਐਸੇ = ਅਜਿਹੇ ਕੱਖਾਂ ਦੇ ਛੱਪਰ ਨੂੰ ਗੜ = ਕਿਲ੍ਹਾ ਸਮਝ ਕੇ ਇਸਦੇ ਮਹਿ = ਵਿਚ ਹਠੀਲੋ = ਹੱਠ ਕਰਕੇ ਐਠਿ = ਆਕੜ ਰਿਹਾ ਹੈਂ ਅਤੇ ਫੂਲਿ ਫੂਲਿ = ਫੁੱਲ-ਫੁੱਲ ਕੇ ਕਿਆ = ਕੀ ਪਾਵਤ = ਪੈਂਦਾ ਹੈ **ਵਾ:** ਜਿਵੇਂ ਦੀਵੇ ਦੀ ਬੱਤੀ ਉਪਰ ਜੋ ਗੁੱਲ ਆਇਆ ਹੁੰਦਾ ਹੈ, ਉਸਨੂੰ ਵੀ ਫੁੱਲ ਆਖਦੇ ਹਨ, ਪਰ ਉਸ ਵਿਚ ਸੁਆਹ ਹੀ ਹੁੰਦੀ ਹੈ, ਇਉਂ ਹੇ ਭਾਈ! ਤੂੰ ਜਵਾਨੀ ਦੇ ਬਲ ਵਿਚ ਕੀ ਫੁੱਲ ਰਿਹਾ ਹੈਂ ਅੰਤ ਨੂੰ ਪ੍ਰਲੋਕ ਵਿਚ ਲਾਹਨਤਾਂ ਰੂਪੀ ਸੁਆਹ ਹੀ ਪਵੇਗੀ॥੨॥

## ਪੰਚ ਦੂਤ, ਮੂਡ ਪਰਿ ਠਾਢੇ; ਕੇਸ ਗਹੇ ਫੇਰਾਵਤ ਹੇ ॥

ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਰੂਪੀ ਦੂਤ = ਵੈਰੀ ਤੇਰੇ ਮੂਡ = ਸਿਰ ਪਰਿ = ਉੱਪਰ ਹਰ ਸਮੇਂ ਠਾਢੇ = ਖਲੋਤੇ ਹੋਏ ਹਨ, ਜੋ ਤੈਨੂੰ ਸੰਕਲਪਾਂ, ਸੰਸਕਾਰਾਂ ਰੂਪੀ ਕੇਸ = ਵਾਲਾਂ ਤੋਂ ਗਹੇ = ਪਕੜ ਕੇ ਫੇਰਾਵਤ = ਫੇਰਦੇ ਹੇ = ਹਨ।

[ਅੰਗ ੮੨੨]

## ਦ੍ਰਿਸਟਿ ਨ ਆਵਹਿ ਅੰਧ ਅਗਿਆਨੀ;
## ਸੋਇ ਰਹਿਓ, ਮਦ ਮਾਵਤ ਹੇ ॥੩॥

ਹੇ ਅਗਿਆਨੀ = ਗਿਆਨ ਤੋਂ ਹੀਣ ਅੰਧ = ਅੰਨ੍ਹੇ ਜੀਵ! ਤੈਨੂੰ ਇਹ ਵਿਕਾਰ ਦ੍ਰਿਸਟਿ = ਦ੍ਰਿਸ਼ਟੀ ਵਿਚ ਨਹੀਂ ਆਵਹਿ = ਆਉਂਦੇ, ਮਦ = ਹੰਕਾਰ **ਵਾ:** ਮੋਹ ਰੂਪੀ ਮਦ = ਸ਼ਰਾਬ ਪੀ ਕੇ ਮਾਵਤ = ਮਸਤ ਹੋਇਆ ਅਵਿੱਦਿਆ ਦੀ ਨੀਂਦ ਵਿਚ ਸੋਇ = ਸੌਂ ਰਹਿਓ = ਰਿਹਾ ਹੈਂ॥੩॥

## ਜਾਲੁ ਪਸਾਰਿ, ਚੋਗ ਬਿਸਥਾਰੀ; ਪੰਖੀ ਜਿਉ ਫਾਹਾਵਤ ਹੇ ॥

ਹੇ ਭਾਈ! ਜਿਵੇਂ ਸ਼ਿਕਾਰੀ ਜਾਲੁ = ਜਾਲਾ ਪਸਾਰਿ = ਫੈਲਾਅ ਕੇ ਉਸ ਉੱਪਰ ਚੋਗ = ਚੋਗਾ ਬਿਸਥਾਰੀ = ਖਿਲਾਰਦਾ ਹੈ ਅਤੇ ਜਿਉ = ਜਿਸ ਪ੍ਰਕਾਰ ਉਹ ਪੰਖੀ = ਪੰਛੀਆਂ ਨੂੰ ਫਾਹਾਵਤ = ਫਸਾਉਂਦਾ ਹੈ **ਅਥਵਾ** ਏਸੇ ਪ੍ਰਕਾਰ ਮਾਇਆ ਰੂਪੀ ਸ਼ਿਕਾਰੀ ਨੇ ਮੋਹ ਰੂਪੀ ਜਾਲ ਪਸਾਰ ਕੇ ਉਪਰ ਵਿਸ਼ਿਆਂ ਰੂਪੀ ਚੋਗਾ ਖਿਲਾਰਿਆ ਹੋਇਆ ਹੈ ਅਤੇ ਉਹ ਅਗਿਆਨੀ ਜੀਵਾਂ ਨੂੰ ਪੰਛੀਆਂ ਜਿਉ = ਵਾਂਗ ਫਸਾਉਂਦਾ ਹੈ ਭਾਵ ਜੀਵ ਰੂਪੀ ਪੰਛੀ ਬਿਧ-ਨਿਖੇਧ ਕਰਮਾਂ ਰੂਪੀ ਖੰਭਾਂ ਨਾਲ ਉੱਡ ਕੇ ਇਸ ਵਿਚ ਫਸਦੇ ਜਾ ਰਹੇ ਹਨ।

## ਕਹੁ ਨਾਨਕ, ਬੰਧਨ ਕਾਟਨ ਕਉ; ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੮੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਹ ਮਾਇਆ, ਕਰਤਾ-ਭੋਗਤਾ ਆਦਿ ਦੇ ਬੰਧਨ = ਜੰਜਾਲ ਕਾਟਨ = ਕੱਟਣ ਕਉ = ਦੇ ਵਾਸਤੇ ਮੈਂ ਪੁਰਖੁ = ਪੂਰਨ ਸਤਿਗੁਰੂ ਜੀ ਨੂੰ ਧਿਆਵਤ = ਆਰਾਧਨਾ ਕੀਤਾ ਹੈ ॥੪॥੨॥੮੮॥

## ਬਿਲਾਵਲੁ ਮਹਲਾ ੫ ॥

## ਹਰਿ ਹਰਿ ਨਾਮੁ; ਅਪਾਰ ਅਮੋਲੀ ॥

ਹੇ ਭਾਈ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਅਪਾਰ = ਬੇਅੰਤ, ਪਾਰਾਵਾਰ ਤੋਂ ਰਹਿਤ ਤੇ ਅਮੋਲੀ = ਅਮੋਲਕ ਹੈ, ਜੋ ਕਿਸੇ ਮਾਇਆ ਆਦਿ ਦੇ ਵੱਟੇ ਨਹੀਂ ਮਿਲਦਾ। ਜੈਸਾ ਕਿ :

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥** *(ਗਉੜੀ ਕਬੀਰ ਜੀ, ਅੰਗ ੩੨੭)*

## ਪ੍ਰਾਨ ਪਿਆਰੋ, ਮਨਹਿ ਅਧਾਰੋ;
## ਚੀਤਿ ਚਿਤਵਉ, ਜੈਸੇ ਪਾਨ ਤੰਬੋਲੀ ॥੧॥ਰਹਾਉ॥

ਇਹ ਨਾਮ ਸਾਡੇ ਪ੍ਰਾਨ = ਪ੍ਰਾਣਾਂ, ਜ਼ਿੰਦਗੀ ਦਾ ਪਿਆਰੋ = ਪਿਆਰਾ ਅਤੇ ਮਨਹਿ = ਮਨ ਦਾ ਅਧਾਰੋ = ਆਸਰਾ ਹੈ, ਜੈਸੇ = ਜਿਸ ਪ੍ਰਕਾਰ ਤੰਬੋਲੀ = ਪਾਨਾਂ ਵਾਲਾ ਪੁਰਖ ਪਾਨ ਦਾ ਖ਼ਿਆਲ ਰੱਖਦਾ ਹੈ ਕਿ ਕਿਤੇ ਪੱਤੇ ਗਲ ਨਾ ਜਾਣ, ਇਉਂ ਅਸੀਂ ਆਪਣੇ ਚੀਤਿ = ਮਨ ਵਿਚ ਨਾਮ ਨੂੰ ਧਿਆਨ ਨਾਲ ਚਿਤਵਉ = ਚੇਤੇ ਕਰਦੇ ਹਾਂ ਭਾਵ ਸਾਵਧਾਨ, ਇਕਾਗਰ ਹੋ ਕੇ ਸਿਮਰਦੇ ਹਾਂ ਕਿ ਕਿਤੇ ਕੋਈ ਮੰਦਾ ਸੰਕਲਪ ਅੰਦਰ ਆ ਕੇ ਸ਼ੁੱਭ ਗੁਣਾਂ ਨੂੰ ਗਾਲ ਨਾ ਦੇਵੇ ॥੧॥ਰਹਾਉ॥

## ਸਹਜਿ ਸਮਾਇਓ, ਗੁਰਹਿ ਬਤਾਇਓ; ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥

ਜਦੋਂ ਗੁਰਹਿ = ਗੁਰਾਂ ਨੇ ਐਸੇ ਨਾਮ ਦਾ ਉਪਦੇਸ਼ ਬਤਾਇਓ = ਦੱਸਣਾ ਕੀਤਾ, ਤਦੋਂ ਸਹਜਿ = ਸ਼ਾਂਤ ਸਰੂਪ ਵਿਚ ਸਮਾਇਓ = ਸਮਾਅ, ਲੀਨ ਹੋ ਗਏ ਹਾਂ ਅਤੇ ਮੇਰੇ = ਸਾਡੇ ਤਨ = ਸਰੀਰ ਕੀ = ਦੀ ਬੁੱਧ ਰੂਪੀ ਚੋਲੀ ਪਰਮਾਤਮਾ ਦੇ ਪ੍ਰੇਮ ਰੰਗ ਵਿਚ ਰੰਗੀ ਗਈ ਹੈ।

## ਪ੍ਰਿਅ ਮੁਖਿ ਲਾਗੋ, ਜਉ ਵਡਭਾਗੋ; ਸੁਹਾਗੁ ਹਮਾਰੋ, ਕਤਹੁ ਨ ਡੋਲੀ ॥੧॥

ਜਉ = ਜਦੋਂ ਵਡਭਾਗੋ = ਵੱਡੇ ਭਾਗ ਹੋਏ ਤਾਂ ਪ੍ਰਿਅ = ਪਿਆਰੇ ਪ੍ਰਭੂ ਦੇ ਮੁਖਿ = ਸਨਮੁਖ ਲਾਗੋ = ਲੱਗੇ ਭਾਵ ਉਸਦੇ ਦੀਦਾਰ ਹੋਏ, ਹੁਣ ਹਮਾਰੋ = ਸਾਡਾ ਸੁਹਾਗੁ = ਅਨੰਦ ਕਤਹੁ = ਕਿਤੇ, ਕਦੇ ਵੀ ਨਹੀਂ ਡੋਲੀ = ਡੋਲਦਾ ॥੧॥

## ਰੂਪ, ਨ ਧੂਪ, ਨ ਗੰਧ, ਨ ਦੀਪਾ; ਓਤਿ ਪੋਤਿ, ਅੰਗ ਅੰਗ ਸੰਗਿ ਮਉਲੀ ॥

ਸਾਡੇ ਪਾਸ ਪਹਿਲਾਂ ਨਾ ਹੀ ਦਿਲ ਦੀ ਸਫ਼ਾਈ ਰੂਪੀ ਸੁੰਦਰ ਸਰੂਪ ਸੀ, ਨਾ ਹੀ ਜੱਸ ਰੂਪ ਧੂਪ ਸੀ, ਨਾ ਹੀ ਭਗਤੀ ਦੀ ਗੰਧ = ਸੁਗੰਧੀ ਅਤੇ ਨਾ ਹੀ ਗਿਆਨ ਦਾ ਦੀਪਾ = ਦੀਵਾ ਸੀ। ਪਰ ਗੁਰਾਂ ਦੀ ਕਿਰਪਾ ਕਰਕੇ ਓਤਿ ਪੋਤਿ = ਤਾਣੇ ਪੇਟੇ ਵਤ ਸਾਡੀ ਬਿਰਤੀ ਅੰਗ = ਪਿਆਰੇ ਪ੍ਰਭੂ ਦੇ ਅੰਗਾਂ ਸੰਗਿ = ਨਾਲ ਮਉਲੀ = ਮੇਲ ਦਿੱਤੀ, ਪ੍ਰਫੁੱਲਤ ਕਰ ਦਿੱਤੀ ਹੈ **ਵਾ:** ਗੁਰਾਂ ਦੀ ਕਿਰਪਾ ਸਦਕਾ ਪ੍ਰਭੂ ਦੀ ਸੱਤਾ ਤਾਣੇ ਪੇਟੇ ਵਤ ਅੰਗ ਅੰਗ ਦੇ ਨਾਲ ਮਿਲੀ ਹੋਈ ਜਾਣੀ ਹੈ।

## ਕਹੁ ਨਾਨਕ, ਪ੍ਰਿਅ ਰਵੀ ਸੁਹਾਗਨਿ; ਅਤਿ ਨੀਕੀ ਮੇਰੀ ਬਨੀ ਖਟੋਲੀ ॥੨॥੩॥੮੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਿਅ = ਪਿਆਰੇ ਪਤੀ ਪ੍ਰਭੂ ਨੇ ਜਦੋਂ ਮੈਨੂੰ ਰਵੀ = ਅਭੇਦ ਕਰ ਲਿਆ ਤਾਂ ਮੈਂ ਸੁਹਾਗਨਿ = ਸੋਹਾਗਵੰਤ ਹੋਈ **ਵਾ:** ਮੈਂ ਸੁਹਾਗਨ ਨੂੰ ਪਿਰੀ ਨੇ ਰਾਵਨਾ ਕੀਤਾ ਹੈ, ਇਸ ਕਰਕੇ ਮੇਰੀ ਬੁੱਧ, ਸ਼ਰਧਾ ਰੂਪੀ ਖਟੋਲੀ = ਮੰਜੀ, ਸੇਜਾ ਅਤਿ = ਅਤਿਅੰਤ ਹੀ ਨੀਕੀ = ਸੁੰਦਰ ਬਨੀ = ਬਣ ਰਹੀ ਹੈ ॥੨॥੩॥੮੯॥

## ਬਿਲਾਵਲੁ ਮਹਲਾ ੫ ॥
## ਗੋਬਿੰਦ ਗੋਬਿੰਦ; ਗੋਬਿੰਦ ਮਈ ॥

ਹੇ ਭਾਈ! ਅਸੀਂ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ, ਗੋਬਿੰਦ = ਗੁਰਾਂ ਦੀ ਬਾਣੀ ਕਰਕੇ ਜਾਨਣੇ ਜੋਗ ਅਤੇ ਗੋਬਿੰਦ = ਇੰਦ੍ਰੀਆਂ ਦੇ ਪ੍ਰਕਾਸ਼ਕ ਪ੍ਰਭੂ ਦਾ ਮਈ = ਸਰੂਪ ਹੋ ਗਏ ਹਾਂ।

## ਜਬ ਤੇ ਭੇਟੇ ਸਾਧ ਦਇਆਰਾ; ਤਬ ਤੇ ਦੁਰਮਤਿ ਦੂਰਿ ਭਈ ॥੧॥ਰਹਾਉ॥

ਜਬ = ਜਦੋਂ ਤੇ = ਤੋਂ ਸਾਨੂੰ ਦਇਆਰਾ = ਦਇਆ ਦੇ ਘਰ ਸਾਧ = ਸੰਤ ਜਨ ਭੇਟੇ = ਮਿਲੇ ਹਨ, ਤਬ = ਤਦੋਂ ਤੇ = ਤੋਂ ਸਾਡੀ ਦੁਰਮਤਿ = ਖੋਟੀ ਮੱਤ ਦੂਰ, ਨਵਿਰਤ ਭਈ = ਹੋ ਗਈ ਹੈ ॥੧॥ਰਹਾਉ॥

## ਪੂਰਨ ਪੂਰਿ ਰਹਿਓ ਸੰਪੂਰਨ; ਸੀਤਲ ਸਾਂਤਿ ਦਇਆਲ ਦਈ ॥

ਪੂਰਨ = ਵਿਆਪਕ ਹਰੀ ਸੰਪੂਰਨ = ਸਾਰੇ ਸੰਸਾਰ ਅੰਦਰ ਪੂਰਿ = ਵਿਆਪਕ ਹੋ ਰਹਿਓ = ਰਿਹਾ ਹੈ, ਉਸ ਦਈ = ਪ੍ਰੇਰਕ ਅਤੇ ਦਇਆਲ = ਦਇਆ ਦੇ ਘਰ ਪ੍ਰਭੂ ਨੇ ਸਾਡੇ ਅੰਦਰ ਸਾਂਤਿ = ਸ਼ਾਂਤੀ ਰੂਪੀ ਸੀਤਲ = ਸ਼ੀਤਲਤਾ ਬਖ਼ਸ਼ਿਸ਼ ਕੀਤੀ ਹੈ।

## ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ; ਤਨ ਤੇ ਹੋਏ ਸਗਲ ਖਈ ॥੧॥

ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ, ਤ੍ਰਿਸਨਾ = ਪਦਾਰਥ ਪ੍ਰਾਪਤੀ ਦੀ ਪ੍ਰਬਲ ਇੱਛਾ ਅਤੇ ਅਹੰਕਾਰਾ = ਅਭਿਮਾਨ ਆਦਿ ਵਿਕਾਰ ਇਸ ਤਨ = ਸਰੀਰ ਤੇ = ਤੋਂ ਸਗਲ = ਸਾਰੇ ਹੀ ਖਈ = ਨਾਸ਼ ਹੋਏ = ਹੋ ਗਏ ਹਨ ॥੧॥

## ਸਤੁ ਸੰਤੋਖੁ ਦਇਆ ਧਰਮੁ ਸੁਚਿ; ਸੰਤਨ ਤੇ ਇਹੁ ਮੰਤੁ ਲਈ ॥

ਸਤੁ = ਸੱਚ ਬੋਲਣਾ, ਸਤਿ ਪ੍ਰਤੱਗੀ ਹੋਣਾ, ਸੰਤੋਖੁ = ਭਲੀ ਪ੍ਰਕਾਰ ਤ੍ਰਿਪਤੀ ਦਇਆ = ਤਰਸ ਕਰਨਾ ਧਰਮ ਅਤੇ ਸੁਚਿ = ਪਵਿੱਤਰਤਾ ਆਦਿ ਗੁਣਾਂ ਨੂੰ ਧਾਰਨ ਰੂਪੀ ਸੰਤਨ = ਸ਼ਾਂਤ ਚਿੱਤ ਮਹਾਤਮਾਂ ਜਨਾਂ ਤੋਂ ਇਹ ਮੰਤੁ = ਉਪਦੇਸ਼, ਸਿੱਖਿਆ ਲਈ = ਲੈਣਾ ਕੀਤੀ ਹੈ।

## ਕਹੁ ਨਾਨਕ ਜਿਨਿ ਮਨਹੁ ਪਛਾਨਿਆ; ਤਿਨ੍ ਕਉ ਸਗਲੀ ਸੋਝ ਪਈ ॥੨॥੪॥੯੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨਿ = ਜਿਨ੍ਹਾਂ ਵੀ ਗੁਰਮੁਖਾਂ ਨੇ ਮਨਹੁ = ਮਨ ਕਰਕੇ

ਵਾਹਿਗੁਰੂ ਦੇ ਸਰੂਪ, ਸੰਤ ਜਨਾਂ ਦੀ ਸਿੱਖਿਆ ਨੂੰ ਪਛਾਨਣਾ ਕੀਤਾ ਹੈ, ਤਿਨ੍ = ਉਨ੍ਹਾਂ ਕਉ = ਨੂੰ ਸਗਲੀ = ਸਾਰੀ ਲੋਕ-ਪ੍ਰਲੋਕ ਦੀ ਸੋਝ = ਸਮਝ ਪਈ = ਪੈ ਗਈ ਹੈ ॥੨॥੪॥੯੦॥

## ਬਿਲਾਵਲੁ ਮਹਲਾ ੫ ॥

ਆਪਣੇ ਹੰਕਾਰ ਦੀ ਨਵਿਰਤੀ ਅਤੇ ਹਰੀ ਦੀ ਬੇਅੰਤਤਾ ਵਰਣਨ ਕਰਦੇ ਹੋਏ ਉਪਦੇਸ਼ ਬਖ਼ਸ਼ਦੇ ਹਨ।

## ਕਿਆ ਹਮ ਜੀਅ ਜੰਤ ਬੇਚਾਰੇ; ਬਰਨਿ ਨ ਸਾਕਹ ਏਕ ਰੋਮਾਈ ॥

ਹੇ ਪ੍ਰਭੂ ! ਹਮ = ਅਸੀਂ ਬੇਚਾਰੇ = ਤੁੱਛ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ **ਵਾ:** ਜੀਅ = ਜੀਵਾਂ ਰੂਪੀ ਜੰਤ = ਵਾਜੇ ਕਿਆ = ਕੀ ਕਰ ਸਕਦੇ ਹਾਂ, ਅਸੀਂ ਆਪ ਦੇ ਏਕ = ਇਕ ਰੋਮਾਈ = ਰੋਮ ਮਾਤ੍ਰ ਦਾ ਵੀ ਬਰਨਿ = ਵਰਣਨ ਨਹੀਂ ਕਰ ਸਕਦੇ **ਵਾ:** ਅਸੀਂ ਇਕ ਰੋਮ ਮਾਤ੍ਰ ਭਾਵ ਥੋੜ੍ਹਾ ਜਿਹਾ ਵੀ ਕਥਨ ਨਹੀਂ ਕਰ ਸਕਦੇ।

## ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ;
## ਬੇਅੰਤ ਠਾਕੁਰ, ਤੇਰੀ ਗਤਿ ਨਹੀ ਪਾਈ ॥੧॥

ਬ੍ਰਹਮ = ਬ੍ਰਹਮਾ, ਮਹੇਸ = ਸ਼ਿਵ ਜੀ, ਸਿਧ, ਮੁਨਿ = ਮੰਨਣਸ਼ੀਲ ਮਹਾਤਮਾ ਅਤੇ ਇੰਦ੍ਰਾ = ਇੰਦਰ ਆਦਿਕ ਜੋ ਵੀ ਹਨ, ਹੇ ਬੇਅੰਤ = ਅੰਤ ਤੋਂ ਰਹਿਤ ਠਾਕੁਰ = ਸੁਆਮੀ ਪ੍ਰਭੂ ! ਇਨ੍ਹਾਂ ਸਾਰਿਆਂ ਨੇ ਤੇਰੀ ਗਤਿ = ਗਤੀ, ਰੀਤੀ, ਮਰਯਾਦਾ ਨਹੀਂ ਪਾਈ = ਪਾਉਣਾ ਕੀਤੀ ॥੧॥

## ਕਿਆ ਕਥੀਐ; ਕਿਛੁ ਕਥਨੁ ਨ ਜਾਈ ॥

ਹੇ ਪ੍ਰਭੂ ! ਅਸੀਂ ਸ਼ਕਤੀ ਬਿਰਤੀ ਕਰਕੇ ਤੇਰੇ ਸਰੂਪ ਬਾਰੇ ਕਿਆ = ਕੀ ਕਥੀਐ = ਕਥਨ ਕਰੀਏ, ਸਾਡੇ ਕੋਲੋਂ ਤੇਰੇ ਸਰੂਪ ਬਾਰੇ ਕਿਛੁ = ਕੁਝ ਵੀ ਕਥਨੁ = ਵਰਣਨ ਨਹੀਂ ਕੀਤਾ ਜਾਈ = ਜਾ ਸਕਦਾ।

## ਜਹ ਜਹ ਦੇਖਾ; ਤਹ ਰਹਿਆ ਸਮਾਈ ॥੧॥ਰਹਾਉ॥

ਮੈਂ ਜਹ ਜਹ = ਜਿਥੇ ਜਿਥੇ ਵੀ ਦੇਖਾ = ਦੇਖਦਾ ਹਾਂ, ਤਹ = ਉਥੇ ਉਥੇ ਹੀ ਤੂੰ ਸਮਾਈ = ਸਮਾਅ, ਵਿਆਪਕ ਹੋ ਰਹਿਆ = ਰਿਹਾ ਹੈਂ ॥੧॥ਰਹਾਉ॥

## ਜਹ ਮਹਾ ਭਇਆਨ, ਦੂਖ ਜਮ ਸੁਨੀਐ; ਤਹ ਮੇਰੇ ਪ੍ਰਭ ਤੂਹੈ ਸਹਾਈ ॥

ਜਹ = ਜਿਥੇ ਪ੍ਰਲੋਕ ਵਿਚ ਵੇਦਾਂ ਸ਼ਾਸਤ੍ਰਾਂ **ਵਾ:** ਸੰਤਾਂ ਮਹਾਤਮਾਂ ਦੁਆਰਾ ਜਮਾਂ ਦਾ ਮਹਾ = ਬਹੁਤ ਭਇਆਨੁ = ਭਇਆਨਕ ਦੂਖ = ਕਸ਼ਟ ਸੁਣੀਐ = ਸੁਣੀਂਦਾ ਹੈ, ਹੇ ਮੇਰੇ ਪ੍ਰਭ = ਪਰਮਾਤਮਾ ! ਤਹ = ਉਥੇ ਤੂੰ ਹੀ ਸਹਾਈ = ਸਹਾਇਤਾ ਕਰਨ ਵਾਲਾ ਹੈਂ।

## ਸਰਨਿ ਪਰਿਓ ਹਰਿ, ਚਰਨ ਗਹੇ ਪ੍ਰਭ;
## ਗੁਰਿ ਨਾਨਕ ਕਉ ਬੂਝ ਬੁਝਾਈ ॥੨॥੫॥੯੧॥

ਹੇ ਪ੍ਰਭ = ਪਰਮਾਤਮਾ ! ਅਸੀਂ ਤੇਰੀ ਸਰਨਿ = ਓਟ ਵਿਚ ਪਏ ਹਾਂ ਅਤੇ ਹੇ ਪ੍ਰਭੂ ! ਅਸੀਂ ਤੇਰੇ ਅਧਿਸ਼ਠਾਨ ਰੂਪ ਚਰਣ ਗਹੇ = ਪਕੜਨਾ ਕੀਤੇ ਹਨ। ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਸਾਨੂੰ ਜਨਾਂ ਕਉ = ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਬੂਝ = ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ ॥੨॥੫॥੯੧॥

# ਬਿਲਾਵਲੁ ਮਹਲਾ ੫ ॥

***ਨੋਟ :*** ਰਹਾਉ ਵਾਲੀਆਂ ਤੁਕਾਂ ਤੋਂ ਅਰਥ ਸ਼ੁਰੂ ਕਰਨਾ ਹੈ :

**ਕਿਤੁ ਬਿਧੀਐ; ਕਿਤੁ ਸੰਜਮਿ ਪਾਈਐ ॥**

ਹੇ ਸੰਤ ਜਨੋਂ ! ਕਿਤੁ = ਕਿਸ ਬਿਧੀਐ = ਵਿਧੀ ਅਤੇ ਕਿਤੁ = ਕਿਸ ਸੰਜਮਿ = ਉੱਦਮ, ਸਾਧਨ ਕਰਕੇ ਪ੍ਰਭੂ ਨੂੰ ਪਾਈਐ = ਪ੍ਰਾਪਤ ਕਰੀਦਾ ਹੈ।

**ਕਹੁ ਸੁਰਜਨ; ਕਿਤੁ ਜੁਗਤੀ ਧਿਆਈਐ ॥੧॥ਰਹਾਉ॥**

ਹੇ ਸੁਰਜਨ = ਸ੍ਰੇਸ਼ਟ ਸੰਤ ਜਨੋਂ ਕਹੁ = ਦੱਸੋ ਖ਼ਾਂ ਕਿ ਕਿਤੁ = ਕਿਸ ਜੁਗਤੀ = ਤਰੀਕੇ ਨਾਲ ਪ੍ਰਭੂ ਨੂੰ ਧਿਆਈਐ = ਸਿਮਰਨਾ ਕਰੀਏ ॥੧॥ਰਹਾਉ॥

## ਅਗਮ ਰੂਪ ਅਬਿਨਾਸੀ ਕਰਤਾ; ਪਤਿਤ ਪਵਿਤ, ਇਕ ਨਿਮਖ ਜਪਾਈਐ ॥

ਪਹਿਲਾਂ 'ਕਿਤ ਸੰਜਮਿ ਪਾਈਐ' ਦਾ ਉੱਤਰ ਦਿੰਦੇ ਹਨ : ਹੇ ਭਾਈ ! ਜੋ ਕਰਤਾ ਪੁਰਖ ਅਗਮ = ਗੰਮਤਾ ਤੋਂ ਰਹਿਤ, ਅਬਿਨਾਸੀ = ਨਾਸ਼ ਤੋਂ ਰਹਿਤ ਸਰੂਪ ਅਤੇ ਪਤਿਤ = ਪਾਪੀਆਂ ਨੂੰ ਪਵਿਤ = ਪਵਿੱਤਰ ਕਰਨ ਵਾਲਾ ਹੈ, ਉਸਨੂੰ ਇਕ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਵਿਚ ਉੱਦਮ ਕਰ ਕਰਕੇ ਜਪਾਈਐ = ਜਪਣਾ, ਸਿਮਰਨਾ ਕਰੋ **ਵਾ:** ਇਕ ਨਿਮਖ-ਨਿਮਖ ਕਾਲ ਮਨ ਨੂੰ ਉਸਦਾ ਨਾਮ ਜਪਾਈਐ = ਜਪਾਉਣਾ ਕਰੀਏ। ਇਹੋ ਹੀ ਉਸ ਪ੍ਰਭੂ ਦੇ ਪਾਉਣ ਦਾ ਸੰਜਮ, ਸਾਧਨ ਹੈ।

ਅੱਗੇ 'ਕਿਤੁ ਬਿਧੀਐ' ਦਾ ਉੱਤਰ ਦੇਂਦੇ ਹਨ :

## ਅਚਰਜੁ ਸੁਨਿਓ ਪਰਾਪਤਿ ਭੇਟੁਲੇ; ਸੰਤ ਚਰਨ ਚਰਨ ਮਨੁ ਲਾਈਐ ॥੧॥

('ਭੇਟੁ-ਲੇ' ਉਚਾਰਣ ਹੈ)

ਹੇ ਭਾਈ ! ਅਸੀਂ ਸੁਨਿਓ = ਸੁਣਨਾ ਕੀਤਾ ਹੈ ਕਿ ਜੋ ਸੰਤ ਜਨ ਅਚਰਜੁ = ਅਸਚਰਜ ਰੂਪ ਪਰਮਾਤਮਾ ਨਾਲ ਭੇਟੁਲੇ = ਮਿਲੇ ਹੋਏ ਹਨ, ਉਨ੍ਹਾਂ ਨਾਲ ਪਰਾਪਤਿ = ਮਿਲਾਪ ਕਰੀਏ ਅਤੇ ਉਨ੍ਹਾਂ ਸੰਤ ਜਨਾਂ ਦੇ ਚਰਨ = ਪੂਜਨੀਕ ਚਰਨ ਕਮਲਾਂ ਨਾਲ ਮਨ ਲਾਈਐ = ਲਾਉਣਾ ਕਰੀਏ, ਇਹੋ ਹੀ ਉਸ ਪ੍ਰਭੂ ਨੂੰ ਪਾਉਣ ਦੀ ਵਿਧੀ ਹੈ ॥੧॥

## ਕਿਤੁ ਬਿਧੀਐ; ਕਿਤੁ ਸੰਜਮਿ ਪਾਈਐ ॥

ਹੇ ਸੰਤ ਜਨੋਂ ! ਕਿਤੁ = ਕਿਸ ਬਿਧੀਐ = ਵਿਧੀ ਅਤੇ ਕਿਤੁ = ਕਿਸ ਸੰਜਮਿ = ਉੱਦਮ, ਸਾਧਨ ਨਾਲ ਪ੍ਰਭੂ-ਪਤੀ ਪਾਈਦਾ ਹੈ ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਉਪਰ ਦੋਵੇਂ ਪੰਗਤੀਆਂ ਵਿਚ ਆ ਚੁੱਕਾ ਹੈ।

## ਕਹੁ ਸੁਰਜਨ; ਕਿਤੁ ਜੁਗਤੀ ਧਿਆਈਐ ॥੧॥ਰਹਾਉ॥

ਹੇ ਸੁਰਜਨ = ਸ੍ਰੇਸ਼ਟ ਸੰਤ ਜਨੋਂ ! ਕਹੁ = ਦੱਸਣਾ ਕਰੋ ਕਿ ਉਸ ਪ੍ਰਭੂ ਨੂੰ ਕਿਤੁ = ਕਿਸ ਜੁਗਤੀ = ਤਰੀਕੇ ਨਾਲ ਧਿਆਈਐ = ਸਿਮਰਨਾ ਕਰੀਏ ? ਇਸਦਾ ਉੱਤਰ ਅਗਲੀਆਂ ਤੁਕਾਂ ਵਿਚ ਦੱਸਦੇ ਹਨ ॥੧॥ਰਹਾਉ॥

## ਜੋ ਮਾਨੁਖੁ, ਮਾਨੁਖ ਕੀ ਸੇਵਾ; ਓਹੁ ਤਿਸ ਕੀ ਲਈ ਲਈ, ਫੁਨਿ ਜਾਈਐ ॥

ਹੇ ਭਾਈ ! ਜਿਵੇਂ ਜੋ = ਜਿਹੜਾ ਕੋਈ ਮਨੁੱਖ ਕਿਸੇ ਹੋਰ ਲੋੜਵੰਦ ਮਨੁੱਖ ਕੀ = ਦੀ ਸੇਵਾ = ਟਹਿਲ ਕਰਦਾ ਹੈ, ਭਾਵ ਕਿਸੇ ਪਿਆਸੇ ਨੂੰ ਪਾਣੀ ਤੇ ਭੁੱਖੇ ਨੂੰ ਰੋਟੀ ਖੁਆਉਂਦਾ ਹੈ, ਤਦ ਉਹ ਲੋੜਵੰਦ ਤਿਸ = ਉਸ

ਮਨੁੱਖ ਕੀ = ਦੀ ਕੀਤੀ ਸੇਵਾ ਦੀ ਪ੍ਰੀਤੀ, ਭਾਵਨਾ ਫੁਨਿ = ਪੁਨਾ ਲਈ ਹੀ ਲਈ ਜਾਈਐ = ਜਾਂਦਾ ਹੈ ਭਾਵ ਉਸਦਾ ਉਪਕਾਰ ਚੇਤੇ ਰੱਖਦਾ ਹੈ, ਤਿਵੇਂ ਹੀ ਜੋ ਪਰਮਾਤਮਾ ਨੇ ਸਾਡੇ ਉੱਪਰ ਉਪਕਾਰ ਕੀਤਾ ਹੈ ਭਾਵ ਮਾਤਾ ਦੇ ਗਰਭ ਵਿਚ ਰੱਖਿਆ ਕੀਤੀ ਅਤੇ ਸਭ ਨਾਲੋਂ ਅਮੋਲਕ ਮਨੁੱਖ ਦੇਹੀ ਬਖ਼ਸ਼ਿਸ਼ ਕੀਤੀ ਹੈ, ਉਸਦੀ ਪ੍ਰੀਤੀ, ਭਾਵਨਾ ਸਦਾ ਹੀ ਮਨ ਵਿਚ ਰੱਖੇ **ਵਾ:** ਜਿਵੇਂ ਉਹ ਮਨੁੱਖ ਦੂਸਰੇ ਮਨੁੱਖ ਦੀ ਕੀਤੀ ਸੇਵਾ ਨੂੰ ਭੁਲਾਉਂਦਾ ਨਹੀਂ, ਤਿਵੇਂ ਪਰਮਾਤਮਾ ਕਿਸੇ ਦੁਆਰਾ ਕੀਤੀ ਟਹਿਲ ਭਗਤੀ ਨੂੰ ਅਜਾਈਂ ਨਹੀਂ ਜਾਣ ਦਿੰਦਾ ਭਾਵ ਜ਼ਰੂਰ ਫਲ ਬਖ਼ਸ਼ਦਾ ਹੈ।

## ਨਾਨਕ, ਸਰਨਿ ਸਰਣਿ ਸੁਖਸਾਗਰ;
## ਮੋਹਿ ਟੇਕ, ਤੇਰੋ ਇਕ ਨਾਈਐ ॥੨॥੬॥੯੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਰਨਿ = ਓਟ ਪਾਉਣ ਦੇ ਜੋਗ ਸੁੱਖਾਂ ਦੇ ਸਾਗਰ = ਸਮੁੰਦ੍ਰ ਪ੍ਰਭੂ ! ਅਸੀਂ ਤੇਰੀ ਸਰਣਿ = ਓਟ ਵਿਚ ਪਏ ਹਾਂ, ਮੋਹਿ = ਸਾਨੂੰ ਇਕ ਤੇਰੋ = ਤੇਰੇ ਨਾਈਐ = ਨਾਮ ਦੀ ਹੀ ਟੇਕ = ਓਟ ਹੈ, ਇਸ ਲਈ ਸਾਨੂੰ ਆਪਣਾ ਨਾਮ ਦਿਉ। ਇਹੋ ਹੀ ਤੈਨੂੰ ਧਿਆਉਣ ਦੀ ਜੁਗਤੀ ਹੈ ਭਾਵ ਤੇਰੇ ਨਾਮ ਦੁਆਰਾ ਹੀ ਤੂੰ ਸਿਮਰਿਆ ਜਾਂਦਾ ਹੈਂ॥੨॥੬॥੯੨॥

## ਬਿਲਾਵਲੁ ਮਹਲਾ ੫ ॥
## ਸੰਤ ਸਰਣਿ; ਸੰਤ ਟਹਲ ਕਰੀ ॥

ਹੇ ਭਾਈ ! ਜਿਸ ਸਮੇਂ ਮੈਂ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸਰਣਿ = ਓਟ ਵਿਚ ਪੈ ਕੇ ਉਨ੍ਹਾਂ ਸੰਤ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਟਹਿਲ = ਸੇਵਾ ਕਰੀ = ਕੀਤੀ।

## ਧੰਧੁ ਬੰਧੁ ਅਰੁ ਸਗਲ ਜੰਜਾਰੋ; ਅਵਰ ਕਾਜ ਤੇ ਛੂਟਿ ਪਰੀ ॥੧॥ਰਹਾਉ॥

ਤਦੋਂ ਬੰਧੁ = ਬੰਧਨਾਂ ਨੂੰ ਪਾਉਣ ਵਾਲੇ ਧੰਧੁ = ਧੰਦੇ ਅਰੁ = ਅਤੇ ਸਗਲ = ਸਾਰੇ ਜੰਜਾਰੋ = ਜੰਜਾਲਾਂ ਤੇ ਅਵਰ = ਹੋਰ ਅਗਿਆਨ ਵਿਚ ਫਸਾਉਣ ਵਾਲੇ ਕਾਜ = ਕੰਮਾਂ ਤੇ = ਤੋਂ ਸਾਡੀ ਬਿਰਤੀ, ਬੁੱਧੀ ਛੂਟਿ = ਛੁੱਟ ਪਰੀ = ਪਈ ਭਾਵ ਸੰਤ ਜਨਾਂ ਦੀ ਸੇਵਾ ਕਰਕੇ ਸਾਰੇ ਬੰਧਨਾਂ ਆਦਿ ਤੋਂ ਛੁਟਕਾਰਾ ਪਾ ਲਿਆ॥੧॥ਰਹਾਉ॥

## ਸੂਖ ਸਹਜ, ਅਰੁ ਘਨੋ ਅਨੰਦਾ; ਗੁਰ ਤੇ ਪਾਇਓ ਨਾਮੁ ਹਰੀ ॥

ਹੇ ਭਾਈ ! ਅਸੀਂ ਗੁਰੂ ਸਾਹਿਬ ਜੀ ਤੇ = ਤੋਂ ਹਰੀ = ਪਰਮਾਤਮਾ ਦਾ ਨਾਮ ਪਾਇਓ = ਪ੍ਰਾਪਤ ਕੀਤਾ ਹੈ, ਜਿਸ ਨਾਮ ਦੀ ਬਰਕਤ ਕਰਕੇ ਸਾਨੂੰ ਸੂਖ ਸਹਜ = ਅਚੁੱਤ ਸੁੱਖ **ਵਾ:** ਆਤਮਿਕ ਸੁੱਖ, ਸਹਜ = ਸ਼ਾਂਤੀ ਅਰੁ = ਅਤੇ ਘਨੋ = ਬੇਅੰਤ ਅਨੰਦ ਪ੍ਰਾਪਤ ਹੋਇਆ ਹੈ।

[ਅੰਗ ੮੨੩]

## ਐਸੋ ਹਰਿ ਰਸੁ, ਬਰਨਿ ਨ ਸਾਕਉ; ਗੁਰਿ ਪੂਰੈ ਮੇਰੀ ਉਲਟਿ ਧਰੀ ॥੧॥

ਹਰਿ = ਪਰਮਾਤਮਾ ਦੇ ਨਾਮ ਦਾ ਰਸ ਐਸਾ = ਅਜਿਹਾ ਹੈ, ਜੋ ਮੈਂ ਬਰਨਿ = ਵਰਣਨ ਨਹੀਂ ਕਰ ਸਾਕਉ = ਸਕਦਾ, ਪੂਰੈ = ਪੂਰਨ ਸਤਿਗੁਰਾਂ ਨੇ ਮੇਰੀ ਬਿਰਤੀ ਸੰਸਾਰ ਵੱਲੋਂ ਉਲਟਿ = ਉਲਟਾ ਕੇ ਬ੍ਰਹਮਾਕਾਰ ਕਰਕੇ ਧਰੀ = ਰੱਖ ਦਿੱਤੀ ਹੈ॥੧॥

## ਪੇਖਿਓ ਮੋਹਨੁ, ਸਭ ਕੈ ਸੰਗੇ; ਊਨ ਨ ਕਾਹੂ ਸਗਲ ਭਰੀ ॥

ਹੁਣ ਮੈਂ ਮੋਹਨੁ = ਮੋਹਿਤ ਕਰ ਲੈਣ ਵਾਲੇ ਪਰਮਾਤਮਾ ਨੂੰ ਸਭ = ਸਾਰਿਆਂ ਕੈ = ਦੇ ਸੰਗੇ = ਨਾਲ, ਅੰਗ-ਸੰਗ ਪੇਖਿਓ = ਵੇਖ ਲਿਆ ਹੈ, ਕਾਹੂ = ਕਿਸੇ ਜਗ੍ਹਾ ਵਿਚ ਵੀ ਊਨ = ਊਣਤਾਈ ਨਹੀਂ ਹੈ, ਸਗਲ = ਸਭ ਥਾਵਾਂ ਵਿਚ ਉਸਦੀ ਸੱਤਾ ਭਰੀ ਹੋਈ ਹੈ।

## ਪੂਰਨ ਪੂਰਿ ਰਹਿਓ ਕਿਰਪਾ ਨਿਧਿ; ਕਹੁ ਨਾਨਕ, ਮੇਰੀ ਪੂਰੀ ਪਰੀ ॥੨॥੭॥੯੩॥

ਉਹ ਕਿਰਪਾ = ਮਿਹਰ ਦਾ ਨਿਧਿ = ਖ਼ਜ਼ਾਨਾ ਪੂਰਨ ਪ੍ਰਭੂ ਸਭ ਥਾਈਂ ਹੀ ਪੂਰਿ = ਵਿਆਪਕ ਹੋ ਰਹਿਓ = ਰਿਹਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੁਆਰਾ ਉਸਦੀ ਕੀਤੀ ਹੋਈ ਭਗਤੀ, ਟਹਿਲ ਮੇਰੀ ਪੂਰੀ ਪਰੀ = ਪਈ ਹੈ ਭਾਵ ਸਭ ਕਾਰਜ ਸਿੱਧ ਹੋਏ ਹਨ ॥੨॥੭॥੯੩॥

## ਬਿਲਾਵਲੁ ਮਹਲਾ ੫ ॥

## ਮਨ ਕਿਆ ਕਹਤਾ; ਹਉ ਕਿਆ ਕਹਤਾ ॥

ਗੁਰਮੁਖ ਜਨ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੇਰਾ ਇਹ ਮਨ ਕਿਆ = ਕੀ ਕਹਤਾ = ਆਖਦਾ ਹੈ ਅਤੇ ਹਉ = ਮੈਂ ਕਿਆ = ਕੀ ਕਹਤਾ = ਆਖਦਾ ਹਾਂ ਭਾਵ ਮਨ ਆਪਣੇ ਸੰਕਲਪਾਂ ਵਿਕਲਪਾਂ ਵਿਚ ਲਾ ਕੇ ਵਿਸ਼ੇ ਭੋਗਣ ਲਈ ਪ੍ਰੇਰਦਾ ਹੈ, ਪਰ ਮੈਂ ਇਸਨੂੰ ਭਜਨ ਸਿਮਰਨ ਵਿਚ ਤਤਪਰ ਹੋਣ ਲਈ ਆਖਦਾ ਹਾਂ।

## ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ; ਤਿਸੁ ਆਗੈ ਕਿਆ ਕਹਤਾ ॥੧॥ਰਹਾਉ॥

ਹੇ ਮੇਰੇ ਪ੍ਰਬੀਨ = ਅੰਤਰਜਾਮੀ ਤੇ ਠਾਕੁਰ = ਸੁਆਮੀ ਪ੍ਰਭੂ ਜੀ! ਤੁਸੀਂ ਸਭ ਕੁਝ ਜਾਨ = ਜਾਣਦੇ ਹੋ, ਤਿਸ ਆਪ ਜੀ ਦੇ ਆਗੈ = ਸਨਮੁਖ ਮੈਂ ਕਿਆ = ਕੀ ਕਹਤਾ = ਆਖ ਸਕਦਾ ਹਾਂ ਭਾਵ ਬਾਹਰੋਂ ਤਾਂ ਮੈਂ ਤੇਰਾ ਭਗਤ ਅਖਵਾ ਰਿਹਾ ਹਾਂ, ਪਰ ਮਨ ਵਿਸ਼ਿਆਂ ਵੱਲ ਪ੍ਰੇਰ ਰਿਹਾ ਹੈ। ਸੋ ਤੂੰ ਆਪ ਹੀ ਰੱਖਿਆ ਕਰ ॥੧॥ਰਹਾਉ॥

## ਅਨਬੋਲੇ ਕਉ ਤੁਹੀ ਪਛਾਨਹਿ; ਜੋ ਜੀਅਨ ਮਹਿ ਹੋਤਾ ॥

('ਅਨ-ਬੋਲੇ' ਡੈਸ਼ ਲਗਾ ਕੇ ਉਚਾਰਣ ਕਰਨਾ ਹੈ)

ਹੇ ਪ੍ਰਭੂ! ਜੋ ਕੁਝ ਵੀ ਜੀਅਨ = ਜੀਵਾਂ ਦੇ ਹਿਰਦੇ ਮਹਿ = ਵਿਚ ਹੋਤਾ = ਹੁੰਦਾ ਹੈ, ਉਹ ਅਨਬੋਲੇ = ਬੋਲੇ ਤੋਂ ਬਿਨਾਂ ਹੀ ਮਨ ਦੇ ਸੰਕਲਪਾਂ ਕਉ = ਨੂੰ ਤੁਹੀ = ਤੂੰ ਹੀ ਪਛਾਨਹਿ = ਪਛਾਣਦਾ ਹੈਂ।

## ਰੇ ਮਨ, ਕਾਇ ਕਹਾ ਲਉ ਡਹਕਹਿ; ਜਉ ਪੇਖਤ ਹੀ ਸੰਗਿ ਸੁਨਤਾ ॥੧॥

ਮਨ ਨੂੰ ਸਿੱਖਿਆ ਦੇਈਏ ਕਿ ਰੇ = ਹੇ ਮਨਾਂ! ਤੂੰ ਕਾਇ = ਕਿਸ ਵਾਸਤੇ **ਵਾ:** ਕਾਇ = ਕਾਵਾਂ ਵਾਂਗ ਵਿਸ਼ਿਆਂ ਆਦਿ ਦੀ ਵਿਸ਼ਟਾ ਖਾ ਕੇ ਕਹਾ = ਕਿਥੋਂ ਲਉ = ਤਕ ਡਹਕਹਿ = ਭਟਕਦਾ ਫਿਰੇਂਗਾ, ਜਉ = ਜਦੋਂ ਉਹ ਪਰਮਾਤਮਾ ਤੇਰੀਆਂ ਸਭ ਕਰਤੂਤਾਂ ਨੂੰ ਪੇਖਤ = ਵੇਖ ਰਿਹਾ ਹੈ ਅਤੇ ਤੇਰੇ ਸੰਗਿ = ਨਾਲ ਹੀ ਹੋ ਕੇ ਸਭ ਗੁਪਤ ਗੱਲਾਂ ਨੂੰ ਸੁਨਤਾ = ਸੁਣ ਰਿਹਾ ਹੈ **ਅਥਵਾ** ਹੇ ਮਨਾਂ ਤੂੰ ਇਸ ਨਾਸ਼ਮਾਨ ਕਾਇ = ਕਾਂਇਆਂ ਦੇ ਅਭਿਮਾਨ ਵਿਚ ਕਹਾ = ਕਿਸ ਲਉ = ਲਈ ਭਟਕਦਾ ਫਿਰਦਾ ਹੈਂ, ਜਦੋਂ ਉਹ ਅੰਤਰਜਾਮੀ ਪ੍ਰਭੂ ਤੇਰੇ ਨਾਲ ਹੀ ਹੋ ਕੇ ਸਭ ਕੰਮਾਂ ਨੂੰ ਸੁਣਦਾ ਤੇ ਵੇਖਦਾ ਹੈ ॥੧॥

## ਐਸੋ ਜਾਨਿ ਭਏ ਮਨਿ ਆਨਦ; ਆਨ ਨ ਬੀਓ ਕਰਤਾ ॥

ਹੇ ਪ੍ਰਭੂ ! ਤੈਨੂੰ ਐਸੋ = ਅਜਿਹਾ ਸਮਰੱਥ ਜਾਨਿ = ਸਮਝ ਕਰਕੇ ਅਸੀਂ ਮਨਿ = ਹਿਰਦੇ ਵਿਚ ਆਨਦ = ਅਨੰਦ ਦੇ ਸਹਿਤ ਭਏ = ਹੋ ਗਏ ਹਾਂ ਅਤੇ ਐਸਾ ਨਿਸਚਾ ਕੀਤਾ ਹੈ ਕਿ ਤੇਰੇ ਤੋਂ ਬਿਨਾਂ ਆਨ = ਹੋਰ ਕੋਈ ਬੀਓ = ਦੂਸਰਾ ਕਰਤਾ = ਰਚਨਹਾਰ ਨਹੀਂ ਹੈ।

## ਕਹੁ ਨਾਨਕ, ਗੁਰ ਭਏ ਦਇਆਰਾ; ਹਰਿ ਰੰਗੁ ਨ ਕਬਹੂ ਲਹਤਾ ॥੨॥੮॥੯੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਉਪਰ ਗੁਰੂ ਸਾਹਿਬ ਜੀ ਦਇਆਰਾ = ਦਿਆਲੂ ਭਏ = ਹੋਏ ਹਨ, ਜਿਸ ਕਰਕੇ ਹੇ ਹਰਿ = ਪ੍ਰਭੂ ! ਤੇਰਾ ਰੰਗੁ = ਪ੍ਰੇਮ ਕਬਹੂ = ਕਦੇ ਵੀ ਨਹੀਂ ਲਹਤਾ = ਲੱਥੇਗਾ ॥੨॥੮॥੯੪॥

## ਬਿਲਾਵਲੁ ਮਹਲਾ ੫ ॥

**ਉਥਾਨਕਾ :** ਜਦੋਂ ਪ੍ਰਿਥੀਏ ਤੇ ਚੰਦੂ ਦੇ ਕਹਿਣ 'ਤੇ ਸੁਲਹੀ ਖ਼ਾਨ ਦਾ ਭਤੀਜਾ ਸੁਲੱਬੀ ਖ਼ਾਨ ਸਤਿਗੁਰੂ ਜੀ ਦੇ ਉਪਰ ਚੜ੍ਹਾਈ ਕਰ ਕੇ ਆ ਰਿਹਾ ਸੀ, ਤਦੋਂ ਬਿਆਸ ਦਰਿਆ ਦੇ ਕਿਨਾਰੇ ਪਹੁੰਚਣ 'ਤੇ ਐਸੀ ਕੁਦਰਤ ਵਰਤੀ ਕਿ ਜਲੰਧਰ ਦੇ ਸਯਦ ਹਸਨ ਅਲੀ ਖ਼ਾਂ ਨੇ ਉਸ ਤੋਂ ਆਪਣੀ ਤਨਖ਼ਾਹ ਮੰਗੀ, ਜੋ ਦੋ ਸਾਲ ਦੀ ਉਸ ਵੱਲ ਬਾਕੀ ਸੀ। ਸੁਲੱਬੀ ਖ਼ਾਂ ਨੇ ਅੱਗੋਂ ਗ਼ੁੱਸੇ ਵਿਚ ਮੰਦੇ ਸ਼ਬਦ ਬੋਲਦਿਆਂ ਗਾਲ੍ਹ ਕੱਢ ਦਿੱਤੀ, ਤਦੋਂ ਸਯਦ ਨੇ ਅਣਖ ਵਿਚ ਆ ਕੇ ਐਸੀ ਖਿੱਚ ਕੇ ਤਲਵਾਰ ਮਾਰੀ ਕਿ ਸੁਲੱਬੀ ਖ਼ਾਂ ਦਾ ਸਿਰ ਧੜ ਨਾਲੋਂ ਵੱਖਰਾ ਕਰ ਦਿੱਤਾ ਤੇ ਆਪ ਦੌੜ ਕੇ ਝਲ ਵਿਚ ਵੜ ਗਿਆ। ਜਦੋਂ ਸੁਲੱਬੀ ਖ਼ਾਂ ਦੇ ਮਰਨ ਦੀ ਖ਼ਬਰ ਸ੍ਰੀ ਅੰਮ੍ਰਿਤਸਰ ਪਹੁੰਚੀ, ਤਦੋਂ ਸਤਿਗੁਰਾਂ ਨੇ ਸਿੱਖਾਂ ਪ੍ਰਤੀ ਇਹ ਸ਼ਬਦ ਉਚਾਰਣ ਕੀਤਾ :

## ਨਿੰਦਕੁ; ਐਸੇ ਹੀ ਝਰਿ ਪਰੀਐ ॥

ਹੇ ਭਾਈ ! ਨਿੰਦਕੁ = ਅਪਕੀਰਤੀ ਕਰਨ ਵਾਲੇ ਮਨੁੱਖ ਐਸੇ = ਇਸ ਤਰ੍ਹਾਂ ਹੀ ਝਰਿ = ਝੜ ਪਰੀਐ = ਪੈਂਦੇ ਹਨ ਭਾਵ ਹੀ ਇਵੇਂ ਨਾਸ਼ ਹੋ ਜਾਂਦੇ ਹਨ।

## ਇਹ ਨੀਸਾਨੀ ਸੁਨਹੁ ਤੁਮ ਭਾਈ; ਜਿਉ ਕਾਲਰ ਭੀਤਿ ਗਿਰੀਐ ॥੧॥ਰਹਾਉ॥

ਹੇ ਭਾਈ ਜਨੋਂ ! ਉਨ੍ਹਾਂ ਨਿੰਦਕਾਂ ਦੀ ਇਹ ਨਿਸ਼ਾਨੀ ਤੁਸੀਂ ਸੁਨਹੁ = ਸੁਣਨਾ ਕਰੋ, ਜਿਉ = ਜਿਵੇਂ ਕਾਲਰ = ਕੱਲਰ ਵਾਲੀ ਭੀਤਿ = ਕੰਧ ਗਿਰੀਐ = ਡਿੱਗ ਜਾਂਦੀ ਹੈ, ਤਿਵੇਂ ਨਿੰਦਕਾਂ ਦੀ ਦੇਹ ਰੂਪੀ ਕੰਧ ਨੂੰ ਨਿੰਦਿਆ ਰੂਪੀ ਕੱਲਰ ਲੱਗਾ ਹੋਇਆ ਹੈ, ਜੋ ਛੇਤੀ ਹੀ ਨਾਸ਼ ਹੋ ਜਾਣਗੇ ॥੧॥ਰਹਾਉ॥

## ਜਉ ਦੇਖੈ ਛਿਦ੍ਰ, ਤਉ ਨਿੰਦਕੁ ਉਮਾਹੈ; ਭਲੋ ਦੇਖਿ ਦੁਖ ਭਰੀਐ ॥

ਜਉ = ਜਦੋਂ ਕਿਸੇ ਭਲੇ ਮਨੁੱਖ ਕੋਲੋਂ ਭੁਲੇਖੇ ਵਿਚ ਕੋਈ ਗ਼ਲਤੀ ਹੋ ਜਾਂਦੀ ਹੈ, ਤਾਂ ਉਸਦੇ ਛਿਦ੍ਰ = ਦੋਸ਼ ਦੇਖੈ = ਦੇਖਦਾ ਹੈ, ਤਉ = ਤਾਂ ਨਿੰਦਕੁ = ਅਪਕੀਰਤੀ ਕਰਨ ਵਾਲੇ ਮਨੁੱਖ ਨੂੰ ਉਮਾਹੈ = ਉਤਸ਼ਾਹ ਚੜ੍ਹ ਜਾਂਦਾ ਹੈ ਭਾਵ ਉਹ ਖ਼ੁਸ਼ ਹੋ ਜਾਂਦਾ ਹੈ ਅਤੇ ਕਿਸੇ ਦਾ ਭਲੋ = ਭਲਾ ਹੁੰਦਾ ਦੇਖਿ = ਵੇਖ ਕੇ ਦੁਖ ਨਾਲ ਭਰੀਐ = ਭਰ ਜਾਂਦਾ ਹੈ।

## ਆਠ ਪਹਰ ਚਿਤਵੈ, ਨਹੀ ਪਹੁਚੈ; ਬੁਰਾ ਚਿਤਵਤ ਚਿਤਵਤ ਮਰੀਐ ॥੧॥

ਨਿੰਦਕ ਪੁਰਖ ਗੁਰਮੁਖ ਜਨਾਂ ਦਾ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਬੁਰਾ ਚਿਤਵੈ =

ਚਿਤਵਦਾ ਰਹਿੰਦਾ ਹੈ, ਪ੍ਰੰਤੂ ਬੁਰਾ ਕਰਨ ਨੂੰ ਪਹੁਚੈ = ਪਹੁੰਚ ਨਹੀਂ ਸਕਦਾ ਅਤੇ ਅੰਤ ਨੂੰ ਬੁਰਾ = ਮੰਦਾ ਚਿਤਵਤ ਚਿਤਵਤ = ਚਿਤਵਦਾ ਚਿਤਵਦਾ ਹੀ ਮਰੀਐ = ਮਰ ਜਾਂਦਾ ਹੈ ॥੧॥

## ਨਿੰਦਕੁ, ਪ੍ਰਭੂ ਭੁਲਾਇਆ, ਕਾਲੁ ਨੇਰੈ ਆਇਆ;
## ਹਰਿ ਜਨ ਸਿਉ ਬਾਦੁ ਉਠਰੀਐ ॥

(‘ਉ-ਠਰੀਐ’ ਉਚਾਰਣ ਹੈ)

ਨਿੰਦਕੁ = ਅਪਕੀਰਤੀ ਕਰਨ ਵਾਲੇ ਨੂੰ ਉਸਦੇ ਸੁਭਾਅ ਅਨੁਸਾਰ ਬੇਮੁਖ ਜਾਣ ਕੇ ਪ੍ਰਭੂ = ਪਰਮਾਤਮਾ ਨੇ ਆਪਣੇ ਵੱਲੋਂ ਭੁਲਾਇਆ = ਵਿਸਾਰ ਛੱਡਿਆ ਹੈ, ਉਸਦਾ ਕਾਲੁ = ਅੰਤ ਦਾ ਸਮਾਂ ਨੇਰੈ = ਨਜ਼ਦੀਕ ਆਇਆ = ਆ ਗਿਆ ਹੈ, ਕਿਉਂਕਿ ਉਹ ਹਰਿ = ਪਰਮਾਤਮਾ ਦੇ ਜਨ = ਸੇਵਕਾਂ ਸਿਉ = ਨਾਲ ਬਾਦੁ = ਝਗੜਾ ਉਠਰੀਐ = ਉਠਾਉਂਦਾ ਹੈ।

## ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ;
## ਕਿਆ ਮਾਨਸ ਬਪੁਰੇ ਕਰੀਐ ॥੨॥੯॥੯੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਾ = ਦਾ ਰਾਖਾ = ਰਖਵਾਲਾ ਸੁਆਮੀ = ਮਾਲਕ ਪ੍ਰਭੁ = ਪਰਮਾਤਮਾ ਆਪ ਹੈ, ਫੇਰ ਇਹ ਬਪੁਰੇ = ਵਿਚਾਰੇ, ਤੁੱਛ ਮਾਨਸ = ਮਨੁੱਖ ਕਿਆ = ਕੀ ਕਰੀਐ = ਕਰ ਸਕਦੇ ਹਨ ਭਾਵ ਇਨ੍ਹਾਂ ਦੇ ਹੱਥ ਵੱਸ ਕੁਝ ਨਹੀਂ ਹੈ ॥੨॥੯॥੯੫॥

## ਬਿਲਾਵਲੁ ਮਹਲਾ ੫ ॥
## ਐਸੇ; ਕਾਹੇ ਭੂਲਿ ਪਰੇ ॥

ਹੇ ਭਾਈ ! ਤੁਸੀਂ ਐਸੇ = ਇਸ ਪ੍ਰਕਾਰ ਕਾਹੇ = ਕਿਸ ਵਾਸਤੇ ਆਪਣੇ ਆਤਮ ਸਰੂਪ ਵੱਲੋਂ ਭੂਲਿ = ਭੁੱਲੇ ਪਰੇ = ਪਏ ਹੋ।

## ਕਰਹਿ ਕਰਾਵਹਿ ਮੂਕਰਿ ਪਾਵਹਿ; ਪੇਖਤ ਸੁਨਤ ਸਦਾ ਸੰਗਿ ਹਰੇ ॥੧॥ਰਹਾਉ॥

ਜੀਵ ਆਪ ਮੰਦੇ ਕਰਮ ਕਰਹਿ = ਕਰਦਾ ਹੈ ਤੇ ਹੋਰਨਾਂ ਨੂੰ ਪ੍ਰੇਰ ਕੇ ਕਰਾਵਹਿ = ਕਰਾਉਂਦਾ ਹੈ ਤੇ ਫੇਰ ਮੂਕਰਿ = ਮੁੱਕਰ ਪਾਵਹਿ = ਪੈਂਦਾ ਹੈ ਭਾਵ ਮੰਦ ਕਰਮ ਕਰਕੇ ਆਖਦਾ ਹੈ ਕਿ ਮੇਰੇ ਵਰਗਾ ਕੋਈ ਭਲਾ ਆਦਮੀ ਹੀ ਨਹੀਂ ਹੈ, ਮੈਂ ਇਹ ਕੰਮ ਕਿਵੇਂ ਕਰ ਸਕਦਾ ਹਾਂ ਆਦਿ।

ਪਰ ਉਹ ਹਰੇ = ਪਰਮਾਤਮਾ ਸਭ ਦੇ ਗੁਪਤ ਕੰਮਾਂ ਨੂੰ ਪੇਖਤ = ਵੇਖਦਾ ਅਤੇ ਗੁਪਤ ਗੱਲਾਂ ਨੂੰ ਸੁਨਤ = ਸੁਣਦਾ ਹੋਇਆ ਸਦਾ = ਹਮੇਸ਼ਾਂ ਸੰਗੇ = ਨਾਲ ਹੀ ਰਹਿੰਦਾ ਹੈ ॥੧॥ਰਹਾਉ॥

## ਕਾਚ ਬਿਹਾਝਨ, ਕੰਚਨ ਛਾਡਨ; ਬੈਰੀ ਸੰਗਿ ਹੇਤੁ, ਸਾਜਨ ਤਿਆਗਿ ਖਰੇ ॥

ਜੀਵ ਕਾਚ = ਕੱਚੇ ਵਿਸ਼ਿਆਂ ਨੂੰ ਬਿਹਾਝਨ = ਖ਼ਰੀਦਣਾ ਕਰਦੇ ਹਨ, ਕੰਚਨ = ਸੋਨੇ ਵਰਗੇ ਬੇ-ਕੀਮਤੇ ਨਾਮ ਨੂੰ ਛਾਡਨ = ਛੱਡੀ ਜਾਂਦੇ ਹਨ, ਫੇਰ ਬੈਰੀ = ਦੁਸ਼ਮਨੀ ਕਰਨ ਵਾਲੇ ਕਾਮ, ਕ੍ਰੋਧ ਆਦਿ ਵਿਕਾਰਾਂ ਨਾਲ ਹੇਤੁ = ਪ੍ਰੇਮ ਕਰਦੇ ਹਨ ਅਤੇ ਖਰੇ = ਚੰਗੇ ਸੰਤ ਰੂਪੀ ਸਾਜਨ = ਮਿੱਤਰਾਂ ਨੂੰ ਤਿਆਗਿ = ਛੱਡ ਖਰੇ = ਖਲੋਤੇ ਹਨ **ਵਾ:** ਸਤਿ ਸੰਤੋਖ ਆਦਿ ਗੁਣਾਂ ਰੂਪੀ ਸੱਜਣਾ ਨੂੰ ਤਿਆਗ ਖਰੇ = ਖਲੋਤੇ ਹਨ।

## ਹੋਵਨੁ ਕਉਰਾ, ਅਨਹੋਵਨੁ ਮੀਠਾ; ਬਿਖਿਆ ਮਹਿ ਲਪਟਾਇ ਜਰੇ ॥੧॥

ਜੋ ਹੋਵਨੁ = ਹੋਣਹਾਰ (ਕਾਲ) ਨੇ ਆ ਕੇ ਗ੍ਰਸਨਾ ਹੈ, ਇਹ ਬਚਨ ਅਗਿਆਨੀ ਜੀਵਾਂ ਨੂੰ ਕਉਰਾ = ਕੌੜਾ ਲੱਗਦਾ ਹੈ ਅਤੇ ਅਨਹੋਵਨੁ = ਨਾ ਹੋਣ ਵਾਲੀ ਗੱਲ ਭਾਵ ਜਿਉਂਦਾ ਰਹਿਣਾ ਮੀਠਾ = ਮਿੱਠਾ, ਪਿਆਰਾ ਲੱਗਦਾ ਹੈ। ਬਿਖਿਆ = ਵਿਸ਼ਿਆਂ, ਮਾਇਆ ਮਹਿ = ਵਿਚ ਲਪਟਾਇ = ਲੰਪਟ ਹੋਏ ਈਰਖਾ, ਤ੍ਰਿਸ਼ਨਾ ਦੀ ਅੱਗ ਵਿਚ ਜਰੇ = ਸੜਦੇ ਰਹਿੰਦੇ ਹਨ ॥੧॥

## ਅੰਧ ਕੂਪ ਮਹਿ ਪਰਿਓ ਪਰਾਨੀ; ਭਰਮ ਗੁਬਾਰ ਮੋਹ ਬੰਧਿ ਪਰੇ ॥

ਇਹ ਪਰਾਨੀ = ਪ੍ਰਾਣਾਧਾਰੀ ਜੀਵ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਮਹਿ = ਵਿਚ ਪਰਿਓ = ਪਿਆ, ਫਸਿਆ ਹੋਇਆ ਹੈ, ਜਿਸ ਵਿਚ ਭਰਮ, ਅਗਿਆਨ ਦਾ ਗੁਬਾਰ = ਹਨੇਰਾ ਅਤੇ ਮੋਹ ਆਦਿ ਦੇ ਬੰਧਿ = ਬੰਧਨ ਪਰੇ = ਪਏ ਹੋਏ ਹਨ।

## ਕਹੁ ਨਾਨਕ, ਪ੍ਰਭ ਹੋਤ ਦਇਆਰਾ; ਗੁਰੁ ਭੇਟੈ ਕਾਢੈ ਬਾਹ ਫਰੇ ॥੨॥੧੦॥੯੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਉਪਰ ਪ੍ਰਭ = ਪਰਮਾਤਮਾ ਦਇਆਰਾ = ਦਿਆਲੂ ਹੋਤ = ਹੁੰਦਾ ਹੈ, ਉਨ੍ਹਾਂ ਨੂੰ ਗੁਰੁ ਭੇਟੈ = ਮਿਲ ਪੈਂਦਾ ਹੈ ਅਤੇ ਗੁਰੂ ਉਨ੍ਹਾਂ ਦੀ ਬੁੱਧ, ਬਿਰਤੀ ਰੂਪੀ ਬਾਹ = ਭੁਜਾ ਨੂੰ ਫਰੇ = ਫੜ ਕੇ ਇਸ ਸੰਸਾਰ ਰੂਪੀ ਅੰਨ੍ਹੇ ਖੂਹ ਤੋਂ ਬਾਹਰ ਕਾਢੈ = ਕੱਢ ਲੈਂਦਾ ਹੈ ॥੨॥੧੦॥੯੬॥

## ਬਿਲਾਵਲੁ ਮਹਲਾ ੫ ॥

## ਮਨ ਤਨ ਰਸਨਾ; ਹਰਿ ਚੀਨ੍ਹਾ ॥

ਹੇ ਭਾਈ ! ਅਸੀਂ ਮਨ = ਹਿਰਦੇ, ਤਨ = ਸਰੀਰ ਅਤੇ ਰਸਨਾ = ਜੀਭਾ, ਬਾਣੀ ਕਰਕੇ ਹਰਿ = ਪਰਮਾਤਮਾ ਨੂੰ ਚੀਨ੍ਹਾ = ਜਾਨਣਾ ਕੀਤਾ ਹੈ **ਵਾ:** ਮਨ, ਤਨ ਅਤੇ ਰਸਨਾ ਵਿਚ ਹਰੀ ਨੂੰ ਹੀ ਵੱਸਦਾ ਜਾਣਿਆ ਹੈ।

## ਭਏ ਅਨੰਦਾ, ਮਿਟੇ ਅੰਦੇਸੇ; ਸਰਬ ਸੂਖ ਮੋਕਉ ਗੁਰਿ ਦੀਨ੍ਹਾ ॥੧॥ਰਹਾਉ॥

ਮੈਨੂੰ ਸਾਰੇ ਅਨੰਦਾ = ਸੁੱਖ ਪ੍ਰਾਪਤ ਭਏ = ਹੋਏ ਹਨ, ਮੇਰੇ ਸਾਰੇ ਅੰਦੇਸੇ = ਸੰਸੇ ਆਦਿ ਮਿਟੇ = ਨਵਿਰਤ ਹੋ ਗਏ ਹਨ, ਗੁਰਾਂ ਨੇ ਮੋਕਉ = ਮੈਨੂੰ ਸਰਬ = ਸਾਰੇ ਆਤਮਿਕ ਸੂਖ = ਸੁੱਖ ਦੀਨ੍ਹਾ = ਦੇਣਾ ਕੀਤੇ ਹਨ ॥੧॥ਰਹਾਉ॥

## ਇਆਨਪ ਤੇ ਸਭ ਭਈ ਸਿਆਨਪ; ਪ੍ਰਭੁ ਮੇਰਾ ਦਾਨਾ ਬੀਨਾ ॥

ਇਆਨਪ = ਅਗਿਆਤ ਪੁਣੇ ਤੇ = ਤੋਂ ਰਹਿਤ ਹੋ ਕੇ ਹੁਣ ਸਭ = ਸਾਰੀ ਸਿਆਨਪ = ਗਿਆਤ ਪ੍ਰਾਪਤ ਭਈ = ਹੋਈ ਹੈ, ਭਾਵ ਵਿਸ਼ੇ ਵਿਸ਼ੈਣੀ ਮਤ ਬਦਲ ਕੇ ਆਤਮ ਵਿਸ਼ੈਣੀ ਹੋ ਗਈ ਹੈ, ਮੇਰਾ ਪ੍ਰਭੁ = ਪਰਮਾਤਮਾ ਸਭ ਦਾ ਦਾਨਾ = ਗਿਆਤਾ ਅਤੇ ਸਭ ਦੇ ਕੰਮਾਂ ਨੂੰ ਬੀਨਾ = ਦੇਖਣ ਵਾਲਾ ਹੈ।

## ਹਾਥ ਦੇਇ ਰਾਖੈ ਅਪਨੇ ਕਉ; ਕਾਹੂ ਨ ਕਰ ਤੇ, ਕਛੁ ਖੀਨਾ ॥੧॥

ਪਰਮਾਤਮਾ ਆਪਨੇ = ਆਪਦੇ ਸੇਵਕਾਂ ਕਉ = ਨੂੰ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕੇ ਵਿਕਾਰਾਂ ਤੋਂ ਬਚਾ ਕੇ ਰਾਖੈ = ਰੱਖਦਾ ਹੈ, ਕਾਹੂ = ਕਿਸੇ ਦੇ ਕਰ = ਹੱਥ ਤੇ = ਤੋਂ ਕਛੁ = ਕੁਝ ਖੀਨਾ = ਨਾਸ਼ ਨਹੀਂ ਹੋ ਸਕਦਾ ॥੧॥

## ਬਲਿ ਜਾਵਉ, ਦਰਸਨ ਸਾਧੂ ਕੈ; ਜਿਹ ਪ੍ਰਸਾਦਿ ਹਰਿ ਨਾਮੁ ਲੀਨਾ ॥

ਮੈਂ ਤਿਨ੍ਹਾਂ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਕੈ = ਦੇ ਦਰਸਨ = ਦੀਦਾਰਾਂ ਤੋਂ ਬਲਿ = ਬਲਿਹਾਰ ਕੁਰਬਾਨ ਜਾਵਉ = ਜਾਂਦਾ ਹਾਂ, ਜਿਹ = ਜਿਨ੍ਹਾਂ ਸੰਤ ਜਨਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਹਰਿ = ਪਰਮਾਤਮਾ ਦਾ ਨਾਮ ਲੀਨਾ = ਲੈਣਾ ਕਰੀਦਾ ਹੈ **ਵਾ:** ਪਰਮੇਸ਼ਰ ਦੇ ਨਾਮ ਵਿਚ ਲੀਨ ਹੋ ਗਿਆ ਹਾਂ।

## ਕਹੁ ਨਾਨਕ, ਠਾਕੁਰ ਭਾਰੋਸੈ; ਕਹੂ ਨ ਮਾਨਿਓ ਮਨਿ ਛੀਨਾ ॥੨॥੧੧॥੯੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਠਾਕੁਰ = ਮਾਲਕ ਪ੍ਰਭੂ ਦਾ ਭਾਰੋਸੈ = ਭਰੋਸਾ ਹੈ **ਵਾ:** ਮਾਲਕ ਪ੍ਰਭੂ ਦੇ ਭਰੋਸੇ ਕਰਕੇ ਕਹੂ = ਕਿਸੇ ਨੂੰ ਛੀਨਾ = ਤੁਛ ਮਾਤ੍ਰ ਭਾਵ ਥੋੜ੍ਹਾ ਵੀ ਨਹੀਂ ਮਾਨਿਓ = ਮੰਨਣਾ ਕੀਤਾ **ਵਾ:** ਮਨ ਵਿਕਾਰਾਂ ਆਦਿ ਦੀ ਕੁਸੰਗਤ ਵਿਚ ਛੀਨਾ = ਨਾਸ਼ ਨਹੀਂ ਹੁੰਦਾ ॥੨॥੧੧॥੯੭॥

## ਬਿਲਾਵਲੁ ਮਹਲਾ ੫ ॥

## ਗੁਰਿ ਪੂਰੈ; ਮੇਰੀ ਰਾਖਿ ਲਈ ॥

ਹੇ ਭਾਈ ! ਪੂਰੈ = ਪੂਰਨ ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਾਡੀ ਪਤ ਰਾਖਿ = ਰੱਖ ਲਈ = ਲੈਣਾ ਕੀਤੀ ਹੈ।

## ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ; ਜਨਮ ਜਨਮ ਕੀ ਮੈਲੁ ਗਈ ॥੧॥ਰਹਾਉ॥

ਸਤਿਗੁਰਾਂ ਨੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਪਰਮਾਤਮਾ ਦਾ ਨਾਮ ਮੇਰੇ ਰਿਦੇ = ਹਿਰਦੇ ਮਹਿ = ਵਿਚ ਦੀਨੋ = ਦੇਣਾ ਕੀਤਾ ਹੈ, ਜਿਸ ਨਾਮ ਦੀ ਬਰਕਤ ਨਾਲ ਸਾਡੀ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੀ = ਦੀ ਅਵਿੱਦਿਆ ਰੂਪੀ ਮੈਲੁ = ਮਲੀਨਤਾਈ ਚਲੀ ਗਈ ਹੈ ਭਾਵ ਨਵਿਰਤ ਹੋ ਗਈ ਹੈ ॥੧॥ਰਹਾਉ॥

## ਨਿਵਰੇ ਦੂਤ ਦੁਸਟ ਬੈਰਾਈ; ਗੁਰ ਪੂਰੇ ਕਾ ਜਪਿਆ ਜਾਪੁ ॥

ਦੂਤ = ਜਮਦੂਤਾਂ ਦੇ ਭੈ, ਦੁਸਟ = ਦੁਸ਼ਟਤਾਈ ਕਰਨ ਵਾਲੇ ਇੰਦ੍ਰਿਆਂ ਦੇ ਸੁਭਾਅ ਅਤੇ ਬੈਰਾਈ = ਵੈਰ ਕਰਨ ਵਾਲੇ ਕਾਮ, ਕ੍ਰੋਧ ਆਦਿ ਸਭ ਨਿਵਰੇ = ਨਵਿਰਤ ਹੋ ਗਏ ਹਨ ਕਿਉਂਕਿ ਅਸੀਂ ਪੂਰੇ = ਪੂਰਨ ਗੁਰੂ ਕਾ = ਦਾ ਦਿੱਤਾ ਹੋਇਆ ਨਾਮ ਰੂਪੀ ਜਾਪ ਜਪਿਆ = ਜਪਣਾ ਕੀਤਾ ਹੈ।

[ਅੰਗ ੮੨੪]

## ਕਹਾ ਕਰੈ ਕੋਈ ਬੇਚਾਰਾ; ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥

ਕੋਈ ਬੇਚਾਰਾ = ਤੁੱਛ ਜੀਵ ਕਹਾ = ਕੀ ਕਰੈ = ਕਰ ਸਕਦਾ ਹੈ, ਮੇਰੇ ਪ੍ਰਭ = ਪਰਮਾਤਮਾ ਕਾ = ਦਾ ਬਹੁਤ ਬਡ = ਵੱਡਾ ਪਰਤਾਪੁ = ਤੇਜ ਪ੍ਰਭਾਵ ਹੈ ॥੧॥

## ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ; ਚਰਨ ਕਮਲ ਰਖੁ ਮਨ ਮਾਹੀ ॥

ਸਿਮਰਿ = ਸਿਮਰਨੇ ਜੋਗ ਪਰਮਾਤਮਾ ਦੇ ਨਾਮ ਨੂੰ ਸਿਮਰਿ ਸਿਮਰਿ = ਯਾਦ ਕਰ ਕਰਕੇ **ਵਾ:** ਮਨ ਦੁਆਰਾ ਸਿਮਰਿ = ਯਾਦ ਕਰਕੇ, ਬਾਣੀ ਦੁਆਰਾ ਸਿਮਰਿ = ਯਾਦ ਕਰਕੇ ਅਤੇ ਸਰੀਰ ਭਾਵ ਰੋਮ-ਰੋਮ ਦੁਆਰਾ ਸਿਮਰਿ = ਯਾਦ ਕਰਕੇ ਅਸੀਂ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਪਰਮਾਤਮਾ ਦੇ ਚਰਨ ਕਮਲਾਂ ਨੂੰ ਆਪਣੇ ਮਨ = ਹਿਰਦੇ ਮਾਹੀ = ਵਿਚ ਵਸਾ ਕੇ ਧਿਆਨ ਵਿਚ ਰਖੁ = ਰੱਖਣਾ ਕੀਤਾ ਹੈ।

## ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਦਾਸੁ = ਸੇਵਕ ਤਾ = ਤਿਸ ਪਰਮਾਤਮਾ ਕੀ = ਦੀ ਸਰਨਿ = ਓਟ ਵਿਚ ਪਰਿਓ = ਪਿਆ ਹਾਂ, ਜਾ = ਜਿਸ ਪਰਮਾਤਮਾ ਤੇ = ਤੋਂ ਊਪਰਿ = ਉੱਤੇ ਹੋਰ ਕੋ = ਕੋਈ ਵੀ ਹੁਕਮ ਕਰਨ ਵਾਲਾ ਨਹੀਂ ਹੈ॥੨॥੧੨॥੯੮॥

## ਬਿਲਾਵਲੁ ਮਹਲਾ ੫ ॥

## ਸਦਾ ਸਦਾ; ਜਪੀਐ ਪ੍ਰਭ ਨਾਮ ॥

ਹੇ ਭਾਈ! ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪ੍ਰਭ = ਪਰਮਾਤਮਾ ਦਾ ਨਾਮ ਜਪੀਐ = ਜਪਣਾ ਕਰੀਏ।

## ਜਰਾ ਮਰਾ ਕਛੁ ਦੂਖੁ ਨ ਬਿਆਪੈ; ਆਗੈ ਦਰਗਹ ਪੂਰਨ ਕਾਮ ॥੧॥ਰਹਾਉ॥

ਇਸ ਨਾਮ ਦੀ ਬਖ਼ਸ਼ਿਸ਼ ਦਾ ਸਦਕਾ ਜਰਾ = ਬੁਢੇਪੇ ਤੇ ਮਰਾ = ਮੌਤ ਆਦਿ ਦਾ ਕਛੁ = ਕੁਝ ਵੀ ਦੂਖੁ = ਕਸ਼ਟ ਨਹੀਂ ਬਿਆਪੈ = ਲੱਗਦਾ, ਫੇਰ ਇਹ ਨਾਮ ਆਗੈ = ਅੱਗੇ ਦਰਗਾਹ ਦੇ ਵਿਚ ਪੂਰਨ = ਪੂਰਾ ਕਾਮ = ਕੰਮ ਆਉਂਦਾ ਹੈ **ਵਾ:** ਅੱਗੇ ਦਰਗਾਹ ਦੇ ਵਿਚ ਸਾਰੇ ਕੰਮ ਪੂਰਨ ਹੋ ਜਾਂਦੇ ਹਨ **ਵਾ:** (ਦਰ + ਗਹ) ਦਰ = ਅੰਦਰ ਜੋ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਥੇ ਇਸਥਿਤ ਹੋਣ ਰੂਪੀ ਸਾਰੇ ਕੰਮ ਪੂਰਨ ਹੋ ਜਾਂਦੇ ਹਨ **ਵਾ:** ਸਭ ਕਾਮ = ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ॥੧॥ਰਹਾਉ॥

## ਆਪੁ ਤਿਆਗਿ, ਪਰੀਐ ਨਿਤ ਸਰਨੀ; ਗੁਰ ਤੇ ਪਾਈਐ ਏਹੁ ਨਿਧਾਨੁ ॥

ਹੇ ਭਾਈ! ਇਸ ਲਈ ਆਪੁ = ਆਪਾ-ਭਾਵ (ਹੰਕਾਰ) ਤਿਆਗਿ = ਛੱਡ, ਨਵਿਰਤ ਕਰਕੇ ਨਿਤ = ਨਿਤਾਪ੍ਰਤੀ ਸਤਿਗੁਰਾਂ ਦੀ ਸਰਨੀ = ਓਟ ਵਿਚ ਪਰੀਐ = ਪੈਣਾ ਕਰੀਏ, ਤਦ ਗੁਰਾਂ ਤੇ = ਤੋਂ ਇਹ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਪਾਈਐ = ਪਾ ਲਈਦਾ ਹੈ।

## ਜਨਮ ਮਰਣ ਕੀ ਕਟੀਐ ਫਾਸੀ; ਸਾਚੀ ਦਰਗਹ ਕਾ ਨੀਸਾਨੁ ॥੧॥

ਨਾਮ ਜਪ ਕੇ ਜੰਮਣ ਮਰਣ ਕੀ = ਦੀ ਫਾਸੀ = ਫਾਹੀ ਕਟੀਐ = ਕੱਟ ਲਈਦੀ ਹੈ, ਫੇਰ ਇਹ ਨਾਮ ਪਰਮਾਤਮਾ ਦੀ ਸਾਚੀ = ਸੱਚੀ ਦਰਗਾਹ ਕਾ = ਦਾ ਨੀਸਾਨੁ = ਪ੍ਰਵਾਨਾ ਹੈ **ਵਾ:** ਸੱਚੀ ਦਰਗਾਹ ਵਿਚ ਪਰਵਾਨ ਕਰਨ ਵਾਲੀ ਨੀਸਾਨੁ = ਨਿਸ਼ਾਨੀ ਹੈ॥੧॥

## ਜੋ ਤੁਮ ਕਰਹੁ, ਸੋਈ ਭਲ ਮਾਨਉ; ਮਨ ਤੇ ਛੂਟੈ ਸਗਲ ਗੁਮਾਨੁ ॥

ਹੇ ਪ੍ਰਭੂ! ਜੋ = ਜਿਹੜਾ ਕੁਝ ਵੀ ਤੁਮ = ਤੂੰ ਕਰਤਬ ਕਰਹੁ = ਕਰਦਾ ਹੈਂ, ਅਸੀਂ ਸੋਈ = ਉਹੋ ਹੀ ਭਲ = ਚੰਗਾ ਕਰਕੇ ਮਾਨਉ = ਮੰਨਣਾ ਕਰੀਏ, ਸਾਡੇ ਮਨ ਤੇ = ਤੋਂ ਸਗਲ = ਸਾਰਾ ਗੁਮਾਨੁ = ਹੰਕਾਰ ਛੂਟੈ = ਛੁੱਟ, ਨਵਿਰਤ ਹੋ ਜਾਵੇ।

## ਕਹੁ ਨਾਨਕ, ਤਾ ਕੀ ਸਰਣਾਈ; ਜਾ ਕਾ ਕੀਆ ਸਗਲ ਜਹਾਨੁ ॥੨॥੧੩॥੯੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾ = ਤਿਸ ਪ੍ਰਭੂ ਕੀ = ਦੀ ਸਰਣਾਈ = ਸ਼ਰਨ, ਓਟ ਵਿਚ ਪਏ ਹਾਂ, ਜਾ = ਜਿਸ ਪ੍ਰਭੂ ਕਾ = ਦਾ ਸਗਲ = ਸਾਰਾ ਜਹਾਨੁ = ਜਗਤ ਪੈਦਾ ਕੀਆ = ਕੀਤਾ ਹੋਇਆ ਹੈ॥੨॥੧੩॥੯੯॥

# ਬਿਲਾਵਲੁ ਮਹਲਾ ੫ ॥

# ਮਨ ਤਨ ਅੰਤਰਿ; ਪ੍ਰਭੁ ਆਹੀ ॥

ਹੇ ਭਾਈ! ਜਨਾਂ ਦੇ ਮਨ = ਹਿਰਦੇ ਦਾ ਪ੍ਰਕਾਸ਼ਕ ਅਤੇ ਤਨ = ਸਰੀਰ ਦੀ ਪਾਲਣਾ ਕਰਨ ਲਈ ਅੰਤਰਿ = ਅੰਦਰ ਹੀ ਪ੍ਰਭੁ = ਪਰਮਾਤਮਾ ਵੱਸਦਾ ਆਹੀ = ਹੈ **ਵਾ:** ਮਨ ਤਨ ਦੇ ਅੰਦਰ ਸੰਤ ਜਨ ਪ੍ਰਭੂ ਨੂੰ ਹੀ ਆਹੀ = ਚਾਹੁਣਾ ਕਰਦੇ ਹਨ।

# ਹਰਿ ਗੁਨ ਗਾਵਤ ਪਰਉਪਕਾਰ ਨਿਤ;
# ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥੧॥ਰਹਾਉ॥

ਜਿਸ ਜੀਭਾ ਕਰਕੇ ਸੰਤ ਜਨ ਪਰਉਪਕਾਰ = ਪਰਾਇਆਂ ਦਾ ਵੀ ਭਲਾ ਕਰਨ ਲਈ ਨਿਤ = ਨਿਤਾਪ੍ਰਤੀ ਹਰਿ = ਪਰਮਾਤਮਾ ਦੇ ਗੁਣ ਗਾਵਤ = ਗਾਉਂਦੇ ਹਨ, ਤਿਸੁ = ਉਸ ਰਸਨਾ = ਜੀਭਾ ਦਾ ਵੀ ਕਿਛੁ = ਕੁਝ ਮੋਲੁ = ਮੁੱਲ ਨਹੀਂ ਕਿਹਾ ਜਾ ਸਕਦਾ, ਭਾਵ ਉਨ੍ਹਾਂ ਦੀ ਰਸਨਾ ਵੀ ਅਮੋਲਕ ਹੈ, ਜਿਸ ਨਾਲ ਹਰੀ ਦੇ ਗੁਣ ਗਾਉਂਦੇ ਹਨ ॥੧॥ਰਹਾਉ॥

# ਕੁਲ ਸਮੂਹ ਉਧਰੇ ਖਿਨ ਭੀਤਰਿ; ਜਨਮ ਜਨਮ ਕੀ ਮਲੁ ਲਾਹੀ ॥

ਉਨ੍ਹਾਂ ਦੇ ਇਕ ਖਿਨ = ਛਿਨ ਮਾਤ੍ਰ ਸਮੇਂ ਭੀਤਰਿ = ਵਿਚ ਹੀ ਸਮੂਹ = ਸਾਰੇ ਕੁਲ ਦੇ ਜੀਵ ਉਧਰੇ = ਤਰ ਗਏ ਹਨ ਅਤੇ ਉਨ੍ਹਾਂ ਦੀ ਜਨਮ ਜਨਮ = ਜਨਮ-ਜਨਮਾਂਤ੍ਰਾਂ ਕੀ = ਦੀ ਪਾਪਾਂ, ਅਵਿੱਦਿਆ ਰੂਪੀ ਮਲੁ = ਮੈਲ ਵੀ ਪ੍ਰਭੂ ਨੇ ਲਾਹੀ = ਉਤਾਰ ਦਿੱਤੀ ਹੈ।

# ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ;
# ਅਨਦ ਸੇਤੀ ਬਿਖਿਆ ਬਨੁ ਗਾਹੀ ॥੧॥

ਹੇ ਭਾਈ! ਅਪਨਾ = ਆਪ ਦਾ ਆਸਰਾ ਰੂਪ ਸੁਆਮੀ = ਮਾਲਕ ਪ੍ਰਭੁ = ਪਰਮਾਤਮਾ ਦਾ ਨਾਮ ਸਿਮਰਿ ਸਿਮਰਿ = ਯਾਦ ਕਰ ਕਰਕੇ ਸੰਤ ਜਨਾਂ ਨੇ ਅਨਦ = ਸੁਖ ਦੇ ਸੇਤੀ = ਸਹਿਤ ਬਿਖਿਆ = ਵਿਸ਼ਿਆਂ, ਮਾਇਆ ਦੇ ਮੋਹ ਦਾ ਸੰਸਾਰ ਰੂਪੀ ਬਨੁ = ਜੰਗਲ ਗਾਹੀ = ਗਾਹ, ਲੰਘ ਲਿਆ ਹੈ, ਭਾਵ ਉਹ ਅਨੰਦ ਪੂਰਬਕ ਇਸ ਸੰਸਾਰ ਤੋਂ ਪਾਰ ਲੰਘ ਗਏ ਹਨ ॥੧॥

# ਚਰਨ ਪ੍ਰਭੂ ਕੇ ਬੋਹਿਥੁ ਪਾਏ; ਭਵਸਾਗਰੁ ਪਾਰਿ ਪਰਾਹੀ ॥

ਹੇ ਭਾਈ! ਉਨ੍ਹਾਂ ਸੰਤ ਜਨਾਂ ਨੇ ਪ੍ਰਭੂ = ਪਰਮਾਤਮਾ ਕੇ = ਦੇ ਚਰਣਾਂ ਰੂਪੀ ਬੋਹਿਥੁ = ਜਹਾਜ਼ ਨੂੰ ਪਾਏ = ਪਾਉਣਾ ਕੀਤਾ ਹੈ ਜਿਸ ਕਰਕੇ ਉਹ ਭਵਸਾਗਰੁ = ਸੰਸਾਰ-ਸਮੁੰਦ੍ਰ ਤੋਂ ਪਾਰ ਪਰਾਹੀ = ਪੈ ਗਏ ਹਨ **ਵਾ:** ਉਹ ਆਪ ਤਾਂ ਪਾਰ ਹੋ ਹੀ ਗਏ ਹਨ, ਸਗੋਂ ਹੋਰਨਾਂ ਨੂੰ ਵੀ ਪਰਾਹੀ = ਪਾਰ ਪਾਉਣਾ ਕਰਦੇ ਹਨ।

# ਸੰਤ ਸੇਵਕ ਭਗਤ ਹਰਿ ਤਾ ਕੇ; ਨਾਨਕ ਮਨੁ ਲਾਗਾ ਹੈ ਤਾਹੀ ॥੨॥੧੪॥੧੦੦॥

ਤਾ = ਤਿਸ ਪਰਮਾਤਮਾ ਕੇ = ਦੇ ਜਿਹੜੇ ਐਸੇ ਸੰਤ = ਸ਼ਾਂਤ ਚਿੱਤ ਸੇਵਕ = ਦਾਸ ਅਤੇ ਭਗਤ ਜਨ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾਹੀ = ਉਨ੍ਹਾਂ ਸੰਤ ਜਨਾਂ ਦੇ ਨਾਲ ਸਾਡਾ ਮਨ ਲਾਗਾ = ਲੱਗਿਆ ਹੋਇਆ ਹੈ **ਵਾ:** ਮਨ ਦਾ ਪ੍ਰੇਮ ਲੱਗਿਆ ਹੋਇਆ ਹੈ ॥੨॥੧੪॥੧੦੦॥

## ਬਿਲਾਵਲੁ ਮਹਲਾ ੫ ॥
## ਧੀਰਉ; ਦੇਖਿ ਤੁਮ੍ਾਰੇ ਰੰਗਾ ॥

ਹੇ ਪਰਮਾਤਮਾ ! ਤੁਮ੍ਾਰੇ = ਤੇਰੇ ਰੰਗਾ = ਕੌਤਕਾਂ ਨੂੰ ਦੇਖਿ = ਵੇਖ ਕਰਕੇ ਮੇਰੇ ਮਨ ਵਿਚ ਧੀਰਉ = ਧੀਰਜ ਆ ਗਿਆ ਹੈ।

## ਤੁਹੀ ਸੁਆਮੀ ਅੰਤਰਜਾਮੀ; ਤੂਹੀ ਵਸਹਿ ਸਾਧ ਕੈ ਸੰਗਾ ॥੧॥ਰਹਾਉ॥

ਹੇ ਸੁਆਮੀ = ਮਾਲਕ ਪ੍ਰਭੂ ! ਤੁਹੀ = ਤੂੰ ਹੀ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ, ਤੂਹੀ = ਤੂੰ ਹੀ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਕੈ = ਦੇ ਸੰਗਾ = ਨਾਲ ਭਾਵ ਅੰਗ-ਸੰਗ ਹੋ ਕੇ ਵਸਹਿ = ਵੱਸਦਾ ਹੈਂ ॥੧॥ਰਹਾਉ॥

## ਖਿਨ ਮਹਿ ਥਾਪਿ ਨਿਵਾਜੇ ਠਾਕੁਰ; ਨੀਚ ਕੀਟ ਤੇ ਕਰਹਿ ਰਾਜੰਗਾ ॥੧॥

ਹੇ ਠਾਕੁਰ = ਸੁਆਮੀ ਪ੍ਰਭੂ ! ਤੂੰ ਇਕ ਖਿਨ = ਛਿਨ ਮਾਤ੍ਰ ਸਮੇਂ ਵਿਚ ਹੀ ਜੀਵਾਂ ਨੂੰ ਥਾਪਿ = ਇਸਥਿਤ, ਪੈਦਾ ਕਰਕੇ ਨਿਵਾਜੇ = ਵਡਿਆਉਣਾ, ਪਾਲਣਾ ਕਰਦਾ ਹੈਂ ਅਤੇ ਨੀਚ = ਨੀਵੇਂ ਤੇ ਕੀਟ = ਕੀੜਿਆਂ ਵਤ ਗ਼ਰੀਬ, ਕਮਜ਼ੋਰ ਜੀਵਾਂ ਤੇ = ਤੋਂ ਰਾਜੰਗਾ = ਰਾਜ ਭਾਗ ਦਾ ਮਾਲਕ ਬਣਾ ਦੇਂਦਾ ਹੈਂ।

**ਅਥਵਾ** ਗੁਰਸਿੱਖਾਂ ਦੇ ਹਿਰਦੇ ਅੰਦਰ ਬ੍ਰਹਮ ਗਿਆਨ ਥਾਪ ਕੇ, ਦੈਵੀ ਗੁਣਾਂ ਨੂੰ ਨਿਵਾਜਣਾ ਕਰਦਾ ਹੈਂ, ਨੀਵੇਂ ਅਤੇ ਕੀੜੇ ਦੀ ਨਿਆਈਂ ਅਲਪਗ ਜੀਵਾਂ ਨੂੰ ਆਪਣੇ ਰਾਜੰਗਾ = ਪ੍ਰਕਾਸ਼ ਸਰੂਪ ਦਾ ਗਿਆਨ ਕਰਵਾ ਦੇਂਦਾ ਹੈਂ ॥੧॥

## ਕਬਹੂ ਨ ਬਿਸਰੈ ਹੀਏ ਮੋਰੇ ਤੇ;
## ਨਾਨਕ ਦਾਸ ਇਹੀ ਦਾਨੁ ਮੰਗਾ ॥੨॥੧੫॥੧੦੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਂ ਦਾਸ = ਸੇਵਕ ਇਹੀ = ਇਹੋ ਹੀ ਦਾਨ ਮੰਗਾ = ਮੰਗਦਾ ਹਾਂ ਕਿ ਤੂੰ ਕਬਹੂ = ਕਦੇ ਵੀ ਮੋਰੇ = ਮੇਰੇ ਹੀਏ = ਹਿਰਦੇ ਤੇ = ਤੋਂ ਬਿਸਰੈ = ਭੁੱਲਣਾ ਨਾ ਕਰ ॥੨॥੧੫॥੧੦੧॥

## ਬਿਲਾਵਲੁ ਮਹਲਾ ੫ ॥
## ਅਚੁਤ; ਪੂਜਾ ਜੋਗ ਗੋਪਾਲ ॥

ਅਚੁਤ = ਅਗਿੜ ਅਤੇ ਗੋਪਾਲ = ਪ੍ਰਿਥਵੀ ਦੇ ਪਾਲਕ ਪ੍ਰਭੂ ਦੀ ਹੀ ਪੂਜਾ = ਸੇਵਾ ਕਰਨੀ ਜੋਗ = ਉਚਿਤ ਹੈ **ਵਾ:** ਪਰਮੇਸ਼ਰ ਹੀ ਪੂਜਾ = ਪੂਜਣੇ ਦੇ ਜੋਗ = ਲਾਇਕ ਹੈ।

## ਮਨੁ ਤਨੁ ਅਰਪਿ ਰਖਉ ਹਰਿ ਆਗੈ;
## ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ਰਹਾਉ॥

ਹੇ ਭਾਈ ! ਆਪਣੇ ਮਨ ਦਾ ਮਾਣ ਅਤੇ ਤਨ ਦਾ ਤਾਣ ਹਰਿ = ਪਰਮਾਤਮਾ ਦੇ ਆਗੈ = ਸਨਮੁਖ ਅਰਪਿ = ਭੇਟ ਕਰਕੇ ਰਖਉ = ਰੱਖ ਦੇਵੋ, ਭਾਵ ਆਪਣਾ ਸਭ ਕੁਝ ਪਰਮਾਤਮਾ ਨੂੰ ਸਮਰਪਣ ਕਰ ਦੇਵੋ, ਜੋ ਪਰਮਾਤਮਾ ਸਰਬ = ਸਾਰੇ ਜੀਆ = ਜੀਵਾਂ ਕਾ = ਦਾ ਪ੍ਰਤਿਪਾਲ = ਪਾਲਕ, ਪਾਲਣ ਵਾਲਾ ਹੈ ॥੧॥ਰਹਾਉ॥

## ਸਰਨਿ ਸਮ੍ਰਥ ਅਕਥ ਸੁਖਦਾਤਾ; ਕਿਰਪਾ ਸਿੰਧੁ ਬਡੋ ਦਇਆਲ ॥[1]

ਉਹ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਪ੍ਰਭੂ ! ਆਪਣੀ ਸਰਨਿ = ਓਟ ਵਿਚ ਆਇਆਂ ਨੂੰ ਰੱਖਣ ਲਈ ਸਮ੍ਰਥ = ਸਰਬ ਸ਼ਕਤੀਵਾਨ ਹੈ, ਅਕਥ = ਕਥਨ ਤੋਂ ਰਹਿਤ ਹੈ, ਕਿਰਪਾ = ਮਿਹਰ ਦਾ ਸਿੰਧੁ = ਸਮੁੰਦ੍ਰ ਅਤੇ ਬਡੋ = ਬਹੁਤ ਵੱਡਾ ਦਇਆਲ = ਦਿਆਲੂ ਹੈ।

## ਕੰਠਿ ਲਾਇ ਰਾਖੈ ਅਪਨੇ ਕਉ; ਤਿਸ ਨੋ ਲਗੈ ਨ ਤਾਤੀ ਬਾਲ ॥੧॥

ਉਹ ਪ੍ਰਭੂ ਅਪਨੇ = ਆਪ ਦੇ ਸੇਵਕਾਂ ਕਉ = ਨੂੰ ਆਪਣੇ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਇ = ਲਾ ਕੇ ਰਾਖੈ = ਰੱਖਦਾ ਹੈ, ਤਿਸ = ਉਨ੍ਹਾਂ ਸੇਵਕਾਂ ਨੋ = ਨੂੰ ਮਾਇਆ, ਈਰਖਾ, ਪਰਿਵਾਰ ਆਦਿ ਦੀ ਕੁਤਰਕਾਂ ਰੂਪੀ ਤਾਤੀ = ਤੱਤੀ ਬਾਲ = ਹਵਾ ਨਹੀਂ ਲੱਗਦੀ ॥੧॥

## ਦਾਮੋਦਰ ਦਇਆਲ ਸੁਆਮੀ; ਸਰਬਸੁ ਸੰਤ ਜਨਾ ਧਨ ਮਾਲ ॥

ਜੋ ਦਾਮੋਦਰ = ਰੱਸੀ ਨਾਲ ਪੇਟ ਨੂੰ ਬੰਨ੍ਹਾਉਣ ਵਾਲਾ ਕ੍ਰਿਸ਼ਨ ਭਾਵ ਪ੍ਰਭੂ **ਵਾ:** ਪ੍ਰੇਮ ਰੂਪੀ ਰੱਸੀ ਨਾਲ ਆਪਣੇ ਆਪ ਨੂੰ ਬੰਨ੍ਹਾਉਣ ਵਾਲਾ, ਦਇਆਲ = ਦਇਆ ਦਾ ਘਰ ਅਤੇ ਸਭ ਦਾ ਸੁਆਮੀ = ਮਾਲਕ ਪ੍ਰਭੂ ਹੈ, ਉਹ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦਾ ਧਨ, ਮਾਲ ਆਦਿ ਸਰਬਸੁ = ਸਰਬੰਸ, ਸਾਰਾ ਕੁਝ ਹੀ ਹੈ ਭਾਵ ਸੰਤ ਜਨਾਂ ਨੇ ਆਪਣਾ ਸਭ ਕੁਝ ਪਰਮਾਤਮਾ ਨੂੰ ਹੀ ਸਮਝਿਆ ਹੋਇਆ ਹੈ।

## ਨਾਨਕ ਜਾਚਿਕ ਦਰਸੁ ਪ੍ਰਭ ਮਾਗੈ;
## ਸੰਤ ਜਨਾ ਕੀ ਮਿਲੈ ਰਵਾਲ ॥੨॥੧੬॥੧੦੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਾਚਿਕ = ਮੰਗਤਾ ਗੁਰਾਂ ਕੋਲੋਂ ਐਸੇ ਸਮਰੱਥ ਪ੍ਰਭ = ਪਰਮਾਤਮਾ ਦਾ ਦਰਸੁ = ਦੀਦਾਰ ਮਾਗੈ = ਮੰਗਦਾ ਹਾਂ ਅਤੇ ਉਸ ਪ੍ਰਭੂ ਦੇ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਕੀ = ਦੀ ਚਰਨ ਰਵਾਲ = ਧੂੜੀ ਵੀ ਮੈਨੂੰ ਮਿਲੈ = ਪ੍ਰਾਪਤ ਹੋਵੇ ॥੨॥੧੬॥੧੦੨॥

## ਬਿਲਾਵਲੁ ਮਹਲਾ ੫ ॥
## ਸਿਮਰਤ ਨਾਮੁ; ਕੋਟਿ ਜਤਨ ਭਏ ॥

ਪਰਮਾਤਮਾ ਦਾ ਨਾਮ ਸਿਮਰਤ = ਸਿਮਰਦਿਆਂ ਕੋਟਿ = ਕ੍ਰੋੜਾਂ ਹੀ ਸਾਧਨਾਂ ਆਦਿ ਦੇ ਜਤਨ = ਉੱਦਮ ਪ੍ਰਾਪਤ ਭਏ = ਹੋ ਜਾਂਦੇ ਹਨ।

## ਸਾਧਸੰਗਿ ਮਿਲਿ ਹਰਿ ਗੁਨ ਗਾਏ; ਜਮਦੂਤਨ ਕਉ ਤ੍ਰਾਸ ਅਹੇ ॥੧॥ਰਹਾਉ॥

ਅਸੀਂ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਪਰਮਾਤਮਾ ਦੇ ਗੁਣ ਗਾਏ = ਗਾਉਣਾ ਕੀਤੇ ਹਨ, ਜਿਸ ਕਰਕੇ ਜਮਦੂਤਨ = ਜਮਦੂਤਾਂ ਕਉ = ਨੂੰ ਵੀ ਸਾਡੇ ਕੋਲੋਂ ਤ੍ਰਾਸ = ਡਰ ਆਉਣ ਲੱਗ ਪਿਆ ਅਹੇ = ਹੈ ॥੧॥ਰਹਾਉ॥ ਜੈਸਾ ਕਿ :

**ਸਬਦੁ ਸੁਣੇ ਤਾ ਦੂਰਹੁ ਭਾਗੈ; ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥**

*(ਮਾਰੂ ਸੋਲਹੇ ਮ: ੩, ਅੰਗ ੧੦੫੪)*

---

੧. 'ਸਮ੍ਰਥ' ਪਾਠ ਹੀ ਸ਼ੁੱਧ = ਹੈ, ਕਈ ਸਰੂਪਾਂ ਵਿਚ 'ਸਮਥ' ਪਾਠ ਵੀ ਆਉਂਦਾ ਹੈ।

## ਜੇਤੇ ਪੁਨਹਚਰਨ ਸੇ ਕੀਨੇ੍; ਮਨਿ ਤਨਿ, ਪ੍ਰਭ ਕੇ ਚਰਣ ਗਹੇ ॥

ਜਦੋਂ ਅਸੀਂ ਮਨਿ = ਹਿਰਦੇ ਅਤੇ ਤਨਿ = ਸਰੀਰ ਕਰਕੇ ਪ੍ਰਭ = ਪਰਮਾਤਮਾ ਕੇ = ਦੇ ਪੂਜਨੀਕ ਚਰਣ ਗਹੇ = ਗ੍ਰਹਿਣ ਕੀਤੇ, ਤਦੋਂ ਜੇਤੇ = ਜਿਤਨੇ ਵੀ ਪੁਨਹਚਰਨ = ਪੁਨਾਂ ਵਿਚ ਪ੍ਰਵਿਰਤ ਹੋਣ **ਵਾ:** ਪਾਪਾਂ ਦੀ ਨਵਿਰਤੀ ਵਾਲੇ ਕਰਮ ਸਨ ਸੇ = ਉਹ ਸਾਰੇ ਹੀ ਕੀਨੇ੍ = ਕਰ ਲਏ।

## ਆਵਣ ਜਾਣੁ ਭਰਮੁ ਭਉ ਨਾਠਾ; ਜਨਮ ਜਨਮ ਕੇ ਕਿਲਵਿਖ ਦਹੇ ॥੧॥

ਹੁਣ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਜਾਣਾ, ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਨਾਠਾ = ਨਾਸ਼ ਹੋ ਗਿਆ ਹੈ ਅਤੇ ਜਨਮ ਜਨਮ = ਜਨਮਾਂ-ਜਨਮਾਂਤ੍ਰਾਂ ਕੇ = ਦੇ ਕਿਲਬਿਖ = ਪਾਪ ਵੀ ਬ੍ਰਹਮ ਅਭਿਆਸ ਰੂਪੀ ਅਗਨੀ ਕਰਕੇ ਦਹੇ = ਸੜ ਗਏ ਹਨ॥੧॥

## ਨਿਰਭਉ ਹੋਇ ਭਜਹੁ ਜਗਦੀਸੈ; ਏਹੁ ਪਦਾਰਥੁ ਵਡਭਾਗਿ ਲਹੇ ॥

ਹੇ ਭਾਈ ! ਇਸ ਕਰਕੇ ਨਿਰਭਉ = ਭੈ ਤੋਂ ਰਹਿਤ ਹੋਇ = ਹੋ ਕੇ ਜਗਦੀਸੈ = ਜਗਤ ਦੇ ਈਸ਼ਰ ਪ੍ਰਭੂ ਨੂੰ ਭਜਹੁ = ਸਿਮਰਨਾ ਕਰੋ, ਕਿਉਂਕਿ ਇਹ ਨਾਮ, ਮਨੁੱਖਾ ਜਨਮ ਰੂਪੀ ਪਦਾਰਥ ਵਡਭਾਗਿ = ਵੱਡੇ ਭਾਗਾਂ ਵਾਲੇ ਹੀ ਲਹੇ = ਪ੍ਰਾਪਤ ਕਰਦੇ ਹਨ।

[ਅੰਗ ੮੨੫]

## ਕਰਿ ਕਿਰਪਾ ਪੂਰਨ ਪ੍ਰਭ ਦਾਤੇ;
## ਨਿਰਮਲ ਜਸੁ ਨਾਨਕ ਦਾਸ ਕਹੇ ॥੨॥੧੭॥੧੦੩॥

ਹੇ ਪੂਰਨ = ਵਿਆਪਕ ਅਤੇ ਦਾਤੇ = ਦਾਤਾਰ ਪ੍ਰਭ = ਪ੍ਰਭੂ ! ਤੂੰ ਸਾਡੇ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸ = ਸੇਵਕ ਤੇਰਾ ਨਿਰਮਲ = ਉੱਜਲ ਜੱਸ ਕਹੇ = ਕਹਿੰਦੇ ਰਹੀਏ॥੨॥੧੭॥੧੦੩॥

## ਬਿਲਾਵਲੁ ਮਹਲਾ ੫ ॥

**ਉਥਾਨਕਾ :** ਜਦ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਗੱਦੀ ਦੇ ਦਿੱਤੀ ਤੇ ਆਪ ਜੋਤੀ ਜੋਤਿ ਸਮਾ ਗਏ ਸਨ। ਤਦੋਂ ਪ੍ਰਿਥੀਏ ਨੇ ਈਰਖਾ ਕਰ ਕੇ ਜਹਾਂਗੀਰ ਕੋਲ ਗੁਰੂ ਸਾਹਿਬ ਜੀ ਦੀ ਸ਼ਿਕਾਇਤ ਕੀਤੀ ਕਿ ਵੱਡਾ ਪੁੱਤਰ ਹੋਣ ਕਰਕੇ ਗੁਰਤਾ ਗੱਦੀ ਉਪਰ ਬੈਠਣ ਦਾ ਮੇਰਾ ਹੱਕ ਸੀ। ਪਰ ਛੋਟੇ ਨੇ ਗੱਦੀ ਸੰਭਾਲ ਲਈ ਹੈ ਤੇ ਮੈਨੂੰ ਸ਼ਹਿਰ ਵਿੱਚੋਂ ਬਾਹਰ ਕੱਢ ਦਿੱਤਾ ਹੈ। ਤਦੋਂ ਜਹਾਂਗੀਰ ਨੇ ਵਿਚਾਰ ਕਰਕੇ ਉਸਨੂੰ ਇਕ ਪਿੰਡ ਦੇ ਦਿੱਤਾ, ਜੋ ਭਗਤੇ ਦੇ ਪਾਸ ਗੁਰੂ ਦਾ ਕੋਠਾ ਹੈ (ਜੋ ਮਾਲਵੇ ਵਿਚ ਸੋਢੀਆਂ ਦਾ ਕੋਠਾ ਵੱਜਦਾ ਹੈ)। ਫੇਰ ਪ੍ਰਿਥੀਆ ਜਹਾਂਗੀਰ ਦੇ ਅਹਿਲਕਾਰ ਸੁਲਹੀ ਖ਼ਾਂ ਨੂੰ ਮਿਲਿਆ, ਉਸਨੂੰ ਰੋ-ਰੋ ਕੇ ਕਹਿਣ ਲੱਗਾ ਕਿ ਮੈਨੂੰ ਕੁਝ ਵੀ ਨਹੀਂ ਮਿਲਿਆ, ਮੇਰਾ ਧਨ ਵੀ ਬਹੁਤ ਖ਼ਰਚ ਹੋ ਗਿਆ ਹੈ। ਮੈਂ ਕਿਵੇਂ ਕਰਾਂ ? ਸੁਲਹੀ ਖ਼ਾਂ ਨੇ ਉਸਦੀ ਗੱਲ ਸੁਣ ਕੇ ਹੱਥ ਨਾਲ ਦਾੜ੍ਹੀ ਖਿੱਚਦਿਆਂ ਕਿਹਾ ਕਿ ਜੇਕਰ ਮੈਂ ਤੇਰੇ ਛੋਟੇ ਭਰਾ ਨੂੰ ਮਾਰ ਨਾ ਦਿੱਤਾ ਤਾਂ ਮੈਨੂੰ ਪਿਉ ਦਾ ਪੁੱਤ ਨਾ ਸਮਝੀਂ। ਜਦੋਂ ਗੁਰੂ ਸਾਹਿਬ ਕੋਲ ਇਹ ਖ਼ਬਰ ਪਹੁੰਚੀ ਕਿ ਤੁਰਕ ਦਾੜ੍ਹੀ ਉਪਰ ਹੱਥ ਫੇਰ ਕੇ ਗੁਰੂ ਘਰ ਦਾ ਨੁਕਸਾਨ ਕਰਨਾ ਚਾਹੁੰਦਾ ਹੈ, ਉਸ ਸਮੇਂ ਸਤਿਗੁਰੂ ਜੀ ਅੰਮ੍ਰਿਤਸਰ ਵਿਖੇ ਲੰਗਰ ਵਿਚ ਬੇਰੀ ਦੀ ਲਗਰ (ਟਾਹਣੀ) ਪਕੜੀ ਖੜ੍ਹੇ ਸਨ, ਸਤਿਗੁਰਾਂ ਨੇ ਸੰਗਤਾਂ ਨੂੰ ਧੀਰਜ ਰੱਖਣ ਲਈ ਭਵਿੱਖਤ ਹੀ ਬਚਨ ਕਰ ਦਿੱਤੇ ਸਨ ਜੈਸਾ ਕਿ :

**ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥**

*(ਗਉੜੀ ਮਹਲਾ ੫, ਅੰਗ ੧੯੯)*

ਸੋ ਬਾਅਦ ਵਿਚ ਜਦੋਂ ਸੁਲਹੀ ਖ਼ਾਂ ਚੜ੍ਹ ਕੇ ਆਇਆ ਤਾਂ ਪਹਿਲਾਂ ਪ੍ਰਿਥੀਏ ਕੋਲ ਗਿਆ। ਉਸਨੇ ਬਹੁਤ ਸੁਆਗਤ ਕੀਤਾ ਅਤੇ ਆਪਣੀ ਕਿਰਤ ਦਿਖਾਉਣ ਲਈ ਆਵਿਆਂ ਦੇ ਕੋਲ ਲੈ ਗਿਆ, ਤਦੋਂ ਸੁਲਹੀ ਖ਼ਾਂ ਦੇ ਸਮੇਤ ਘੋੜਾ ਅਚਾਨਕ ਹੀ ਡਰ ਕੇ ਆਵੇ ਉਪਰ ਚੜ੍ਹ ਗਿਆ ਤੇ ਘੋੜੇ ਦਾ ਪੈਰ ਖਿੜਕਨ ਤੋਂ ਸੁਲਹੀ ਖ਼ਾਂ ਆਵੇ ਵਿਚ ਡਿੱਗ ਗਿਆ। ਉਸਦੇ ਕੋਲ ਕੁਹਾੜਾ (ਤਬਰ) ਸੀ, ਜਿਸ ਨਾਲ ਉਸਦਾ ਸਿਰ ਵੱਢਿਆ ਗਿਆ ਤੇ ਅੱਗ ਵਿਚ ਝੁਲਸ ਕੇ ਭੜਥਾ ਹੋ ਗਿਆ। ਜਦੋਂ ਸਤਿਗੁਰਾਂ ਕੋਲ ਇਸ ਦੇ ਮਰਨ ਦੀ ਖ਼ਬਰ ਪਹੁੰਚੀ ਤਾਂ ਸਤਿਗੁਰਾਂ ਨੇ ਸੰਗਤ ਦੀ ਰੱਖਿਆ ਵਾਸਤੇ ਇਹ ਸ਼ਬਦ ਉਚਾਰਨ ਕੀਤਾ:

## ਸੁਲਹੀ ਤੇ; ਨਾਰਾਇਣ ਰਾਖੁ ॥

ਹੇ ਭਾਈ! ਸੁਲਹੀ ਖ਼ਾਂ ਤੇ = ਤੋਂ ਨਾਰਾਇਣ = ਨਰਾਂ ਨਰਾਂ ਵਿਚ ਆਏ ਪਰਮਾਤਮਾ ਨੇ ਰਾਖੁ = ਰੱਖਿਆ ਕੀਤੀ ਹੈ।

## ਸੁਲਹੀ ਕਾ ਹਾਥੁ ਕਹੀ ਨ ਪਹੁਚੈ; ਸੁਲਹੀ ਹੋਇ ਮੂਆ ਨਾਪਾਕੁ ॥੧॥ਰਹਾਉ॥

ਸੁਲਹੀ ਖ਼ਾਂ ਕਾ = ਦਾ ਹਾਥੁ = ਹੱਥ ਕਹੀ = ਕਿਤੇ ਵੀ ਨਾ ਪਹੁਚੈ = ਪਹੁੰਚ ਸਕਿਆ ਭਾਵ ਕਿਸੇ ਪ੍ਰਕਾਰ ਵੀ ਦੁਖ ਨਾ ਦੇ ਸਕਿਆ, ਸਗੋਂ ਸੁਲਹੀ ਖ਼ਾਂ ਆਪ ਨਾਪਾਕੁ = ਅਪਵਿੱਤਰ ਹੋ ਕੇ ਮੂਆ = ਮਰ ਗਿਆ ਭਾਵ ਮੁਸਲਮਾਨ ਅੱਗ ਨਾਲ ਸੜਨ ਵਾਲੇ ਨੂੰ ਦੋਜ਼ਕ ਵਿਚ ਪਇਆ ਸਮਝਦੇ ਹਨ ਤੇ ਸੁਲਹੀ ਭੱਠੇ ਵਿਚ ਪੈ ਕੇ ਸੜਿਆ ਸੀ॥੧॥ਰਹਾਉ॥

## ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ; ਖਿਨ ਮਹਿ ਹੋਇ ਗਇਆ ਹੈ ਖਾਕੁ ॥

ਖਸਮਿ = ਮਾਲਕ ਵਾਹਿਗੁਰੂ ਨੇ ਆਪਣਾ ਕਾਲ ਰੂਪੀ ਕੁਠਾਰੁ = ਕੁਹਾੜਾ (ਤਬਰ) ਕਾਢਿ = ਕੱਢ ਕੇ ਉਸਦਾ ਸਿਰ ਕਾਟਿਆ = ਕੱਟ ਦਿੱਤਾ **ਵਾ:** ਸੁਲਹੀ ਖ਼ਾਂ ਦੇ ਕੋਲ ਜਿਹੜਾ ਕੁਹਾੜਾ ਸੀ, ਉਸ ਨਾਲ ਇਸ ਦਾ ਸਿਰ ਕੱਟਿਆ ਗਿਆ ਸੀ[੧] ਅਤੇ ਇਹ ਇਕ ਖਿਨ = ਛਿਨ ਮਾਤ੍ਰ ਸਮੇਂ ਮਹਿ = ਵਿਚ ਹੀ ਖਾਕੁ = ਸੁਆਹ, ਮਿੱਟੀ ਹੋਇ = ਹੋ ਗਇਆ = ਗਿਆ।

## ਮੰਦਾ ਚਿਤਵਤ ਚਿਤਵਤ ਪਚਿਆ; ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥

ਉਹ ਸਾਡਾ **ਵਾ:** ਅੰਮ੍ਰਿਤਸਰ ਦੀ ਸੰਗਤ ਦਾ ਮੰਦਾ = ਬੁਰਾ ਚਿਤਵਤ ਚਿਤਵਤ = ਚਿਤਵਦਾ ਚਿਤਵਦਾ ਪਚਿਆ = ਸੜ ਮਰਿਆ ਹੈ, ਜਿਨਿ = ਜਿਸ ਵਾਹਿਗੁਰੂ ਨੇ ਇਸਨੂੰ ਰਚਿਆ = ਪੈਦਾ ਕੀਤਾ ਸੀ, ਗੁਰੂ ਨਾਨਕ ਦੇ ਘਰ ਦਾ ਬੁਰਾ ਚਿਤਵਤ ਕਰਕੇ ਤਿਨਿ = ਉਸ ਵਾਹਿਗੁਰੂ ਨੇ ਇਸ ਨੂੰ ਨਰਕਾਂ ਵਿਚ ਧਾਕੁ = ਧੱਕ ਦੀਨਾ = ਦੇਣਾ ਕੀਤਾ ਹੈ॥੧॥

## ਪੁਤ੍ਰ ਮੀਤ ਧਨੁ ਕਿਛੂ ਨ ਰਹਿਓ; ਸੁ ਛੋਡਿ ਗਇਆ ਸਭ ਭਾਈ ਸਾਕੁ ॥

ਸੁਲਹੀ ਖ਼ਾਂ ਦਾ ਪੁਤ੍ਰ ਮੀਤ = ਮਿੱਤਰ, ਧਨ ਆਦਿ ਕਿਛੂ = ਕੁਝ ਵੀ ਨਾ ਰਹਿਓ = ਰਿਹਾ (ਭਾਵ ਪੁੱਤਰ

---

੧. **ਜਹਾਂ ਗਿਰੀ ਗ੍ਰੀਵਾਂ ਤਹਿੰ ਧਾਰਾ। ਤਤਛਿਨ ਧਰ ਤੇ ਸਿਰ ਕਟਿ ਡਾਰਾ।**
**ਅਗਨਿ ਸਾਥ ਤਨ ਭਰਥਾ ਭਯੋ। ਕਿਸ ਤੇ ਨਹੀਂ ਨਿਕਾਸਯੋਂ ਗਯੋ॥੩੧॥** *(ਰਾਸਿ ੪, ਅੰਸੂ ੧੮)*

(ਭਤੀਜੇ) ਸੁਲੱਭੀ ਖ਼ਾਂ ਨੂੰ ਗੋਇੰਦਵਾਲ ਦੇ ਮੰਡ ਵਿਚ ਸਯਦਾ ਨੇ ਤਨਖ਼ਾਹ ਦੇ ਪਿੱਛੇ ਮਾਰ ਦਿੱਤਾ ਸੀ। ਸੁ = ਉਹ ਸੁਲਹੀ ਖ਼ਾਂ ਆਪਣੇ ਭਾਈ = ਭਰਾਵਾਂ ਤੇ ਸਾਕੁ = ਸੰਬੰਧੀਆਂ ਆਦਿ ਸਭ = ਸਾਰਿਆਂ ਨੂੰ ਛੋਡਿ = ਛੱਡ ਕੇ ਦੁਨੀਆਂ ਤੋਂ ਚਲਿਆ ਗਿਆ।

## ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ;
## ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਸੁ = ਉਸ ਪ੍ਰਭ = ਪਰਮਾਤਮਾ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨਿ = ਜਿਸਨੇ ਆਪਣੇ ਜਨਾਂ ਕਾ = ਦਾ ਵਾਕੁ = ਬਚਨ ਪੂਰਨ = ਪੂਰਾ ਕੀਨੋ = ਕਰ ਦਿੱਤਾ ਹੈ ਭਾਵ ਜਦੋਂ ਸੁਲਹੀ ਖ਼ਾਂ ਨੇ ਜਹਾਂਗੀਰ ਦੇ ਦਰਬਾਰ ਵਿਚ ਦਾੜ੍ਹੀ ਉਪਰ ਹੱਥ ਫੇਰ ਕੇ ਕਿਹਾ ਸੀ ਕਿ ਮੈਂ ਗੁਰੂ ਨੂੰ ਜਾਨੋਂ ਮਾਰ ਦੇਵਾਂਗਾ ਤਾਂ ਉਸ ਖ਼ਬਰ ਦਾ ਪਤਾ ਸਤਿਗੁਰਾਂ ਨੂੰ ਲੱਗਣ ਤੋਂ ਗੁਰੂ ਜੀ ਨੇ ਕਿਹਾ ਸੀ ਕਿ ਅੰਮ੍ਰਿਤਸਰ ਦੀ ਸੰਗਤ ਦੀ ਰਖਵਾਲੀ ਕਰਤਾ ਪੁਰਖ ਆਪ ਹੀ ਕਰੇਗਾ, ਸੋ ਉਹ ਬਚਨ ਪੂਰੇ ਹੋਏ ॥੨॥੧੮॥੧੦੪॥

### ਦੂਸਰਾ ਅਰਥ

**ਸੁਲਹੀ ਤੇ; ਨਾਰਾਇਣ ਰਾਖੁ ॥**

ਹੇ ਭਾਈ! ਜੰਮਣ ਮਰਣ ਦੇ ਸੂਲ (ਪੀੜਾ) ਦੇਣ ਵਾਲੇ ਅਗਿਆਨ ਰੂਪੀ ਸੁਲਹੀ ਤੋਂ ਨਾਰਾਇਣ = ਪਰਮਾਤਮਾ ਦੇ ਨਾਮ ਨੇ ਸੇਵਕਾਂ ਦੀ ਰਾਖੁ = ਰੱਖਿਆ ਕੀਤੀ ਹੈ।

**ਸੁਲਹੀ ਕਾ ਹਾਥੁ ਕਹੀ ਨ ਪਹੁਚੈ; ਸੁਲਹੀ ਹੋਇ ਮੂਆ ਨਾਪਾਕੁ ॥੧॥ਰਹਾਉ॥**

ਅਗਿਆਨ ਰੂਪੀ ਸੁਲਹੀ ਕਾ = ਦਾ ਰਾਗ ਦ੍ਵੈਖ ਰੂਪੀ ਹੱਥ ਕਹੀ = ਕਿਸੇ ਮਹਾਂਪੁਰਖ ਤਕ ਨਹੀਂ ਪਹੁੰਚ ਸਕਦਾ, ਕਿਉਂਕਿ ਇਹ ਅਗਿਆਨ ਰੂਪੀ ਸੁਲਹੀ ਮਹਾਂਪੁਰਖਾਂ ਦੀ ਬ੍ਰਹਮ ਅਭਿਆਸ ਰੂਪੀ ਅਗਨੀ ਵਿਚ ਨਾਪਾਕ ਹੋ ਕੇ ਮਰ, ਨਵਿਰਤ ਹੋ ਗਿਆ ਹੈ ॥੧॥ਰਹਾਉ॥

**ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ; ਖਿਨ ਮਹਿ ਹੋਇ ਗਇਆ ਹੈ ਖਾਕੁ ॥**

ਖਸਮਿ = ਮਾਲਕ ਵਾਹਿਗੁਰੂ ਨੇ ਬਿਬੇਕ ਰੂਪੀ ਕੁਠਾਰੁ = ਕੁਹਾੜਾ ਕਾਢਿ = ਕੱਢ, ਪ੍ਰਗਟ ਕਰਕੇ ਆਪਣੇ ਸੇਵਕਾਂ ਦੇ ਅੰਦਰੋਂ ਅਗਿਆਨ ਰੂਪੀ ਸੁਲਹੀ ਦਾ ਹੰਕਾਰ ਰੂਪੀ ਸਿਰ ਕਾਟਿਆ = ਕੱਟ ਦਿੱਤਾ ਹੈ ਅਤੇ ਇਕ ਖਿਨ ਵਿਚ ਹੀ ਇਹ ਅਗਿਆਨ ਖਾਕੁ = ਸੁਆਹ ਰੂਪ, ਨਵਿਰਤ ਹੋ ਗਿਆ ਹੈ।

**ਮੰਦਾ ਚਿਤਵਤ ਚਿਤਵਤ ਪਚਿਆ; ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥**

ਇਹ ਅਗਿਆਨ ਵਿਵੇਕੀ ਪੁਰਖਾਂ ਦਾ ਮੰਦਾ = ਬੁਰਾ ਚਿਤਵਦਾ-ਚਿਤਵਦਾ ਹੀ ਸੜ ਕੇ ਮਰ ਗਿਆ, ਜਿਸ ਵਾਹਿਗੁਰੂ ਨੇ ਇਹ ਸੰਸਾਰ ਰਚਿਆ ਹੈ, ਉਸੇ ਨੇ ਆਪਣੇ ਸੇਵਕਾਂ ਦੇ ਅੰਦਰੋਂ ਅਗਿਆਨ ਨੂੰ ਧੱਕਾ ਦੇ ਕੇ ਬਾਹਰ ਕੱਢ ਦਿੱਤਾ ਹੈ ॥੧॥

**ਪੁਤ੍ਰ ਮੀਤ ਧਨੁ ਕਿਛੂ ਨ ਰਹਿਓ; ਸੁ ਛੋਡਿ ਗਇਆ ਸਭ ਭਾਈ ਸਾਕੁ ॥**

ਅਗਿਆਨ ਰੂਪੀ ਸੁਲਹੀ ਦੇ ਅਭਾਵ ਹੋਣ ਨਾਲ ਇਸਦੇ ਕਾਮ ਕ੍ਰੋਧ ਰੂਪੀ ਪੁੱਤਰ, ਲੋਭ ਤੇ ਮੋਹ ਰੂਪੀ ਮਿੱਤਰ ਆਦਿ ਕੋਈ ਨਾ ਰਿਹਾ ਭਾਵ ਇਹ ਸਭ ਵੀ ਨਵਿਰਤ ਹੋ ਗਏ ਅਤੇ ਸੁ = ਉਹ ਅਵਰਨ ਦਾ ਪੜਦਾ ਇਸਦਾ ਭਰਾ ਤੇ ਮਿਥਿਆ ਦ੍ਰਿਸ਼ਟੀ ਰੂਪੀ ਸਾਕ-ਸੰਬੰਧੀਆਂ ਦੇ ਸਮੇਤ ਹੀ ਛੱਡ ਕੇ ਚਲਾ ਗਿਆ ਹੈ।

**ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ; ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਸ = ਉਸ ਪਰਮਾਤਮਾ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਸ ਨੇ ਆਪਣੇ ਸੇਵਕਾਂ ਦਾ ਬਚਨ ਪੂਰਾ ਕੀਤਾ ਭਾਵ ਸੇਵਕ ਬਚਨ ਕਰਦੇ ਹਨ ਕਿ ਜਿਸਦੇ ਹਿਰਦੇ ਅੰਦਰ ਨਾਮ ਹੈ, ਉਸ ਦੇ ਅੰਦਰ ਅਗਿਆਨ ਆਦਿ ਕੋਈ ਵਿਕਾਰ ਨਹੀਂ ਰਹਿੰਦੇ, ਇਹ ਬਚਨ ਪੂਰਾ ਕੀਤਾ ਹੈ ॥੨॥੧੮॥੧੦੪॥

## ਬਿਲਾਵਲੁ ਮਹਲਾ ੫ ॥

## ਪੂਰੇ ਗੁਰ ਕੀ; ਪੂਰੀ ਸੇਵ ॥

ਹੇ ਭਾਈ ! ਪੂਰੇ = ਪੂਰਨ ਗੁਰੂ ਸਾਹਿਬ ਜੀ ਕੀ = ਦੀ ਕੀਤੀ ਸੇਵ = ਟਹਿਲ ਪੂਰੀ = ਪੂਰਨ ਥਾਇ ਪੈਂਦੀ ਹੈ।

## ਆਪੇ ਆਪਿ ਵਰਤੈ ਸੁਆਮੀ; ਕਾਰਜੁ ਰਾਸਿ ਕੀਆ ਗੁਰਦੇਵ ॥੧॥ਰਹਾਉ॥

ਸੁਆਮੀ = ਮਾਲਕ ਪ੍ਰਭੂ ਆਪੇ ਆਪ ਹੀ ਸਭ ਵਿਚ ਵਰਤੈ = ਵਰਤ ਰਿਹਾ ਹੈ, ਗੁਰਦੇਵ = ਪੂਜਨੀਕ ਸਤਿਗੁਰਾਂ ਨੇ ਅਗਿਆਨ ਦੀ ਨਵਿਰਤੀ ਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪੀ ਕਾਰਜੁ = ਕੰਮ ਰਾਸਿ = ਸਫਲਾ ਕੀਆ = ਕਰ ਦਿੱਤਾ ਹੈ ॥੧॥ਰਹਾਉ॥

## ਆਦਿ ਮਧਿ ਪ੍ਰਭੁ ਅੰਤਿ ਸੁਆਮੀ; ਅਪਨਾ ਥਾਟੁ ਬਨਾਇਓ ਆਪਿ ॥

ਸੁਆਮੀ = ਮਾਲਕ ਪ੍ਰਭੁ = ਪਰਮਾਤਮਾ ਸੰਸਾਰ ਦੇ ਆਦਿ = ਮੁੱਢ ਵਿਚ ਅਧਿਸ਼ਠਾਨ, ਮਧਿ = ਵਿਚਾਲੇ ਵਿਆਪਕ ਰੂਪ ਅਤੇ ਅੰਤਿ = ਅਖ਼ੀਰ ਨੂੰ ਸਿਧਾਂਤ ਰੂਪ ਹੈ, ਉਸਨੇ ਅਪਨਾ = ਆਪ ਦਾ ਸੰਸਾਰ ਰੂਪੀ ਥਾਟ ਆਪ ਹੀ ਬਨਾਇਓ = ਬਨਾਉਣਾ ਕੀਤਾ ਹੈ **ਵਾ:** ਜਿਸ ਨੂੰ ਆਪਣਾ ਬਣਾ ਲਿਆ ਹੈ ਉਸਦੇ ਅੰਦਰ ਸ਼ੁੱਭ ਗੁਣਾਂ, ਬ੍ਰਹਮ ਗਿਆਨ ਦਾ ਥਾਟ ਬਣਾ ਦਿੱਤਾ ਹੈ।

## ਅਪਨੇ ਸੇਵਕ ਕੀ ਆਪੇ ਰਾਖੈ; ਪ੍ਰਭ ਮੇਰੇ ਕੋ ਵਡ ਪਰਤਾਪੁ ॥੧॥

ਹੇ ਭਾਈ ! ਅਪਨੇ = ਆਪ ਦੇ ਸੇਵਕ = ਦਾਸ ਕੀ = ਦੀ ਪੈਜ ਪ੍ਰਭੂ ਆਪੇ = ਆਪ ਹੀ ਰਾਖੈ = ਰੱਖਦਾ ਹੈ, ਮੇਰੇ ਪ੍ਰਭ = ਪਰਮਾਤਮਾ ਕੋ = ਦਾ ਬਹੁਤ ਵਡ = ਵੱਡਾ ਪਰਤਾਪ = ਤੇਜ ਪ੍ਰਭਾਵ ਹੈ ॥੧॥

## ਪਾਰਬ੍ਰਹਮ ਪਰਮੇਸੁਰ ਸਤਿਗੁਰ; ਵਸਿ ਕੀਨੇ ਜਿਨਿ ਸਗਲੇ ਜੰਤ ॥

ਉਹ ਪ੍ਰਭੂ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ, (ਪਰਮ + ਏਸਰ) ਪਰਮ = ਵੱਡਾ ਏਸਰ = ਈਸ਼ਵਰ ਅਤੇ ਸਤਿਗੁਰੂ ਸਰੂਪ ਹੈ, ਜਿਨਿ = ਜਿਸਨੇ ਸਗਲੇ = ਸਾਰੇ ਜੰਤ = ਜੀਵ ਆਪਣੇ ਵਸਿ = ਅਧੀਨ ਕੀਨੇ = ਕੀਤੇ ਹੋਏ ਹਨ।

## ਚਰਨ ਕਮਲ ਨਾਨਕ ਸਰਣਾਈ;
## ਰਾਮ ਨਾਮ ਜਪਿ ਨਿਰਮਲ ਮੰਤ ॥੨॥੧੯॥੧੦੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਪਰਮਾਤਮਾ ਦੇ ਚਰਣ ਕਮਲਾਂ ਦੀ ਸਰਣਾਈ = ਓਟ ਵਿਚ ਪਏ ਹਾਂ ਅਤੇ ਗੁਰਾਂ ਦੁਆਰਾ ਉਸ ਰਾਮ = ਪਰਮਾਤਮਾ ਦੇ ਨਿਰਮਲ = ਉੱਜਲ ਨਾਮ ਰੂਪੀ ਮੰਤ = ਮੰਤ੍ਰ ਨੂੰ ਜਪਿ = ਜਪਣਾ ਕੀਤਾ ਹੈ **ਵਾ:** ਰਾਮ ਨਾਮ ਰੂਪੀ ਮੰਤ੍ਰ ਨੂੰ ਜਪ ਕੇ ਉੱਜਲ ਜੀਵਨ ਵਾਲੇ ਹੋਏ ਹਾਂ ॥੨॥੧੯॥੧੦੫॥

# ਬਿਲਾਵਲੁ ਮਹਲਾ ੫ ॥

ਬਾਲ ਹਰਿਗੋਬਿੰਦ ਜੀ ਦੀ ਰੱਖਿਆ ਦਾ ਸ਼ਬਦ ਉਚਾਰਣ ਕਰਦੇ ਹਨ :

## ਤਾਪ ਪਾਪ ਤੇ; ਰਾਖੇ ਆਪ ॥

ਹੇ ਭਾਈ ! ਤਾਪ = ਬੁਖ਼ਾਰ ਅਤੇ ਪਾਪ = ਵਿਘਨ ਪਾਉਣ ਵਾਲਿਆਂ ਤੋਂ ਪਰਮਾਤਮਾ ਨੇ ਆਪ ਹੀ ਬਾਲ ਹਰਿਗੋਬਿੰਦ ਨੂੰ ਰਾਖੇ = ਰੱਖ ਲਿਆ ਹੈ।

**ਵਾ:** ਆਧੀ ਬਿਆਧੀ ਤੇ ਉਪਾਧੀ ਆਦਿ ਤਾਪ ਅਤੇ ਪਾਪ = ਮੰਦ ਕਰਮਾਂ ਤੋਂ ਪਰਮਾਤਮਾ ਨੇ ਆਪ ਹੀ ਗੁਰਸਿੱਖਾਂ ਨੂੰ ਬਚਾ ਕੇ ਰੱਖ ਲਿਆ ਹੈ।

## ਸੀਤਲ ਭਏ ਗੁਰ ਚਰਨੀ ਲਾਗੇ; ਰਾਮ ਨਾਮ ਹਿਰਦੇ ਮਹਿ ਜਾਪ ॥੧॥ਰਹਾਉ॥

ਜੋ ਗੁਰਾਂ ਦੇ ਚਰਨੀ = ਚਰਣ ਕਮਲਾਂ ਵਿਚ ਲਾਗੇ = ਲੱਗੇ ਹਨ, ਉਹ ਸੀਤਲ = ਸ਼ਾਂਤ ਹਿਰਦੇ ਵਾਲੇ ਭਏ = ਹੋਏ ਹਨ ਕਿਉਂਕਿ ਉਹ ਗੁਰਾਂ ਦੁਆਰਾ ਰਾਮ = ਪਰਮਾਤਮਾ ਦੇ ਨਾਮ ਨੂੰ ਆਪਣੇ ਹਿਰਦੇ ਮਹਿ = ਵਿਚ ਜਾਪ = ਜਪਦੇ ਹਨ ॥੧॥ਰਹਾਉ॥

## ਕਰਿ ਕਿਰਪਾ ਹਸਤ ਪ੍ਰਭਿ ਦੀਨੇ; ਜਗਤ ਉਧਾਰ ਨਵ ਖੰਡ ਪ੍ਰਤਾਪ ॥

ਪ੍ਰਭਿ = ਪਰਮਾਤਮਾ ਨੇ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸਾਡੇ ਮਸਤਕ ਉਪਰ ਆਪਣੇ ਹਸਤ = ਹੱਥ ਦੀਨੇ = ਦੇਣਾ ਕੀਤੇ ਹਨ **ਵਾ:** ਕਿਰਪਾ ਰੂਪੀ ਹੱਥ ਦਿੱਤੇ ਹਨ, ਉਹ ਪ੍ਰਭੂ ਸਾਰੇ ਜਗਤ = ਸੰਸਾਰ ਨੂੰ ਉਧਾਰ = ਤਾਰਨ ਵਾਲਾ ਹੈ ਅਤੇ ਨੌਂ ਖੰਡਾਂ ਵਿਚ ਹੀ ਉਸਦਾ ਪ੍ਰਤਾਪ = ਤੇਜ ਪ੍ਰਭਾਵ, (ਇਕਬਾਲ) ਫੈਲਿਆ ਹੋਇਆ ਹੈ।

## ਦੂਖ ਬਿਨਸੇ ਸੁਖ ਅਨਦ ਪ੍ਰਵੇਸਾ; ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ ॥੧॥

ਸਾਡੇ ਜੰਮਣ ਮਰਣ ਆਦਿ ਦੇ ਦੂਖ = ਕਸ਼ਟ ਬਿਨਸੇ = ਨਾਸ਼ ਹੋ ਗਏ ਹਨ, ਸੁਖ ਸਰੂਪ ਤੇ ਬ੍ਰਹਮਾਨੰਦ ਦਾ ਹਿਰਦੇ ਅੰਦਰ ਪ੍ਰਵੇਸਾ = ਆਗਮਨ ਹੋਇਆ ਹੈ, ਪਦਾਰਥਾਂ ਆਦਿ ਦੀ ਤ੍ਰਿਸਨ = ਪ੍ਰਾਪਤੀ ਦੀ ਪ੍ਰਬਲ ਇੱਛਾ ਵੀ ਬੁਝੀ = ਮਿਟ, ਨਵਿਰਤ ਹੋ ਗਈ ਹੈ ਅਤੇ ਮਨ ਤਨ ਵਿਚ ਸੱਚੇ ਨਾਮ ਰੂਪੀ ਭੋਜਨ ਨੂੰ ਖਾਣੇ ਕਰਕੇ ਧ੍ਰਾਪ = ਰੱਜ ਗਏ ਹਾਂ ॥੧॥

## ਅਨਾਥ ਕੋ ਨਾਥੁ, ਸਰਣਿ ਸਮਰਥਾ; ਸਗਲ ਸ੍ਰਿਸਟਿ ਕੋ ਮਾਈ ਬਾਪੁ ॥

ਉਹ ਪ੍ਰਭੂ ਅਨਾਥ = ਯਤੀਮਾਂ ਕੋ = ਦਾ ਨਾਥੁ = ਮਾਲਕ ਹੈ, ਸਰਣਿ = ਓਟ ਵਿਚ ਆਇਆਂ ਦੀ ਰੱਖਿਆ ਕਰਨ ਨੂੰ ਸਮਰਥਾ = ਸਰਬ ਸ਼ਕਤੀਵਾਨ ਹੈ ਅਤੇ ਸਗਲ = ਸਾਰੀ ਸ੍ਰਿਸਟਿ = ਦੁਨੀਆਂ ਕੋ = ਦਾ ਮਾਈ = ਮਾਤਾ ਬਾਪੁ = ਪਿਤਾ ਹੈ।

## ਭਗਤਿ ਵਛਲ ਭੈ ਭੰਜਨ ਸੁਆਮੀ;
## ਗੁਣ ਗਾਵਤ ਨਾਨਕ ਆਲਾਪ ॥੨॥੨੦॥੧੦੬॥

ਉਹ ਪ੍ਰਭੂ ਭਗਤਿ = ਭਗਤੀ ਕਰਨ ਵਾਲਿਆਂ ਦਾ ਵਛਲ = ਪਿਆਰਾ, ਜੰਮਣ ਮਰਣ, ਕਾਲ ਦੇ ਭੈ = ਡਰ ਨੂੰ ਭੰਜਨ = ਨਾਸ਼ ਕਰਨ ਵਾਲਾ ਅਤੇ ਸਭ ਦਾ ਸੁਆਮੀ = ਮਾਲਕ ਹੈ। ਸਤਿਗੁਰੂ ਸਾਹਿਬ ਜੀ ਕਥਨ

ਕਰਦੇ ਹਨ ਕਿ ਅਸੀਂ ਉਸਦੇ ਗੁਣਾਂ ਨੂੰ ਰਾਗਾਂ ਦੁਆਰਾ ਆਲਾਪ = ਉਚਾਰਣ ਕਰਕੇ ਗਾਵਤ = ਗਾਉਂਦੇ ਹਾਂ ॥੨॥੨੦॥੧੦੬॥

## ਬਿਲਾਵਲੁ ਮਹਲਾ ੫ ॥

## ਜਿਸ ਤੇ ਉਪਜਿਆ; ਤਿਸਹਿ ਪਛਾਨੁ ॥

ਹੇ ਜੀਵ ! ਜਿਸ ਵਾਹਿਗੁਰੂ ਤੇ = ਤੋਂ ਤੂੰ ਉਪਜਿਆ = ਪੈਦਾ ਹੋਇਆ ਹੈਂ, ਤਿਸਹਿ = ਉਸਦੇ ਸਰੂਪ ਨੂੰ ਗੁਰਾਂ ਦੁਆਰਾ ਪਛਾਨੁ = ਪਛਾਨਣਾ ਕਰ।

## ਪਾਰਬ੍ਰਹਮੁ ਪਰਮੇਸਰੁ ਧਿਆਇਆ;
## ਕੁਸਲ ਖੇਮ ਹੋਏ ਕਲਿਆਨ ॥੧॥ਰਹਾਉ॥

ਕਿਉਂਕਿ ਜਿਸਨੇ ਵੀ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਅਤੇ (ਪਰਮ + ਏਸਰ) ਪਰਮ = ਵੱਡੇ ਏਸਰ = ਈਸ਼ਵਰ, ਪ੍ਰਭੂ ਨੂੰ ਗੁਰਾਂ ਦੁਆਰਾ ਧਿਆਇਆ = ਸਿਮਰਨਾ ਕੀਤਾ ਹੈ, ਉਸਨੂੰ ਕੁਸਲ = ਸੁਖ, ਖੇਮ = ਰੱਖਿਆ ਅਤੇ ਕਲਿਆਣ = ਮੋਖ ਆਦਿ ਫਲ ਪ੍ਰਾਪਤ ਹੋਏ ਹਨ ॥੧॥ਰਹਾਉ॥

## ਗੁਰੁ ਪੂਰਾ ਭੇਟਿਓ ਬਡਭਾਗੀ; ਅੰਤਰਜਾਮੀ ਸੁਘੜੁ ਸੁਜਾਨੁ ॥

ਬਡਭਾਗੀ = ਵੱਡੇ ਭਾਗਾਂ ਕਰਕੇ ਪੂਰਾ = ਪੂਰਨ ਗੁਰੂ ਭੇਟਿਓ = ਮਿਲਦਾ ਹੈ, ਜੋ ਗੁਰੂ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ, ਗੁਰਸਿੱਖਾਂ ਦੇ ਅੰਦਰ ਸੁਘੜੁ = ਸ੍ਰੇਸ਼ਟ ਸ਼ੁੱਭ ਗੁਣਾਂ ਦੀ ਘਾੜਤ ਨੂੰ ਘੜਨ ਵਾਲਾ ਅਤੇ ਸੁਜਾਨ = ਸਿਆਣਾ **ਵਾ:** ਸ੍ਰੇਸ਼ਟ ਬ੍ਰਹਮ ਗਿਆਨ ਦੀ ਸਮਝ ਦੇਣ ਵਾਲਾ ਹੈ।

## ਹਾਥ ਦੇਇ ਰਾਖੇ ਕਰਿ ਅਪਨੇ; ਬਡ ਸਮਰਥੁ ਨਿਮਾਣਿਆ ਕੋ ਮਾਨੁ ॥੧॥

ਗੁਰੂ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕੇ ਅਪਨੇ = ਆਪਦੇ ਸੇਵਕ ਕਰਿ = ਕਰਕੇ ਰਾਖੇ = ਰੱਖਦਾ ਹੈ, ਗੁਰੂ ਬਡ = ਵੱਡਾ, ਸਮਰਥੁ = ਸਰਬ ਸ਼ਕਤੀਵਾਨ ਅਤੇ ਨਿਮਾਣਿਆ = ਮਾਣ ਤੋਂ ਹੀਣਿਆ ਕੋ = ਦਾ ਮਾਨੁ = ਮਾਣ, ਸਤਿਕਾਰ ਰੂਪ ਹੈ ॥੧॥

## ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ; ਅੰਧਕਾਰ ਪ੍ਰਗਟੇ ਚਾਨਾਣੁ ॥

ਜਿਹੜੇ ਪੰਜ ਪ੍ਰਕਾਰ ਦੇ ਭਰਮ ਅਤੇ ਸੱਤ ਪ੍ਰਕਾਰ ਦੇ ਭੈ = ਡਰ ਸਨ, ਉਹ ਖਿਨ = ਛਿਨ ਮਾਤ੍ਰ ਸਮੇਂ ਭੀਤਰਿ = ਵਿਚ ਹੀ ਬਿਨਸਿ = ਨਾਸ਼ ਹੋ ਗਏ ਹਨ ਅਤੇ ਅਗਿਆਨ ਦੇ ਅੰਧਕਾਰ = ਹਨੇਰੇ ਵਾਲੇ ਅੰਤਹਕਰਨ ਵਿਚ ਗਿਆਨ ਦੇ ਚਾਨਾਣੁ = ਪ੍ਰਕਾਸ਼ ਸਹਿਤ ਪ੍ਰਭੂ ਜੀ ਪ੍ਰਗਟੇ = ਸਾਖ਼ਸ਼ਾਤ ਹੋ ਗਏ ਹਨ।

## ਸਾਸਿ ਸਾਸਿ ਆਰਾਧੈ ਨਾਨਕੁ;
## ਸਦਾ ਸਦਾ ਜਾਈਐ ਕੁਰਬਾਣੁ ॥੨॥੨੧॥੧੦੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਸ ਐਸੇ ਸਮਰਥ ਗੁਰੂ, ਪ੍ਰਭੂ ਨੂੰ ਸਾਸਿ ਸਾਸਿ = ਹਰੇਕ ਸ੍ਵਾਸ ਵਿਚ ਆਰਾਧੈ = ਸਿਮਰਨਾ ਕਰੀਏ ਅਤੇ ਸਦਾ ਸਦਾ = ਹਮੇਸ਼ਾਂ-ਹਮੇਸ਼ਾਂ ਉਸ ਉੱਪਰੋਂ ਕੁਰਬਾਣੁ = ਬਲਿਹਾਰ ਜਾਈਐ = ਜਾਣਾ ਕਰੀਏ ॥੨॥੨੧॥੧੦੭॥

## ਬਿਲਾਵਲੁ ਮਹਲਾ ੫ ॥
## ਦੋਵੈ ਥਾਵ; ਰਖੇ ਗੁਰ ਸੂਰੇ ॥

ਹੇ ਭਾਈ! ਕਾਮਾਦਿਕ ਵਿਕਾਰਾਂ, ਮਨ ਉਪਰ ਫ਼ਤਹ ਪਾਉਣ ਵਾਲੇ ਗੁਰੂ ਸੂਰੇ = ਸੂਰਮੇ ਨੇ ਸਿੱਖਾਂ **ਵਾ:** ਸਾਡੇ ਲੋਕ-ਪ੍ਲੋਕ ਰੂਪੀ ਦੋਵੇਂ ਥਾਵ = ਥਾਂ ਰਖੇ = ਰੱਖ ਲਏ ਹਨ ਭਾਵ ਲੋਕ-ਪ੍ਲੋਕ ਵਿਚ ਪੈਜ ਰੱਖ ਕੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਬਖ਼ਸ਼ਿਸ਼ ਕੀਤੀ ਹੈ **ਅਥਵਾ** ਸੁਲਹੀ ਖ਼ਾਂ ਤੇ ਸੁਲੱਬੀ ਖ਼ਾਂ ਥਾਂ ਹੀ ਰੱਖ ਦਿੱਤੇ ਹਨ ਭਾਵ ਗੁਰੂ ਘਰ ਤਕ ਨਾ ਪਹੁੰਚ ਸਕੇ **ਅਥਵਾ** ਅੰਤਹਕਰਨ ਰੂਪੀ ਥਾਂ ਵਿੱਚੋਂ ਰਾਗ ਅਤੇ ਦ੍ਵੈਖ ਦੋਵੇਂ ਹੀ ਰੋਕ ਕੇ ਰੱਖ ਦਿੱਤੇ ਹਨ **ਅਥਵਾ** ਬੁਰਾ ਅਤੇ ਭਲਾ ਅਧਿਆਸ ਰੂਪੀ ਦੋਵੇਂ ਥਾਂ ਰੋਕ ਰੱਖੇ ਹਨ **ਅਥਵਾ** ਅਗਿਆਨ ਦੀ ਅਭਾਨਾਪਾਦ ਸ਼ਕਤੀ (ਪਰਮਾਤਮਾ ਪ੍ਰਤੀਤ ਨਾ ਹੋਣਾ) ਤੇ ਅਸੱਤੁਵਾਪਾਦ ਸ਼ਕਤੀ (ਪਰਮਾਤਮਾ ਹੈ ਹੀ ਨਹੀਂ) ਇਹ ਦੋਵੇਂ ਥਾਂ ਰੋਕ ਕੇ ਰੱਖੇ ਹਨ **ਅਥਵਾ** ਜੰਮਣ ਤੇ ਮਰਣ ਰੂਪੀ ਦੋਵੇਂ ਥਾਂ ਰੋਕ ਕੇ ਰੱਖੇ ਹਨ **ਵਾ:** ਦੋਵੈ = ਦ੍ਵੈਤ ਰੂਪੀ ਥਾਂ ਤੋਂ ਰਖੇ = ਰੱਖਿਆ ਕੀਤੀ ਹੈ।

## ਹਲਤ ਪਲਤ ਪਾਰਬ੍ਰਹਮਿ ਸਵਾਰੇ; ਕਾਰਜ ਹੋਏ ਸਗਲੇ ਪੂਰੇ ॥੧॥ਰਹਾਉ॥

ਗੁਰੂ ਦੀ ਓਟ ਕਰਕੇ ਪਾਰਬ੍ਰਹਮਿ = ਪਰਮਾਤਮਾ ਨੇ ਆਪਣੇ ਸੇਵਕਾਂ ਦੇ ਹਲਤ ਪਲਤ = ਲੋਕ-ਪ੍ਲੋਕ ਦੇ ਸਾਰੇ ਕਾਰਜ ਸਵਾਰੇ = ਸੰਵਾਰ ਦਿੱਤੇ ਹਨ, ਉਨ੍ਹਾਂ ਦੇ ਬ੍ਰਹਮ ਗਿਆਨ ਦੀ ਪ੍ਰਾਪਤੀ ਆਦਿ ਦੇ ਸਗਲੇ = ਸਾਰੇ ਕਾਰਜ = ਕੰਮ ਪੂਰੇ = ਸੰਪੂਰਨ ਹੋਏ ਹਨ ॥੧॥ਰਹਾਉ॥

## ਹਰਿ ਹਰਿ ਨਾਮੁ ਜਪਤ ਸੁਖ ਸਹਜੇ; ਮਜਨੁ ਹੋਵਤ ਸਾਧੂ ਧੂਰੇ ॥

ਹਰਿ = ਹਰੇ ਭਰੇ ਕਰਨ ਵਾਲੇ ਪਰਮਾਤਮਾ ਦਾ ਨਾਮ ਜਪਤ = ਜਪਦਿਆਂ ਸਹਜੇ = ਸੁਭਾਵਿਕ ਹੀ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ ਅਤੇ ਸਾਧੂ = ਸ੍ਰੇਸ਼ਟ ਸੰਤ ਜਨਾਂ ਦੇ ਚਰਨ ਧੂਰੇ = ਧੂੜੀ ਕਰਕੇ ਤੀਰਥਾਂ ਦਾ ਮਜਨੁ = ਇਸ਼ਨਾਨ ਹੋਵਤ = ਹੁੰਦਾ ਹੈ।

## ਆਵਣ ਜਾਣ ਰਹੇ ਥਿਤਿ ਪਾਈ; ਜਨਮ ਮਰਣ ਕੇ ਮਿਟੇ ਬਿਸੂਰੇ ॥੧॥

ਪਰਮਾਤਮਾ ਦੇ ਸੇਵਕ ਜਨਮ ਧਾਰ ਕੇ ਆਵਣ = ਆਉਣ ਤੇ ਮਰ ਕੇ ਜਾਣ ਵੱਲੋਂ ਰਹੇ = ਰਹਿਤ ਹੋ ਗਏ ਹਨ, ਉਨ੍ਹਾਂ ਨੇ ਤੁਰੀਆ, ਸਰੂਪ ਰੂਪੀ ਪਦ ਵਿਚ ਥਿਤਿ = ਇਸਥਿਤੀ ਪਾਈ = ਪਾਉਣਾ ਕੀਤੀ ਹੈ ਅਤੇ ਉਨ੍ਹਾਂ ਦੇ ਜੰਮਣ = ਮਰਣ ਕੇ = ਦੇ ਬਿਸੂਰੇ = ਝੋਰੇ ਵੀ ਮਿਟੇ = ਨਵਿਰਤ ਹੋ ਗਏ ਹਨ ॥੧॥

## ਭ੍ਰਮ ਭੈ ਤਰੇ, ਛੁਟੇ ਭੈ ਜਮ ਕੇ; ਘਟਿ ਘਟਿ ਏਕੁ ਰਹਿਆ ਭਰਪੂਰੇ ॥

ਸੇਵਕ ਜਨ ਭਰਮ ਅਤੇ ਭੈ = ਡਰ ਵਾਲੇ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ, ਉਹ ਜਮ = ਜਮਦੂਤਾਂ, ਧਰਮਰਾਜੇ ਦੇ ਭੈ = ਡਰ ਤੋਂ ਵੀ ਛੁਟੇ = ਛੁੱਟ ਗਏ ਹਨ ਅਤੇ ਉਨ੍ਹਾਂ ਨੇ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਏਕੁ = ਅਦੁੱਤੀ ਬ੍ਰਹਮ ਹੀ ਭਰਪੂਰੇ = ਵਿਆਪਕ ਹੋ ਰਹਿਆ = ਰਿਹਾ ਜਾਨਣਾ ਕੀਤਾ ਹੈ।

[ਅੰਗ ੮੨੬]

## ਨਾਨਕ ਸਰਣਿ ਪਰਿਓ ਦੁਖ ਭੰਜਨ;
## ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲੇ

ਪਰਮਾਤਮਾ, ਗੁਰੂ ਦੀ ਸਰਣਿ = ਓਟ ਵਿਚ ਪਰਿਓ = ਪੈਣਾ ਕੀਤਾ ਹੈ, ਪੁਨਾ ਉਸੇ ਨੂੰ ਹੀ ਹਿਰਦੇ ਦੇ ਅੰਦਰ ਅਤੇ ਬਾਹਰ ਸੰਸਾਰ ਵਿਚ ਹਜੂਰੇ = ਨੇੜੇ ਤੋਂ ਨੇੜੇ ਪੇਖਿ = ਵੇਖਣਾ ਕੀਤਾ ਹੈ ॥੨॥੨੨॥੧੦੮॥

## ਬਿਲਾਵਲੁ ਮਹਲਾ ੫ ॥
## ਦਰਸਨੁ ਦੇਖਤ; ਦੋਖ ਨਸੇ ॥

ਹੇ ਪ੍ਰਭੂ ! ਤੇਰੇ ਦਰਸਨੁ = ਦੀਦਾਰ ਦੇਖਤ = ਦੇਖਦਿਆਂ ਹੀ ਸ਼ਬਦ ਸਪਰਸ਼ ਰੂਪੀ ਦੋਖ = ਦੋਸ਼ ਨਸੇ = ਨਾਸ਼ ਹੋ ਜਾਂਦੇ ਹਨ।

## ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ; ਜੀਅ ਕੈ ਸੰਗਿ ਬਸੇ ॥੧॥ਰਹਾਉ॥

ਹੇ ਪ੍ਰਭੂ ! ਸਾਡੀ ਦ੍ਰਿਸਟਿ = ਨਿਗ੍ਹਾ ਤੋਂ ਕਬਹੁ = ਕਦੇ ਵੀ ਅਗੋਚਰ = ਓਹਲੇ ਨਾ = ਹੋਵਹੁ = ਹੋਣਾ ਕਰੋ, ਸਾਡੇ ਜੀਅ = ਹਿਰਦੇ ਕੈ = ਦੇ ਸੰਗਿ = ਨਾਲ ਬਸੇ = ਵੱਸਦਾ ਰਹਿਣਾ ਕਰੋ ॥੧॥ਰਹਾਉ॥

## ਪ੍ਰੀਤਮ; ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ; ਅੰਤਰਜਾਮੀ ॥੧॥

ਹੇ ਪ੍ਰੀਤਮ = ਪਿਆਰੇ ਪ੍ਰਭੂ ! ਤੂੰ ਸਾਡੇ ਪ੍ਰਾਨ = ਸ੍ਵਾਸਾਂ, ਜ਼ਿੰਦਗੀ ਦਾ ਅਧਾਰ = ਆਸਰਾ ਤੇ ਸਾਡਾ ਸੁਆਮੀ = ਮਾਲਕ ਹੈਂ।

ਹੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪ੍ਰਭ = ਪ੍ਰਭੂ ! ਤੂੰ ਸਾਰੇ ਹੀ ਪੂਰਿ ਰਹੇ = ਪੂਰਨ ਹੋ ਰਿਹਾ ਹੈਂ ॥੧॥

## ਕਿਆ ਗੁਣ ਤੇਰੇ; ਸਾਰਿ ਸਮ੍ਾਰੀ ॥ ਸਾਸਿ ਸਾਸਿ ਪ੍ਰਭ; ਤੁਝਹਿ ਚਿਤਾਰੀ ॥੨॥

ਹੇ ਪ੍ਰਭੂ ! ਮੈਂ ਤੇਰੇ ਕਿਆ = ਕਿਹੜੇ-ਕਿਹੜੇ ਗੁਣਾਂ ਦੀ ਸਾਰ ਨੂੰ ਸਮ੍ਾਰੀ = ਸੰਭਾਲਣਾ ਕਰਾਂ **ਵਾ:** ਕਿਹੜੇ ਸਾਰਿ = ਸ੍ਰੇਸ਼ਟ ਗੁਣਾਂ ਨੂੰ ਯਾਦ ਕਰਾਂ ਭਾਵ ਤੇਰੇ ਬੇਅੰਤ ਗੁਣ ਹਨ।

ਹੇ ਪ੍ਰਭ = ਪ੍ਰਭੂ ! ਮੈਂ ਸਾਸਿ ਸਾਸਿ = ਹਰੇਕ ਸ੍ਵਾਸ ਤੁਝਹਿ = ਤੈਨੂੰ ਚਿਤਾਰੀ = ਯਾਦ ਕਰਦਾ ਰਹਾਂ ॥੨॥

## ਕਿਰਪਾ ਨਿਧਿ; ਪ੍ਰਭ ਦੀਨ ਦਇਆਲਾ ॥
## ਜੀਅ ਜੰਤ ਕੀ; ਕਰਹੁ ਪ੍ਰਤਿਪਾਲਾ ॥੩॥

ਹੇ ਕਿਰਪਾ = ਮਿਹਰ ਦੇ ਨਿਧਿ = ਖ਼ਜ਼ਾਨੇ, ਸਮੁੰਦ੍ਰ ਰੂਪ ਪ੍ਰਭ = ਪ੍ਰਭੂ ! ਤੂੰ ਦੀਨ = ਗ਼ਰੀਬਾਂ ਉਪਰ ਦਇਆਲਾ = ਦਿਆਲਤਾ ਕਰਨ ਵਾਲਾ ਹੈਂ।

ਸਾਰੇ ਜੀਅ = ਅਸਥੂਲ ਜੀਵਾਂ ਤੇ ਜੰਤ = ਸੂਖਮ ਜੀਵਾਂ ਕੀ = ਦੀ ਤੂੰ ਹੀ ਪ੍ਰਤਿਪਾਲਾ = ਪਾਲਣਾ ਕਰਹੁ = ਕਰਦਾ ਹੈਂ ॥੩॥

## ਆਠ ਪਹਰ; ਤੇਰਾ ਨਾਮੁ ਜਨੁ ਜਾਪੇ ॥
## ਨਾਨਕ ਪ੍ਰੀਤਿ ਲਾਈ; ਪ੍ਰਭਿ ਆਪੇ ॥੪॥੨੩॥੧੦੯॥

ਹੇ ਪ੍ਰਭੂ ! ਮੈਂ ਜਨ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਤੇਰਾ ਨਾਮ ਜਾਪੇ = ਜਪਦਾ ਰਹਿੰਦਾ ਹਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਆਪ ਹੀ ਸਾਡੇ ਮਨ ਵਿਚ ਇਹ ਪ੍ਰੀਤਿ = ਪ੍ਰੀਤੀ, ਲਿਵ ਲਾਈ = ਲਾਉਣਾ ਕੀਤੀ ਹੈ ॥੪॥੨੩॥੧੦੯॥

## ਬਿਲਾਵਲੁ ਮਹਲਾ ੫ ॥

## ਤਨੁ ਧਨੁ ਜੋਬਨੁ; ਚਲਤ ਗਇਆ ॥

ਹੇ ਜੀਵ! ਤੇਰਾ ਤਨ ਦਾ ਤਾਣ, ਧਨ ਦਾ ਹੰਕਾਰ, ਜੋਬਨੁ = ਜਵਾਨੀ ਦਾ ਮਾਣ ਅੰਤ ਨੂੰ ਚਲਤ = ਚਲਿਆ ਗਇਆ = ਜਾਣਾ ਹੈ **ਵਾ:** ਇਨ੍ਹਾਂ ਵਿਚ ਲੱਗ ਕੇ ਤੂੰ ਵਿਅਰਥ ਹੀ ਪ੍ਰਲੋਕ ਨੂੰ ਚਲਿਆ ਜਾਣਾ ਹੈ **ਵਾ:** ਤੇਰਾ ਜੀਵਨ ਵਿਅਰਥ ਹੀ ਚਲਿਆ ਗਿਆ ਹੈ।

## ਰਾਮ ਨਾਮ ਕਾ ਭਜਨੁ ਨ ਕੀਨੋ; ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ਰਹਾਉ॥

ਹੇ ਜੀਵ! ਤੂੰ ਰਾਮ = ਪਰਮਾਤਮਾ ਦੇ ਨਾਮ ਕਾ = ਦਾ ਭਜਨੁ = ਸਿਮਰਨ ਨਹੀਂ ਕੀਨੋ = ਕੀਤਾ, ਐਵੇਂ ਬਿਕਾਰ = ਵਿਕਾਰਾਂ ਵਾਲੇ ਕਰਮ ਕਰਤ = ਕਰਦਿਆਂ ਜਵਾਨੀ ਰੂਪੀ ਨਿਸਿ = ਰਾਤ ਤੋਂ ਬਿਰਧ ਅਵਸਥਾ ਰੂਪੀ ਭੋਰੁ = ਦਿਨ ਭਇਆ = ਹੋ ਗਿਆ **ਵਾ:** ਅਵਸਥਾ ਰੂਪੀ ਰਾਤ ਤੋਂ ਕਾਲ ਰੂਪੀ ਸਵੇਰਾ ਹੋ ਆਇਆ ॥੧॥ਰਹਾਉ॥

## ਅਨਿਕ ਪ੍ਰਕਾਰ ਭੋਜਨ ਨਿਤ ਖਾਤੇ; ਮੁਖ ਦੰਤਾ ਘਸਿ ਖੀਨ ਖਇਆ ॥

ਹੇ ਜੀਵ! ਤੂੰ ਨਿਤ = ਨਿਤਾਪ੍ਰਤੀ ਅਨਿਕ ਪ੍ਰਕਾਰ = ਅਨੇਕ ਤਰ੍ਹਾਂ ਦਾ ਭੋਜਨ ਖਾਤੇ = ਖਾਣਾ ਕਰਦਾ ਹੈਂ, ਖਾਂਦਿਆਂ ਖਾਂਦਿਆਂ ਮੁਖ = ਮੂੰਹ ਵੀ ਘਸ ਗਿਆ, ਦੰਤਾ = ਦੰਦ ਵੀ ਖੀਨ = ਨਾਸ਼ ਹੋ ਗਏ ਅਤੇ ਸਰੀਰ ਦਾ ਸਾਰਾ ਬਲ ਵੀ ਖਇਆ = ਨਾਸ਼ ਹੋ ਗਿਆ।

## ਮੇਰੀ ਮੇਰੀ ਕਰਿ ਕਰਿ ਮੂਠਉ; ਪਾਪ ਕਰਤ ਨਹ ਪਰੀ ਦਇਆ ॥੧॥

ਹੇ ਜੀਵ! ਤੂੰ ਮੇਰੀ ਜਰ ਮੇਰੀ ਜੋਰੂ ਆਦਿ ਕਰ ਕਰ ਕੇ ਵਿਕਾਰਾਂ ਵਿਚ ਹੀ ਮੂਠਉ = ਲੁੱਟਿਆ ਗਿਆ, ਫੇਰ ਪਾਪ = ਮੰਦ ਕਰਮ ਕਰਤ = ਕਰਦਿਆਂ ਤੈਨੂੰ ਦਇਆ = ਮਿਹਰ ਨਹੀਂ ਪਰੀ = ਪਈ, ਭਾਵ ਹਿੰਸਕ ਹੋ ਕੇ ਜੀਵ ਘਾਤ ਕਰਦਾ ਹੈਂ ॥੧॥

## ਮਹਾ ਬਿਕਾਰ ਘੋਰ ਦੁਖ ਸਾਗਰ; ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥

ਜੋ ਮਹਾ = ਬਹੁਤ ਬਿਕਾਰ = ਵਿਕਾਰਾਂ ਰੂਪੀ ਘੋਰ = ਭਿਆਨਕ ਅਤੇ ਦੁੱਖਾਂ ਦਾ ਸੰਸਾਰ ਰੂਪੀ ਸਾਗਰ = ਸਮੁੰਦ੍ਰ ਹੈ, ਹੇ ਪ੍ਰਾਣੀ = ਪ੍ਰਾਣਾਂ ਧਾਰੀ ਜੀਵ! ਤੂੰ ਤਿਸੁ = ਉਸ ਸੰਸਾਰ ਦੇ ਮੋਹ ਵਿਚ ਗਲਤੁ = ਗ਼ਲਤਾਨ ਹੋਇਆ ਪਇਆ = ਪਿਆ ਹੈਂ।

## ਸਰਨਿ ਪਰੇ ਨਾਨਕ ਸੁਆਮੀ ਕੀ; ਬਾਹ ਪਕਰਿ ਪ੍ਰਭਿ ਕਾਢਿ ਲਇਆ ॥੨॥੨੪॥੧੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਜੋ ਵੀ ਸੁਆਮੀ = ਮਾਲਕ ਪ੍ਰਭੂ ਕੀ = ਦੀ ਸਰਨਿ = ਓਟ ਵਿਚ ਪਰੇ = ਪਏ ਹਨ, ਉਨ੍ਹਾਂ ਨੂੰ ਪ੍ਰਭਿ = ਪਰਮਾਤਮਾ ਨੇ ਪ੍ਰਤੱਖ **ਵਾ:** ਬਿਰਤੀ ਰੂਪੀ ਬਾਹ = ਭੁਜਾ ਤੋਂ ਪਕਰਿ = ਫੜ ਕੇ ਇਸ ਸੰਸਾਰ-ਸਮੁੰਦ੍ਰ ਤੋਂ ਬਾਹਰ ਕਾਢਿ = ਕੱਢ ਲਇਆ = ਲੈਣਾ ਕੀਤਾ ਹੈ ॥੨॥੨੪॥੧੧੦॥

## ਬਿਲਾਵਲੁ ਮਹਲਾ ੫ ॥

## ਆਪਨਾ ਪ੍ਰਭੁ; ਆਇਆ ਚੀਤਿ ॥

ਹੇ ਭਾਈ! ਸਾਨੂੰ ਆਪਨਾ = ਆਪਦਾ ਆਸਰਾ ਰੂਪ ਪ੍ਰਭੁ = ਪਰਮਾਤਮਾ ਹੀ ਚੀਤਿ = ਚੇਤੇ ਵਿਚ ਆਇਆ ਹੈ।

## ਦੁਸਮਨ ਦੁਸਟ ਰਹੇ ਝਖ ਮਾਰਤ; ਕੁਸਲੁ ਭਇਆ ਮੇਰੇ ਭਾਈ ਮੀਤ ॥੧॥ਰਹਾਉ॥

ਦੁਸਮਨ = ਦੁਸ਼ਮਨੀ ਕਰਨ ਵਾਲੇ ਦੁਸਟ = ਭੈੜੇ ਮਨੁੱਖ ਝਖ = ਝੱਖਾਂ ਮਾਰਤ = ਮਾਰਦੇ ਭਾਵ ਵਿਅਰਥ ਬੋਲਦੇ ਹੀ ਰਹੇ = ਰਹਿ ਗਏ, ਹੇ ਮੇਰੇ ਭਾਈ ਮਹਾਂਦੇਵ ਅਤੇ ਮਿੱਤਰ ਬਾਬਾ ਬੁੱਢਾ ਜੀ ਆਦਿਕ ਗੁਰਮਖ ਜਨੋਂ! ਮੈਨੂੰ ਹੁਣ ਕੁਸਲੁ = ਸੁਖ ਪ੍ਰਾਪਤ ਭਇਆ = ਹੋਇਆ ਹੈ।

**ਅਥਵਾ** ਦੁਸ਼ਮਨੀ ਕਰਨ ਵਾਲੇ ਕਾਮ ਕ੍ਰੋਧ ਆਦਿ ਵਿਕਾਰ ਅਤੇ ਦੁਸ਼ਟਤਾਈ ਕਰਨ ਵਾਲੇ ਇੰਦ੍ਰੇ ਆਪੋ-ਆਪਣੇ ਵਿਸ਼ਿਆਂ ਵੱਲ ਖਿੱਚਣ ਰੂਪ ਝੱਖਾਂ ਮਾਰਦੇ ਹੀ ਰਹਿ ਗਏ ਭਾਵ ਇਨ੍ਹਾਂ ਦਾ ਸਾਡੇ ਉਪਰ ਕੋਈ ਅਸਰ ਨਾ ਹੋਇਆ, ਹੇ ਸ੍ਰਵਣ ਕਰਨ ਵਾਲੇ ਭਾਈ = ਭਰਾਵੋ ਅਤੇ ਵਿਵੇਕ ਵੈਰਾਗ ਵਾਲੇ ਮਿੱਤਰੋ! ਸਾਨੂੰ ਹੁਣ ਆਤਮਿਕ ਕੁਸਲੁ = ਅਨੰਦ ਪ੍ਰਾਪਤ ਹੋਇਆ ਹੈ ॥੧॥ਰਹਾਉ॥

## ਗਈ ਬਿਆਧਿ ਉਪਾਧਿ ਸਭ ਨਾਸੀ; ਅੰਗੀਕਾਰੁ ਕੀਓ ਕਰਤਾਰਿ ॥

ਹੇ ਭਾਈ! ਬਿਆਧਿ = ਸਰੀਰ ਦੀ ਵਾਇ ਪਿਤ ਕਫ ਕਰਕੇ ਹੋਣ ਵਾਲੀ ਪੀੜਾ ਚਲੀ ਗਈ ਹੈ, ਉਪਾਧਿ = ਬਾਹਰੋਂ ਕਿਸੇ ਲੜਾਈ ਝਗੜੇ ਕਾਰਨ ਹੋਣ ਵਾਲੀ ਪੀੜਾ ਵੀ ਸਭ = ਸਾਰੀ ਨਾਸੀ = ਨਾਸ਼ ਹੋ ਗਈ ਹੈ ਕਿਉਂਕਿ ਕਰਤਾਰਿ = ਕਰਤਾ ਪੁਰਖ ਨੇ ਸਾਡਾ ਅੰਗੀਕਾਰੁ = ਪੱਖ ਕੀਓ = ਕੀਤਾ ਹੈ।

## ਸਾਂਤਿ ਸੂਖ ਅਰੁ ਅਨਦ ਘਨੇਰੇ; ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥੧॥

ਸਾਡੇ ਮਨ ਵਿਚ ਵੀ ਸਭ ਵਾਸ਼ਨਾਵਾਂ ਦਾ ਲੈਯ ਰੂਪ ਸਾਂਤਿ = ਸ਼ਾਂਤੀ ਪ੍ਰਾਪਤ ਹੋਈ ਹੈ ਸਰੀਰ ਵਿਚ ਬੇਅੰਤ ਸੁਖ ਪ੍ਰਾਪਤ ਹੋਇਆ ਹੈ ਅਰੁ = ਅਤੇ ਰਸਨਾ ਦੁਆਰਾ ਗੁਣ ਗਾਉਣ ਕਰਕੇ ਘਨੇਰੇ = ਬੇਅੰਤ ਅਨੰਦ ਪ੍ਰਾਪਤ ਹੋਏ ਹਨ ਕਿਉਂਕਿ ਅਸੀਂ ਪ੍ਰੀਤਮ = ਪਿਆਰੇ ਪ੍ਰਭੂ ਦਾ ਨਾਮ ਰੂਪੀ ਹਾਰ ਸਾਹਾਂ ਰੂਪੀ ਧਾਗੇ ਵਿਚ ਪ੍ਰੋ ਕੇ ਆਪਣੇ ਰਿਦੈ = ਹਿਰਦੇ ਰੂਪੀ ਕੰਠ ਉਰ = ਵਿਚ ਪਹਿਰਨਾ ਕੀਤਾ ਹੈ ॥੧॥

## ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ; ਤੂੰ ਸਮਰਥੁ ਸੁਆਮੀ ਮੇਰਾ ॥

ਹੇ ਪ੍ਰਭ = ਪਰਮਾਤਮਾ! ਸਾਡੀ ਜੀਉ = ਜਿੰਦ, ਪਿੰਡੁ = ਸਰੀਰ, ਧਨ ਆਦਿ ਸਭ ਤੇਰੀ ਹੀ ਰਾਸਿ = ਪੂੰਜੀ ਹੈ, ਤੂੰ ਸਮਰਥੁ = ਸਰਬ ਸ਼ਕਤੀਵਾਨ ਅਤੇ ਮੇਰਾ ਸੁਆਮੀ = ਮਾਲਕ ਹੈਂ।

## ਦਾਸ ਅਪੁਨੇ ਕਉ ਰਾਖਨਹਾਰਾ; ਨਾਨਕ ਦਾਸ ਸਦਾ ਹੈ ਚੇਰਾ ॥੨॥੨੫॥੧੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ਤੂੰ ਆਪਣੇ ਦਾਸ = ਸੇਵਕਾਂ ਕਉ = ਨੂੰ ਵਿਕਾਰਾਂ ਆਦਿ ਤੋਂ ਬਚਾ ਕੇ ਰਾਖਨਹਾਰਾ = ਰੱਖਣ ਵਾਲਾ ਹੈਂ, ਮੈਂ ਦਾਸ = ਸੇਵਕ ਸਦਾ = ਹਮੇਸ਼ਾਂ ਤੇਰਾ ਹੀ ਚੇਰਾ = ਚੇਲਾ, ਸੇਵਕ ਹਾਂ ॥੨॥੨੫॥੧੧੧॥

## ਬਿਲਾਵਲੁ ਮਹਲਾ ੫ ॥
## ਗੋਬਿਦੁ ਸਿਮਰਿ; ਹੋਆ ਕਲਿਆਣੁ ॥

ਹੇ ਭਾਈ! ਗੋਬਿਦੁ = ਪਰਮਾਤਮਾ ਦਾ ਨਾਮ ਸਿਮਰਿ = ਯਾਦ ਕਰਕੇ ਹੀ ਕਲਿਆਣੁ = ਸੁਖ ਪ੍ਰਾਪਤ ਹੋਆ = ਹੋਇਆ ਹੈ।

## ਮਿਟੀ ਉਪਾਧਿ ਭਇਆ ਸੁਖੁ ਸਾਚਾ;
## ਅੰਤਰਜਾਮੀ ਸਿਮਰਿਆ ਜਾਣੁ ॥੧॥ਰਹਾਉ॥

ਉਪਾਧਿ = ਬਾਹਰੀ ਕਲੇਸ਼ ਦੀ ਪੀੜਾ ਮਿਟੀ = ਨਵਿਰਤ ਹੋ ਗਈ ਹੈ ਅਤੇ ਸਾਚਾ = ਸੱਚਾ ਆਤਮਿਕ ਸੁਖੁ = ਅਨੰਦ ਪ੍ਰਾਪਤ ਭਇਆ = ਹੋਇਆ ਹੈ, ਕਿਉਂਕਿ ਪ੍ਰਭੂ ਨੂੰ ਅਸੀਂ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਜਾਣੁ = ਸਮਝ ਕੇ ਸਿਮਰਿਆ = ਸਿਮਰਨਾ ਕੀਤਾ ਹੈ ॥੧॥ਰਹਾਉ॥

## ਜਿਸ ਕੇ ਜੀਅ, ਤਿਨਿ ਕੀਏ ਸੁਖਾਲੇ; ਭਗਤ ਜਨਾ ਕਉ ਸਾਚਾ ਤਾਣੁ ॥

ਜਿਸ ਵਾਹਿਗੁਰੂ ਕੇ = ਦੇ ਸਾਰੇ ਜੀਅ = ਜੀਵ ਜੰਤ ਬਣਾਏ ਹਨ, ਤਿਨਿ = ਉਸ ਨੇ ਗੁਰਾਂ ਦੁਆਰਾ ਆਪਣਾ ਅੰਮ੍ਰਿਤ ਨਾਮ ਦੇ ਕੇ ਸੁਖਾਲੇ = ਸੁਖ ਦੇ ਸਹਿਤ ਕੀਏ = ਕਰ ਦਿੱਤੇ ਹਨ। ਭਗਤ = ਸੇਵਕ ਜਨਾਂ ਕਉ = ਨੂੰ ਹਰੀ ਦਾ ਹੀ ਸੱਚਾ ਤਾਣੁ = ਬਲ ਹੈ **ਵਾ:** ਸੱਚੇ ਹਰੀ ਨੇ ਭਗਤ ਜਨਾਂ ਨੂੰ ਬਿਬੇਕ ਦਾ ਬਲ ਬਖ਼ਸ਼ਿਸ਼ ਕੀਤਾ ਹੈ।

## ਦਾਸ ਅਪੁਨੇ ਕੀ ਆਪੇ ਰਾਖੀ; ਭੈ ਭੰਜਨ ਊਪਰਿ ਕਰਤੇ ਮਾਣੁ ॥੧॥

ਅਪੁਨੇ = ਆਪ ਦੇ ਦਾਸ = ਸੇਵਕਾਂ ਕੀ = ਦੀ ਪ੍ਰਭੂ ਨੇ ਆਪ ਹੀ ਲਾਜ, ਇੱਜ਼ਤ ਰਾਖੀ = ਰੱਖਣਾ ਕੀਤੀ ਹੈ ਅਤੇ ਉਹ ਸੇਵਕ ਭੈ = ਡਰ ਨੂੰ ਭੰਜਨ = ਨਾਸ਼ ਕਰਨ ਵਾਲੇ ਪਰਮਾਤਮਾ ਦੇ ਊਪਰਿ = ਉੱਤੇ ਮਾਣੁ = ਫ਼ਖ਼ਰ ਕਰਤੇ = ਕਰਦੇ ਹਨ ॥੧॥

## ਭਈ ਮਿਤ੍ਰਾਈ ਮਿਟੀ ਬੁਰਾਈ; ਦ੍ਰੁਸਟ ਦੂਤ ਹਰਿ ਕਾਢੇ ਛਾਣਿ ॥

ਹਿਰਦੇ ਅੰਦਰ ਸ਼ੁੱਭ ਗੁਣਾਂ ਦੀ ਮਿਤ੍ਰਾਈ = ਮਿੱਤਰਤਾ ਭਈ = ਹੋਈ ਹੈ, ਆਸੁਰੀ ਸੰਪਦਾ ਦੀ ਬੁਰਾਈ = ਖ਼ਰਾਬੀ, ਮੰਦੀ ਚਿਤਵਨੀ ਮਿਟੀ = ਨਵਿਰਤ ਹੋ ਗਈ ਹੈ **ਵਾ:** ਗੁਰਾਂ ਨਾਲ ਸਾਡੀ ਮਿੱਤਰਤਾ ਹੋਈ ਹੈ ਤਾਂ ਸਾਡੇ ਅੰਦਰੋਂ ਬੁਰਾਈ ਮਿਟ ਗਈ ਹੈ ਪ੍ਰਤੱਖ **ਵਾ:** ਕਾਮ ਆਦਿਕ ਦ੍ਰੁਸਟ = ਵੈਰੀ ਅਤੇ ਦੂਤ = ਜਮਦੂਤ ਆਦਿ ਹਰਿ = ਪ੍ਰਭੂ ਨੇ ਛਾਣਿ = ਚੁਣ ਕੇ ਵੱਖ ਕਾਢੇ = ਕੱਢ ਦਿੱਤੇ ਹਨ ਭਾਵ ਇਨ੍ਹਾਂ ਦਾ ਭੈ ਮੇਟ ਕੇ ਇਨ੍ਹਾਂ ਦੀ ਨਵਿਰਤੀ ਕਰ ਦਿੱਤੀ ਹੈ।

## ਸੂਖ ਸਹਜ ਆਨੰਦ ਘਨੇਰੇ;
## ਨਾਨਕ ਜੀਵੈ ਹਰਿ ਗੁਣਹ ਵਖਾਣਿ ॥੨॥੨੬॥੧੧੨॥

ਸਾਨੂੰ ਸੂਖ ਸਹਜ = ਅਚੁੱਤ ਸੁੱਖ ਦੇ ਘਨੇਰੇ = ਬੇਅੰਤ ਅਨੰਦ ਪ੍ਰਾਪਤ ਹੋਏ ਹਨ **ਵਾ:** ਸੁੱਖ, ਸਹਜ = ਸ਼ਾਂਤੀ ਅਤੇ ਬੇਅੰਤ ਅਨੰਦ ਪ੍ਰਾਪਤ ਹੋਏ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਪਰਮਾਤਮਾ ਕੇ ਗੁਣਹ = ਗੁਣ ਵਖਾਣਿ = ਕਥਨ ਕਰਕੇ ਹੀ ਜੀਵੈ = ਜਿਉਣਾ ਕਰਦੇ ਹਾਂ ॥੨॥੨੬॥੧੧੨॥

## ਬਿਲਾਵਲੁ ਮਹਲਾ ੫ ॥

## ਪਾਰਬ੍ਰਹਮ ਪ੍ਰਭ; ਭਏ ਕ੍ਰਿਪਾਲ ॥

(ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪ੍ਰਭ = ਪ੍ਰਭੂ ਜੀ ਕ੍ਰਿਪਾਲ = ਮਿਹਰਵਾਨ ਭਏ = ਹੋਏ ਹਨ।

## ਕਾਰਜ ਸਗਲ ਸਵਾਰੇ ਸਤਿਗੁਰ; ਜਪਿ ਜਪਿ ਸਾਧੂ ਭਏ ਨਿਹਾਲ ॥੧॥ਰਹਾਉ॥

ਸਤਿਗੁਰਾਂ ਨੇ ਸਾਡੇ ਸਗਲ = ਸਾਰੇ ਲੋਕ-ਪ੍ਰਲੋਕ ਦੇ ਕਾਰਜ = ਕੰਮ ਸਵਾਰੇ = ਸੰਵਾਰ ਦਿੱਤੇ ਹਨ, ਸਾਧੂ = ਸ੍ਰੇਸ਼ਟ ਸੰਤ ਜਨਾਂ ਸਤਿਗੁਰਾਂ ਦੁਆਰਾ ਨਾਮ ਜਪਿ ਜਪਿ = ਸਿਮਰ ਸਿਮਰ ਕੇ ਨਿਹਾਲ = ਅਨੰਦ ਪ੍ਰਸੰਨ ਭਏ = ਹੋਏ ਹਾਂ ॥੧॥ਰਹਾਉ॥

## ਅੰਗੀਕਾਰੁ ਕੀਆ ਪ੍ਰਭਿ ਅਪਨੈ; ਦੋਖੀ ਸਗਲੇ ਭਏ ਰਵਾਲ ॥

ਅਪਨੇ = ਆਪ ਦੇ ਪ੍ਰਭਿ = ਪਰਮਾਤਮਾ ਨੇ ਸਾਡਾ ਅੰਗੀਕਾਰੁ = ਪੱਖ ਕੀਆ = ਕੀਤਾ ਹੈ ਜਿਸ ਕਰਕੇ ਪ੍ਰਤੱਖ **ਵਾ:** ਸ਼ਬਦ ਸਪਰਸ਼ ਰੂਪੀ ਦੋਖੀ = ਵੈਰੀ ਸਗਲੇ = ਸਾਰੇ ਰਵਾਲ = ਧੂੜ ਰੂਪ ਭਾਵ ਨਾਸ਼ ਭਏ = ਹੋ ਗਏ ਹਨ।

## ਕੰਠਿ ਲਾਇ ਰਾਖੇ ਜਨ ਅਪਨੇ; ਉਧਰਿ ਲੀਏ ਲਾਇ ਅਪਨੈ ਪਾਲ ॥੧॥

ਪ੍ਰਭੂ ਨੇ ਅਪਨੇ = ਆਪ ਦੇ ਜਨ = ਦਾਸ ਆਪਣੇ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਇ = ਲਾ ਕੇ ਰਾਖੇ = ਰੱਖੇ ਹਨ ਅਤੇ ਆਪਣੇ ਸ਼ਰਨ, ਨਾਮ ਰੂਪੀ ਪਾਲ = ਪੱਲੇ ਵਿਚ ਲਾਇ = ਲਾ ਕੇ ਸੰਸਾਰ-ਸਮੁੰਦ੍ਰ ਤੋਂ ਉਧਰਿ = ਤਾਰ ਲੀਏ = ਲਏ ਹਨ ॥੧॥

[ਅੰਗ ੮੨੭]

## ਸਹੀਸਲਾਮਤਿ ਮਿਲਿ ਘਰਿ ਆਏ; ਨਿੰਦਕ ਕੇ, ਮੁਖ ਹੋਏ ਕਾਲ ॥

('ਸਹੀ-ਸਲਾਮਤਿ' ਡੈਸ਼ ਲਗਾ ਕੇ ਉਚਾਰਣ ਹੈ)

ਬਾਬਾ ਬੁੱਢਾ ਜੀ ਨਾਲ ਮਿਲ ਕਰਕੇ ਬਾਲ ਹਰਿਗੋਬਿੰਦ ਜੀ ਅਤੇ ਹੋਰ ਪਰਿਵਾਰ ਵਾਲੇ ਸਾਰੇ ਸਹੀ ਸਲਾਮਤਿ = ਠੀਕ ਠਾਕ ਗੁਰੂ ਕੇ ਮਹਿਲ (ਅੰਮ੍ਰਿਤਸਰ) ਰੂਪੀ ਘਰ ਵਿਚ ਆਏ ਹਨ **ਵਾ:** ਗੁਰਾਂ ਨਾਲ ਮਿਲ ਕਰਕੇ ਸਹੀ = ਨਿਸਚੇ ਕਰਕੇ ਸਰੂਪ ਰੂਪੀ ਘਰ ਵਿਚ ਆਏ ਹਾਂ ਅਤੇ ਸਲਾਮਤਿ = ਇਸਥਿਤ ਹੋਏ ਹਾਂ, ਨਿੰਦਕ = ਨਿੰਦਿਆ ਕਰਨ ਵਾਲਿਆਂ ਕੇ = ਦੇ ਮੁਖ = ਮੂੰਹ ਲੋਕ-ਪ੍ਰਲੋਕ ਵਿਚ ਕਾਲ = ਕਾਲੇ, ਕਲੰਕਿਤ ਹੋਏ ਹਨ।

## ਕਹੁ ਨਾਨਕ ਮੇਰਾ ਸਤਿਗੁਰੁ ਪੂਰਾ;
## ਗੁਰਪ੍ਰਸਾਦਿ ਪ੍ਰਭ ਭਏ ਨਿਹਾਲ ॥੨॥੨੭॥੧੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰਾ ਸਤਿਗੁਰੂ ਪੂਰਾ = ਪੂਰਨ ਹੈ, ਉਸ ਪੂਰਨ ਗੁਰਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਭ = ਪ੍ਰਭੂ ਜੀ ਸਾਡੇ ਉਪਰ ਨਿਹਾਲ = ਅਨੰਦ ਪ੍ਰਸੰਨ ਭਏ = ਹੋਏ ਹਨ **ਵਾ:** ਗੁਰੂ ਅਤੇ ਪ੍ਰਭੂ ਦੀ ਕਿਰਪਾ ਕਰਕੇ ਅਸੀਂ ਨਿਹਾਲ = ਦੁੱਖਾਂ ਤੋਂ ਰਹਿਤ, ਅਨੰਦ ਪ੍ਰਸੰਨ ਹੋ ਗਏ ਹਾਂ ॥੨॥੨੭॥੧੧੩॥

## ਬਿਲਾਵਲੁ ਮਹਲਾ ੫ ॥
## ਮੂ ਲਾਲਨ ਸਿਉ; ਪ੍ਰੀਤਿ ਬਨੀ ॥ਰਹਾਉ॥

ਹੇ ਭਾਈ ! ਮੂ = ਮੇਰੀ ਲਾਲਨ = ਪਿਆਰੇ ਪਰਮਾਤਮਾ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ ਬਨੀ = ਬਣ ਆਈ ਹੈ ॥ਰਹਾਉ॥

## ਤੋਰੀ ਨ ਤੂਟੈ, ਛੋਰੀ ਨ ਛੂਟੈ; ਐਸੀ ਮਾਧੋ ਖਿੰਚ ਤਨੀ ॥੧॥

ਜੋ ਪ੍ਰੀਤੀ ਕਿਸੇ ਦੀ ਤੋਰੀ = ਤੋੜੀ ਹੋਈ ਤੂਟੈ = ਟੁੱਟਦੀ ਨਹੀਂ ਹੈ ਅਤੇ ਕਿਸੇ ਦੀ ਛੋਰੀ = ਛੁਡਾਈ ਹੋਈ ਛੂਟੈ = ਛੁੱਟਦੀ ਨਹੀਂ ਹੈ, ਮਾਧੋ = ਮਾਇਆ ਦੇ ਪਤੀ ਪਰਮਾਤਮਾ ਨੇ ਸਾਡੇ ਅੰਦਰ ਆਪਣੀ ਐਸੀ = ਅਜਿਹੀ ਪ੍ਰੀਤੀ ਖਿੰਚ = ਖਿੱਚ ਕੇ ਤਨੀ = ਤਣਨਾ ਕੀਤੀ ਹੈ ਭਾਵ ਆਪਣੀ ਦ੍ਰਿੜ੍ਹ ਪ੍ਰੀਤੀ ਸਾਡੇ ਹਿਰਦੇ ਅੰਦਰ ਵਸਾਉਣਾ ਕੀਤੀ ਹੈ ॥੧॥

## ਦਿਨਸੁ ਰੈਨਿ ਮਨ ਮਾਹਿ ਬਸਤੁ ਹੈ; ਤੂ ਕਰਿ ਕਿਰਪਾ ਪ੍ਰਭ ਅਪਨੀ ॥੨॥

ਹੁਣ ਉਹ ਪ੍ਰਭ ਦਿਨਸੁ ਰੈਨਿ = ਦਿਨ ਰਾਤ ਸਾਡੇ ਮਨ = ਹਿਰਦੇ ਮਾਹਿ = ਵਿਚ ਬਸਤੁ = ਵੱਸ ਰਿਹਾ ਹੈ ਭਾਵ ਸਾਖਸ਼ਾਤ ਹੋਇਆ ਹੈ, ਅਸੀਂ ਉਸ ਅੱਗੇ ਇਹ ਬੇਨਤੀ ਕਰਦੇ ਹਾਂ ਕਿ ਹੇ ਪ੍ਰਭ = ਪ੍ਰਭੂ ! ਤੂੰ ਸਾਡੇ ਉਪਰ ਅਪਨੀ = ਆਪ ਦੀ ਕਿਰਪਾ = ਮਿਹਰ ਕਰ **ਅਥਵਾ** ਜਿਸ ਉਪਰ ਤੂੰ ਆਪਣੀ ਮਿਹਰ ਕਰਦਾ ਹੈਂ, ਉਸ ਦੇ ਮਨ ਅੰਦਰ ਦਿਨ ਰਾਤ ਵੱਸ ਜਾਂਦਾ ਹੈ ॥੨॥

## ਬਲਿ ਬਲਿ ਜਾਉ ਸਿਆਮ ਸੁੰਦਰ ਕਉ; ਅਕਥ ਕਥਾ ਜਾ ਕੀ ਬਾਤ ਸੁਨੀ ॥੩॥

ਮਾਇਆ ਸਬਲ ਰੂਪ ਸਿਆਮ ਅਤੇ ਸਤਿ ਚਿੱਤ ਅਨੰਦ ਸਰੂਪ ਸੁੰਦਰ = ਸੋਹਣੇ ਪ੍ਰਭੂ ਕਉ = ਦੇ ਉੱਪਰੋਂ ਅਸੀਂ ਮਨ, ਬਾਣੀ, ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦੇ ਹਾਂ, ਜਾ = ਜਿਸ ਪ੍ਰਭੂ ਕੀ = ਦੀ ਸਾਧਸੰਗਤ ਵਿਚ ਅਕਥ = ਕਥਨ ਤੋਂ ਰਹਿਤ ਕਥਾ ਦੀ ਬਾਤ = ਗੱਲ ਸੁਨੀ = ਸੁਣਨਾ ਕੀਤੀ ਹੈ ॥੩॥

## ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ;
## ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤੇਰੇ ਦਾਸਨਿ ਦਾਸੁ = ਸੇਵਕਾਂ ਦੇ ਸੇਵਕ ਕਹੀਅਤ = ਆਖੇ ਜਾਂਦੇ ਹਾਂ, ਹੇ ਠਾਕੁਰ = ਸੁਆਮੀ ਪ੍ਰਭੂ ਜੀ ! ਮੋਹਿ = ਮੇਰੇ ਉਪਰ ਅਪੁਨੀ = ਆਪਦੀ ਕ੍ਰਿਪਾ = ਮਿਹਰ ਕਰਹੁ = ਕਰ ਦੇਵੋ ਭਾਵ ਆਪ ਦੀ ਭਾਉ ਭਗਤੀ ਬਖ਼ਸ਼ਿਸ਼ ਕਰੋ ॥੪॥੨੮॥੧੧੪॥

## ਬਿਲਾਵਲੁ ਮਹਲਾ ੫ ॥
## ਹਰਿ ਕੇ ਚਰਨ ਜਪਿ; ਜਾਂਉ ਕੁਰਬਾਨੁ ॥

ਹੇ ਮਨਾਂ ! ਹਰਿ = ਪਰਮਾਤਮਾ ਕੇ = ਦੇ ਨਾਮ ਰੂਪੀ ਚਰਨਾਂ ਨੂੰ ਜਪਿ = ਸਿਮਰ ਕੇ ਉਸ ਤੋਂ ਕੁਰਬਾਨੁ = ਬਲਿਹਾਰ ਜਾਂਉ = ਜਾਣਾ ਕਰ **ਵਾ:** ਮੈਂ ਹਰੀ ਦੇ ਚਰਨਾਂ ਨੂੰ ਹਿਰਦੇ ਵਿਚ ਜਪਣਾ ਭਾਵ ਧਿਆਨ ਧਰ ਕੇ ਵਸਾਉਂਦਾ ਹਾਂ ਅਤੇ ਬਾਣੀ, ਸਰੀਰ ਕਰਕੇ ਹਰੀ ਦੇ ਉੱਪਰੋਂ ਬਲਿਹਾਰ ਜਾਂਦਾ ਹਾਂ।

## ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ; ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ਰਹਾਉ॥

ਮੇਰਾ ਗੁਰੂ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪਰਮੇਸੁਰੁ = ਪ੍ਰਭੂ ਦਾ ਸਰੂਪ ਹੈ, ਹੇ ਮੇਰੇ ਮਨਾਂ! ਤੂੰ ਹਿਰਦੇ ਦੇ ਅੰਦਰ ਤਾ = ਉਸ ਗੁਰੂ ਦਾ ਧਿਆਨ ਧਰਿ = ਧਾਰਨ ਕਰ **ਵਾ:** ਗੁਰਾਂ ਦੇ ਮਨ = ਮੰਤ੍ਰ ਦੁਆਰਾ ਹਿਰਦੇ ਅੰਦਰ ਤਿਸ ਗੁਰੂ ਦਾ ਧਿਆਨ ਧਾਰਨ ਕਰ ॥੧॥ਰਹਾਉ॥

## ਸਿਮਰਿ ਸਿਮਰਿ ਸਿਮਰਿ ਸੁਖਦਾਤਾ; ਜਾ ਕਾ ਕੀਆ ਸਗਲ ਜਹਾਨੁ ॥

ਹੇ ਭਾਈ! ਜੋ ਸਿਮਰਿ = ਸਿਮਰਨੇ ਜੋਗ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਪ੍ਰਭੂ ਹੈ, ਉਸਦੇ ਸਿਮਰਿ = ਸਿਮਰਨ ਨੂੰ ਸਿਮਰਿ = ਯਾਦ ਕਰੋ **ਵਾ:** ਉਸ ਸੁਖਦਾਤੇ ਪ੍ਰਭੂ ਨੂੰ ਮਨ ਕਰਕੇ ਸਿਮਰੋ, ਬਾਣੀ ਕਰਕੇ ਸਿਮਰੋ ਅਤੇ ਸਰੀਰ ਕਰਕੇ ਵੀ ਸਿਮਰੋ, ਜਾ = ਜਿਸ ਪ੍ਰਭੂ ਕਾ = ਦਾ ਸਗਲ = ਸਾਰਾ ਜਹਾਨੁ = ਸੰਸਾਰ ਪੈਦਾ ਕੀਆ = ਕੀਤਾ ਹੋਇਆ ਹੈ।

## ਰਸਨਾ ਰਵਹੁ ਏਕੁ ਨਾਰਾਇਣੁ; ਸਾਚੀ ਦਰਗਹ ਪਾਵਹੁ ਮਾਨੁ ॥੧॥

ਹੇ ਭਾਈ! ਆਪਣੀ ਰਸਨਾ = ਜੀਭਾ ਕਰਕੇ ਏਕੁ = ਅਦੁੱਤੀ ਨਾਰਾਇਣੁ = ਪਰਮਾਤਮਾ ਦੇ ਜੱਸ, ਨਾਮ ਨੂੰ ਰਵਹੁ = ਉਚਾਰਣ ਕਰੋ, ਤਦ ਪਰਮਾਤਮਾ ਦੀ ਸਾਚੀ = ਸੱਚੀ ਦਰਗਾਹ ਵਿਚ ਮਾਨੁ = ਸਤਿਕਾਰ ਪਾਵਹੁ = ਪਾਉਣਾ ਕਰੋਗੇ ॥੧॥

## ਸਾਧੂ ਸੰਗੁ ਪਰਾਪਤਿ ਜਾ ਕਉ; ਤਿਨ ਹੀ ਪਾਇਆ ਏਹੁ ਨਿਧਾਨੁ ॥

ਜਾ = ਜਿਨ੍ਹਾਂ ਮਨੁੱਖਾਂ ਕਉ = ਨੂੰ ਵੀ ਸਾਧੂ = ਸ੍ਰੇਸ਼ਟ ਸੰਤ ਜਨਾਂ ਦਾ ਸੰਗੁ = ਸਾਥ ਪਰਾਪਤਿ = ਮਿਲਿਆ ਹੈ, ਤਿਨ = ਉਨ੍ਹਾਂ ਨੇ ਹੀ ਇਹ ਨਾਮ **ਵਾ:** ਸੱਚੀ ਦਰਗਾਹ ਵਿਚ ਆਦਰ ਪਾਉਣ ਰੂਪੀ ਨਿਧਾਨੁ = ਖ਼ਜ਼ਾਨਾ ਪਾਇਆ = ਪਾਉਣਾ ਕੀਤਾ ਹੈ।

## ਗਾਵਉ ਗੁਣ ਕੀਰਤਨੁ ਨਿਤ ਸੁਆਮੀ; ਕਰਿ ਕਿਰਪਾ ਨਾਨਕ ਦੀਜੈ ਦਾਨੁ ॥੨॥੨੯॥੧੧੫॥

ਹੇ ਸੁਆਮੀ = ਮਾਲਕ ਪ੍ਰਭੂ! ਮੈਂ ਤੇਰੇ ਗੁਣ ਅਤੇ ਕੀਰਤਨੁ = ਜੱਸ **ਵਾ:** ਕੀਰਤਨ ਰੂਪ ਵਿਚ ਤੇਰੇ ਗੁਣਾਂ ਨੂੰ ਨਿੱਤ = ਨਿਤਾਪ੍ਰਤੀ ਗਾਵਉ = ਗਾਉਂਦਾ ਰਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੂੰ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਇਹ ਦਾਨ ਦੀਜੈ = ਦੇਣਾ ਕਰ ॥੨॥੨੯॥੧੧੫॥

## ਬਿਲਾਵਲੁ ਮਹਲਾ ੫ ॥

## ਰਾਖਿ ਲੀਏ; ਸਤਿਗੁਰ ਕੀ ਸਰਣ ॥

ਹੇ ਭਾਈ! ਜੋ ਮਨੁੱਖ ਸਤਿਗੁਰਾਂ ਕੀ = ਦੀ ਸਰਣਿ = ਓਟ ਵਿਚ ਪਏ ਹਨ, ਉਹ ਸਤਿਗੁਰਾਂ ਨੇ ਬਚਾ ਕੇ ਰਾਖਿ = ਰੱਖ ਲੀਏ = ਲਏ ਹਨ।

**ਜੈ ਜੈ ਕਾਰੁ ਹੋਆ ਜਗ ਅੰਤਰਿ; ਪਾਰਬ੍ਰਹਮੁ ਮੇਰੋ ਤਾਰਨ ਤਰਨ ॥੧॥ਰਹਾਉ॥**

ਉਨ੍ਹਾਂ ਦਾ ਜਗ = ਸੰਸਾਰ ਅੰਤਰਿ = ਵਿਚ ਜੈ ਜੈ ਕਾਰ ਹੋਆ = ਹੋਇਆ ਹੈ, ਮੇਰੋ = ਮੇਰਾ ਪਾਰਬ੍ਰਹਮੁ = ਪਰਮਾਤਮਾ ਸੰਸਾਰ-ਸਮੁੰਦ੍ਰ ਤੋਂ ਤਾਰਨ ਲਈ ਤਰਨ = ਜਹਾਜ਼ ਰੂਪ ਹੈ ॥੧॥ਰਹਾਉ॥

**ਬਿਸ੍ਵੰਭਰ ਪੂਰਨ ਸੁਖਦਾਤਾ; ਸਗਲ ਸਮਗ੍ਰੀ ਪੋਖਣ ਭਰਣ ॥**

('ਬਿਸੁਅੰ-ਭਰ' ਉਚਾਰਨ ਹੈ)

ਮੇਰਾ ਪ੍ਰਭੂ ਸਾਰੇ ਬਿਸ੍ਵੰਭਰ = ਸੰਸਾਰ ਨੂੰ ਭਰਣ, ਪਾਲਣ ਵਾਲਾ, ਪੂਰਨ = ਵਿਆਪਕ ਅਤੇ ਸੁਖਦਾਤਾ = ਸੁੱਖਾਂ ਦਾ ਦਾਤਾ ਹੈ, ਸਗਲ = ਸਾਰੀ ਸੰਸਾਰ ਰੂਪੀ ਸਮਗ੍ਰੀ ਨੂੰ ਭਰਣ = ਭਰ, ਤ੍ਰਿਪਤ ਕਰਕੇ ਪੋਖਣ = ਪਾਲਣ ਵਾਲਾ ਹੈ।

**ਥਾਨ ਥਨੰਤਰਿ, ਸਰਬ ਨਿਰੰਤਰਿ; ਬਲਿ ਬਲਿ ਜਾਂਈ, ਹਰਿ ਕੇ ਚਰਣ ॥੧॥**

ਜੋ ਮੇਰਾ ਪ੍ਰਭੂ ਥਾਨ = ਥਾਵਾਂ ਅਤੇ ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਜੀਵਾਂ ਭਾਵ ਮਕਾਨ ਤੇ ਮਕਾਨੀਆਂ ਅਤੇ ਸਰਬ = ਸਾਰੇ ਸਰੀਰਾਂ ਵਿਚ ਨਿਰੰਤਰਿ = ਇਕ-ਰਸ ਵਿਆਪਕ ਹੋ ਰਿਹਾ ਹੈ, ਉਸ ਹਰਿ = ਪਰਮਾਤਮਾ ਕੇ = ਦੇ ਚਰਣ ਕਮਲਾਂ ਤੋਂ ਮੈਂ ਬਲਿ ਬਲਿ = ਬਲਿਹਾਰ ਕੁਰਬਾਨ ਜਾਂਈ = ਜਾਂਦਾ ਹਾਂ ॥੧॥

**ਜੀਅ ਜੁਗਤਿ, ਵਸਿ ਮੇਰੇ ਸੁਆਮੀ; ਸਰਬ ਸਿਧਿ, ਤੁਮ ਕਾਰਣ ਕਰਣ ॥**

ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਸਭ ਜੀਅ = ਜੀਵਾਂ ਦੇ ਪਾਲਣ ਪੋਸ਼ਣ ਆਦਿ ਦੀ ਜੁਗਤਿ = ਵਿਧੀ ਤੇਰੇ ਹੀ ਵਸਿ = ਅਧੀਨ ਹੈ, ਸਰਬ = ਸਾਰੀਆਂ ਸਿਧਿ = ਮੁਕਤੀਆਂ ਤੇਰੇ ਹੱਥ ਵਿਚ ਹਨ ਅਤੇ ਤੁਮ = ਤੂੰ ਹੀ ਕਾਰਣ ਰੂਪ ਸੰਸਾਰ ਨੂੰ ਕਰਣ = ਰਚਨ ਵਾਲਾ ਹੈਂ।

**ਆਦਿ ਜੁਗਾਦਿ, ਪ੍ਰਭੁ ਰਖਦਾ ਆਇਆ;**
**ਹਰਿ ਸਿਮਰਤ, ਨਾਨਕ ਨਹੀ ਡਰਣ ॥੨॥੩੦॥੧੧੬॥**

ਹੇ ਪ੍ਰਭੁ = ਪ੍ਰਭੂ ! ਤੂੰ ਆਦਿ ਜੁਗਾਦਿ = ਸਦਾ ਸਦਾ ਆਪਣੇ ਭਗਤਾਂ ਨੂੰ ਰੱਖਦਾ ਆਇਆ ਹੈਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰਾ ਹਰਿ ਨਾਮ ਸਿਮਰਤ = ਆਰਾਧਨ ਨਾਲ ਕੋਈ ਡਰਣ = ਭੈ ਨਹੀਂ ਲੱਗਦਾ ॥੨॥੩੦॥੧੧੬॥

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮ ੧ੴ ਸਤਿਗੁਰ ਪ੍ਰਸਾਦਿ ॥**

ਰਾਗੁ ਬਿਲਾਵਲੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੁਪਦੇ = ਦੋ ਦੋ ਪਦਾਂ ਵਾਲੇ ਸ਼ਬਦ ਘਰੁ ੮ = ਅੱਠਵੇਂ ਸੁਰਤਾਲ ਵਿਚ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਮੈ ਨਾਹੀ; ਪ੍ਰਭ ਸਭੁ ਕਿਛੁ ਤੇਰਾ ॥**

ਹੇ ਪ੍ਰਭ = ਪਰਮਾਤਮਾ ! ਮੈਂ ਆਪਣੇ ਆਪ ਕੁਝ ਵੀ ਨਹੀਂ ਹਾਂ, ਭਾਵ ਨਾ ਸਥੂਲ ਦੇਹ, ਨਾ ਸੂਖਮ ਅਤੇ ਨਾ ਹੀ ਕਾਰਨ ਦੇਹ ਹਾਂ, ਮੈਂ ਸਭੁ = ਸਾਰਾ ਕਿਛੁ = ਕੁਝ ਤੇਰਾ ਹੀ ਸਮਝਿਆ ਹੋਇਆ ਹੈ।

## ਈਘੈ ਨਿਰਗੁਨ ਊਘੈ ਸਰਗੁਨ; ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ਰਹਾਉ॥

ਈਘੈ = ਇਸ ਪਾਸੇ ਭਾਵ ਸੰਸਾਰ ਵੱਲ ਨਿਰਗੁਨ = ਗੁਣਾਂ ਤੋਂ ਹੀਣ ਜੀਵ ਰੂਪ ਅਤੇ ਊਘੈ = ਉਸ ਪਾਸੇ ਭਾਵ ਪ੍ਰਲੋਕ ਵੱਲ ਮਾਇਆ ਸਬਲ ਹੋ ਕੇ ਸਰਗੁਨ ਸਰੂਪ ਇਨ੍ਹਾਂ ਦੋਵਾਂ ਦੇ ਬਿਚਿ = ਅੰਦਰ ਮੇਰਾ ਸੁਆਮੀ = ਮਾਲਕ ਕੇਲ = ਖੇਲ ਕਰਤ = ਕਰ ਰਿਹਾ ਹੈ ॥੧॥ਰਹਾਉ॥

## ਨਗਰ ਮਹਿ ਆਪਿ, ਬਾਹਰਿ ਫੁਨਿ ਆਪਨ; ਪ੍ਰਭ ਮੇਰੇ ਕੋ ਸਗਲ ਬਸੇਰਾ ॥

ਸਰੀਰਾਂ ਰੂਪੀ ਨਗਰ = ਪਿੰਡਾਂ, ਸ਼ਹਿਰਾਂ ਮਹਿ = ਵਿਚ ਵੀ ਆਪ ਹੈ, ਫੁਨਿ = ਪੁਨਾ ਬਾਹਰ ਸੰਸਾਰ ਵਿਚ ਵੀ ਆਪਨ = ਆਪਣਾ ਆਪ ਰੂਪ ਹੀ ਹੈ **ਵਾ:** ਸਾਧ ਸੰਗਤ ਰੂਪੀ ਨਗਰ ਵਿਚ ਆਪ ਵੱਸਦਾ ਹੈ **ਵਾ:** ਦੈਵੀ ਗੁਣਾਂ ਦੇ ਸਹਿਤ ਅੰਤਹਕਰਨ ਰੂਪੀ ਨਗਰ ਵਿਚ ਵੀ ਆਪ ਵੱਸ ਰਿਹਾ ਹੈ ਪੁਨਾ ਬਾਹਰ ਤਿੰਨਾਂ ਗੁਣਾਂ ਤੋਂ ਅਤੀਤ ਅਵਸਥਾ ਵਿਚ ਵੀ ਆਪ ਹੀ ਵੱਸ ਰਿਹਾ ਹੈ। ਮੇਰੇ ਪ੍ਰਭ = ਪਰਮਾਤਮਾ ਕੋ = ਦਾ ਸਗਲ = ਸਭ ਥਾਵਾਂ ਉਪਰ ਬਸੇਰਾ = ਵਾਸਾ ਹੈ।

## ਆਪੇ ਹੀ ਰਾਜਨੁ, ਆਪੇ ਹੀ ਰਾਇਆ; ਕਹ ਕਹ ਠਾਕੁਰੁ, ਕਹ ਕਹ ਚੇਰਾ ॥੧॥

ਪ੍ਰਭੂ ਆਪੇ = ਆਪ ਹੀ ਰਾਜਨੁ = ਰਾਜਾ ਰੂਪ ਹੈ, ਆਪੇ = ਆਪ ਹੀ ਰਾਇਆ = ਰਈਅਤ, ਪਰਜਾ ਰੂਪ ਹੈ, ਕਹ ਕਹ = ਕਿਤੇ ਕਿਤੇ ਠਾਕੁਰੁ = ਮਾਲਕ ਹੋ ਰਿਹਾ ਹੈ ਅਤੇ ਕਹ ਕਹ = ਕਿਤੇ ਕਿਤੇ ਚੇਰਾ = ਦਾਸ ਰੂਪ ਹੋ ਰਿਹਾ ਹੈ **ਅਥਵਾ** ਆਪ ਹੀ ਰਾਜਨ ਭਾਵ ਗਿਆਨਵਾਨ ਹੋ ਰਿਹਾ ਹੈ, ਆਪ ਹੀ ਪਰਜਾ, ਟਿੱਕਾ ਰੂਪ ਭਾਵ ਜਗਿਆਸੂ ਹੋ ਰਿਹਾ ਹੈ। ਕਿਤੇ ਕਿਤੇ ਆਪ ਹੀ ਮਾਇਆ ਸਬਲ ਹੋ ਕੇ ਸਭ ਦਾ ਮਾਲਕ ਹੋ ਰਿਹਾ ਹੈ ਅਤੇ ਕਿਤੇ ਕਿਤੇ ਅਵਿੱਦਿਆ ਦੇ ਅਧੀਨ ਹੋ ਕੇ ਚੇਰਾ = ਗ਼ੁਲਾਮ, ਅਲਪੱਗ ਜੀਵ ਕਹਾ ਰਿਹਾ ਹੈ ॥੧॥

## ਕਾ ਕਉ ਦੁਰਾਉ, ਕਾ ਸਿਉ ਬਲ ਬੰਚਾ; ਜਹ ਜਹ ਪੇਖਉ ਤਹ ਤਹ ਨੇਰਾ ॥

ਕਾ = ਕਿਸ ਕਉ = ਦੇ ਪਾਸੋਂ ਕੁਝ ਦੁਰਾਉ = ਛੁਪਾਉਣਾ ਹੈ ਅਤੇ ਕਾ = ਕਿਸ ਦੇ ਸਿਉ = ਨਾਲ ਬਲ = ਛਲ, ਫ਼ਰੇਬ ਕਰਕੇ ਬੰਚਾ = ਠੱਗਣਾ ਹੈ **ਵਾ:** ਬਲਬੰਚਾ = ਠੱਗੀ ਮਾਰਨੀ ਹੈ, ਕਿਉਂਕਿ ਅਸੀਂ ਜਹ ਜਹ = ਜਿਥੇ ਜਿਥੇ ਵੀ ਪੇਖਉ = ਵੇਖਣਾ ਕਰਦੇ ਹਾਂ, ਤਹ ਤਹ = ਉਥੇ ਉਥੇ ਹੀ ਪ੍ਰਭੂ ਨੇਰਾ = ਨੇੜੇ ਤੋਂ ਨੇੜੇ ਹੈ।

## ਸਾਧ ਮੂਰਤਿ ਗੁਰੁ ਭੇਟਿਓ ਨਾਨਕ; ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥੧॥੧੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਸਾਧ = ਸ੍ਰੇਸ਼ਟ ਮੂਰਤਿ = ਸਰੂਪ ਸਤਿਗੁਰੂ ਜੀ ਭੇਟਿਓ = ਮਿਲੇ ਹਨ, ਜਿਵੇਂ ਪਾਣੀ ਦੀ ਬੂੰਦ ਸਾਗਰ = ਸਮੁੰਦ੍ਰ ਵਿਚ ਮਿਲ ਜਾਣ ਕਰਕੇ ਅਨ = ਹੋਰ, ਭਿੰਨ ਨਹੀਂ ਹੇਰਾ = ਦੇਖੀਦੀ, ਤਿਵੇਂ ਗੁਰਾਂ ਨਾਲ ਮਿਲ ਕੇ ਅਸੀਂ ਜੀਵ ਰੂਪੀ ਬੂੰਦ ਬ੍ਰਹਮ ਰੂਪੀ ਸਮੁੰਦ੍ਰ ਵਿਚ ਅਭੇਦ ਹੋਏ ਹਾਂ ਅਤੇ ਉਸ ਪ੍ਰਭ ਤੋਂ ਭਿੰਨ ਅਸੀਂ ਕੁਝ ਨਹੀਂ ਵੇਖਿਆ ਭਾਵ ਸਤਿਗੁਰਾਂ ਦੀ ਕਿਰਪਾ ਕਰਕੇ ਬ੍ਰਹਮ ਨਾਲ ਏਕਤਾ ਹੋ ਗਈ ਹੈ ॥੨॥੧॥੧੧੭॥

[ਅੰਗ ੮੨੮]

## ਬਿਲਾਵਲੁ ਮਹਲਾ ੫ ॥

## ਤੁਮ੍ ਸਮਰਥਾ; ਕਾਰਨ ਕਰਨ ॥

ਹੇ ਪ੍ਰਭੂ ! ਤੁਮ੍ = ਤੂੰ ਸਮਰਥਾ = ਸਰਬ ਸ਼ਕਤੀਵਾਨ ਅਤੇ ਸਾਰੇ ਕਾਰਨ = ਕਾਰਜਾਂ ਨੂੰ ਕਰਨ ਵਾਲਾ ਹੈਂ **ਵਾ:** ਸੰਸਾਰ ਰੂਪੀ ਕਾਰਣ ਨੂੰ ਰਚਣ ਵਾਲਾ ਹੈਂ।

## ਢਾਕਨ ਢਾਕਿ ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ ਸਰਨ ਚਰਨ ॥੧॥ਰਹਾਉ॥

ਹੇ ਗੋਬਿਦ = ਪਰਮਾਤਮਾ ਸਰੂਪ ਮੇਰੇ ਗੁਰੂ ਜੀ **ਵਾ:** ਹੇ ਗੋਬਿੰਦ ਅਤੇ ਹੇ ਗੁਰੂ ਜੀ ! ਤੁਸੀਂ ਮੇਰੇ ਢਾਕਨ = ਪਰਦੇ ਨੂੰ ਢਾਕਿ = ਢਕਣ ਵਾਲੇ ਹੋ **ਵਾ:** ਮੇਰੇ ਗੁਨਾਹਾਂ ਉਪਰ ਪਰਦਾ ਦੇ ਕੇ ਢੱਕ ਲਵੋ, ਮੋਹਿ = ਮੈਂ ਅਪਰਾਧੀ = ਗੁਨਾਹੀਂ ਤੁਹਾਡੇ ਚਰਨਾਂ ਦੀ ਸਰਨ = ਓਟ ਵਿਚ ਆਇਆ ਹਾਂ ॥੧॥ਰਹਾਉ॥

## ਜੋ ਜੋ ਕੀਨੋ, ਸੋ ਤੁਮ੍ ਜਾਨਿਓ; ਪੇਖਿਓ ਠਉਰ ਨਾਹੀ ਕਛੁ, ਢੀਠ ਮੁਕਰਨ ॥

ਹੇ ਪ੍ਰਭੂ ! ਅਸੀਂ ਜੋ ਜੋ = ਜਿਹੜਾ ਜਿਹੜਾ ਵੀ ਪ੍ਰਤੱਖ ਜਾਂ ਲੁਕ ਕੇ ਕਰਮ ਕੀਨੋ = ਕੀਤਾ ਹੈ, ਸੋ = ਉਹ ਸਭ ਕੁਝ ਤੁਮ੍ = ਤੁਸੀਂ ਜਾਨਿਓ = ਜਾਨਣਾ ਕੀਤਾ ਹੈ, ਅਜਿਹਾ ਕਛੁ = ਕੁਝ ਗੁਪਤ ਕੰਮ ਜਾਂ ਕੋਈ ਠਉਰ = ਥਾਂ ਨਹੀਂ ਹੈ, ਜੋ ਤੁਸੀਂ ਨਾ ਪੇਖਿਓ = ਵੇਖਿਆ ਹੋਵੇ ਪ੍ਰੰਤੂ ਜੀਵ ਢੀਠ = ਢੀਠਤਾਈ ਕਰਕੇ ਸਭ ਮੁਕਰਨ = ਮੁੱਕਰੀ ਜਾਂਦੇ ਹਨ।

## ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ; ਕੋਟਿ ਅਘਾ ਤੇਰੋ ਨਾਮ ਹਰਨ ॥੧॥

ਹੇ ਪ੍ਰਭ = ਪ੍ਰਭੂ ! ਅਸੀਂ ਬੇਦਾਂ ਸ਼ਾਸਤ੍ਰਾਂ, ਸੰਤਾਂ ਮਹਾਤਮਾਂ ਦੁਆਰਾ ਤੁਮਰੋ = ਤੁਹਾਡਾ ਬਡ = ਬਹੁਤ ਵੱਡਾ ਪਰਤਾਪੁ = ਤੇਜ ਪ੍ਰਭਾਵ ਸੁਣਿਆ ਹੈ ਕਿ ਤੇਰੋ = ਤੁਹਾਡਾ ਨਾਮ ਜੀਵਾਂ ਦੇ ਕੋਟਿ = ਕ੍ਰੋੜਾਂ ਅਘਾ = ਪਾਪਾਂ ਨੂੰ ਹਰਨ = ਨਾਸ਼ ਕਰਨ ਵਾਲਾ ਹੈ ॥੧॥

## ਹਮਰੋ ਸਹਾਉ ਸਦਾ ਸਦ ਭੂਲਨ; ਤੁਮ੍ਰੋ ਬਿਰਦੁ ਪਤਿਤ ਉਧਰਨ ॥

('ਉ-ਧੱਰਨ' ਉਚਾਰਣ ਹੈ)

ਹੇ ਪ੍ਰਭੂ ! ਹਮਰੋ = ਸਾਡਾ ਸਹਾਉ = ਸੁਭਾਅ ਸਦਾ ਸਦ = ਹਮੇਸ਼ਾਂ ਹਮੇਸ਼ਾਂ ਹੀ ਭੂਲਨ = ਭੁੱਲਣ ਵਾਲਾ ਹੈ, ਭਾਵ ਤੇਰੇ ਕੀਤੇ ਉਪਕਾਰਾਂ ਨੂੰ ਅਸੀਂ ਭੁੱਲ ਜਾਂਦੇ ਹਾਂ, ਪਰ ਤੁਮ੍ਰੋ = ਤੁਹਾਡਾ ਬਿਰਦੁ = ਧਰਮ, ਪ੍ਰਣ ਸਾਡੇ ਵਰਗੇ ਪਤਿਤ = ਪਾਪੀਆਂ ਦਾ ਉਧਰਨ = ਉਧਾਰ ਕਰਨ ਦਾ ਹੈ।

## ਕਰੁਣਾਮੈ ਕਿਰਪਾਲ ਕ੍ਰਿਪਾਨਿਧਿ;
## ਜੀਵਨ ਪਦ ਨਾਨਕ ਹਰਿ ਦਰਸਨ ॥੨॥੨॥੧੧੮॥

ਹੇ ਪ੍ਰਭੂ ! ਤੂੰ ਪਿੱਛੇ ਕਰੁਣਾਮੈ = ਕਿਰਪਾਲੂ ਸਰੂਪ ਸੀ, ਹੁਣ ਵੀ ਕਿਰਪਾਲ = ਮਿਹਰ ਦਾ ਘਰ ਹੈਂ ਅਤੇ ਅਗਾਂਹ ਨੂੰ ਵੀ ਕ੍ਰਿਪਾ = ਮਿਹਰ ਦਾ ਨਿਧਿ = ਖ਼ਜ਼ਾਨਾ, ਸਮੁੰਦ੍ਰ ਰਹੇਂਗਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ! ਤੂੰ ਸਾਨੂੰ ਆਪਣਾ ਦਰਸਨ = ਦੀਦਾਰ ਦੇ ਕੇ ਜੀਵਨ ਮੁਕਤੀ ਦੀ ਪਦ = ਪਦਵੀ ਦੇਣਾ ਕਰ ॥੨॥੨॥੧੧੮॥

## ਬਿਲਾਵਲੁ ਮਹਲਾ ੫ ॥

ਸਾਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਵਾਹਿਗੁਰੂ ਦੇ ਅੱਗੇ ਪ੍ਰਾਰਥਨਾ ਕਰਨ ਦਾ ਤਰੀਕਾ ਦੱਸਦੇ ਹਨ :

## ਐਸੀ ਕਿਰਪਾ; ਮੋਹਿ ਕਰਹੁ ॥

ਹੇ ਪ੍ਰਭੂ ! ਤੁਸੀਂ ਮੋਹਿ = ਮੇਰੇ ਉਪਰ ਐਸੀ = ਅਜਿਹੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਹੁ = ਕਰੋ। ਕਿ :

## ਸੰਤਹ ਚਰਣ ਹਮਾਰੋ ਮਾਥਾ; ਨੈਨ ਦਰਸੁ ਤਨਿ ਧੂਰਿ ਪਰਹੁ ॥੧॥ਰਹਾਉ॥

ਸੰਤਹ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਚਰਨਾਂ ਉਪਰ ਹਮਾਰੋ = ਮੇਰਾ ਮਾਥਾ = ਮਸਤਕ ਲੱਗੇ, ਨੈਨ = ਨੇਤ੍ਰਾਂ ਨਾਲ ਸੰਤ ਜਨਾਂ ਦੇ ਦਰਸੁ = ਦੀਦਾਰ ਕਰਾਂ ਅਤੇ ਮੇਰੇ ਤਨਿ = ਸਰੀਰ ਉਪਰ ਸੰਤ ਜਨਾਂ ਦੀ ਚਰਨ ਧੂਰਿ = ਧੂੜੀ ਪਰਹੁ = ਪੈਣਾ ਕਰੇ ॥੧॥ਰਹਾਉ॥

## ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ; ਹਰਿ ਨਾਮਾ ਮਨ ਸੰਗਿ ਧਰਹੁ ॥

ਹੇ ਪ੍ਰਭੂ ! ਸਤਿਗੁਰੂ ਸਾਹਿਬ ਜੀ ਕੋ = ਦਾ ਸਬਦੁ = ਉਪਦੇਸ਼ ਮੇਰੇ ਹੀਅਰੈ = ਹਿਰਦੇ ਵਿਚ ਬਾਸੈ = ਵੱਸ ਜਾਵੇ ਅਤੇ ਹੇ ਹਰਿ = ਹਰੀ ! ਆਪਣਾ ਨਾਮਾ = ਨਾਮ ਮੇਰੇ ਮਨ ਦੇ ਸੰਗਿ ਨਾਲ ਧਰਹੁ = ਧਾਰਨ ਕਰੋ ਭਾਵ ਮੇਰੇ ਮਨ ਵਿਚ ਆਪਣਾ ਨਾਮ ਟਿਕਾਉਣਾ ਕਰੋ।

## ਤਸਕਰ ਪੰਚ ਨਿਵਾਰਹੁ ਠਾਕੁਰ; ਸਗਲੋ ਭਰਮਾ ਹੋਮਿ ਜਰਹੁ ॥੧॥

ਹੇ ਠਾਕੁਰ = ਮਾਲਕ ਪ੍ਰਭੂ ! ਮੇਰੇ ਕੋਲੋਂ ਪੰਚ = ਪੰਜ ਕਾਮ ਕ੍ਰੋਧ ਰੂਪੀ ਤਸਕਰ = ਚੋਰ ਨਿਵਾਰਹੁ = ਨਵਿਰਤ ਕਰੋ ਅਤੇ ਸਗਲੋ = ਸਾਰਾ ਭਰਮ ਬ੍ਰਹਮ ਅਭਿਆਸ ਰੂਪੀ ਹੋਮਿ = ਹਵਨ ਦੀ ਅੱਗ ਵਿਚ ਜਰਹੁ = ਸਾੜ ਦੇਵੋ ॥੧॥

## ਜੋ ਤੁਮ੍ ਕਰਹੁ, ਸੋਈ ਭਲ ਮਾਨੈ; ਭਾਵਨੁ ਦੁਬਿਧਾ ਦੂਰਿ ਟਰਹੁ ॥

ਹੇ ਪ੍ਰਭੂ ! ਐਸੀ ਕਿਰਪਾ ਕਰੋ ਕਿ ਜੋ = ਜਿਹੜਾ ਕੁਝ ਵੀ ਤੁਮ੍ = ਤੁਸੀਂ ਕਰਹੁ = ਕਰੋ, ਸੋਈ = ਉਹੋ ਹੀ ਮੈਂ ਭਲ = ਚੰਗਾ ਕਰਕੇ ਮਾਨੈ = ਮੰਨਣਾ ਕਰਾਂ ਅਤੇ ਭਾਵਨੁ ਦੁਬਿਧਾ = ਦ੍ਵੈਤ ਭਾਵਨਾ ਮੇਰੇ ਤੋਂ ਦੂਰ ਕਰਕੇ ਟਰਹੁ = ਟਾਲ ਦੇਵੋ ਭਾਵ ਦੂਰੋਂ ਹੀ ਨਵਿਰਤ ਕਰ ਦੇਵੋ।

## ਨਾਨਕ ਕੇ ਪ੍ਰਭ ਤੁਮ ਹੀ ਦਾਤੇ; ਸੰਤਸੰਗਿ ਲੇ ਮੋਹਿ ਉਧਰਹੁ ॥੨॥੩॥੧੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ਜੀ ! ਸਾਡੇ ਜਨਾਂ ਕੇ = ਦੇ ਤੁਮ = ਤੁਸੀਂ ਹੀ ਦਾਤੇ ਹੋ, ਆਪਣੇ ਸੰਤਸੰਗਿ = ਸੰਤ ਜਨਾਂ ਦੀ ਸੰਗਤ ਵਿਚ ਲੇ = ਲੈ ਕਰਕੇ ਭਾਵ ਉਨ੍ਹਾਂ ਦੀ ਸੰਗਤ ਵਿਚ ਮੇਲ ਕੇ ਮੋਹਿ = ਮੈਨੂੰ ਵੀ ਸੰਸਾਰ-ਸਮੁੰਦ੍ਰ ਤੋਂ ਉਧਰਹੁ = ਤਾਰਨਾ ਕਰੋ ॥੨॥੩॥੧੧੯॥

## ਬਿਲਾਵਲੁ ਮਹਲਾ ੫ ॥

## ਐਸੀ ਦੀਖਿਆ; ਜਨ ਸਿਉ ਮੰਗਾ ॥

ਹੇ ਪ੍ਰਭੂ ! ਮੈਂ ਤੇਰੇ ਸੇਵਕ ਜਨਾਂ ਸਿਉ = ਕੋਲੋਂ, ਪਾਸੋਂ ਐਸੀ = ਅਜਿਹੀ ਦੀਖਿਆ = ਸਿੱਖਿਆ ਮੰਗਾ = ਮੰਗਦਾ ਹਾਂ। (ਜੋ ਮੰਗਦੇ ਹਾਂ ਉਹ ਕਹਿੰਦੇ ਹਾਂ)

## ਤੁਮ੍ਰੋ ਧਿਆਨੁ; ਤੁਮ੍ਾਰੋ ਰੰਗਾ ॥ ਤੁਮ੍ਰੀ ਸੇਵਾ; ਤੁਮ੍ਾਰੇ ਅੰਗਾ ॥੧॥ਰਹਾਉ॥

ਹੇ ਪ੍ਰਭੂ ! ਮੇਰੇ ਅੰਦਰ ਤੁਮ੍ਰੋ = ਤੇਰਾ ਹੀ ਧਿਆਨ ਲੱਗਾ ਰਹੇ ਅਤੇ ਤੁਮ੍ਾਰੋ = ਤੇਰੇ ਹੀ ਰੰਗਾ = ਪ੍ਰੇਮ ਵਿਚ ਭਿੱਜਿਆ ਰਹਾਂ **ਵਾ:** ਤੇਰਾ ਨਾਮ ਰੰਗ ਚੜ੍ਹਿਆ ਰਹੇ।

ਹੇ ਪ੍ਰਭੂ ! ਮੈਂ ਤੁਮ੍ਰੀ = ਤੇਰੀ ਹੀ ਭਗਤੀ ਰੂਪੀ ਸੇਵਾ = ਟਹਿਲ ਕਰਾਂ ਅਤੇ ਤੁਮ੍ਾਰੇ = ਤੇਰੇ ਅੰਗਾ = ਪੱਖ ਭਾਵ ਤੇਰੀ ਸ਼ਰਨ ਵਿਚ ਰਹਾਂ **ਵਾ:** ਤੇਰੇ ਅੰਗਾ = ਸਰੂਪ ਨੂੰ ਦੇਖਦਾ ਰਹਾਂ ॥੧॥ਰਹਾਉ॥

## ਜਨ ਕੀ ਟਹਲ, ਸੰਭਾਖਨੁ ਜਨ ਸਿਉ; ਊਠਨੁ ਬੈਠਨੁ, ਜਨ ਕੈ ਸੰਗਾ ॥

ਹੇ ਪ੍ਰਭੂ ! ਫੇਰ ਤੇਰੇ ਸੰਤ ਜਨਾਂ ਕੀ = ਦੀ ਟਹਲ = ਸੇਵਾ ਕਰਾਂ, ਤੇ ਸੰਤ ਜਨਾਂ ਦੇ ਸਿਉ = ਨਾਲ ਸੰਭਾਖਨੁ = ਸ੍ਰੇਸ਼ਟ ਬੋਲ-ਚਾਲ ਕਰਾਂ ਅਤੇ ਤੇਰੇ ਸੰਤ ਜਨਾਂ ਕੈ = ਦੇ ਸੰਗਾ = ਨਾਲ ਹੀ ਮੇਰਾ ਊਠਨੁ ਬੈਠਨੁ = ਉੱਠਣਾ ਬੈਠਣਾ ਹੋਵੇ **ਵਾ:** ਉੱਠਣਾ ਭਾਵ ਸੰਸਾਰ ਵੱਲੋਂ ਉਪਰਾਮ ਅਤੇ ਬੈਠਣਾ ਭਾਵ ਨਿਰਵਿਕਲਪ ਸਮਾਧੀ ਵਿਚ ਇਸਥਿਤ ਹੋਣਾ ਤੇਰੇ ਸੰਤ ਜਨਾਂ ਦੇ ਨਾਲ ਹੀ ਹੋਵੇ।

## ਜਨ ਚਰ ਰਜ, ਮੁਖਿ ਮਾਥੈ ਲਾਗੀ; ਆਸਾ ਪੂਰਨ ਅਨਤ ਤਰੰਗਾ ॥੧॥

ਹੇ ਪ੍ਰਭੂ ! ਤੇਰੇ ਸੰਤ ਜਨਾਂ ਦੇ ਚਰ = ਚਰਨਾਂ ਦੀ ਰਜ = ਧੂੜੀ ਜਿਨ੍ਹਾਂ ਦੇ ਮੁਖਿ = ਮੂੰਹ ਅਤੇ ਮਾਥੈ = ਮਸਤਕ ਉਪਰ ਲਾਗੀ = ਲੱਗੀ ਹੈ, ਉਨ੍ਹਾਂ ਦੀਆਂ ਅਨਤ = ਬੇਅੰਤ ਤਰੰਗਾ = ਲਹਿਰਾਂ, ਸੰਕਲਪਾਂ ਦੀਆਂ ਆਸਾ = ਇੱਛਾਵਾਂ ਪੂਰਨ = ਪੂਰੀਆਂ ਹੋ ਗਈਆਂ ਹਨ **ਵਾ:** ਅਨੰਤ ਵਿਕਾਰਾਂ ਦੀਆਂ ਲਹਿਰਾਂ ਵਾਲੇ ਸੰਸਾਰ ਦੀਆਂ ਆਸ਼ਾਵਾਂ ਪੂਰੀਆਂ ਕਰ ਦਿੱਤੀਆਂ ਹਨ ॥੧॥

## ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ;
## ਜਨ ਕੇ ਚਰਨ ਤੀਰਥ ਕੋਟਿ ਗੰਗਾ ॥

ਹੇ ਪ੍ਰਾਰਬ੍ਰਹਮ = ਪ੍ਰਭੂ ! ਤੇਰੇ ਜਨ = ਸੇਵਕ, ਸੰਤ ਜਨ ਐਸੇ ਹਨ ਜਾ = ਜਿਨ੍ਹਾਂ ਕੀ = ਦੀ ਸਾਰੇ ਸੰਸਾਰ ਵਿਚ ਨਿਰਮਲ = ਉੱਜਲ ਮਹਿਮਾ = ਸ਼ੋਭਾ ਹੈ। ਉਨ੍ਹਾਂ ਸੰਤ ਜਨਾਂ ਕੇ = ਦੇ ਚਰਨਾਂ ਵਿਚ ਹੀ ਗੰਗਾ ਵਰਗੇ ਕੋਟਿ = ਕ੍ਰੋੜਾਂ ਤੀਰਥ ਹਨ **ਵਾ:** ਉਨ੍ਹਾਂ ਦੇ ਚਰਨ ਪੈਣ ਕਰਕੇ ਗੰਗਾ ਆਦਿ ਕ੍ਰੋੜਾਂ ਤੀਰਥ ਪਵਿੱਤਰ ਹੋ ਜਾਂਦੇ ਹਨ **ਵਾ:** ਉਨ੍ਹਾਂ ਸੰਤ ਜਨਾਂ ਦੇ ਚਰਨਾਂ ਦੀ ਸੇਵਾ ਕਰਕੇ ਗੰਗਾ ਆਦਿਕ ਤੀਰਥਾਂ ਦੇ ਕ੍ਰੋੜਾਂ ਫਲ ਪ੍ਰਾਪਤ ਹੋ ਜਾਂਦੇ ਹਨ।

## ਜਨ ਕੀ ਧੂਰਿ, ਕੀਓ ਮਜਨੁ ਨਾਨਕ; ਜਨਮ ਜਨਮ ਕੇ ਹਰੇ ਕਲੰਗਾ ॥੨॥੪॥੧੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਸੰਤ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਵਿਚ ਜਿਨ੍ਹਾਂ ਨੇ ਆਪਣੇ ਮਨ ਦਾ ਮਜਨੁ = ਇਸ਼ਨਾਨ ਕੀਓ = ਕੀਤਾ ਹੈ, ਉਨ੍ਹਾਂ ਦੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਕਲੰਗਾ = ਪਾਪ ਹਰੇ = ਨਾਸ਼ ਹੋ ਗਏ ਹਨ ॥੨॥੪॥੧੨੦॥

## ਬਿਲਾਵਲੁ ਮਹਲਾ ੫ ॥
## ਜਿਉ ਭਾਵੈ; ਤਿਉ ਮੋਹਿ ਪ੍ਰਤਿਪਾਲ ॥

ਹੇ ਪ੍ਰਭੂ ! ਜਿਉ = ਜਿਸ ਪ੍ਰਕਾਰ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਉਸ ਪ੍ਰਕਾਰ ਮੋਹਿ = ਮੈਨੂੰ ਪ੍ਰਤਿਪਾਲ = ਪਾਲਣਾ ਕਰ।

## ਪਾਰਬ੍ਰਹਮ ਪਰਮੇਸਰ ਸਤਿਗੁਰ;
## ਹਮ ਬਾਰਿਕ, ਤੁਮ੍ ਪਿਤਾ ਕਿਰਪਾਲ ॥੧॥ਰਹਾਉ॥

ਹੇ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ, ਬ੍ਰਹਮ = ਵਿਆਪਕ ਸਰੂਪ, ਪਰਮੇਸਰ = ਪ੍ਰਭੂ ਦੇ ਸਰੂਪ ਸਤਿਗੁਰੂ ਜੀ! ਹਮ = ਅਸੀਂ ਤੁਹਾਡੇ ਬਾਰਿਕ = ਬੱਚੇ ਹਾਂ ਅਤੇ ਤੁਮ੍ = ਤੁਸੀਂ ਪਿਤਾ = ਬਾਪ ਦੀ ਨਿਆਈਂ ਸਾਡੇ ਉਪਰ ਕਿਰਪਾਲ = ਮਿਹਰਵਾਨ ਹੋਣਾ ਕਰੋ ॥੧॥ਰਹਾਉ॥

## ਮੋਹਿ ਨਿਰਗੁਣ, ਗੁਣੁ ਨਾਹੀ ਕੋਈ; ਪਹੁਚਿ ਨ ਸਾਕਉ ਤੁਮ੍ਰੀ ਘਾਲ ॥

ਹੇ ਪ੍ਰਭੂ! ਮੋਹਿ = ਮੇਰੇ ਨਿਰਗੁਣ = ਗੁਣ ਹੀਣ ਵਿਚ ਕੋਈ ਵੀ ਗੁਣ ਨਹੀਂ ਹੈ, ਮੈਂ ਤੁਮ੍ਰੀ = ਤੇਰੀ ਘਾਲ = ਸੇਵਾ ਦੇ ਬਰਾਬਰ ਨਹੀਂ ਪਹੁੰਚ ਸਾਕਉ = ਸਕਦਾ, ਭਾਵ ਮੈਂ ਆਪਣੇ ਆਪ ਤੇਰੀ ਸੇਵਾ ਨਹੀਂ ਕਰ ਸਕਦਾ।

## ਤੁਮਰੀ ਗਤਿ ਮਿਤਿ, ਤੁਮ ਹੀ ਜਾਨਹੁ; ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥

ਹੇ ਪ੍ਰਭੂ! ਤੁਮਰੀ = ਤੇਰੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਤੁਮ = ਤੂੰ ਆਪ ਹੀ ਜਾਨਹੁ = ਜਾਣਦਾ ਹੈਂ, ਮੇਰਾ ਜੀਉ = ਜੀਵਾਤਮਾ, ਪਿੰਡੁ = ਸਰੀਰ ਅਤੇ ਮਾਲ = ਪਦਾਰਥ ਆਦਿ ਸਭੁ = ਸਾਰਾ ਕੁਝ ਤੁਮਰੋ = ਤੇਰਾ ਹੀ ਦਿੱਤਾ ਹੋਇਆ ਹੈ ॥੧॥

## ਅੰਤਰਜਾਮੀ ਪੁਰਖ ਸੁਆਮੀ; ਅਨਬੋਲਤ ਹੀ ਜਾਨਹੁ ਹਾਲ ॥

ਹੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪੁਰਖ = ਪੂਰਨ ਸੁਆਮੀ = ਮਾਲਕ ਪ੍ਰਭੂ! ਤੂੰ ਅਨਬੋਲਤ = ਬੋਲਣ ਤੋਂ ਬਿਨਾਂ ਹੀ ਸਭ ਦਾ ਹਾਲ ਜਾਨਹੁ = ਜਾਣਦਾ ਹੈਂ।

## ਤਨੁ ਮਨੁ ਸੀਤਲੁ ਹੋਇ ਹਮਾਰੋ;
## ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥੫॥੧੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪ੍ਰਭੂ ਜੀਉ = ਜੀ! ਤੁਸੀਂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਨਾਲ ਸਾਡੇ ਵੱਲ ਨਿਹਾਲ = ਦੇਖਣਾ ਕਰੋ, ਜਿਸ ਕਰਕੇ ਹਮਾਰੋ = ਸਾਡਾ ਤਨ ਤੇ ਮਨ ਸੀਤਲੁ = ਸ਼ੀਤਲਤਾ ਦੇ ਸਹਿਤ ਹੋਇ = ਹੋ ਜਾਵੇ ॥੨॥੫॥੧੨੧॥

## ਬਿਲਾਵਲੁ ਮਹਲਾ ੫ ॥
## ਰਾਖੁ ਸਦਾ ਪ੍ਰਭ; ਅਪਨੈ ਸਾਥ ॥

ਹੇ ਪ੍ਰਭ = ਪਰਮਾਤਮਾ! ਸਾਨੂੰ ਸਦਾ = ਹਮੇਸ਼ਾਂ ਅਪਨੈ = ਆਪਦੇ ਸਾਥ = ਨਾਲ ਭਾਵ ਆਪਣੇ ਸਰੂਪ ਵਿਚ ਅਭੇਦ ਕਰਕੇ ਰੱਖਣਾ ਕਰ।

ਇਸ ਤੁਕ ਦੇ ਉਪਰ ਇਕ ਘਟਨਾ ਦਾ ਪਰਮਾਣ ਦਿੱਤਾ ਜਾ ਸਕਦਾ ਹੈ ਕਿ ਜਿਸ ਸਮੇਂ ਅੰਮ੍ਰਿਤਸਰ ਉਪਰ ਮੁਗ਼ਲਸ ਖ਼ਾਂ ਚੜ੍ਹ ਕੇ ਆਇਆ ਸੀ ਤਾਂ ਛੇਵੇਂ ਸਤਿਗੁਰਾਂ ਅਤੇ ਸਿੱਖਾਂ ਨੇ ਬਹੁਤ ਬਹਾਦਰੀ ਨਾਲ ਉਸ ਉਪਰ ਜਿੱਤ ਪ੍ਰਾਪਤ ਕੀਤੀ। ਉਸ ਸਮੇਂ ਪੱਚੀ ਸਿੱਖ ਸ਼ਹੀਦ ਹੋ ਗਏ। ਜਿਹੜੇ ਅਜੇ ਕੁਝ ਸਹਿਕ ਰਹੇ ਸਨ,

ਸਤਿਗੁਰਾਂ ਨੇ ਉਨ੍ਹਾਂ ਦੇ ਮੁਖ ਆਪਣੇ ਰੁਮਾਲ ਨਾਲ ਸਾਫ਼ ਕੀਤੇ। ਗੁਰੂ ਜੀ ਨੇ ਕਿਹਾ ਕਿ ਹੇ ਸਿੱਖੋ! ਤੁਹਾਡੀ ਜੋ ਇੱਛਾ ਹੈ, ਉਹ ਵਰ ਮੰਗੋ। ਅੱਗੋਂ ਉਨ੍ਹਾਂ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ! ਤੁਸੀਂ ਜਦੋਂ-ਜਦੋਂ ਵੀ ਸੰਸਾਰ ਦੀ ਕਲਿਆਣ ਲਈ ਆਵੋ, ਸਾਨੂੰ ਉਦੋਂ-ਉਦੋਂ ਆਪਣੇ ਨਾਲ ਹੀ ਲੈ ਕੇ ਆਇਆ ਕਰੋ ਅਤੇ ਜਦੋਂ ਤੁਸੀਂ ਸਚਖੰਡ ਨੂੰ ਵਾਪਸ ਜਾਵੋ ਤਾਂ ਸਾਨੂੰ ਨਾਲ ਲੈ ਕੇ ਜਾਣਾ। ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ ਕਿ ਹੁਣ ਅਸੀਂ ਦਸਵੇਂ ਸਰੂਪ ਵਿਚ ਜ਼ੁਲਮ ਦਾ ਨਾਸ਼ ਕਰਨ ਲਈ ਕਿਰਪਾਨ ਉਠਾਵਾਂਗੇ, ਤਦੋਂ ਤੁਸੀਂ ਹੀ ਮੇਰੇ ਨਾਲ ਹੋਵੋਗੇ। ਸੋ ਬਾਅਦ ਵਿਚ ਭਾਈ ਬਚਿੱਤਰ ਸਿੰਘ, ਭਾਈ ਆਲਮ ਸਿੰਘ, ਭਾਈ ਅਜੈਬ ਸਿੰਘ ਇਤਿਆਦਕ ਬਣ ਕੇ ਆਏ, ਜਿਹੜੇ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਏ। ਸੋ ਉਨ੍ਹਾਂ ਗੁਰਸਿੱਖਾਂ ਨੇ ਸਤਿਗੁਰਾਂ ਤੋਂ ਸਦਾ ਨਾਲ ਰਹਿਣ ਦਾ ਵਰ ਮੰਗਣਾ ਕੀਤਾ ਸੀ।

## ਤੂ ਹਮਰੋ ਪ੍ਰੀਤਮੁ ਮਨਮੋਹਨੁ;
## ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ਰਹਾਉ॥

ਹੇ ਮਨਮੋਹਨੁ = ਮਨਾਂ ਨੂੰ ਮੋਹ ਲੈਣ ਵਾਲੇ ਪ੍ਰਭੂ! ਤੂੰ ਹਮਰੋ = ਸਾਡਾ ਪ੍ਰੀਤਮੁ = ਪਿਆਰਾ ਹੈਂ, ਤੁਝ = ਤੇਰੇ ਤੋਂ ਬਿਨੁ = ਬਗ਼ੈਰ ਸਾਡਾ ਸਗਲ = ਸਾਰਾ ਜੀਵਨ ਅਕਾਥ = ਵਿਅਰਥ ਹੀ ਹੈ ॥੧॥ਰਹਾਉ॥

## ਰੰਕ ਤੇ ਰਾਉ ਕਰਤ ਖਿਨ ਭੀਤਰਿ; ਪ੍ਰਭੁ ਮੇਰੋ ਅਨਾਥ ਕੋ ਨਾਥ ॥

ਹੇ ਮੇਰੋ = ਮੇਰੇ ਪ੍ਰਭੁ = ਪ੍ਰਭੂ! ਤੂੰ ਅਨਾਥ = ਯਤੀਮਾਂ ਕੋ = ਦਾ ਨਾਥ ਮਾਲਕ ਹੈਂ, ਇਕ ਖਿਨ ਮਾਤ੍ਰ ਸਮੇਂ ਭੀਤਰਿ = ਵਿਚ ਹੀ ਰੰਕ = ਕੰਗਾਲਾਂ ਤੇ = ਤੋਂ ਰਾਉ = ਰਾਜੇ ਕਰਤ = ਕਰ ਦੇਂਦਾ ਹੈਂ।

## ਜਲਤ ਅਗਨਿ ਮਹਿ ਜਨ ਆਪਿ ਉਧਾਰੇ;
## ਕਰਿ ਅਪੁਨੇ ਦੇ ਰਾਖੇ ਹਾਥ ॥੧॥

ਹੇ ਪ੍ਰਭੂ! ਤ੍ਰਿਸ਼ਨਾ, ਕਾਲ ਆਦਿ ਦੀ ਅਗਨਿ = ਅੱਗ ਵਿਚ ਜਲਤ = ਸੜਦੇ ਹੋਏ ਆਪਣੇ ਜਨ = ਸੇਵਕ ਤੂੰ ਆਪ ਹੀ ਉਧਾਰੇ = ਬਚਾਉਣਾ ਕੀਤੇ ਹਨ, ਉਨ੍ਹਾਂ ਨੂੰ ਆਪਣੇ ਦਾਸ ਬਣਾ ਕਰਿ = ਕਰਕੇ ਅਤੇ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇ ਕੇ ਰਾਖੇ = ਰੱਖਣਾ ਕਰਦਾ ਹੈਂ ॥੧॥

## ਸੀਤਲ ਸੁਖੁ ਪਾਇਓ ਮਨ ਤ੍ਰਿਪਤੇ; ਹਰਿ ਸਿਮਰਤ ਸ੍ਰਮ ਸਗਲੇ ਲਾਥ ॥

ਹੇ ਪ੍ਰਭੂ! ਜਨਾਂ ਨੇ ਸੀਤਲ = ਸ਼ਾਂਤੀ ਅਤੇ ਸੁਖ ਨੂੰ ਪਇਓ = ਪਾਉਣਾ ਕੀਤਾ ਹੈ **ਵਾ:** ਸ਼ਾਂਤੀ ਦੇਣ ਵਾਲਾ ਆਤਮਿਕ ਸੁਖ ਪ੍ਰਾਪਤ ਕੀਤਾ ਹੈ, ਜਿਸ ਕਰਕੇ ਆਤਮਾਨੰਦ ਨਾਲ ਮਨ ਵਿਚ ਤ੍ਰਿਪਤੇ = ਰੱਜ ਗਏ ਹਾਂ। ਹੇ ਹਰੀ! ਤੇਰਾ ਨਾਮ ਸਿਮਰਤ = ਸਿਮਰਦਿਆਂ ਸਗਲੇ = ਸਾਰੇ ਸ੍ਰਮ = ਥਕੇਵੇਂ ਲਾਥ = ਲਹਿ ਗਏ ਹਨ।

## ਨਿਧਿ ਨਿਧਾਨ ਨਾਨਕ ਹਰਿ ਸੇਵਾ;
## ਅਵਰ ਸਿਆਨਪ ਸਗਲ ਅਕਾਥ ॥੨॥੬॥੧੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ! ਤੇਰੀ ਭਗਤੀ ਰੂਪੀ ਸੇਵਾ = ਟਹਿਲ ਵਿਚ ਨੌਂ ਨਿੱਧੀਆਂ ਦਾ ਨਿਧਾਨ = ਖ਼ਜ਼ਾਨਾ ਹੈ, ਤੇਰੀ ਭਗਤੀ ਤੋਂ ਬਿਨਾਂ ਅਵਰ = ਹੋਰ ਸਗਲ = ਸਾਰੀਆਂ ਸਿਆਨਪ = ਚਤੁਰਾਈਆਂ ਅਕਾਥ = ਵਿਅਰਥ ਹੀ ਹਨ ॥੨॥੬॥੧੨੨॥

[ਅੰਗ ੮੨੯]

## ਬਿਲਾਵਲੁ ਮਹਲਾ ੫ ॥

## ਅਪਨੇ ਸੇਵਕ ਕਉ; ਕਬਹੁ ਨ ਬਿਸਾਰਹੁ ॥

ਹੇ ਹਰੀ! ਅਪਨੇ = ਆਪ ਦੇ ਸੇਵਕ = ਦਾਸਾਂ ਕਉ = ਨੂੰ ਕਬਹੁ = ਕਦੇ ਭੀ ਬਿਸਾਰਹੁ = ਭੁਲਾਉਣਾ ਨਾ ਕਰੋ।

## ਉਰਿ ਲਾਗਹੁ ਸੁਆਮੀ ਪ੍ਰਭ ਮੇਰੇ; ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ਰਹਾਉ॥

ਹੇ ਮੇਰੇ ਸੁਆਮੀ = ਮਾਲਕ ਪ੍ਰਭ = ਪ੍ਰਭੂ! ਤੁਸੀਂ ਪ੍ਰਤੱਖ ਹੀ ਮੇਰੇ ਉਰਿ = ਛਾਤੀ, ਗਲ ਦੇ ਨਾਲ ਲੱਗਣਾ ਕਰੋ **ਵਾ:** ਉਰਿ = ਹਿਰਦੇ ਵਿਚ ਲੱਗੋ ਭਾਵ ਸਾਖਸ਼ਾਤ ਹੋਵੋ। ਹੇ ਗੋਬਿੰਦ = ਪ੍ਰਭੂ ਜੀ! ਤੁਸੀਂ ਆਪਣੀ ਪੂਰਬ = ਪੂਰਬਲੀ (ਮਾਤਾ ਦੇ ਗਰਭ ਵਿਚਲੀ) ਪ੍ਰੀਤਿ = ਪ੍ਰੀਤੀ ਬੀਚਾਰਹੁ = ਵਿਚਾਰਨਾ ਕਰੋ **ਵਾ:** ਪੂਰਬ ਭਾਵ ਪਹਿਲੇ ਜਨਮਾਂ ਜਾਂ ਬਚਪਨ ਵਾਲੀ ਪ੍ਰੀਤੀ ਨੂੰ ਵਿਚਾਰਨਾ ਕਰੋ ॥੧॥ਰਹਾਉ॥

## ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ; ਹਮਰੇ ਦੋਖ ਰਿਦੈ ਮਤ ਧਾਰਹੁ ॥

ਹੇ ਪ੍ਰਭ = ਪ੍ਰਭੂ ਜੀ! ਤੁਮ੍ਾਰੋ = ਤੁਹਾਡਾ ਬਿਰਦੁ = ਧਰਮ ਪਤਿਤ = ਪਾਪੀਆਂ ਨੂੰ ਵੀ ਪਾਵਨ = ਪਵਿੱਤਰ ਕਰਨ ਵਾਲਾ ਹੈ, ਤੁਸੀਂ ਹਮਰੇ = ਸਾਡੇ ਦੋਖ = ਦੋਸ਼ਾਂ ਨੂੰ ਆਪਣੇ ਰਿਦੈ = ਹਿਰਦੇ ਵਿਚ ਮਤ = ਮਤਾਂ ਧਾਰਹੁ = ਧਾਰਨਾ ਕਰੋ ਭਾਵ ਸਾਡੇ ਔਗੁਣਾਂ ਨੂੰ ਚੇਤੇ ਨਾ ਕਰਿਓ।

## ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ; ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥

ਹੇ ਹਰਿ = ਪ੍ਰਭੂ! ਸਾਡੀ ਜੀਵਨ = ਜ਼ਿੰਦਗੀ, ਪ੍ਰਾਨ = ਸੁਆਸ, ਧਨੁ = ਦੌਲਤ ਅਤੇ ਸੁਖ ਆਦਿ ਸਭ ਤੁਮ = ਤੁਸੀਂ ਹੀ ਹੋ, ਤੁਸੀਂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਡੇ ਅੰਦਰ ਹਉਮੈ = ਹੰਗਤਾ ਮਮਤਾ ਦੇ ਪਟਲੁ = ਪੜਦੇ ਨੂੰ ਜਾਰਹੁ = ਸਾੜ ਦੇਵੋ ॥੧॥

## ਜਲ ਬਿਹੂਨ ਮੀਨ ਕਤ ਜੀਵਨ; ਦੂਧ ਬਿਨਾ ਰਹਨੁ ਕਤ ਬਾਰੋ ॥

ਹੇ ਪ੍ਰਭੂ! ਜਿਵੇਂ ਜਲ = ਪਾਣੀ ਤੋਂ ਬਿਹੂਨ = ਬਿਨਾਂ ਮੀਨ = ਮੱਛੀ ਦਾ ਕਤ = ਕਿਥੇ ਜੀਵਨ = ਜਿਉਣਾ ਹੋ ਸਕਦਾ ਹੈ, ਤਿਵੇਂ ਹੀ ਤੇਰੇ ਨਾਮ ਰੂਪੀ ਅੰਮ੍ਰਿਤ ਜਲ ਤੋਂ ਬਿਨਾਂ ਸਾਡਾ ਜੀਵਨ ਕਿਸੇ ਪ੍ਰਕਾਰ ਨਹੀਂ ਹੈ।

ਜਿਵੇਂ ਦੂਧ = ਦੁੱਧ ਤੋਂ ਬਿਨਾ = ਬਗ਼ੈਰ ਛੋਟਾ ਜਿਹਾ ਬਾਰੋ = ਬੱਚਾ ਕਤ = ਕਿਸ ਪ੍ਰਕਾਰ ਰਹਨੁ = ਰਹਿ ਸਕਦਾ ਹੈ ਭਾਵ ਨਹੀਂ ਰਹਿ ਸਕਦਾ, ਤਿਵੇਂ ਹੀ ਤੇਰੇ ਨਾਮ, ਪ੍ਰੇਮ ਰੂਪੀ ਦੁੱਧ ਤੋਂ ਬਿਨਾਂ ਸਾਡਾ ਜਿਉਣਾ ਕਿਵੇਂ ਹੋ ਸਕਦਾ ਹੈ, ਭਾਵ ਨਹੀਂ ਜੀਵਿਆ ਜਾ ਸਕਦਾ।

## ਜਨ ਨਾਨਕ ਪਿਆਸ ਚਰਨ ਕਮਲਨ੍ ਕੀ;
## ਪੇਖਿ ਦਰਸੁ ਸੁਆਮੀ ਸੁਖ ਸਾਰੋ ॥੨॥੭॥੧੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਸਾਨੂੰ ਜਨ = ਦਾਸਾਂ ਨੂੰ ਤੇਰੇ ਚਰਣ ਕਮਲਨ੍ = ਕਮਲਾਂ ਦੇ ਧਿਆਨ ਕੀ = ਦੀ ਪਿਆਸ = ਤ੍ਰੇਹ ਹੈ, ਹੇ ਸੁਆਮੀ = ਮਾਲਕ ਪ੍ਰਭੂ! ਤੇਰੇ ਦਰਸੁ = ਦਰਸ਼ਨ ਪੇਖਿ = ਵੇਖ ਕਰਕੇ ਲੋਕ-ਪ੍ਰਲੋਕ ਦੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ **ਵਾ:** ਸਾਰੋ = ਪੂਰਨ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ ॥੨॥੭॥੧੨੩॥

## ਬਿਲਾਵਲੁ ਮਹਲਾ ੫ ॥
## ਆਗੈ ਪਾਛੈ; ਕੁਸਲੁ ਭਇਆ ॥

ਹੇ ਭਾਈ ! ਜਨਾਂ ਨੂੰ ਆਗੈ = ਪ੍ਰਲੋਕ ਅਤੇ ਪਾਛੈ = ਇਸ ਲੋਕ ਵਿਚ ਕੁਸਲੁ = ਸੁੱਖ ਪ੍ਰਾਪਤ ਭਇਆ = ਹੋਇਆ ਹੈ, ਭਾਵ ਸਾਡੇ ਲਈ ਦੋਵੇਂ ਲੋਕ ਸੁਖੀ ਹੋ ਗਏ ਹਨ।

## ਗੁਰਿ ਪੂਰੈ ਪੂਰੀ ਸਭ ਰਾਖੀ; ਪਾਰਬ੍ਰਹਮਿ ਪ੍ਰਭਿ ਕੀਨੀ ਮਇਆ ॥੧॥ਰਹਾਉ॥

ਪੂਰੈ = ਪੂਰਨ ਸਤਿਗੁਰਾਂ ਨੇ ਸਭ ਪ੍ਰਕਾਰ ਕਰਕੇ ਸਾਡੀ ਪੂਰੀ = ਪੂਰਨ ਪੈਜ ਰਾਖੀ = ਰੱਖਣਾ ਕੀਤੀ ਹੈ ਅਤੇ (ਪਾਰ + ਬ੍ਰਹਮਿ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪ੍ਰਭਿ = ਪਰਮਾਤਮਾ ਨੇ ਵੀ ਸਾਡੇ ਉਪਰ ਆਪਣੀ ਮਇਆ = ਮਿਹਰ ਕੀਨੀ = ਕੀਤੀ ਹੈ ॥੧॥ਰਹਾਉ॥

## ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ; ਦੂਖ ਦਰਦ ਸਗਲਾ ਮਿਟਿ ਗਇਆ ॥

ਸਾਡੇ ਮਨਿ = ਹਿਰਦੇ ਅਤੇ ਤਨਿ = ਸਰੀਰ ਵਿਚ ਪ੍ਰੀਤਮੁ = ਪਿਆਰਾ ਹਰਿ = ਪ੍ਰਭੂ ਹੀ ਰਵਿ = ਮਿਲ ਰਹਿਆ = ਰਿਹਾ ਹੈ **ਵਾ:** ਅਸੀਂ ਮਨ ਤਨ ਕਰਕੇ ਪਿਆਰੇ ਹਰੀ ਦੇ ਜੱਸ ਨੂੰ ਰਵਿ = ਉਚਾਰ ਰਹੇ ਹਾਂ, ਜਿਸ ਕਰਕੇ ਸਾਡਾ ਜੰਮਣ ਮਰਣ ਦਾ ਦੁੱਖ ਅਤੇ ਅਵਿੱਦਿਆ ਆਦਿ ਦੀਆਂ ਦਰਦ = ਪੀੜਾਂ **ਵਾ:** ਲੋਕ-ਪ੍ਰਲੋਕ ਦਾ ਦੁਖ ਦਰਦ ਸਗਲਾ = ਸਾਰਾ ਹੀ ਮਿਟਿ = ਨਵਿਰਤ ਹੋ ਗਇਆ = ਗਿਆ ਹੈ।

## ਸਾਂਤਿ ਸਹਜ ਆਨਦ ਗੁਣ ਗਾਏ; ਦੂਤ ਦੁਸਟ ਸਭਿ ਹੋਏ ਖਇਆ ॥੧॥

ਅਸੀਂ ਸਾਂਤਿ = ਸ਼ਾਂਤੀ ਦੇ ਸਹਿਤ ਸਹਜ = ਸੁਭਾਵਿਕ ਹੀ ਆਨਦ = ਅਨੰਦ ਪੂਰਬਕ ਪ੍ਰਭੂ ਦੇ ਗੁਣ ਗਾਏ = ਗਾਉਣਾ ਕੀਤੇ ਹਨ **ਵਾ:** ਜਦੋਂ ਗੁਣ ਗਾਏ ਤਦੋਂ ਅੰਦਰ ਸਾਂਤਿ = ਸ਼ਾਂਤੀ, ਸਹਜ = ਗਿਆਨ ਅਤੇ ਆਨਦ = ਅਨੰਦ ਪ੍ਰਾਪਤ ਹੋਇਆ ਪੁਨਾ ਦੂਤ = ਵੈਰੀ ਕਾਮ ਕ੍ਰੋਧ, ਜਮਦੂਤ ਅਤੇ ਦੁਸਟ = ਮੰਦੀ ਵਾਸ਼ਨਾ ਵਾਲੇ ਇੰਦ੍ਰਿਆਂ ਦੇ ਸੁਭਾਅ ਸਭਿ = ਸਾਰੇ ਹੀ ਖਇਆ = ਨਾਸ਼ ਹੋਏ = ਹੋ ਗਏ ॥੧॥

## ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ;
## ਕਰਿ ਕਿਰਪਾ ਅਪੁਨਾ ਕਰਿ ਲਇਆ ॥

ਪ੍ਰਭਿ = ਪਰਮਾਤਮਾ ਨੇ ਸਾਡਾ ਗੁਣ ਤੇ ਅਵਗੁਨੁ = ਗੁਨਾਹ ਆਦਿ ਕਛੁ = ਕੁਝ ਨਾ ਬੀਚਾਰਿਓ = ਵਿਚਾਰਨਾ ਕੀਤਾ **ਵਾ:** ਗੁਣ ਤਾਂ ਸਾਡੇ ਵਿਚ ਕੋਈ ਨਹੀਂ ਸੀ, ਪਰ ਪ੍ਰਭੂ ਨੇ ਸਾਡਾ ਔਗੁਣ ਵੀ ਕੋਈ ਨਹੀਂ ਵਿਚਾਰਿਆ ਅਤੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਸਾਨੂੰ ਆਪਣਾ ਦਾਸ ਕਰਿ = ਬਣਾ ਲਇਆ = ਲੈਣਾ ਕੀਤਾ।

## ਅਤੁਲ ਬਡਾਈ ਅਚੁਤ ਅਬਿਨਾਸੀ;
## ਨਾਨਕੁ ਉਚਰੈ ਹਰਿ ਕੀ ਜਇਆ ॥੨॥੮॥੧੨੪॥

ਅਚੁਤ = ਅਗਿੜ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੂ ਦੀ ਅਤੁਲ = ਤੋਲਣ ਤੋਂ ਰਹਿਤ ਬੇਅੰਤ ਬਡਾਈ = ਮਹਿਮਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਸ ਹਰਿ = ਪ੍ਰਭੂ ਕੀ = ਦੀ ਜਇਆ = ਜੈ ਜੈ ਕਾਰ ਉਚਰੈ = ਉਚਾਰਣ ਕਰਦੇ ਹਾਂ ॥੨॥੮॥੧੨੪॥

## ਬਿਲਾਵਲੁ ਮਹਲਾ ੫ ॥
## ਬਿਨੁ ਭੈ ਭਗਤੀ; ਤਰਨੁ ਕੈਸੇ ॥

ਹੇ ਪ੍ਰਭੂ ! ਤੇਰੀ ਭਗਤੀ = ਬੰਦਗੀ ਅਤੇ ਭੈ = ਡਰ ਤੋਂ ਬਿਨੁ = ਬਗ਼ੈਰ ਜੀਵਾਂ ਦਾ ਸੰਸਾਰ-ਸਮੁੰਦ੍ਰ ਤੋਂ ਕੈਸੇ = ਕਿਸ ਪ੍ਰਕਾਰ ਤਰਨੁ = ਤਰਨਾ ਹੋ ਸਕਦਾ ਹੈ, ਭਾਵ ਨਹੀਂ ਤਰਿਆ ਜਾ ਸਕਦਾ।

## ਕਰਹੁ ਅਨੁਗ੍ਰਹੁ ਪਤਿਤ ਉਧਾਰਨ;
## ਰਾਖੁ ਸੁਆਮੀ ਆਪ ਭਰੋਸੇ ॥੧॥ਰਹਾਉ॥

ਹੇ ਪਤਿਤ = ਪਾਪੀਆਂ ਨੂੰ ਉਧਾਰਨ = ਤਾਰਨ ਵਾਲੇ ਪ੍ਰਭੂ ! ਸਾਡੇ ਉਪਰ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਹੁ = ਕਰੋ, ਹੇ ਸੁਆਮੀ = ਮਾਲਕ ਪ੍ਰਭੂ ਸਾਨੂੰ ਆਪ = ਆਪਣੇ ਭਰੋਸੇ = ਆਸਰੇ ਵਿਚ ਰਾਖੁ = ਰੱਖਣਾ ਕਰੋ ॥੧॥ਰਹਾਉ॥

## ਸਿਮਰਨੁ ਨਹੀ ਆਵਤ, ਫਿਰਤ ਮਦ ਮਾਵਤ;
## ਬਿਖਿਆ ਰਾਤਾ ਸੁਆਨ ਜੈਸੇ ॥

ਹੇ ਪ੍ਰਭੂ ! ਜੀਵਾਂ ਨੂੰ ਤੇਰਾ ਸਿਮਰਨੁ = ਚਿੰਤਨ ਕਰਨਾ ਨਹੀਂ ਆਵਤ = ਆਉਂਦਾ, ਉਹ ਸਾਰੇ ਮਦ = ਹੰਕਾਰ ਦੇ ਨਸ਼ੇ ਵਿਚ ਮਾਵਤ = ਮਸਤ ਹੋਏ ਫਿਰਤ = ਫਿਰਦੇ ਹਨ, ਜੈਸੇ = ਜਿਸ ਪ੍ਰਕਾਰ ਸੁਆਨ = ਕੁੱਤਾ ਬਿਖਿਆ = ਵਿਸ਼ਿਆਂ ਵਿਚ ਰਾਤਾ = ਰੰਗਿਆ ਹੁੰਦਾ ਹੈ, ਤਿਵੇਂ ਜੀਵ ਵਿਸ਼ਿਆਂ ਵਿਚ ਰੰਗੇ ਹੋਏ ਹਨ।

## ਅਉਧ ਬਿਹਾਵਤ, ਅਧਿਕ ਮੋਹਾਵਤ; ਪਾਪ ਕਮਾਵਤ, ਬੁਡੇ ਐਸੇ ॥੧॥

ਜੀਵਾਂ ਦੀ ਅਉਧ = ਉਮਰ ਬਿਹਾਵਤ = ਬੀਤਦੀ ਜਾਂਦੀ ਹੈ, ਪਰ ਇਹ ਅਧਿਕ = ਬਹੁਤ ਜ਼ਿਆਦਾ ਮੋਹਾਵਤ = ਮੋਹ ਆਦਿਕ ਵਿਸ਼ਿਆਂ ਵਿਚ ਫਸੇ ਹੋਏ ਹਨ **ਵਾ:** ਸ਼ੁੱਭ ਗੁਣ ਮੋਹਾਵਤ = ਲੁਟਾਈ ਜਾ ਰਹੇ ਹਨ ਅਤੇ ਪਾਪ = ਮੰਦ ਕਰਮਾਂ ਨੂੰ ਕਮਾਵਤ = ਕਮਾਉਂਦੇ ਹੋਏ ਐਸੇ = ਐਵੇਂ ਹੀ ਸੰਸਾਰ-ਸਮੁੰਦ੍ਰ ਵਿਚ ਬੁਡੇ = ਡੁੱਬ ਗਏ ਹਨ ॥੧॥

## ਸਰਨਿ ਦੁਖ ਭੰਜਨ, ਪੁਰਖ ਨਿਰੰਜਨ; ਸਾਧੂ ਸੰਗਤਿ ਰਵਣੁ ਜੈਸੇ ॥

ਹੇ ਸਰਨਿ = ਓਟ ਵਿਚ ਆਏ ਹੋਇਆਂ ਦੇ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਪੁਰਖ = ਪੂਰਨ ਨਿਰੰਜਨ = ਸ਼ੁੱਧ ਸਰੂਪ ਪ੍ਰਭੂ ! ਸਾਡੇ ਉਪਰ ਮਿਹਰ ਕਰੋ ਜੈਸੇ = ਜਿਸ ਤਰੀਕੇ ਨਾਲ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਤੇਰਾ ਜੱਸ ਰਵਣੁ = ਉਚਾਰਣ ਕਰਦੀ ਹੈ, ਏਸੇ ਤਰ੍ਹਾਂ ਅਸੀਂ ਵੀ ਤੇਰਾ ਜੱਸ ਉਚਾਰਣ ਕਰੀਏ।

## ਕੇਸਵ, ਕਲੇਸ ਨਾਸ, ਅਘ ਖੰਡਨ;
## ਨਾਨਕ, ਜੀਵਤ ਦਰਸ ਦਿਸੇ ॥੨॥੯॥੧੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਕੇਸਵ = ਕੇਸਾਂ ਵਾਲੇ **ਵਾ:** ਪਾਣੀ ਆਦਿ ਉਪਰ ਸੌਣ, ਬਿਰਾਜਨ ਵਾਲੇ **ਵਾ:** ਪ੍ਰੇਮ ਰੂਪੀ (ਕੇ + ਸਵ) ਕੇ = ਪਾਣੀ ਨੂੰ ਸਵ = ਅੰਗੀਕਾਰ ਕਰਨ ਵਾਲੇ, ਕਲੇਸ = ਦੁੱਖਾਂ, ਝਗੜਿਆਂ ਦਾ ਨਾਸ਼ ਕਰਨ ਵਾਲੇ ਅਤੇ ਅਘ = ਪਾਪਾਂ ਨੂੰ ਖੰਡਨ = ਨਾਸ਼ ਕਰਨ ਵਾਲੇ ਪ੍ਰਭੂ ! ਸਾਨੂੰ ਤੇਰੇ ਦਰਸ = ਦੀਦਾਰ ਦਿਸੇ = ਦਿਖਣ ਤਾਂ ਹੀ ਸਾਡਾ ਜੀਵਤ = ਜਿਉਣਾ ਹੁੰਦਾ ਹੈ ॥੨॥੯॥੧੨੫॥

## ਰਾਗੁ ਬਿਲਾਵਲੁ, ਮਹਲਾ ੫, ਦੁਪਦੇ ਘਰੁ ੯ ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੯ = ਨਾਵੇਂ ਸੁਰਤਾਲ ਵਿਚ ਇਹ ਸ਼ਬਦ ਉਚਾਰਣ ਕਰਦੇ ਹਨ :

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਆਪਹਿ; ਮੇਲਿ ਲਏ ॥

ਹੇ ਪ੍ਰਭੂ ! ਤੁਸੀਂ ਆਪਣੇ ਸੇਵਕ ਆਪਹਿ = ਆਪ ਹੀ ਆਪਣੇ ਸਰੂਪ ਨਾਲ ਮੇਲ ਲਏ ਹਨ।

## ਜਬ ਤੇ ਸਰਨਿ ਤੁਮਾਰੀ ਆਏ; ਤਬ ਤੇ ਦੋਖ ਗਏ ॥੧॥ਰਹਾਉ॥

ਹੇ ਪ੍ਰਭੂ ! ਜਬ = ਜਦੋਂ ਤੇ = ਤੋਂ ਅਸੀਂ ਤੁਮਾਰੀ = ਤੁਹਾਡੀ ਸਰਨਿ = ਓਟ ਵਿਚ ਆਏ ਹਾਂ, ਤਬ = ਤਦੋਂ ਤੇ = ਤੋਂ ਸਾਡੇ ਸ਼ਬਦ ਸਪਰਸ਼ ਆਦਿ ਸਾਰੇ ਦੋਖ = ਦੋਸ਼ ਚਲੇ ਗਏ ਹਨ ॥੧॥ਰਹਾਉ॥

## ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ; ਸਾਧਹ ਸਰਨ ਪਏ ॥

ਹੇ ਪ੍ਰਭੂ ! ਅਸੀਂ ਆਪਣੇ ਤਨ ਦਾ ਅਭਿਮਾਨੁ = ਹੰਕਾਰ ਅਰੁ = ਅਤੇ ਬਿਰਾਨੀ = ਬਿਗਾਨੀ (ਸੰਬੰਧੀਆਂ, ਪਰਿਵਾਰ ਆਦਿ ਦੇ ਪਾਲਣ ਪੋਸ਼ਣ ਦੀ) ਚਿੰਤ = ਸੋਚ, ਫ਼ਿਕਰ ਤਜਿ = ਛੱਡ ਕਰਕੇ ਸਾਧਹ = ਸ੍ਰੇਸ਼ਟ ਸੰਤ ਜਨਾਂ, ਗੁਰੂ ਜੀ ਦੀ ਸਰਨ = ਓਟ ਵਿਚ ਪਏ ਹਾਂ।

## ਜਪਿ ਜਪਿ ਨਾਮੁ ਤੁਮ੍ਾਰੋ ਪ੍ਰੀਤਮ; ਤਨ ਤੇ ਰੋਗ ਖਏ ॥੧॥

ਹੇ ਪ੍ਰੀਤਮ = ਪਿਆਰੇ ਪ੍ਰਭੂ ! ਗੁਰਾਂ ਦੁਆਰਾ ਤੇਰਾ ਨਾਮ ਜਪਿ ਜਪਿ = ਸਿਮਰ ਸਿਮਰ ਕੇ ਸਾਡੇ ਤਨ = ਸਰੀਰ ਦੇ ਆਧੀ, ਬਿਆਧੀ, ਉਪਾਧੀ ਆਦਿ ਰੋਗ ਖਏ = ਨਾਸ਼ ਹੋ ਗਏ ਹਨ ॥੧॥

## ਮਹਾ ਮੁਗਧ ਅਜਾਨ ਅਗਿਆਨੀ; ਰਾਖੇ ਧਾਰਿ ਦਏ ॥

ਹੇ ਪ੍ਰਭੂ ! ਅਸੀਂ ਵਿਵਹਾਰਾਂ ਵੱਲੋਂ ਮਹਾ = ਬਹੁਤ ਮੁਗਧ = ਬੇ-ਸਮਝ, ਸ਼ਾਸਤ੍ਰ ਗਿਆਤ ਵੱਲੋਂ ਅਜਾਨ = ਅਨਜਾਣ ਅਤੇ ਪਰਮਾਰਥ ਦੇ ਅਗਿਆਨੀ = ਗਿਆਨ ਤੋਂ ਹੀਣ ਸਾਂ, ਪਰ ਤੁਸੀਂ ਆਪਣੀ ਦਏ = ਦਇਆ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਸਾਨੂੰ ਰਾਖੇ = ਰੱਖ ਲਿਆ ਹੈ।

## ਕਹੁ ਨਾਨਕ, ਗੁਰੁ ਪੂਰਾ ਭੇਟਿਓ; ਆਵਨ ਜਾਨ ਰਹੇ ॥੨॥੧॥੧੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਪੂਰਾ = ਪੂਰਨ ਗੁਰੂ ਭੇਟਿਓ = ਮਿਲਿਆ ਹੈ, ਜਿਸ ਗੁਰੂ ਦੀ ਮਿਹਰ ਸਦਕਾ ਸਾਡਾ ਜਨਮ ਧਾਰ ਕੇ ਆਵਨ = ਆਉਣਾ ਅਤੇ ਮਰ ਕੇ ਜਾਣਾ ਰਹੇ = ਰਹਿ ਗਿਆ ਹੈ ॥੨॥੧॥੧੨੬॥

## ਬਿਲਾਵਲੁ ਮਹਲਾ ੫ ॥ ਜੀਵਉ; ਨਾਮੁ ਸੁਨੀ ॥

ਹੇ ਭਾਈ ! ਅਸੀਂ ਪਰਮਾਤਮਾ ਦਾ ਨਾਮ ਪ੍ਰਤੱਖ **ਵਾ:** ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਸੁਨੀ = ਸੁਣ ਕੇ ਹੀ ਜੀਵਉ = ਜਿਉਂਦੇ ਹਾਂ।

## ਜਉ ਸੁਪ੍ਰਸੰਨ ਭਏ ਗੁਰ ਪੂਰੇ; ਤਬ ਮੇਰੀ ਆਸ ਪੁਨੀ ॥੧॥ਰਹਾਉ॥

ਜਉ = ਜਦੋਂ ਪੂਰੇ = ਪੂਰਨ ਗੁਰੂ ਸਾਹਿਬ ਜੀ ਸਾਡੇ ਉਪਰ ਸੁਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਭਏ = ਹੋਏ, ਤਬ = ਤਦੋਂ ਮੇਰੀ = ਸਾਡੀ ਵਾਹਿਗੁਰੂ ਦੀ ਪ੍ਰਾਪਤੀ ਰੂਪੀ ਆਸ = ਉਮੀਦ ਪੁਨੀ = ਪੂਰੀ ਹੋ ਗਈ ॥੧॥ਰਹਾਉ॥

## ਪੀਰ ਗਈ, ਬਾਧੀ ਮਨਿ ਧੀਰਾ; ਮੋਹਿਓ ਅਨਦ ਧੁਨੀ ॥

ਜੰਮਣ ਮਰਣ **ਵਾ:** ਹਉਮੈ ਦੀ ਪੀਰ = ਪੀੜਾ ਚਲੀ ਗਈ ਹੈ ਅਤੇ ਮਨਿ = ਹਿਰਦੇ ਵਿਚ ਧੀਰਾ = ਧੀਰਜਤਾ ਬਾਧੀ = ਬੰਨ੍ਹਣਾ ਕੀਤੀ ਹੈ ਪੁਨਾ ਸਾਡਾ ਮਨ ਅਨਦ = ਅਨੰਦ ਦਾਇਕ ਧੁਨੀ ਵਿਚ ਮੋਹਿਓ = ਮੋਹਿਤ ਹੋ ਗਿਆ ਹੈ।

## ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ; ਰਹਨੁ ਨ ਜਾਇ ਖਿਨੀ ॥੧॥

ਹੇ ਭਾਈ! ਸਾਡੇ ਮਨ ਵਿਚ ਪ੍ਰੀਤਮ = ਪਿਆਰੇ ਪ੍ਰਭ = ਪ੍ਰਭੂ ਨਾਲ ਮਿਲਣ ਲਈ ਚਾਉ = ਉਤਸ਼ਾਹ ਉਪਜਿਓ = ਪੈਦਾ ਹੋਇਆ ਹੈ, ਹੁਣ ਸਾਡੇ ਕੋਲੋਂ ਉਸਦੇ ਦਰਸ਼ਨਾਂ ਤੋਂ ਬਿਨਾਂ ਇਕ ਖਿਨੀ = ਛਿਨ ਮਾਤ੍ਰ ਦੀ ਰਹਨੁ = ਰਿਹਾ ਨਹੀਂ ਜਾਇ = ਜਾ ਸਕਦਾ ॥੧॥

[ਅੰਗ ੮੩੦]

## ਅਨਿਕ ਭਗਤ ਅਨਿਕ ਜਨ ਤਾਰੇ; ਸਿਮਰਹਿ ਅਨਿਕ ਮੁਨੀ ॥

ਜਿਸ ਪਰਮਾਤਮਾ ਨੇ ਅਨਿਕ = ਅਨੇਕਾਂ ਭਗਤ = ਭਗਤੀ ਕਰਨ ਵਾਲੇ, ਅਨਿਕ = ਅਨੇਕਾਂ ਜਨ = ਸੇਵਾ ਕਰਨ ਵਾਲੇ ਸੇਵਕ ਸੰਸਾਰ-ਸਮੁੰਦ੍ਰ ਤੋਂ ਤਾਰੇ = ਪਾਰ ਕੀਤੇ ਹਨ ਅਤੇ ਅਨਿਕ = ਅਨੇਕਾਂ ਮੁਨੀ = ਮੰਨਣਸ਼ੀਲ ਮਹਾਤਮਾ ਜਿਸ ਪ੍ਰਭੂ ਨੂੰ ਹਮੇਸ਼ਾਂ ਸਿਮਰਹਿ = ਯਾਦ ਕਰਦੇ ਹਨ।

## ਅੰਧੁਲੇ ਟਿਕ, ਨਿਰਧਨ ਧਨੁ ਪਾਇਓ;
## ਪ੍ਰਭ ਨਾਨਕ ਅਨਿਕ ਗੁਨੀ ॥੨॥੨॥੧੨੭॥

ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਤੋਂ ਹੀਣੇ ਅੰਧੁਲੇ = ਅੰਨ੍ਹੇ ਮਨੁੱਖਾਂ ਨੂੰ ਉਸ ਪ੍ਰਭੂ ਦੇ ਨਾਮ ਦੀ ਹੀ ਟਿਕ = ਓਟ ਪ੍ਰਾਪਤ ਹੋਈ ਹੈ ਅਤੇ ਨਿਰਧਨ = ਨਾਮ ਰੂਪੀ ਧਨ ਤੋਂ ਹੀਣਿਆਂ ਨੇ ਉਸ ਪ੍ਰਭੂ ਦੇ ਨਾਮ ਰੂਪੀ ਧਨ ਨੂੰ ਪਾਇਓ = ਪ੍ਰਾਪਤ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪ੍ਰਭੂ ਦੇ ਅਨਿਕ = ਅਨੇਕਾਂ ਹੀ ਗੁਨੀ = ਗੁਣ, ਉਪਕਾਰ ਹਨ ॥੨॥੨॥੧੨੭॥

## ਰਾਗੁ ਬਿਲਾਵਲੁ ਮਹਲਾ ੫, ਘਰੁ ੧੩ ਪੜਤਾਲ ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਲਾਵਲੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੧੩ = ਤੇਰ੍ਹਵੇਂ ਸੁਰਤਾਲ ਦੇ ਅੰਦਰ ਪੜਤਾਲ[੧] ਛੰਦ ਦੁਆਰਾ ਜਗਿਆਸੂ ਰੂਪੀ ਇਸਤ੍ਰੀ ਦੀ ਅਵਸਥਾ ਨੂੰ ਬ੍ਰਿਹਨੀ ਇਸਤ੍ਰੀ ਦੇ ਅਲੰਕਾਰ ਦੁਆਰਾ ਉੱਤਮ ਮੱਧਮ ਸਖੀ ਦੇ ਸੰਬਾਦ ਕਰਕੇ ਉਪਦੇਸ਼ ਉਚਾਰਣ ਕਰਦੇ ਹਨ :

---

੧. **ਪੜਤਾਲ :** ਜਿਸਦੇ ਵਿਚ ਪਾਟਵੇਂ ਤਾਲ ਹੋਣ ਜਾਂ ਤਾਲ ਹੀ ਤਾਲ ਪਵੇ, ਉਸਨੂੰ ਪੜਤਾਲ ਕਹਿੰਦੇ ਹਨ ਜਾਂ ਜਿਸ ਵਿਚ ਪਰਮੇਸ਼ਰ ਦੀ ਪੜਤਾਲ = ਖੋਜ ਹੋਵੇ।

ਪੜਤਾਲ ਦੇ ਪਦ ਰਚਨਾ ਹੋਣ ਕਰਕੇ ਧਰੁਪਦ ਸ਼ੈਲੀ ਦੇ ਅੰਗ ਤੋਂ ਆਏ ਜਾਣ ਦੀ ਰੀਤ ਹੈ, ਪੜਤਾਲਾਂ ਤੋਂ ਇਹ ☛

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੋਹਨ ਨੀਦ ਨ ਆਵੈ ਹਾਵੈ; ਹਾਰ ਕਜਰ ਬਸਤ੍ਰ ਅਭਰਨ ਕੀਨੇ ॥

ਜਗਿਆਸੂ ਰੂਪੀ ਸਖੀ ਦੇ ਮੁਖ ਦੁਆਰਾ ਕਥਨ ਕਰਦੇ ਹਨ ਕਿ ਹੇ ਉੱਤਮ ਮਹਾਤਮਾ ਰੂਪੀ ਸਖੀ! ਮੋਹਨ = ਮਨਾਂ ਨੂੰ ਮੋਹਿਤ ਕਰਨ ਵਾਲੇ ਪ੍ਰਭੂ ਦੇ ਵਿਛੋੜੇ ਕਰਕੇ ਮੈਨੂੰ ਸ਼ਾਂਤੀ, ਇਕਾਗਰਤਾ ਰੂਪੀ ਨੀਂਦ ਨਹੀਂ ਆਵੈ = ਆਉਂਦੀ ਅਤੇ ਰਾਤ ਦਿਨ ਹਾਵੈ = ਝੋਰਿਆਂ ਵਿਚ ਬਤੀਤ ਹੁੰਦਾ ਹੈ।

ਅੱਗੋਂ ਮਹਾਤਮਾ ਰੂਪੀ ਸਖੀ ਨੇ ਕਿਹਾ ਕਿ ਹੇ ਸਖੀ! ਤੂੰ ਉਸ ਦੀ ਪ੍ਰਾਪਤੀ ਲਈ ਕੋਈ ਸਾਧਨਾ ਰੂਪੀ ਸ਼ਿੰਗਾਰ ਨਹੀਂ ਕੀਤਾ ਹੋਣਾ। ਤਾਂ ਅੱਗੋਂ ਜਗਿਆਸੂ ਰੂਪੀ ਸਖੀ ਆਖਦੀ ਹੈ ਕਿ :

ਮੈਂ ਹਰਿ ਹਰਿ ਦਾ ਉਚਾਰਣ ਰੂਪ ਹਾਰ ਆਪਣੇ ਗਲੇ ਵਿਚ ਪਹਿਨਿਆ ਹੈ, ਸਮਾਧੀ ਲਾਉਣ ਰੂਪ ਜਾਂ ਸ਼ਾਸਤ੍ਰਾਂ ਦਾ ਗਿਆਨ ਰੂਪੀ ਕਜਰ = ਸੁਰਮਾ ਵੀ ਆਪਣੇ ਨੇਤ੍ਰਾਂ ਵਿਚ ਪਾਉਣਾ ਕੀਤਾ ਹੈ, ਇੰਦ੍ਰੀਆਂ ਦਾ ਦਮਨ ਰੂਪੀ ਜਾਂ ਵਿਵੇਕ, ਵੈਰਾਗ, ਖਟਸੰਪਤੀ ਤੇ ਮੋਖ ਇੱਛਾ ਰੂਪੀ ਤਨ ਉਪਰ ਸੁੰਦਰ ਬਸਤ੍ਰ = ਕੱਪੜੇ ਅਤੇ ਸ੍ਰਵਣ, ਮੰਨਣ ਗਿਆਨ ਰੂਪੀ ਅਭਰਨ = ਗਹਿਣੇ ਵੀ ਪਾਉਣਾ ਕੀਨੇ = ਕੀਤੇ ਹਨ।

## ਉਡੀਨੀ ਉਡੀਨੀ; ਉਡੀਨੀ ॥ ਕਬ; ਘਰਿ ਆਵੈ ਰੀ ॥੧॥ਰਹਾਉ॥

ਹੇ ਮਹਾਤਮਾ ਰੂਪੀ ਸਖੀ! ਮੈਂ ਮਨ ਕਰਕੇ ਉਸ ਆਪਣੇ ਪਿਰੀ ਨੂੰ ਉਡੀਨੀ = ਉਡੀਕਦੀ ਹਾਂ, ਬਾਣੀ ਕਰਕੇ ਵੀ ਉਡੀਨੀ = ਉਡੀਕਦੀ ਹਾਂ ਅਤੇ ਸਰੀਰ ਕਰਕੇ ਵੀ ਉਡੀਨੀ = ਉਡੀਕ ਰਹੀ ਹਾਂ **ਅਥਵਾ** ਮੈਂ ਉਡੀਨੀ = ਦੁਖੀ ਤੇ ਉਡੀਨੀ = ਉਦਾਸ, ਨਿੰਮੋਝੂਣੀ ਹੋ ਕੇ ਉਸ ਪਿਰੀ ਨੂੰ ਉਡੀਨੀ = ਉਡੀਕ ਰਹੀ ਹਾਂ।

ਰੀ = ਹੇ ਸਖੀ! ਉਹ ਪਿਰੀ ਕਬ = ਕਦੋਂ ਮੇਰੇ ਹਿਰਦੇ ਰੂਪੀ ਘਰ ਵਿਚ ਆਵੈ = ਆਵੇਗਾ ? ਭਾਵ ਆ ਕੇ ਸਾਖਸ਼ਾਤ ਹੋਵੇਗਾ ॥੧॥ਰਹਾਉ॥

## ਸਰਨਿ ਸੁਹਾਗਨਿ; ਚਰਨ ਸੀਸੁ ਧਰਿ ॥ ਲਾਲਨੁ; ਮੋਹਿ ਮਿਲਾਵਹੁ ॥

ਹੇ ਮਹਾਤਮਾ ਰੂਪੀ ਸੁਹਾਗਨਿ = ਸੁਹਾਗਵੰਤੀ **ਵਾ:** ਪਤੀ ਪਰਮੇਸ਼ਰ ਦੇ ਅਨੰਦ ਨੂੰ ਮਾਨਣ ਵਾਲੀ ਮਹਾਤਮਾ ਰੂਪੀ ਸਖੀ! ਮੈਂ ਤੁਹਾਡੀ ਸਰਨਿ = ਓਟ ਵਿਚ ਪੈ ਕੇ ਤੁਹਾਡੇ ਚਰਨਾਂ ਉਪਰ ਆਪਣਾ ਸੀਸੁ = ਸਿਰ ਧਰਿ = ਰੱਖਦੀ ਹਾਂ ਭਾਵ ਹੰਕਾਰ ਤਿਆਗ ਕੇ ਨਿਮਰਤਾ ਵਿਚ ਬੇਨਤੀ ਕਰਦੀ ਹਾਂ ਕਿ ਤੁਸੀਂ ਮੋਹਿ = ਮੈਨੂੰ ਮੇਰਾ ਲਾਲਨੁ = ਪਿਆਰਾ ਪ੍ਰਭੂ ਪਤੀ ਮਿਲਾਵਹੁ = ਮਿਲਾਉਣਾ ਕਰੋ।

---

☛ ਸ਼ੈਲੀ ਸਪੱਸ਼ਟ ਵੀ ਹੋ ਜਾਂਦੀ ਹੈ, ਪੜਤਾਲ ਨੂੰ ਭਿੰਨ ਭਿੰਨ ਤਾਲਾਂ ਵਿਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਪੁਰਾਤਨ ਕੀਰਤਨੀਆਂ ਦੇ ਵਿਚਾਰ ਅਨੁਸਾਰ ਇਸ ਨੂੰ ਵੱਖ-ਵੱਖ ਗਾਇਆ ਜਾਂਦਾ ਹੈ।

ਪੰਜਾ ਤਾਲਾਂ ਵਿਚ ਨਿਬੱਧ ਕੀਤਾ ਜਾਣਾ ਚਾਹੀਦਾ ਹੈ, ਕਈ ਕੀਰਤਨੀਆਂ ਵਿਚ ਪ੍ਰਚੱਲਤ ਇਕ ਸਰੋਤ ਅਨੁਸਾਰ ਇਸਦਾ ਅਰੰਭ ਪੰਜ ਤਾਲ ਦੀ ਸਵਾਰੀ ਤੋਂ ਵੀ ਮੰਨਿਆ ਜਾਂਦਾ ਹੈ, ਇਸ ਵਿਚਾਰ ਨਾਲ ਲਗਪਗ ਸਾਰੇ ਹੀ ਸਹਿਮਤ ਹਨ ਕਿ ਇਸਨੂੰ ਗਾਇਨ ਰੂਪ ਦੇ ਅੰਤਰਗਤਿ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ ਰਹਾਉ ਵਾਲੀ ਤੁਕ ਨੂੰ 'ਸਥਾਈ' ਦੇ ਰੂਪ ਵਿਚ ਕਿਸੇ ਇਕ 'ਤਾਲ' ਵਿਚ ਨਿਬੱਧ ਕਰ ਲਿਆ ਜਾਂਦਾ ਹੈ, ਸਥਾਈ ਦੇ ਗਾਇਨ ਸਮੇਂ ਇਹ ਤਾਲ ਵੀ ਸਥਾਈ ਹੁੰਦਾ ਹੈ, ਭਾਵ ਸਥਾਈ ਸਮੇਂ ਮੂਲ ਆਰੰਭਕ ਤਾਲ ਵਿਚ ਹੀ ਗਾਇਨ ਕੀਤਾ ਜਾਂਦਾ ਹੈ, ਅੰਤਰੇ ਦੀਆਂ ਤੁਕਾਂ ਨੂੰ ਵਿਭਿੰਨ ਤਾਲਾਂ ਨੂੰ ਗਾਉਣ ਉਪਰੰਤ ਮੁੜ ਸਥਾਈ ਵਾਲੇ ਤਾਲ ਵੱਲ ਪਰਤਿਆ ਜਾਂਦਾ ਹੈ, ਇਹ ਸਾਰੀ ਪ੍ਰਕ੍ਰਿਆ ਦੌਰਾਨ ਪੜਤਾਲ ਦਾ ਰਾਗ ਇੱਕੋ ਹੀ ਰਹਿੰਦਾ ਹੈ, ਜੋ ਗੁਰਬਾਣੀ ਵਿਚ ਗੁਰੂ ਸਾਹਿਬ ਦੁਆਰਾ ਨਿਰਧਾਰਤ ਕੀਤਾ ਹੋਇਆ ਹੈ **ਅਥਵਾ** ਪੱਟਤਾਲ, ਚਾਰ ਤਾਲ ਦਾ ਭੇਦ, ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਿਆ ਹੈ।

## ਕਬ; ਘਰਿ ਆਵੈ ਰੀ ॥੧॥

ਰੀ = ਹੇ ਮਹਾਤਮਾ ਰੂਪੀ ਉੱਤਮ ਸਖੀ! ਮੇਰਾ ਪਿਰੀ ਕਬ = ਕਦੋਂ ਮੇਰੇ ਹਿਰਦੇ ਰੂਪੀ ਘਰ ਵਿਚ ਆਵੈ = ਆ ਕੇ ਸਾਖਸ਼ਾਤ ਹੋਵੇਗਾ ॥੧॥

## ਸੁਨਹੁ ਸਹੇਰੀ, ਮਿਲਨ ਬਾਤ ਕਹਉ;
## ਸਗਰੋ ਅਹੰ ਮਿਟਾਵਹੁ; ਤਉ ਘਰ ਹੀ ਲਾਲਨੁ ਪਾਵਹੁ ॥

ਅੱਗੋਂ ਮਹਾਤਮਾ ਰੂਪੀ ਸਖੀ ਆਖਦੀ ਹੈ ਕਿ ਹੇ ਜਗਿਆਸੂ ਰੂਪੀ ਸਹੇਰੀ = ਸਹੇਲੀ! ਸੁਨਹੁ = ਸੁਣਨਾ ਕਰ ਮੈਂ ਤੈਨੂੰ ਪ੍ਰਭੂ-ਪਤੀ ਨਾਲ ਮਿਲਣ ਵਾਲੀ ਬਾਤ = ਗੱਲ ਕਹਉ = ਆਖਦੀ ਹਾਂ ਕਿ :

ਜਦੋਂ ਤੂੰ ਆਪਣੇ ਹਿਰਦੇ ਅੰਦਰੋਂ ਗੁਣਾਂ, ਧਨ, ਸਰੀਰ ਆਦਿ ਦਾ ਅਹੰ = ਹੰਕਾਰ ਮਿਟਾਵਹੁ = ਮੇਟ ਲਵੇਂਗੀ, ਤਉ = ਤਦੋਂ ਤੂੰ ਹਿਰਦੇ ਰੂਪੀ ਘਰ ਦੇ ਵਿੱਚੋਂ ਹੀ ਲਾਲਨੁ = ਪਿਆਰੇ ਪ੍ਰਭੂ-ਪਤੀ ਨੂੰ ਪਾਵਹੁ = ਪਾ ਲਵੇਂਗੀ।

## ਤਬ; ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ; ਧਿਆਵਹੁ ॥

ਤਬ = ਤਦੋਂ ਤੂੰ ਰਸ = ਪ੍ਰੇਮ ਤੇ ਮੰਗਲ = ਖ਼ੁਸ਼ੀ ਨਾਲ ਉਸ ਪਿਰੀ ਦੇ ਗੁਣ ਗਾਵਹੁ = ਗਾਉਣਾ ਕਰੇਂਗੀ। ਅਤੇ ਉਸ ਆਨਦ = ਅਨੰਦ ਸਰੂਪ ਨੂੰ ਧਿਆਵਹੁ = ਸਿਮਰੇਂਗੀ।

## ਨਾਨਕੁ; ਦੁਆਰੈ ਆਇਓ ॥ ਤਉ; ਮੈ ਲਾਲਨੁ ਪਾਇਓ ਰੀ ॥੨॥

ਸਤਿਗੁਰੂ ਸਾਹਿਬ ਜੀ ਉੱਤਮ ਸਖੀ ਦੇ ਰੂਪ ਵਿਚ ਕਥਨ ਕਰਦੇ ਹਨ ਕਿ ਜਦੋਂ ਮੈਂ ਸਤਿਸੰਗਤ ਰੂਪੀ ਦੁਆਰੈ = ਦਰ ਉਪਰ ਆਇਓ = ਆਉਣਾ ਕੀਤਾ।

ਰੀ = ਹੇ ਜਗਿਆਸੂ ਰੂਪ ਸਖੀ! ਤਉ = ਤਦੋਂ ਹੀ ਮੈਂ ਲਾਲਨੁ = ਪਿਆਰੇ ਪ੍ਰਭੂ-ਪਤੀ ਨੂੰ ਪਾਇਓ = ਪਾਉਣਾ ਕੀਤਾ ॥੨॥

## ਮੋਹਨ; ਰੂਪੁ ਦਿਖਾਵੈ ॥ ਅਬ; ਮੋਹਿ ਨੀਦ ਸੁਹਾਵੈ ॥

ਜਦੋਂ ਮੋਹਨ = ਮੋਹ ਲੈਣ ਵਾਲੇ ਪ੍ਰਭੂ ਨੇ ਆਪਣਾ ਸਰੂਪ ਸਾਖਸ਼ਾਤ ਕਰਕੇ ਦਿਖਾਵੈ = ਵਿਖਾਉਣਾ ਕੀਤਾ। ਅਬ = ਹੁਣ ਮੋਹਿ = ਮੈਨੂੰ ਸ਼ਾਂਤੀ, ਇਕਾਗਰਤਾ ਰੂਪੀ ਨੀਂਦ ਸੁਹਾਵੈ = ਸੁਹਾਉਂਦੀ ਹੈ।

## ਸਭ ਮੇਰੀ ਤਿਖਾ; ਬੁਝਾਨੀ ॥ ਅਬ; ਮੈ ਸਹਜਿ ਸਮਾਨੀ ॥

ਹੇ ਸਖੀ! ਮੇਰੀ ਆਸਾ ਤ੍ਰਿਸ਼ਨਾ ਰੂਪੀ ਸਭ = ਸਾਰੀ ਤਿਖਾ = ਪਿਆਸ ਪਿਰੀ ਨੇ ਬੁਝਾਨੀ = ਨਵਿਰਤ ਕਰ ਦਿੱਤੀ ਹੈ। ਅਬ = ਹੁਣ ਮੈਂ ਸਹਜਿ = ਸ਼ਾਂਤ ਸਰੂਪ ਵਿਚ ਸਮਾਨੀ = ਅਭੇਦ ਹੋ ਗਈ ਹਾਂ।

## ਮੀਠੀ; ਪਿਰਹਿ ਕਹਾਨੀ ॥
## ਮੋਹਨੁ ਲਾਲਨੁ; ਪਾਇਓ ਰੀ ॥ਰਹਾਉ ਦੂਜਾ ॥੧॥੧੨੮॥

ਪਿਰਹਿ = ਪਤੀ ਪਰਮਾਤਮਾ ਦੀ ਅਭੇਦਤਾ ਰੂਪੀ ਕਹਾਨੀ = ਕਥਾ ਮੀਠੀ = ਮਿੱਠੀ, ਪਿਆਰੀ ਹੈ।

ਰੀ = ਹੇ ਸਖੀ! ਮੈਂ ਲਾਲਨੁ = ਪਿਆਰਾ ਮੋਹਨੁ = ਪਰਮਾਤਮਾ ਪਾਇਓ = ਪ੍ਰਾਪਤ ਕਰ ਲਿਆ ਹੈ ॥ਰਹਾਉ ਦੂਜਾ ॥੧॥੧੨੮॥

## ਬਿਲਾਵਲੁ ਮਹਲਾ ੫ ॥
## ਮੋਰੀ ਅਹੰ ਜਾਇ; ਦਰਸਨ ਪਾਵਤ ਹੇ ॥

ਹੇ ਭਾਈ! ਪਰਮਾਤਮਾ ਰੂਪੀ ਪਤੀ ਦਾ ਦਰਸਨ = ਦੀਦਾਰ ਪਾਵਤ = ਪਾਉਂਦਿਆਂ ਹੀ ਮੋਰੀ = ਮੇਰੀ ਅਹੰ = ਹੰਗਤਾ ਚਲੀ ਜਾਇ = ਜਾਂਦੀ ਹੈ।

## ਰਾਚਹੁ ਨਾਥ ਹੀ; ਸਹਾਈ ਸੰਤਨਾ ॥ ਅਬ; ਚਰਨ ਗਹੇ ॥੧॥ਰਹਾਉ॥

ਹੀ = ਨਿਸਚੇ ਕਰਕੇ **ਵਾ:** ਹੀ = ਹਿਰਦੇ ਕਰਕੇ ਨਾਥ = ਮਾਲਕ ਪ੍ਰਭੂ ਦੇ ਨਾਲ ਰਾਚਹੁ = ਰਚਿਆ ਹੋਇਆ ਹਾਂ, ਜੋ ਪ੍ਰਭੂ ਸੰਤਨਾ = ਸੰਤ ਜਨਾਂ ਦਾ ਸਹਾਈ = ਸਹਾਇਕ ਹੈ।

ਅਬ = ਹੁਣ ਮੈਂ ਉਸ ਪ੍ਰਭੂ ਦੇ ਚਰਣ ਗਹੇ = ਗ੍ਰਹਿਣ ਕੀਤੇ ਹਨ ॥੧॥ਰਹਾਉ॥

## ਆਹੇ ਮਨ ਅਵਰੁ ਨ ਭਾਵੈ, ਚਰਨਾਵੈ ਚਰਨਾਵੈ;
## ਉਲਝਿਓ ਅਲਿ, ਮਕਰੰਦ ਕਮਲ ਜਿਉ ॥

ਹੇ ਭਾਈ! ਸਾਡੇ ਮਨ ਨੂੰ ਅਵਰੁ = ਹੋਰ ਕੁਝ ਨਹੀਂ ਭਾਵੈ = ਭਾਉਂਦਾ, ਅਸੀਂ ਤਾਂ ਪ੍ਰਭੂ ਦੇ ਚਰਨਾਵੈ ਚਰਨਾਵੈ = ਚਰਣਾਂ ਹੀ ਚਰਣਾਂ ਨੂੰ ਆਹੇ = ਚਾਹੁੰਦੇ ਹਾਂ **ਵਾ:** ਸਾਰਿਆਂ ਦੇ ਚਰਨਾਵੈ = ਪੂਜਨੀਕ, ਅਧਿਸ਼ਠਾਨ ਰੂਪ ਪ੍ਰਭੂ ਦੇ ਚਰਨਾਵੈ = ਚਰਨ ਸਾਡੇ ਮਨ ਵਿਚ ਆ ਕੇ ਵੱਸਣ, ਸਾਡਾ ਮਨ ਪ੍ਰਭੂ ਦੇ ਪ੍ਰੇਮ ਨਾਲ ਇਉਂ ਉਲਝਿਓ = ਉਲਝਿਆ ਹੈ ਜਿਵੇਂ ਅਲਿ = ਭੌਰਾ ਕਮਲ ਦੇ ਮਕਰੰਦ = ਧੂੜੇ, ਰਸ ਨਾਲ ਉਲਝਿਆ ਹੁੰਦਾ ਹੈ।

## ਅਨ ਰਸ ਨਹੀ ਚਾਹੈ; ਏਕੈ ਹਰਿ ਲਾਹੈ ॥੧॥

ਜਿਵੇਂ ਭੌਰਾ ਕਮਲ ਦੀ ਸੁਗੰਧੀ ਤੋਂ ਬਿਨਾਂ ਹੋਰ ਸੁਗੰਧੀ ਨੂੰ ਨਹੀਂ ਚਾਹੁੰਦਾ, ਤਿਵੇਂ ਸਾਡਾ ਮਨ ਅਨ = ਹੋਰ, ਦ੍ਵੈਤ ਦੇ ਰਸਾਂ ਨੂੰ ਨਹੀਂ ਚਾਹੈ = ਚਾਹੁੰਦਾ ਕੇਵਲ ਏਕੈ = ਇਕ ਹਰਿ = ਪਰਮਾਤਮਾ ਦੇ ਨਾਮ ਦਾ ਹੀ ਲਾਹੈ = ਲਾਭ ਚਾਹੁੰਦਾ ਹੈ ॥੧॥

## ਅਨ ਤੇ ਟੂਟੀਐ; ਰਿਖ ਤੇ ਛੂਟੀਐ ॥

ਜੇਕਰ ਅਨ = ਹੋਰ ਰਸਾਂ, ਦ੍ਵੈਤ ਤੇ = ਤੋਂ ਟੂਟੀਐ = ਟੁੱਟ ਜਾਈਏ ਤਾਂ ਰਿਖ = ਇੰਦ੍ਰੀਆਂ ਦੇ ਵਿਸ਼ਿਆਂ **ਵਾ:** ਰਿਖ = ਧਰਮਰਾਜੇ ਤੇ = ਤੋਂ ਛੂਟੀਐ = ਛੁੱਟ ਜਾਈਦਾ ਹੈ।

**ਸਾਖੀ—ਧਰਮਰਾਜੇ ਦੀ ਰਿਖੀ ਨਾਮ ਪੈਣ ਦੀ :** ਜੰਗਲ ਵਿਚ ਇਕ ਬਹੁਤ ਸੀਲ ਸੁਭਾਅ ਵਾਲਾ ਰਿਖੀ ਕੁਟੀਆ ਬਣਾ ਕੇ ਰਹਿੰਦਾ ਸੀ, ਉਹ ਕਿਸੇ ਨੂੰ ਕੋਈ ਮੰਦਾ ਬਚਨ ਵੀ ਨਹੀਂ ਸੀ ਬੋਲਦਾ। ਇਕ ਦਿਨ ਧਰਮਰਾਜ ਇਸ ਰਿਖੀ ਦੀ ਪਰਖ ਕਰਨ ਵਾਸਤੇ ਇਸਦੀ ਗ਼ੈਰ-ਹਾਜ਼ਰੀ ਵਿਚ ਇਸਦੀ ਕੁਟੀਆ ਵਿਚ ਆ ਗਿਆ ਤੇ ਜੁੱਤੀ ਬਾਹਰ ਲਾਹ ਕੇ ਇਸਦੇ ਰੂਪ ਵਿਚ ਇਸਦੀ ਪਤਨੀ ਕੋਲ ਜਾ ਕੇ ਬੈਠ ਗਿਆ। ਇਤਨੇ ਨੂੰ ਬਾਹਰੋਂ ਉਹ ਰਿਖੀ ਵੀ ਆ ਗਿਆ ਤੇ ਬਾਹਰ ਕਿਸੇ ਦੀ ਜੁੱਤੀ ਲੱਥੀ ਦੇਖ ਬਾਹਰ ਹੀ ਖੜਾ ਰਿਹਾ, ਇਤਨੇ ਨੂੰ ਧਰਮਰਾਜਾ ਰਿਖੀ ਦੇ ਰੂਪ ਵਿਚ ਬਾਹਰ ਆਇਆ ਤਾਂ ਰਿਖੀ ਨੇ ਧਰਮਰਾਜੇ ਦੇ ਪੈਰੀਂ ਹੱਥ ਲਾ ਦਿੱਤੇ। ਧਰਮਰਾਜੇ ਨੇ ਕਿਹਾ ਕਿ ਮੈਂ ਤੁਹਾਡੇ ਸੁਭਾਅ ਦੀ ਹੀ ਪਰਖ ਕਰਨ ਆਇਆ ਸੀ। ਜਿਸ ਸੁਭਾਅ ਵਿਚ ਤੁਸੀਂ ਹਰ ਹਾਲਤ ਵਿਚ ਪ੍ਰਪੱਕ ਹੋ। ਇਸ ਲਈ ਤੁਸੀਂ ਕੋਈ ਵਰ ਮੰਗੋ। ਅੱਗੋਂ ਰਿਖੀ ਨੇ ਕਿਹਾ ਕਿ ਹੇ ਮਹਾਰਾਜ!

ਤੁਸੀਂ ਇਕ ਰਿਖੀ ਦਾ ਰੂਪ ਧਾਰਨ ਕੀਤਾ ਹੈ, ਜਿਸ ਕਰਕੇ ਤੁਹਾਡਾ ਨਾਮ ਵੀ ਰਿਖੀ ਪੈ ਜਾਵੇ। ਅੱਗੋਂ ਧਰਮਰਾਜੇ ਨੇ ਕਿਹਾ ਕਿ 'ਤਥਾਸਤੂ'।

ਸੋ ਇਸ ਪ੍ਰਕਾਰ ਰਿਖ ਪਦ ਦਾ ਅਰਥ ਧਰਮਰਾਜ ਵੀ ਹੈ।

## ਮਨ ਹਰਿ ਰਸ ਘੂਟੀਐ; ਸੰਗਿ ਸਾਧੂ ਉਲਟੀਐ ॥

ਆਪਣੇ ਮਨ ਦੇ ਅੰਦਰ ਹਰਿ = ਪਰਮਾਤਮਾ ਦੇ ਨਾਮ, ਪ੍ਰੇਮ ਰਸ ਨੂੰ ਘੂਟੀਐ = ਘੁੱਟ ਕਰਕੇ ਭਰੀਏ ਭਾਵ ਧਾਰਨ ਕਰੀਏ ਅਤੇ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਸੰਗਿ = ਨਾਲ ਆਪਣੇ ਜੀਵਨ, ਬਿਰਤੀ ਨੂੰ ਉਲਟੀਐ = ਉਲਟਾਉਣਾ ਕਰੀਏ ਭਾਵ ਸੰਸਾਰਾਕਾਰ ਤੋਂ ਬ੍ਰਹਮਾਕਾਰ ਕਰੀਏ।

## ਅਨ; ਨਾਹੀ ਨਾਹੀ ਰੇ ॥ ਨਾਨਕ; ਪ੍ਰੀਤਿ ਚਰਨ ਚਰਨ ਹੇ ॥੨॥੨॥੧੨੯॥

ਰੇ = ਹੇ ਭਾਈ! ਸਾਡੀ ਦ੍ਰਿਸ਼ਟੀ ਵਿਚ ਅਨ = ਹੋਰ ਮਿਥਿਆ ਭਾਵਨਾ, ਦ੍ਵੈਤ ਆਦਿ ਨਹੀਂ ਹੈ ਨਹੀਂ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਡੀ ਤਾਂ ਚਰਨ = ਪੂਜਨੀਕ ਪਰਮਾਤਮਾ ਦੇ ਚਰਣ ਕਮਲਾਂ ਨਾਲ ਹੀ ਪ੍ਰੀਤਿ = ਪ੍ਰੀਤੀ, ਲਿਵ ਲੱਗੀ ਹੈ ॥੨॥੨॥੧੨੯॥

## ਰਾਗੁ ਬਿਲਾਵਲੁ, ਮਹਲਾ ੯, ਦੁਪਦੇ ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬਿਹਾਰ ਦੇ ਇਲਾਕੇ ਵਿਚ ਸੰਗਤਾਂ ਨੂੰ ਦਰਸ਼ਨ, ਉਪਦੇਸ਼ ਦੇ ਕੇ ਨਿਹਾਲ ਕਰ ਰਹੇ ਸਨ। ਤਦੋਂ ਉਥੇ ਕੁਝ ਸੰਗਤਾਂ ਨੇ ਸਤਿਗੁਰਾਂ ਦੇ ਚਰਨਾਂ ਉਪਰ ਨਮਸਕਾਰ ਕਰ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਸਾਡੇ ਦੁੱਖ ਨਹੀਂ ਮਿਟਦੇ, ਤੁਸੀਂ ਕਿਰਪਾ ਕਰਕੇ ਸਾਡੇ ਦੁੱਖਾਂ ਨੂੰ ਮੇਟਣਾ ਕਰੋ, ਤਦੋਂ ਰਾਗੁ ਬਿਲਾਵਲੁ ਦੇ ਅੰਦਰ ਮਹਲਾ ੯ = ਨਾਵੇਂ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਦੁਪਦੇ = ਦੋ-ਦੋ ਪਦਿਆਂ ਵਾਲੇ ਸ਼ਬਦ ਉਚਾਰਣ ਕਰ ਕੇ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਦੁਖ ਹਰਤਾ; ਹਰਿ ਨਾਮੁ ਪਛਾਨੋ ॥

ਹੇ ਭਾਈ! ਸਾਰੇ ਦੁੱਖਾਂ ਨੂੰ ਹਰਤਾ = ਨਾਸ਼ ਕਰਨ ਵਾਲਾ ਹਰਿ = ਪਰਮਾਤਮਾ ਦਾ ਨਾਮ ਸਤਿਗੁਰਾਂ ਦੁਆਰਾ ਪਛਾਨੋ = ਪਛਾਨਣਾ ਕਰੋ।

## ਅਜਾਮਲੁ ਗਨਿਕਾ ਜਿਹ ਸਿਮਰਤ; ਮੁਕਤਿ ਭਏ ਜੀਅ ਜਾਨੋ ॥੧॥ਰਹਾਉ॥

ਹੇ ਭਾਈ! ਜਿਹ = ਜਿਸ ਨਾਮ ਨੂੰ ਅਜਾਮਲ ਤੇ ਗਨਿਕਾ ਆਦਿ ਅਨੇਕਾਂ ਪਾਪੀ ਜੀਵ ਸਿਮਰਤ = ਸਿਮਰਦਿਆਂ ਮੁਕਤਿ = ਕਲਿਆਣ ਨੂੰ ਪ੍ਰਾਪਤ ਭਏ = ਹੋਏ ਹਨ, ਉਸ ਨਾਮ ਨੂੰ ਤੁਸੀਂ ਆਪਣੇ ਜੀਅ = ਹਿਰਦੇ ਵਿਚ ਜਾਨੋ = ਜਾਨਣਾ ਕਰੋ ॥੧॥ਰਹਾਉ॥

## ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ; ਜਬ ਹੀ ਰਾਮੁ ਬਖਾਨੋ ॥

ਫੇਰ ਉਸ ਵੇਲੇ ਗਜ = ਹਾਥੀ ਕੀ = ਦੀ ਤ੍ਰਾਸ = ਖ਼ੌਫ਼ਤਾਈ ਇਕ ਛਿਨਹੂ = ਛਿਨ ਮਹਿ = ਵਿਚ ਹੀ ਮਿਟੀ = ਨਵਿਰਤ ਹੋ ਗਈ, ਜਬ = ਜਦੋਂ ਹੀ = ਨਿਸਚੇ ਕਰਕੇ ਹਾਥੀ ਨੇ ਰਾਮ = ਪਰਮਾਤਮਾ ਦਾ ਨਾਮ ਬਖਾਨੋ = ਉਚਾਰਣ ਕੀਤਾ ਸੀ।

## ਨਾਰਦ ਕਹਤ ਸੁਨਤ ਧ੍ਰੂਅ ਬਾਰਿਕ; ਭਜਨ ਮਾਹਿ ਲਪਟਾਨੋ ॥੧॥

ਨਾਰਦ ਮੁਨੀ ਦਾ ਕਹਤ = ਕਥਨ ਕੀਤਾ ਹੋਇਆ ਨਾਮ ਦਾ ਉਪਦੇਸ਼ ਸੁਨਤ = ਸੁਣਦਿਆਂ ਬਾਰਿਕ = ਬਾਲਕ ਧ੍ਰੂ ਪਰਮਾਤਮਾ ਦੇ ਭਜਨ = ਸਿਮਰਨ ਮਾਹਿ = ਵਿਚ ਲਪਟਾਨੋ = ਲਪਟ ਗਿਆ ਭਾਵ ਪ੍ਰੇਮ ਸਹਿਤ ਭਜਨ ਵਿਚ ਲੀਨ ਹੋ ਗਿਆ ॥੧॥

## ਅਚਲ ਅਮਰ ਨਿਰਭੈ ਪਦੁ ਪਾਇਓ; ਜਗਤ ਜਾਹਿ ਹੈਰਾਨੋ ॥

ਅਤੇ ਫੇਰ ਉਸ ਨੇ ਅਚਲ = ਚੱਲਣ ਤੋਂ ਰਹਿਤ, ਅਮਰ = ਸਰਨ ਤੋਂ ਰਹਿਤ, ਤੇ ਨਿਰਭੈ = ਭੈ ਤੋਂ ਰਹਿਤ ਪਦ = ਪਦਵੀ ਨੂੰ ਪਾਇਓ = ਪਾ ਲਿਆ, ਜਾਹਿ = ਜਿਸ ਗੱਲ ਨੂੰ ਜਾਣ ਕੇ ਸਾਰਾ ਜਗਤ = ਸੰਸਾਰ ਹੀ ਹੈਰਾਨੋ = ਅਸਚਰਜ ਹੋ ਗਿਆ।

## ਨਾਨਕ ਕਹਤ ਭਗਤ ਰਛਕ ਹਰਿ; ਨਿਕਟਿ ਤਾਹਿ ਤੁਮ ਮਾਨੋ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮਾਤਮਾ ਭਗਤ = ਸੇਵਕਾਂ ਦਾ ਰਛਕ = ਰੱਖਿਆ ਕਰਨ ਵਾਲਾ ਹੈ, ਤਹਿ = ਉਸਨੂੰ ਤੁਮ = ਤੁਸੀਂ ਆਪਣੇ ਨਿਕਟਿ = ਨੇੜੇ ਤੋਂ ਨੇੜੇ ਮਾਨੋ = ਮੰਨਣਾ ਕਰੋ ॥੨॥੧॥

## ਬਿਲਾਵਲੁ ਮਹਲਾ ੯ ॥

## ਹਰਿ ਕੇ ਨਾਮ ਬਿਨਾ; ਦੁਖੁ ਪਾਵੈ ॥

ਹੇ ਭਾਈ! ਹਰਿ = ਪਰਮਾਤਮਾ ਕੇ = ਦੇ ਨਾਮ ਸਿਮਰਨ ਤੋਂ ਬਿਨਾ = ਬ਼ਗੈਰ ਜੀਵ ਜੰਮਣ ਮਰਣ ਦਾ ਦੁੱਖ ਹੀ ਪਾਵੈ = ਪ੍ਰਾਪਤ ਕਰਦਾ ਹੈ।

## ਭਗਤਿ ਬਿਨਾ ਸਹਸਾ ਨਹ ਚੂਕੈ; ਗੁਰੁ ਇਹ ਭੇਦੁ ਬਤਾਵੈ ॥੧॥ਰਹਾਉ॥

ਹੇ ਭਾਈ! ਪਰਮਾਤਮਾ ਦੀ ਭਗਤਿ = ਬੰਦਗੀ ਤੋਂ ਬਿਨਾ = ਬ਼ਗੈਰ ਜੀਵ ਦਾ ਪਰਮਾਣਗਤ, ਪਰਮੇਯਗਤ ਆਦਿ ਸਹਸਾ = ਸੰਸਾ ਚੂਕੈ = ਚੁੱਕਿਆ ਨਹ = ਨਹੀਂ ਜਾਂਦਾ, ਇਹ = ਇਸ ਭੇਦੁ = ਰਾਜ ਨੂੰ ਗੁਰੂ ਹੀ ਬਤਾਵੈ = ਦੱਸਦਾ ਹੈ ॥੧॥ਰਹਾਉ॥

## ਕਹਾ ਭਇਓ ਤੀਰਥ ਬ੍ਰਤ ਕੀਏ; ਰਾਮ ਸਰਨਿ ਨਹੀ ਆਵੈ ॥

ਹੇ ਭਾਈ! ਕਹਾ = ਕੀ ਭਇਓ = ਹੋ ਗਿਆ ਜੇ ਕਿਸੇ ਨੇ ਤੀਰਥਾਂ ਦੀ ਯਾਤ੍ਰਾ ਅਤੇ ਬ੍ਰਤ = ਵਰਤ, ਨਿਯਮ ਆਦਿ ਸਾਧਨ ਕੀਏ = ਕੀਤੇ ਹੋਣ, ਪਰ ਜੇਕਰ ਉਹ ਰਾਮ = ਪਰਮਾਤਮਾ ਦੀ ਸਰਨਿ = ਓਟ ਵਿਚ ਨਹੀਂ ਆਵੈ = ਆਉਂਦਾ ਤਾਂ ਉਤਨਾ ਚਿਰ ਉਹ ਪਰਮਾਤਮਾ ਦੀ ਪ੍ਰਾਪਤੀ ਕਰਕੇ ਨਿਹਾਲ ਨਹੀਂ ਹੋ ਸਕਦਾ।

[ਅੰਗ ੮੩੧]

## ਜੋਗ ਜਗ ਨਿਹਫਲ ਤਿਹ ਮਾਨਉ; ਜੋ ਪ੍ਰਭ ਜਸੁ ਬਿਸਰਾਵੈ ॥੧॥

ਹੇ ਭਾਈ! ਤਿਹ = ਉਸ ਮਨੁੱਖ ਦਾ ਜੋਗ ਸਾਧਨ ਤੇ ਜਗ ਆਦਿ ਕਰਮ ਨਿਹਫਲ = ਵਿਅਰਥ ਮਾਨਉ = ਮੰਨਣਾ ਕਰੋ, ਜੋ = ਜਿਹੜਾ ਪ੍ਰਭ = ਪਰਮਾਤਮਾ ਦਾ ਜਸੁ = ਕੀਰਤਨ ਬਿਸਰਾਵੈ = ਭੁਲਾ ਦੇਂਦਾ ਹੈ ॥੧॥

## ਮਾਨ ਮੋਹ ਦੋਨੋ ਕਉ ਪਰਹਰਿ; ਗੋਬਿੰਦ ਕੇ ਗੁਨ ਗਾਵੈ ॥

ਹੇ ਭਾਈ! ਇਸ ਲਈ ਗੁਣਾਂ ਆਦਿ ਦਾ ਮਾਨ = ਹੰਕਾਰ ਤੇ ਸਰੀਰਾਂ ਆਦਿ ਦਾ ਮੋਹ, ਇਨ੍ਹਾਂ ਦੋਨਉ = ਦੋਵਾਂ ਔਗੁਣਾਂ ਕਉ = ਨੂੰ ਹੀ ਪਰਹਰਿ = ਤਿਆਗ ਕਰਕੇ ਗੋਬਿੰਦ = ਪਰਮਾਤਮਾ ਕੇ = ਦੇ ਗੁਣ ਗਾਵੈ = ਗਾਉਣਾ ਕਰੇ।

## ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ; ਜੀਵਨ ਮੁਕਤਿ ਕਹਾਵੈ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਕੋਈ ਇਹ = ਇਸ ਬਿਧਿ = ਤਰੀਕੇ ਕੋ = ਦਾ ਪ੍ਰਾਨੀ = ਜੀਵ ਹੈ, ਉਹੋ ਹੀ ਜੀਵਨ ਮੁਕਤ ਕਹਾਵੈ = ਅਖਵਾ ਸਕਦਾ ਹੈ ॥੨॥੨॥

## ਬਿਲਾਵਲੁ ਮਹਲਾ ੯ ॥
## ਜਾ ਮੈ; ਭਜਨੁ ਰਾਮ ਕੋ ਨਾਂਹੀ ॥

ਹੇ ਭਾਈ! ਜਾ = ਜਿਸ ਮਨੁੱਖ ਦੇ ਹਿਰਦੇ ਮੈ = ਵਿਚ ਰਾਮ = ਪਰਮਾਤਮਾ ਦਾ ਭਜਨੁ = ਸਿਮਰਨ ਨਹੀਂ ਹੈ।

## ਤਿਹ ਨਰ ਜਨਮੁ ਅਕਾਰਥੁ ਖੋਇਆ; ਯਹ ਰਾਖਹੁ ਮਨ ਮਾਹੀ ॥੧॥ਰਹਾਉ॥

ਤਿਹ = ਉਸ ਨਰ = ਮਨੁੱਖ ਨੇ ਆਪਣਾ ਅਮੋਲਕ ਮਨੁੱਖਾ ਜਨਮ ਅਕਾਰਥੁ = ਵਿਅਰਥ ਹੀ ਖੋਇਆ = ਗੁਆ ਲਿਆ ਹੈ, ਹੇ ਭਾਈ! ਯਹ = ਇਸ ਗੱਲ ਨੂੰ ਤੁਸੀਂ ਆਪਣੇ ਮਨ = ਹਿਰਦੇ ਮਾਹੀ = ਵਿਚ ਦ੍ਰਿੜ੍ਹ ਕਰਕੇ ਰਾਖਹੁ = ਰੱਖਣਾ ਕਰੋ ॥੧॥ਰਹਾਉ॥

## ਤੀਰਥ ਕਰੈ ਬ੍ਰਤ ਫੁਨਿ ਰਾਖੈ; ਨਹ ਮਨੂਆ ਬਸਿ ਜਾ ਕੋ ॥

ਹੇ ਭਾਈ! ਜਾ = ਜਿਸ ਮਨੁੱਖ ਕੋ = ਦਾ ਮਨੂਆ = ਮਨ ਆਪਣੇ ਬਸਿ = ਅਧੀਨ ਨਹੀਂ ਹੈ, ਉਹ ਭਾਵੇਂ ਤੀਰਥਾਂ ਉਪਰ ਇਸ਼ਨਾਨ ਆਦਿ ਕਰ ਲਵੇ, ਫੁਨਿ = ਪੁਨਾ ਬ੍ਰਤ = ਵਰਤ, ਨਿਯਮ ਆਦਿ ਵੀ ਰਾਖੈ = ਰੱਖ ਲਵੇ।

## ਨਿਹਫਲ ਧਰਮੁ ਤਾਹਿ ਤੁਮ ਮਾਨਹੁ; ਸਾਚੁ ਕਹਤ ਮੈ ਯਾ ਕਉ ॥੧॥

ਹੇ ਭਾਈ! ਤਾਹਿ = ਉਸਦਾ ਧਰਮੁ = ਪੁੰਨ ਦਾਨ ਆਦਿ ਤੁਮ = ਤੁਸੀਂ ਨਿਹਫਲ = ਵਿਅਰਥ ਹੀ ਮਾਨਹੁ = ਮੰਨਣਾ ਕਰੋ। ਇਹ ਮੈ = ਅਸੀਂ ਯਾ = ਉਸ ਕਉ = ਨੂੰ ਵੀ ਸਾਚ = ਸੱਚੀ ਗੱਲ ਕਹਤ = ਕਹਿ ਰਹੇ ਹਾਂ ॥੧॥

## ਜੈਸੇ ਪਾਹਨੁ ਜਲ ਮਹਿ ਰਾਖਿਓ; ਭੇਦੈ ਨਾਹਿ ਤਿਹ ਪਾਨੀ ॥

ਹੇ ਭਾਈ! ਜੈਸੇ = ਜਿਸ ਪ੍ਰਕਾਰ ਕੋਈ ਪਾਹਨੁ = ਪੱਥਰ ਜਲ = ਪਾਣੀ ਦੇ ਮਹਿ = ਵਿਚ ਰਾਖਿਓ = ਰੱਖਿਆ ਹੋਵੇ, ਪਰ ਪਾਣੀ ਤਿਹ = ਉਸ ਪੱਥਰ ਨੂੰ ਭੇਦੈ = ਵਿੰਨ੍ਹਦਾ ਨਾਹਿ = ਨਹੀਂ ਹੈ ਭਾਵ ਉਸਦੇ ਅੰਦਰ ਪ੍ਰਵੇਸ਼ ਨਹੀਂ ਹੁੰਦਾ।

## ਤੈਸੇ ਹੀ ਤੁਮ ਤਾਹਿ ਪਛਾਨੋ; ਭਗਤਿ ਹੀਨ ਜੋ ਪ੍ਰਾਨੀ ॥੨॥

ਹੇ ਭਾਈ! ਤੈਸੇ = ਉਸੇ ਪ੍ਰਕਾਰ ਹੀ ਤੁਮ = ਤੁਸੀਂ ਤਾਹਿ = ਉਸ ਮਨੁੱਖ ਨੂੰ ਪਛਾਨੋ = ਪਛਾਣਨਾ ਕਰੋ,

ਜੋ = ਜਿਹੜਾ ਪ੍ਰਾਨੀ = ਜੀਵ ਪਰਮਾਤਮਾ ਦੀ ਭਗਤਿ = ਭਗਤੀ ਤੋਂ ਹੀਨ = ਰਹਿਤ ਹੈ, ਭਾਵ ਜਿਵੇਂ ਪੱਥਰ ਪਾਣੀ ਵਿਚ ਨਹੀਂ ਭਿੱਜਦਾ, ਤਿਵੇਂ ਭਗਤੀ ਤੋਂ ਬਿਨਾਂ ਜੀਵ ਦਾ ਕਠੋਰ ਹਿਰਦਾ ਪਰਮਾਤਮਾ ਦੇ ਪ੍ਰੇਮ ਰੂਪੀ ਪਾਣੀ ਨਾਲ ਨਹੀਂ ਭਿੱਜਦਾ ॥੨॥

## ਕਲ ਮੈ ਮੁਕਤਿ ਨਾਮ ਤੇ ਪਾਵਤ; ਗੁਰੁ ਯਹ ਭੇਦੁ ਬਤਾਵੈ ॥

ਹੇ ਭਾਈ ! ਇਸ ਕਲ = ਕਲਿਜੁਗ ਦੇ ਮੈ = ਵਿਚ ਜੀਵ ਪਰਮਾਤਮਾ ਦੇ ਨਾਮ ਤੇ = ਤੋਂ ਹੀ ਮੁਕਤਿ = ਕਲਿਆਣ ਪਾਵਤ = ਪਾ ਸਕਦਾ ਹੈ, ਯਹ = ਇਹ ਭੇਦੁ = ਰਾਜ ਵੀ ਗੁਰੂ ਹੀ ਬਤਾਵੈ = ਦੱਸਦਾ ਹੈ।

## ਕਹੁ ਨਾਨਕ ਸੋਈ ਨਰੁ ਗਰੂਆ; ਜੋ ਪ੍ਰਭ ਕੇ ਗੁਨ ਗਾਵੈ ॥੩॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੋਈ = ਉਹੋ ਹੀ ਨਰੁ = ਮਨੁੱਖ ਗਰੂਆ = ਭਾਰੀ ਭਾਵ ਵੱਡਾ ਹੈ, ਜੋ = ਜਿਹੜਾ ਪ੍ਰਭ = ਪਰਮਾਤਮਾ ਕੇ = ਦੇ ਗੁਣ ਗਾਵੈ = ਗਾਇਣਾ ਕਰਦਾ ਹੈ ॥੩॥੩॥

## ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਦੇ ਇਲਾਕੇ ਵਿਚ ਜੀਵਾਂ ਦਾ ਭਲਾ ਕਰ ਰਹੇ ਸਨ, ਉਥੇ ਸਿੱਧਾਂ ਦੇ ਇਕ ਪੀਰ ਨਾਮੇ ਤੀਰਥ ਦੇ ਪਾਸ ਕੁਝ ਪੰਡਤ, ਵਿਦਵਾਨ ਲੋਕ ਰਹਿੰਦੇ ਸਨ, ਉਹ ਗਿਆਨ ਦੀ ਪ੍ਰਧਾਨਤਾ ਨੂੰ ਮੁਖ ਸਮਝਦੇ ਸਨ ਅਤੇ ਨਾਮ, ਭਗਤੀ, ਉਪਾਸ਼ਨਾ ਆਦਿ ਨੂੰ ਕੁਝ ਨਹੀਂ ਸਮਝਦੇ ਸਨ, ਤਦ ਉਨ੍ਹਾਂ ਨੂੰ ਨਾਮ, ਭਗਤੀ ਦੇ ਸਮਿਲਤ ਗਿਆਨ ਦਾ ਉਪਦੇਸ਼ ਬਖ਼ਸ਼ਿਸ਼ ਕਰਦੇ ਹੋਏ ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਬਿਲਾਵਲੁ ਰਾਗ ਦੇ ਅੰਦਰ ਘਰੁ ੧੦ = ਦਸਵੇਂ ਸੁਰਤਾਲ ਦੇ ਵਿਚ ਇਹ ਅਸਟਪਦੀਆ = ਅੱਠ-ਅੱਠ ਪਦਿਆਂ ਵਾਲੀ ਬਾਣੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ ।

## ਨਿਕਟਿ ਵਸੈ; ਦੇਖੈ ਸਭੁ ਸੋਈ ॥ ਗੁਰਮੁਖਿ ਵਿਰਲਾ; ਬੂਝੈ ਕੋਈ ॥

ਹੇ ਭਾਈ ! ਉਹ ਬ੍ਰਹਮ ਆਤਮਾ ਰੂਪ ਹੋਣ ਕਰਕੇ ਸਭ ਦੇ ਨਿਕਟਿ = ਨੇੜੇ ਵਸੈ = ਵੱਸ ਰਿਹਾ ਹੈ ਅਤੇ ਸੋਈ = ਉਹ ਸਭੁ = ਸਾਰਿਆਂ ਦੇ ਗੁਪਤ, ਪ੍ਰਗਟ ਕਰਤਬ ਦੇਖੈ = ਦੇਖ ਰਿਹਾ ਹੈ।

ਪਰ ਕੋਈ ਵਿਰਲਾ = ਟਾਵਾਂ-ਟਾਵਾਂ ਹੀ ਗੁਰਮੁਖ ਸੱਜਣ ਹੈ, ਜੋ ਗੁਰਾਂ ਦੁਆਰਾ ਇਸ ਵੀਚਾਰ ਨੂੰ ਬੂਝੈ = ਸਮਝਦਾ ਹੈ।

## ਵਿਣੁ ਭੈ ਪਇਐ; ਭਗਤਿ ਨ ਹੋਈ ॥ ਸਬਦਿ ਰਤੇ; ਸਦਾ ਸੁਖੁ ਹੋਈ ॥੧॥

ਹੇ ਭਾਈ ! ਪਰਮਾਤਮਾ ਦਾ ਭੈ = ਡਰ ਮਨ ਵਿਚ ਪਇਐ = ਪੈਣ ਤੋਂ ਵਿਣੁ = ਬਗ਼ੈਰ ਪਰਮਾਤਮਾ ਦੀ ਭਗਤਿ = ਭਗਤੀ ਨਹੀਂ ਹੋਈ = ਹੁੰਦੀ।

ਜਿਹੜੇ ਮਨੁੱਖ ਭਗਤੀ ਕਰਕੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਸਦਾ = ਸਦੀਵੀ ਆਤਮਿਕ ਸੁਖ ਦੀ ਪ੍ਰਾਪਤੀ ਹੋਈ = ਹੁੰਦੀ ਹੈ ॥੧॥

## ਐਸਾ ਗਿਆਨੁ; ਪਦਾਰਥੁ ਨਾਮੁ ॥
## ਗੁਰਮੁਖਿ ਪਾਵਸਿ; ਰਸਿ ਰਸਿ ਮਾਨੁ ॥੧॥ਰਹਾਉ॥

ਹੇ ਭਾਈ ! ਐਸਾ = ਅਜਿਹਾ ਆਤਮ ਸਰੂਪ ਦਾ ਗਿਆਨ ਨਾਮ ਰੂਪੀ ਪਦਾਰਥ ਦੇ ਕਰਕੇ ਹੀ ਪ੍ਰਾਪਤ ਹੁੰਦਾ ਹੈ।

ਗੁਰਮੁਖ ਜਨ ਗੁਰਾਂ ਦੁਆਰਾ ਇਸ ਨਾਮ ਰੂਪੀ ਪਦਾਰਥ ਨੂੰ ਪਾਵਸਿ = ਪਾਉਂਦੇ ਹਨ ਅਤੇ ਰਸਿ = ਪ੍ਰੇਮ ਦੇ ਸਹਿਤ ਰਸਿ = ਅਨੰਦ ਮਾਨੁ = ਮਾਣਦੇ ਹਨ **ਵਾ:** ਗੁਰਮੁਖ ਜਨ ਨਾਮ ਰਸ ਵਿਚ ਰਸਿ = ਤਦਾਕਾਰ ਹੋ ਕੇ ਲੋਕ-ਪ੍ਰਲੋਕ ਵਿਚ ਮਾਨੁ = ਆਦਰ ਪਾਉਂਦੇ ਹਨ ॥੧॥ਰਹਾਉ॥

## ਗਿਆਨੁ ਗਿਆਨੁ; ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ; ਦੁਖੁ ਹੋਈ ॥

ਹੇ ਭਾਈ ! ਗਿਆਨ ਹੀ ਗਿਆਨ ਦੀਆਂ ਗੱਲਾਂ **ਵਾ:** ਮੈਂ ਗਿਆਨ ਦੀਆਂ ਗੱਲਾਂ ਨੂੰ ਗਿਆਨੁ = ਜਾਣਦਾ ਹਾਂ **ਵਾ:** ਮੇਰੇ ਅੰਦਰ ਪ੍ਰੋਖ ਗਿਆਨ ਵੀ ਹੈ ਤੇ ਅਪ੍ਰੋਖ ਗਿਆਨ ਵੀ ਹੈ, ਇਸ ਪ੍ਰਕਾਰ ਤਾਂ ਸਭ ਕੋਈ ਹੀ ਕਥੈ = ਕਥਨ ਕਰੀ ਜਾਂਦਾ ਹੈ।

ਫੇਰ ਕਥਿ ਕਥਿ = ਕਥਨ ਕਰ ਕਰਕੇ ਹੋਰਨਾਂ ਨਾਲ ਬਾਦੁ = ਝਗੜਾ ਕਰੇ = ਕਰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਜੰਮਣ ਮਰਣ ਦਾ ਦੁੱਖ ਪ੍ਰਾਪਤ ਹੋਈ = ਹੁੰਦਾ ਹੈ।

## ਕਥਿ ਕਹਣੈ ਤੇ; ਰਹੈ ਨ ਕੋਈ ॥ ਬਿਨੁ ਰਸ ਰਾਤੇ; ਮੁਕਤਿ ਨ ਹੋਈ ॥੨॥

ਕਥਿ = ਕਥਨ ਵਾਲਾ ਹੋ ਕੇ ਝਗੜੇ ਵਾਲੀਆਂ ਕਥਾਵਾਂ ਕਹਣੈ = ਕਹਿਣ ਤੇ = ਤੋਂ ਕੋਈ ਵੀ ਵਿਦਵਾਨ ਪੰਡਿਤ ਨਹੀਂ ਰਹੈ = ਰਹਿੰਦਾ ਭਾਵ ਹੰਕਾਰ ਸਹਿਤ ਆਖਦੇ ਹਨ ਕਿ ਮੈਂ ਹੀ ਸਭ ਤੋਂ ਵਧੀਆ ਬਕਤਬ ਕਰਨ ਵਾਲਾ ਹਾਂ **ਵਾ:** ਹੰਕਾਰ ਦੇ ਸਹਿਤ ਕਥਾਵਾਂ ਦੇ ਕਹਿਣ ਨਾਲ ਕੋਈ ਜੰਮਣ ਮਰਣ ਤੋਂ ਰਹਿਤ ਨਹੀਂ ਹੋ ਸਕਦਾ।

ਪਰਮਾਤਮਾ ਦੇ ਨਾਮ ਰਸ ਵਿਚ ਰਾਤੇ = ਰੰਗੇ ਜਾਣ ਤੋਂ ਬਿਨੁ = ਬਗ਼ੈਰ ਕਿਸੇ ਦੀ ਮੁਕਤਿ = ਕਲਿਆਣ ਨਹੀਂ ਹੋਈ = ਹੁੰਦੀ ॥੨॥

## ਗਿਆਨੁ ਧਿਆਨੁ ਸਭੁ; ਗੁਰ ਤੇ ਹੋਈ ॥ ਸਾਚੀ ਰਹਤ; ਸਾਚਾ ਮਨਿ ਸੋਈ ॥

ਹੇ ਭਾਈ ! ਨਿਰਗੁਨ ਸਰੂਪ ਦਾ ਗਿਆਨ ਤੇ ਸਰਗੁਨ ਸਰੂਪ ਦਾ ਧਿਆਨ ਸਭੁ = ਸਾਰਾ ਗੁਰੂ ਤੇ = ਤੋਂ ਹੀ ਪ੍ਰਾਪਤ, ਸਫਲਾ ਹੋਈ = ਹੁੰਦਾ ਹੈ।

ਜਿਸਦੀ ਰਹਤ = ਰਹਿਣੀ ਸਾਚੀ = ਸੱਚੀ ਹੈ ਸੋਈ = ਉਸਦਾ ਮਨ ਸਾਚਾ = ਸੱਚਾ ਹੁੰਦਾ ਹੈ **ਵਾ:** ਉਸੇ ਦੇ ਮਨ ਵਿਚ ਸੱਚਾ ਪ੍ਰਭੂ ਸਾਖਸ਼ਾਤ ਹੁੰਦਾ ਹੈ **ਵਾ:** ਜਿਸ ਦਾ ਮਨ ਸੱਚਾ ਹੈ, ਉਸੇ ਦੀ ਸੱਚੀ ਰਹਿਣੀ ਜਾਨਣਾ ਕਰੋ।

## ਮਨਮੁਖ ਕਥਨੀ ਹੈ; ਪਰੁ ਰਹਤ ਨ ਹੋਈ ॥ ਨਾਵਹੁ ਭੂਲੇ; ਥਾਉ ਨ ਕੋਈ ॥੩॥

ਹੇ ਭਾਈ ! ਮਨਮੁਖ = ਮਨ ਦੇ ਮਗਰ ਲੱਗਣ ਵਾਲੇ ਪੁਰਖਾਂ ਦੀ ਕੇਵਲ ਕਥਨੀ = ਕਹਿਣੀ ਹੀ ਹੁੰਦੀ ਹੈ, ਪਰੁ = ਪਰੰਤੂ ਰਹਤ = ਰਹਿਣੀ ਕੋਈ ਨਹੀਂ ਹੋਈ = ਹੁੰਦੀ।

ਉਹ ਮਨਮੁਖ ਪੁਰਖ ਪਰਮਾਤਮਾ ਦੇ ਨਾਵਹੁ = ਨਾਮ ਤੋਂ ਭੂਲੇ = ਭੁੱਲੇ ਹੋਏ ਹਨ, ਉਨ੍ਹਾਂ ਨੂੰ ਲੋਕ-ਪ੍ਰਲੋਕ ਵਿਚ ਸੁੱਖ ਦਾ ਕੋਈ ਥਾਉ = ਥਾਂ ਪ੍ਰਾਪਤ ਨਹੀਂ ਹੁੰਦਾ **ਵਾ:** ਤੁਰੀਆ ਪਦ, ਸਰੂਪ, ਸਚਖੰਡ ਰੂਪੀ ਕੋਈ ਥਾਂ ਪ੍ਰਾਪਤ ਨਹੀਂ ਹੁੰਦਾ ॥੩॥

## ਮਨੁ ਮਾਇਆ, ਬੰਧਿਓ; ਸਰ ਜਾਲਿ ॥
## ਘਟਿ ਘਟਿ ਬਿਆਪਿ ਰਹਿਓ; ਬਿਖੁ ਨਾਲਿ ॥

ਹੇ ਭਾਈ ! ਜਾਲਿ = ਜਾਲੇ ਦੇ ਸਰ = ਸਦਰਸ਼ ਮਨਮੁਖਾਂ ਦਾ ਮਨ ਮਾਇਆ ਦੇ ਮੋਹ ਵਿਚ ਬੰਧਿਓ = ਬੱਝਾ ਹੋਇਆ ਹੈ **ਵਾ:** ਸੰਸਾਰ ਰੂਪੀ ਸਰ = ਸਰੋਵਰ ਵਿਚ ਮਾਇਆ ਰੂਪੀ ਸ਼ਿਕਾਰੀ ਨੇ ਮੋਹ ਰੂਪ ਜਾਲ ਪਾ ਕੇ ਮਨ ਰੂਪੀ ਮੱਛ ਨੂੰ ਬੰਨ੍ਹਣਾ ਕੀਤਾ ਹੈ।

ਘਟਿ ਘਟਿ = ਹਿਰਦਾ ਹਿਰਦਾ ਭਾਵ ਜੀਵਾਂ ਦਾ ਹਿਰਦਾ ਬਿਖੁ = ਵਿਸ਼ਿਆਂ ਦੇ ਨਾਲ ਹੀ ਬਿਆਪਿ = ਲੱਗ ਰਹਿਓ = ਰਿਹਾ ਹੈ **ਵਾ:** ਪਰਮਾਤਮਾ ਸਭ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈ, ਪਰ ਜੀਵ ਉਸਨੂੰ ਭੁਲਾ ਕੇ ਬਿਖੁ = ਵਿਸ਼ਿਆਂ ਦੇ ਨਾਲ ਪਰਚ ਰਿਹਾ ਹੈ।

## ਜੋ ਆਂਜੈ; ਸੋ ਦੀਸੈ ਕਾਲਿ ॥ ਕਾਰਜੁ ਸੀਧੋ; ਰਿਦੈ ਸਮ੍ਾਲਿ ॥੪॥

ਹੇ ਭਾਈ ! ਜੋ ਵੀ ਸੰਸਾਰ ਵਿਚ ਆਂਜੈ = ਆਇਆ ਹੈ, ਸੋ = ਉਹ ਕਾਲਿ = ਮੌਤ ਦੇ ਅਧੀਨ ਹੀ ਦੀਸੈ = ਦਿਸਦਾ ਹੈ **ਵਾ:** ਜੋ ਕੁਝ ਆਂਜੈ = ਅੱਜ ਦਿਸ ਰਿਹਾ ਹੈ ਸੋ = ਉਹੋ ਕਾਲਿ = ਕੱਲ੍ਹ ਨੂੰ ਦੀਸੈ = ਦਿਸੇਗਾ ? ਭਾਵ ਨਹੀਂ ਦਿਸੇਗਾ, ਖਿਨ-ਖਿਨ ਕਾਲ ਵਿਚ ਸਭ ਬਦਲਦਾ ਜਾਂਦਾ ਹੈ **ਵਾ:** ਜੋ ਮਨੁੱਖ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਜੁਗਤੀਆਂ ਦੀਆਂ ਸਲਾਈਆਂ ਨਾਲ ਗਿਆਨ ਰੂਪੀ ਸੁਰਮਾ ਪਾਉਂਦਾ ਹੈ, ਉਹ ਨਿਸਚਾ ਕਰਦਾ ਹੈ ਕਿ ਸਭ ਕਾਲ ਦਾ ਪਸਾਰਾ ਦਿਸ ਰਿਹਾ ਹੈ।

ਹੇ ਭਾਈ ! ਮੁਕਤੀ ਰੂਪੀ ਕਾਰਜੁ = ਕੰਮ ਤਦੋਂ ਹੀ ਸੀਧੋ = ਪੂਰਾ, ਸਫਲ ਹੋਵੇਗਾ, ਜਦੋਂ ਰਿਦੈ = ਹਿਰਦੇ ਵਿਚ ਪ੍ਰਭੂ ਨੂੰ ਸਮ੍ਾਲਿ = ਯਾਦ ਕਰੋਗੇ ॥੪॥

## ਸੋ ਗਿਆਨੀ; ਜਿਨਿ ਸਬਦਿ ਲਿਵ ਲਾਈ ॥ ਮਨਮੁਖਿ; ਹਉਮੈ ਪਤਿ ਗਵਾਈ ॥

ਹੇ ਭਾਈ ! ਸਾਡੇ ਅਨੁਸਾਰ ਸੋ = ਉਹੋ ਹੀ ਅਸਲ ਗਿਆਨੀ = ਗਿਆਨਵਾਨ ਹੈ, ਜਿਨਿ = ਜਿਸ ਨੇ ਸਤਿਗੁਰਾਂ ਦੇ ਸਬਦਿ = ਉਪਦੇਸ਼ **ਵਾ:** ਸਬਦਿ = ਬ੍ਰਹਮ ਦੇ ਵਿਚ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ।

ਪਰ ਮਨਮੁਖਿ = ਮਨ ਦੇ ਮਗਰ ਲੱਗਣ ਵਾਲੇ ਪੁਰਖਾਂ ਨੇ ਹਉਮੈ = ਹੰਗਤਾ ਮਮਤਾ ਵਿਚ ਲੱਗ ਕੇ ਆਪਣੀ ਪਤਿ = ਇੱਜ਼ਤ ਹੀ ਗਵਾਈ = ਗੁਆ ਲਈ ਹੈ।

## ਆਪੇ ਕਰਤੈ; ਭਗਤਿ ਕਰਾਈ ॥ ਗੁਰਮੁਖਿ; ਆਪੇ ਦੇ ਵਡਿਆਈ ॥੫॥

ਹੇ ਭਾਈ ! ਕਰਤੈ = ਕਰਤਾ ਪੁਰਖ ਨੇ ਆਪੇ = ਆਪ ਹੀ ਗੁਰੂ ਰੂਪ ਧਾਰ ਕੇ ਜਿਨ੍ਹਾਂ ਤੋਂ ਆਪਣੀ ਭਗਤਿ = ਬੰਦਗੀ ਕਰਾਈ = ਕਰਵਾਉਣਾ ਕੀਤੀ ਹੈ।

ਉਨ੍ਹਾਂ ਗੁਰਮੁਖ ਜਨਾਂ ਨੂੰ ਆਪੇ = ਆਪ ਹੀ ਆਪਣੇ ਸਰੂਪ ਵਿਚ ਅਭੇਦਤਾ ਦੀ ਵਡਿਆਈ = ਸ਼ੋਭਾ ਦੇ = ਦੇਣਾ ਕੀਤੀ ਹੈ ॥੫॥

## ਰੈਣਿ ਅੰਧਾਰੀ; ਨਿਰਮਲ ਜੋਤਿ ॥ ਨਾਮ ਬਿਨਾ; ਝੂਠੇ ਕੁਚਲ ਕਛੋਤਿ ॥

ਹੇ ਭਾਈ ! ਜੀਵਾਂ ਦੀ ਅਵਸਥਾ ਰੂਪੀ ਰੈਣਿ = ਰਾਤ ਅਵਿੱਦਿਆ, ਪਾਪਾਂ ਕਰਕੇ ਅੰਧਾਰੀ = ਹਨੇਰੀ ਹੋ ਰਹੀ ਹੈ, ਪਰ ਇਨ੍ਹਾਂ ਦੇ ਅੰਦਰ ਪਰਮਾਤਮਾ ਦੀ ਨਿਰਮਲ = ਉੱਜਲ ਜੋਤਿ = ਜੋਤੀ ਪ੍ਰਕਾਸ਼ ਰਹੀ ਹੈ ਭਾਵ ਸਮਾਨ ਚੇਤਨ ਅਗਿਆਨ ਦਾ ਵਿਰੋਧੀ ਨਹੀਂ ਬਲਕਿ ਅਗਿਆਨ ਦਾ ਵੀ ਪ੍ਰਕਾਸ਼ਕ ਹੈ **ਵਾ:** ਅਵਸਥਾ ਰੂਪੀ

ਰਾਤ ਤਾਂ ਹਨੇਰੀ ਹੈ, ਪਰ ਜੇਕਰ ਇਸਦੇ ਅੰਦਰ ਵੈਰਾਗ ਰੂਪੀ ਚੰਦ੍ਰਮਾਂ ਜਾਂ ਗਿਆਨ ਰੂਪੀ ਸੂਰਜ ਜਾਂ ਸਤਿਗੁਰਾਂ ਦਾ ਸ਼ਬਦ ਰੂਪੀ ਦੀਵਾ ਜਗਾ ਲਈਏ ਤਾਂ ਉੱਜਲ ਜੋਤੀ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ।

ਪਰਮਾਤਮਾ ਦੇ ਨਾਮ ਜਪੇ ਤੋਂ ਬਿਨਾ = ਬਗ਼ੈਰ ਜੀਵ ਬਾਣੀ ਕਰਕੇ ਝੂਠੇ, ਤਨ ਕਰਕੇ ਕੁਚਲ = ਅਪਵਿੱਤਰ ਅਤੇ ਬੁੱਧੀ ਕਰਕੇ ਕਛੋਤਿ = ਨਾ ਛੂਹਣ ਜੋਗ ਹਨ **ਵਾ:** ਉਨ੍ਹਾਂ ਦੀ ਬੁੱਧੀ ਰੂਪੀ (ਕ + ਛੋਤਿ) ਛੋਤਿ = ਧਰਤੀ ਕ = ਕੁਚੀਲ ਹੈ।

## ਬੇਦੁ ਪੁਕਾਰੈ; ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ; ਵੇਖੈ ਜੋਤਿ ॥੬॥

ਹੇ ਭਾਈ ! ਚਾਰੇ ਬੇਦ ਵੀ ਇਹ ਪੁਕਾਰੈ = ਪੁਕਾਰਦੇ ਹਨ ਕਿ ਪ੍ਰਭੂ ਦੀ ਭਗਤਿ ਸਰੋਤਿ = ਸ੍ਰਵਣਾ ਭਗਤੀ ਕਰੋ **ਵਾ:** ਭਗਤੀ ਦਾ ਉਪਦੇਸ਼ ਸਰੋਤਿ = ਸ੍ਰਵਨ ਕਰੋ **ਵਾ:** ਤੂੰ ਬੇਦਾਂ ਦੇ ਪੁਕਾਰਨ ਵਿਚ ਹੀ ਲੱਗਾ ਹੋਇਆ ਹੈਂ, ਪਰਮਾਤਮਾ ਦੀ ਭਗਤੀ ਦਾ ਉਪਦੇਸ਼ ਵੀ ਸੁਣਿਆ ਕਰ।

ਜੋ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਪਰਮਾਤਮਾ ਦੀ ਭਗਤੀ, ਨਾਮ ਨੂੰ ਗੁਰਾਂ ਦੁਆਰਾ ਸੁਣ ਸੁਣ ਕੇ ਮਾਨੈ = ਮੰਨਦੇ ਹਨ, ਉਹ ਜੋਤਿ = ਜੋਤੀ ਸਰੂਪ ਨੂੰ ਅੰਦਰ ਹੀ ਵੇਖੈ = ਦੇਖ ਲੈਂਦੇ ਹਨ ॥੬॥

## ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ; ਊਤਮ ਕਰਾਮੰ ॥

ਹੇ ਭਾਈ ! ਛੇ ਸ਼ਾਸਤ੍ਰ ਅਤੇ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ ਆਦਿ ਧਾਰਮਿਕ ਪੁਸਤਕਾਂ ਪਰਮਾਤਮਾ ਦਾ ਨਾਮ ਹੀ ਦ੍ਰਿੜਾਮੰ = ਦ੍ਰਿੜ੍ਹ ਕਰਾਉਂਦੀਆਂ ਹਨ **ਵਾ:** ਸ਼ਾਸਤ੍ਰਾਂ ਅਤੇ ਸਿੰਮ੍ਰਿਤੀਆਂ ਦੇ ਥਾਂ ਸਤਿਗੁਰਾਂ ਨੇ ਆਪਣੇ ਸਿੱਖਾਂ ਨੂੰ ਪਰਮਾਤਮਾ ਦਾ ਨਾਮ ਹੀ ਦ੍ਰਿੜ੍ਹ ਕਰਵਾਇਆ ਹੈ।[੧]

ਗੁਰਮੁਖ ਜਨਾਂ ਨੂੰ ਨਾਮ ਜਪਣ ਕਰਕੇ ਸਾਂਤਿ = ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ਉਨ੍ਹਾਂ ਦੇ ਕਰਾਮੰ = ਕਰਮ ਵੀ ਊਤਮ = ਸ੍ਰੇਸ਼ਟ ਹੁੰਦੇ ਹਨ **ਵਾ:** ਗੁਰਮੁਖ ਜਨ ਊਤਮ = ਸ੍ਰੇਸ਼ਟ ਸਤਿਗੁਰਾਂ ਦੀ ਕਰਾਮੰ = ਕਲਾਮ ਭਾਵ ਬਾਣੀ ਪੜ੍ਹਦੇ ਹਨ, ਇਸ ਕਰਕੇ ਉਨ੍ਹਾਂ ਨੂੰ ਆਤਮਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ।

## ਮਨਮੁਖਿ; ਜੋਨੀ ਦੂਖ ਸਹਾਮੰ ॥ ਬੰਧਨ ਤੂਟੇ; ਇਕੁ ਨਾਮੁ ਵਸਾਮੰ ॥੭॥

ਹੇ ਭਾਈ ! ਮਨਮੁਖਿ = ਮਨ ਦੇ ਮਗਰ ਲੱਗਣ ਵਾਲੇ ਮਨੁੱਖ ਅਨੇਕਾਂ ਜੋਨੀ = ਜੂਨਾਂ ਦੇ ਦੂਖ = ਕਸ਼ਟ ਸਹਾਮੰ = ਸਹਾਰਦੇ ਹਨ **ਵਾ:** ਸਹਾਮੰ = ਦੁੱਖ ਭਾਵ ਦੁਖ ਹੀ ਦੁਖ ਭੋਗਦੇ ਹਨ।

ਪਰ ਇਕ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਮੰ = ਵਸਾਉਣ ਨਾਲ ਸਾਰੇ ਕਰਤਾ ਭੋਗਤਾ ਆਦਿ ਦੇ ਬੰਧਨ = ਜੰਜਾਲ ਤੂਟੇ = ਟੁੱਟ ਜਾਂਦੇ ਹਨ ॥੭॥

## ਮੰਨੇ ਨਾਮੁ; ਸਚੀ ਪਤਿ ਪੂਜਾ ॥ ਕਿਸੁ ਵੇਖਾ; ਨਾਹੀ ਕੋ ਦੂਜਾ ॥

ਹੇ ਭਾਈ ! ਜੋ ਗੁਰਾਂ ਦੁਆਰਾ ਪਰਮਾਤਮਾ ਦੇ ਨਾਮ ਦਾ ਮੰਨੇ = ਮੰਨਣ ਕਰਦਾ ਹੈ, ਉਸਦੀ ਇਸ ਲੋਕ ਵਿਚ ਸੱਚੀ ਪਤਿ = ਇੱਜ਼ਤ ਹੁੰਦੀ ਹੈ ਭਾਵ ਕਾਮਾਦਿਕ ਵਿਕਾਰ ਉਸਦੀ ਬੇਇਜ਼ਤੀ ਨਹੀਂ ਕਰ ਸਕਦੇ ਅਤੇ ਪ੍ਰਲੋਕ ਵਿਚ ਵੀ ਉਸਦੀ ਸੱਚੀ ਪੂਜਾ ਹੁੰਦੀ ਹੈ ਭਾਵ ਪ੍ਰਲੋਕ ਵਿਚ ਵੀ ਉਸਨੂੰ ਆਦਰ ਦਿੱਤਾ ਜਾਂਦਾ ਹੈ।

ਨਾਮ ਸਿਮਰਨ ਕਰਕੇ ਐਸੀ ਅਵਸਥਾ ਹੋ ਜਾਂਦੀ ਹੈ ਕਿ ਹੁਣ ਕਿਸ ਨੂੰ ਵੇਖਾ = ਦੇਖਣਾ ਕਰੀਏ ਕਿਉਂਕਿ ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ = ਦੂਸਰਾ ਪ੍ਰਤੀਤ ਹੀ ਨਹੀਂ ਹੁੰਦਾ।

---

੧. ਜੈਸਾ ਕਿ : **ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪ ਹਰਿ ਮੇਰਾ ਭਾਈ ॥** *(ਗੂਜਰੀ ਮ: ੩, ਅੰਗ ੪੯੦)*

**ਦੇਖਿ ਕਹਉ; ਭਾਵੈ ਮਨਿ ਸੋਇ ॥ ਨਾਨਕੁ ਕਹੈ; ਅਵਰੁ ਨਹੀ ਕੋਇ ॥੮॥੧॥**

ਹੇ ਭਾਈ! ਅਸੀਂ ਨੇਤ੍ਰਾਂ ਕਰਕੇ ਉਸ ਪ੍ਰਭੂ ਨੂੰ ਦੇਖਿ = ਵੇਖਦੇ ਹਾਂ, ਰਸਨਾ ਕਰਕੇ ਉਸਦਾ ਜੱਸ ਕਹਉ = ਆਖਦੇ ਹਾਂ ਅਤੇ ਸਾਡੇ ਮਨਿ = ਹਿਰਦੇ ਵਿਚ ਵੀ ਸੋਇ = ਉਹੋ ਪ੍ਰਭੂ ਹੀ ਭਾਵੈ = ਭਾਉਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਪ੍ਰਭੂ ਤੋਂ ਬਿਨਾਂ ਅਵਰੁ = ਹੋਰ ਕੋਇ = ਕੋਈ ਵੀ ਉਸ ਵਰਗਾ ਸਮਰੱਥ ਨਹੀਂ ਹੈ। ਇਸ ਲਈ ਉਸ ਦੀ ਬੰਦਗੀ ਕਰਨੀ ਚਾਹੀਦੀ ਹੈ ਅਤੇ ਉਸਦਾ ਪ੍ਰੇਮ ਧਾਰ ਕੇ ਨਾਮ ਜਪਣਾ ਚਾਹੀਦਾ ਹੈ ਤਾਂ ਹੀ ਗਿਆਨ ਸਫਲਾ ਹੋਵੇਗਾ ॥੮॥੧॥

**[ਅੰਗ ੮੩੨]**

**ਬਿਲਾਵਲੁ ਮਹਲਾ ੧ ॥**

**ਮਨ ਕਾ ਕਹਿਆ; ਮਨਸਾ ਕਰੈ ॥ ਇਹੁ ਮਨੁ; ਪੁੰਨੁ ਪਾਪੁ ਉਚਰੈ ॥**

ਹੇ ਭਾਈ! ਮਨ ਕਾ = ਦਾ ਕਹਿਆ ਹੋਇਆ ਮਨਸਾ = ਬੁੱਧੀ ਕਰਤਬ ਕਰੈ = ਕਰਦੀ ਹੈ, ਭਾਵ ਜਿਤਨਾ ਚਿਰ ਤਕ ਮਨ ਪਰਬਲ ਰਹਿੰਦਾ ਹੈ, ਉਤਨਾ ਚਿਰ ਤਕ ਬੁੱਧੀ ਕਮਜ਼ੋਰ ਰਹਿੰਦੀ ਹੈ, ਜਿਵੇਂ ਮਨ ਉਸਨੂੰ ਪ੍ਰੇਰਨਾ ਕਰਦਾ ਹੈ, ਤਿਵੇਂ ਬੁੱਧੀ ਕਿਰਿਆ ਕਰਦੀ ਹੈ।

ਇਹ ਮਨ ਪੁੰਨ ਪਾਪ ਨੂੰ ਹੀ ਉਚਰੈ = ਉਚਾਰਣ ਕਰਦਾ ਰਹਿੰਦਾ ਹੈ, ਭਾਵ ਪੁੰਨ ਅਤੇ ਪਾਪ ਦੇ ਸੰਕਲਪ ਵਿਕਲਪ ਉਠਾਈ ਜਾਂਦਾ ਹੈ **ਵਾ:** ਇਹ ਮਨ ਬੁੱਧ ਨੂੰ ਪਾਪ ਪੁੰਨ ਦੀ ਉਚਰੈ = ਉਚਾਟ ਵਿਚ ਲਾਈ ਰੱਖਦਾ ਹੈ।

**ਅਥਵਾ** ਜਦੋਂ ਮਨਸਾ = ਬੁੱਧੀ ਸਤਿਗੁਰਾਂ ਦਾ ਉਪਦੇਸ਼ ਧਾਰਨ ਕਰੈ = ਕਰ ਲੈਂਦੀ ਹੈ, ਤਦੋਂ ਮਨ ਕਾ = ਕਿਸ ਤਰ੍ਹਾਂ ਕੁਝ ਕਹਿਆ = ਆਖ ਸਕਦਾ ਹੈ ਭਾਵ ਕੁਝ ਨਹੀਂ ਕਹਿ ਸਕਦਾ।

ਤਦੋਂ ਇਹ ਮਨ ਪੁੰਨ ਅਤੇ ਪਾਪ ਵਾਲੇ ਸੁਭਾਅ ਨੂੰ (ਉ + ਚਰੈ) ਉ = ਵਿਸ਼ੇਸ਼ ਕਰਕੇ ਚਰੈ = ਚਰ, ਨਾਸ਼ ਕਰ ਦੇਵੇਗਾ **ਵਾ:** ਤਦੋਂ ਇਹ ਮਨ ਪਾਪ ਪੁੰਨਾਂ ਤੋਂ ਉ = ਉਪਰ ਤੁਰੀਆ ਪਦ ਦੇ ਵਿਚ ਚਰੈ = ਚੜ੍ਹ ਜਾਵੇਗਾ।

**ਮਾਇਆ ਮਦਿ ਮਾਤੇ; ਤ੍ਰਿਪਤਿ ਨ ਆਵੈ ॥**
**ਤ੍ਰਿਪਤਿ ਮੁਕਤਿ; ਮਨਿ ਸਾਚਾ ਭਾਵੈ ॥੧॥**

ਮਾਇਆ ਦੇ ਮਦਿ = ਹੰਕਾਰ, ਨਸ਼ੇ ਵਿਚ ਮਾਤੇ = ਮਸਤ ਹੋਏ ਜੀਵ ਨੂੰ ਪਦਾਰਥਾਂ ਕਰਕੇ ਤ੍ਰਿਪਤਿ = ਤ੍ਰਿਪਤੀ ਨਹੀਂ ਆਵੈ = ਆਉਂਦੀ।

ਜੇਕਰ ਮਨਿ = ਹਿਰਦੇ ਵਿਚ ਸਾਚਾ = ਸੱਚਾ ਪ੍ਰਭੂ ਭਾਵੈ = ਭਾਅ ਜਾਵੇ ਤਾਂ ਜੀਵ ਦੀ ਪਦਾਰਥਾਂ ਵੱਲੋਂ ਤ੍ਰਿਪਤਿ = ਤ੍ਰਿਪਤੀ ਵੀ ਹੋ ਜਾਂਦੀ ਹੈ ਅਤੇ ਬੰਧਨਾਂ ਵੱਲੋਂ ਮੁਕਤਿ = ਛੁਟਕਾਰਾ ਵੀ ਪਾ ਲੈਂਦਾ ਹੈ ॥੧॥

**ਤਨੁ ਧਨੁ ਕਲਤੁ; ਸਭੁ ਦੇਖੁ ਅਭਿਮਾਨਾ ॥**
**ਬਿਨੁ ਨਾਵੈ; ਕਿਛੁ ਸੰਗਿ ਨ ਜਾਨਾ ॥੧॥ਰਹਾਉ॥**

ਜੀਵ ਤਨੁ = ਸਰੀਰ **ਵਾ:** ਤਨੁ = ਪੁੱਤਰ, ਧਨੁ = ਦੌਲਤ ਤੇ ਕਲਤੁ = ਇਸਤ੍ਰੀ ਆਦਿ ਸਭੁ = ਸਾਰਾ ਕੁਝ ਆਪਣਾ ਦੇਖ ਕੇ ਬਹੁਤ ਅਭਿਮਾਨਾ = ਹੰਕਾਰ ਕਰਦਾ ਹੈ।

ਪਰ ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕਿਛੁ = ਕੁਝ ਵੀ ਜੀਵ ਦੇ ਸੰਗਿ = ਨਾਲ ਨਹੀਂ ਜਾਣਾ ਹੈ ॥੧॥ਰਹਾਉ॥

## ਕੀਚਹਿ ਰਸ ਭੋਗ; ਖੁਸੀਆ ਮਨ ਕੇਰੀ ॥ ਧਨੁ ਲੋਕਾਂ; ਤਨੁ ਭਸਮੈ ਢੇਰੀ ॥

ਹੇ ਭਾਈ! ਜੀਵ ਮਨ ਕੇਰੀ = ਦੀਆਂ ਖ਼ੁਸ਼ੀਆਂ ਕਰਕੇ ਅਨੇਕਾਂ ਰਸਾਂ ਨੂੰ ਭੋਗ = ਭੋਗਣਾ ਕੀਚਹਿ = ਕਰਦਾ ਹੈ।

ਪਰ ਅੰਤ ਵੇਲੇ ਧਨੁ = ਦੌਲਤ ਨੂੰ ਲੋਕਾਂ ਭਾਵ ਸੰਬੰਧੀਆਂ ਆਦਿ ਨੇ ਸਾਂਭ ਲੈਣਾ ਹੈ ਅਤੇ ਤਨੁ = ਸਰੀਰ ਭਸਮੈ = ਸੁਆਹ ਦੀ ਢੇਰੀ ਹੋ ਜਾਣਾ ਹੈ।

## ਖਾਕੂ ਖਾਕੁ ਰਲੈ; ਸਭੁ ਫੈਲੁ ॥ ਬਿਨੁ ਸਬਦੈ; ਨਹੀ ਉਤਰੈ ਮੈਲੁ ॥੨॥

ਹੇ ਭਾਈ! ਪੰਜਾਂ ਤੱਤਾਂ ਰੂਪੀ ਖਾਕੂ = ਮਿੱਟੀ ਦਾ ਬਣਿਆ ਸਰੀਰ ਖਾਕੁ = ਮਿੱਟੀ ਵਿਚ ਹੀ ਰਲੈ = ਰਲ ਜਾਣਾ ਹੈ ਅਤੇ ਜੀਵ ਦੇ ਚੰਗੇ ਮੰਦੇ ਸਭੁ = ਸਾਰੇ ਫੈਲੁ = ਕਰਮ ਨਾਲ ਜਾਣਗੇ **ਵਾ:** ਜਿਸ ਮਿੱਟੀ ਵਾਲੇ ਸਰੀਰ ਵਿਚ ਹਰ ਸਮੇਂ ਫੈਲਿਆ ਰਹਿੰਦਾ ਹੈ, ਉਹ ਖਾਕ ਰੂਪ ਹੀ ਹੋ ਜਾਣਾ ਹੈ।

ਸਤਿਗੁਰਾਂ ਦੇ ਸਬਦੈ = ਉਪਦੇਸ਼ ਧਾਰਨ ਕੀਤੇ ਤੋਂ ਬਿਨੁ = ਬਗ਼ੈਰ ਪਾਪਾਂ, ਅਵਿੱਦਿਆ ਦੀ ਮੈਲੁ = ਮਲੀਨਤਾਈ ਨਹੀਂ ਉਤਰੈ = ਉਤਰਦੀ ॥੨॥

## ਗੀਤ ਰਾਗ ਘਨ; ਤਾਲ, ਸਿ ਕੂਰੇ ॥ ਤ੍ਰਿਹੁ ਗੁਣ ਉਪਜੈ; ਬਿਨਸੈ ਦੂਰੇ ॥

ਨਾਮ ਤੋਂ ਬਿਨਾਂ ਜੋ ਗੀਤ = ਗੀਤਾਂ ਦਾ ਗਾਉਣਾ, ਰਾਗਾਂ ਦਾ ਅਲਾਪਨਾ, ਘਨ = ਕੈਂਸੀਆਂ ਅਤੇ ਤਾਲ = ਛੈਣੇ ਆਦਿ ਵਜਾਉਣੇ ਹਨ, ਸਿ = ਉਹ ਕੂਰੇ = ਝੂਠੇ ਹੀ ਹਨ **ਅਥਵਾ** ਜੋ ਗੀਤ ਭਾਵ ਵਿਸ਼ਨਪਦੇ ਗਾਉਣੇ, ਰਾਗਾਂ ਨੂੰ ਅਲਾਪਨਾ, ਆਸਾ ਤ੍ਰਿਸ਼ਨਾ ਦੀਆਂ ਕੈਂਸੀਆਂ ਵਜਾਉਣੀਆਂ ਅਤੇ ਦ੍ਵੈਤ ਦਰਸ਼ਨ ਦੇ ਤਾਲ ਪੂਰਨੇ ਹਨ, ਉਹ ਸਭ ਝੂਠੇ ਹਨ।

ਤ੍ਰਿਹੁ ਗੁਣ = ਤ੍ਰੈਗੁਣੀ ਜੀਵ ਉਪਜੈ = ਜੰਮਦੇ ਅਤੇ ਬਿਨਸੈ = ਨਾਸ਼ ਹੁੰਦੇ ਹੋਏ ਵਾਹਿਗੁਰੂ ਤੋਂ ਦੂਰੇ = ਦੂਰ ਹੀ ਰਹਿੰਦੇ ਹਨ **ਵਾ:** ਤਿੰਨਾਂ ਗੁਣਾਂ ਵਿਚ ਲੱਗਣ ਕਰਕੇ ਜੀਵ ਜੰਮਦੇ ਮਰਦੇ ਹੋਏ ਸਰੂਪ ਗਿਆਨ ਤੋਂ ਦੂਰ ਹੀ ਰਹਿੰਦੇ ਹਨ।

## ਦੂਜੀ ਦੁਰਮਤਿ; ਦਰਦੁ ਨ ਜਾਇ ॥ ਛੂਟੈ ਗੁਰਮੁਖਿ; ਦਾਰੂ ਗੁਣ ਗਾਇ ॥੩॥

ਦੂਜੀ = ਦ੍ਵੈਤ ਭਾਵ ਕਰਕੇ ਜੀਵ ਦੁਰਮਤਿ = ਖੋਟੀ ਮੱਤ ਵਿਚ ਲੱਗਾ ਹੋਇਆ ਹੈ **ਵਾ:** ਇਕ ਗੁਰਮਤ ਹੈ ਅਤੇ ਦੂਜੀ ਦੁਰਮਤ ਹੈ, ਇਸ ਵਿਚ ਲੱਗਣ ਕਰਕੇ ਜੀਵ ਦੀ ਅਵਿੱਦਿਆ, ਹਉਮੈ ਆਦਿ ਦੀ ਦਰਦੁ = ਪੀੜਾ ਨਹੀਂ ਜਾਇ = ਜਾਂਦੀ, ਭਾਵ ਨਾਸ਼ ਨਹੀਂ ਹੁੰਦੀ।

ਗੁਰਮੁਖ ਜਨ ਇਸ ਪੀੜਾ ਤੋਂ ਛੂਟੈ = ਛੁਟਕਾਰਾ ਪਾ ਲੈਂਦੇ ਹਨ ਕਿਉਂਕਿ ਉਹ ਇਨ੍ਹਾਂ ਰੋਗਾਂ ਦੀ ਦਾਰੂ = ਦਵਾਈ ਰੂਪੀ ਪ੍ਰਭੂ ਦੇ ਗੁਣ ਗਾਇ = ਗਾਉਣਾ ਕਰਦੇ ਹਨ ॥੩॥

## ਧੋਤੀ ਊਜਲ; ਤਿਲਕੁ ਗਲਿ ਮਾਲਾ ॥ ਅੰਤਰਿ ਕ੍ਰੋਧੁ; ਪੜਹਿ ਨਟ ਸਾਲਾ ॥

(ਦੂਸਰਾ ਪਾਠ 'ਨਾਟਸਾਲਾ' ਹੈ)

ਹੇ ਭਾਈ! ਕਰਮ ਕਾਂਡੀ ਜੀਵ ਤੇੜ ਵਿਚ ਬਹੁਤ ਊਜਲ = ਸਾਫ਼ ਧੋਤੀ ਪਹਿਨਦਾ ਹੈ, ਮੱਥੇ ਉਪਰ ਤਿਲਕੁ = ਟਿੱਕਾ ਅਤੇ ਗਲੇ ਵਿਚ ਮਾਲਾ ਪਹਿਨਦਾ ਹੈ।

ਪਰ ਉਸ ਦੇ ਅੰਦਰਿ = ਹਿਰਦੇ ਵਿਚ ਕ੍ਰੋਧ = ਗ਼ੁੱਸਾ ਭਰਿਆ ਹੋਇਆ ਹੈ। ਇਸ ਕਰਕੇ ਉਸਦੇ ਸਾਰੇ ਕਰਤਬ ਇਸ ਪ੍ਰਕਾਰ ਹਨ, ਜਿਵੇਂ ਕੋਈ ਨਟ = ਨਟਾਂ ਦੇ ਸਾਲਾ = ਅਸਥਾਨ (ਪਾਠਸ਼ਾਲਾ) ਵਿਚ ਨਟਾਂ ਦੀ

ਵਿੱਦਿਆ ਪੜਹਿ = ਪੜ੍ਹ ਲਵੇ ਭਾਵ ਜਿਵੇਂ ਉਹ ਵਿੱਦਿਆ ਪੜ੍ਹ ਕੇ ਛਲ ਵਾਲੇ ਕਰਤਬ ਕਰਦੇ ਹਨ, ਤਿਵੇਂ ਜੀਵ ਬਾਹਰੋਂ ਧਰਮੀ ਬਣ ਕੇ ਵੇਦਾਂ ਆਦਿ ਦਾ ਪਠਨ ਕਰਦਾ ਹੈ, ਪਰ ਉਸਦੇ ਅੰਦਰ ਛਲ-ਫ਼ਰੇਬ ਹੈ **ਵਾ:** ਜਿਵੇਂ ਨਟ ਮਾਇਆ ਵਾਸਤੇ ਤਮਾਸ਼ਾ ਕਰਦਾ ਹੈ, ਤਿਵੇਂ ਜੀਵ ਮਾਇਆ ਵਾਸਤੇ ਹੀ ਵੇਦਾਂ ਆਦਿ ਦਾ ਪੜ੍ਹਨਾ ਕਰਦੇ ਹਨ।

**ਨਾਮੁ ਵਿਸਾਰਿ; ਮਾਇਆ ਮਦੁ ਪੀਆ ॥**
**ਬਿਨੁ ਗੁਰ ਭਗਤਿ; ਨਾਹੀ ਸੁਖੁ ਥੀਆ ॥੪॥**

ਹੇ ਭਾਈ ! ਪਰਮਾਤਮਾ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਜੀਵ ਨੇ ਮਾਇਆ ਦੀ ਮੋਹ ਰੂਪੀ ਮਦੁ = ਸ਼ਰਾਬ ਨੂੰ ਪੀਆ = ਪੀਤਾ ਹੋਇਆ ਹੈ।

ਪਰ ਗੁਰੂ ਦੀ ਭਗਤਿ = ਭਗਤੀ ਤੋਂ ਬਿਨੁ = ਬਗ਼ੈਰ ਕਿਸੇ ਨੂੰ ਵੀ ਸੁਖ ਪ੍ਰਾਪਤ ਨਹੀਂ ਥੀਆ = ਹੋਇਆ ॥੪॥

**ਸੂਕਰ ਸੁਆਨ; ਗਰਧਭ ਮੰਜਾਰਾ ॥ ਪਸੂ ਮਲੇਛ; ਨੀਚ ਚੰਡਾਲਾ ॥**

ਜੋ ਸੂਕਰ = ਸੂਰ, ਸੁਆਨ = ਕੁੱਤੇ, ਗਰਧਭ = ਖੋਤੇ, ਮੰਜਾਰਾ = ਬਿੱਲੇ।

ਪਸ਼ੂ, ਮਲੇਛ = ਮੈਲ ਦੀ ਇੱਛਾ ਰੱਖਣ ਵਾਲੇ, ਨੀਚ = ਨੀਵੇਂ ਚੰਡਾਲ ਆਦਿ ਦੀਆਂ ਜੂਨਾਂ ਹਨ।

**ਗੁਰ ਤੇ ਮੁਹੁ ਫੇਰੇ; ਤਿਨ੍ ਜੋਨਿ ਭਵਾਈਐ ॥**
**ਬੰਧਨਿ ਬਾਧਿਆ; ਆਈਐ ਜਾਈਐ ॥੫॥**

ਜਿਹੜੇ ਮਨੁੱਖ ਗੁਰੂ ਤੇ = ਤੋਂ ਮੁਹੁ = ਮੂੰਹ ਫੇਰੇ = ਫੇਰਦੇ ਭਾਵ ਬੇਮੁਖ ਹੁੰਦੇ ਹਨ, ਤਿਨ੍ = ਉਨ੍ਹਾਂ ਨੂੰ ਇਨ੍ਹਾਂ ਉਪਰੋਕਤ ਜੋਨਿ = ਜੂਨਾਂ ਵਿਚ ਭਵਾਈਐ = ਭਰਮਾਇਆ ਜਾਂਦਾ ਹੈ।

ਇਉਂ ਜੀਵ ਸੰਸਾਰ ਦੇ ਕਰਤਾ ਭੋਗਤਾ, ਹੰਗਤਾ-ਮਮਤਾ ਆਦਿ ਦੇ ਬੰਧਨਾ = ਜੰਜਾਲਾਂ ਵਿਚ ਬਾਧਿਆ = ਬੱਝਾ ਹੋਇਆ ਜਨਮ ਧਾਰ ਕੇ ਆਈਐ = ਆਉਂਦਾ ਅਤੇ ਮਰ ਕੇ ਨਰਕਾਂ, ਜੂਨਾਂ ਵਿਚ ਜਾਈਐ = ਜਾਣਾ ਕਰਦਾ ਹੈ ॥੫॥

**ਗੁਰ ਸੇਵਾ ਤੇ; ਲਹੈ ਪਦਾਰਥੁ ॥ ਹਿਰਦੈ ਨਾਮੁ; ਸਦਾ ਕਿਰਤਾਰਥੁ ॥**

ਹੇ ਭਾਈ ! ਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਜੀਵ ਨਾਮ, ਮੁਕਤ, ਗਿਆਨ, ਪ੍ਰੇਮ ਰੂਪੀ ਪਦਾਰਥ ਲਹੈ = ਪ੍ਰਾਪਤ ਕਰ ਸਕਦਾ ਹੈ।

ਜਿਸਦੇ ਹਿਰਦੈ = ਮਨ ਵਿਚ ਗੁਰਾਂ ਦੁਆਰਾ ਪਰਮਾਤਮਾ ਦਾ ਨਾਮ ਵੱਸ ਜਾਂਦਾ ਹੈ, ਉਹ ਸਦਾ = ਹਮੇਸ਼ਾਂ ਹੀ ਕਿਰਤਾਰਥੁ = ਸਫਲ, ਕਲਿਆਣ ਨੂੰ ਪ੍ਰਾਪਤ ਹੋ ਜਾਂਦਾ ਹੈ।

**ਸਾਚੀ ਦਰਗਹ; ਪੂਛ ਨ ਹੋਇ ॥ ਮਾਨੇ ਹੁਕਮੁ; ਸੀਝੈ ਦਰਿ ਸੋਇ ॥੬॥**

(ਪਾਠਾਂਤ੍ਰ 'ਮਾਨੈ' ਹੈ)

ਹੇ ਭਾਈ ! ਉਸ ਦੀ ਪਰਮਾਤਮਾ ਦੀ ਸਾਚੀ = ਸੱਚੀ ਦਰਗਾਹ ਵਿਚ ਕੋਈ ਕਰਮਾਂ ਧਰਮਾਂ ਰੂਪੀ ਪੂਛ = ਪੁੱਛ-ਗਿੱਛ ਨਹੀਂ ਹੋਇ = ਹੁੰਦੀ।

ਜੋ ਸਤਿਗੁਰਾਂ ਦਾ ਹੁਕਮ ਮਾਨੇ = ਮੰਨਦਾ ਹੈ, ਸੋਇ = ਉਹ ਪ੍ਰਭੂ ਦੇ ਦਰ ਵਿਚ ਸੀਝੈ = ਮੁਕਤ ਹੋ ਜਾਂਦਾ ਹੈ ॥੬॥

## ਸਤਿਗੁਰੁ ਮਿਲੈ; ਤ ਤਿਸ ਕਉ ਜਾਣੈ ॥ ਰਹੈ ਰਜਾਈ; ਹੁਕਮੁ ਪਛਾਣੈ ॥

ਹੇ ਭਾਈ! ਜੇਕਰ ਜੀਵ ਸਤਿਗੁਰੂ ਨਾਲ ਮਿਲੈ = ਮਿਲ ਜਾਵੇ ਤ = ਤਦ ਜੀਵ ਤਿਸ = ਉਸ ਵਾਹਿਗੁਰੂ ਦੇ ਸਰੂਪ ਕਉ = ਨੂੰ ਜਾਣੈ = ਜਾਣ ਲਵੇਗਾ।

ਇਸ ਲਈ ਉਸ ਪ੍ਰਭੂ ਦੀ ਰਜਾਈ = ਆਗਿਆ ਵਿਚ ਰਹੈ = ਰਹਿਣਾ ਕਰੋ ਅਤੇ ਉਸਦੇ ਹੁਕਮ ਨੂੰ ਪਛਾਣੈ = ਪਛਾਣਨਾ ਕਰੋ।

## ਹੁਕਮੁ ਪਛਾਣਿ; ਸਚੈ ਦਰਿ ਵਾਸੁ ॥ ਕਾਲ ਬਿਕਾਲ; ਸਬਦਿ ਭਏ ਨਾਸੁ ॥੭॥

ਹੁਕਮ ਨੂੰ ਪਛਾਣ ਕਰਕੇ ਹੀ ਸੱਚੇ ਪ੍ਰਭੂ ਦੇ ਦਰ ਵਿਚ ਵਾਸੁ = ਨਿਵਾਸ ਪਾਈਦਾ ਹੈ।

ਕਾਲ = ਮੌਤ ਅਤੇ ਬਿਕਾਲ = ਮੌਤ ਤੋਂ ਉਲਟ ਭਾਵ ਜਨਮ। ਇਹ ਜੰਮਣ ਮਰਣ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਨਾਸ਼ ਭਏ = ਹੋ ਜਾਂਦੇ ਹਨ ॥੭॥

## ਰਹੈ ਅਤੀਤੁ; ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ; ਹੈ ਇਹੁ ਜਿਸ ਕਾ ॥

ਹੇ ਭਾਈ! ਅਤੀਤ = ਨਿਰਲੇਪ ਹੋ ਕੇ ਸੰਸਾਰ ਵਿਚ ਰਹੈ = ਰਹਿਣਾ ਕਰੇ ਅਤੇ ਸਭੁ = ਸਾਰਾ ਕੁਝ ਤਿਸ = ਉਸ ਪ੍ਰਭੂ ਕਾ = ਦਾ ਜਾਣੈ = ਜਾਨਣਾ ਕਰੇ।

ਇਹ ਤਨੁ = ਸਰੀਰ ਅਤੇ ਮਨੁ = ਹਿਰਦਾ ਉਸੇ ਨੂੰ ਅਰਪੈ = ਦੇਣਾ ਕਰੇ, ਜਿਸ ਵਾਹਿਗੁਰੂ ਕਾ = ਦਾ ਇਹ ਦਿੱਤਾ ਹੋਇਆ ਹੈ।

## ਨਾ ਓਹੁ ਆਵੈ; ਨਾ ਓਹੁ ਜਾਇ ॥ ਨਾਨਕ; ਸਾਚੇ ਸਾਚਿ ਸਮਾਇ ॥੮॥੨॥

ਹੇ ਭਾਈ! ਉਹ ਪ੍ਰਭੂ ਨਾ ਹੀ ਜਨਮ ਧਾਰ ਕੇ ਆਵੈ = ਆਉਂਦਾ ਹੈ ਅਤੇ ਨਾ ਹੀ ਉਹ ਪ੍ਰਭੂ ਮਰ ਕੇ ਕਿਤੇ ਜਾਇ = ਜਾਂਦਾ ਹੈ **ਵਾ:** ਉਹ ਮਨੁੱਖ ਵੀ ਜਨਮ ਧਾਰ ਕੇ ਨਹੀਂ ਆਵੇਗਾ ਅਤੇ ਨਾ ਹੀ ਉਹ ਮਰ ਕੇ ਕਿਤੇ ਜਾਵੇਗਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਾਚੇ = ਸੱਚੇ ਜੀਵਨ ਵਾਲੇ ਪੁਰਖ **ਵਾ:** ਸੱਚੇ ਨਾਮ ਕਰਕੇ ਸੱਚ ਸਰੂਪ ਵਿਚ ਸਮਾਇ = ਅਭੇਦ ਹੋ ਜਾਂਦੇ ਹਨ ॥੮॥੨॥

## ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦ ੧ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗ ਦੇ ਅੰਦਰ ਮਹਲਾ ੩ = ਤੀਸਰੇ ਸਤਿਗੁਰੂ ਜੀ ਘਰੁ ੧੦ = ਦਸਵੇਂ ਸੁਰਤਾਲ ਅੰਦਰ ਇਹ ਅਸਟਪਦੀ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਗੁ ਕਊਆ; ਮੁਖਿ ਚੁੰਚ ਗਿਆਨੁ ॥

ਹੇ ਭਾਈ! ਇਹ ਜਗੁ = ਸੰਸਾਰ, ਜੀਵ ਕਊਆ = ਕਾਂ ਦੀ ਨਿਆਈਂ ਕਾਂ ਕਾਂ ਕਰਨ ਵਾਲਾ ਹੈ ਅਤੇ ਮੁਖਿ = ਮੂੰਹੋਂ ਚੁੰਚ = ਚੁੰਝ ਵਰਗਾ ਗਿਆਨ ਕਥਨ ਕਰਦਾ ਹੈ **ਵਾ:** ਮੁਖ ਰੂਪੀ ਚੁੰਝ ਦੁਆਰਾ ਗਿਆਨ ਕਥਨ ਕਰੀ ਜਾਂਦਾ ਹੈ ਭਾਵ ਮੂੰਹੋਂ ਹੀ ਗਿਆਨ ਦੀਆਂ ਗੱਲਾਂ ਕਰਦਾ ਹੈ, ਅੰਦਰ ਧਾਰਨ ਨਹੀਂ ਕਰਦਾ **ਵਾ:** ਜਿਵੇਂ ਕਾਂ ਚੁੰਝ ਨਾਲ ਬਿਸਟਾ ਫਰੋਲਦਾ ਹੈ, ਤਿਵੇਂ ਜੀਵ ਨਿੰਦਿਆ ਰੂਪੀ ਬਿਸਟਾ ਫਰੋਲੀ ਜਾਂਦਾ ਹੈ।

## ਅੰਤਰਿ ਲੋਭੁ; ਝੂਠੁ ਅਭਿਮਾਨੁ ॥ ਬਿਨੁ ਨਾਵੈ; ਪਾਜੁ ਲਹਗੁ ਨਿਦਾਨਿ ॥੧॥

ਜੀਵ ਦੇ ਹਿਰਦੇ ਅੰਤਰਿ = ਵਿਚ ਪਦਾਰਥਾਂ ਦਾ ਲੋਭੁ = ਲਾਲਚ ਝੂਠ ਅਤੇ ਅਭਿਮਾਨੁ = ਹੰਕਾਰ ਭਰਿਆ ਪਿਆ ਹੈ **ਵਾ:** ਝੂਠਾ ਹੀ ਹੰਕਾਰ ਭਰਿਆ ਪਿਆ ਹੈ।

ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ, ਨਿਦਾਨਿ = ਅੰਤ ਨੂੰ ਜੀਵ ਦਾ ਪਾਜੁ = ਵਿਖਾਵਾ ਲਹਗੁ = ਲੱਥ ਜਾਵੇਗਾ **ਵਾ:** ਨਿਦਾਨਿ = ਮੂਰਖ ਪੁਰਖਾਂ ਦਾ ਪਖੰਡ ਖੁੱਲ੍ਹ ਜਾਵੇਗਾ ਭਾਵ ਪ੍ਰਗਟ ਹੋ ਜਾਵੇਗਾ ॥੧॥

## ਸਤਿਗੁਰ ਸੇਵਿ; ਨਾਮੁ ਵਸੈ ਮਨਿ ਚੀਤਿ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਨੂੰ ਸੇਵਿ = ਸੇਵਨਾ ਕਰੋ, ਤਦ ਮਨ ਦੀ ਚੀਤਿ = ਚਿਤਵਨੀ ਵਿਚ ਨਾਮ ਵਸੈ = ਵੱਸ ਜਾਂਦਾ ਹੈ **ਵਾ:** ਮਨ ਅਤੇ ਚਿਤ ਵਿਚ ਨਾਮ ਵੱਸ ਜਾਂਦਾ ਹੈ **ਵਾ:** ਚਿਤਿ = ਚੇਤਨ ਸਰੂਪ ਦਾ ਨਾਮ ਹਿਰਦੇ ਵਿਚ ਵੱਸ ਜਾਂਦਾ ਹੈ।

## ਗੁਰੁ ਭੇਟੇ ਹਰਿ ਨਾਮੁ ਚੇਤਾਵੈ;
## ਬਿਨੁ ਨਾਵੈ ਹੋਰ ਝੂਠੁ ਪਰੀਤਿ ॥੧॥ਰਹਾਉ॥

ਗੁਰਾਂ ਨਾਲ ਭੇਟੇ = ਮਿਲਨਾ ਕਰੇ ਤਾਂ ਗੁਰੂ ਜੀ ਹਰਿ = ਪਰਮਾਤਮਾ ਦਾ ਨਾਮ ਚੇਤਾਵੈ = ਚੇਤੇ ਕਰਵਾ ਦੇਂਦੇ ਹਨ ਕਿਉਂਕਿ ਇਕ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਹੋਰ ਸਭ ਝੂਠੁ = ਝੂਠੀ ਹੀ ਪ੍ਰੀਤੀ ਹੈ ॥੧॥ਰਹਾਉ॥

## ਗੁਰਿ ਕਹਿਆ; ਸਾ ਕਾਰ ਕਮਾਵਹੁ ॥
## ਸਬਦੁ ਚੀਨਿ੍; ਸਹਜ ਘਰਿ ਆਵਹੁ ॥

ਹੇ ਭਾਈ! ਜੋ ਸਤਿਗੁਰਾਂ ਨੇ ਉਪਦੇਸ਼ ਕਹਿਆ = ਆਖਣਾ ਕੀਤਾ ਹੈ, ਸਾ = ਉਹੋ ਹੀ ਕਾਰ ਕਮਾਵਹੁ = ਕਮਾਉਣਾ ਕਰੋ।

ਗੁਰਾਂ ਦੇ ਸਬਦੁ = ਉਪਦੇਸ਼ ਨੂੰ ਚੀਨਿ੍ = ਜਾਣ ਕੇ **ਵਾ:** ਗੁਰਾਂ ਦੁਆਰਾ ਸਬਦੁ = ਬ੍ਰਹਮ ਨੂੰ ਆਪਣਾ ਆਤਮਾ ਰੂਪ ਸਮਝ ਕੇ ਸਹਜ = ਸ਼ਾਂਤੀ ਦੇ ਘਰ ਵਿਚ ਆਵਹੁ = ਆਉਣਾ ਕਰੋ।

## ਸਾਚੈ ਨਾਇ; ਵਡਾਈ ਪਾਵਹੁ ॥੨॥

ਸਾਚੈ = ਸੱਚੇ ਨਾਇ = ਨਾਮ ਦੁਆਰਾ ਵਡਾਈ = ਸ਼ੋਭਾ ਪਾਵਹੁ = ਪਾਉਣਾ ਕਰੋ **ਵਾ:** ਸੱਚੇ ਗੁਰਾਂ ਦੁਆਰਾ ਨਾਮ ਪ੍ਰਾਪਤ ਕਰੋ ਤਾਂ ਤੁਸੀਂ ਲੋਕ-ਪ੍ਰਲੋਕ ਵਿਚ ਵਡਿਆਈ ਪਾ ਲਵੋਗੇ ॥੨॥

## ਆਪਿ ਨ ਬੂਝੈ; ਲੋਕ ਬੁਝਾਵੈ ॥ ਮਨ ਕਾ ਅੰਧਾ; ਅੰਧੁ ਕਮਾਵੈ ॥

ਹੇ ਭਾਈ! ਮਨਮੁਖ ਜੀਵ ਆਪ ਨਹੀਂ ਬੂਝੈ = ਸਮਝਦਾ, ਪਰ ਲੋਕਾਂ ਨੂੰ ਬੁਝਾਵੈ = ਸਮਝਾਉਂਦਾ ਹੈ।

ਉਹ ਆਪ ਮਨ ਕਾ = ਦਾ ਅੰਧਾ = ਅਗਿਆਨੀ ਹੈ ਅਤੇ ਅੰਧੁ = ਅੰਧਤਾਈ ਵਾਲੇ ਕਰਮ ਹੀ ਕਮਾਵੈ = ਕਮਾਉਂਦਾ ਹੈ।

## ਦਰੁ ਘਰੁ ਮਹਲੁ; ਠਉਰੁ ਕੈਸੇ ਪਾਵੈ ॥੩॥

ਫੇਰ ਗਿਆਨ ਰੂਪੀ ਦਰ, ਤੁਰੀਆ ਪਦ ਰੂਪੀ ਘਰ ਅਤੇ ਸਰੂਪ ਰੂਪੀ ਮਹੱਲ ਵਿਚ ਠਉਰੁ = ਥਾਂ, ਇਸਥਿਤ ਕੈਸੇ = ਕਿਸ ਪ੍ਰਕਾਰ ਪਾਵੈ = ਪਾ ਸਕਦਾ ਹੈ ਭਾਵ ਨਹੀਂ ਪਾ ਸਕਦਾ ॥੩॥

## ਹਰਿ ਜੀਉ ਸੇਵੀਐ; ਅੰਤਰਜਾਮੀ ॥ ਘਟ ਘਟ ਅੰਤਰਿ; ਜਿਸ ਕੀ ਜੋਤਿ ਸਮਾਨੀ ॥

ਹੇ ਭਾਈ ! ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਹਰਿ = ਪ੍ਰਭੂ ਜੀਉ = ਜੀ ਨੂੰ ਸੇਵੀਐ = ਸੇਵਨਾ ਕਰੀਏ।

ਸਾਰੇ ਘਟਾਂ ਘਟਾਂ ਦੇ ਅੰਦਰਿ = ਵਿਚ ਜਿਸ ਪ੍ਰਭੂ ਕੀ = ਦੀ ਹੀ ਜੋਤਿ = ਚੇਤਨ ਸੱਤਾ ਸਮਾਨੀ = ਸਮਾਈ ਹੋਈ ਹੈ।

## ਤਿਸੁ ਨਾਲਿ; ਕਿਆ ਚਲੈ ਪਹਨਾਮੀ ॥੪॥

ਤਿਸੁ = ਉਸ ਪ੍ਰਭੂ ਦੇ ਨਾਲਿ = ਸਾਥ ਕਿਸੇ ਦੀ ਪਹਨਾਮੀ = ਲੁਕਾ-ਛਿਪੀ ਕਿਆ = ਕੀ ਚਲੈ = ਚੱਲ ਸਕਦੀ ਹੈ ॥੪॥

[ਅੰਗ ੮੩੩]

## ਸਾਚਾ ਨਾਮੁ; ਸਾਚੈ ਸਬਦਿ ਜਾਨੈ ॥ ਆਪੈ ਆਪੁ ਮਿਲੈ; ਚੂਕੈ ਅਭਿਮਾਨੈ ॥

ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੱਚਾ ਨਾਮ ਜਾਨੈ = ਜਾਨਣਾ ਕਰੇ।

ਤਦ ਜੀਵ ਆਪੈ ਆਪੁ = ਆਪਣੇ ਆਪ ਸਰੂਪ ਵਿਚ ਮਿਲੈ = ਮਿਲ ਜਾਵੇਗਾ ਅਤੇ ਇਸਦਾ ਅਭਿਮਾਨੈ = ਹੰਕਾਰ ਵੀ ਚੂਕੈ = ਨਵਿਰਤ ਹੋ ਜਾਵੇਗਾ।

## ਗੁਰਮੁਖਿ; ਨਾਮੁ ਸਦਾ ਸਦਾ ਵਖਾਨੈ ॥੫॥

ਏਸੇ ਲਈ ਗੁਰਮੁਖ ਜਨ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪਰਮਾਤਮਾ ਦੇ ਨਾਮ ਦਾ ਹੀ ਵਖਾਨੈ = ਕਥਨ ਕਰਦੇ ਹਨ ॥੫॥

## ਸਤਿਗੁਰਿ ਸੇਵਿਐ; ਦੂਜੀ ਦੁਰਮਤਿ ਜਾਈ ॥ ਅਉਗਣ ਕਾਟਿ; ਪਾਪਾ ਮਤਿ ਖਾਈ ॥

ਹੇ ਭਾਈ ! ਸਤਿਗੁਰਾਂ ਦੇ ਸੇਵਿਐ = ਸੇਵਨੇ ਕਰਕੇ ਦੂਜੀ = ਦ੍ਵੈਤ ਪਾਉਣ ਵਾਲੀ ਦੁਰਮਤਿ = ਖੋਟੀ ਮੱਤ ਨਾਸ਼ ਹੋ ਜਾਈ = ਜਾਂਦੀ ਹੈ।

ਸਤਿਗੁਰਾਂ ਦੀ ਸੇਵਾ ਅਉਗਣ = ਗੁਨਾਹਾਂ ਨੂੰ ਕਾਟਿ = ਕੱਟ ਦੇਂਦੀ ਹੈ ਅਤੇ ਪਾਪਾਂ ਵਾਲੀ ਮਤਿ = ਬੁੱਧ ਨੂੰ ਖਾਈ = ਖਾ ਜਾਂਦੀ ਭਾਵ ਨਾਸ਼ ਕਰ ਦੇਂਦੀ ਹੈ।

## ਕੰਚਨ ਕਾਇਆ; ਜੋਤੀ ਜੋਤਿ ਸਮਾਈ ॥੬॥

ਤਦੋਂ ਬੁੱਧ ਰੂਪੀ ਕਾਇਆ = ਦੇਹੀ ਕੰਚਨ = ਸੋਨੇ ਵਤ ਸ਼ੁੱਧ ਹੋ ਜਾਂਦੀ ਹੈ ਅਤੇ ਜੀਵ ਦੀ ਪ੍ਰਤਕ ਜੋਤ ਜੋਤੀ ਸਰੂਪ ਪ੍ਰਭੂ ਵਿਚ ਸਮਾਈ = ਲੀਨ ਹੋ ਜਾਂਦੀ ਹੈ ॥੬॥

## ਸਤਿਗੁਰਿ ਮਿਲਿਐ; ਵਡੀ ਵਡਿਆਈ ॥ ਦੁਖੁ ਕਾਟੈ; ਹਿਰਦੈ ਨਾਮੁ ਵਸਾਈ ॥

ਹੇ ਭਾਈ ! ਸਤਿਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਪਰਮਾਤਮਾ ਦੇ ਵਿਚ ਅਭੇਦ ਹੋਣ ਰੂਪੀ ਵੱਡੀ ਵਡਿਆਈ = ਸ਼ੋਭਾ ਪ੍ਰਾਪਤ ਹੁੰਦੀ ਹੈ।

ਕਿਉਂਕਿ ਸਤਿਗੁਰੂ ਜੀਵ ਦੇ ਜੰਮਣ ਮਰਣ, ਅਗਿਆਨ ਆਦਿ ਦੇ ਦੁੱਖ ਕਾਟੈ = ਕੱਟ ਕੇ ਹਿਰਦੈ = ਮਨ ਵਿਚ ਪਰਮਾਤਮਾ ਦਾ ਨਾਮ ਵਸਾਈ = ਵਸਾ ਦੇਂਦੇ ਹਨ।

## ਨਾਮਿ ਰਤੇ; ਸਦਾ ਸੁਖੁ ਪਾਈ ॥੭॥

ਪਰਮਾਤਮਾ ਦੇ ਨਾਮ ਵਿਚ ਰਤੇ = ਰੰਗੇ ਹੋਏ ਜੀਵ ਸਦਾ = ਹਮੇਸ਼ਾਂ ਰਹਿਣ ਵਾਲੇ ਆਤਮਿਕ ਸੁਖੁ = ਅਨੰਦ ਨੂੰ ਪਾਈ = ਪਾ ਲੈਂਦੇ ਹਨ ॥੭॥

## ਗੁਰਮਤਿ ਮਾਨਿਆ; ਕਰਣੀ ਸਾਰੁ ॥ ਗੁਰਮਤਿ ਮਾਨਿਆ; ਮੋਖ ਦੁਆਰੁ ॥

ਹੇ ਭਾਈ! ਜਿਸਦਾ ਮਨ ਗੁਰਮਤਿ = ਗੁਰਾਂ ਦੀ ਸਿੱਖਿਆ ਵਿਚ ਮਾਨਿਆ = ਮੰਨ ਗਿਆ ਹੈ, ਉਸ ਦੀ ਕਰਣੀ = ਕਮਾਈ ਸਾਰੁ = ਸ੍ਰੇਸ਼ਟ ਹੈ।

ਜਿਸ ਦਾ ਮਨ ਗੁਰਮਤਿ = ਗੁਰਾਂ ਦੀ ਸਿੱਖਿਆ ਵਿਚ ਮਾਨਿਆ = ਮੰਨ ਗਿਆ ਹੈ, ਉਸ ਨੇ ਮੋਖ = ਮੁਕਤੀ ਦੇ ਗਿਆਨ ਰੂਪੀ ਦੁਆਰੁ = ਦਰਵਾਜ਼ੇ ਨੂੰ ਪਾਉਣਾ ਕੀਤਾ ਹੈ **ਵਾ:** ਉਹ ਦੁਆਰਿਆਂ ਵਾਲੇ ਸੰਸਾਰ, ਸਰੀਰ ਵੱਲੋਂ ਮੁਕਤ ਹੋ ਗਿਆ ਹੈ।

## ਨਾਨਕ ਗੁਰਮਤਿ ਮਾਨਿਆ; ਪਰਵਾਰੈ ਸਾਧਾਰੁ ॥੮॥੧॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਦਾ ਮਨ ਗੁਰਮਤਿ = ਗੁਰਾਂ ਦੀ ਸਿੱਖਿਆ ਵਿਚ ਮਾਨਿਆ = ਮੰਨ ਗਿਆ ਹੈ, ਉਹ ਆਪਣੇ ਪ੍ਰਤੱਖ ਪਰਵਾਰੈ = ਪਰਿਵਾਰ **ਵਾ:** ਇੰਦ੍ਰੀਆਂ ਰੂਪੀ ਪਰਿਵਾਰ ਨੂੰ ਸਾਧਾਰੁ = ਸੁਧਾਰ ਲੈਂਦਾ ਹੈ **ਵਾ:** ਸਾਧਾਰੁ = ਸਹਿਤ ਆਸਰੇ ਦੇ ਕਰ ਲੈਂਦਾ ਹੈ ॥੮॥੧॥੩॥

## ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ** : ਜਿਸ ਸਮੇਂ ਸ੍ਰੀ (ਗੁਰੂ) ਰਾਮਦਾਸ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਵਿਚ ਹਾਜ਼ਰ ਸਨ, ਤਦੋਂ ਇਨ੍ਹਾਂ ਦੇ ਮਾਤਾ ਦਇਆ ਕੌਰ ਜੀ ਆਏ ਅਤੇ ਉਨ੍ਹਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਸ ਬੇਨਤੀ ਕਰਕੇ ਰਾਮਦਾਸ ਜੀ ਨੂੰ ਘਰ ਵਿਚ ਲੈ ਆਂਦਾ, ਗੁਰੂ ਰਾਮਦਾਸ ਜੀ ਆਪਣਾ ਮਨ ਸਤਿਗੁਰਾਂ ਦੇ ਚਰਨਾਂ ਵਿਚ ਛੱਡ ਆਏ ਅਤੇ ਤਨ ਕਰਕੇ ਮਾਤਾ ਜੀ ਨਾਲ ਲਾਹੌਰ ਵਿਚ ਆ ਗਏ। ਪਰ ਗੁਰੂ ਜੀ ਦੇ ਵਿਛੋੜੇ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਬਹੁਤ ਉਪਰਾਮ ਰਿਹਾ ਕਰਨ, ਮਾਤਾ ਜੀ ਨੇ ਆਪਣੇ ਪੁੱਤਰ ਦੀ ਇਹ ਹਾਲਤ ਦੇਖ ਕੇ ਸੋਚਿਆ ਕਿ ਮੇਰਾ ਪੁੱਤਰ ਕਿਸੇ ਰੋਗ ਕਾਰਨ ਬਿਮਾਰ ਹੈ, ਇਸ ਲਈ ਕਿਸੇ ਚੰਗੇ ਹਕੀਮ, ਵੈਦ ਕੋਲੋਂ ਇਸਦਾ ਇਲਾਜ ਕਰਵਾਉਣਾ ਚਾਹੀਦਾ ਹੈ। ਇਉਂ ਸੋਚ ਕੇ ਮਾਤਾ ਜੀ ਨੇ ਇਕ ਜੋਗੀ ਤੇ ਇਕ ਸੰਨਿਆਸੀ ਹਕੀਮ ਨੂੰ ਬੁਲਾ ਕੇ ਲਿਆਂਦਾ। ਉਹ ਨਬਜ਼ ਫੜ ਕੇ ਰੋਗ ਲੱਭਣ ਲੱਗੇ, ਪਰ ਉਨ੍ਹਾਂ ਨੂੰ ਕੋਈ ਰੋਗ ਨਾ ਲੱਭਾ। ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਉਨ੍ਹਾਂ ਜੋਗੀ ਅਤੇ ਸੰਨਿਆਸੀ ਨਾਲ ਜੋ ਵਾਰਤਾਲਾਪ ਕੀਤੀ ਅਤੇ ਜੋ ਉਨ੍ਹਾਂ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ, ਉਸ ਉਪਦੇਸ਼ ਨੂੰ ਗੁਰਤਾ ਗੱਦੀ ਉਪਰ ਬਿਰਾਜਮਾਨ ਹੋ ਕੇ ਇਨ੍ਹਾਂ ਅਸਟਪਦੀਆਂ ਦੇ ਰੂਪ ਵਿਚ ਕਥਨ ਕਰਦੇ ਹਨ :[੧]

---

੧. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋਗੀ ਹਕੀਮ ਅਤੇ ਸੰਨਿਆਸੀ ਹਕੀਮ, ਇਨ੍ਹਾਂ ਦੋਵਾਂ ਦੇ ਪ੍ਰਥਾਏ ਚਾਰ ਰਾਗਾਂ ਵਿਚ ਛੇ-ਛੇ ਅਸਟਪਦੀਆਂ ਉਚਾਰਣ ਕੀਤੀਆਂ ਅਤੇ ਉਨ੍ਹਾਂ ਦੋਵਾਂ ਨੂੰ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕੀਤੀ। ਇਸੇ ਖ਼ਿਆਲ ਅਨੁਸਾਰ ☛

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ** : ਜੋਗੀ ਤੇ ਸੰਨਿਆਸੀ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ! ਆਪ ਜੀ ਕਿਰਪਾ ਕਰਕੇ ਦੱਸੋ ਕਿ ਜੋ ਪੁਰਖ ਨਾਮ ਦੇ ਆਸਰੇ ਰਹਿੰਦੇ ਹਨ, ਉਨ੍ਹਾਂ ਦਾ ਜੀਵਨ ਕੈਸਾ ਹੁੰਦਾ ਹੈ ?*

***ਉੱਤਰ** :*

## ਆਪੈ ਆਪੁ ਖਾਇ, ਹਉ ਮੇਟੈ; ਅਨਦਿਨੁ ਹਰਿ ਰਸ ਗੀਤ ਗਵਈਆ ॥

ਹੇ ਭਾਈ ! ਨਾਮ ਦੇ ਆਸਰੇ ਰਹਿਣ ਵਾਲੇ ਗੁਰਮੁਖ ਜਨ ਆਪੈ = ਆਪ ਹੀ ਆਪੁ = ਆਪਾ-ਭਾਵ (ਹੰਕਾਰ) ਨੂੰ ਖਾਇ = ਅਭਾਵ, ਨਾਸ਼ ਕਰ ਦੇਂਦੇ ਹਨ ਅਤੇ ਹਉ = ਹੰਗਤਾ ਨੂੰ ਮੇਟੈ = ਮੇਟ ਲੈਂਦੇ ਹਨ **ਵਾ:** ਆਪਣੇ ਸਥੂਲ ਦੇਹੀ ਦੇ ਅਧਿਆਸ ਅਤੇ ਸੂਖਮ ਸਰੀਰ ਦੀ ਹੰਗਤਾ ਮੇਟ ਕੇ ਨਾਸ਼ ਕਰ ਦੇਂਦੇ ਹਨ **ਵਾ:** ਜੋ ਆਪੈ ਆਪੁ = ਆਪਣਾ ਆਤਮਾ ਸਰੂਪ ਹੈ, ਗੁਰਮੁਖ ਜਨ ਉਸਨੂੰ ਖਾਂਦੇ ਭਾਵ ਧਾਰਨ ਕਰਦੇ ਹਨ ਅਤੇ ਹੰਗਤਾ ਮਮਤਾ ਨੂੰ ਨਵਿਰਤ ਕਰ ਲੈਂਦੇ ਹਨ **ਵਾ:** ਆਪਣਾ ਜੋ ਤੱਤ ਪਦ ਦਾ ਲਖ ਅਰਥ ਹੈ ਅਤੇ ਆਪਣਾ ਜੋ ਤੂੰ ਪਦ ਦਾ ਲਖ ਅਰਥ ਹੈ **ਵਾ:** ਆਪੇ ਜੋ ਅਭਾਸ ਬਿਰਤੀ ਪ੍ਰਕਾਸ਼ਨ ਵਾਲੀ ਹੈ ਅਤੇ ਆਪ ਜੋ ਸਾਖੀ ਚੇਤਨ ਰੂਪ ਹੋ ਕੇ ਸਾਰਿਆਂ ਦੇ ਅੰਤਹਕਰਣ ਨੂੰ ਪ੍ਰਕਾਸ਼ਨ ਵਾਲਾ ਉਸਨੂੰ ਖਾਂਦੇ ਭਾਵ ਧਾਰਨ ਕਰਦੇ ਹਨ ਅਤੇ ਵਿੱਦਿਆ, ਗੁਣਾਂ ਆਦਿ ਦੀ ਹੰਗਤਾ ਨੂੰ ਮੇਟਦੇ ਹਨ।

ਫੇਰ ਅਨਦਿਨੁ = ਰਾਤ ਦਿਨ ਰਸ = ਪ੍ਰੇਮ ਪੂਰਬਕ ਹਰਿ = ਪਰਮਾਤਮਾ ਦੇ ਗੀਤ = ਜਸ ਨੂੰ ਗਵਈਆ = ਗਾਉਣਾ ਕਰਦੇ ਹਨ **ਵਾ:** ਗਵੱਈਏ ਬਣ ਕੇ ਪ੍ਰੀਤ ਰੂਪੀ ਰਸਨਾ ਨਾਲ ਗਾਉਣਾ ਕਰਦੇ ਹਨ।

## ਗੁਰਮੁਖਿ ਪਰਚੈ ਕੰਚਨ ਕਾਇਆ; ਨਿਰਭਉ ਜੋਤੀ ਜੋਤਿ ਮਿਲਈਆ ॥੧॥

ਜੋ ਗੁਰਮੁਖ ਜਨ ਸਤਿਗੁਰਾਂ ਦੇ ਪ੍ਰੇਮ ਰੂਪੀ ਪਰਚੇ ਵਿਚ ਪਰਚਦੇ ਹਨ, ਉਨ੍ਹਾਂ ਦੀ ਬੁੱਧ ਰੂਪੀ ਕਾਇਆ = ਦੇਹੀ ਕੰਚਨ = ਸੋਨੇ ਵਤ ਸ਼ੁੱਧ ਹੋ ਜਾਂਦੀ ਹੈ **ਵਾ:** ਸੋਨੇ ਵੱਤ ਸ਼ੁੱਧ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋਈ ਹੈ, ਫੇਰ ਨਿਰਭਉ = ਭੈ ਤੋਂ ਰਹਿਤ ਅਤੇ ਜੋਤੀ = ਪ੍ਰਕਾਸ਼ ਸਰੂਪ ਹਰੀ ਵਿਚ ਉਨ੍ਹਾਂ ਦੀ ਪ੍ਰਤਕ ਜੋਤ ਨੂੰ ਗੁਰੂ ਮਿਲਈਆ = ਮੇਲ ਦੇਂਦਾ ਹੈ ॥੧॥

## ਮੈ ਹਰਿ ਹਰਿ ਨਾਮੁ; ਅਧਾਰੁ ਰਮਈਆ ॥

ਹੇ ਭਾਈ ! ਮੈ = ਮੈਨੂੰ ਤਾਂ ਰਮਈਆ = ਰਮੇ ਹੋਏ ਤੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਦਾ ਅਧਾਰੁ = ਆਸਰਾ ਹੈ।

## ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ;<br>ਗੁਰਮੁਖਿ ਹਰਿ ਹਰਿ ਪਾਠ ਪੜਈਆ ॥੧॥ਰਹਾਉ॥

ਹੇ ਭਾਈ ! ਮੈਂ ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਪਲ 'ਚੋਂ ਖਿਨ ਜਿੰਨਾ ਸਮਾਂ ਵੀ ਰਹਿ

---

☛ ਪੁਰਾਤਨ ਸਿੰਘ ਛੇ ਅਸਟਪਦੀਆਂ ਬਿਲਾਵਲੁ ਰਾਗੁ ਦੀਆਂ, ਛੇ ਅਸਟਪਦੀਆਂ ਨਟ ਨਾਰਾਇਣ ਰਾਗ ਦੀਆਂ, ਛੇ ਅਸਟਪਦੀਆਂ ਕਾਨੜੇ ਰਾਗ ਦੀਆਂ ਅਤੇ ਛੇ ਅਸਟਪਦੀਆਂ ਕਲਿਆਨ ਰਾਗ ਦੀਆਂ। ਇਨ੍ਹਾਂ ਚੌਹਾਂ ਰਾਗਾਂ ਦੀਆਂ (੬ x ੪ = ੨੪) ਚੌਵੀ ਅਸਟਪਦੀਆਂ ਦਾ ਨਿੱਤ ਨੇਮ ਕਰਿਆ ਕਰਦੇ ਸਨ। ਸਾਰੇ ਸਿੱਖਾਂ ਵਿਚ ਇਨ੍ਹਾਂ ਚੌਵੀ ਅਸਟਪਦੀਆਂ ਦਾ ਨਾਮ 'ਸੁਖਮਨਾ ਸਾਹਿਬ' ਕਰਕੇ ਪ੍ਰਚਲਿਤ ਹੈ।

ਨਹੀਂ ਸਕਉ = ਸਕਦਾ, ਕਿਉਂਕਿ ਮੈਨੂੰ ਗੁਰਮੁਖਿ = ਮੁਖੀ ਗੁਰਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਦੇ ਨਾਮ ਦਾ ਹੀ ਪਾਠ ਪੜਈਆ = ਪੜ੍ਹਾਉਣਾ ਕੀਤਾ ਹੈ ॥੧॥ਰਹਾਉ॥

## ਏਕੁ ਗਿਰਹੁ, ਦਸ ਦੁਆਰ ਹੈ ਜਾ ਕੇ;<br>ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥

ਹੇ ਭਾਈ! ਇਹ ਸਰੀਰ ਰੂਪੀ ਏਕੁ = ਇਕ ਗਿਰਹੁ = ਘਰ ਹੈ, ਜਾ = ਜਿਸ ਕੇ = ਦੇ ਦਸ ਇੰਦ੍ਰਿਆਂ ਰੂਪੀ ਦੁਆਰ = ਦਵਾਰੇ ਹੈ = ਹਨ, ਇਨ੍ਹਾਂ ਦੁਆਰਿਆਂ ਰਾਹੀਂ ਅਹਿਨਿਸਿ = ਦਿਨ ਰਾਤ ਤਸਕਰ = ਚੋਰੀ ਕਰਨ ਵਾਲੇ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਰੂਪੀ ਚੋਰ ਲਗਈਆ = ਲੱਗ ਰਹੇ ਹਨ।

## ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ; ਮਨਮੁਖ ਅੰਧੁਲੇ ਖਬਰਿ ਨ ਪਈਆ ॥੨॥

ਜੋ ਚੋਰ ਧਰਮੁ = ਪੁੰਨ ਅਤੇ ਸ਼ੁੱਭ ਗੁਣਾਂ ਰੂਪੀ ਅਰਥੁ = ਧਨ ਆਦਿ ਸਭੁ = ਸਾਰਾ ਕੁਝ ਹਿਰਿ = ਚੋਰੀ ਕਰਕੇ ਲੇ = ਲੈ ਜਾਵਹਿ = ਜਾਂਦੇ ਹਨ, ਪਰ ਅੰਧੁਲੇ = ਅਗਿਆਨੀ ਮਨਮੁਖਾਂ ਨੂੰ ਇਹ ਖ਼ਬਰ ਨਹੀਂ ਪਈਆ = ਪੈਂਦੀ ॥੨॥

## ਕੰਚਨ ਕੋਟੁ, ਬਹੁ ਮਾਣਕਿ ਭਰਿਆ; ਜਾਗੇ ਗਿਆਨ ਤਤਿ ਲਿਵ ਲਈਆ ॥

ਹੇ ਭਾਈ! ਮਨੁੱਖਾਂ ਦਾ ਹਿਰਦਾ ਕੰਚਨ = ਸੋਨੇ ਦਾ ਕੋਟੁ = ਕਿਲ੍ਹਾ ਬਣਿਆ ਹੋਇਆ ਹੈ, ਜੋ ਸ਼ੁੱਭ ਗੁਣਾਂ ਰੂਪੀ ਬਹੁ = ਬਹੁਤ ਮਾਣਕਿ = ਰਤਨਾਂ ਨਾਲ ਭਰਿਆ ਹੋਇਆ ਹੈ, ਪਰ ਜਿਨ੍ਹਾਂ ਨੇ ਤੱਤ ਸਰੂਪ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਈਆ = ਲਾਉਣੀ ਕੀਤੀ ਹੈ, ਉਹੋ ਹੀ ਗਿਆਨ ਅਵਸਥਾ ਵਿਚ ਜਾਗੇ = ਜਾਗ ਕਰਕੇ ਇਸ ਰਤਨਾਂ ਦੇ ਭਰੇ ਭੰਡਾਰੇ ਨੂੰ ਸਾਂਭਦੇ ਹਨ।

## ਤਸਕਰ ਹੇਰੂ ਆਇ ਲੁਕਾਨੇ; ਗੁਰ ਕੈ ਸਬਦਿ, ਪਕੜਿ ਬੰਧਿ ਪਈਆ ॥੩॥

ਪੰਜੇ ਕਾਮ ਕ੍ਰੋਧ ਰੂਪੀ ਤਸਕਰ = ਚੋਰ ਹਿਰਦੇ ਰੂਪੀ ਕਿਲ੍ਹੇ ਵਿਚ ਆਇ = ਆ ਕੇ ਲੁਕਾਨੇ = ਲੁਕੇ ਹੋਏ ਹੇਰੂ = ਤੱਕ ਰਹੇ ਹਨ (ਕਿ ਜਦੋਂ ਦਾਉ ਲੱਗੇ ਉਦੋਂ ਲੁੱਟ ਲਈਏ) ਪਰ ਜਿਹੜੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦੇ ਹਨ, ਉਨ੍ਹਾਂ ਨੇ ਇਨ੍ਹਾਂ ਵਿਕਾਰਾਂ ਨੂੰ ਪਕੜਿ = ਫੜ ਕੇ ਸਮ ਦਮ ਸਾਧਨਾ ਰੂਪੀ ਰੱਸੀ ਨਾਲ ਬੰਧਿ = ਬੰਨ੍ਹ ਲਈਆ = ਲੈਣਾ ਕੀਤਾ ਹੈ ॥੩॥

## ਹਰਿ ਹਰਿ ਨਾਮੁ ਪੋਤੁ ਬੋਹਿਥਾ; ਖੇਵਟੁ ਸਬਦੁ ਗੁਰੁ, ਪਾਰਿ ਲੰਘਈਆ ॥

ਹੇ ਭਾਈ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਸਾਰੇ ਸੁੱਖਾਂ ਦਾ ਪੋਤੁ = ਖ਼ਜ਼ਾਨਾ ਅਤੇ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਬੋਹਿਥਾ = ਜਹਾਜ਼ ਰੂਪ ਹੈ।

ਗੁਰੂ ਦਾ ਸਬਦੁ = ਉਪਦੇਸ਼ ਖੇਵਟੁ = ਮਲਾਹ ਰੂਪ ਹੈ, ਜੋ ਇਸ ਨਾਮ ਦੇ ਜਹਾਜ਼ ਉਪਰ ਚੜ੍ਹਾਅ ਕੇ ਇਸ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਈਆ = ਲੰਘਾਅ ਦੇਂਦੇ ਹਨ **ਵਾ:** ਗੁਰੂ ਮਲਾਹ ਰੂਪ ਹੈ, ਜੋ ਸ਼ਬਦ ਰੂਪੀ ਅਨੁਕੂਲੀ ਪਾਉਣ ਨਾਲ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਾਅ ਦੇਂਦੇ ਹਨ।

## ਜਮੁ ਜਾਗਾਤੀ ਨੇੜਿ ਨ ਆਵੈ; ਨਾ ਕੋ ਤਸਕਰੁ ਚੋਰੁ ਲਗਈਆ ॥੪॥

ਫੇਰ ਜਾਗਾਤੀ = ਮਸੂਲ ਲੈਣ ਵਾਲਾ ਜਮੁ = ਯਮਰਾਜ ਵੀ ਨੇੜਿ = ਨਿਕਟ ਨਹੀਂ ਆਵੈ = ਆਉਂਦਾ

ਅਤੇ ਨਾ ਹੀ ਕੋ = ਕੋਈ ਕਾਮ ਕ੍ਰੋਧ ਰੂਪੀ ਤਸਕਰੁ = ਚੋਰੀ ਕਰਨ ਵਾਲੇ ਚੋਰ ਲਗਈਆ = ਲੱਗਦੇ ਹਨ **ਵਾ:** ਸ਼ਬਦ ਸਪਰਸ਼ ਰੂਪੀ ਤਸਕਰ ਅਤੇ ਕਾਮ ਕ੍ਰੋਧ ਰੂਪੀ ਚੋਰ ਨਹੀਂ ਲੱਗਦੇ ॥੪॥

**ਹਰਿ ਗੁਣ ਗਾਵੈ ਸਦਾ ਦਿਨੁ ਰਾਤੀ; ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ ॥**

ਹੇ ਭਾਈ! ਮੇਰਾ ਮਨ ਦਿਨ ਰਾਤ ਸਦਾ = ਹਮੇਸ਼ਾਂ ਹੀ ਹਰਿ = ਪਰਮਾਤਮਾ ਦੇ ਗੁਣ ਗਾਵੈ = ਗਾਉਣਾ ਕਰਦਾ ਹੈ, ਪਰ ਮੈਂ ਹਰਿ = ਪ੍ਰਭੂ ਦੇ ਜੱਸ ਨੂੰ ਕਹਤੇ = ਕਹਿੰਦੇ ਹੋਏ ਨੇ ਉਸ ਦਾ ਅੰਤੁ = ਓੜਕ ਨਹੀਂ ਲਹੀਆ = ਪ੍ਰਾਪਤ ਕੀਤਾ **ਵਾ:** ਮੈ = ਮਮਤਾ, ਮੇਰ-ਤੇਰ ਵਾਲੇ ਜੀਵਾਂ ਨੇ ਉਸਦਾ ਅੰਤ ਨਹੀਂ ਲੈਣਾ ਕੀਤਾ।

**ਗੁਰਮੁਖਿ ਮਨੂਆ ਇਕਤੁ ਘਰਿ ਆਵੈ;**
**ਮਿਲਉ ਗੁੋਪਾਲ ਨੀਸਾਨੁ ਬਜਈਆ ॥੫॥**

ਗੁਰਮੁਖ ਜਨਾਂ ਦਾ ਮਨੂਆ = ਮਨ ਇਕਤੁ = ਏਕਤਾ ਦੇ ਘਰ ਵਿਚ ਆਵੈ = ਆ ਜਾਂਦਾ ਹੈ, ਉਹ ਪ੍ਰੇਮ, ਨਾਮ ਰੂਪੀ ਨੀਸਾਨੁ = ਧੌਂਸਾ ਬਜਈਆ = ਵਜਾ ਕੇ ਗੁੋਪਾਲ = ਪਰਮਾਤਮਾ ਦੇ ਨਾਲ ਮਿਲਉ = ਮਿਲ ਗਏ ਹਨ ॥੫॥

**ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ; ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥**

ਹੇ ਭਾਈ! ਨੈਨੀ = ਨੇਤ੍ਰਾਂ ਨਾਲ ਸਤਿਗੁਰਾਂ ਦਾ ਦਰਸੁ = ਦੀਦਾਰ ਦੇਖਿ = ਵੇਖ ਕਰਕੇ ਮੇਰਾ ਮਨੁ = ਚਿੱਤ ਤ੍ਰਿਪਤੈ = ਰੱਜਦਾ ਹੈ ਅਤੇ ਸ੍ਰਵਨ = ਕੰਨਾਂ ਨਾਲ ਗੁਰਾਂ ਦੀ ਬਾਣੀ ਦਾ ਸਬਦੁ = ਉਪਦੇਸ਼ ਸੁਣਈਆ = ਸੁਣਦਾ ਹਾਂ।

**ਸੁਨਿ ਸੁਨਿ ਆਤਮ ਦੇਵ ਹੈ ਭੀਨੇ; ਰਸਿ ਰਸਿ ਰਾਮ ਗੋਪਾਲ ਰਵਈਆ ॥੬॥**

ਗੁਰਾਂ ਦੀ ਬਾਣੀ, ਉਪਦੇਸ਼ ਨੂੰ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਸੁਣ ਸੁਣ ਕੇ ਸਾਡਾ ਆਤਮ = ਮਨ ਦੇਵ = ਪ੍ਰਕਾਸ਼ ਸਰੂਪ ਪ੍ਰਭੂ ਵਿਚ ਭੀਨੇ = ਭਿੱਜ ਗਿਆ ਹੈ, ਕਿਉਂਕਿ ਅਸੀਂ ਰਸਨਾ ਨੂੰ ਰਸਾ ਰਸਾ ਕੇ **ਵਾ:** ਰਸਿ = ਪ੍ਰੇਮ ਦੇ ਵਿਚ ਰਸਿ = ਤਦਾਕਾਰ ਹੋ ਕੇ ਰਾਮ = ਰਮੇ ਹੋਏ ਗੋਪਾਲ = ਪ੍ਰਭੂ ਦੇ ਜੱਸ ਨੂੰ ਰਵਈਆ = ਉਚਾਰਣ ਕਰਦੇ ਹਾਂ ॥੬॥

**ਤ੍ਰੈਗੁਣ ਮਾਇਆ ਮੋਹਿ ਵਿਆਪੇ; ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥**

ਹੇ ਭਾਈ! ਤ੍ਰੈ ਗੁਣ = ਤਿੰਨਾਂ ਗੁਣਾਂ ਵਾਲੇ ਜੀਵ ਮਾਇਆ ਦੇ ਮੋਹਿ = ਮੋਹ ਵਿਚ ਹੀ ਵਿਆਪੇ = ਲੱਗੇ ਹੋਏ ਹਨ, ਪਰ ਗੁਰਮੁਖ ਜਨਾਂ ਨੇ ਹੀ ਤੁਰੀਆ ਪਦ ਦਾ ਗਿਆਨ ਰੂਪੀ ਗੁਣ ਲਹੀਆ = ਪ੍ਰਾਪਤ ਕੀਤਾ ਹੈ।

**ਏਕ ਦ੍ਰਿਸਟਿ ਸਭ ਸਮ ਕਰਿ ਜਾਣੈ; ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥**

ਗੁਰਮੁਖ ਜਨ ਏਕ = ਏਕਤਾ ਵਾਲੀ ਦ੍ਰਿਸਟਿ = ਦ੍ਰਿਸ਼ਟੀ ਨਾਲ ਸਭ = ਸਾਰਿਆਂ ਨੂੰ ਸਮ = ਸਮਾਨ ਰੂਪ ਕਰਿ = ਕਰਕੇ ਜਾਣੈ = ਜਾਣਦੇ ਹਨ ਅਤੇ ਉਨ੍ਹਾਂ ਨੂੰ ਸਭੁ = ਸਾਰਾ ਬ੍ਰਹਮੁ = ਪਰਮਾਤਮਾ ਦਾ ਹੀ ਪਸਰਈਆ = ਪਸਾਰਾ ਨਦਰੀ = ਦ੍ਰਿਸ਼ਟੀ ਵਿਚ ਆਵੈ = ਆਉਂਦਾ ਹੈ ॥੭॥

**ਰਾਮ ਨਾਮੁ ਹੈ ਜੋਤਿ ਸਬਾਈ; ਗੁਰਮੁਖਿ ਆਪੇ ਅਲਖੁ ਲਖਈਆ ॥**

ਜਿਸ ਪ੍ਰਭੂ ਦਾ ਰਾਮ = ਰਮਿਆ ਹੋਇਆ ਰਮੰਤੀ ਨਾਮ ਹੈ, ਉਸਦੀ ਸਬਾਈ = ਸਭ ਦੇ ਹਿਰਦਿਆਂ ਅੰਦਰ

ਜੋਤਿ = ਚੇਤਨ ਸੱਤਾ ਰਮਾਈ ਹੋਈ ਹੈ, ਉਹ ਗੁਰਮੁਖਿ = ਮੁਖੀ ਗੁਰਾਂ ਦੁਆਰਾ ਆਪੇ = ਆਪ ਹੀ ਆਪਣਾ ਅਲਖੁ = ਲਖਣ ਤੋਂ ਰਹਿਤ ਸਰੂਪ ਲਖਈਆ = ਜਣਾਉਣਾ ਕੀਤਾ ਹੈ।

## ਨਾਨਕ ਦੀਨ ਦਇਆਲ ਭਏ ਹੈ;
## ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਨ੍ਹਾਂ ਦੀਨ = ਗ਼ਰੀਬਾਂ ਉਪਰ ਪ੍ਰਭੂ ਜੀ ਦਇਆਲ = ਮਿਹਰਵਾਨ ਭਏ = ਹੋਏ ਹੈ = ਹਨ, ਉਹ ਭਗਤਿ ਭਾਇ = ਪ੍ਰੇਮਾ-ਭਗਤੀ ਕਰਕੇ ਨਾਮਿ = ਨਾਮੀ ਹਰਿ = ਪ੍ਰਭੂ ਵਿਚ **ਵਾ:** ਪ੍ਰਭੂ ਦੇ ਨਾਮ ਵਿਚ ਸਮਈਆ = ਲੀਨ ਹੋ ਗਏ ਹਨ ॥੮॥੧॥

## ਬਿਲਾਵਲੁ ਮਹਲਾ ੪ ॥
## ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ;
## ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥

ਹੇ ਭਾਈ! ਜਲੁ = ਪਾਣੀ ਦੀ ਨਿਆਈਂ ਸੀਤਲ = ਠੰਢ ਪਾਉਣ ਵਾਲੇ **ਵਾ:** ਤ੍ਰਿਸ਼ਨਾ, ਈਰਖਾ ਦੀ ਜਲੁ = ਜਲਨਤਾ ਮੇਟ ਕੇ ਸੀਤਲ = ਸ਼ੀਤਲਤਾ ਦੇਣ ਵਾਲੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਦੇ ਨਾਮ ਨੂੰ ਧਿਆਵਹੁ = ਸਿਮਰਨਾ ਕਰੋ, ਹਰਿ = ਪ੍ਰਭੂ ਦੀ ਭਗਤੀ ਚੰਦਨ ਦੀ ਵਾਸੁ = ਮਹਿਕ ਦੀ ਨਿਆਈਂ ਹੈ, ਜੋ ਸੁਗੰਧ = ਸ੍ਰੇਸ਼ਟ ਸੁਗੰਧੀ ਸਾਰੇ ਜਗਿਆਸੂਆਂ ਨੂੰ ਸ਼ੁੱਭ ਗੁਣਾਂ ਦੇ ਸਹਿਤ ਗੰਧਈਆ = ਸੁਗੰਧਤ ਕਰ ਦੇਂਦੀ ਹੈ।

[ਅੰਗ ੮੩੪]

## ਮਿਲਿ ਸਤਸੰਗਤਿ, ਪਰਮਪਦੁ ਪਾਇਆ;
## ਮੈ ਹਿਰਡ ਪਲਾਸ, ਸੰਗਿ ਹਰਿ ਬੁਹੀਆ ॥੧॥

ਹੇ ਭਾਈ! ਸਤਿਸੰਗਤ ਵਿਚ ਮਿਲ ਕਰਕੇ ਮੈਂ ਪਰਮ = ਵੱਡੀ ਕੈਵਲ ਮੋਖ ਰੂਪੀ ਪਦੁ = ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਪ੍ਰਕਾਰ ਹਿਰਡ = ਅਰਿੰਡ ਤੇ ਪਲਾਸ = ਪਲਾਹ[1] ਹਰਿ = ਚੰਦਨ ਦੇ ਸੰਗਿ = ਨਾਲ ਮਿਲ ਕੇ ਚੰਦਨ ਦੀ ਬੁਹੀਆ = ਸੁਗੰਧ ਵਾਲਾ ਹੋ ਜਾਂਦਾ ਹੈ, ਏਸੇ ਪ੍ਰਕਾਰ ਮੈਂ ਪਹਿਲਾਂ ਅਰਿੰਡ ਦੀ ਨਿਆਈਂ ਕੌੜੇ ਬਚਨ ਬੋਲਦਾ ਸੀ ਅਤੇ ਪਲਾਹ ਦੀ ਨਿਆਈਂ ਫਿੱਕੇ, ਬੇ-ਰਸੀ ਵਾਲੇ ਬਚਨ ਬੋਲਦਾ ਸੀ, ਪਰ ਸਤਿਸੰਗਤ ਦੇ ਸੰਗਿ = ਨਾਲ ਮਿਲ ਕੇ ਹਰਿ = ਪ੍ਰਭੂ ਦੀ ਭਗਤੀ ਰੂਪੀ ਬੁਹੀਆ = ਖ਼ੁਸ਼ਬੂ ਦੇ ਸਹਿਤ ਹੋ ਗਿਆ ਹਾਂ ॥੧॥

## ਜਪਿ ਜਗੰਨਾਥ; ਜਗਦੀਸ ਗੁਸਈਆ ॥

ਹੇ ਭਾਈ! ਜਗੰਨਾਥ = ਜਗਤ ਦੇ ਮਾਲਕ, ਜਗਦੀਸ = ਜਗਤ ਦੇ ਈਸ਼ਵਰ ਅਤੇ ਗੁਸਈਆ = ਪ੍ਰਿਥਵੀ ਦੇ ਮਾਲਕ ਪ੍ਰਭੂ ਨੂੰ ਜਪਿ = ਜਪਣਾ ਕਰੋ।

---

੧. *ਨੋਟ:* ਬਨਸਪਤੀ ਵਿਚ ਹੋਣ ਵਾਲੇ ਦੋ ਪੌਦੇ ਹਨ: ੧. ਅਰਿੰਡ ਕੌੜੀ ਹੁੰਦੀ ਹੈ, ੨. ਪਲਾਹ ਫਿੱਕਾ ਹੁੰਦਾ ਹੈ।

## ਸਰਣਿ ਪਰੇ, ਸੇਈ ਜਨ ਉਬਰੇ; ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ਰਹਾਉ॥

ਜਿਹੜੇ ਵੀ ਮਨੁੱਖ ਉਸ ਸਮਰੱਥ ਪ੍ਰਭੂ ਦੀ ਸਰਣਿ = ਓਟ ਵਿਚ ਪਰੇ = ਪਏ ਹਨ, ਸੇਈ = ਉਹੋ ਜਨ = ਮਨੁੱਖ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਨ। ਜਿਉ = ਜਿਵੇਂ ਪ੍ਰਭੂ ਨੇ ਪ੍ਰਹਲਾਦ ਭਗਤ ਨੂੰ ਉਧਾਰਿ = ਤਾਰ ਕੇ ਆਪਣੇ ਵਿਚ ਸਮਈਆ = ਮੇਲ ਲਿਆ ਸੀ, ਤਿਵੇਂ ਹੀ ਮੇਲ ਲਵੇਗਾ ॥੧॥ਰਹਾਉ॥

## ਭਾਰ ਅਠਾਰਹ ਮਹਿ ਚੰਦਨੁ ਊਤਮ; ਚੰਦਨ ਨਿਕਟਿ, ਸਭ ਚੰਦਨੁ ਹੁਈਆ ॥

ਹੇ ਭਾਈ ! ਜਿਵੇਂ ਭਾਰ ਅਠਾਰਹ = ਅਠਾਰਾਂ ਭਾਰ ਬਨਸਪਤੀ ਮਹਿ = ਵਿਚ ਚੰਦਨ ਦਾ ਬਿਰਛ ਸਭ ਤੋਂ ਊਤਮ = ਸ੍ਰੇਸ਼ਟ ਮੰਨਿਆ ਜਾਂਦਾ ਹੈ, ਅਤੇ ਚੰਦਨ ਦੇ ਨਿਕਟਿ = ਨੇੜੇ ਉੱਗਣ ਵਾਲੇ ਸਭ = ਸਾਰੇ ਬ੍ਰਿਛ ਚੰਦਨ ਦਾ ਰੂਪ ਹੀ ਹੁਈਆ = ਹੋ ਜਾਂਦੇ ਹਨ **ਅਥਵਾ** ਏਸੇ ਪ੍ਰਕਾਰ ਅਠਾਰਾਂ ਭਾਰ ਦੀ ਨਿਆਈਂ ਅਠਾਰਾਂ ਗੋਤਾਂ ਦੇ ਵਿਚ ਚੰਦਨ ਦੀ ਨਿਆਈਂ ਭਗਤ ਜਨ ਸਭ ਤੋਂ ਉੱਤਮ ਹਨ, ਉਨ੍ਹਾਂ ਭਗਤ ਜਨਾਂ ਦੇ ਨੇੜੇ ਵੱਸਣ ਵਾਲੇ ਭਾਵ ਉਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਭਗਤੀ ਦੀ ਸੁਗੰਧੀ ਸਹਿਤ ਚੰਦਨ ਰੂਪ ਹੀ ਹੋ ਜਾਂਦੇ ਹਨ।

## ਸਾਕਤ ਕੂੜੇ ਊਭਸੁਕ ਹੂਏ; ਮਨਿ ਅਭਿਮਾਨੁ, ਵਿਛੁੜਿ ਦੂਰਿ ਗਈਆ ॥੨॥

ਸਾਕਤ = ਕਠੋਰ ਚਿੱਤ ਵਾਲੇ ਪਤਿਤ ਅਤੇ ਕੂੜੇ = ਝੂਠੇ ਪੁਰਖ ਊਭਸੁਕ = ਖੜ ਸੋਕੜ ਬ੍ਰਿਛ ਵਾਂਗ ਹੋਏ ਹਨ ਭਾਵ ਉਨ੍ਹਾਂ ਦੀ ਸ਼ਰਧਾ ਰੂਪੀ ਜੜ੍ਹ ਸੁੱਕ ਗਈ, ਭਗਤੀ ਰੂਪੀ ਛਿੱਲ ਨਹੀਂ ਰਹੀ, ਪ੍ਰੇਮ ਰੂਪੀ ਰਸ ਨਹੀਂ ਰਿਹਾ, ਨਿਸ਼ਕਾਮ ਕਰਮਾਂ ਰੂਪੀ ਪੱਤੇ, ਧਰਮ ਰੂਪੀ ਫੁੱਲ ਅਤੇ ਗਿਆਨ ਰੂਪੀ ਫਲ ਨਹੀਂ ਹੈ, ਉਨ੍ਹਾਂ ਦੇ ਮਨਿ = ਅੰਤਹਕਰਨ ਅੰਦਰ ਸਿਰਫ਼ ਅਭਿਮਾਨੁ = ਹੰਕਾਰ ਭਰਿਆ ਹੋਇਆ ਹੈ, ਜਿਸ ਕਰਕੇ ਉਹ ਵਾਹਿਗੁਰੂ ਨਾਲੋਂ ਵਿਛੁੜਿ = ਜੁਦਾ ਹੋ ਕੇ ਦੂਰ ਗਈਆ = ਚਲੇ ਗਏ ਹਨ ਭਾਵ ਸੰਸਾਰ ਦੀ ਯਾਤ੍ਰਾ ਵਿਚ ਭਰਮਦੇ ਰਹਿੰਦੇ ਹਨ ॥੨॥

## ਹਰਿ ਗਤਿ ਮਿਤਿ ਕਰਤਾ ਆਪੇ ਜਾਣੈ; ਸਭ ਬਿਧਿ, ਹਰਿ ਹਰਿ ਆਪਿ ਬਨਈਆ ॥

ਗੁਰਮੁਖਾਂ ਅਤੇ ਮਨਮੁਖਾਂ ਦੀ ਮਿਤਿ = ਮਰਯਾਦਾ ਦੀ ਗਤਿ = ਰੀਤੀ ਨੂੰ ਹਰਿ = ਹਰੇ ਭਰੇ ਕਰਨ ਵਾਲਾ ਕਰਤਾ ਪੁਰਖ ਆਪੇ = ਆਪ ਹੀ ਜਾਣੈ = ਜਾਣਦਾ ਹੈ, ਇਨ੍ਹਾਂ ਦੀ ਸਭ = ਸਾਰੀ ਬਿਧਿ = ਵਿਧੀ ਹਰਿ ਹਰਿ ਪ੍ਰਭੂ ਨੇ ਆਪ ਹੀ ਬਨਈਆ = ਬਣਾਉਣਾ ਕੀਤੀ ਹੈ; ਭਾਵ ਭਗਤ ਜਨਾਂ ਨਾਲ ਸ਼ਰਧਾਲੂ ਪੁਰਖ ਮਿਲ ਕੇ ਨਿਹਾਲ ਹੋ ਜਾਂਦੇ ਹਨ ਅਤੇ ਅਭਿਮਾਨੀ ਪੁਰਖ ਹੰਕਾਰ ਕਰਕੇ ਵਿੱਛੜ ਜਾਂਦੇ ਹਨ।

## ਜਿਸੁ ਸਤਿਗੁਰੁ ਭੇਟੇ, ਸੁ ਕੰਚਨੁ ਹੋਵੈ; ਜੋ ਧੁਰਿ ਲਿਖਿਆ, ਸੁ ਮਿਟੈ ਨ ਮਿਟਈਆ ॥੩॥

ਹੇ ਭਾਈ ! ਜਿਸ ਮਨੁੱਖ ਨੂੰ ਸਤਿਗੁਰੂ ਭੇਟੇ = ਮਿਲ ਜਾਂਦਾ ਹੈ, ਸੁ = ਉਹ ਕੰਚਨੁ = ਸੋਨੇ ਵਤ ਸ਼ੁੱਧ ਜੀਵਨ ਵਾਲਾ **ਵਾ:** ਸ਼ੁੱਧ ਪਰਮਾਤਮਾ ਦਾ ਰੂਪ ਹੋਵੈ = ਹੋ ਜਾਂਦਾ ਹੈ, ਹੋਰ ਜੋ ਧੁਰੋਂ ਕਰਮਾਂ ਅਨੁਸਾਰ ਲੇਖ ਲਿਖਿਆ ਹੋਇਆ ਹੈ, ਸੁ = ਉਹ ਕਿਸੇ ਦਾ ਮਿਟਈਆ = ਮਿਟਾਇਆ ਹੋਇਆ ਮਿਟੈ = ਮਿਟਦਾ ਨਹੀਂ ਹੈ ॥੩॥

## ਰਤਨ ਪਦਾਰਥ ਗੁਰਮਤਿ ਪਾਵੈ; ਸਾਗਰ ਭਗਤਿ ਭੰਡਾਰ ਖੁਲ੍ਹਈਆ ॥

ਹੇ ਭਾਈ ! ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹੀ ਕੋਈ ਗੁਰ ਸ਼ਬਦ, ਵੈਰਾਗ ਰੂਪੀ ਰਤਨ ਪਦਾਰਥ ਨੂੰ ਪਾਵੈ = ਪਾਉਂਦਾ ਹੈ, ਸਤਿਗੁਰੂ ਜੀ ਆਪ ਸਾਗਰ = ਸਮੁੰਦ੍ਰ ਵਤ ਵਿਛਾਲ ਹਿਰਦੇ ਵਾਲੇ ਹਨ, ਜਿਨ੍ਹਾਂ ਪਾਸ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਖੁਲ੍ਹਈਆ = ਖੁੱਲ੍ਹੇ ਪਏ ਹਨ, ਜੋ ਵੀ ਸਿੱਖ ਜਾਚਨਾ ਕਰਦਾ ਹੈ, ਉਸਨੂੰ ਇਹ ਖ਼ਜ਼ਾਨਾ ਬਖ਼ਸ਼ ਦੇਂਦੇ ਹਨ।

## ਗੁਰ ਚਰਣੀ, ਇਕ ਸਰਧਾ ਉਪਜੀ;
## ਮੈ ਹਰਿ ਗੁਣ ਕਹਤੇ, ਤ੍ਰਿਪਤਿ ਨ ਭਈਆ ॥੪॥

ਹੇ ਭਾਈ ! ਐਸੇ ਸਮਰੱਥ ਸਤਿਗੁਰਾਂ ਦੇ ਚਰਣੀ = ਚਰਨ ਕਮਲਾਂ ਦੀ ਸ਼ਰਨ ਵਿੱਚੋਂ ਮੇਰੇ ਹਿਰਦੇ ਅੰਦਰ ਇਕ ਸ਼ਰਧਾ ਉਪਜੀ = ਪੈਦਾ ਹੋਈ ਕਿ ਮੈਂ ਹਰਿ = ਪਰਮਾਤਮਾ ਦੇ ਗੁਣ ਕਹਤੇ = ਕਹਿੰਦਿਆਂ ਤ੍ਰਿਪਤਿ = ਤ੍ਰਿਪਤੀ ਦੇ ਸਹਿਤ ਨਹੀਂ ਭਈਆ = ਹੁੰਦਾ ਭਾਵ ਅੰਦਰ ਸਦਾ ਚਾਉ ਬਣਿਆ ਰਹਿੰਦਾ ਹੈ ਕਿ ਮੈਂ ਹੋਰ ਤੋਂ ਹੋਰ ਪ੍ਰਭੂ ਦੇ ਗੁਣ ਗਾਉਂਦਾ ਰਹਾਂ ॥੪॥

## ਪਰਮ ਬੈਰਾਗੁ, ਨਿਤ ਨਿਤ ਹਰਿ ਧਿਆਏ;
## ਮੈ ਹਰਿ ਗੁਣ ਕਹਤੇ, ਭਾਵਨੀ ਕਹੀਆ ॥

ਹੇ ਭਾਈ ! ਪਰਮ = ਵੱਡੇ ਤਰ ਤੀਬਰ ਤਰ ਤਮ ਬੈਰਾਗ ਨੂੰ ਧਾਰਨ ਕਰਕੇ ਮੈਂ ਨਿਤ ਨਿਤ = ਨਿਤਾਪ੍ਰਤੀ ਹਰਿ = ਪਰਮਾਤਮਾ ਦੇ ਨਾਮ ਨੂੰ ਧਿਆਏ = ਸਿਮਰਦਾ ਹਾਂ ਅਤੇ ਮੈਂ ਹਰਿ = ਪਰਮਾਤਮਾ ਦੇ ਗੁਣ ਵੀ ਕਹਤੇ = ਕਥਨ ਕਰਦਾ ਹਾਂ।

***ਪ੍ਰਸ਼ਨ*** *: ਕਿਸ ਪ੍ਰਕਾਰ ਕਥਨ ਕਰਦਾ ਹੈਂ ?*

***ਉੱਤਰ*** *:* ਭਾਵਨੀ = ਸ਼ਰਧਾ ਦੇ ਸਹਿਤ ਕਹੀਆ = ਉਚਾਰਣ ਕਰਦਾ ਹਾਂ **ਵਾ:** ਹਰੀ ਦੇ ਗੁਣ ਕਹਤੇ ਕਹੀਆ = ਕਹਿੰਦਿਆਂ-ਕਹਿੰਦਿਆਂ ਮੇਰੇ ਅੰਦਰ ਸ਼ਰਧਾ ਪੈਦਾ ਹੋ ਆਈ **ਵਾ:** ਹਰੀ ਦੇ ਗੁਣ ਕਹਿੰਦਿਆਂ ਮੇਰਾ (ਭਾਵਨੀਕ + ਹੀਆ) ਹੀਆ = ਹਿਰਦਾ ਭਾਵਨੀਕ = ਭਾਵਨਾ ਦੇ ਸਹਿਤ ਹੋ ਗਿਆ ਹੈ।

## ਬਾਰ ਬਾਰ ਖਿਨੁ ਖਿਨੁ ਪਲੁ ਕਹੀਐ; ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥

ਹੇ ਭਾਈ ! ਜੇਕਰ ਖਿਨ ਖਿਨ ਤੇ ਪਲ ਪਲ ਜਿਤਨੇ ਸਮੇਂ ਵਿਚ ਬਾਰ ਬਾਰ = ਮੁੜ ਮੁੜ **ਵਾ:** ਬਾਰ ਬਾਰ = ਰੋਮ ਰੋਮ ਕਰਕੇ ਹਰੀ ਦੇ ਗੁਣਾਂ, ਨਾਮ ਨੂੰ ਕਹੀਐ = ਉਚਾਰਣ ਕਰਦੇ ਰਹੀਏ, ਤਦ ਵੀ ਕੋਈ ਹਰਿ = ਪਰਮਾਤਮਾ ਦਾ ਪਾਰੁ = ਅੰਤ ਨਹੀਂ ਪਾਵੈ = ਪਾ ਸਕਦਾ ਕਿਉਂਕਿ ਉਹ ਪ੍ਰਭੂ ਪਰੈ ਪਰਈਆ = ਪਰ੍ਹੇ ਤੋਂ ਪਰ੍ਹੇ ਅਪਾਰ ਸਰੂਪ ਹੈ **ਵਾ:** ਸੰਸਾਰ ਤੋਂ ਪਰ੍ਹੇ ਜੋ ਬ੍ਰਹਮਾ ਵਿਸ਼ਨੂੰ ਆਦਿ ਮੰਨੇ ਹਨ, ਪ੍ਰਭੂ ਉਨ੍ਹਾਂ ਦਾ ਵੀ ਪਰਈਆ = ਪਰਾ ਰੂਪ ਹੈ ॥੫॥

## ਸਾਸਤ ਬੇਦ ਪੁਰਾਣ ਪੁਕਾਰਹਿ; ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥

ਹੇ ਭਾਈ ! ਛੇ ਸਾਸਤ = ਸ਼ਸਤ੍ਰ, ਚਾਰੇ ਬੇਦ, ਅਠਾਰਾਂ ਪੁਰਾਣ ਆਦਿ ਵੀ ਇਹ ਪੁਕਾਰਹਿ = ਪੁਕਾਰਦੇ ਹਨ ਕਿ ਧਰਮ ਨੂੰ ਧਾਰਨ ਕਰਹੁ = ਕਰੋ ਅਤੇ ਜਪ, ਹੋਮ, ਸੰਧਿਆ, ਇਸ਼ਨਾਨ, ਦੇਵ ਅਰਚਨ ਅਤੇ ਅਥਿਤੀ ਪੂਜਨ ਆਦਿ ਖਟੁ ਕਰਮ = ਛੇ ਕਰਮਾਂ ਨੂੰ ਦ੍ਰਿੜਈਆ = ਦ੍ਰਿੜ੍ਹ ਕਰੋ।

**ਮਨਮੁਖ ਪਾਖੰਡਿ ਭਰਮਿ ਵਿਗੂਤੇ; ਲੋਭ ਲਹਰਿ, ਨਾਵ ਭਾਰਿ ਬੁਡਈਆ ॥੬॥**

ਪਰ ਮਨਮੁਖ = ਮਨ ਦੇ ਮਗਰ ਲੱਗਣ ਵਾਲੇ ਮਨੁੱਖ ਪਾਖੰਡਿ = ਲੋਕ-ਵਿਖਾਵੇ ਤੇ ਭਰਮ ਵਿਚ ਲੱਗ ਕੇ ਵਿਗੂਤੇ = ਖ਼ਰਾਬ ਹੋ ਰਹੇ ਹਨ, ਉਨ੍ਹਾਂ ਦੀ ਬੁੱਧ ਰੂਪੀ ਨਾਵ = ਬੇੜੀ ਪਾਪਾਂ ਦੇ ਭਾਰਿ = ਬੋਝ ਕਰਕੇ ਲੋਭ = ਲਾਲਚ ਦੀਆਂ ਲਹਰਿ = ਤਰੰਗਾਂ ਵਿਚ ਬੁਡਈਆ = ਡੁੱਬ ਰਹੀ ਹੈ ॥੬॥

**ਨਾਮੁ ਜਪਹੁ, ਨਾਮੇ ਗਤਿ ਪਾਵਹੁ; ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥**

ਹੇ ਭਾਈ ! ਇਸ ਲਈ ਗੁਰਾਂ ਦੁਆਰਾ ਪਰਮਾਤਮਾ ਦਾ ਨਾਮ ਹੀ ਜਪਹੁ = ਜਪਣਾ ਕਰੋ, ਨਾਮੇ = ਨਾਮ ਸਿਮਰਨ ਕਰਕੇ ਗਤਿ = ਮੁਕਤੀ ਪਾਵਹੁ = ਪ੍ਰਾਪਤ ਕਰ ਲਵੋਗੇ। ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ ਛੇ ਸ਼ਾਸਤ੍ਰ ਆਦਿ ਧਾਰਮਿਕ ਗ੍ਰੰਥ ਪਰਮਾਤਮਾ ਦੇ ਨਾਮ ਨੂੰ ਹੀ ਦ੍ਰਿੜਈਆ = ਦ੍ਰਿੜ੍ਹ ਕਰਵਾਉਂਦੇ ਹਨ।

**ਹਉਮੈ ਜਾਇ, ਤ ਨਿਰਮਲੁ ਹੋਵੈ; ਗੁਰਮੁਖਿ ਪਰਚੈ, ਪਰਮ ਪਦੁ ਪਈਆ ॥੭॥**

ਹੇ ਭਾਈ ! ਜਦੋਂ ਨਾਮ ਦੇ ਸਿਮਰਨ ਕਰਕੇ ਅੰਦਰੋਂ ਹਉਮੈ = ਹੰਗਤਾ ਮਮਤਾ ਚਲੀ ਜਾਇ = ਜਾਂਦੀ ਹੈ ਤ = ਤਦੋਂ ਹਿਰਦਾ ਨਿਰਮਲੁ = ਸ਼ੁੱਧ ਹੋਵੈ = ਹੋ ਜਾਂਦਾ ਹੈ, ਗੁਰਮੁਖ ਜਨ ਨਾਮ, ਪ੍ਰੇਮ ਦੇ ਪਰਚੇ ਕਰਕੇ ਪਰਮ = ਵੱਡੀ ਕੈਵਲ ਮੋਖ ਰੂਪੀ ਪਦੁ = ਪਦਵੀ ਨੂੰ ਪਈਆ = ਪਾ ਲੈਂਦੇ ਹਨ **ਵਾ:** ਜੇਕਰ ਗੁਰਮੁਖਾਂ ਦੀ ਸੰਗਤ ਵਿਚ ਮਨ ਪਰਚੈ = ਪਰਚ ਜਾਵੇ ਭਾਵ ਨਾਮ ਸਿਮਰਨ ਦੇ ਅਭਿਆਸ ਵਿਚ ਜੁੜ ਜਾਵੇ ਤਾਂ ਇਹ ਪਰਮ ਪਦਵੀ ਕਲਿਆਣ ਨੂੰ ਪਾ ਲਵੇਗਾ ॥੭॥

**ਇਹੁ ਜਗੁ ਵਰਨੁ ਰੂਪੁ ਸਭੁ ਤੇਰਾ; ਜਿਤੁ ਲਾਵਹਿ ਸੇ ਕਰਮ ਕਮਈਆ ॥**

ਗੁਰਮੁਖ ਜਨਾਂ ਦੇ ਅੰਦਰ ਐਸੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ ਅਤੇ ਉਹ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਇਹ ਸਾਰਾ ਜਗੁ = ਸੰਸਾਰ, ਬ੍ਰਾਹਮਣ ਖੱਤ੍ਰੀ ਆਦਿ ਵਰਣ ਅਤੇ ਰੂਪੁ = ਆਕਾਰ ਆਦਿ ਸਭੁ = ਸਾਰਾ ਪਸਾਰਾ ਤੇਰਾ ਹੀ ਕੀਤਾ ਹੋਇਆ ਹੈ। ਜੀਵਾਂ ਦੀ ਵਾਸ਼ਨਾ ਅਨੁਸਾਰ ਜਿਤੁ = ਜਿਸ ਪਾਸੇ ਵੱਲ ਤੂੰ ਲਾਵਹਿ = ਲਾਉਣਾ ਕਰਦਾ ਹੈਂ, ਜੀਵ ਸੇ = ਉਹੋ ਜਿਹੇ ਹੀ ਕਰਮਾਂ ਨੂੰ ਕਮਈਆ = ਕਮਾਉਣਾ ਕਰਦੇ ਹਨ।

**ਨਾਨਕ, ਜੰਤ ਵਜਾਏ ਵਾਜਹਿ; ਜਿਤੁ ਭਾਵੈ, ਤਿਤੁ ਰਾਹਿ ਚਲਈਆ ॥੮॥੨॥੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਇਹ ਜੀਵਾਂ ਰੂਪੀ ਜੰਤ = ਵਾਜੇ ਤੇਰੇ ਹੀ ਵਜਾਏ ਹੋਏ ਵਾਜਹਿ = ਵੱਜਦੇ ਹਨ, ਜਿਤੁ = ਜਿਸ ਪਾਸੇ ਵੱਲ ਤੈਨੂੰ ਭਾਵੈ = ਭਾਉਂਦਾ ਹੈ, ਤਿਤੁ = ਉਸੇ ਰਾਹਿ = ਰਸਤੇ ਉਪਰ ਉਨ੍ਹਾਂ ਜੀਵਾਂ ਨੂੰ ਚਲਈਆ = ਚਲਾਉਣਾ ਕਰਦਾ ਹੈਂ ॥੮॥੨॥੫॥

**ਬਿਲਾਵਲੁ ਮਹਲਾ ੪ ॥**

**ਗੁਰਮੁਖਿ ਅਗਮ ਅਗੋਚਰੁ ਧਿਆਇਆ;**
**ਹਉ ਬਲਿ ਬਲਿ, ਸਤਿਗੁਰ ਸਤਿ ਪੁਰਖਈਆ ॥**

ਹੇ ਭਾਈ ! ਗੁਰਮੁਖ ਜਨਾਂ ਨੇ **ਵਾ:** ਮੈਂ ਮੁਖੀ ਗੁਰਾਂ ਦੁਆਰਾ ਅਗਮ = ਗੰਮਤਾ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੂ ਨੂੰ ਧਿਆਇਆ = ਸਿਮਰਨਾ ਕੀਤਾ ਹੈ, ਇਸ ਲਈ ਹਉ = ਮੈਂ ਸਤਿ = ਉੱਤਮ, ਸ੍ਰੇਸ਼ਟ ਤੇ ਪੁਰਖਈਆ = ਅਕਾਲ ਪੁਰਖ ਦੇ ਸਰੂਪ, ਪੂਰਨ ਸਤਿਗੁਰੂ ਜੀ ਤੋਂ ਮਨ ਬਾਣੀ ਕਰਕੇ ਬਲਿ ਬਲਿ = ਬਲਿਹਾਰ, ਕੁਰਬਾਨ ਜਾਂਦਾ ਹਾਂ।

## ਰਾਮ ਨਾਮੁ ਮੇਰੈ ਪ੍ਰਾਣਿ ਵਸਾਏ; ਸਤਿਗੁਰ ਪਰਸਿ ਹਰਿ ਨਾਮਿ ਸਮਈਆ ॥੧॥

ਸਤਿਗੁਰੂ ਜੀ ਨੇ ਮੇਰੇ ਪ੍ਰਾਣਿ = ਪ੍ਰਾਣਾਂ, ਸੁਆਸਾਂ ਵਿਚ ਰਾਮ = ਪਰਮਾਤਮਾ ਦਾ ਨਾਮ ਵਸਾਏ = ਵਸਾ ਦਿੱਤਾ ਹੈ, ਸਤਿਗੁਰੂ ਜੀ ਨਾਲ ਪਰਸਿ = ਪਰਸਨੇ, ਮਿਲ ਕਰਕੇ ਮੈਂ ਹਰਿ = ਪਰਮਾਤਮਾ ਦੇ ਨਾਮ ਵਿਚ ਹੀ ਸਮਈਆ = ਲੀਨ ਹੋਇਆ ਹਾਂ ॥੧॥

## ਜਨ ਕੀ ਟੇਕ; ਹਰਿ ਨਾਮੁ ਟਿਕਈਆ ॥

ਹੇ ਭਾਈ ! ਮੈਂ ਜਨ = ਦਾਸ ਕੀ = ਦੀ ਟੇਕ = ਓਟ ਹਰਿ = ਪਰਮਾਤਮਾ ਦੇ ਨਾਮ ਦੀ ਹੀ ਟਿਕਈਆ = ਟਿਕਾਈ ਹੋਈ ਹੈ **ਵਾ:** ਮੈਂ ਜਨ ਨੇ ਹਰਿ ਨਾਮ ਦੀ ਹੀ ਟੇਕ ਟਿਕਾਈ, ਲਈ ਹੋਈ ਹੈ।

## ਸਤਿਗੁਰ ਕੀ ਧਰ ਲਾਗਾ ਜਾਵਾ;<br>ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥੧॥ਰਹਾਉ॥

ਹੇ ਭਾਈ ! ਮੈਂ ਸਤਿਗੁਰਾਂ ਕੀ = ਦੀ ਧਰ = ਟੇਕ ਦੇ ਆਸਰੇ ਹੀ ਲਾਗਾ = ਲੱਗਿਆ ਜਾਵਾ = ਜਾਵਾਂ, ਭਾਵ ਹਰ ਸਮੇਂ ਸਤਿਗੁਰਾਂ ਦੀ ਓਟ ਵਿਚ ਰਹਾਂ ਕਿਉਂਕਿ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਹਰਿ = ਪਰਮਾਤਮਾ ਦਾ ਗਿਆਨ, ਸਰੂਪ ਰੂਪੀ ਦਰੁ = ਦੁਆਰਾ ਲਹੀਆ = ਪ੍ਰਾਪਤ ਕਰੀਦਾ ਹੈ ॥੧॥ਰਹਾਉ॥

## ਇਹੁ ਸਰੀਰੁ, ਕਰਮ ਕੀ ਧਰਤੀ; ਗੁਰਮੁਖਿ ਮਥਿ ਮਥਿ ਤਤੁ ਕਢਈਆ ॥

ਹੇ ਭਾਈ ! ਇਹ ਸਰੀਰੁ = ਮਨੁੱਖੀ ਕਾਂਇਆਂ ਕਰਮਾਂ ਕੀ = ਦੀ ਧਰਤੀ ਹੈ **ਵਾ:** ਕਰਮਾਂ ਰੂਪੀ ਬੀਜ ਬੀਜਣ ਦੀ ਧਰਤੀ ਹੈ, ਇਸ ਵਿਚ ਗੁਰਮੁਖ ਜਨਾਂ ਨੇ ਮਥਿ ਮਥਿ = ਵਿਚਾਰ ਵਿਚਾਰ ਕੇ ਗਿਆਨ ਰੂਪੀ ਤਤੁ = ਮੱਖਣ ਕਢਈਆ = ਕੱਢਣਾ ਕੀਤਾ ਹੈ।

## ਲਾਲੁ ਜਵੇਹਰ ਨਾਮੁ ਪ੍ਰਗਾਸਿਆ; ਭਾਂਡੈ ਭਾਉ ਪਵੈ ਤਿਤੁ ਅਈਆ ॥੨॥

ਹੇ ਭਾਈ ! ਸਤਿਗੁਰਾਂ ਦੇ ਪਾਸ ਲਾਲ ਤੇ ਜਵੇਹਰ ਵਤ ਪਰਮਾਤਮਾ ਦਾ ਨਾਮ ਪ੍ਰਗਾਸਿਆ = ਪ੍ਰਕਾਸ਼ ਰਿਹਾ ਹੈ **ਵਾ:** ਲਾਲ ਦੀ ਨਿਆਈਂ ਪ੍ਰੇਮ ਤੇ ਜਵੇਹਰ ਦੀ ਨਿਆਈਂ ਗਿਆਨ ਦੇਣ ਵਾਲਾ ਨਾਮ ਸਤਿਗੁਰੂ ਜੀ ਨੇ ਪ੍ਰਗਟ ਕੀਤਾ ਹੈ, ਪਰ ਜਿਸਦੇ ਹਿਰਦੇ ਰੂਪੀ ਭਾਂਡੈ = ਬਰਤਨ ਵਿਚ ਭਾਉ = ਭਾਵਨਾ, ਪ੍ਰੇਮ ਹੈ, ਤਿਤੁ = ਉਸ ਦੇ ਅੰਦਰ ਹੀ ਇਹ ਨਾਮ ਰੂਪ ਪਦਾਰਥ ਅਈਆ = ਆ ਕੇ ਪਵੈ = ਪੈਂਦਾ ਹੈ ॥੨॥

## ਦਾਸਨਿ ਦਾਸ, ਦਾਸ ਹੋਇ ਰਹੀਐ; ਜੋ ਜਨ ਰਾਮ ਭਗਤ ਨਿਜ ਭਈਆ ॥

ਹੇ ਭਾਈ ! ਜੋ = ਜਿਹੜੇ ਜਨ = ਸੇਵਕ ਰਾਮ = ਪਰਮਾਤਮਾ ਦੀ ਭਗਤ = ਬੰਦਗੀ ਕਰਨ ਵਾਲੇ ਹਨ ਅਤੇ ਜਿਨ੍ਹਾਂ ਨੂੰ ਨਿਜ = ਆਪ ਵਾਹਿਗੁਰੂ ਭਈਆ = ਭਾਅ ਗਿਆ ਹੈ, ਉਨ੍ਹਾਂ ਦੇ ਜਿਹੜੇ ਦਾਸਨਿ = ਸੇਵਕ ਹਨ, ਉਨ੍ਹਾਂ ਦਾਸ = ਸੇਵਕਾਂ ਦੇ ਵੀ ਦਾਸ = ਸੇਵਕ ਹੋਇ = ਹੋ ਕੇ ਰਹੀਐ = ਰਹਿਣਾ ਕਰੀਏ।

## ਮਨੁ ਬੁਧਿ ਅਰਪਿ ਧਰਉ ਗੁਰ ਆਗੈ;<br>ਗੁਰਪਰਸਾਦੀ, ਮੈ ਅਕਥੁ ਕਥਈਆ ॥੩॥

ਹੇ ਭਾਈ ! ਇਸ ਲਈ ਆਪਣੇ ਮਨ ਦੇ ਸੰਕਲਪ ਅਤੇ ਬੁੱਧੀ ਦੀ ਸਿਆਣਪ ਆਦਿ ਸਭ ਕੁਝ ਗੁਰੂ

ਦੇ ਆਗੈ = ਸਨਮੁਖ ਅਰਪਿ = ਭੇਟ ਧਰਉ = ਰੱਖ ਦੇਵੋ ਕਿਉਂਕਿ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਮੈ ਅਕਥੁ = ਕਥਨ ਤੋਂ ਰਹਿਤ ਸਰੂਪ ਕਥਈਆ = ਕਥਨ ਕੀਤਾ ਹੈ ॥੩॥

## ਮਨਮੁਖ ਮਾਇਆ ਮੋਹ ਵਿਆਪੇ; ਇਹੁ ਮਨੁ ਤ੍ਰਿਸਨਾ ਜਲਤ ਤਿਖਈਆ ॥

(ਪਾਠਾਂਤ੍ਰ 'ਮੋਹਿ' ਹੈ)

ਹੇ ਭਾਈ ! ਮਨਮੁਖ = ਮਨ ਦੇ ਮਗਰ ਲੱਗਣ ਵਾਲੇ ਮਨੁੱਖ ਮਾਇਆ ਦੇ ਮੋਹਿ = ਮੋਹ ਵਿਚ ਵਿਆਪੇ = ਲੱਗੇ ਫਿਰਦੇ ਹਨ ਅਤੇ ਉਨ੍ਹਾਂ ਦਾ ਇਹ ਮਨ ਤ੍ਰਿਸ਼ਨਾ ਦਾ ਜਲਤ = ਸੜਦਾ ਹੋਇਆ ਤਿਖਈਆ = ਪਿਆਸਾ ਹੀ ਰਹਿੰਦਾ ਹੈ **ਵਾ:** ਤ੍ਰਿਸ਼ਨਾ ਰੂਪੀ ਤਿਖਈਆ = ਤਿਖਾ, ਪਿਆਸਾ ਨਾਲ ਸੜਦਾ ਹੈ।

## ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ;
## ਅਗਨਿ ਬੁਝੀ, ਗੁਰ ਸਬਦਿ ਬੁਝਈਆ ॥੪॥

ਗੁਰਮਤਿ = ਗੁਰਮੱਤੀਆਂ ਨੇ **ਵਾ:** ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਗੁਰਮੁਖਾਂ ਨੇ ਨਾਮ ਅੰਮ੍ਰਿਤ ਰੂਪੀ ਜਲ ਪਾਇਆ = ਪ੍ਰਾਪਤ ਕੀਤਾ ਹੈ **ਵਾ:** ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰੂਪੀ ਜਲ ਪ੍ਰਾਪਤ ਕੀਤਾ ਹੈ, ਜਿਸ ਨਾਮ ਜਲ ਕਰਕੇ ਉਨ੍ਹਾਂ ਦੀ ਆਪਣੀ ਤ੍ਰਿਸ਼ਨਾ ਰੂਪੀ ਅਗਨਿ = ਅੱਗ ਬੁਝੀ = ਨਵਿਰਤ ਹੋ ਗਈ ਹੈ ਅਤੇ ਉਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੋਰਨਾਂ ਜਗਿਆਸੂਆਂ ਦੇ ਅੰਦਰੋਂ ਵੀ ਇਹ ਅੱਗ ਬੁਝਈਆ = ਨਵਿਰਤ ਕਰ ਦਿੱਤੀ ਹੈ **ਵਾ:** ਗੁਰ ਸ਼ਬਦ ਦੀ ਬੁਝਾਈ ਹੋਈ ਅੱਗ ਬੁਝ ਗਈ ਹੈ ॥੪॥

## ਇਹੁ ਮਨੁ ਨਾਚੈ, ਸਤਿਗੁਰ ਆਗੈ; ਅਨਹਦ ਸਬਦ ਧੁਨਿ ਤੂਰ ਵਜਈਆ ॥

ਉਨ੍ਹਾਂ ਗੁਰਮੁਖਾਂ ਦਾ ਇਹ ਮਨ ਸਤਿਗੁਰਾਂ ਦੇ ਆਗੈ = ਸਨਮੁਖ ਭਾਵ ਉਨ੍ਹਾਂ ਦੀ ਆਗਿਆ ਦੇ ਵਿਚ ਭਗਤੀ ਰੂਪੀ ਨਾਚੈ = ਨਿਰਤਕਾਰੀ ਕਰਦਾ ਹੈ **ਵਾ:** ਆਗਿਆ ਵਿਚ ਚੱਲਣ ਰੂਪ ਨੱਚਦਾ ਹੈ ਅਤੇ ਅਨਹਦ = ਇਕ-ਰਸ ਗੁਰਾਂ ਦੇ ਸਬਦ = ਉਪਦੇਸ਼ ਰੂਪੀ ਤੂਰ = ਵਾਜੇ ਦੀ ਧੁਨਿ = ਧੁਨੀ ਵਜਈਆ = ਵਜਾਉਂਦਾ ਹੈ।

[ਅੰਗ ੮੩੫]

## ਹਰਿ ਹਰਿ ਉਸਤਤਿ, ਕਰੈ ਦਿਨੁ ਰਾਤੀ;
## ਰਖਿ ਰਖਿ ਚਰਣ, ਹਰਿ ਤਾਲ ਪੂਰਈਆ ॥੫॥

ਗੁਰਮੁਖ ਜਨ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੀ ਦਿਨ ਰਾਤ ਉਸਤਤਿ = ਵਡਿਆਈ ਕਰੈ = ਕਰਦੇ ਹਨ ਅਤੇ ਆਪਣੇ ਮਨ ਰੂਪੀ ਚਰਣ = ਪੈਰ ਨੂੰ ਕੁਸੰਗਤ ਵੱਲੋਂ ਰੋਕ ਕੇ ਰੱਖਣ ਰੂਪ ਸਤਿਸੰਗਤ ਦੀ ਸ਼ਰਧਾ ਵਿਚ ਰੱਖਣ ਰੂਪ **ਵਾ:** ਮਨ ਬੁੱਧ ਰੂਪ ਪੈਰਾਂ ਨੂੰ ਸੰਸਾਰ ਵੱਲੋਂ ਰੱਖ ਰੱਖ ਕੇ ਹਰਿ = ਪ੍ਰਭੂ ਦੇ ਨਾਮ ਰੂਪੀ ਤਾਲਾਂ ਨੂੰ ਪੂਰਈਆ = ਪੂਰਦੇ ਹਨ **ਵਾ:** ਜੋ ਮਨ ਦੇ ਸੰਕਲਪ ਵਿਕਲਪ ਰੂਪੀ ਪੈਰਾਂ ਨੂੰ ਵਿਸ਼ਿਆਂ ਵੱਲੋਂ ਰੋਕ ਰੋਕ ਕੇ ਰੱਖਣਾ ਹੈ, ਇਹ ਪਰਮਾਤਮਾ ਦੀ ਤਾਲ = ਤਲਾਸ਼ ਰੂਪੀ ਤਾਲ ਪੂਰਨਾ ਕਰੇ ॥੫॥

## ਹਰਿ ਕੈ ਰੰਗਿ ਰਤਾ, ਮਨੁ ਗਾਵੈ; ਰਸਿ ਰਸਾਲ ਰਸਿ ਸਬਦੁ ਰਵਈਆ ॥

ਗੁਰਮੁਖਾਂ ਦਾ ਮਨ ਹਰਿ = ਪਰਮਾਤਮਾ ਕੈ = ਦੇ ਰੰਗਿ = ਪ੍ਰੇਮ ਵਿਚ ਰਤਾ = ਰੰਗਿਆ ਹੋਇਆ ਉਸਦੇ ਗੁਣਾਂ ਨੂੰ ਗਾਵੈ = ਗਾਉਣਾ ਕਰਦਾ ਹੈ ਅਤੇ ਰਸਾਂ ਵਿਚ ਰਸਾਲ = ਸੁੰਦਰ ਸ਼ਬਦ ਦੇ ਰਸ ਨੂੰ ਰਵਈਆ = ਉਚਾਰਣ ਕਰਦਾ ਹੈ।

## ਨਿਜ ਘਰਿ ਧਾਰ ਚੁਐ ਅਤਿ ਨਿਰਮਲ; ਜਿਨਿ ਪੀਆ, ਤਿਨ ਹੀ ਸੁਖੁ ਲਹੀਆ ॥੬॥

ਹੇ ਭਾਈ ! ਨਿਜ = ਆਪਣੇ ਹਿਰਦੇ ਰੂਪੀ ਘਰ ਵਿਚ ਅਤਿ = ਅਤਿਅੰਤ ਨਿਰਮਲ = ਉੱਜਲ ਬ੍ਰਹਮਾਨੰਦ ਰੂਪੀ ਧਾਰਾ ਚੁਐ = ਚੋਂਦੀ ਹੈ, ਜਿਨਿ = ਜਿਸ ਨੇ ਇਸ ਬ੍ਰਹਮਾਨੰਦ ਦੀ ਧਾਰਾ ਨੂੰ ਗੁਰਾਂ ਦੁਆਰਾ ਪੀਆ = ਪੀਣਾ ਕੀਤਾ ਹੈ, ਤਿਨ = ਉਸੇ ਨੇ ਹੀ ਆਤਮ ਸੁਖ ਲਹੀਆ = ਪ੍ਰਾਪਤ ਕੀਤਾ ਹੈ **ਵਾ:** ਸੁੱਖ ਸਰੂਪ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ ॥੬॥

## ਮਨ ਹਠਿ ਕਰਮ ਕਰੈ ਅਭਿਮਾਨੀ; ਜਿਉ ਬਾਲਕ, ਬਾਲੂ ਘਰ ਉਸਰਈਆ ॥

ਅਭਿਮਾਨੀ = ਹੰਕਾਰੀ ਜੀਵ ਮਨ ਦੀ ਹਠਿ = ਜ਼ਿਦ ਨਾਲ ਜੋ ਕਰਮ ਕਰਦਾ ਹੈ, ਉਹ ਇਸ ਪ੍ਰਕਾਰ ਹੈ, ਜਿਉ = ਜਿਵੇਂ ਬਾਲਕ = ਬੱਚੇ ਸਮੁੰਦ੍ਰ ਦੇ ਕਿਨਾਰੇ ਬਾਲੂ = ਰੇਤੇ ਦਾ ਘਰ ਉਸਰਈਆ = ਬਣਾਉਂਦੇ ਹਨ। ਅੱਵਲ ਤਾਂ ਉਹ ਘਰ ਰਹਿੰਦਾ ਨਹੀਂ, ਪਰ ਜੇਕਰ ਕੁਝ ਸਮਾਂ ਰਹਿ ਵੀ ਜਾਵੇ ਤਾਂ :

## ਆਵੈ ਲਹਰਿ ਸਮੁੰਦ ਸਾਗਰ ਕੀ; ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥੭॥

ਜਦੋਂ ਸਮੁੰਦ = ਸਮੁੰਦ੍ਰ ਦੇ ਸਾਗਰ = ਪਾਣੀ ਕੀ = ਦੀ ਲਹਰਿ = ਤਰੰਗ, ਛੱਲ ਆਵੈ = ਆਉਂਦੀ ਹੈ, ਤਦੋਂ ਇਕ ਖਿਨ = ਛਿਨ ਮਹਿ = ਵਿਚ ਹੀ ਭਿੰਨ ਭਿੰਨ = ਵੱਖੋ-ਵੱਖ ਹੋ ਕੇ ਢਹਿ = ਡਿੱਗ ਪਈਆ = ਪੈਂਦਾ ਹੈ। ਏਸੇ ਪ੍ਰਕਾਰ ਰੇਤੇ ਦੇ ਘਰ ਦੀ ਨਿਆਈਂ ਅਭਿਮਾਨੀ ਜੀਵਾਂ ਦੇ ਕਰਮ ਵਿਅਰਥ ਹਨ ਭਾਵ ਮਨਮੁਖ ਪੁਰਖ ਭਾਵੇਂ ਅਨੇਕਾਂ ਸਾਧਨਾਂ ਦੇ ਘਰ ਬਣਾਉਂਦਾ ਹੈ, ਪਰ ਜਦੋਂ ਅੰਦਰ ਹੰਕਾਰ ਦੀ ਛੱਲ ਆਉਂਦੀ ਹੈ, ਤਦੋਂ ਉਹ ਕੀਤੇ ਸਾਧਨ, ਸਕਾਮ ਕਰਮ ਨਿਸਫਲ ਹੀ ਚਲੇ ਜਾਂਦੇ ਹਨ ॥੭॥

ਅੱਗੇ ਗੁਰਮੁਖਾਂ ਦੀ ਦ੍ਰਿਸ਼ਟੀ ਕਥਨ ਕਰਦੇ ਹਨ :

## ਹਰਿ ਸਰੁ ਸਾਗਰੁ, ਹਰਿ ਹੈ ਆਪੇ; ਇਹੁ ਜਗੁ ਹੈ, ਸਭੁ ਖੇਲੁ ਖੇਲਈਆ ॥

ਹੇ ਭਾਈ ! ਹਰੇ ਭਰੇ ਕਰਨ ਵਾਲਾ ਹਰਿ = ਪ੍ਰਭੂ ਆਪੇ = ਆਪ ਹੀ ਸਾਗਰੁ = ਸਮੁੰਦ੍ਰ ਦੇ ਸਰੁ = ਸਦਰਸ਼ ਹੈ ਅਤੇ ਇਹ ਸਭੁ = ਸਾਰਾ ਜਗੁ = ਸੰਸਾਰ ਉਸ ਪ੍ਰਭੂ ਦਾ ਖੇਲ ਖੇਲਈਆ = ਖੇਡਿਆ ਹੋਇਆ, ਖਿਲਾਰਿਆ ਹੋਇਆ ਤਰੰਗ, ਬੁਲਬੁਲੇ ਰੂਪ ਹੈ।

## ਜਿਉ ਜਲ ਤਰੰਗ, ਜਲੁ ਜਲਹਿ ਸਮਾਵਹਿ; ਨਾਨਕ ਆਪੇ ਆਪਿ ਰਮਈਆ ॥੮॥੩॥

ਹੇ ਭਾਈ ! ਜਿਉਂ ਜਲ = ਪਾਣੀਆਂ ਦੀਆਂ ਤਰੰਗ = ਲਹਿਰਾਂ ਜਲੁ = ਪਾਣੀ ਰੂਪ ਹੋ ਕੇ ਜਲਹਿ = ਪਾਣੀ ਵਿਚ ਹੀ ਸਮਾਵਹਿ = ਲੀਨ ਹੋ ਜਾਂਦੀਆਂ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਵੇਂ ਹੀ ਰਮਈਆ = ਰਮਿਆ ਹੋਇਆ ਪ੍ਰਭੂ ਆਪ ਹੀ ਸੰਸਾਰ ਰੂਪੀ ਸਮੁੰਦ੍ਰ ਹੈ ਅਤੇ ਆਪ ਹੀ ਜੀਵਾਂ ਰੂਪੀ ਲਹਿਰਾਂ ਹੈ ਭਾਵ ਮਹਾਂ ਪਰਲੋ ਦੇ ਸਮੇਂ ਜੀਵਾਂ ਦੀ ਦੇਹਾਂ ਦਾ ਅਭਾਵ ਹੋ ਜਾਵੇਗਾ ਤੇ ਬਾਕੀ ਇਕ ਬ੍ਰਹਮ ਹੀ ਰਹਿ ਜਾਵੇਗਾ ॥੮॥੩॥

## ਬਿਲਾਵਲੁ ਮਹਲਾ ੪ ॥

ਐਸਾ ਉਪਦੇਸ਼ ਸੁਣ ਕੇ ਜੋਗੀ ਹਕੀਮ ਨੇ ਕਿਹਾ ਕਿ ਹੇ ਮਹਾਰਾਜ ! ਤੁਸੀਂ ਜੋਗ ਮਤ ਧਾਰਨ ਕਰਕੇ

ਐਸਾ ਪਰਚਾਰ ਕਰੋ, ਜਿਸ ਕਰਕੇ ਸਾਰੇ ਸੰਸਾਰ ਵਿਚ ਤੁਹਾਡੀ ਪ੍ਰਸਿੱਧੀ ਹੋ ਜਾਵੇਗੀ। ਅੱਗੋਂ ਸਤਿਗੁਰਾਂ ਨੇ ਕਿਹਾ ਕਿ ਹੇ ਭਾਈ! ਸਾਨੂੰ ਇਸ ਫਾਨੀ ਸੰਸਾਰ ਵਿਚ ਪ੍ਰਸਿੱਧੀ ਦੀ ਲੋੜ ਨਹੀਂ ਹੈ ਅਤੇ ਜੋ ਤੁਸੀਂ ਜੋਗ ਮਤ ਧਾਰਨ ਦੀ ਗੱਲ ਕਹੀ ਹੈ, ਉਹ ਜੋਗ ਅਸੀਂ ਪਹਿਲਾਂ ਹੀ ਧਾਰਨ ਕੀਤਾ ਹੋਇਆ ਹੈ। ਜੋਗੀ ਨੇ ਕਿਹਾ ਕਿ ਮਹਾਰਾਜ ਜੀ! ਤੁਹਾਡੇ ਪਾਸ ਜੋਗ ਦੀਆਂ ਕੋਈ ਨਿਸ਼ਾਨੀਆਂ ਤਾਂ ਦਿਸਦੀਆਂ ਨਹੀਂ ਹਨ, ਫੇਰ ਤੁਸੀਂ ਕਿਹੜਾ ਜੋਗ ਧਾਰਨ ਕੀਤਾ ਹੈ? ਉਸ ਵੇਲੇ ਸਤਿਗੁਰਾਂ ਨੇ ਇਹ ਅਸਟਪਦੀ ਉਚਾਰਣ ਕੀਤੀ।

## ਸਤਿਗੁਰੁ ਪਰਚੈ, ਮਨਿ ਮੁੰਦ੍ਰਾ ਪਾਈ;
## ਗੁਰ ਕਾ ਸਬਦੁ, ਤਨਿ ਭਸਮ ਦ੍ਰਿੜਈਆ ॥

ਹੇ ਭਾਈ! ਜੋ ਅਸੀਂ ਸਤਿਗੁਰਾਂ ਦੇ ਨਾਲ ਪ੍ਰੇਮ ਦਾ ਪਰਚਾ ਪਾਇਆ ਹੈ, ਇਹੋ ਹੀ ਮਨ ਦੇ ਸੰਕਲਪ ਵਿਕਲਪ ਰੂਪੀ ਕੰਨ ਵਿਚਾਰ ਰੂਪੀ ਛੁਰੀ ਨਾਲ ਚੀਰ ਕੇ ਭਗਤੀ ਰੂਪ ਮੁੰਦ੍ਰਾ ਪਾਈ = ਪਾਉਣਾ ਕੀਤੀ ਹੈ ਅਤੇ ਜੋ ਸਤਿਗੁਰਾਂ ਦਾ ਸਬਦੁ = ਉਪਦੇਸ਼ ਦ੍ਰਿੜਈਆ = ਦ੍ਰਿੜ੍ਹ ਕੀਤਾ ਹੈ, ਇਹੋ ਹੀ ਤਨਿ = ਸਰੀਰ ਉਪਰ ਭਸਮ = ਸੁਆਹ ਮਲਣੀ ਕੀਤੀ ਹੈ।

## ਅਮਰ ਪਿੰਡ ਭਏ ਸਾਧੂ ਸੰਗਿ; ਜਨਮ ਮਰਣ ਦੋਊ ਮਿਟਿ ਗਈਆ ॥੧॥

ਹੇ ਭਾਈ! ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਿ = ਸੰਗਤ ਕਰਕੇ ਅਮਰ = ਮਰਨ ਤੋਂ ਰਹਿਤ ਪਿੰਡ = ਸਰੀਰ ਵਾਲੇ ਭਏ = ਹੋ ਗਏ ਹਾਂ ਭਾਵ ਅਖੰਡ ਚੇਤਨ ਦੇਹ ਮਿਲ ਗਈ ਹੈ, ਜਿਸ ਕਰਕੇ ਸਾਡਾ ਜਨਮ ਮਰਣ ਦੋਊ = ਦੋਵੇਂ ਹੀ ਮਿਟਿ = ਨਵਿਰਤ ਹੋ ਗਈਆ = ਗਏ ਹਨ ॥੧॥

## ਮੇਰੇ ਮਨ; ਸਾਧਸੰਗਤਿ ਮਿਲਿ ਰਹੀਆ ॥

ਹੇ ਮੇਰੇ ਮਨਾਂ! ਇਸ ਲਈ ਸਦਾ ਸਾਧਸੰਗਤਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਰਹੀਆ = ਰਹਿਣਾ ਕਰ।

## ਕ੍ਰਿਪਾ ਕਰਹੁ, ਮਧਸੂਦਨ ਮਾਧਉ;
## ਮੈ ਖਿਨੁ ਖਿਨੁ, ਸਾਧੂ ਚਰਣ ਪਖਈਆ ॥੧॥ਰਹਾਉ॥

ਹੇ (ਮਧ + ਸੂਦਨ) ਮਧ ਨਾਮੇ ਦੈਂਤ **ਵਾ:** ਹੰਕਾਰ ਨੂੰ ਸੂਦਨ = ਕੱਟਣ ਵਾਲੇ ਅਤੇ ਮਾਧਉ = ਮਾਇਆ ਦੇ ਪਤੀ, ਮਾਲਕ ਪ੍ਰਭੂ! ਸਾਡੇ ਉਪਰ ਆਪਣੀ ਕਿਰਪਾ ਕਰੋ, ਜਿਸ ਕਰਕੇ ਮੈਂ ਖਿਨ ਖਿਨ ਕਾਲ ਕਰਕੇ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੇ ਚਰਣਾਂ ਨੂੰ ਪਖਈਆ = ਧੋਂਦਾ ਰਹਾਂ **ਵਾ:** ਪਖਈਆ = ਪੱਖ ਲੈਣਾ ਕਰਾਂ ॥੧॥ਰਹਾਉ॥

## ਤਜੈ ਗਿਰਸਤੁ, ਭਇਆ ਬਨ ਵਾਸੀ; ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥

ਜੋ ਮਨੁੱਖ ਗਿਰਸਤੁ = ਪਰਿਵਾਰ ਨੂੰ ਤਜੈ = ਛੱਡ ਕੇ ਬਨ = ਜੰਗਲ ਦੇ ਵਿਚ ਵਾਸੀ = ਨਿਵਾਸ ਕਰਨ ਵਾਲਾ ਭਇਆ = ਹੋਇਆ ਹੈ, ਉਸਦਾ ਮਨੂਆ = ਮਨ ਇਕ ਖਿਨ ਮਾਤ੍ਰ ਵੀ ਟਿਕਈਆ = ਟਿਕਾਇਆ ਹੋਇਆ ਟਿਕੈ = ਟਿਕਦਾ ਨਹੀਂ ਹੈ।

## ਧਾਵਤੁ ਧਾਇ, ਤਦੇ ਘਰਿ ਆਵੈ; ਹਰਿ ਹਰਿ ਸਾਧੂ ਸਰਣਿ ਪਵਈਆ ॥੨॥

ਹੇ ਭਾਈ! ਧਾਵਤੁ = ਧਾਉਣ ਵਾਲੇ ਪਦਾਰਥਾਂ ਦੇ ਪਿੱਛੇ ਧਾਇ = ਦੌੜਦਾ ਹੋਇਆ ਮਨ ਤਦੇ = ਤਦੋਂ

ਹੀ ਸਰੂਪ, ਤੁਰੀਆ ਪਦ ਰੂਪੀ ਘਰ ਵਿਚ ਆਵੈ = ਆ ਸਕਦਾ ਹੈ, ਜਦੋਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸਰਣਿ = ਓਟ ਵਿਚ ਪਵਈਆ = ਪੈ ਜਾਵੇਗਾ ॥੨॥

## ਧੀਆ ਪੂਤ ਛੋਡਿ, ਸੰਨਿਆਸੀ;
## ਆਸਾ ਆਸ ਮਨਿ, ਬਹੁਤੁ ਕਰਈਆ ॥

ਹੇ ਭਾਈ ! ਜੋ ਮਨੁੱਖ ਧੀਆਂ ਪੂਤ = ਪੁੱਤਰ ਆਦਿ ਪਰਿਵਾਰ ਨੂੰ ਛੋਡਿ = ਛੱਡ ਕਰਕੇ ਸੰਨਿਆਸੀ ਬਣ ਬੈਠਦਾ ਹੈ, ਉਹ ਆਪਣੇ ਮਨ ਵਿਚ ਵੀ ਬਹੁਤੁ = ਬੇਅੰਤ ਆਸਾ ਆਸ = ਉਮੀਦਾਂ ਹੀ ਉਮੀਦਾਂ, ਆਸਾਂ ਹੀ ਆਸਾਂ ਕਰਈਆ = ਕਰਦਾ ਹੈ **ਵਾ:** ਆਸਾ = ਇੱਛਾਵਾਨ ਮਨੁੱਖਾਂ ਪਾਸੋਂ ਮਾਇਆ ਦੀ ਇੱਛਾ ਕਰਦਾ ਹੈ।

## ਆਸਾ ਆਸ ਕਰੈ, ਨਹੀ ਬੂਝੈ;
## ਗੁਰ ਕੈ ਸਬਦਿ, ਨਿਰਾਸ ਸੁਖੁ ਲਹੀਆ ॥੩॥

ਜੀਵ ਆਸਾ = ਉਮੀਦਾਂ ਹੀ ਆਸ = ਉਮੀਦਾਂ ਕਰੈ = ਕਰਦਾ ਹੋਇਆ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਨਹੀਂ ਬੂਝੈ = ਬੁੱਝਦਾ **ਵਾ:** ਉਸਦੀ ਆਸਾ ਬੂਝੈ = ਬੁਝਦੀ, ਨਵਿਰਤ ਨਹੀਂ ਹੁੰਦੀ। ਜੇਕਰ ਗੁਰਾਂ ਕੈ = ਦੇ ਸਬਦਿ = ਉਪੇਦਸ਼ ਦੀ ਕਮਾਈ ਕਰਕੇ ਨਿਰਾਸ = ਆਸਾਂ ਤੋਂ ਰਹਿਤ ਹੋਵੇ ਤਾਂ ਹੀ ਆਤਮ ਸੁਖੁ = ਅਨੰਦ ਨੂੰ ਲਹੀਆ = ਪ੍ਰਾਪਤ ਕਰ ਸਕਦਾ ਹੈ ॥੩॥

## ਉਪਜੀ ਤਰਕ, ਦਿਗੰਬਰੁ ਹੋਆ;
## ਮਨੁ ਦਹ ਦਿਸ ਚਲਿ ਚਲਿ, ਗਵਨੁ ਕਰਈਆ ॥

ਜਦੋਂ ਕਿਸੇ ਜੀਵ ਦੇ ਅੰਦਰ ਇਸਤ੍ਰੀ, ਪੁੱਤਰ ਆਦਿ ਪਰਿਵਾਰ ਦੇ ਮਰਨ ਤੋਂ ਤਰਕ = ਦੋਖ ਦ੍ਰਿਸ਼ਟੀ ਉਪਜੀ = ਪੈਦਾ ਹੋਈ, ਤਦੋਂ ਜੀਵ ਦਿਗੰਬਰੁ = ਦਿਸ਼ਾ ਨੂੰ ਬਸਤ੍ਰ ਬਨਾਉਣ ਵਾਲਾ, ਨਾਂਗਾ ਹੋਆ = ਹੋ ਗਿਆ, ਪਰ ਮਨ ਦਹ = ਦਸੇ ਦਿਸ = ਦਿਸ਼ਾਵਾਂ ਦੇ ਪਦਾਰਥਾਂ ਵੱਲ ਚਲਿ ਚਲਿ = ਜਾ ਜਾ ਕੇ **ਵਾ:** ਚਲਿ = ਭੰਭੀਰੀ ਵਤ ਚਲਿ = ਚੰਚਲ ਹੋ ਕੇ ਗਵਨ ਕਰਈਆ = ਕਰਦਾ ਫਿਰਦਾ ਹੈ।

## ਪ੍ਰਭਵਨੁ ਕਰੈ, ਬੂਝੈ ਨਹੀ ਤ੍ਰਿਸਨਾ;
## ਮਿਲਿ ਸੰਗਿ ਸਾਧ, ਦਇਆ ਘਰੁ ਲਹੀਆ ॥੪॥

ਜੀਵ ਪ੍ਰਭਵਨੁ = ਵਿਸ਼ੇਸ਼ ਕਰਕੇ ਪੁਰਾਣੇ ਘਰਾਂ ਆਦਿ ਵਿਚ ਭ੍ਰਮਣਾ ਕਰਦਾ ਹੈ, ਪਰ ਉਸ ਦੀ ਤ੍ਰਿਸ਼ਨਾ ਬੂਝੈ = ਨਵਿਰਤ ਨਹੀਂ ਹੁੰਦੀ, ਜੇਕਰ ਸਾਧ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਿ = ਸੰਗਤ ਵਿਚ ਮਿਲੇ ਤਾਂ ਉਨ੍ਹਾਂ ਦੀ ਦਇਆ = ਮਿਹਰ ਕਰਕੇ ਸਰੂਪ, ਤੁਰੀਆ ਪਦ ਰੂਪੀ ਘਰ ਲਹੀਆ = ਪ੍ਰਾਪਤ ਕਰ ਸਕਦਾ ਹੈ ॥੪॥

## ਆਸਣ ਸਿਧ, ਸਿਖਹਿ ਬਹੁਤੇਰੇ;
## ਮਨਿ ਮਾਗਹਿ ਰਿਧਿ ਸਿਧਿ, ਚੇਟਕ ਚੇਟਕਈਆ ॥

ਜੇਕਰ ਕੋਈ ਸਿੱਧਾਂ ਵਾਲੇ ਬਹੁਤੇਰੇ = ਬੇਅੰਤ ਆਸਣ ਲਾਉਣੇ ਸਿਖਹਿ = ਸਿੱਖ ਲਵੇ, ਤਦ ਵੀ ਉਹ ਮਨ ਵਿਚ ਰਿਧਿ ਸਿਧਿ = ਰਿੱਧੀਆਂ ਸਿੱਧੀਆਂ (ਅਲੌਕਿਕ ਸ਼ਕਤੀਆਂ) ਅਤੇ ਚੇਟਕਈਆ = ਜਾਦੂਗਰਾਂ ਵਾਂਗ ਚੇਟਕ = ਤਮਾਸ਼ਾ ਲਾਉਣਾ ਹੀ ਮਾਗਹਿ = ਮੰਗਦਾ ਹੈ।

## ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ; ਮਿਲਿ ਸਾਧੂ ਤ੍ਰਿਪਤਿ, ਹਰਿ ਨਾਮਿ ਸਿਧਿ ਪਈਆ ॥੫॥

ਉਸਦੇ ਮਨਿ = ਹਿਰਦੇ ਵਿਚ ਪਦਾਰਥਾਂ ਵੱਲੋਂ ਤ੍ਰਿਪਤਿ = ਸੰਤੁਸ਼ਟਤਾ, ਸੰਤੋਖ ਅਤੇ ਸਾਂਤਿ = ਸ਼ਾਂਤੀ ਨਹੀਂ ਆਵੈ = ਆਉਂਦੀ, ਇਸ ਲਈ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕੇ ਜਿਸਨੇ ਹਰਿ = ਪਰਮਾਤਮਾ ਦੇ ਨਾਮ ਦੀ ਸਿਧਿ = ਪ੍ਰਾਪਤੀ ਪਈਆ = ਪਾਉਣਾ ਕੀਤੀ ਹੈ **ਵਾ:** ਨਾਮ ਦੁਆਰਾ ਸਿਧਿ = ਮੁਕਤੀ ਦੀ ਪ੍ਰਾਪਤੀ ਕੀਤੀ ਹੈ, ਉਹੋ ਹੀ ਪਦਾਰਥਾਂ ਵੱਲੋਂ ਤ੍ਰਿਪਤ ਹੋਇਆ ਹੈ ॥੫॥

## ਅੰਡਜ ਜੇਰਜ ਸੇਤਜ ਉਤਭੁਜ; ਸਭਿ ਵਰਨ ਰੂਪ, ਜੀਅ ਜੰਤ ਉਪਈਆ ॥

ਅੰਡਜ = ਆਂਡਿਆਂ, ਜੇਰਜ = ਜ਼ੇਰ, ਸੇਤਜ = ਪਸੀਨੇ ਅਤੇ ਉਤਭੁਜ = ਧਰਤੀ ਤੋਂ ਪੈਦਾ ਹੋਣ ਵਾਲੇ ਅਨੇਕਾਂ ਵਰਨ = ਰੰਗਾਂ ਰੂਪਾਂ ਵਾਲੇ ਸਭਿ = ਸਾਰੇ ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੀਵ ਕਰਤਾ ਪੁਰਖ ਨੇ ਹੀ ਉਪਈਆ = ਪੈਦਾ ਕੀਤੇ ਹਨ।

## ਸਾਧੂ ਸਰਣਿ ਪਰੈ, ਸੋ ਉਬਰੈ; ਖਤ੍ਰੀ ਬ੍ਰਾਹਮਣੁ ਸੂਦੁ ਵੈਸੁ, ਚੰਡਾਲੁ ਚੰਡਈਆ ॥੬॥

ਜੋ ਵੀ ਸਾਧੂ = ਸ੍ਰੇਸ਼ਟ ਸੰਤ ਜਨਾਂ ਦੀ ਸਰਣਿ = ਓਟ ਵਿਚ ਪਰੈ = ਪੈਂਦਾ ਹੈ, ਸੋ = ਉਹ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੈ = ਬਚ ਜਾਂਦਾ ਹੈ, ਚਾਹੇ ਉਹ ਖੱਤ੍ਰੀ, ਬ੍ਰਾਹਮਣ, ਸੂਦੁ = ਸ਼ੂਦਰ, ਵੈਸ਼ ਆਦਿ ਵਰਨ ਦਾ ਹੈ, ਚਾਹੇ ਉਹ ਚੰਡਾਲਾਂ ਵਿੱਚੋਂ ਵੀ ਚੰਡਈਆ = ਮਹਾਂ ਚੰਡਾਲ ਹੋਵੇ ॥੬॥

## ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ; ਅਉ ਜਾਤਿ ਰਵਿਦਾਸੁ, ਚਮਿਆਰੁ ਚਮਈਆ ॥

(ਦੂਸਰਾ ਪਾਠ 'ਅਉਜਾਤ' ਇਕੱਠਾ ਹੈ)

ਨਾਮਾ = ਨਾਮਦੇਵ ਜੀ (ਸ਼ੂਦਰ), ਜੈਦੇਉ = ਭਗਤ ਜੈ ਦੇਵ ਜੀ (ਬ੍ਰਾਹਮਣ), ਕੰਬੀਰੁ = ਭਗਤ ਕਬੀਰ ਜੀ (ਜੁਲਾਹੇ), ਭਗਤ ਤ੍ਰਿਲੋਚਨ ਜੀ (ਬਾਣੀਏ) ਅਉ = ਅਤੇ ਚਮਈਆ = ਚੰਮ ਦੀ ਕਾਰ ਕਰਨ ਵਾਲੇ ਭਗਤ ਰਵਿਦਾਸ ਜੀ ਦੀ ਜਾਤਿ = ਜਾਤੀ ਚਮਿਆਰ ਸੀ **ਵਾ:** ਅਉਜਾਤਿ = ਨੀਵੀਂ ਜਾਤ ਵਾਲੇ ਭਗਤ ਰਵਿਦਾਸ ਜੀ ਚਮਿਆਰ ਚਮਈਆ = ਚਮਿਆਰਾਂ ਵਿੱਚੋਂ ਚਮਿਆਰ ਸਨ।

## ਜੋ ਜੋ ਮਿਲੈ, ਸਾਧੂ ਜਨ ਸੰਗਤਿ; ਧਨੁ ਧੰਨਾ ਜਟੂ, ਸੈਣੂ ਮਿਲਿਆ ਹਰਿ ਦਈਆ ॥੭॥

ਹੇ ਭਾਈ! ਇਨ੍ਹਾਂ ਵਿੱਚੋਂ ਜੋ ਜੋ = ਜਿਹੜਾ ਜਿਹੜਾ ਵੀ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲੈ = ਮਿਲਿਆ ਹੈ, ਉਹ ਕਲਿਆਣ ਨੂੰ ਪ੍ਰਾਪਤ ਹੋਇਆ ਹੈ। ਜੱਟ ਜਾਤੀ ਵਾਲੇ ਧੰਨਾ ਭਗਤ ਜੀ ਅਤੇ ਨਾਈ ਜਾਤੀ ਵਾਲੇ ਸੈਣ ਭਗਤ ਜੀ ਨੂੰ ਵੀ ਸਾਧੂਆਂ ਦੀ ਸੰਗਤ ਵਿਚ ਹੀ ਦਈਆ = ਦਿਆਲੂ ਹਰਿ = ਪ੍ਰਭੂ ਮਿਲਿਆ = ਪ੍ਰਾਪਤ ਹੋਇਆ ਹੈ ॥੭॥

## ਸੰਤ ਜਨਾ ਕੀ ਹਰਿ ਪੈਜ ਰਖਾਈ; ਭਗਤਿ ਵਛਲੁ ਅੰਗੀਕਾਰੁ ਕਰਈਆ ॥

ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਕੀ = ਦੀ ਹਰਿ = ਪਰਮਾਤਮਾ ਨੇ ਆਪ ਹੀ ਲੋਕ-ਪ੍ਰਲੋਕ ਵਿਚ

ਪੈਜ = ਇੱਜ਼ਤ ਰਖਾਈ = ਰਖਾਉਣਾ ਕੀਤੀ ਹੈ, ਭਗਤਿ = ਭਗਤੀ ਕਰਨ ਵਾਲਿਆਂ ਨਾਲ ਵਛਲੁ = ਪਿਆਰ ਕਰਨ ਵਾਲੇ ਪ੍ਰਭੂ ਨੇ ਆਪਣੇ ਸੇਵਕਾਂ ਦਾ ਆਪ ਹੀ ਅੰਗੀਕਾਰੁ = ਪੱਖ ਕਰਈਆ = ਕੀਤਾ ਹੈ।

**ਨਾਨਕ, ਸਰਣਿ ਪਰੇ ਜਗਜੀਵਨ; ਹਰਿ ਹਰਿ ਕਿਰਪਾ ਧਾਰਿ ਰਖਈਆ ॥੮॥੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜੋ ਮਨੁੱਖ ਜਗਜੀਵਨ = ਜਗਤ ਦੇ ਜੀਵਨ ਰੂਪ ਪ੍ਰਭੂ ਦੀ ਸਰਣਿ = ਓਟ ਵਿਚ ਪਰੇ = ਪਏ ਹਨ, ਉਨ੍ਹਾਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰ ਕੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਰਖਈਆ = ਰੱਖ ਲਿਆ ਹੈ ॥੮॥੪॥

## ਬਿਲਾਵਲੁ ਮਹਲਾ ੪ ॥

**ਅੰਤਰਿ ਪਿਆਸ ਉਠੀ, ਪ੍ਰਭ ਕੇਰੀ; ਸੁਣਿ ਗੁਰ ਬਚਨ, ਮਨਿ ਤੀਰ ਲਗਈਆ ॥**

ਹੇ ਭਾਈ! ਜਦੋਂ ਸਤਿਗੁਰਾਂ ਦੇ ਬਚਨ ਸੁਣਿ = ਸ੍ਰਵਣ ਕਰਕੇ ਮੇਰੇ ਮਨਿ = ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਰੂਪੀ ਤੀਰ ਲਗਈਆ = ਲੱਗਿਆ, ਤਦੋਂ ਮੇਰੇ ਹਿਰਦੇ ਅੰਤਰਿ = ਵਿਚ ਪ੍ਰਭੂ = ਪਰਮਾਤਮਾ ਦੇ ਮਿਲਣ ਕੇਰੀ = ਦੀ ਪਿਆਸ = ਤ੍ਰੇਹ ਉਠੀ = ਉੱਠ ਪਈ।

[ਅੰਗ ੮੩੬]

**ਮਨ ਕੀ ਬਿਰਥਾ, ਮਨ ਹੀ ਜਾਣੈ; ਅਵਰੁ ਕਿ ਜਾਣੈ, ਕੋ ਪੀਰ ਪਰਈਆ ॥੧॥**

ਹੇ ਭਾਈ! ਮੇਰੇ ਮਨ ਕੀ = ਦੀ ਬਿਰਥਾ = ਪੀੜਾ, ਹਾਲਤ ਨੂੰ ਮਨ ਹੀ ਜਾਣੈ = ਜਾਣਦਾ ਹੈ **ਵਾ:** ਮਨ ਦੀ ਜਾਨਣ ਵਾਲੇ ਗੁਰੂ ਜੀ ਜਾਣਦੇ ਹਨ, ਅਵਰੁ = ਹੋਰ ਕੋ = ਕੋਈ ਪਰਈਆ = ਪਰਾਈ ਪੀਰ = ਦਰਦ ਨੂੰ ਕਿ = ਕੀ ਜਾਣੈ = ਜਾਣ ਸਕਦਾ ਹੈ ਭਾਵ ਨਹੀਂ ਜਾਣ ਸਕਦਾ ॥੧॥

**ਰਾਮ, ਗੁਰਿ ਮੋਹਨਿ; ਮੋਹਿ ਮਨੁ ਲਈਆ ॥**

ਰਾਮ = ਹੇ ਭਾਈ! ਮੋਹਨਿ = ਮੋਹ ਲੈਣ ਵਾਲੇ ਸਤਿਗੁਰਾਂ ਨੇ ਮੇਰਾ ਮਨ ਮੋਹਿ = ਮੋਹਿਤ ਕਰ ਲਈਆ = ਲਿਆ ਹੈ।

**ਹਉ ਆਕਲ ਬਿਕਲ ਭਈ, ਗੁਰ ਦੇਖੇ;**
**ਹਉ ਲੋਟ ਪੋਟ ਹੋਇ ਪਈਆ ॥੧॥ਰਹਾਉ॥**

ਹੇ ਭਾਈ! ਗੁਰੂ ਦੇ ਦਰਸ਼ਨ ਦੇਖੇ = ਵੇਖ ਕਰਕੇ ਹਉ = ਮੈਂ ਸੰਸਾਰ ਦੀ ਆਕਲ = ਅਕਲ, ਚਤੁਰਾਈ ਵੱਲੋਂ ਬਿਕਲ = ਵਿਆਕੁਲ ਭਈ = ਹੋ ਗਈ ਹਾਂ ਅਤੇ ਹਉ = ਮੈਂ ਲੋਟ ਪੋਟ = ਮੂਰਛਤ, ਬੇ-ਸ਼ੁੱਧ ਜਿਹੀ ਹੋਇ = ਹੋਈ ਪਈਆ = ਪਈ ਹਾਂ, ਭਾਵ ਪ੍ਰੇਮ ਵਿਚ ਅਸਤ-ਬਿਅਸਤ ਹੋਈ ਪਈ ਹਾਂ ॥੧॥ਰਹਾਉ॥

**ਹਉ ਨਿਰਖਤ ਫਿਰਉ, ਸਭਿ ਦੇਸ ਦਿਸੰਤਰ;**
**ਮੈ ਪ੍ਰਭ ਦੇਖਨ ਕੋ, ਬਹੁਤੁ ਮਨਿ ਚਈਆ ॥**

ਹਉ = ਮੈਂ ਸਭਿ = ਸਾਰੇ ਦੇਸ਼ਾਂ ਅਤੇ ਦਿਸੰਤਰ = ਹੋਰਨਾਂ ਦੇਸ਼ਾਂ ਦੇ ਵਿਚ ਸਾਰੇ ਥਾਈਂ ਨਿਰਖਤ = ਵੇਖਦੀ

ਫਿਰਉ = ਫਿਰਦੀ ਹਾਂ ਕਿਉਂਕਿ ਮੇਰੇ ਮਨਿ = ਹਿਰਦੇ ਵਿਚ ਪ੍ਰਭੂ-ਪਰਮਾਤਮਾ ਨੂੰ ਦੇਖਣ ਦਾ ਬਹੁਤ ਚਈਆ = ਉਤਸ਼ਾਹ ਹੈ।

## ਮਨੁ ਤਨੁ ਕਾਟਿ ਦੇਉ, ਗੁਰ ਆਗੈ; ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥

ਹੇ ਸਖੀ! ਮੈਂ ਆਪਣੇ ਮਨ ਦਾ ਮਾਣ ਤੇ ਤਨ ਦਾ ਤਾਣ ਕਾਟਿ = ਕੱਟ ਕੇ ਗੁਰੂ ਦੇ ਆਗੈ = ਸਨਮੁਖ ਭੇਟ ਦੇਉ = ਦੇਣਾ ਕਰਦੀ ਹਾਂ, ਜਿਨਿ = ਜਿਸ ਗੁਰੂ ਨੇ ਸਾਰੇ ਮਾਰਗੁ = ਰਸਤਿਆਂ ਵਿੱਚੋਂ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮਾਤਮਾ ਦਾ ਭਗਤੀ ਸਹਿਤ ਗਿਆਨ ਦਾ ਪੰਥੁ = ਰਸਤਾ ਦਿਖਈਆ = ਵਿਖਾਉਣਾ ਕੀਤਾ ਹੈ ॥੨॥

## ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ; ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥

ਹੇ ਸਖੀ! ਮੈਨੂੰ ਕੋਈ ਆਣਿ = ਆ ਕੇ ਪ੍ਰਭ = ਪਰਮਾਤਮਾ ਕੇਰਾ = ਦਾ ਸਦੇਸਾ = ਸੁਨੇਹਾ ਦੇਇ = ਦੇਣਾ ਕਰੇ, ਉਹ ਮੇਰੇ ਰਿਦ = ਹਿਰਦੇ ਅੰਤਰਿ = ਵਿਚ ਮਨ ਤਨ ਕਰਕੇ ਮੀਠ = ਪਿਆਰਾ ਲਗਈਆ = ਲੱਗਦਾ ਹੈ।

## ਮਸਤਕੁ ਕਾਟਿ, ਦੇਉ ਚਰਣਾ ਤਲਿ; ਜੋ ਹਰਿ ਪ੍ਰਭੁ ਮੇਲੇ, ਮੇਲਿ ਮਿਲਈਆ ॥੩॥

ਹੇ ਸਖੀ! ਮੈਂ ਆਪਣਾ ਮਸਤਕਿ = ਮੱਥਾ, ਹੰਕਾਰ ਰੂਪੀ ਸਿਰ ਕਾਟਿ = ਕੱਟ ਕੇ ਉਸ ਦੇ ਚਰਨਾਂ ਤਲਿ = ਹੇਠਾਂ ਦੇਉ = ਦੇ ਦੇਵਾਂ ਭਾਵ ਹੰਕਾਰ ਦੀ ਨਵਿਰਤੀ ਕਰਕੇ ਅਤਿਅੰਤ ਨਿਮਰਤਾਵਾਨ ਹੋਵਾਂ, ਜੋ = ਜਿਹੜਾ ਮੈਨੂੰ ਸਤਿਸੰਗਤ ਦੇ ਮੇਲ ਵਿਚ ਮਿਲਈਆ = ਮਿਲਾ ਕੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮਾਤਮਾ ਨਾਲ ਮੇਲੇ = ਮੇਲ ਦੇਵੇ ॥੩॥

## ਚਲੁ ਚਲੁ ਸਖੀ, ਹਮ ਪ੍ਰਭੁ ਪਰਬੋਧਹ; ਗੁਣ ਕਾਮਣ ਕਰਿ, ਹਰਿ ਪ੍ਰਭੁ ਲਹੀਆ ॥

ਹੇ ਸਖੀ! ਸਤਿਸੰਗਤ ਵਿਚ ਚੱਲ, ਚੱਲਣਾ ਕਰ, ਉਥੇ ਹਮ = ਅਸਾਂ ਨੂੰ ਗੁਰੂ ਜੀ ਪ੍ਰਭੂ = ਪਰਮਾਤਮਾ ਦੇ ਪਰਬੋਧਹ = ਵਿਸ਼ੇਸ਼ ਕਰਕੇ ਗਿਆਨ ਬਾਰੇ ਦੱਸਦੇ ਹਨ ਕਿ ਸ਼ੁੱਭ ਗੁਣਾਂ ਰੂਪੀ ਕਾਮਣ = ਟੂਣਾ ਕਰਿ = ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਪਤੀ ਨੂੰ ਲਹੀਆ = ਪ੍ਰਾਪਤ ਕਰ ਲਈਦਾ ਹੈ।

## ਭਗਤਿ ਵਛਲੁ, ਉਆ ਕੋ ਨਾਮੁ ਕਹੀਅਤੁ ਹੈ; ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥

ਹੇ ਸਖੀ! ਉਆ = ਉਸ ਪਰਮਾਤਮਾ ਕੋ = ਦਾ ਨਾਮ ਭਗਤਿ = ਭਗਤੀ ਕਰਨ ਵਾਲਿਆਂ ਨਾਲ ਵਛਲੁ = ਪਿਆਰ ਕਰਨ ਵਾਲਾ ਕਹੀਅਤੁ = ਆਖੀਦਾ ਹੈ, ਇਸ ਲਈ ਜੋ ਸੰਤ ਜਨ ਉਸ ਪ੍ਰਭੂ-ਪਤੀ ਦੀ ਸਰਣਿ = ਓਟ ਵਿਚ ਪਏ ਹਨ, ਮੈਂ ਤਿਸੁ = ਉਨ੍ਹਾਂ ਦੇ ਪਾਛੈ = ਪਿੱਛੇ ਭਾਵ ਉਨ੍ਹਾਂ ਦੀ ਸ਼ਰਨ ਵਿਚ ਪਈਆ = ਪਈ ਹਾਂ **ਵਾ:** ਉਨ੍ਹਾਂ ਦੀ ਸ਼ਰਨ ਦੇ ਪਿੱਛੇ ਪੈਣਾ ਕਰੀਏ ॥੪॥

## ਖਿਮਾ ਸੀਗਾਰ ਕਰੇ, ਪ੍ਰਭ ਖੁਸੀਆ; ਮਨਿ ਦੀਪਕ, ਗੁਰ ਗਿਆਨੁ ਬਲਈਆ ॥

ਜੇਕਰ ਖਿਮਾ ਰੂਪੀ ਸ਼ਿੰਗਾਰ ਕਰੇ, ਤਦੋਂ ਪ੍ਰਭ = ਪਰਮਾਤਮਾ ਪਤੀ ਦੀ ਖੁਸੀਆ = ਖ਼ੁਸ਼ੀ ਹੁੰਦੀ ਹੈ ਅਤੇ ਮਨਿ = ਹਿਰਦੇ ਵਿਚ ਗੁਰਾਂ ਦਾ ਗਿਆਨ ਰੂਪੀ ਦੀਪਕ = ਦੀਵਾ ਬਲਈਆ = ਬਲ, ਪ੍ਰਕਾਸ਼ ਹੋ ਆਉਂਦਾ ਹੈ।

## ਰਸਿ ਰਸਿ ਭੋਗ ਕਰੇ, ਪ੍ਰਭੁ ਮੇਰਾ;
## ਹਮ ਤਿਸੁ ਆਗੈ, ਜੀਉ ਕਟਿ ਕਟਿ ਪਈਆ ॥੫॥

ਫੇਰ ਮੇਰਾ ਪ੍ਰਭੁ = ਪਰਮਾਤਮਾ ਰਸਿ = ਪ੍ਰੇਮ ਪੂਰਬਕ ਰਸਿ = ਤਦਾਕਾਰ ਹੋ ਕੇ ਭੋਗ = ਅਨੰਦ ਦੇਣਾ ਕਰੇ = ਕਰਦਾ ਹੈ, ਹਮ = ਮੈਂ ਤਿਸੁ = ਉਸ ਪ੍ਰਭੂ ਦੇ ਆਗੈ = ਸਨਮੁਖ ਆਪਣੀ ਜੀਉ = ਜ਼ਿੰਦਗੀ ਹੀ ਕੱਟ ਕੱਟ ਕੇ ਪਈਆ = ਪੈਂਦੀ ਹਾਂ ਭਾਵ ਸੂਖਮ, ਅਸਥੂਲ ਦੇਹ ਦੇ ਅਭਿਮਾਨ ਨੂੰ ਮੇਟ ਕੇ ਨਿਮਰਤਾ ਦੇ ਸਹਿਤ ਉਸਦੇ ਚਰਨੀਂ ਲੱਗਦੀ ਹਾਂ ॥੫॥

## ਹਰਿ ਹਰਿ ਹਾਰੁ, ਕੰਠਿ ਹੈ ਬਨਿਆ; ਮਨੁ ਮੋਤੀਚੂਰੁ, ਵਡ ਗਹਨ ਗਹਨਈਆ ॥

ਹੇ ਸਖੀ! ਹਰਿ ਹਰਿ ਨਾਮ ਉਚਾਰਣ ਰੂਪੀ ਕੰਠਿ = ਗਲੇ ਵਿਚ ਹਾਰ ਬਣਿਆ ਹੋਇਆ ਹੈ ਅਤੇ ਜੋ ਮਨ ਦਾ ਅਭਿਮਾਨ ਮੇਟ ਕੇ ਸ਼ੁੱਧ ਕਰ ਲੈਣਾ ਹੈ, ਇਹ ਗਹਨਈਆ = ਗਹਿਣਿਆਂ ਵਿੱਚੋਂ ਮੋਤੀਚੂਰੁ = ਸਿਰ 'ਤੇ ਪਹਿਰਣ ਦਾ ਵਡ = ਵੱਡਾ ਗਹਿਣਾ ਹੈ **ਵਾ:** ਜਿਸ ਮਨ ਦਾ ਪਕੜਨਾ ਗਹਨ = ਕਠਿਨ ਹੈ, ਉਸਦੇ ਅਭਿਮਾਨ ਨੂੰ ਮੋਤੀ ਦੀ ਨਿਆਈਂ ਵੈਰਾਗ ਧਾਰਨ ਕਰਕੇ ਚੂਰ-ਚੂਰ ਕਰ ਦੇਈਦਾ ਹੈ।

## ਹਰਿ ਹਰਿ, ਸਰਧਾ ਸੇਜ ਵਿਛਾਈ;
## ਪ੍ਰਭੁ ਛੋਡਿ ਨ ਸਕੈ, ਬਹੁਤੁ ਮਨਿ ਭਈਆ ॥੬॥

ਮੈਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਦੀ **ਵਾ:** ਪ੍ਰਭੂ ਦੀ ਪ੍ਰਾਪਤੀ ਵਾਸਤੇ ਸ਼ਰਧਾ ਰੂਪੀ ਸੇਜਾ ਵਿਛਾਈ = ਵਿਛਾਉਣਾ ਕੀਤੀ ਹੈ, ਹੁਣ ਮੈਂ ਪ੍ਰਭੁ = ਪ੍ਰਭੂ-ਪਤੀ ਨੂੰ ਛੋਡਿ = ਛੱਡ ਨਹੀਂ ਸਕੈ = ਸਕਦੀ ਕਿਉਂਕਿ ਹਰੀ ਮੇਰੇ ਮਨ ਵਿਚ ਬਹੁਤ ਭਈਆ = ਚੰਗਾ ਲੱਗਿਆ ਹੈ ॥੬॥

## ਕਹੈ ਪ੍ਰਭੁ ਅਵਰੁ, ਅਵਰੁ ਕਿਛੁ ਕੀਜੈ;
## ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥

ਪ੍ਰਭੁ = ਪਰਮਾਤਮਾ ਪਤੀ ਕੁਝ ਅਵਰੁ = ਹੋਰ ਕਹੈ = ਆਖਦਾ ਹੈ, ਪਰ ਜੀਵ ਕੁਝ ਅਵਰੁ = ਹੋਰ ਹੀ ਕੀਜੈ = ਕਰਦੇ ਹਨ ਭਾਵ ਪ੍ਰਭੂ ਗੁਨਾਹਾਂ ਨੂੰ ਤਿਆਗਣ ਵਾਸਤੇ ਆਖਦਾ ਹੈ ਪਰ ਜੀਵ ਗੁਨਾਹਾਂ ਦੇ ਵਿਚ ਗ੍ਰਸੀ ਜਾ ਰਿਹਾ ਹੈ।

ਇਸ ਕਰਕੇ ਹੋਰ ਸਭੁ = ਸਾਰੇ ਜਪ ਤਪ ਆਦਿ ਸਾਧਨਾ ਰੂਪੀ ਸ਼ਿੰਗਾਰ ਬਾਦਿ = ਵਿਅਰਥ ਹਨ, ਉਸਦੇ ਕਰਮ ਵੀ ਫੋਕਟ = ਨਿਸਫਲ ਹਨ ਅਤੇ ਸਰੀਰ ਵੀ ਫੋਕਟਈਆ = ਫੋਕਟ, ਨਿਸਫਲ ਹੀ ਹੈ।

## ਕੀਓ ਸੀਗਾਰੁ, ਮਿਲਣ ਕੈ ਤਾਈ;
## ਪ੍ਰਭੁ ਲੀਓ ਸੁਹਾਗਨਿ, ਥੂਕ ਮੁਖਿ ਪਈਆ ॥੭॥

ਹੇ ਸਖੀ! ਪ੍ਰਭੂ-ਪਤੀ ਨਾਲ ਮਿਲਣ ਕੈ = ਦੇ ਤਾਈ = ਵਾਸਤੇ ਸਾਧਨਾ, ਜਪ ਤਪ ਰੂਪੀ ਸ਼ਿੰਗਾਰ ਕੀਓ = ਕੀਤਾ ਹੈ, ਪਰ ਮਹਾਤਮਾ ਰੂਪੀ ਸੁਹਾਗਨਿ = ਸੁਹਾਗਵੰਤੀਆਂ ਨੇ ਹੀ ਪ੍ਰਭੁ = ਪਰਮੇਸ਼ਰ ਪਤੀ ਨੂੰ ਲੀਓ = ਲੈਣਾ ਕੀਤਾ ਹੈ **ਵਾ:** ਉਸਦੇ ਅਨੰਦ ਨੂੰ ਪ੍ਰਾਪਤ ਕੀਤਾ ਹੈ ਅਤੇ ਮਨਮੁਖ ਰੂਪੀ ਦੁਹਾਗਣਾਂ ਦੇ ਮੁਖਿ = ਮੂੰਹ ਉਪਰ ਲਾਹਨਤਾਂ ਰੂਪੀ ਥੂਕ = ਥੁੱਕ ਹੀ ਪਈਆ = ਪੈਂਦਾ ਹੈ ॥੭॥

**ਹਮ ਚੇਰੀ, ਤੂ ਅਗਮ ਗੁਸਾਈ; ਕਿਆ ਹਮ ਕਰਹ, ਤੇਰੈ ਵਸਿ ਪਈਆ ॥**

ਹੇ ਪ੍ਰਭੂ ! ਹਮ = ਅਸੀਂ ਤੇਰੀਆਂ ਚੇਰੀ = ਦਾਸੀਆਂ ਦੀ ਨਿਆਈਂ ਹਾਂ, ਤੂੰ ਅਗਮ = ਗੰਮਤਾ ਤੋਂ ਰਹਿਤ ਸਾਡਾ ਗੁਸਾਈ = ਮਾਲਕ ਹੈਂ, ਹਮ = ਅਸੀਂ ਕਿਆ = ਕੀ ਕਰਹ = ਕਰ ਸਕਦੀਆਂ ਹਾਂ, ਅਸੀਂ ਤਾਂ ਤੇਰੇ ਵਸਿ = ਅਧੀਨ ਹੋਈਆਂ ਪਈਆਂ ਹਾਂ।

**ਦਇਆ ਦੀਨ ਕਰਹੁ ਰਖਿ ਲੇਵਹੁ;**
**ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥**

ਹੇ ਪ੍ਰਭੂ ! ਮੈਂ ਦੀਨ = ਗ਼ਰੀਬ ਉਪਰ ਆਪਣੀ ਦਇਆ = ਮਿਹਰ ਕਰਹੁ = ਕਰ ਅਤੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਕੇ ਰੱਖ ਲੇਵਹੁ = ਲੈਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰ = ਵੱਡੇ ਹਰਿ = ਪ੍ਰਭੂ **ਵਾ:** ਹੇ ਹਰੀ ! ਤੇਰੇ ਸਰੂਪ ਗੁਰੂ ਜੀ ਦੀ ਸਰਣਿ = ਓਟ ਵਿਚ ਸਮਈਆ = ਸਮਾਏ ਹੋਏ ਹਾਂ ॥੮॥੫॥

## ਬਿਲਾਵਲੁ ਮਹਲਾ ੪ ॥

**ਮੈ ਮਨਿ ਤਨਿ ਪ੍ਰੇਮੁ, ਅਗਮ ਠਾਕੁਰ ਕਾ;**
**ਖਿਨੁ ਖਿਨੁ ਸਰਧਾ, ਮਨਿ ਬਹੁਤੁ ਉਠਈਆ ॥**

ਹੇ ਸਖੀ ! ਮੈ = ਮੇਰੇ ਮਨਿ = ਹਿਰਦੇ ਅਤੇ ਤਨਿ = ਸਰੀਰ (ਰੋਮ-ਰੋਮ) ਵਿਚ ਅਗਮ = ਬੇਅੰਤ ਠਾਕੁਰ = ਮਾਲਕ ਪ੍ਰਭੂ ਕਾ = ਦਾ ਪ੍ਰੇਮ = ਪਿਆਰ ਲੱਗਿਆ ਹੋਇਆ ਹੈ, ਮੇਰੇ ਮਨਿ = ਹਿਰਦੇ ਵਿਚ ਖਿਨ ਖਿਨ ਕਾਲ ਕਰਕੇ ਬਹੁਤ ਸ਼ਰਧਾ ਉਠਈਆ = ਉੱਠ ਰਹੀ ਹੈ।

**ਗੁਰ ਦੇਖੇ, ਸਰਧਾ ਮਨ ਪੂਰੀ;**
**ਜਿਉ ਚਾਤ੍ਰਿਕ ਪ੍ਰਿਉ ਪ੍ਰਿਉ, ਬੂੰਦ ਮੁਖਿ ਪਈਆ ॥੧॥**

ਗੁਰੂ ਨੂੰ ਦੇਖੇ = ਵੇਖ ਕਰਕੇ ਮੇਰੇ ਮਨ ਦੀ ਸਾਰੀ ਸ਼ਰਧਾ ਪੂਰੀ = ਪੂਰਨ ਹੋ ਗਈ ਹੈ ਜਿਉ = ਜਿਵੇਂ ਬੱਦਲ ਆਏ ਤੋਂ ਚਾਤ੍ਰਿਕ = ਬਬੀਹਾ ਪ੍ਰਿਉ ਪ੍ਰਿਉ ਸ਼ਬਦ ਉਚਾਰਦਾ ਹੋਵੇ ਅਤੇ ਉਸਦੇ ਮੁਖਿ = ਮੂੰਹ ਵਿਚ ਸਵਾਂਤੀ ਬੂੰਦ ਆ ਕੇ ਪਈਆ = ਪੈ ਜਾਵੇ ਤਾਂ ਉਹ ਨਿਹਾਲ ਹੋ ਜਾਂਦਾ ਹੈ, ਤਿਵੇਂ ਬਬੀਹੇ ਦੀ ਨਿਆਈਂ ਮੇਰਾ ਚਿੱਤ ਪਿਰੀ ਪਿਰੀ ਸ਼ਬਦ ਉਚਾਰ ਰਿਹਾ ਸੀ ਅਤੇ ਗੁਰੂ ਰੂਪੀ ਬੱਦਲ ਨੇ ਅਭੇਦ ਨਿਸਚੇ ਰੂਪੀ **ਵਾ:** ਦਰਸ਼ਨਾਂ ਰੂਪੀ ਬੂੰਦ ਸਾਡੇ ਹਿਰਦੇ ਰੂਪੀ ਮੁਖ ਵਿਚ ਪਾਉਣਾ ਕੀਤੀ ਹੈ ॥੧॥

**ਮਿਲੁ ਮਿਲੁ ਸਖੀ; ਹਰਿ ਕਥਾ ਸੁਨਈਆ ॥**

ਹੇ ਮਹਾਤਮਾ ਰੂਪੀ ਸਖੀ = ਸਹੇਲੀ ! ਮੈਨੂੰ ਮਿਲ ਮਿਲ ਕੇ ਹਰਿ = ਪ੍ਰਭੂ ਦੀ ਸਰੂਪ, ਤਟਸਥੀ ਲੱਖਣਾ ਵਾਲੀ ਕਥਾ ਸੁਨਈਆ = ਸੁਣਾਉਣਾ ਕਰ।

**ਸਤਿਗੁਰੁ ਦਇਆ ਕਰੇ, ਪ੍ਰਭੁ ਮੇਲੇ;**
**ਮੈ ਤਿਸੁ ਆਗੈ, ਸਿਰੁ ਕਟਿ ਕਟਿ ਪਈਆ ॥੧॥ਰਹਾਉ॥**

ਹੇ ਸਖੀ ! ਸਤਿਗੁਰੂ ਜੀ ਆਪਣੀ ਦਇਆ = ਮਿਹਰ ਕਰੇ = ਕਰਕੇ ਪ੍ਰਭੁ = ਪ੍ਰਭੂ-ਪਤੀ ਨਾਲ ਮੇਲੇ = ਮੇਲ

ਦੇਂਦੇ ਹਨ, ਮੈਂ ਤਿਸ ਗੁਰਾਂ ਦੇ ਆਗੈ = ਸਨਮੁਖ ਆਪਣਾ ਹੰਕਾਰ ਰੂਪੀ ਸਿਰ ਕੱਟ ਕੱਟ ਕੇ ਉਨ੍ਹਾਂ ਦੇ ਚਰਨੀਂ ਪਈਆ = ਪੈਂਦੀ ਹਾਂ ॥੧॥ਰਹਾਉ॥

## ਰੋਮਿ ਰੋਮਿ ਮਨਿ ਤਨਿ ਇਕ ਬੇਦਨ;
## ਮੈ ਪ੍ਰਭ ਦੇਖੇ ਬਿਨੁ, ਨੀਦ ਨ ਪਈਆ ॥

ਹੇ ਸਖੀ ! ਮੇਰੇ ਮਨਿ = ਹਿਰਦੇ, ਤਨਿ = ਸਰੀਰ ਅਤੇ ਰੋਮ ਰੋਮ ਵਿਚ ਇਕ ਵਿਛੋੜੇ ਦੀ ਬੇਦਨ = ਪੀੜਾ ਲੱਗ ਰਹੀ ਹੈ, ਮੈਨੂੰ ਪ੍ਰਭੁ = ਪ੍ਰਭੂ-ਪਤੀ ਨੂੰ ਦੇਖੇ ਤੋਂ ਬਿਨੁ = ਬਗ਼ੈਰ ਪ੍ਰਤੱਖ **ਵਾ:** ਸ਼ਾਂਤੀ ਰੂਪੀ, ਇਕਾਗਰਤਾ, ਸਮਾਧੀ ਰੂਪੀ ਨੀਂਦ ਨਹੀਂ ਪਈਆ = ਪੈਂਦੀ।

## ਬੈਦਕ ਨਾਟਿਕ ਦੇਖਿ ਭੁਲਾਨੇ;
## ਮੈ ਹਿਰਦੈ ਮਨਿ ਤਨਿ, ਪ੍ਰੇਮ ਪੀਰ ਲਗਈਆ ॥੨॥

ਬੈਦਕ = ਵੈਦ ਨਾਟਿਕ = ਨਾੜੀਆਂ ਨੂੰ ਦੇਖ ਕਰਕੇ ਭੁਲਾਨੇ = ਭੁੱਲੇ ਹੋਏ ਹਨ, ਪਰ ਮੈ = ਮੇਰੇ ਹਿਰਦੇ ਤੇ ਮਨ ਤਨ ਵਿਚ ਪ੍ਰਭੂ-ਪਤੀ ਦੇ ਪ੍ਰੇਮ = ਪਿਆਰ ਦੀ ਪੀਰ = ਪੀੜਾ ਲਗਈਆ = ਲੱਗੀ ਹੋਈ ਹੈ ॥੨॥

## ਹਉ ਖਿਨੁ ਪਲੁ ਰਹਿ ਨ ਸਕਉ, ਬਿਨੁ ਪ੍ਰੀਤਮ;
## ਜਿਉ ਬਿਨੁ ਅਮਲੈ, ਅਮਲੀ ਮਰਿ ਗਈਆ ॥

ਹੇ ਸਖੀ ! ਹਉ = ਮੈਂ ਪ੍ਰੀਤਮ = ਪਿਆਰੇ ਪ੍ਰਭੂ-ਪਤੀ ਤੋਂ ਬਿਨੁ = ਬਗ਼ੈਰ ਪਲ ਤੋਂ ਖਿਨ ਜਿਤਨਾ ਸਮਾਂ ਵੀ ਰਹਿ ਨਹੀਂ ਸਕਉ = ਸਕਦੀ, ਜਿਉ = ਜਿਵੇਂ ਅਮਲੈ = ਅਮਲ, ਨਸ਼ੇ ਤੋਂ ਬਿਨੁ = ਬਗ਼ੈਰ ਅਮਲੀ = ਨਸ਼ਈ ਮਰਿ ਗਈਆ = ਮਰ ਜਾਂਦਾ ਹੈ, ਤਿਵੇਂ ਪ੍ਰਭੂ-ਪਤੀ ਦੇ ਦਰਸ਼ਨਾਂ ਤੋਂ ਬਿਨਾਂ ਮੇਰਾ ਮਰਨਾ ਹੁੰਦਾ ਹੈ।

## ਜਿਨ ਕਉ ਪਿਆਸ ਹੋਇ, ਪ੍ਰਭ ਕੇਰੀ;
## ਤਿਨ੍ ਅਵਰੁ ਨ ਭਾਵੈ, ਬਿਨੁ ਹਰਿ ਕੋ ਦੁਈਆ ॥੩॥

ਹੇ ਸਖੀ ! ਜਿਨ = ਜਿਨ੍ਹਾਂ ਕਉ = ਨੂੰ ਪ੍ਰਭ = ਪਰਮਾਤਮਾ ਦੇ ਦਰਸ਼ਨਾਂ ਕੇਰੀ = ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ, ਤਿਨ੍ = ਉਨ੍ਹਾਂ ਨੂੰ ਹਰਿ = ਪਰਮਾਤਮਾ ਤੋਂ ਬਿਨਾਂ ਕੋ = ਕੋਈ ਅਵਰੁ = ਹੋਰ ਦੁਈਆ = ਦੂਸਰਾ ਨਹੀਂ ਭਾਵੈ = ਭਾਉਂਦਾ ॥੩॥

## ਕੋਈ ਆਨਿ ਆਨਿ, ਮੇਰਾ ਪ੍ਰਭੂ ਮਿਲਾਵੈ;
## ਹਉ ਤਿਸੁ ਵਿਟਹੁ, ਬਲਿ ਬਲਿ ਘੁਮਿ ਗਈਆ ॥

ਹੇ ਸਖੀ ! ਕੋਈ ਆਨਿ = ਆ ਕੇ, ਕੋਈ ਆਨਿ = ਆ ਕੇ **ਵਾ:** ਕੋਈ ਗੁਰੂ ਨੂੰ ਸਮਾਧੀ ਤੋਂ ਉਥਾਨ ਕਰਕੇ ਆਨਿ = ਲਿਆਵੇ ਤੇ ਮੈਨੂੰ ਸਤਿਗੁਰਾਂ ਦੀ ਸ਼ਰਨ ਵਿਚ ਆਨਿ = ਲਿਆ ਕੇ ਮੇਲਣਾ ਕਰੇ ਅਤੇ ਮੇਰਾ ਪ੍ਰਭੂ = ਪਰਮਾਤਮਾ ਮਿਲਾਵੈ = ਮਿਲਾ ਦੇਵੇ, ਹਉ = ਮੈਂ ਤਿਸੁ = ਉਸ ਦੇ ਵਿਟਹੁ = ਉੱਪਰੋਂ ਬਲਿ ਬਲਿ = ਬਲਿਹਾਰ, ਕੁਰਬਾਨ ਅਤੇ ਘੁਮਿ = ਸਦਕੇ ਗਈਆ = ਜਾਣਾ ਕਰਦੀ ਹਾਂ।

## ਅਨੇਕ ਜਨਮ ਕੇ ਵਿਛੁੜੇ ਜਨ ਮੇਲੇ;
## ਜਾ ਸਤਿ ਸਤਿ, ਸਤਿਗੁਰ ਸਰਣਿ ਪਵਈਆ ॥੪॥

ਹੇ ਸਖੀ! ਜਾ = ਜਦੋਂ ਸਤਿ = ਨਿਸਚੇ ਕਰਕੇ ਸਤਿ = ਸੱਚ ਸਰੂਪ ਸਤਿਗੁਰੂ ਜੀ ਦੀ ਸਰਣਿ = ਓਟ ਵਿਚ ਪਵਈਆ = ਪੈਣਾ ਕੀਤਾ, ਤਦੋਂ ਅਨੇਕ = ਬੇਅੰਤ ਜਨਮਾਂ ਕੇ = ਦੇ ਵਿਛੜੇ ਹੋਏ ਜਨ = ਭਗਤ ਪ੍ਰਭੂ ਨੇ ਆਪਣੇ ਨਾਲ ਮੇਲੇ = ਮੇਲ ਲਏ ਹਨ ॥੪॥

[ਅੰਗ ੮੩੭]

## ਸੇਜ ਏਕ, ਏਕੋ ਪ੍ਰਭੁ ਠਾਕੁਰੁ; ਮਹਲੁ ਨ ਪਾਵੈ ਮਨਮੁਖ ਭਰਮਈਆ ॥

ਹੇ ਸਖੀ! ਗੁਰਾਂ ਨੇ ਇਹ ਦੱਸਿਆ ਹੈ ਕਿ ਅੰਤਹਕਰਨ ਰੂਪ ਸੇਜਾ ਵੀ ਇਕ ਹੈ ਅਤੇ ਉਸ ਉਪਰ ਏਕੋ = ਇਕ ਠਾਕੁਰੁ = ਮਾਲਕ ਪ੍ਰਭੁ = ਪਰਮਾਤਮਾ ਵੱਸ ਰਿਹਾ ਹੈ, ਪਰ ਮਨਮੁਖਾਂ ਦੀ ਬਿਰਤੀ ਵਿਕਾਰਾਂ ਵਿਚ ਭਰਮਈਆ = ਭਟਕਦੀ ਰਹਿੰਦੀ ਹੈ, ਜੋ ਸਰੂਪ ਰੂਪੀ ਮਹੱਲ ਨੂੰ ਨਹੀਂ ਪਾਵੈ = ਪਾਉਂਦੀ।

## ਗੁਰੁ ਗੁਰੁ ਕਰਤ, ਸਰਣਿ ਜੇ ਆਵੈ;
## ਪ੍ਰਭੁ ਆਇ ਮਿਲੈ, ਖਿਨੁ ਢੀਲ ਨਪਈਆ ॥੫॥

ਜੇਕਰ ਕੋਈ ਧੰਨ ਗੁਰੂ, ਧੰਨ ਗੁਰੂ ਕਰਤ = ਕਰਦਿਆਂ ਗੁਰੂ ਦੀ ਸਰਣਿ = ਓਟ ਵਿਚ ਆਵੈ = ਆਉਣਾ ਕਰੇ, ਤਦੋਂ ਉਸਨੂੰ ਪ੍ਰਭੁ = ਪ੍ਰਭੂ-ਪਤੀ ਆਇ = ਆ ਕੇ ਮਿਲੈ = ਮਿਲ ਪੈਂਦਾ ਹੈ ਅਤੇ ਇਕ ਖਿਨੁ = ਛਿਨ ਮਾਤ੍ਰ ਵੀ ਢੀਲ = ਢਿੱਲ ਨਹੀਂ ਪਈਆ = ਪੈਂਦੀ ॥੫॥

## ਕਰਿ ਕਰਿ ਕਿਰਿਆਚਾਰ ਵਧਾਏ; ਮਨਿ ਪਾਖੰਡ ਕਰਮੁ, ਕਪਟ ਲੋਭਈਆ ॥

ਮਨਮੁਖਾਂ ਨੇ ਨੇਤੀ ਧੋਤੀ ਆਦਿ ਸਾਧਨ ਕਰ ਕਰ ਕੇ ਕਿਰਿਆਚਾਰ = ਕਰਮਾਂ ਦੇ ਕਰਤੱਬਾਂ ਨੂੰ ਹੀ ਵਧਾਏ = ਵਧਾਉਣਾ ਕੀਤਾ ਹੈ, ਮਨ ਵਿਚ ਪਾਖੰਡ = ਲੋਕ-ਦਿਖਾਵੇ ਵਾਲੇ ਕਰਮ ਅਤੇ ਕਪਟ = ਛਲ ਵਾਲੇ ਪਦਾਰਥਾਂ ਵਿਚ ਲੋਭਈਆ = ਲੁਭਾਇਮਾਨ ਹੋ ਰਿਹਾ ਹੈ।

## ਬੇਸੁਆ ਕੈ ਘਰਿ ਬੇਟਾ ਜਨਮਿਆ; ਪਿਤਾ ਤਾਹਿ, ਕਿਆ ਨਾਮੁ ਸਦਈਆ ॥੬॥

ਹੇ ਸਖੀ! ਜਿਸ ਪ੍ਰਕਾਰ ਬੇਸੁਆ = ਵੇਸ਼ਵਾ ਕੈ = ਦੇ ਘਰ ਵਿਚ ਕੋਈ ਬੇਟਾ = ਪੁੱਤਰ ਜਨਮਿਆ ਹੋਵੇ, ਤਦੋਂ ਤਾਹਿ = ਉਸਦੇ ਪਿਤਾ ਦਾ ਕਿਆ = ਕੀ ਨਾਮ ਸਦਈਆ = ਸੱਦਿਆ ਜਾ ਸਕਦਾ ਹੈ। ਏਸੇ ਪ੍ਰਕਾਰ ਮਨਮੁਖਾਂ ਦਾ ਗੁਰੂ, ਪੀਰ ਰੂਪੀ ਕੋਈ ਪਿਤਾ ਨਹੀਂ ਹੁੰਦਾ ॥੬॥

## ਪੂਰਬ ਜਨਮਿ ਭਗਤਿ ਕਰਿ ਆਏ;
## ਗੁਰਿ ਹਰਿ ਹਰਿ ਹਰਿ, ਹਰਿ ਭਗਤਿ ਜਮਈਆ ॥

ਜਿਹੜੇ ਪੂਰਬ = ਪਹਿਲੇ ਜਨਮਾਂ ਵਿਚ ਨਿਸ਼ਕਾਮ ਕਰਮਾਂ ਦੀ ਭਗਤਿ = ਭਗਤੀ ਕਰਿ = ਕਰਕੇ ਆਏ ਹਨ, ਉਨ੍ਹਾਂ ਦੇ ਹਿਰਦੇ ਅੰਦਰ ਸਤਿਗੁਰਾਂ ਨੇ ਹੁਣ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰੀ ਪ੍ਰਭੂ ਦੀ ਪ੍ਰੇਮਾ ਭਗਤਿ = ਭਗਤੀ ਜਮਈਆ = ਪੈਦਾ ਕੀਤੀ ਹੈ।

## ਭਗਤਿ ਭਗਤਿ ਕਰਤੇ, ਹਰਿ ਪਾਇਆ;
## ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥੭॥

ਹੇ ਸਖੀ ! ਭਗਤਿ = ਭਗਤੀ ਵਾਲਿਆਂ ਨੇ ਭਗਤਿ = ਭਗਤੀ ਕਰਤੇ = ਕਰਦਿਆਂ ਤਦੋਂ ਹਰਿ = ਪਰਮਾਤਮਾ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ, ਜਾ = ਜਦੋਂ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰੀ ਪ੍ਰਭੂ ਦੇ ਨਾਮ ਵਿਚ ਸਮਈਆ = ਲੀਨ ਹੋ ਗਏ ॥੭॥

## ਪ੍ਰਭਿ ਆਨਿ ਆਨਿ, ਮਹਿੰਦੀ ਪੀਸਾਈ; ਆਪੇ ਘੋਲਿ ਘੋਲਿ, ਅੰਗਿ ਲਈਆ ॥

ਪ੍ਰਭਿ = ਪ੍ਰਭੂ ਨੇ ਆਪ ਹੀ ਸਾਨੂੰ ਆਨਿ = ਦ੍ਵੈਤ ਵੱਲੋਂ ਮੋੜ ਕੇ ਆਪਣੀ ਸ਼ਰਨ ਵਿਚ ਆਨਿ = ਲਿਆ ਕੇ ਸਾਡੀ ਸ਼ਰਧਾ ਰੂਪੀ ਮਹਿੰਦੀ ਪੀਸਾਈ = ਪੀਸਣਾ ਕੀਤੀ ਹੈ **ਵਾ:** ਸਥੂਲ ਵਾਸ਼ਨਾ ਰੂਪੀ ਮਹਿੰਦੀ ਸੰਤੋਖ ਰੂਪੀ ਪੱਥਰ ਨਾਲ ਪੀਸਣਾ ਕੀਤੀ ਹੈ। ਫੇਰ ਪ੍ਰਭੂ ਨੇ ਆਪ ਹੀ ਸੂਖਮ ਵਾਸ਼ਨਾ ਨੂੰ ਨਵਿਰਤ ਕਰਨ ਰੂਪੀ ਘੋਲ ਘੋਲ ਕੇ ਸਾਡੇ ਅੰਗਿ = ਹਿਰਦੇ ਵਿਚ ਲਈਆ = ਲਾਉਣਾ ਕੀਤੀ ਹੈ।

## ਜਿਨ ਕਉ, ਠਾਕੁਰਿ ਕਿਰਪਾ ਧਾਰੀ;
## ਬਾਹ ਪਕਰਿ ਨਾਨਕ, ਕਢਿ ਲਈਆ ॥੮॥੬॥੯॥

ਹੇ ਸਖੀ ! ਜਿਨ = ਜਿਨ੍ਹਾਂ ਕਉ = ਦੇ ਉਪਰ ਠਾਕੁਰਿ = ਮਾਲਕ ਪ੍ਰਭੂ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀ ਬਿਰਤੀ ਰੂਪੀ ਬਾਹ = ਭੁਜਾ ਨੂੰ ਪਕਰਿ = ਫੜ ਕੇ ਪ੍ਰਭੂ ਨੇ ਉਨ੍ਹਾਂ ਨੂੰ ਸੰਸਾਰ-ਸਮੁੰਦ੍ਰ ਵਿੱਚੋਂ ਬਾਹਰ ਮੁਕਤ ਰੂਪੀ ਕਿਨਾਰੇ ਉਪਰ ਕੱਢ ਲਈਆ = ਲਿਆ ਹੈ ॥੮॥੬॥੯॥

***ਨੋਟ :*** ਏਥੇ 'ਸੁਖਮਨਾ ਸਾਹਿਬ' ਨਾਮੇ ਬਾਣੀ ਦੀਆਂ ਪਹਿਲੀਆਂ ਛੇ ਅਸਟਪਦੀਆਂ ਸਮਾਪਤ ਹੋਈਆਂ ਹਨ।

## ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨;
## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਵਾਰ ਸ੍ਰੀ ਅੰਮ੍ਰਿਤਸਰ ਵਿਖੇ ਗੁਰਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਸਾਡਾ ਜੰਮਣ ਮਰਣ ਦਾ ਭੈ ਕਿਵੇਂ ਨਵਿਰਤ ਹੋਵੇ, ਤਦੋਂ ਰਾਗੁ ਬਿਲਾਵਲੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਘਰੁ ੧੨ = ਬਾਰ੍ਹਵੇਂ ਸੁਰਤਾਲ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਾਲੀ ਇਹ ਅਸਟਪਦੀ ਨਾਮੇ ਬਾਣੀ ਉਚਾਰਣ ਕੀਤੀ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ; ਉਪਮਾ ਜਾਤ ਨ ਕਹੀ ॥

(ਬੀਪਸਾ ਅਲੰਕਾਰ ਅਨੁਸਾਰ) ਹੇ ਭਾਈ ! ਜਿਸ ਮੇਰੇ ਪ੍ਰਭ = ਪਰਮਾਤਮਾ ਕੀ = ਦੀ ਉਪਮਾ = ਵਡਿਆਈ ਕਹੀ = ਆਖੀ ਨਹੀਂ ਜਾਤ = ਜਾਂਦੀ, ਕਿਸੇ ਪਾਸੋਂ ਵੀ ਉਪਮਾ = ਵਡਿਆਈ ਕਹੀ = ਆਖੀ ਨਹੀਂ ਜਾਤ =

ਜਾਂਦੀ **ਅਥਵਾ** ਸੰਸਾਰੀ ਜੀਵਾਂ ਪਾਸੋਂ ਵੀ ਮੇਰੇ ਪ੍ਰਭੂ ਦੀ ਉਪਮਾ ਕਥਨ ਨਹੀਂ ਕੀਤੀ ਜਾ ਸਕਦੀ ਅਤੇ ਦੇਵਤਿਆ ਆਦਿ ਕੋਲੋਂ ਵੀ ਸਮੱਗਰ ਰੂਪ ਵਿਚ ਮੇਰੇ ਪ੍ਰਭੂ ਦੀ ਵਡਿਆਈ ਕਥਨ ਨਹੀਂ ਕੀਤੀ ਜਾ ਸਕਦੀ **ਅਥਵਾ** ਪਹਿਲਾਂ ਵੀ ਕਿਸੇ ਪਾਸੋਂ ਉਪਮਾ ਕਥਨ ਨਹੀਂ ਕੀਤੀ ਜਾਂਦੀ ਸੀ ਅਤੇ ਹੁਣ ਜਾਂ ਅੱਗੇ ਨੂੰ ਵੀ ਕਿਸੇ ਕੋਲੋਂ ਸਮੱਗਰ ਰੂਪ ਵਿਚ ਮੇਰੇ ਪ੍ਰਭੂ ਦੀ ਵਡਿਆਈ ਨਹੀਂ ਕੀਤੀ ਜਾ ਸਕਦੀ।

## ਤਜਿ ਆਨ; ਸਰਣਿ ਗਹੀ ॥੧॥ਰਹਾਉ॥

ਹੇ ਭਾਈ! ਇਸ ਲਈ ਮੈਂ ਕਿਸੇ ਆਨ = ਹੋਰ ਦੀ ਉਮੀਦ ਤਜਿ = ਛੱਡ ਕੇ **ਵਾ:** ਆਨ = ਦ੍ਵੈਤ ਨੂੰ ਤਿਆਗ ਕੇ ਇਕ ਪ੍ਰਭੂ ਦੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ ॥੧॥ਰਹਾਉ॥

## ਪ੍ਰਭ ਚਰਨ ਕਮਲ; ਅਪਾਰ ॥ ਹਉ; ਜਾਉ ਸਦ ਬਲਿਹਾਰ ॥

ਪ੍ਰਭ = ਪਰਮਾਤਮਾ ਦੇ ਚਰਨ ਕਮਲ ਵਤ ਨਿਰਲੇਪ ਅਤੇ ਅਪਾਰ = ਪਾਰਾਵਾਰ ਤੋਂ ਰਹਿਤ ਬੇਅੰਤ ਸੁੰਦਰ ਹਨ **ਵਾ:** ਜੋ ਅਪਾਰ = ਪਾਰਾਵਾਰ ਤੋਂ ਰਹਿਤ ਪ੍ਰਭੂ ਦੇ ਚਰਣ ਕਮਲ ਹਨ।

ਹਉ = ਮੈਂ ਉਨ੍ਹਾਂ ਚਰਣ ਕਮਲਾਂ ਤੋਂ ਸਦ = ਹਮੇਸ਼ਾਂ, ਸੈਂਕੜੇ ਵਾਰ ਬਲਿਹਾਰ = ਕੁਰਬਾਨ ਜਾਉ = ਜਾਂਦਾ ਹਾਂ।

## ਮਨਿ; ਪ੍ਰੀਤਿ ਲਾਗੀ ਤਾਹਿ ॥ ਤਜਿ; ਆਨ ਕਤਹਿ ਨ ਜਾਹਿ ॥੧॥

ਹੇ ਭਾਈ! ਮੇਰੇ ਮਨਿ = ਹਿਰਦੇ ਵਿਚ ਤਾਹਿ = ਤਿਸ ਪ੍ਰਭੂ ਨਾਲ ਮਿਲਣ ਦੀ **ਵਾ:** ਤਿਸ ਦੇ ਚਰਣ ਕਮਲਾਂ ਦੀ ਪ੍ਰੀਤਿ = ਪ੍ਰੀਤੀ, ਲਗਨ ਲਾਗੀ = ਲੱਗੀ ਹੋਈ ਹੈ।

ਉਸ ਪ੍ਰਭੂ ਦੇ ਚਰਣ ਕਮਲਾਂ ਨੂੰ ਤਜਿ = ਛੱਡ ਕੇ ਮੇਰਾ ਚਿੱਤ ਆਨ = ਹੋਰ ਕਤਹਿ = ਕਿਸੇ ਪਾਸੇ ਵੱਲ ਵੀ ਨਹੀਂ ਜਾਹਿ = ਜਾਂਦਾ ॥੧॥

## ਹਰਿ ਨਾਮ; ਰਸਨਾ ਕਹਨ ॥ ਮਲ ਪਾਪ ਕਲਮਲ; ਦਹਨ ॥

ਹੇ ਭਾਈ! ਹਰਿ = ਪਰਮਾਤਮਾ ਦਾ ਨਾਮ ਰਸਨਾ = ਜੀਭਾ ਦੁਆਰਾ ਕਹਨ = ਉਚਾਰਣ ਨਾਲ ਹੀ ਅਵਿੱਦਿਆ ਦੀ ਮਲ = ਮੈਲ, ਪਾਪ ਅਤੇ ਕਲਮਲ = ਦੋਸ਼ ਆਦਿ ਦਹਨ = ਸੜ, ਨਾਸ਼ ਹੋ ਜਾਂਦੇ ਹਨ **ਵਾ:** ਕਲਮਲ = ਕਲਵਲਾਹਟ ਪਾਉਣ ਵਾਲੇ ਮੈਲ ਰੂਪ ਪਾਪ ਸੜ ਜਾਂਦੇ ਹਨ **ਵਾ:** ਰਾਗ ਦ੍ਵੈਖ ਰੂਪੀ ਮੈਲ, ਪਾਪ = ਛੋਟੇ ਪਾਪ ਅਤੇ ਕਲਮਲ = ਵੱਡੇ ਪਾਪ ਸਾਰੇ ਨਵਿਰਤ ਹੋ ਜਾਂਦੇ ਹਨ।

## ਚੜਿ ਨਾਵ ਸੰਤ; ਉਧਾਰਿ ॥ ਭੈ; ਤਰੇ ਸਾਗਰ ਪਾਰਿ ॥੨॥

ਹੇ ਭਾਈ! ਸੰਤ ਜਨਾਂ ਦੀ ਸੰਗਤ ਰੂਪੀ ਨਾਵ = ਬੇੜੀ ਉਪਰ ਚੜ੍ਹ ਕੇ **ਵਾ:** ਸੰਤ ਜਨਾਂ ਨਾਲ ਮਿਲ ਕੇ ਭਗਤੀ ਰੂਪੀ ਬੇੜੀ ਉਪਰ ਚੜ੍ਹਨ ਨਾਲ ਉਧਾਰ = ਤਰਨਾ ਹੁੰਦਾ ਹੈ **ਵਾ:** ਸੰਤ ਜਨਾਂ ਦੀ ਸੰਗਤ ਵਿਚ ਹੀ ਉਧਾਰ ਹੁੰਦਾ ਹੈ, ਪਰ ਜੋ ਮਨੁੱਖ ਸਤਿਸੰਗਤ ਰੂਪੀ ਬੇੜੀ ਉਪਰ ਚੜ੍ਹੇ ਹਨ।

ਉਹ ਭੈਦਾਇਕ ਸੰਸਾਰ ਰੂਪੀ ਸਾਗਰ = ਸਮੁੰਦ੍ਰ ਤੋਂ ਤਰੇ = ਤੈਰ ਕੇ ਪਾਰ ਹੋ ਗਏ ਹਨ ॥੨॥

## ਮਨਿ ਡੋਰਿ; ਪ੍ਰੇਮ ਪਰੀਤਿ ॥ ਇਹ; ਸੰਤ ਨਿਰਮਲ ਰੀਤਿ ॥

ਹੇ ਭਾਈ! ਜੋ ਮਨਿ = ਹਿਰਦੇ ਵਿਚ ਪ੍ਰਭੂ ਦੇ ਪ੍ਰੇਮ ਦੀ ਪਰੀਤਿ = ਲਗਨ ਰੂਪੀ ਡੋਰ ਧਾਰਨ ਕਰਕੇ ਰੱਖਣੀ

ਹੈ **ਵਾ:** ਜਿਹੜੀ ਮਨ ਵਿਚ ਪ੍ਰਭੂ ਦੀ ਪ੍ਰੀਤ ਰੂਪੀ ਡੋਰੀ ਪ੍ਰੇਮ ਵਿਚ ਲੱਗ ਰਹੀ ਹੈ ਭਾਵ ਪ੍ਰਭੂ ਦੇ ਪ੍ਰੇਮ ਵਿਚ ਪ੍ਰੀਤੀ ਧਾਰਨ ਕੀਤੀ ਹੋਈ ਹੈ।

ਇਹ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੀ ਨਿਰਮਲ = ਉੱਜਲ ਗੀਤਿ = ਰੀਤੀ, ਮਰਯਾਦਾ ਹੈ।

## ਤਜਿ ਗਏ; ਪਾਪ ਬਿਕਾਰ ॥ ਹਰਿ ਮਿਲੇ; ਪ੍ਰਭ ਨਿਰੰਕਾਰ ॥੩॥

ਹੇ ਭਾਈ ! ਉਨ੍ਹਾਂ ਸੰਤ ਜਨਾਂ ਨੂੰ ਪਾਪ ਅਤੇ ਕਾਮ ਕ੍ਰੋਧ ਰੂਪੀ ਵਿਕਾਰ ਤਜਿ = ਛੱਡ ਕੇ ਚਲੇ ਗਏ ਹਨ।

ਉਨ੍ਹਾਂ ਨੂੰ ਪ੍ਰਭ = ਸਮਰੱਥ ਅਤੇ ਨਿਰੰਕਾਰ = ਆਕਾਰਾਂ ਤੋਂ ਰਹਿਤ ਹਰਿ = ਪ੍ਰਭੂ ਜੀ ਮਿਲੈ = ਮਿਲ ਗਏ ਹਨ ॥੩॥

## ਪ੍ਰਭ ਪੇਖੀਐ; ਬਿਸਮਾਦ ॥ ਚਖਿ; ਅਨਦ ਪੂਰਨ ਸਾਦ ॥

ਉਹ ਸੰਤ ਜਨ ਪ੍ਰਭ = ਪਰਮਾਤਮਾ ਨੂੰ ਪੇਖੀਐ = ਵੇਖਦੇ ਹੋਏ ਭਾਵ ਦਰਸ਼ਨ ਕਰਕੇ ਬਿਸਮਾਦ = ਅਸਚਰਜ ਰੂਪ ਹੀ ਹੋ ਰਹੇ ਹਨ **ਵਾ:** ਉਹ ਬਿਸਮਾਦ = ਅਸਚਰਜ ਰੂਪ ਪ੍ਰਭੂ ਨੂੰ ਹੀ ਪੇਖੀਐ = ਵੇਖਦੇ ਹਨ।

ਰਸਨਾ ਦੁਆਰਾ ਪ੍ਰਭੂ ਨਾਮ ਦੇ ਸਾਦ = ਰਸ ਨੂੰ ਚਖਿ = ਛਕ, ਧਾਰਨ ਕਰਕੇ ਪੂਰਨ ਅਨੰਦ ਦੇ ਸਹਿਤ ਹੋਏ ਹਨ।

## ਨਹ ਡੋਲੀਐ; ਇਤ ਊਤ ॥ ਪ੍ਰਭ ਬਸੇ ਹਰਿ ਹਰਿ; ਚੀਤ ॥੪॥

ਹੇ ਭਾਈ ! ਉਹ ਮਨੁੱਖ ਇਤ ਊਤ = ਏਧਰ ਉੱਧਰ ਭਾਵ ਲੋਕ-ਪ੍ਰਲੋਕ ਦੇ ਪਦਾਰਥਾਂ ਵਿਚ ਡੋਲੀਐ = ਡੋਲਦੇ ਨਹੀਂ ਹਨ।

ਜਿਨ੍ਹਾਂ ਦੇ ਚੀਤ = ਮਨ ਵਿਚ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪ੍ਰਭੂ ਜੀ ਬਸੇ = ਵੱਸੇ ਹਨ ॥੪॥

## ਤਿਨ੍; ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ; ਪ੍ਰਭ ਗੁਣਤਾਸੁ ॥

ਹੇ ਭਾਈ ! ਤਿਨ੍ = ਉਨ੍ਹਾਂ ਮਨੁੱਖਾਂ ਦਾ ਨਰਕਾਂ ਦੇ ਵਿਚ ਨਿਵਾਸੁ = ਵਾਸਾ ਨਾਹਿ = ਨਹੀਂ ਹੁੰਦਾ ਹੈ। ਜਿਹੜੇ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਪ੍ਰਭ = ਪਰਮਾਤਮਾ ਨੂੰ ਨਿਤ = ਨਿਤਾਪ੍ਰਤੀ ਸਿਮਰਿ = ਸਿਮਰਦੇ, ਯਾਦ ਕਰਦੇ ਹਨ।

## ਤੇ; ਜਮੁ ਨ ਪੇਖਹਿ ਨੈਨ ॥ ਸੁਨਿ ਮੋਹੇ; ਅਨਹਤ ਬੈਨ ॥੫॥

ਹੇ ਭਾਈ ! ਤੇ = ਉਹ ਜਨ ਜਮੁ = ਧਰਮਰਾਜ ਨੂੰ ਆਪਣੇ ਨੈਨ = ਨੇਤ੍ਰਾਂ ਨਾਲ ਨਹੀਂ ਪੇਖਹਿ = ਵੇਖਦੇ **ਵਾ:** ਜਮਰਾਜ ਆਪਣੇ ਨੇਤ੍ਰਾਂ ਕਰਕੇ ਨਹੀਂ ਵੇਖਦਾ।

ਅਨਹਤ = ਨਾਸ਼ ਤੋਂ ਰਹਿਤ, ਇਕ-ਰਸ ਸਤਿਗੁਰਾਂ ਦੇ ਬੈਨ = ਬਚਨ ਸੁਨਿ = ਸ੍ਰਵਣ ਕਰਕੇ ਜਿਨ੍ਹਾਂ ਦੇ ਚਿੱਤ ਪ੍ਰਭੂ ਵੱਲ ਮੋਹੇ = ਮੋਹਿਤ ਹੋ ਗਏ ਹਨ ॥੫॥

## ਹਰਿ; ਸਰਣਿ ਸੂਰ ਗੁਪਾਲ ॥ ਪ੍ਰਭ; ਭਗਤ ਵਸਿ ਦਇਆਲ ॥

ਗੁਪਾਲ = ਪ੍ਰਿਥਵੀ ਦਾ ਪਾਲਕ ਹਰਿ = ਪ੍ਰਭੂ ਸਰਣਿ = ਓਟ ਵਿਚ ਆਇਆਂ ਨੂੰ ਰੱਖਣ ਲਈ ਸੂਰ = ਸੂਰਮਾ ਰੂਪ ਹੈ **ਵਾ:** ਸੂਰ = ਸੂਰਜ ਦੀ ਨਿਆਈਂ ਗਿਆਨ ਦਾ ਚਾਨਣਾ ਦੇਣ ਵਾਲਾ ਹੈ।

ਉਹ ਦਇਆਲ = ਦਇਆ ਦਾ ਘਰ ਪ੍ਰਭ = ਪਰਮਾਤਮਾ ਆਪਣੇ ਭਗਤ ਜਨਾਂ ਦੇ ਵਸਿ = ਅਧੀਨ ਹੈ।

## ਹਰਿ; ਨਿਗਮ ਲਹਹਿ ਨ ਭੇਵ ॥ ਨਿਤ; ਕਰਹਿ ਮੁਨਿ ਜਨ ਸੇਵ ॥੬॥

ਹੇ ਭਾਈ ! ਹਰਿ = ਪਰਮਾਤਮਾ ਦਾ ਨਿਗਮ = ਵੇਦ ਵੀ ਭੇਵ = ਭੇਦ, ਰਾਜ ਨਹੀਂ ਲਹਹਿ = ਲਖ (ਜਾਣ) ਸਕਦੇ।

ਨਿਤ = ਨਿਤਾਪ੍ਰਤੀ ਅਨੇਕਾਂ ਮੁਨਿ = ਮੰਨਣਸ਼ੀਲ ਮਹਾਤਮਾ ਜਨ ਉਸ ਪ੍ਰਭੂ ਦੀ ਸੇਵ = ਟਹਿਲ ਕਰਹਿ = ਕਰਦੇ ਹਨ ॥੬॥

## ਦੁਖ ਦੀਨ ਦਰਦ; ਨਿਵਾਰ ॥ ਜਾ ਕੀ; ਮਹਾ ਬਿਖੜੀ ਕਾਰ ॥

ਹੇ ਭਾਈ ! ਉਹ ਪ੍ਰਭੂ ਦੀਨ = ਗ਼ਰੀਬੀ ਧਾਰਨ ਵਾਲਿਆਂ ਦੇ ਜੰਮਣ ਮਰਣ ਰੂਪੀ ਦੁੱਖ ਅਤੇ ਅਵਿੱਦਿਆ ਆਦਿ ਦੀ ਦਰਦ = ਪੀੜਾ ਨੂੰ ਨਿਵਾਰ = ਨਵਿਰਤ ਕਰਨ ਵਾਲਾ ਹੈ।

ਜਾ = ਜਿਸ ਪ੍ਰਭੂ ਕੀ = ਦੀ ਭਗਤੀ ਰੂਪੀ ਕਾਰ ਮਹਾ = ਬਹੁਤ ਬਿਖੜੀ = ਕਠਨ ਹੈ।

## ਤਾ ਕੀ ਮਿਤਿ; ਨ ਜਾਨੈ ਕੋਇ ॥ ਜਲਿ ਥਲਿ ਮਹੀਅਲਿ; ਸੋਇ ॥੭॥

ਹੇ ਭਾਈ ! ਤਾ = ਉਸ ਸਮਰੱਥ ਪ੍ਰਭੂ ਕੀ = ਦੀ ਮਿਤਿ = ਮਰਯਾਦਾ ਕੋਇ = ਕੋਈ ਵੀ ਨਹੀਂ ਜਾਨੈ = ਜਾਣਦਾ।

ਸੋਇ = ਉਹ ਪ੍ਰਭੂ ਤਾਂ ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਦੇ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਅਤੇ ਅਲਿ = ਅਕਾਸ਼ ਦੇ ਵਿਚ ਵਿਆਪਕ ਹੋ ਰਿਹਾ ਹੈ ॥੭॥

## ਕਰਿ ਬੰਦਨਾ; ਲਖ ਬਾਰ ॥ ਥਕਿ ਪਰਿਓ; ਪ੍ਰਭ ਦਰਬਾਰ ॥

ਹੇ ਪ੍ਰਭੂ ! ਮੈਂ ਤੈਨੂੰ ਲੱਖਾਂ ਬਾਰ = ਵਾਰੀ ਬੰਦਨਾ = ਨਮਸਕਾਰ ਕਰਿ = ਕਰਦਾ ਹਾਂ।

ਹੇ ਪ੍ਰਭ = ਪ੍ਰਭੂ ! ਮੈਂ ਸੰਸਾਰ ਦੀ ਭਟਕਣਾ ਵੱਲੋਂ ਥੱਕ ਕੇ ਤੇਰੇ ਸਤਿਸੰਗਤ ਰੂਪੀ ਦਰਬਾਰ ਵਿਚ ਆ ਕੇ ਪਰਿਓ = ਪਿਆ ਹਾਂ।

## ਪ੍ਰਭ; ਕਰਹੁ ਸਾਧੂ ਧੂਰਿ ॥ ਨਾਨਕ; ਮਨਸਾ ਪੂਰਿ ॥੮॥੧॥

ਹੇ ਪ੍ਰਭ = ਪ੍ਰਭੂ ! ਮੈਨੂੰ ਆਪਣੇ ਸਾਧੂ = ਸੰਤ ਜਨਾਂ ਦੇ ਚਰਨਾਂ ਦੀ ਧੂਰਿ = ਧੂੜੀ ਬਣਾਉਣਾ ਕਰਹੁ = ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੇਰੀ ਇਹ ਮਨਸਾ = ਤਾਂਘ ਪੂਰਿ = ਪੂਰੀ ਕਰ ॥੮॥੧॥

## ਬਿਲਾਵਲੁ ਮਹਲਾ ੫ ॥

## ਪ੍ਰਭ; ਜਨਮ ਮਰਨ ਨਿਵਾਰਿ ॥ ਹਾਰਿ; ਪਰਿਓ ਦੁਆਰਿ ॥

ਹੇ ਪ੍ਰਭ = ਪ੍ਰਭੂ ਜੀ ! ਮੇਰਾ ਜਨਮ ਮਰਨ = ਜੰਮਣ ਮਰਣ ਦਾ ਭੈ ਨਿਵਾਰਿ = ਨਵਿਰਤ ਕਰੋ।

ਮੈਂ ਸਭ ਪਾਸਿਆਂ ਤੋਂ ਹਾਰ ਕੇ ਤੁਹਾਡੇ ਦੁਆਰਿ = ਦਰਬਾਰ ਵਿਚ ਪਰਿਓ = ਪਿਆ ਹਾਂ।

## ਗਹਿ ਚਰਨ; ਸਾਧੂ ਸੰਗ ॥ ਮਨ ਮਿਸਟ; ਹਰਿ ਹਰਿ ਰੰਗ ॥

ਹੇ ਪ੍ਰਭੂ ! ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦਾ ਸੰਗ = ਸਾਥ ਭਾਵ ਉਨ੍ਹਾਂ ਦੀ ਸੰਗਤ ਕਰ ਕੇ ਮੈਂ ਤੁਹਾਡੇ ਚਰਨ ਗਹਿ = ਪਕੜਨਾ ਕਰਾਂ ਅਤੇ

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ! ਤੁਹਾਡਾ ਰੰਗ = ਪ੍ਰੇਮ ਮੇਰੇ ਮਨ ਵਿਚ ਮਿਸਟ = ਮਿੱਠਾ ਲੱਗੇ।

[ਅੰਗ ੮੩੮]

## ਕਰਿ ਦਇਆ; ਲੇਹੁ ਲੜਿ ਲਾਇ ॥ ਨਾਨਕਾ; ਨਾਮੁ ਧਿਆਇ ॥੧॥

ਹੇ ਪ੍ਰਭੂ ! ਤੁਸੀਂ ਆਪਣੀ ਦਇਆ = ਮਿਹਰ ਕਰਿ = ਕਰਕੇ ਮੈਨੂੰ ਆਪਣੇ ਸ਼ਰਨ ਰੂਪੀ ਲੜਿ = ਪੱਲੇ ਵਿਚ ਲਾਇ = ਲਾ ਲੇਹੁ = ਲੈਣਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਸ਼ਰਨ ਵਿਚ ਅਸੀਂ ਤੇਰਾ ਨਾਮ ਧਿਆਇ = ਸਿਮਰਨਾ ਕਰੀਏ ॥੧॥

## ਦੀਨਾ ਨਾਥ ਦਇਆਲ, ਮੇਰੇ ਸੁਆਮੀ; ਦੀਨਾ ਨਾਥ ਦਇਆਲ ॥

ਹੇ ਮੇਰੇ ਸੁਆਮੀ = ਮਾਲਕ ਪ੍ਰਭੂ ਜੀ ! ਤੁਸੀਂ ਪਿੱਛੇ ਵੀ ਦੀਨਾ = ਗ਼ਰੀਬਾਂ ਦੇ ਨਾਥ = ਮਾਲਕ ਤੇ ਦਇਆਲ = ਦਇਆ ਦੇ ਘਰ ਸੀ ਅਤੇ ਹੁਣ ਵੀ ਦੀਨਾ = ਗ਼ਰੀਬਾਂ ਦੇ ਨਾਥ = ਮਾਲਕ ਤੇ ਦਇਆਲ = ਦਇਆ ਦੇ ਘਰ ਹੋ।

## ਜਾਚਉ; ਸੰਤ ਰਵਾਲ ॥੧॥ਰਹਾਉ॥

ਹੇ ਪ੍ਰਭੂ ! ਮੈਂ ਤੇਰੇ ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੇ ਚਰਨਾਂ ਦੀ ਰਵਾਲ = ਧੂੜੀ ਜਾਚਉ = ਮੰਗਦਾ ਹਾਂ ॥੧॥ਰਹਾਉ॥

## ਸੰਸਾਰੁ; ਬਿਖਿਆ ਕੂਪ ॥ ਤਮ ਅਗਿਆਨ; ਮੋਹਤ ਘੂਪ ॥

ਇਹ ਸੰਸਾਰੁ = ਜਗਤ ਬਿਖਿਆ = ਮਾਇਆ, ਵਿਸ਼ਿਆਂ ਦਾ ਕੂਪ = ਖੂਹ ਹੈ।

ਇਸ ਵਿਚ ਅਗਿਆਨ ਦਾ ਘੂਪ = ਘੁੱਪ ਤਮ = ਹਨੇਰਾ ਹੈ, ਇਸ ਵਿਚ ਜੀਵ ਮੋਹਤ = ਮੂਰਛਿਤ ਹੋ ਰਿਹਾ ਹੈ **ਵਾ:** ਜੀਵਾਂ ਦਾ ਮਨ ਮਾਇਆ ਵਿਚ ਮੋਹਿਤ ਹੋ ਰਿਹਾ ਹੈ।

## ਗਹਿ ਭੁਜਾ; ਪ੍ਰਭ ਜੀ ਲੇਹੁ ॥ ਹਰਿ; ਨਾਮੁ ਅਪੁਨਾ ਦੇਹੁ ॥

ਹੇ ਪ੍ਰਭ = ਪ੍ਰਭੂ ਜੀ ! ਮੇਰੀ ਬਿਰਤੀ ਰੂਪੀ ਭੁਜਾ = ਬਾਂਹ ਗਹਿ = ਪਕੜ ਕਰਕੇ ਮੈਨੂੰ ਇਸ ਸੰਸਾਰ ਰੂਪੀ ਖੂਹ ਵਿਚ ਡਿੱਗਣ ਤੋਂ ਬਚਾ ਲੇਹੁ = ਲਵੋ।

ਹੇ ਹਰਿ = ਪ੍ਰਭੂ ਜੀ ! ਮੈਨੂੰ ਗੁਰਾਂ ਦੁਆਰਾ ਅਪੁਨਾ = ਆਪ ਦਾ ਨਾਮ ਦੇਹੁ = ਦੇਣਾ ਕਰੋ।

## ਪ੍ਰਭ; ਤੁਝ ਬਿਨਾ ਨਹੀ ਠਾਉ ॥ ਨਾਨਕਾ; ਬਲਿ ਬਲਿ ਜਾਉ ॥੨॥

ਹੇ ਪ੍ਰਭ = ਪ੍ਰਭੂ ਜੀ ! ਤੁਝ = ਤੁਹਾਡੇ ਤੋਂ ਬਿਨਾ = ਬਗ਼ੈਰ ਮੈਨੂੰ ਹੋਰ ਕੋਈ ਠਾਉ = ਥਾਂ ਨਹੀਂ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤੁਹਾਡੇ ਉੱਪਰੋਂ ਮਨ ਬਾਣੀ ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਉ = ਜਾਣਾ ਕਰਦੇ ਹਾਂ ॥੨॥

## ਲੋਭਿ ਮੋਹਿ ਬਾਧੀ; ਦੇਹ ॥ ਬਿਨੁ ਭਜਨ; ਹੋਵਤ ਖੇਹ ॥

ਪਦਾਰਥਾਂ ਦੇ ਜੋੜਨ ਦੇ ਲੋਭਿ = ਲਾਲਚ ਅਤੇ ਸੰਬੰਧੀਆਂ ਆਦਿ ਦੇ ਮੋਹਿ = ਮੋਹ ਵਿਚ ਜੀਵਾਂ ਦੀ ਦੇਹ = ਕਾਂਇਆਂ ਬਾਧੀ = ਬੱਝੀ ਹੋਈ ਹੈ।

ਪਰ ਤੇਰੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਖੇਹ = ਸਵਾਹ ਰੂਪ ਹੋਵਤ = ਹੁੰਦੀ ਜਾ ਰਹੀ ਹੈ ਭਾਵ ਨਿਸਫਲ ਚਲੀ ਜਾਂਦੀ ਹੈ।

## ਜਮਦੂਤ; ਮਹਾ ਭਇਆਨ ॥ ਚਿਤ ਗੁਪਤ; ਕਰਮਹਿ ਜਾਨ ॥

ਅੱਗੇ ਪ੍ਰਲੋਕ ਵਿਚ ਜਮਦੂਤ = ਧਰਮਰਾਜ ਦੇ ਸੇਵਕ, ਮਹਾ = ਬਹੁਤ ਭਇਆਨ = ਭਿਆਨਕ ਭੈ ਦੇਂਦੇ ਹਨ **ਵਾ:** ਬਹੁਤ ਭਿਆਨਕ ਹਨ।

ਚਿਤ੍ਰ ਗੁਪਤ ਜੀਵ ਦੇ ਸਾਰੇ ਕਰਮਹਿ = ਕਰਮਾਂ ਨੂੰ ਜਾਨ = ਜਾਣਦੇ ਹਨ **ਅਥਵਾ** ਇਹ ਜਾਨਣਾ ਕਰੋ ਕਿ ਜਿਹੜੇ ਚੰਗੇ ਮੰਦੇ ਰਾਤ ਦਿਨਾਂ ਦੇ ਕਰਮ ਹਨ, ਇਹੋ ਹੀ ਚਿਤ੍ਰ ਗੁਪਤ ਹਨ।

## ਦਿਨੁ ਰੈਨਿ; ਸਾਖਿ ਸੁਨਾਇ ॥ ਨਾਨਕਾ; ਹਰਿ ਸਰਨਾਇ ॥੩॥

ਦਿਨ ਅਤੇ ਰੈਨਿ = ਰਾਤ ਦੋਵੇਂ ਹੀ ਸਾਖਿ = ਉਗਾਹੀ ਸੁਨਾਇ = ਸੁਣਾ ਰਹੇ ਹਨ ਕਿ ਜੀਵ ਦੀ ਜ਼ਿੰਦਗੀ ਦਾ ਸਮਾਂ ਲੰਘਦਾ ਜਾ ਰਿਹਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ ! ਅਸੀਂ ਤੇਰੀ ਸਰਨਾਇ = ਓਟ, ਸ਼ਰਨ ਵਿਚ ਪਏ ਹਾਂ ॥੩॥

## ਭੈ ਭੰਜਨਾ; ਮੁਰਾਰਿ ॥ ਕਰਿ ਦਇਆ; ਪਤਿਤ ਉਧਾਰਿ ॥

ਹੇ ਮੁਰਾਰਿ = ਮੁਰ ਦੈਂਤ ਨੂੰ ਮਾਰਨ ਵਾਲੇ ਮੁਰਾਰੀ ਪ੍ਰਭੂ ! ਤੂੰ ਸਾਰੇ ਭੈ = ਡਰਾਂ ਨੂੰ ਭੰਜਨਾ = ਨਾਸ਼ ਕਰਨ ਵਾਲਾ ਹੈਂ।

ਆਪਣੀ ਦਇਆ = ਮਿਹਰ ਕਰਿ = ਕਰਕੇ ਸਾਨੂੰ ਪਤਿਤ = ਪਾਪੀਆਂ ਨੂੰ ਉਧਾਰਿ = ਤਾਰਨਾ ਕਰ।

## ਮੇਰੇ ਦੋਖ; ਗਨੇ ਨ ਜਾਹਿ ॥ ਹਰਿ ਬਿਨਾ; ਕਤਹਿ ਸਮਾਹਿ ॥

ਹੇ ਪ੍ਰਭੂ ! ਮੇਰੇ ਦੋਖ = ਦੋਸ਼, ਐਬ ਗਨੇ = ਗਿਣੇ ਨਹੀਂ ਜਾਹਿ = ਜਾਂਦੇ।

ਹੇ ਹਰਿ = ਪ੍ਰਭੂ ! ਤੇਰੇ ਤੋਂ ਬਿਨਾ = ਬਗ਼ੈਰ ਕਤਹਿ = ਕਿਥੇ ਸਮਾਹਿ = ਸਮਾਉਣਾ, ਸਮਾਹੜਾ (ਅਨੰਦ) ਹੁੰਦਾ ਹੈ ਭਾਵ ਨਹੀਂ ਹੁੰਦਾ।

## ਗਹਿ ਓਟ; ਚਿਤਵੀ ਨਾਥ ॥ ਨਾਨਕਾ; ਦੇ ਰਖੁ ਹਾਥ ॥੪॥

ਹੇ ਨਾਥ = ਮਾਲਕ ਪ੍ਰਭੂ ! ਅਸੀਂ ਮਨ ਕਰਕੇ ਵੀ ਤੇਰੀ ਚਿਤਵੀ = ਚਿਤਵਨੀ ਕਰਦੇ ਹਾਂ ਅਤੇ ਸਰੀਰ ਕਰਕੇ ਵੀ ਤੇਰੀ ਹੀ ਓਟ = ਟੇਕ ਗਹਿ = ਗ੍ਰਹਿਣ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਆਪਣਾ ਕਿਰਪਾ ਰੂਪ ਹਾਥ = ਹੱਥ ਦੇ ਕੇ ਸਾਨੂੰ ਰਖੁ = ਰੱਖਣਾ ਕਰ ॥੪॥

## ਹਰਿ ਗੁਣ ਨਿਧੇ; ਗੋਪਾਲ ॥ ਸਰਬ ਘਟ; ਪ੍ਰਤਿਪਾਲ ॥

ਹੇ ਗੋਪਾਲ = ਪ੍ਰਿਥਵੀ ਦੇ ਪਾਲਕ ਹਰਿ = ਪ੍ਰਭੂ ! ਤੂੰ ਗੁਣਾਂ ਦਾ ਨਿਧੇ = ਸਮੁੰਦ੍ਰ, ਖ਼ਜ਼ਾਨਾ ਹੈਂ।

ਸਰਬ = ਸਾਰੇ ਘਟਾਂ ਘਟਾਂ ਵਿਚ ਜੀਵ ਜੰਤਾ ਦੀ ਪ੍ਰਤਿਪਾਲ = ਪਾਲਣਾ ਕਰ ਰਿਹਾ ਹੈਂ।

## ਮਨਿ ਪ੍ਰੀਤਿ; ਦਰਸਨ ਪਿਆਸ ॥ ਗੋਬਿੰਦ; ਪੂਰਨ ਆਸ ॥

ਹੇ ਪ੍ਰਭੂ ! ਸਾਡੇ ਮਨਿ = ਹਿਰਦੇ ਵਿਚ ਤੇਰੇ ਦਰਸ਼ਨਾਂ ਦੀ ਪ੍ਰੀਤਿ = ਪ੍ਰੀਤੀ ਰੂਪੀ ਪਿਆਸ = ਤ੍ਰੇਹ ਲੱਗੀ ਹੋਈ ਹੈ।

ਹੇ ਗੋਬਿੰਦ = ਪ੍ਰਿਥਵੀ ਦੇ ਰੱਖਿਅਕ ਪ੍ਰਭੂ ! ਸਾਡੀ ਇਹ ਆਸ = ਉਮੀਦ, ਇੱਛਾ ਪੂਰਨ = ਪੂਰੀ ਕਰ।

## ਇਕ ਨਿਮਖ; ਰਹਨੁ ਨ ਜਾਇ ॥ ਵਡਭਾਗਿ; ਨਾਨਕ ਪਾਇ ॥੫॥

ਹੇ ਪ੍ਰਭੂ ! ਤੇਰੇ ਦਰਸ਼ਨਾਂ ਤੋਂ ਬਿਨਾਂ ਸਾਡੇ ਕੋਲੋਂ ਇਕ ਨਿਮਖ ਮਾਤ੍ਰ ਵੀ ਰਹਨੁ = ਰਿਹਾ ਨਹੀਂ ਜਾਇ = ਜਾਂਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਪਰ ਵਡਭਾਗਿ = ਵੱਡੇ ਭਾਗਾਂ ਵਾਲਿਆਂ ਨੇ ਹੀ ਤੇਰਾ ਦਰਸ਼ਨ ਪਾਇ = ਪਾਉਣਾ ਕੀਤਾ ਹੈ ॥੫॥

## ਪ੍ਰਭ; ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ; ਚੰਦ ਚਕੋਰ ॥

ਹੇ ਪ੍ਰਭ = ਪ੍ਰਭੂ ! ਤੁਝ = ਤੇਰੇ ਤੋਂ ਬਿਨਾ = ਬਗ਼ੈਰ ਸਾਡਾ ਹੋਰ ਕੋਈ ਆਸਰਾ ਨਹੀਂ ਹੈ।

ਸਾਡੇ ਮਨਿ = ਹਿਰਦੇ ਵਿਚ ਤੇਰੀ ਐਸੀ ਪ੍ਰੀਤਿ = ਪ੍ਰੀਤੀ ਹੈ, ਜਿਵੇਂ ਚਕੋਰ ਦੀ ਚੰਦ = ਚੰਦ੍ਰਮਾ ਦੇ ਨਾਲ ਹੁੰਦੀ ਹੈ।

## ਜਿਉ ਮੀਨ; ਜਲ ਸਿਉ ਹੇਤੁ ॥ ਅਲਿ ਕਮਲ; ਭਿੰਨੁ ਨ ਭੇਤੁ ॥

ਜਿਉ = ਜਿਵੇਂ ਮੀਨ = ਮੱਛੀ ਦਾ ਜਲ = ਪਾਣੀ ਦੇ ਸਿਉ = ਨਾਲ ਹੇਤੁ = ਪ੍ਰੇਮ ਹੈ।

ਫੇਰ ਜਿਵੇਂ ਅਲਿ = ਭੌਰੇ ਦਾ ਕਮਲ ਦੇ ਫੁੱਲ ਨਾਲੋਂ ਕੋਈ ਭਿੰਨ ਭੇਤੁ = ਫ਼ਰਕ ਨਹੀਂ ਹੈ **ਵਾ:** ਭੌਰਾ ਕਮਲ ਨਾਲੋਂ ਭਿੰਨੁ = ਵੱਖਰਾ ਨਹੀਂ ਹੋਣਾ ਚਾਹੁੰਦਾ, ਇਸ ਭੇਤ ਨੂੰ ਸਭ ਕੋਈ ਹੀ ਜਾਣਦਾ ਹੈ।

## ਜਿਉ ਚਕਵੀ; ਸੂਰਜ ਆਸ ॥ ਨਾਨਕ; ਚਰਨ ਪਿਆਸ ॥੬॥

ਜਿਉ = ਜਿਵੇਂ ਚਕਵੀ ਨੂੰ ਸੂਰਜ ਦੇ ਦਰਸ਼ਨਾਂ ਦੀ ਆਸ = ਉਮੀਦ ਲੱਗੀ ਰਹਿੰਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤਿਵੇਂ ਹੀ ਸਾਡੇ ਅੰਦਰ ਤੇਰੇ ਚਰਨਾਂ ਦੀ ਪਿਆਸ = ਤ੍ਰੇਹ ਹੈ ॥੬॥

## ਜਿਉ ਤਰੁਨਿ; ਭਰਤ ਪਰਾਨ ॥ ਜਿਉ ਲੋਭੀਐ; ਧਨੁ ਦਾਨੁ ॥

ਜਿਉ = ਜਿਵੇਂ ਤਰੁਨਿ = ਨੌਜਵਾਨ ਪਤੀਬਰਤਾ ਧਰਮ ਵਾਲੀ ਇਸਤ੍ਰੀ ਨੂੰ ਆਪਣਾ ਭਰਤ = ਪਤੀ ਆਪਣੇ ਪਰਾਨ = ਸ੍ਵਾਸਾਂ, ਜ਼ਿੰਦਗੀ ਦੇ ਤੁਲ ਹੁੰਦਾ ਹੈ। (ਏਸੇ ਪ੍ਰਕਾਰ ਜਗਿਆਸੂ ਰੂਪੀ ਇਸਤ੍ਰੀ ਨੂੰ ਪਤੀ ਪਰਮਾਤਮਾ ਆਪਣੇ ਸ੍ਵਾਸਾਂ ਵਾਂਗ ਪਿਆਰਾ ਹੈ।)

ਜਿਉ = ਜਿਵੇਂ ਲੋਭੀਐ = ਲਾਲਚੀ ਮਨੁੱਖ ਨੂੰ ਧਨ ਦਾ ਦਾਨ ਦਿੱਤਾ ਜਾਵੇ ਤਾਂ ਖ਼ੁਸ਼ ਹੁੰਦਾ ਹੈ, ਤਿਵੇਂ ਜਗਿਆਸੂ ਤੇਰੇ ਦਰਸ਼ਨਾਂ ਰੂਪੀ ਧਨ ਦੇ ਲਾਲਚੀ ਹਨ।

## ਜਿਉ; ਦੂਧ ਜਲਹਿ ਸੰਜੋਗੁ ॥

ਜਿਉ = ਜਿਵੇਂ ਦੂਧ = ਦੁੱਧ ਅਤੇ ਜਲਹਿ = ਪਾਣੀ ਦਾ ਸੰਜੋਗੁ = ਮਿਲਾਪ ਹੁੰਦਾ ਹੈ। ਅਰਥਾਤ—ਜਲ

ਅਤੇ ਦੁੱਧ ਦੇ ਮਿਲਾਪ ਬਾਰੇ ਐਸਾ ਕਥਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਦੀ ਦੋ ਅੰਗੀ ਪ੍ਰੀਤੀ ਹੈ। ਦੁੱਧ, ਜਲ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਰੂਪ ਹੀ ਬਣਾ ਲੈਂਦਾ ਹੈ ਅਤੇ ਆਪਣੀ ਕੀਮਤ ਦੇ ਭਾਅ ਹੀ ਮੁੱਲ ਪਵਾ ਦੇਂਦਾ ਹੈ। ਜਿਸ ਵੇਲੇ ਦੁੱਧ ਨੂੰ ਕਾੜ੍ਹਨੀ ਵਿਚ ਪਾ ਕੇ ਅੱਗ ਉਪਰ ਰੱਖਿਆ ਜਾਂਦਾ ਹੈ, ਤਦੋਂ ਦੁੱਧ ਵਿਚਲਾ ਪਾਣੀ ਉਬਾਲਿਆਂ ਨੂੰ ਸਹਾਰਦਾ ਹੈ ਅਤੇ ਦੁੱਧ ਨੂੰ ਸੜਨ ਨਹੀਂ ਦੇਂਦਾ ਬਲਕਿ ਆਪ ਸੜਦਾ ਰਹਿੰਦਾ ਹੈ, ਜਦੋਂ ਦੁੱਧ ਇਹ ਦੇਖਦਾ ਹੈ ਕਿ ਪਾਣੀ ਮੇਰੇ ਕਰਕੇ ਕਸ਼ਟ ਸਹਿ ਰਿਹਾ ਹੈ ਤਾਂ ਉਹ ਆਪਣੇ ਪਿਆਰੇ ਦੀ ਰੱਖਿਆ ਲਈ ਅੱਗ ਨੂੰ ਬੁਝਾਉਣ ਵਾਸਤੇ ਭਾਂਡੇ ਤੋਂ ਬਾਹਰ ਨੂੰ ਆ ਜਾਂਦਾ ਹੈ, ਤਦੋਂ ਫਿਰ ਪਾਣੀ ਦਾ ਛੱਟਾ ਮਾਰੀਏ ਤਾਂ ਦੁੱਧ ਹੇਠਾਂ ਬਹਿ ਜਾਂਦਾ ਹੈ, ਪਰ ਜੇਕਰ ਦੁੱਧ ਵਿਚ ਖਟਿਆਈ ਪੈ ਜਾਵੇ ਤਾਂ ਦੁੱਧ ਤੋਂ ਪਾਣੀ ਵੱਖਰਾ ਹੋ ਜਾਂਦਾ ਹੈ, ਏਸੇ ਪ੍ਰਕਾਰ ਦੁੱਧ ਦੀ ਨਿਆਈਂ ਪ੍ਰਭੂ ਆਪ ਹੈ ਤੇ ਜਲ ਦੀ ਨਿਆਈਂ ਪ੍ਰੇਮੀ ਜਨ ਹਨ, ਦੁੱਧ ਦੀ ਨਿਆਈਂ ਪ੍ਰਭੂ ਆਪਣੇ ਪ੍ਰੇਮੀ ਜਨਾਂ ਨੂੰ ਆਪਣਾ ਹੀ ਰੂਪ ਬਣਾ ਲੈਂਦਾ ਹੈ ਅਤੇ ਆਪਣੇ ਤੁਲ ਹੀ ਸਤਿਕਾਰ ਕਰਵਾ ਦੇਂਦਾ ਹੈ। ਜਿਵੇਂ ਜਿਤਨਾ ਚਿਰ ਤਕ ਦੁੱਧ ਵਿਚ ਪਾਣੀ ਹੁੰਦਾ ਹੈ, ਉਤਨਾ ਚਿਰ ਤਕ ਦੁੱਧ ਸੜਦਾ ਨਹੀਂ ਹੈ, ਤਿਵੇਂ ਜਿਤਨਾ ਚਿਰ ਤਕ ਪ੍ਰੇਮੀ ਜਨਾਂ ਦੇ ਸਰੀਰ ਵਿਚ ਪ੍ਰਾਣ ਰਹਿੰਦੇ ਹਨ, ਉਤਨਾ ਚਿਰ ਤਕ ਵਾਹਿਗੁਰੂ ਵਿਚ ਦੋਸ਼ ਨਹੀਂ ਲੱਗਣ ਦੇਂਦੇ, ਸਗੋਂ ਆਪਣੇ ਉਪਰ ਕਸ਼ਟ ਸਹਾਰ ਲੈਂਦੇ ਹਨ ਅਤੇ ਦੁਨੀਆਂ ਨੂੰ ਦੱਸਦੇ ਹਨ ਕਿ ਪ੍ਰਭੂ ਵਿਚ ਕੋਈ ਦੋਸ਼ ਨਹੀਂ ਹੈ ਸਾਰੇ ਦੋਸ਼ ਸਾਡੇ ਵਿਚ ਹੀ ਹਨ। ਫੇਰ ਜਿਵੇਂ ਪਾਣੀ ਨੂੰ ਸੜਦਾ ਦੇਖ ਕੇ ਦੁੱਧ ਉਬਾਲਾ ਖਾ ਕੇ ਅੱਗ ਬੁਝਾਉਂਦਾ ਹੈ, ਤਿਵੇਂ ਆਪਣੇ ਭਗਤਾਂ ਨੂੰ ਦੁਖੀ ਹੁੰਦਾ ਦੇਖ ਕੇ ਪ੍ਰਭੂ ਉਨ੍ਹਾਂ ਦੀ ਰੱਖਿਆ ਲਈ ਪਾਪੀਆਂ ਦਾ ਨਾਸ਼ ਕਰਦਾ ਹੈ, ਫੇਰ ਜਿਵੇਂ ਪਾਣੀ ਦਾ ਛੱਟਾ ਮਾਰੇ ਤੋਂ ਦੁੱਧ ਸ਼ਾਂਤ ਹੋ ਜਾਂਦਾ ਹੈ, ਤਿਵੇਂ ਪ੍ਰੇਮੀਆਂ ਦੀ ਬੇਨਤੀ ਕਰਨ ਤੋਂ ਪ੍ਰਭੂ ਸ਼ਾਂਤ ਹੋ ਜਾਂਦਾ ਹੈ ਅਤੇ ਉਨ੍ਹਾਂ ਦੇ ਕਹਿਣ ਤੋਂ ਉਨ੍ਹਾਂ ਪਾਪੀਆਂ ਦਾ ਵੀ ਉੱਧਾਰ ਕਰ ਦੇਂਦਾ ਹੈ। ਫੇਰ ਜਿਵੇਂ ਖਟਿਆਈ ਪੈਣ ਨਾਲ ਦੁੱਧ ਤੇ ਪਾਣੀ ਵੱਖਰਾ ਹੋ ਜਾਂਦਾ ਹੈ, ਤਿਵੇਂ ਦੁਬਿਧਾ, ਨਿੰਦਿਆ, ਕੁਸੰਗਤ ਰੂਪੀ ਖਟਿਆਈ ਪੈਣ ਨਾਲ ਪ੍ਰਭੂ ਨਾਲੋਂ ਵਿਛੋੜਾ ਪੈ ਜਾਂਦਾ ਹੈ।

## ਜਿਉ ਮਹਾ ਖੁਧਿਆਰਥ; ਭੋਗੁ ॥

ਜਿਉ = ਜਿਵੇਂ ਮਹਾ = ਬਹੁਤ ਖੁਧਿਆਰਥ = ਭੁੱਖ ਨਾਲ ਦੁਖੀ ਮਨੁੱਖ ਨੂੰ ਭੋਗ = ਭੋਜਨ ਨਾਲ ਪ੍ਰੀਤੀ ਹੁੰਦੀ ਹੈ, ਤਿਵੇਂ ਜਗਿਆਸੂਆਂ ਨੂੰ ਤੇਰੇ ਦਰਸ਼ਨਾਂ ਦੀ ਭੁੱਖ ਲੱਗੀ ਹੋਈ ਹੈ।

## ਜਿਉ ਮਾਤ; ਪੂਤਹਿ ਹੇਤੁ ॥ ਹਰਿ ਸਿਮਰਿ; ਨਾਨਕ ਨੇਤ ॥੭॥

ਜਿਉ = ਜਿਵੇਂ ਮਾਤ = ਮਾਂ ਦਾ ਆਪਣੇ ਪੂਤਹਿ = ਪੁੱਤਰ ਨਾਲ ਹੇਤੁ = ਪ੍ਰੇਮ ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ! ਤਿਵੇਂ ਹੀ ਅਸੀਂ ਨੇਤ = ਨਿਤਾਪ੍ਰਤੀ ਪ੍ਰੇਮ ਨਾਲ ਤੈਨੂੰ ਸਿਮਰਿ = ਸਿਮਰਨਾ ਕਰਦੇ ਹਾਂ ॥੭॥

## ਜਿਉ ਦੀਪ; ਪਤਨ ਪਤੰਗ ॥ ਜਿਉ ਚੋਰੁ; ਹਿਰਤ ਨਿਸੰਗ ॥

ਜਿਉ = ਜਿਵੇਂ ਦੀਪ = ਦੀਵੇ ਉਪਰ ਪਤੰਗ = ਪਰਵਾਨਾ, ਭੰਬਟ ਪਤਨ = ਡਿੱਗ ਕੇ ਨਾਸ਼ ਹੋ ਜਾਂਦਾ ਹੈ (ਤਿਵੇਂ ਗੁਰਮੁਖ ਜਨ ਪ੍ਰਭੂ ਦੀ ਜੋਤ ਵਿਚ ਆਪਣੇ ਬਿਧ ਨਿਖੇਧ ਰੂਪੀ ਕਰਮਾਂ ਨੂੰ ਸਾੜ ਲੈਂਦੇ ਹਨ)।

ਜਿਉ = ਜਿਵੇਂ ਚੋਰੁ = ਚੋਰੀ ਕਰਨ ਵਾਲਾ ਨਿਸੰਗ = ਨਿਰਭੈ, ਸ਼ੰਕੇ ਤੋਂ ਰਹਿਤ ਹੋ ਕੇ ਹਿਰਤ = ਚੋਰੀ ਕਰਦਾ ਹੈ, ਤਿਵੇਂ ਸਾਡਾ ਚਿੱਤ ਰੂਪੀ ਚੋਰ ਤੇਰੇ ਨਾਮ ਰੂਪੀ ਧਨ ਨੂੰ ਨਿਸੰਗ ਹੋ ਕੇ ਚੁਰਾਈ ਜਾ ਰਿਹਾ ਹੈ।

## ਮੈਗਲਹਿ; ਕਾਮੈ ਬੰਧੁ ॥ ਜਿਉ ਗ੍ਰਸਤ; ਬਿਖਈ ਧੰਧੁ ॥

ਜਿਵੇਂ ਮੈਗਲਹਿ = ਹਾਥੀ ਕਾਮੈ = ਕਾਮ ਵਾਸ਼ਨਾ ਕਰਕੇ ਬੰਧੁ = ਬੰਨ੍ਹਿਆ ਜਾਂਦਾ ਹੈ, ਤਿਵੇਂ ਸਾਡਾ ਮਨ ਰੂਪੀ ਹਾਥੀ ਪ੍ਰੇਮ ਰੂਪੀ ਟੋਏ ਤੇ ਮੁਕਤੀ ਰੂਪੀ ਹਸਤਨੀ ਨੂੰ ਦੇਖ ਕੇ ਤੇਰੇ ਦਰਸ਼ਨਾਂ ਦੀ ਕਾਮਨਾ ਵਿਚ ਬੱਝ ਗਿਆ ਹੈ।

ਜਿਉ = ਜਿਵੇਂ ਬਿਖਈ = ਵਿਸ਼ਈ ਪੁਰਖ ਧੰਧੁ = ਧੰਦਿਆਂ ਵਿਚ ਹੀ ਗ੍ਰਸਤ = ਗ੍ਰਸਿਆ ਰਹਿੰਦਾ ਹੈ। ਤਿਵੇਂ ਸਾਡਾ ਚਿੱਤ ਤੇਰੇ ਪ੍ਰੇਮ ਰੂਪੀ ਧੰਦੇ ਵਿਚ ਗ੍ਰਸਿਆ ਹੋਇਆ ਹੈ।

## ਜਿਉ ਜੂਆਰ; ਬਿਸਨੁ ਨ ਜਾਇ ॥
## ਹਰਿ ਨਾਨਕ; ਇਹੁ ਮਨੁ ਲਾਇ ॥੮॥

ਜਿਉ = ਜਿਵੇਂ ਜੂਆਰ = ਜੂਏਬਾਜ਼ ਦੀ ਜੂਆ ਖੇਡਣ ਵਾਲੀ ਬਿਸਨੁ = ਆਦਤ ਨਹੀਂ ਜਾਇ = ਜਾਂਦੀ, ਤਿਵੇਂ ਸਾਡੇ ਚਿੱਤ ਦੀ ਭਜਨ ਸਿਮਰਨ ਵਾਲੀ ਆਦਤ ਨਹੀਂ ਜਾਂਦੀ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ ! ਤਿਵੇਂ ਅਸੀਂ ਆਪਣਾ ਇਹ ਮਨ ਤੇਰੇ ਚਰਨਾਂ ਦੀ ਪ੍ਰੀਤੀ ਵਿਚ ਲਾਇ = ਲਾਉਣਾ ਕੀਤਾ ਹੈ ॥੮॥

## ਕੁਰੰਕ; ਨਾਦੈ ਨੇਹੁ ॥ ਚਾਤ੍ਰਿਕੁ; ਚਾਹਤ ਮੇਹੁ ॥

ਜਿਵੇਂ ਕੁਰੰਕ = ਹਿਰਨ ਦਾ ਘੰਡੇਹੇੜੇ ਦੇ ਨਾਦੈ = ਸ਼ਬਦ ਨਾਲ ਨੇਹੁ = ਪ੍ਰੇਮ ਹੁੰਦਾ ਹੈ। ਤਿਵੇਂ ਸਾਡੇ ਚਿੱਤ ਰੂਪੀ ਹਿਰਨ ਦਾ ਗੁਰੂ-ਸ਼ਬਦ ਨਾਲ ਪ੍ਰੇਮ ਹੈ।

ਜਿਵੇਂ ਚਾਤ੍ਰਿਕ = ਬਬੀਹਾ ਮੇਹੁ = ਬੱਦਲਾਂ ਵਿੱਚੋਂ ਸਵਾਂਤੀ ਬੂੰਦ ਨੂੰ ਚਾਹਤ = ਚਾਹੁੰਦਾ ਹੈ। ਤਿਵੇਂ ਸਾਡਾ ਚਿੱਤ ਰੂਪੀ ਬਬੀਹਾ ਗੁਰੂ ਰੂਪੀ ਬੱਦਲ ਤੋਂ ਅਭੇਦਤਾ ਰੂਪੀ ਸਵਾਂਤੀ ਬੂੰਦ ਚਾਹੁੰਦਾ ਹੈ।

## ਜਨ ਜੀਵਨਾ; ਸਤਸੰਗਿ ॥ ਗੋਬਿਦੁ; ਭਜਨਾ ਰੰਗਿ ॥

ਤਿਵੇਂ ਹੀ ਸਾਡੇ ਜਨਾਂ ਦਾ ਸਤਿਸੰਗਤ ਵਿਚ ਜੀਵਨਾ = ਜਿਉਣਾ ਹੁੰਦਾ ਹੈ।

ਹੇ ਗੋਬਿਦੁ = ਪ੍ਰਭੂ ! ਸਾਨੂੰ ਤੇਰੇ ਭਜਨਾ = ਸਿਮਰਨ ਦਾ ਰੰਗਿ = ਪ੍ਰੇਮ ਲੱਗਾ ਹੋਇਆ ਹੈ।

## ਰਸਨਾ ਬਖਾਨੈ; ਨਾਮੁ ॥ ਨਾਨਕ; ਦਰਸਨ ਦਾਨੁ ॥੯॥

ਹੇ ਪ੍ਰਭੂ ! ਸਾਡੀ ਰਸਨਾ = ਜੀਭਾ ਤੇਰੇ ਨਾਮ ਨੂੰ ਬਖਾਨੈ = ਕਥਨ, ਉਚਾਰਣ ਕਰਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਸਾਨੂੰ ਆਪਣੇ ਦਰਸ਼ਨਾਂ ਦਾ ਦਾਨ ਦੇਣਾ ਕਰ ॥੯॥

## ਗੁਨ ਗਾਇ; ਸੁਨਿ ਲਿਖਿ ਦੇਇ ॥ ਸੋ ਸਰਬ ਫਲ; ਹਰਿ ਲੇਇ ॥

ਜੋ ਮਨੁੱਖ ਪਰਮਾਤਮਾ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਇ = ਗਾਉਂਦਾ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਿ = ਸੁਣਦਾ ਅਤੇ ਕਿਸੇ ਨੂੰ ਲਿਖ ਕੇ ਦੇਇ = ਦੇਂਦਾ ਹੈ **ਵਾ:** ਹਿਰਦੇ ਦੇ ਵਿਚ ਲਿਖ ਦੇਂਦਾ, ਉਕਰ ਦੇਂਦਾ ਹੈ।

ਸੋ = ਉਹ ਧਰਮ, ਅਰਥ, ਕਾਮ, ਮੋਖ ਰੂਪੀ ਸਰਬ = ਸਾਰੇ ਫਲ ਹਰਿ = ਪਰਮਾਤਮਾ ਦੇ ਪਾਸੋਂ ਲੇਇ = ਲੈ, ਪ੍ਰਾਪਤ ਕਰ ਲੈਂਦਾ ਹੈ।

## ਕੁਲ ਸਮੂਹ; ਕਰਤ ਉਧਾਰੁ ॥ ਸੰਸਾਰੁ; ਉਤਰਸਿ ਪਾਰਿ ॥

ਉਹ ਆਪਣੀਆਂ ਸਮੂਹ = ਸਾਰੀਆਂ ਪ੍ਰਤੱਖ **ਵਾ:** ਦੈਵੀ ਸੰਪਦਾ ਰੂਪੀ ਕੁਲ ਦਾ ਆਸੁਰੀ ਸੰਪਦਾ ਤੋਂ ਉਧਾਰੁ ਕਰਤ = ਕਰ ਲੈਂਦਾ ਹੈ।

ਅਤੇ ਸੰਸਾਰੁ ਰੂਪੀ ਸਮੁੰਦਰ ਤੋਂ ਮੁਕਤੀ ਰੂਪੀ ਕਿਨਾਰੇ ਤੇ ਪਾਰ ਉਤਰਸਿ = ਉੱਤਰ ਜਾਂਦਾ ਹੈ।

## ਹਰਿ ਚਰਨ; ਬੋਹਿਥ ਤਾਹਿ ॥ ਮਿਲਿ ਸਾਧਸੰਗਿ; ਜਸੁ ਗਾਹਿ ॥

ਹਰਿ = ਪਰਮਾਤਮਾ ਦੇ ਚਰਨ ਰੂਪੀ ਬੋਹਿਥ = ਜਹਾਜ਼ ਦੀ ਤਾਹਿ = ਉਸਨੂੰ ਪ੍ਰਾਪਤੀ ਹੁੰਦੀ ਹੈ।

ਜਿਹੜਾ ਸਾਧਸੰਗਿ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਜਸੁ = ਕੀਰਤਨ ਗਾਹਿ = ਗਾਉਣਾ ਕਰਦਾ ਹੈ।

## ਹਰਿ ਪੈਜ ਰਖੈ; ਮੁਰਾਰਿ ॥ ਹਰਿ ਨਾਨਕ; ਸਰਨਿ ਦੁਆਰਿ ॥੧੦॥੨॥

ਮੁਰਾਰਿ = ਮੁਰ ਆਦਿ ਦੈਂਤਾਂ ਦਾ ਵੈਰੀ ਹਰਿ = ਪ੍ਰਭੂ ਤਿਸ ਦੀ ਪੈਜ = ਇੱਜ਼ਤ ਰਖੈ = ਰੱਖਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮਾਤਮਾ ਦੀ ਸਰਨਿ = ਓਟ ਰੂਪੀ ਦੁਆਰਿ = ਦਰ ਵਿਚ ਪਿਆ ਹੈ **ਵਾ:** ਜੋ ਹਰੀ ਦੇ ਸਤਿਸੰਗਤ ਰੂਪੀ ਦਰ ਦੀ ਸ਼ਰਨ ਵਿਚ ਆਇਆ ਹੈ ॥੧੦॥੨॥

## ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ ੴ ਸਤਿਗੁਰ ਪ੍ਰਸਾਦਿ ॥

ਜਿਸ ਸਮੇਂ ਸਤਿਗੁਰੂ ਨਾਨਕ ਦੇਵ ਜੀ ਦੱਖਣ ਦੇ ਇਲਾਕੇ ਵਿਚ ਵਿਚਰ ਰਹੇ ਸਨ, ਤਦ ਉੱਥੇ ਇਕ ਥਿੱਤਾ ਨਾਮੇ ਪੰਡਿਤ ਆਇਆ। ਉਸਨੇ ਸਤਿਗੁਰਾਂ ਤੋਂ ਥਿੱਤਾਂ ਬਾਰੇ ਵਿਚਾਰ ਪੁੱਛੀ। ਉਸ ਸਮੇਂ ਬਿਲਾਵਲੁ ਰਾਗੁ ਦੇ ਅੰਦਰ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਘਰੁ ੧੦ = ਦਸਵੇਂ ਸੁਰਤਾਲ ਵਿਚ ਜਤਿ[੧] = ਛੰਦ ਦੀ ਚਾਲ ਦੁਆਰਾ ਥਿਤੀ ਨਾਮੇ ਬਾਣੀ ਵਿਚ ਉਪਦੇਸ਼ ਬਖ਼ਸ਼ਿਸ਼ ਕੀਤਾ **ਵਾ:** ਥਿਤੀ ਜਾਤੀ ਦੁਆਰਾ ਉਪਦੇਸ਼ ਬਖ਼ਸ਼ਦੇ ਹਨ :

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਏਕਮ; ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ; ਜਾਤਿ ਨ ਜਾਲਾ ॥

ਏਕਮ = ਪਹਿਲੀ ਥਿੱਤ ਦੁਆਰਾ (ਚੰਦ੍ਰਮਾ ਦੇ ਮਹੀਨੇ ਦੀ ਅੰਧੇਰੇ ਤੇ ਚਾਨਣੇ ਪੱਖ ਦੀ ਪਹਿਲੀ ਤਿਥਿ) ਕਥਨ ਕਰਦੇ ਹਨ ਕਿ ਏਕੰਕਾਰੁ = ਅਦੁੱਤੀ ਬ੍ਰਹਮ ਸਭ ਤੋਂ ਨਿਰਾਲਾ = ਅਸੰਗ ਹੈ।

ਅਮਰੁ = ਮਰਨ ਤੋਂ ਰਹਿਤ, ਅਜੋਨੀ = ਜੂਨਾਂ ਤੋਂ ਰਹਿਤ ਹੈ, ਜਿਸ ਦੀ ਨਾ ਕੋਈ ਜਾਤਿ = ਜਾਤੀ ਹੈ,

---

੧. **ਜਤਿ** : ਛੰਦ ਦੀ ਚਾਲ ਹੈ **ਵਾ:** ਥਿੱਤਾਂ ਦਾ ਸਮੁਦਾਯ ਹੈ **ਵਾ:** ਸੰਗੀਤ ਅਨੁਸਾਰ ਗਾਇਨ ਦੀ ਇਕ ਧਾਰਣਾ ਦਾ ਨਾਮ ਜਤਿ (ਯਤਿ) ਹੈ ਅਤੇ ਮ੍ਰਿਦੰਗ ਦੇ ਬੋਲ ਦਾ ਜਿਥੇ ਵਿਸ਼੍ਰਾਮ ਹੋਵੇ, ਉਸਦੀ ਵੀ ਜਤਿ ਸੰਗਯਾ ਹੈ। ਡਾ. ਚਰਨ ਸਿੰਘ ਜੀ ਨੇ "ਸ੍ਰੀ ਗੁਰੂ ਗ੍ਰੰਥ ਬਾਣੀ ਬੇਉਰੇ" ਵਿਚ ਜਤਿ, ਗਤਿ, ਸਾਥ ਇਹ ਤਿੰਨ ਜੋੜੀ ਦੇ ਕਰਤਬ ਹਨ। ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ ਅਰਥਾਤ ਸੱਜੇ ਹੱਥ ਦੀਆਂ ਉਂਗਲੀਆਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰਨ ਅਤੇ ਖੱਬਾ ਹੱਥ ਸਾਥ ਵਾਕਰ ਖੁਲਾਸਾ ਵਜਾਏ ਤਾਂ ਉਸਨੂੰ ਜਤਿ ਆਖਦੇ ਹਨ ਅਤੇ ਜਦੋਂ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਰਫ਼ ਕੱਢਣ ਜੋ ਪਾਟਾਛਰ ਕਹੀਦੇ ਹਨ ਤੇ ਅਵਾਜ਼ ਵੀ ਨਰਮ ਨਰਮ ਨਿਕਲੇ, ਉਸਨੂੰ ਗਤਿ ਆਖਦੇ ਹਨ। ਜਦੋਂ ਦੋਵੇਂ ਹੱਥ ਖੁੱਲ੍ਹੇ ਕੰਮ ਕਰਨ ਅਤੇ ਅਵਾਜ਼ ਵੀ ਖੁੱਲ੍ਹੀ ਨਿਕਲੇ (ਜਿਸਨੂੰ ਕੱਢ ਆਖਦੇ ਹਨ) ਤਦ ਉਸਦੀ ਸੰਗਯਾ ਸਾਥ ਹੁੰਦੀ ਹੈ।

ਨਾ ਹੀ ਉਸਨੂੰ ਕੋਈ ਜਾਲਾ = ਬੰਧਨ ਹੈ **ਵਾ:** ਜਾਤਿ = ਜਾਤੀ ਆਦਿ ਦਾ ਅਭਿਮਾਨ ਉਸਨੂੰ ਜਾਲਾ = ਸਾੜਦਾ ਨ = ਨਹੀਂ ਹੈ **ਵਾ:** ਉਸਦੇ ਸਰੂਪ ਵਿਚ ਜਾਲਾ = ਸਮੂਹ ਜਾਤਾਂ ਆਦਿ ਨਹੀਂ ਹਨ **ਵਾ:** ਉਸਦੀ ਜਾਤਿ = ਉਤਪਤੀ ਵੀ ਕੋਈ ਨਹੀਂ ਹੈ ਅਤੇ ਮਾਇਆ ਦਾ ਮੋਹ ਰੂਪੀ ਜਾਲਾ = ਜਾਲ ਵੀ ਨਹੀਂ ਹੈ।

## ਅਗਮ ਅਗੋਚਰੁ; ਰੂਪੁ ਨ ਰੇਖਿਆ ॥ ਖੋਜਤ ਖੋਜਤ; ਘਟਿ ਘਟਿ ਦੇਖਿਆ ॥

ਉਹ ਪ੍ਰਭੂ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ ਅਤੇ ਉਸਦਾ ਨਾ ਕੋਈ ਰੂਪ ਹੈ ਤੇ ਨਾ ਹੀ ਮੱਛ ਕੱਛ ਆਦਿ ਅਵਤਾਰਾਂ ਰੂਪੀ ਰੇਖਿਆ = ਲਕੀਰ ਹੈ।

ਉਸਨੂੰ ਵੇਦਾਂ ਸ਼ਾਸਤ੍ਰਾਂ ਦੁਆਰਾ ਖੋਜਤ ਖੋਜਤ = ਲੱਭਦਿਆਂ ਲੱਭਦਿਆਂ ਘਟਿ ਘਟਿ = ਘਟਾਂ ਘਟਾਂ, ਸਰੀਰਾਂ ਸਰੀਰਾਂ ਵਿਚ ਦੇਖਿਆ = ਵੇਖਣਾ ਕੀਤਾ ਹੈ।

[ਅੰਗ ੮੩੯]

## ਜੋ ਦੇਖਿ ਦਿਖਾਵੈ; ਤਿਸ ਕਉ ਬਲਿ ਜਾਈ ॥
## ਗੁਰਪਰਸਾਦਿ; ਪਰਮਪਦੁ ਪਾਈ ॥੧॥

ਜੋ = ਜਿਹੜਾ ਆਪ ਆਪਣੇ ਸਰੂਪ ਨੂੰ ਦੇਖਿ = ਵੇਖ ਕੇ ਹੋਰਨਾਂ ਜਗਿਆਸੂਆਂ ਨੂੰ ਦਿਖਾਵੈ = ਵਿਖਾ ਦੇਂਦਾ ਹੈ, ਤਿਸ = ਉਸ ਗੁਰਮੁਖ ਕਉ = ਦੇ ਉੱਪਰੋਂ ਮੈਂ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ।

ਉਸਨੇ ਗੁਰੂ ਦੀ ਪਰਸਾਦਿ = ਕਿਰਪਾ ਦੁਆਰਾ ਪਰਮਪਦੁ = ਵੱਡੀ ਕੈਵਲ ਮੋਖ ਰੂਪੀ ਪਦਵੀ ਪਾਈ = ਪਾਉਣਾ ਕੀਤੀ ਹੈ ॥੧॥

## ਕਿਆ ਜਪੁ ਜਾਪਉ; ਬਿਨੁ ਜਗਦੀਸੈ ॥
## ਗੁਰ ਕੈ ਸਬਦਿ; ਮਹਲੁ ਘਰੁ ਦੀਸੈ ॥੧॥ਰਹਾਉ॥

ਹੇ ਭਾਈ! ਇਕ ਜਗਦੀਸੈ = ਜਗਤ ਦੇ ਈਸ਼ਵਰ ਤੋਂ ਬਿਨੁ = ਬਗ਼ੈਰ ਹੋਰ ਕਿਆ = ਕੀ ਜਪ ਨੂੰ ਜਾਪਉ = ਜਪਣਾ ਹੈ, ਭਾਵ ਇਕ ਪਰਮਾਤਮਾ ਦਾ ਹੀ ਸਿਮਰਨ ਕਰਨਾ ਚਾਹੀਦਾ ਹੈ।

ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਤਿਸੰਗਤ ਰੂਪੀ ਮਹੱਲ ਦੁਆਰਾ ਹਿਰਦੇ ਰੂਪੀ ਘਰ ਅੰਦਰ ਪ੍ਰਭੂ ਦੀਸੈ = ਦਿਸ ਪੈਂਦਾ ਹੈ **ਵਾ:** ਤੁਰੀਆ ਪਦ ਰੂਪੀ ਘਰ ਅਤੇ ਸਰੂਪ ਰੂਪੀ ਮਹੱਲ ਦਿਸ ਪੈਂਦਾ ਹੈ ॥੧॥ਰਹਾਉ॥

## ਦੂਜੈ ਭਾਇ ਲਗੇ; ਪਛੁਤਾਣੇ ॥ ਜਮ ਦਰਿ ਬਾਧੇ; ਆਵਣ ਜਾਣੇ ॥

ਦੂਜ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਜੋ ਦੂਜੈ = ਦ੍ਵੈਤ-ਭਾਵ ਵਿਚ ਲੱਗੇ ਹੋਏ ਹਨ, ਉਹ ਅੰਤ ਨੂੰ ਪਛੁਤਾਣੇ = ਪਸ਼ਚਾਤਾਪ ਹੀ ਕਰਦੇ ਹਨ।

ਉਹ ਜਮ = ਧਰਮਰਾਜੇ ਦੇ ਦਰਿ = ਦੁਆਰੇ ਉੱਪਰ ਬਾਧੇ = ਬੰਨ੍ਹੇ ਜਾਂਦੇ ਹਨ ਅਤੇ ਜੂਨਾਂ ਵਿਚ ਆਵਣ ਜਾਣੇ = ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ।

## ਕਿਆ ਲੈ ਆਵਹਿ; ਕਿਆ ਲੇ ਜਾਹਿ ॥ ਸਿਰਿ ਜਮਕਾਲੁ; ਸਿ ਚੋਟਾ ਖਾਹਿ ॥

ਜੀਵ ਸੰਸਾਰ ਵਿਚ ਕਿਆ = ਕੀ ਲੈ ਕਰਕੇ ਆਵਹਿ = ਆਉਂਦੇ ਅਤੇ ਕਿਆ = ਕੀ ਲੈ ਕੇ ਚਲੇ

ਜਾਹਿ = ਜਾਂਦੇ ਹਨ ਭਾਵ ਖ਼ਾਲੀ ਹੱਥੀਂ ਆਏ ਤੇ ਖ਼ਾਲੀ ਹੱਥੀਂ ਚਲੇ ਜਾਂਦੇ ਹਨ **ਵਾ:** ਕੀ ਲੈ ਕੇ ਆਉਂਦੇ ਹਨ ? ਭਾਵ ਪੁੰਨ ਤੇ ਸ੍ਵਾਸ ਲੈ ਕੇ ਆਉਂਦੇ ਹਨ ਅਤੇ ਕੀ ਲੈ ਕੇ ਜਾਂਦੇ ਹਨ ? ਭਾਵ ਪਾਪ ਲੈ ਕੇ ਜਾਂਦੇ ਹਨ।

ਸਿ = ਉਹ ਆਪਣੇ ਸਿਰ ਉਪਰ ਜਮਕਾਲੁ = ਕਾਲ ਕਰਨ ਵਾਲੇ ਯਮਰਾਜ ਦੀਆਂ ਚੋਟਾ = ਸੱਟਾਂ ਖਾਹਿ = ਖਾਂਦੇ ਹਨ।

## ਬਿਨੁ ਗੁਰ ਸਬਦ; ਨ ਛੂਟਸਿ ਕੋਇ ॥ ਪਾਖੰਡਿ ਕੀਨੈ; ਮੁਕਤਿ ਨ ਹੋਇ ॥੨॥

ਹੇ ਭਾਈ ! ਗੁਰੂ ਦੇ ਸਬਦ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਜਮਾਂ ਦੀਆਂ ਸੱਟਾਂ ਤੋਂ ਛੂਟਸਿ = ਛੁੱਟ ਨਹੀਂ ਸਕਦਾ।

ਪਾਖੰਡਿ = ਲੋਕ-ਵਿਖਾਵਾ ਕੀਨੈ = ਕਰਨ ਨਾਲ ਕੋਈ ਵੀ ਮੁਕਤਿ = ਕਲਿਆਣ ਨੂੰ ਪ੍ਰਾਪਤ ਨਹੀਂ ਹੋਇ = ਹੁੰਦਾ ॥੨॥

## ਆਪੇ ਸਚੁ ਕੀਆ; ਕਰ ਜੋੜਿ ॥ ਅੰਡਜ ਫੋੜਿ; ਜੋੜਿ ਵਿਛੋੜਿ ॥

ਹੇ ਭਾਈ ! ਸਚੁ = ਸੱਚੇ ਪਰਮਾਤਮਾ ਨੇ ਆਪੇ = ਆਪ ਹੀ ਕਰ = ਹੱਥ ਜੋੜ ਕੇ ਭਾਵ ਆਪਣਾ ਹੁਕਮ ਕਰਕੇ ਇਹ ਬ੍ਰਹਿਮੰਡ ਰਚਨਾ ਕੀਆ = ਕੀਤਾ ਹੈ।

ਅੰਡਜ = ਆਂਡੇ ਦੀ ਨਿਆਈਂ ਇਸ ਬ੍ਰਹਿਮੰਡ ਨੂੰ ਜੋੜ ਕਰਕੇ ਫੇਰ ਫੋੜਿ = ਤੋੜ ਕੇ ਵਿਛੋੜ ਦਿੱਤਾ ਹੈ ਭਾਵ ਇਸ ਬ੍ਰਹਿਮੰਡ ਰੂਪੀ ਅੰਡੇ ਨੂੰ ਵਿਚਾਲੇ ਤੋਂ ਤੋੜ ਦਿੱਤਾ ਜਿਸਦੇ ਉੱਪਰਲਾ ਹਿੱਸਾ ਉਪਰ ਅਤੇ ਹੇਠਲਾ ਹਿੱਸਾ ਹੇਠਾਂ ਆ ਗਿਆ ਅਰਥਾਤ ਉੱਪਰਲੇ ਹਿੱਸੇ ਵਿਚ ਅਕਾਸ਼ ਆਦਿ ਅਤੇ ਹੇਠਲੇ ਹਿੱਸੇ ਵਿਚ ਧਰਤੀ ਤੇ ਪਤਾਲ ਆਦਿ ਆ ਗਏ।

## ਧਰਤਿ ਅਕਾਸੁ ਕੀਏ; ਬੈਸਣ ਕਉ ਥਾਉ ॥ ਰਾਤਿ ਦਿਨੰਤੁ ਕੀਏ; ਭਉ ਭਾਉ ॥

ਪਰਮਾਤਮਾ ਨੇ ਧਰਤਿ = ਧਰਤੀ ਅਤੇ ਅਕਾਸ਼ ਆਦਿ ਬਣਾਉਣਾ ਕੀਏ = ਕੀਤੇ ਫੇਰ ਬੈਸਣ = ਬੈਠਣ ਕਉ = ਦੇ ਲਈ ਚੌਦਾਂ ਲੋਕਾਂ ਰੂਪੀ ਥਾਉ = ਅਸਥਾਨ ਰਚ ਦਿੱਤੇ।

ਰਾਤ ਤੇ ਦਿਨੰਤੁ = ਦਿਨ ਵੀ ਬਣਾਉਣਾ ਕੀਤੇ **ਵਾ:** ਰਾਤ ਦਾ ਅੰਤ ਸਵੇਰਾ ਅਤੇ ਦਿਨ ਦਾ ਅੰਤ ਸ਼ਾਮ ਇਉਂ ਰਾਤ ਦਿਨ, ਸਵੇਰ ਤੇ ਸ਼ਾਮ ਬਣਾਉਣਾ ਕੀਤੇ ਫੇਰ ਜੀਵਾਂ ਅੰਦਰ ਭਉ = ਡਰ ਅਤੇ ਭਾਉ = ਪ੍ਰੇਮ ਪੈਦਾ ਕੀਤਾ **ਵਾ:** ਐਸੇ ਪਰਮਾਤਮਾ ਦਾ ਭਉ ਤੇ ਪ੍ਰੇਮ ਮਨ ਵਿਚ ਧਾਰਨ ਕਰੋ।

## ਜਿਨਿ ਕੀਏ; ਕਰਿ ਵੇਖਣਹਾਰਾ ॥ ਅਵਰੁ ਨ ਦੂਜਾ; ਸਿਰਜਣਹਾਰਾ ॥੩॥

ਜਿਨਿ = ਜਿਸ ਪਰਮਾਤਮਾ ਨੇ ਸਾਰੇ ਜੀਵ ਪੈਦਾ ਕੀਏ = ਕੀਤੇ ਹਨ, ਉਹੀ ਪਾਲਣਾ ਕਰਿ = ਕਰਕੇ ਸਭ ਦੇ ਕਰਤਬਾਂ ਨੂੰ ਵੇਖਣਹਾਰਾ = ਦੇਖਣ ਵਾਲਾ ਹੈ।

ਉਸ ਵਾਹਿਗੁਰੂ ਤੋਂ ਬਿਨਾਂ ਅਵਰੁ = ਹੋਰ ਦੂਜਾ = ਦੂਸਰਾ ਕੋਈ ਵੀ ਸਿਰਜਣਹਾਰਾ = ਰਚਨਹਾਰ ਨਹੀਂ ਹੈ ॥੩॥

## ਤ੍ਰਿਤੀਆ; ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ; ਉਪਾਏ ਵੇਸਾ ॥

ਤ੍ਰਿਤੀਆ = ਤੀਜ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਪਰਮਾਤਮਾ ਨੇ ਰਜੋਗੁਣੀ ਬ੍ਰਹਮਾ, ਸਤੋਗੁਣੀ ਬਿਸਨੁ = ਵਿਸ਼ਨੂੰ ਅਤੇ ਤਮੋਗੁਣੀ ਮਹੇਸਾ = ਸ਼ਿਵਜੀ ਪੈਦਾ ਕੀਤੇ ਹਨ।

ਫੇਰ ਦੇਵੀ = ਦੇਵੀਆਂ ਅਤੇ ਦੇਵ = ਦੇਵਤੇ ਭਿੰਨ-ਭਿੰਨ ਵੇਸਾ = ਲਿਬਾਸ ਵਾਲੇ ਉਪਾਏ = ਪੈਦਾ ਕੀਤੇ ਹਨ।

## ਜੋਤੀ ਜਾਤੀ; ਗਣਤ ਨ ਆਵੈ ॥ ਜਿਨਿ ਸਾਜੀ; ਸੋ ਕੀਮਤਿ ਪਾਵੈ ॥

ਜੋਤੀ = ਪ੍ਰਕਾਸ਼ ਸਰੂਪ ਪ੍ਰਭੂ ਦੀ ਜਾਤੀ = ਪੈਦਾ ਕੀਤੀ ਸ੍ਰਿਸ਼ਟੀ ਦੀ ਕੋਈ ਗਣਤ = ਗਿਣਤੀ ਨਹੀਂ ਆਵੈ = ਆਉਂਦੀ।

ਜਿਨਿ = ਜਿਸ ਪਰਮਾਤਮਾ ਨੇ ਇਹ ਸ੍ਰਿਸ਼ਟੀ ਸਾਜੀ = ਪੈਦਾ ਕੀਤੀ ਹੈ, ਸੋ = ਉਹੋ ਪ੍ਰਭੂ ਹੀ ਇਸਦੀ ਕੀਮਤ ਨੂੰ ਪਾਵੈ = ਪਾਉਂਦਾ ਹੈ। ਜੈਸਾ ਕਿ :

**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥** *(ਜਪੁਜੀ ਸਾਹਿਬ, ਅੰਗ ੪)*

## ਕੀਮਤਿ ਪਾਇ; ਰਹਿਆ ਭਰਪੂਰਿ ॥ ਕਿਸੁ ਨੇੜੈ; ਕਿਸੁ ਆਖਾ ਦੂਰਿ ॥੪॥

ਹੇ ਭਾਈ ! ਸਭਨਾਂ ਜੀਵਾਂ ਦੇ ਕਰਮਾਂ ਧਰਮਾਂ ਦੀ ਕੀਮਤ ਨੂੰ ਪਾਇ = ਪਾ ਕਰਕੇ ਉਹ ਪ੍ਰਭੂ ਸਭ ਥਾਈਂ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ।

ਫੇਰ ਕਿਸਦੇ ਨੇੜੈ = ਨਿਕਟ ਅਤੇ ਕਿਸੇ ਦੇ ਦੂਰ ਆਖਾ = ਕਹਿਣਾ ਕਰੀਏ **ਵਾ:** ਕਿਸੇ ਗੁਰਮੁਖ ਦੇ ਨੇੜੇ ਹੈ ਅਤੇ ਮਨਮੁਖਾਂ ਤੋਂ ਦੂਰ ਹੈ ॥੪॥

## ਚਉਥਿ; ਉਪਾਏ ਚਾਰੇ ਬੇਦਾ ॥ ਖਾਣੀ ਚਾਰੇ; ਬਾਣੀ ਭੇਦਾ ॥

ਚਉਥਿ = ਚੌਥੀ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਫੇਰ ਉਸ ਪ੍ਰਭੂ ਨੇ ਆਪ ਹੀ ਚਾਰੇ ਬੇਦਾਂ = ਵੇਦ ਉਪਾਏ = ਪੈਦਾ ਕੀਤੇ ਭਾਵ ਬ੍ਰਹਮਾ ਨੂੰ ਸਫੁਰਨ ਕਰਾਏ।

ਖਾਣੀ ਚਾਰੇ = ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਅਤੇ ਚਾਰੇ ਬਾਣੀਆਂ (ਬੈਖਰੀ, ਮੱਧਮ, ਪਸੰਤੀ, ਪਰਾ) ਵਿਚ ਭੇਦਾ = ਭੇਦ ਕੀਤਾ ਹੋਇਆ ਹੈ, ਸਭ ਖਾਣੀਆਂ ਤੇ ਸਭ ਬਾਣੀਆਂ ਵੱਖੋ-ਵੱਖ ਹਨ।

## ਅਸਟ ਦਸਾ ਖਟੁ; ਤੀਨਿ ਉਪਾਏ ॥ ਸੋ ਬੂਝੈ; ਜਿਸੁ ਆਪਿ ਬੁਝਾਏ ॥

ਪਰਮਾਤਮਾ ਨੇ ਅਸਟ ਦਸਾ = ਅਠਾਰਾਂ ਪੁਰਾਣ, ਖਟੁ = ਛੇ ਸ਼ਾਸਤ੍ਰ ਅਤੇ ਤੀਨਿ = ਤਿੰਨ ਗੁਣ ਉਪਾਏ = ਪੈਦਾ ਕੀਤੇ **ਵਾ:** ਅਠਾਰਾਂ ਪੁਰਾਣ, ਛੇ ਸਾਸ਼ਤ੍ਰ ਤੇ ਚਾਰੇ ਵੇਦ ਆਦਿ ਤਿੰਨ ਗੁਣਾਂ ਵਿਚ ਹੀ ਪੈਦਾ ਕੀਤੇ ਹਨ **ਵਾ:** ਅਠਾਰਾਂ ਵਰਣ, ਖਟ ਵਿਕਾਰਾਂ ਵਾਲਾ ਜੀਵ ਤੇ ਤਿੰਨ ਗੁਣ ਪੈਦਾ ਕੀਤੇ ਹਨ।

ਸੋ = ਉਹੋ ਹੀ ਇਸ ਭੇਦ ਨੂੰ ਬੂਝੈ = ਸਮਝਦਾ ਹੈ, ਜਿਸਨੂੰ ਪ੍ਰਭੂ ਆਪ ਗੁਰਾਂ ਦੁਆਰਾ ਬੁਝਾਏ = ਸਮਝਾਉਂਦਾ ਹੈ।

## ਤੀਨਿ ਸਮਾਵੈ; ਚਉਥੈ ਵਾਸਾ ॥ ਪ੍ਰਣਵਤਿ ਨਾਨਕ; ਹਮ ਤਾ ਕੇ ਦਾਸਾ ॥੫॥

ਹੇ ਭਾਈ ! ਜੋ ਤੀਨਿ = ਤਿੰਨਾਂ ਗੁਣਾਂ ਨੂੰ ਸਮਾਵੈ = ਮੇਟ, ਨਵਿਰਤ ਕਰ ਲੈਂਦਾ ਹੈ, ਉਸਦਾ ਚਉਥੈ = ਚੌਥੀ ਤੁਰੀਆ ਪਦਵੀ ਵਿਚ ਵਾਸਾ = ਨਿਵਾਸ ਹੁੰਦਾ ਹੈ **ਵਾ:** ਜੋ ਤਿੰਨ ਭਾਵ ਧਰਮ, ਅਰਥ ਦੇ ਕਾਮ ਦੀ ਇੱਛਾ ਨੂੰ ਨਵਿਰਤ ਕਰਦਾ ਹੈ, ਉਸਦਾ ਚਉਥੀ ਮੁਕਤੀ ਵਿਚ ਵਾਸਾ ਹੁੰਦਾ ਹੈ **ਵਾ:** ਜੋ ਤਿੰਨ ਭਾਵ ਕਰਮ, ਉਪਾਸ਼ਨਾ ਤੇ ਗਿਆਨ ਵਿਚ ਸਮਾਉਂਦਾ ਹੈ, ਉਸਦਾ ਚੌਥੇ ਭਾਵ ਸਰੂਪ ਵਿਚ ਵਾਸਾ ਹੁੰਦਾ ਹੈ **ਵਾ:** ਜੋ ਤਿੰਨ ਭਾਵ ਸ੍ਰਵਨ, ਮੰਨਣ, ਨਿਧਿਆਸਣ ਵਿਚ ਸਮਾਉਂਦਾ ਹੈ, ਉਸਦਾ ਚੌਥੇ ਭਾਵ ਸਾਖਿਆਤਕਾਰ ਵਿਚ ਵਾਸਾ ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਉਚਾਰਣ ਕਰਦੇ ਹਨ ਕਿ ਹਮ = ਅਸੀਂ ਤਾ = ਉਸ ਗੁਰਮੁਖ ਕੇ = ਦੇ ਦਾਸਾ = ਸੇਵਕ ਹਾਂ ॥੫॥

## ਪੰਚਮੀ; ਪੰਚ ਭੂਤ ਬੇਤਾਲਾ ॥ ਆਪਿ ਅਗੋਚਰੁ; ਪੁਰਖੁ ਨਿਰਾਲਾ ॥

ਪੰਚਮੀ = ਪੰਜਵੀਂ ਥਿੱਤ ਦੁਆਰਾ ਉਪਦੇਸ਼ ਕਥਨ ਕਰਦੇ ਹਨ ਕਿ ਪੰਜ ਭੂਤ = ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਲੱਗ ਕੇ ਜੀਵ ਬੇਤਾਲਾ = ਭੂਤਨਾ ਹੋ ਰਿਹਾ ਹੈ **ਵਾ:** ਪੰਚ ਭੂਤ = ਪੰਜਾਂ ਤੱਤਾਂ ਦੇ ਰਚਿਤ ਸਰੀਰ ਦੇ ਮੋਹ ਵਿਚ ਲੱਗਣ ਕਰਕੇ ਜੀਵ (ਬੇ + ਤਾਲਾ) ਸਰੂਪ ਰੂਪੀ ਤਾਲ ਤੋਂ ਬੇ = ਰਹਿਤ ਹੋ ਰਿਹਾ ਹੈ।

ਪ੍ਰਭੂ ਆਪ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਪੁਰਖੁ = ਪੂਰਨ ਤੇ ਨਿਰਾਲਾ = ਅਸੰਗ ਰਹਿਣ ਵਾਲਾ ਹੈ।

## ਇਕਿ ਭ੍ਰਮਿ ਭੂਖੇ; ਮੋਹ ਪਿਆਸੇ ॥ ਇਕਿ ਰਸੁ ਚਾਖਿ; ਸਬਦਿ ਤ੍ਰਿਪਤਾਸੇ ॥

ਇਕ ਮਨਮੁਖ ਮਨੁੱਖ ਭਰਮ ਕਰਕੇ ਪਦਾਰਥਾਂ ਦੇ ਭੁੱਖੇ ਹਨ ਅਤੇ ਮੋਹ ਦੇ ਗ੍ਰਸੇ ਹੋਏ ਆਸਾ ਤ੍ਰਿਸ਼ਨਾ ਦੇ ਪਿਆਸੇ = ਤਿਹਾਏ ਹਨ।

ਇਕ ਗੁਰਮੁਖ ਜਨ ਨਾਮ ਰਸ ਨੂੰ ਚਾਖਿ = ਛਕ ਕੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜ ਕੇ ਸਭ ਪਦਾਰਥਾਂ ਵੱਲੋਂ ਤ੍ਰਿਪਤਾਸੇ = ਰੱਜ ਗਏ ਹਨ।

## ਇਕਿ ਰੰਗਿ ਰਾਤੇ; ਇਕਿ ਮਰਿ ਧੂਰਿ ॥
## ਇਕਿ ਦਰਿ ਘਰਿ ਸਾਚੈ; ਦੇਖਿ ਹਦੂਰਿ ॥੬॥

ਇਕ ਗੁਰਮੁਖ ਜਨ ਪਰਮਾਤਮਾ ਦੇ ਨਾਮ ਰੰਗ ਵਿਚ ਰਾਤੇ = ਰੰਗੇ ਹੋਏ ਹਨ ਅਤੇ ਇਕ ਮਨਮੁਖ ਨਾਮ ਤੋਂ ਬਿਨਾਂ ਮਰ ਕੇ ਧੂਰਿ = ਖ਼ਾਕ ਰੂਪ ਹੋ ਜਾਂਦੇ ਹਨ।

ਇਕ ਗੁਰਮੁਖ ਜਨ ਸਤਿਸੰਗਤ ਰੂਪੀ ਦਰ ਅਤੇ ਸਰੂਪ ਰੂਪੀ ਘਰ ਵਿਚ ਇਸਥਿਤ ਹੋ ਕੇ ਸੱਚੇ ਪ੍ਰਭੂ ਨੂੰ ਆਪਣੇ ਹਦੂਰਿ = ਨੇੜੇ ਹੀ ਦੇਖਿ = ਵੇਖਣਾ ਕਰਦੇ ਹਨ ਭਾਵ ਅੰਗ-ਸੰਗ ਸਮਝਦੇ ਹਨ ॥੬॥

## ਝੂਠੇ ਕਉ; ਨਾਹੀ ਪਤਿ ਨਾਉ ॥ ਕਬਹੁ ਨ ਸੂਚਾ; ਕਾਲਾ ਕਾਉ ॥

ਝੂਠੇ = ਮਿਥਿਆ ਬਚਨ ਬੋਲਣ ਵਾਲੇ ਮਨੁੱਖ ਕਉ = ਨੂੰ ਨਾਹੀ = ਨਾ ਹੀ ਸੱਚੀ ਪਤਿ = ਇੱਜ਼ਤ ਤੇ ਨਾ ਹੀ ਸਤਿਕਾਰ ਜੋਗ ਨਾਉ = ਨਾਮ ਮਿਲਦਾ ਹੈ।

ਜਿਵੇਂ ਬਿਸਟਾ ਖਾਣ ਵਾਲਾ ਕਾਲਾ ਕਾਉ = ਕਾਂ ਕਬਹੁ = ਕਦੇ ਵੀ ਸੂਚਾ = ਪਵਿੱਤਰ ਨਹੀਂ ਮੰਨਿਆ ਜਾਂਦਾ, ਤਿਵੇਂ ਕਾਲੇ ਚਿੱਤ ਵਾਲਾ ਦੰਭੀ ਪੁਰਖ ਨਿੰਦਿਆ ਰੂਪੀ ਬਿਸਟਾ ਖਾਣ ਕਰਕੇ ਕਦੇ ਵੀ ਪਵਿੱਤਰ ਜੀਵਨ ਵਾਲਾ ਨਹੀਂ ਹੋ ਸਕਦਾ।

## ਪਿੰਜਰਿ ਪੰਖੀ; ਬੰਧਿਆ ਕੋਇ ॥ ਛੇਰੀਂ ਭਰਮੈ; ਮੁਕਤਿ ਨ ਹੋਇ ॥

ਜਿਵੇਂ ਕੋਇ = ਕੋਈ ਪੰਖੀ = ਪੰਛੀ ਪਿੰਜਰਿ = ਪਿੰਜਰੇ ਵਿਚ ਬੰਧਿਆ = ਬੰਨ੍ਹਿਆ, ਕੈਦ ਕੀਤਾ ਹੋਵੇ।

ਤਦ ਉਹ ਛੇਰੀਂ = ਛੇਕਾਂ ਵਿਚ ਭਰਮੈ = ਭਰਮਦਾ ਹੋਇਆ ਕਦੇ ਚੁੰਝ ਬਾਹਰ ਕੱਢਦਾ ਤੇ ਕਦੇ ਪੈਰ ਬਾਹਰ ਕੱਢਦਾ ਹੈ, ਪਰ ਮੁਕਤਿ = ਛੁਟਕਾਰਾ ਨਹੀਂ ਹੋਇ = ਹੁੰਦਾ।

**ਅਥਵਾ** ਏਸੇ ਪ੍ਰਕਾਰ ਜੀਵ ਰੂਪੀ ਪੰਛੀ ਸਰੀਰ, ਦੇਹ ਅਭਿਮਾਨ ਰੂਪੀ ਪਿੰਜਰੇ ਵਿਚ ਬੱਝਾ ਹੋਇਆ ਹੈ, ਜੋ ਇੰਦ੍ਰੀਆਂ ਰੂਪੀ ਛੇਕਾਂ ਨਾਲ ਭਰਮਦਾ ਰਹਿੰਦਾ ਹੈ ਭਾਵ ਕਦੇ ਕੰਨਾਂ ਨਾਲ ਕੁਝ ਸੁਣ ਲਿਆ, ਅੱਖਾਂ ਨਾਲ ਕੁਝ ਦੇਖ ਲਿਆ, ਪਰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ **ਵਾ:** ਛੇਰੀਂ = ਛੇਲੀ ਭਾਵ ਬੱਕਰੀ ਵਾਂਗ ਸੰਸਾਰ ਰੂਪੀ ਜੰਗਲ ਵਿਚ ਵਿਸ਼ਿਆਂ ਰੂਪੀ ਘਾਹ ਚਰਨ ਕਰਕੇ ਮੁਕਤ ਨਹੀਂ ਹੁੰਦਾ **ਵਾ:** (ਛੇ + ਰੀ) ਰੀ = ਹੇ ਸਖੀ ! ਜੀਵ ਛੇ ਵਿਕਾਰਾਂ ਜਾਂ ਛੇ ਸ਼ਾਸਤ੍ਰਾਂ ਦੇ ਕਰਮ ਕਾਂਡਾਂ ਵਿਚ ਭਰਮਦਾ ਰਹਿੰਦਾ ਹੈ, ਜਿਸ ਕਰਕੇ ਮੁਕਤ ਨਹੀਂ ਹੁੰਦਾ।

## ਤਉ ਛੂਟੈ; ਜਾ ਖਸਮੁ ਛਡਾਏ ॥ ਗੁਰਮਤਿ ਮੇਲੇ; ਭਗਤਿ ਦ੍ਰਿੜਾਏ ॥੭॥

ਹੇ ਭਾਈ ! ਇਹ ਜੀਵ ਤਾਂ ਹੀ ਬੰਧਨਾਂ ਤੋਂ ਛੂਟੈ = ਛੁੱਟ ਸਕਦਾ ਹੈ, ਜਾ = ਜਦੋਂ ਖਸਮੁ = ਮਾਲਕ ਪ੍ਰਭੂ ਆਪ ਛਡਾਏ = ਛੁਡਾਉਣਾ ਕਰੇਗਾ।

ਪ੍ਰਭੂ ਗੁਰਮਤਿ = ਗੁਰੂ ਦੀ ਸਿੱਖਿਆ ਨਾਲ ਮੇਲੇ = ਮੇਲ ਕਰਕੇ ਆਪਣੀ ਭਗਤਿ = ਭਗਤੀ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਵਾਉਂਦਾ ਹੈ ॥੭॥

## ਖਸਟੀ; ਖਟੁ ਦਰਸਨ ਪ੍ਰਭ ਸਾਜੇ ॥ ਅਨਹਦ ਸਬਦੁ; ਨਿਰਾਲਾ ਵਾਜੇ ॥

ਖਸਟੀ = ਛੇਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਖਟੁ ਦਰਸਨ = ਛੇ ਭੇਖ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ) **ਵਾ:** ਖਟੁ ਦਰਸਨ = ਛੇ ਸ਼ਾਸਤ੍ਰ (ਸਾਂਖ, ਨਿਆਇ, ਵਿਸ਼ੇਸ਼ਕ, ਮਿਮਾਂਸਿਕ, ਪਤੰਜਲ ਤੇ ਵੇਦਾਂਤ) ਪ੍ਰਭ = ਪਰਮਾਤਮਾ ਨੇ ਹੀ ਸਾਜੇ = ਰਚਨਾ ਕੀਤੇ ਹਨ **ਵਾ:** ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ ਇਹ ਵੀ ਪ੍ਰਭੂ ਨੇ ਸਾਜੇ ਹਨ।

ਪਰ ਅਨਹਦ = ਹੱਦ ਤੋਂ ਰਹਿਤ ਸਬਦੁ = ਬ੍ਰਹਮ ਇਨ੍ਹਾਂ ਸਭਨਾਂ ਤੋਂ ਨਿਰਾਲਾ = ਅਸੰਗ ਹੀ ਵਾਜੇ = ਵੱਜ, ਪ੍ਰਗਟ ਹੋ ਰਿਹਾ ਹੈ **ਵਾ:** ਜੋ ਵੀ ਅਨਹਦ = ਇਕ-ਰਸ ਸਬਦੁ = ਗੁਰ ਉਪਦੇਸ਼ ਨੂੰ ਵਾਜੇ = ਵਜਾਉਂਦਾ, ਉਚਾਰਣ ਕਰਦਾ ਹੈ, ਉਹ ਨਿਰਾਲਾ = ਅਸੰਗ ਹੋ ਜਾਂਦਾ ਹੈ।

## ਜੇ ਪ੍ਰਭ ਭਾਵੈ; ਤਾ ਮਹਲਿ ਬੁਲਾਵੈ ॥ ਸਬਦੇ ਭੇਦੇ; ਤਉ ਪਤਿ ਪਾਵੈ ॥

ਹੇ ਭਾਈ ! ਜੇ = ਜੇਕਰ ਪ੍ਰਭ = ਪਰਮਾਤਮਾ ਨੂੰ ਭਾਵੈ = ਭਾਅ ਜਾਵੇ ਤਾ = ਤਦੋਂ ਉਹ ਜੀਵ ਨੂੰ ਆਪਣੇ ਸਰੂਪ ਰੂਪੀ ਮਹੱਲ ਵਿਚ ਬੁਲਾਵੈ = ਬੁਲਾ ਲੈਂਦਾ ਹੈ।

ਜਦੋਂ ਕੋਈ ਸਬਦੇ = ਗੁਰ ਉਪਦੇਸ਼ ਦੁਆਰਾ ਆਪਣੇ ਮਨ ਨੂੰ ਭੇਦ = ਵਿੰਨ੍ਹ ਲਵੇ, ਤਉ = ਤਦੋਂ ਉਹ ਪਤਿ = ਇੱਜ਼ਤ ਪਾਵੈ = ਪਾ ਲੈਂਦਾ ਹੈ **ਵਾ:** ਜੇਕਰ ਸ਼ਬਦ ਦੇ ਭੇਦ ਦੁਆਰਾ ਮਨ ਦੇ ਸੰਕਲਪ-ਵਿਕਲਪ ਰੁਕ ਜਾਣ ਤਾਂ ਜੀਵ ਪਤਿ = ਪਤੀ ਪਰਮਾਤਮਾ ਨੂੰ ਪਾਵੈ = ਪਾ ਲੈਂਦਾ ਹੈ।

## ਕਰਿ ਕਰਿ ਵੇਸ; ਖਪਹਿ ਜਲਿ ਜਾਵਹਿ ॥ ਸਾਚੈ ਸਾਚੇ; ਸਾਚਿ ਸਮਾਵਹਿ ॥੮॥

ਇਸ ਤੋਂ ਬਿਨਾਂ ਜੀਵ ਵੇਸ = ਲਿਬਾਸ, ਭੇਖਾਂ ਨੂੰ ਧਾਰਨ ਕਰ ਕਰਕੇ ਵਿਸ਼ਿਆਂ ਦੇ ਵਿਚ ਖਪਹਿ = ਖੱਚਿਤ ਹੁੰਦਾ ਅਤੇ ਤ੍ਰਿਸ਼ਨਾ, ਨਰਕ ਦੀ ਅਗਨੀ ਵਿਚ ਜਲਿ = ਸੜ ਜਾਵਹਿ = ਜਾਂਦਾ ਹੈ।

ਜੋ ਸਾਚੈ = ਸੱਚੇ ਸਤਿਗੁਰਾਂ ਦੁਆਰਾ ਸੱਚੇ ਨਾਮ ਨੂੰ ਜਪਦਾ ਹੈ, ਉਹ ਸੱਚ ਸਰੂਪ ਵਿਚ ਸਮਾਵਹਿ = ਲੀਨ ਹੋ ਜਾਂਦਾ ਹੈ ॥੮॥

## ਸਪਤਮੀ; ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ; ਭਰੇ ਨਿਰਮਲ ਨੀਰਿ ॥

ਸਪਤਮੀ = ਸਤਵੀਂ ਥਿਤ ਦੁਆਰਾ ਕਥਨ ਕਰਦੇ ਹਨ ਕਿ ਜਿਸ ਨੇ ਸਤਿ ਅਤੇ ਸੰਤੋਖ ਆਦਿ ਗੁਣ ਸਰੀਰਿ = ਤਨ ਵਿਚ ਧਾਰਨ ਕੀਤੇ ਹੋਏ ਹਨ।

ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ ਰੂਪੀ ਸੱਤ ਸਮੁੰਦ = ਸਮੁੰਦ੍ਰ ਨਾਮ ਰੂਪ ਨਿਰਮਲ = ਉੱਜਲ ਨੀਰਿ = ਜਲ ਨਾਲ ਭਰੇ = ਭਰਨਾ ਕੀਤੇ ਹਨ।

**ਵਾ:** ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ ਤੇ ਨਿਧਿਆਸਣ ਰੂਪੀ ਸੱਤ ਸਮੁੰਦ੍ਰ ਗਿਆਨ ਰੂਪੀ ਉੱਜਲ ਜਲ ਨਾਲ ਭਰਨਾ ਕੀਤੇ ਹਨ।

**ਮਜਨੁ ਸੀਲੁ; ਸਚੁ ਰਿਦੈ ਵੀਚਾਰਿ ॥ ਗੁਰ ਕੈ ਸਬਦਿ; ਪਾਵੈ ਸਭਿ ਪਾਰਿ ॥**

ਜੋ ਹਿਰਦੇ ਵਿਚ ਸੱਚੇ ਪਰਮਾਤਮਾ ਦੀ ਵੀਚਾਰ ਤੇ ਸੀਲੁ = ਨਰਮ ਸੁਭਾਉ ਰੱਖਣ ਰੂਪ ਮਜਨੁ = ਇਸ਼ਨਾਨ ਕਰਦਾ ਹੈ **ਵਾ:** ਸੀਲ ਸੁਭਾਉ, ਸੱਚ ਬੋਲਣਾ ਤੇ ਹਿਰਦੇ ਵਿਚ ਸੱਤਿ ਅਸੱਤਿ ਦੀ ਵੀਚਾਰ ਕਰਨ ਰੂਪ ਮਜਨੁ = ਪੁਰਬਾਂ ਦਾ ਇਸ਼ਨਾਨ ਕਰਦਾ ਹੈ।

ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਭਿ = ਸਾਰੇ ਸੰਸਾਰ ਤੋਂ ਪਾਰਿ = ਪਰ੍ਹੇ ਵਾਹਿਗੁਰੂ ਦੇ ਸਰੂਪ ਨੂੰ ਪਾਵੈ = ਪਾ ਲੈਂਦਾ ਹੈ।

**ਮਨਿ ਸਾਚਾ; ਮੁਖਿ ਸਾਚਉ ਭਾਇ ॥ ਸਚੁ ਨੀਸਾਣੈ; ਠਾਕ ਨ ਪਾਇ ॥੯॥**

ਉਸਦੇ ਮਨਿ = ਹਿਰਦੇ ਵਿਚ ਸਾਚਾ = ਸੱਚਾ ਪ੍ਰਭੂ ਵੱਸਦਾ ਹੈ ਅਤੇ ਮੁਖਿ = ਮੂੰਹ ਵਿਚ ਵੀ ਸੱਚਾ ਨਾਮ **ਵਾ:** ਸੱਚ ਬੋਲਣਾ ਭਾਇ = ਭਾਉਂਦਾ ਹੈ।

ਉਸਦੇ ਕੋਲ ਹੀ ਸਚੁ = ਸੱਚਾ ਨਾਮ ਰੂਪੀ ਨੀਸਾਣੈ = ਪਰਵਾਨਾ, ਟੌਂਬੂ ਹੁੰਦਾ ਹੈ, ਜਿਸ ਕਰਕੇ ਉਸਨੂੰ ਜਮ **ਵਾ:** ਕਾਮ, ਕ੍ਰੋਧ ਆਦਿ ਵਿਕਾਰ ਠਾਕ = ਰੋਕ ਨਹੀਂ ਪਾਇ = ਪਾ ਸਕਦੇ ॥੯॥

**ਅਸਟਮੀ; ਅਸਟ ਸਿਧਿ ਬੁਧਿ ਸਾਧੈ ॥ ਸਚੁ ਨਿਹਕੇਵਲੁ; ਕਰਮਿ ਅਰਾਧੈ ॥**

ਅਸਟਮੀ = ਅੱਠਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਜੋ ਆਪਣੀ ਬੁਧਿ = ਬੁੱਧੀ ਨੂੰ ਗੁਰ ਸ਼ਬਦ ਦੀ ਵਿਚਾਰ ਨਾਲ ਸਾਧੈ = ਸਾਧਦੇ, ਸ਼ੁੱਧ ਕਰਦੇ ਹਨ, ਉਨ੍ਹਾਂ ਨੂੰ ਅਸਟ = ਅੱਠ ਮੁਖ ਸਿਧਿ = ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ **ਵਾ:** ਪੰਜ ਕਾਮ, ਕ੍ਰੋਧ ਆਦਿ ਵਿਕਾਰਾਂ ਅਤੇ ਤਿੰਨੇ ਗੁਣਾਂ ਨੂੰ ਸਾਧ ਕੇ ਭਾਵ ਇਨ੍ਹਾਂ ਦੀ ਵਾਸ਼ਨਾ ਮੇਟ ਕੇ ਬੁੱਧ ਨੂੰ ਆਤਮ ਵਿਸ਼ੈਣੀ ਬਣਾਉਂਦੇ ਹਨ ਉਹ ਪਰਮਾਤਮਾ ਦੀ ਸਿਧਿ = ਪ੍ਰਾਪਤੀ ਕਰ ਲੈਂਦੇ ਹਨ।

ਉਹ ਸੱਚ ਅਤੇ ਨਿਹਕੇਵਲੁ = ਸ਼ੁੱਧ ਸਰੂਪ ਪ੍ਰਭੂ ਨੂੰ ਰਸਨਾ ਦੁਆਰਾ ਅਰਾਧੈ = ਸਿਮਰਨ ਰੂਪੀ ਕਰਮ ਕਰਦੇ ਹਨ **ਵਾ:** ਗੁਰਾਂ ਦੀ ਕਰਮਿ = ਕਿਰਪਾ ਦੁਆਰਾ ਸ਼ੁੱਧ ਸਰੂਪ ਪ੍ਰਭੂ ਦੇ ਸੱਚੇ ਨਾਮ ਨੂੰ ਸਿਮਰਨਾ ਕਰਦੇ ਹਨ।

**ਪਉਣ ਪਾਣੀ; ਅਗਨੀ ਬਿਸਰਾਉ ॥ ਤਹੀ ਨਿਰੰਜਨੁ; ਸਾਚੋ ਨਾਉ ॥**

ਹੇ ਭਾਈ! ਜਿਸ ਨੇ ਪਉਣ ਦੀ ਨਿਆਈਂ ਰਜੋਗੁਣ ਪਾਣੀ ਦੀ ਨਿਆਈਂ ਸਤੋਗੁਣ ਅਤੇ ਅਗਨੀ ਦੀ ਨਿਆਈਂ ਤਮੋਗੁਣ ਨੂੰ ਬਿਸਰਾਉ = ਵਿਸਾਰ ਦਿੱਤਾ ਹੈ **ਵਾ:** ਪਉਣ = ਹਵਾ, ਪਾਣੀ, ਅਗਨੀ, ਧਰਤੀ ਤੇ ਆਕਾਸ਼ ਆਦਿ ਤੱਤਾਂ ਦੁਆਰਾ ਰਚੇ ਸਰੀਰ ਦੇ ਅਭਿਮਾਨ ਨੂੰ ਜਿਸ ਨੇ ਵਿਸਾਰ ਦਿੱਤਾ ਹੈ।

ਤਹੀ = ਉਸਦੇ ਹੀ ਹਿਰਦੇ ਵਿਚ ਨਿਰੰਜਨੁ = ਸ਼ੁੱਧ ਸਰੂਪ ਪਰਮਾਤਮਾ ਦਾ ਸਾਚੋ = ਸੱਚਾ ਨਾਉ = ਨਾਮ ਵੱਸਦਾ ਹੈ।

**ਤਿਸੁ ਮਹਿ ਮਨੂਆ; ਰਹਿਆ ਲਿਵ ਲਾਇ ॥**
**ਪ੍ਰਣਵਤਿ ਨਾਨਕੁ; ਕਾਲੁ ਨ ਖਾਇ ॥੧੦॥**

ਤਿਸ = ਉਸ ਨਾਮ ਦੇ ਮਹਿ = ਵਿਚ ਹੀ ਉਸਦਾ ਮਨੂਆ = ਮਨ ਲਿਵ = ਬਿਰਤੀ ਲਾਇ = ਲਾ ਰਹਿਆ = ਰਿਹਾ ਹੈ।

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਉਚਾਰਣ ਕਰਦੇ ਹਨ ਕਿ ਉਸਨੂੰ ਕਾਲ ਖਾਇ = ਖਾਂਦਾ ਨਹੀਂ ਹੈ, ਭਾਵ ਕਾਲ ਆਪਣਾ ਭੈ ਨਹੀਂ ਦੇਂਦਾ ਜਾਂ ਭੱਖਣ ਨਹੀਂ ਕਰਦਾ ॥੧੦॥

## ਨਾਉ ਨਉਮੀ; ਨਵੇ ਨਾਥ ਨਵ ਖੰਡਾ ॥
## ਘਟਿ ਘਟਿ ਨਾਥੁ; ਮਹਾ ਬਲਵੰਡਾ ॥

ਨਉਮੀ = ਨੌਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਨਵੇ ਨਾਥ = ਨੌਂ ਨਾਥ[1], ਨਵ ਖੰਡਾ = ਨੌਂ ਖੰਡਾਂ[2] ਦੇ ਜੀਵ ਜਿਸ ਪ੍ਰਭੂ ਦਾ ਨਾਉ = ਨਾਮ ਜਪਦੇ ਹਨ।

ਉਹ ਪ੍ਰਭੂ ਸਾਰੇ ਘਟਾਂ ਘਟਾਂ ਦਾ ਨਾਥੁ = ਮਾਲਕ ਅਤੇ ਮਹਾ = ਬਹੁਤ ਬਲਵੰਡਾ = ਬਲ ਵਾਲਾ ਹੈ **ਅਥਵਾ** ਨੌਂ ਨਾਥਾਂ ਤੇ ਨੌਂ ਖੰਡਾਂ ਵਿਚ ਪਰਮਾਤਮਾ ਦਾ ਨਾਮ ਬਹੁਤ ਬਲ ਵਾਲਾ ਹੈ।

[ਅੰਗ ੮੪੦]

## ਆਈ ਪੂਤਾ; ਇਹੁ ਜਗੁ ਸਾਰਾ ॥ ਪ੍ਰਭ ਆਦੇਸੁ; ਆਦਿ ਰਖਵਾਰਾ ॥

ਇਹ ਸਾਰਾ = ਸੰਪੂਰਨ ਜਗੁ = ਸੰਸਾਰ ਆਈ = ਮਾਇਆ ਦਾ ਹੀ ਪੂਤਾ = ਪੁੱਤਰ ਹੈ **ਵਾ:** ਜਿਹੜੀ ਪਰਮਾਤਮਾ ਦੀ ਸਾਰਿਆਂ ਵਿਚ ਚੇਤਨ ਸੱਤਾ ਆਈ ਹੋਈ ਹੈ, ਜੇਕਰ ਇਹ ਜਗੁ = ਜਗਤ ਭਾਵ ਜੀਵ ਉਸ ਵਿਚ ਜੁੜਨਾ ਕਰੇ, ਤਦ ਪੂਤਾ = ਪਵਿੱਤਰ ਹੋ ਜਾਵੇਗਾ **ਵਾ:** ਜਿਸਨੂੰ ਗੁਰਾਂ ਦੁਆਰਾ ਗਿਆਨ ਰੂਪੀ ਪੁੱਤਰ ਦੀ ਦਾਤ ਪ੍ਰਾਪਤ ਹੋ ਆਈ ਹੈ, ਉਸਨੂੰ ਇਹ ਜਗਤ ਸਾਰਾ = ਸਾਰ ਰੂਪ ਬ੍ਰਹਮ ਦਾ ਸਰੂਪ ਹੀ ਪ੍ਰਤੀਤ ਹੁੰਦਾ ਹੈ।

ਉਸ ਪ੍ਰਭ = ਪਰਮਾਤਮਾ ਨੂੰ ਸਾਡੀ ਆਦੇਸੁ = ਨਮਸਕਾਰ ਹੈ, ਜੋ ਆਦਿ = ਮੁੱਢ ਤੋਂ ਹੀ ਆਪਣੇ ਭਗਤਾਂ ਦਾ ਰਖਵਾਰਾ = ਰਖਵਾਲਾ ਹੈ।

## ਆਦਿ ਜੁਗਾਦੀ; ਹੈ ਭੀ ਹੋਗੁ ॥ ਓਹੁ ਅਪਰੰਪਰੁ; ਕਰਣੈ ਜੋਗੁ ॥੧੧॥

ਉਹ ਪ੍ਰਭੂ ਸੰਸਾਰ ਦੇ ਆਦਿ = ਮੁੱਢ ਵਿਚ ਵੀ ਵਿਆਪਕ ਸੀ, ਜੁਗਾਦੀ = ਜੁਗ ਆਦਿਕਾਂ ਦੇ ਵਿਚ ਵੀ ਵਿਆਪਕ ਸੀ, ਹੈ = ਹੁਣ ਵੀ ਵਿਆਪਕ ਹੈ ਅਤੇ ਭੀ = ਪੁਨਾ ਅੱਗੇ ਵੀ ਵਿਆਪਕ ਹੋਗੁ = ਹੋਵੇਗਾ।

ਹੇ ਭਾਈ ! ਉਹ ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਭੂ ਸਭ ਕੁਝ ਕਰਣੈ = ਕਰਨ ਦੇ ਜੋਗੁ = ਲਾਇਕ ਹੈ ॥੧੧॥

## ਦਸਮੀ; ਨਾਮੁ ਦਾਨੁ ਇਸਨਾਨੁ ॥
## ਅਨਦਿਨੁ ਮਜਨੁ; ਸਚਾ ਗੁਣ ਗਿਆਨੁ ॥

ਦਸਮੀ = ਦਸਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ! ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰੋ, ਪਰਮਾਤਮਾ ਦਾ ਨਾਮ ਜਪੋ ਅਤੇ ਧਰਮ ਦੀ ਕਿਰਤ ਵਿੱਚੋਂ ਦਸਵਾਂ ਹਿੱਸਾ ਦਾਨ ਕਰੋ।

ਹੇ ਭਾਈ ! ਜੋ ਸਚਾ = ਸਤ ਸੰਤੋਖ ਆਦਿ ਗੁਣ ਧਾਰਨ ਕਰਨੇ ਅਤੇ ਹਿਰਦੇ ਵਿਚ ਗਿਆਨ ਧਾਰਨ ਕਰਨਾ ਹੈ, ਇਹੋ ਹੀ ਅਨਦਿਨੁ = ਰਾਤ ਦਿਨ ਤੀਰਥਾਂ ਦਾ ਮਜਨੁ = ਇਸ਼ਨਾਨ ਹੈ।

---

੧. **ਨੌਂ ਨਾਥ** : ੧. ਗੋਰਖ ਨਾਥ ੨. ਮਛੰਦਰ ਨਾਥ, ੩. ਚਰਪਟ ਨਾਥ, ੪. ਮੰਗਲ ਨਾਥ, ੫. ਘੁੱਘੂ ਨਾਥ, ੬. ਭਰਥਰਿ ਨਾਥ, ੭. ਗੋਪੀ ਨਾਥ, ੮. ਈਸ਼ਰ ਨਾਥ, ੯. ਚੰਬਾ ਨਾਥ।

੨. **ਨੌਂ ਖੰਡ** : ੧. ਕਿੰਪੁਰਖ, ੨. ਭੱਦਰ, ੩. ਕੇਤਮਾਲ, ੪. ਹਰਿ ਵਰਖ, ੫. ਹਿਰਣਯ, ੬. ਰਮਯ, ੭. ਕੁਸ਼ੂ ਖੰਡ, ੮. ਇਲਾਬ੍ਰਤ ਖੰਡ ੯. ਭਾਰਤ ਖੰਡ।

## ਸਚਿ ਮੈਲੁ ਨ ਲਾਗੈ; ਭ੍ਰਮੁ ਭਉ ਭਾਗੈ ॥ ਬਿਲਮੁ ਨ; ਤੂਟਸਿ ਕਾਚੈ ਤਾਗੈ ॥

ਹੇ ਭਾਈ ! ਸਚਿ = ਸੱਚੇ ਨਾਮ ਵਿਚ ਬਿਰਤੀ ਜੋੜਨ ਨਾਲ ਪਾਪਾਂ, ਅਵਿੱਦਿਆ ਰੂਪੀ ਮੈਲ ਨਹੀਂ ਲਾਗੈ = ਲੱਗਦੀ, ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਭਾਗੈ = ਭੱਜ ਜਾਂਦਾ ਹੈ।

ਜਿਵੇਂ ਕਾਚੈ = ਕੱਚੇ ਤਾਗੈ = ਧਾਗੇ ਨੂੰ ਤੂਟਸਿ = ਟੁੱਟਦਿਆਂ ਕੋਈ ਬਿਲਮੁ = ਦੇਰੀ ਨਹੀਂ ਲੱਗਦੀ। ਤਿਵੇਂ ਇਸ ਸਰੀਰ ਰੂਪੀ ਕੱਚੇ ਧਾਗੇ ਨੂੰ ਕਾਲ ਰੂਪ ਜ਼ੋਰ ਪੈਣ ਕਰਕੇ ਟੁੱਟਦਿਆਂ ਕੋਈ ਦੇਰੀ ਨਹੀਂ ਲੱਗਦੀ।

## ਜਿਉ ਤਾਗਾ; ਜਗੁ ਏਵੈ ਜਾਣਹੁ ॥
## ਅਸਥਿਰੁ ਚੀਤੁ; ਸਾਚਿ ਰੰਗੁ ਮਾਣਹੁ ॥੧੨॥

ਹੇ ਭਾਈ ! ਜਿਉ = ਜਿਵੇਂ ਤਾਗਾ = ਧਾਗਾ ਕੱਚਾ ਤੇ ਛੇਤੀ ਟੁੱਟ ਜਾਣ ਵਾਲਾ ਹੈ, ਏਵੈ = ਇਸੇ ਪ੍ਰਕਾਰ ਤੁਸੀਂ ਜਗੁ = ਸੰਸਾਰ ਨੂੰ ਨਾਸ਼ਵਾਨ ਜਾਣਹੁ = ਜਾਨਣਾ ਕਰੋ।

ਆਪਣੇ ਚੀਤੁ = ਮਨ ਨੂੰ ਅਸਥਿਰੁ = ਇਸਥਿਤ ਕਰਕੇ ਸਾਚਿ = ਸੱਚੇ ਨਾਮ ਦੇ ਰੰਗੁ = ਅਨੰਦ ਨੂੰ ਮਾਣਹੁ = ਮਾਨਣਾ ਕਰੋ ॥੧੨॥

## ਏਕਾਦਸੀ; ਇਕੁ ਰਿਦੈ ਵਸਾਵੈ ॥ ਹਿੰਸਾ ਮਮਤਾ; ਮੋਹੁ ਚੁਕਾਵੈ ॥

ਏਕਾਦਸੀ = ਗਿਆਰ੍ਹਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਇਕ ਪਰਮਾਤਮਾ ਨੂੰ ਆਪਣੇ ਰਿਦੈ = ਹਿਰਦੇ ਵਿਚ ਵਸਾਵੈ = ਵਸਾਉਣਾ ਕਰੇ।

ਪੁਨਾ ਆਪਣੇ ਅੰਦਰੋਂ ਹਿੰਸਾ = ਜੀਵ ਘਾਤ, ਪਦਾਰਥਾਂ ਦੀ ਮਮਤਾ = ਮੇਰ, ਸਰੀਰਾਂ ਦੇ ਮੋਹ ਨੂੰ ਚੁਕਾਵੈ = ਚੁਕਾਉਣਾ ਕਰੇ।

## ਫਲੁ ਪਾਵੈ ਬ੍ਰਤੁ; ਆਤਮ ਚੀਨੈ ॥ ਪਾਖੰਡਿ ਰਾਚਿ; ਤਤੁ ਨਹੀ ਬੀਨੈ ॥

ਫੇਰ ਜੋ ਆਪਣੇ ਆਤਮ ਸਰੂਪ ਨੂੰ ਗੁਰਾਂ ਦੁਆਰਾ ਚੀਨੈ = ਜਾਨਣਾ ਹੈ, ਇਹੋ ਹੀ ਜੀਵ ਏਕਾਦਸੀ ਦੇ ਬ੍ਰਤੁ = ਵਰਤ ਦਾ ਫਲ ਪਾਵੈ = ਪਾਉਣਾ ਕਰਦਾ ਹੈ।

ਜੋ ਜੀਵ ਵਰਤ ਆਦਿ ਦੇ ਪਾਖੰਡਿ = ਲੋਕ-ਦਿਖਾਵੇ ਵਿਚ ਰਾਚਿ = ਰਚੇ, ਮਿਲੇ ਰਹਿੰਦੇ ਹਨ, ਉਹ ਤਤੁ = ਸਾਰ ਰੂਪ ਬ੍ਰਹਮ ਨੂੰ ਬੀਨੈ = ਦੇਖ ਨਹੀਂ ਸਕਦੇ।

## ਨਿਰਮਲੁ ਨਿਰਾਹਾਰੁ; ਨਿਹਕੇਵਲੁ ॥ ਸੂਚੈ ਸਾਚੇ; ਨਾ ਲਾਗੈ ਮਲੁ ॥੧੩॥

ਉਹ ਪ੍ਰਭੂ ਨਿਰਮਲੁ = ਪਾਪਾਂ ਦੀ ਮੈਲ ਤੋਂ ਰਹਿਤ, ਨਿਰਾਹਾਰੁ = ਭੋਜਨ ਦੀ ਇੱਛਾ ਤੋਂ ਰਹਿਤ ਅਤੇ ਨਿਹਕੇਵਲੁ = ਸ਼ੁੱਧ ਸਰੂਪ ਹੈ।

ਜਿਨ੍ਹਾਂ ਦੇ ਉਸ ਸਾਚੇ = ਸੱਚੇ ਪਰਮਾਤਮਾ ਦੇ ਨਾਮ ਕਰਕੇ ਅੰਤਹਕਰਨ ਸੂਚੈ = ਪਵਿੱਤਰ ਹੋਏ ਹਨ, ਉਨ੍ਹਾਂ ਨੂੰ ਪਾਪਾਂ, ਅਵਿੱਦਿਆ ਆਦਿ ਦੀ ਮਲੁ = ਮਲੀਨਤਾਈ ਨਹੀਂ ਲਾਗੈ = ਲੱਗਦੀ ॥੧੩॥

## ਜਹ ਦੇਖਉ; ਤਹ ਏਕੋ ਏਕਾ ॥ ਹੋਰਿ ਜੀਅ ਉਪਾਏ; ਵੇਕੋ ਵੇਕਾ ॥

ਹੇ ਭਾਈ ! ਅਸੀਂ ਜਹ = ਜਿਥੇ ਵੀ ਦੇਖਉ = ਦੇਖਦੇ ਹਾਂ, ਤਹ = ਉਥੇ ਏਕੋ ਏਕਾ = ਇੱਕੋ ਇਕ ਪਰਮਾਤਮਾ ਹੀ ਵਿਆਪਕ ਹੈ।

ਉਸ ਪ੍ਰਭੂ ਨੇ ਹੋਰ ਜਿਤਨੇ ਵੀ ਜੀਅ = ਜੀਵ ਜੰਤ ਉਪਾਏ = ਪੈਦਾ ਕੀਤੇ ਹਨ, ਉਹ ਸਭ ਵੇਕੋ ਵੇਕਾ = ਵੱਖੋ-ਵੱਖਰੇ ਰੂਪ ਰੰਗਾਂ, ਆਕਾਰਾਂ ਦੇ ਹਨ।

## ਫਲੋਹਾਰ ਕੀਏ; ਫਲੁ ਜਾਇ ॥ ਰਸ ਕਸ ਖਾਏ; ਸਾਦੁ ਗਵਾਇ ॥

ਜਿਵੇਂ ਏਕਾਦਸੀ ਦੇ ਵਰਤ ਸਮੇਂ ਫਲੋਹਾਰ = ਫਲਾਂ ਦਾ ਅਹਾਰ ਕਰਨ ਨਾਲ ਵਰਤ ਦਾ ਫਲ ਚਲਿਆ ਜਾਇ = ਜਾਂਦਾ ਹੈ।

**ਵਾ:** ਵਿਸ਼ਿਆਂ, ਸਕਾਮ ਕਰਮਾਂ ਰੂਪੀ ਫਲੋਹਾਰ = ਫਲਾਂ ਦਾ ਭੋਜਨ ਕਰਨ ਨਾਲ ਗਿਆਨ ਰੂਪੀ ਫਲ ਚਲਿਆ ਜਾਂਦਾ ਹੈ।

ਜੋ ਵਿਸ਼ਿਆਂ ਆਦਿ ਦੇ ਰਸਾਂ ਕਸਾਂ ਨੂੰ ਖਾਏ = ਖਾਂਦੇ ਹਨ, ਉਹ ਬ੍ਰਹਮਾਨੰਦ ਦੇ ਸਾਦੁ = ਸਵਾਦ ਨੂੰ ਗਵਾਇ = ਗੁਆ ਲੈਂਦੇ ਹਨ।

## ਕੂੜੈ ਲਾਲਚਿ; ਲਪਟੈ ਲਪਟਾਇ ॥ ਛੂਟੈ ਗੁਰਮੁਖਿ; ਸਾਚੁ ਕਮਾਇ ॥੧੪॥

ਜੀਵ ਕੂੜੈ = ਝੂਠੇ ਪਦਾਰਥਾਂ ਦੇ ਲਾਲਚਿ = ਲੋਭ ਵਿਚ ਆਪ ਲਪਟੈ = ਲੰਪਟ ਹੋਏ ਪਏ ਹਨ ਅਤੇ ਹੋਰਨਾਂ ਨੂੰ ਲਪਟਾਇ = ਲਪਟਾ, ਫਸਾ ਰਹੇ ਹਨ।

ਪਰੰਤੂ ਗੁਰਮੁਖ ਜਨ ਸਾਚੁ = ਸੱਚੇ ਨਾਮ ਦੀ ਕਮਾਇ = ਕਮਾਈ ਕਰਕੇ ਪਦਾਰਥਾਂ, ਵਿਸ਼ਿਆਂ ਆਦਿ ਦੇ ਲਾਲਚ ਤੋਂ ਛੂਟੈ = ਛੁੱਟ ਗਏ ਹਨ ॥੧੪॥

## ਦੁਆਦਸਿ ਮੁਦ੍ਰਾ; ਮਨੁ ਅਉਧੂਤਾ ॥ ਅਹਿਨਿਸਿ ਜਾਗਹਿ; ਕਬਹਿ ਨ ਸੂਤਾ ॥

***ਨੋਟ :*** ਏਥੇ ਦੁਆਦਸ ਦਾ ਭਾਵ ਬਾਰ੍ਹਵੀਂ ਥਿੱਤ ਨਹੀਂ ਹੈ, ਬਾਰ੍ਹਵੀਂ ਥਿੱਤ ਅੱਗੇ ਆਵੇਗੀ।

ਦਸ ਇੰਦ੍ਰੇ, ਮਨ ਤੇ ਬੁੱਧ ਇਨ੍ਹਾਂ ਬਾਰ੍ਹਾਂ ਨੂੰ ਜਿਨ੍ਹਾਂ ਨੇ ਵਿਸ਼ਿਆਂ ਵੱਲੋਂ ਮੁਦ੍ਰਾ = ਮੁੰਦਨਾ, ਰੋਕਣਾ ਕੀਤਾ ਹੈ, ਉਨ੍ਹਾਂ ਦਾ ਮਨ ਅਉਧੂਤਾ = ਸ਼ੁੱਧ, ਪਵਿੱਤਰ ਹੋਇਆ ਹੈ **ਵਾ:** ਦੁਆਦਸਿ = ਬਾਰ੍ਹਾਂ ਮੁੰਦ੍ਰਾ[1] ਇਹੋ ਹਨ ਜੋ ਮਨ ਨੂੰ ਅਉਧੂਤਾ = ਸ਼ੁੱਧ ਕਰਨਾ ਹੈ।

ਉਹ ਸ਼ੁੱਧ ਮਨ ਵਾਲਾ ਮਨੁੱਖ ਅਹਿਨਿਸਿ = ਦਿਨ ਰਾਤ ਗਿਆਨ ਅਵਸਥਾ ਵਿਚ ਜਾਗਹਿ = ਜਾਗਦਾ ਹੈ ਅਤੇ ਕਬਹਿ = ਕਦਾਚਿਤ ਵੀ ਮੋਹ, ਅਵਿੱਦਿਆ ਦੀ ਨੀਂਦ ਵਿਚ ਨਹੀਂ ਸੂਤਾ = ਸਉਂਦਾ।

## ਜਾਗਤੁ ਜਾਗਿ ਰਹੈ; ਲਿਵ ਲਾਇ ॥ ਗੁਰ ਪਰਚੈ; ਤਿਸੁ ਕਾਲੁ ਨ ਖਾਇ ॥

ਜੋ ਪਰਮਾਤਮਾ ਦੇ ਨਾਮ ਵਿਚ ਲਿਵ = ਬਿਰਤੀ ਲਾਇ = ਲਾ, ਜੋੜ ਕੇ ਗਿਆਨ ਰੂਪੀ ਜਾਗਤੁ = ਜਾਗਰਤ ਅਵਸਥਾ ਵਿਚ ਜਾਗ ਕੇ ਰਹੈ = ਰਹਿੰਦਾ ਹੈ **ਵਾ:** ਜੋ ਜਾਗਤੁ = ਜਾਗਣ ਵਾਲੇ ਮਹਾਤਮਾ ਹਨ, ਤਿਨ੍ਹਾਂ ਦੁਆਰਾ **ਵਾ:** ਜਾਗਤੁ = ਜਾਗਣ ਵਾਲਾ ਹੋ ਕੇ ਜੋ ਪ੍ਰਭੂ ਦੇ ਚਰਨਾਂ ਵਿਚ ਸੁਰਤ ਜੋੜ ਕੇ ਗਿਆਨ ਅਵਸਥਾ ਵਿਚ ਜਾਗਦਾ ਹੈ।

---

੧. **ਦੁਆਦਸਿ ਮੁਦ੍ਰਾ :** ਭੇਖਾਂ ਦੇ ਬਾਰ੍ਹਾਂ ਚਿੰਨ੍ਹ—ਬ੍ਰਹਮਚਾਰੀ ਦੇ ਪੰਜ ਚਿੰਨ੍ਹ—ਜਨੇਊ, ਮ੍ਰਿਗਚਰਮ (ਮ੍ਰਿਗਛਾਲਾ), ਮੁੰਜ ਦੀ ਤੜਾਗੀ, ਕਰਮੰਡਲ, ਸ਼ਿਖਾ।
ਵੈਸ਼ਨਵ ਦੇ ਤਿੰਨ ਚਿੰਨ੍ਹ—ਤਿਲਕ, ਕੰਠੀ ਤੇ ਤੁਲਸੀ ਮਾਲਾ।
ਸ਼ੈਵ ਦੇ ਦੋ ਚਿੰਨ੍ਹ—ਰੁਦ੍ਰਾਖ ਦੀ ਮਾਲਾ ਤੇ ਤ੍ਰਿਪੁੰਡ੍ਰ (ਗਾਂ ਦੇ ਗੋਹੇ ਦੀ ਸੁਆਹ ਨਾਲ ਮੱਥੇ ਉਪਰ ਤਿੰਨ ਲਕੀਰਾਂ)
ਜੋਗੀਆਂ ਦਾ ਇਕ ਚਿੰਨ੍ਹ—ਮੁੰਦ੍ਰਾਂ ਅਤੇ ਸੰਨਿਆਸੀ ਦਾ ਇਕ ਚਿੰਨ੍ਹ—ਤ੍ਰਿਦੰਡ।
ਇਸ ਪ੍ਰਕਾਰ ੫ + ੩ + ੨ + ੧ + ੧ = ੧੨ ਇਹ ਬਾਰ੍ਹਾਂ ਮੁੰਦ੍ਰਾਂ ਮੰਨੀਆਂ ਹਨ।

ਗੁਰੂ ਸਾਹਿਬ ਜੀ ਦੇ ਪ੍ਰੇਮ ਦੇ ਪਰਚੇ ਵਿਚ ਪਰਚਨ ਕਰਕੇ ਤਿਸੁ = ਉਸ ਨੂੰ ਕਾਲ ਖਾਇ = ਖਾ, ਭੱਖਣ ਨਹੀਂ ਕਰ ਸਕਦਾ।

## ਅਤੀਤ ਭਏ; ਮਾਰੇ ਬੈਰਾਈ ॥ ਪ੍ਰਣਵਤਿ ਨਾਨਕ; ਤਹ ਲਿਵ ਲਾਈ ॥੧੫॥

ਗੁਰਮੁਖ ਜਨ ਸੰਸਾਰ ਦੇ ਮੋਹ, ਪਦਾਰਥਾਂ ਵੱਲੋਂ ਅਤੀਤ = ਬਿਰਕਤ, ਅਸੰਗ ਭਏ = ਹੋਏ ਹਨ ਅਤੇ ਉਨ੍ਹਾਂ ਨੇ ਕਾਮ ਕ੍ਰੋਧ ਰੂਪੀ ਬੈਰਾਈ = ਵੈਰੀ ਮਾਰੇ = ਮਾਰ ਦਿੱਤੇ ਹਨ।

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੇ ਤਹ = ਉਸ ਪਰਮਾਤਮਾ ਦੇ ਚਰਨਾਂ ਵਿਚ ਆਪਣੀ ਲਿਵ = ਬਿਰਤੀ ਲਾਈ = ਲਾਉਣਾ, ਜੋੜਨਾ ਕੀਤੀ ਹੈ ॥੧੫॥

## ਦੁਆਦਸੀ; ਦਇਆ ਦਾਨੁ ਕਰਿ ਜਾਣੈ ॥ ਬਾਹਰਿ ਜਾਤੋ; ਭੀਤਰਿ ਆਣੈ ॥

ਦੁਆਦਸੀ = ਬਾਰ੍ਹਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਦਾਨ ਅਤੇ ਦਇਆ ਕਰਿ = ਕਰਨੀ ਜਾਣੈ = ਜਾਨਣਾ ਕਰੇ **ਵਾ:** ਦਇਆ ਪੂਰਬਕ ਦਾਨ ਕਰਨਾ ਜਾਣੇ।

ਬਾਹਰਿ = ਬਾਹਰਮੁਖ ਜਾਤੋ = ਜਾਂਦੇ ਮਨ ਨੂੰ ਭੀਤਰਿ = ਅੰਤਰਮੁਖ ਬਿਰਤੀ ਵਿਚ ਆਣੈ = ਲਿਆਉਣਾ ਕਰੇ।

## ਬਰਤੀ; ਬਰਤ ਰਹੈ ਨਿਹਕਾਮ ॥ ਅਜਪਾ ਜਾਪੁ ਜਪੈ; ਮੁਖਿ ਨਾਮ ॥

ਹੇ ਭਾਈ! ਬਰਤੀ = ਵਰਤ ਰੱਖਣ ਵਾਲਾ ਨਿਹਕਾਮ = ਨਿਸ਼ਕਾਮਤਾ ਰੂਪੀ ਬਰਤ ਵਿਚ ਰਹੈ = ਰਹਿਣਾ ਕਰੇ **ਵਾ:** ਨਿਸ਼ਕਾਮਤਾ ਰੂਪ ਦੇ ਵਿਚ ਬਰਤ = ਵਰਤਦਾ ਰਹੇ।

ਹੇ ਭਾਈ! ਸਮੱਗਰ ਰੂਪ ਵਿਚ ਅਜਪਾ = ਜਪਣ ਤੋਂ ਰਹਿਤ ਪਰਮਾਤਮਾ ਦੇ ਜਾਪ ਨੂੰ ਹਿਰਦੇ ਵਿਚ ਵੀ ਜਪੈ = ਜਪਣਾ ਕਰੇ ਅਤੇ ਮੁਖਿ = ਮੂੰਹ ਭਾਵ ਰਸਨਾ ਦੁਆਰਾ ਵੀ ਉਸਦਾ ਨਾਮ ਜਪੇ। ਜੈਸਾ ਕਿ :

**ਅਜਪਾ ਜਪ ਹੈਂ ॥** *(ਸ੍ਰੀ ਦਸਮ ਗ੍ਰੰਥ)*

**ਅਥਵਾ** ਅਜਪਾ ਜਾਪ = ਰਸਨਾ, ਸ੍ਵਾਸ ਆਦਿ ਦੀ ਸਹਾਇਤਾ ਤੋਂ ਬਿਨਾਂ ਕੇਵਲ ਚਿੱਤ ਬਿਰਤੀ ਦੁਆਰਾ ਵੀ ਜਾਪ ਕਰੇ ਅਤੇ ਮੁਖ ਦੁਆਰਾ ਵੀ ਨਾਮ ਜਪਣਾ ਕਰੇ।

## ਤੀਨਿ ਭਵਣ ਮਹਿ; ਏਕੋ ਜਾਣੈ ॥ ਸਭਿ ਸੁਚਿ ਸੰਜਮ; ਸਾਚੁ ਪਛਾਣੈ ॥੧੬॥

ਹੇ ਭਾਈ! ਤੀਨਿ = ਤਿੰਨ ਭਵਣ = ਲੋਕਾਂ ਮਹਿ = ਵਿਚ ਏਕੋ = ਇਕ ਪਰਮਾਤਮਾ ਨੂੰ ਹੀ ਵਿਆਪਕ ਜਾਣੈ = ਜਾਨਣਾ ਕਰੇ।

ਜੋ ਸਾਚੁ = ਸੱਚੇ ਗੁਰਾਂ ਦੁਆਰਾ ਪਰਮਾਤਮਾ, ਨਾਮ ਨੂੰ ਪਛਾਣੈ = ਪਛਾਣ ਲੈਂਦਾ ਹੈ, ਉਸਦੇ ਸੁਚਿ = ਪਵਿੱਤਰਤਾ ਤੇ ਸੰਜਮ = ਇੰਦ੍ਰੀਆਂ ਦੇ ਦਮਨ ਆਦਿ ਸਭਿ = ਸਾਰੇ ਸਾਧਨ ਸਫਲੇ ਹਨ **ਵਾ:** ਉਸਨੂੰ ਸੁਚਿ = ਪਵਿੱਤਰ ਜੀਵਨ ਅਤੇ ਸੰਜਮ = ਇੰਦ੍ਰੀਆਂ ਦਾ ਦਮਨ ਆਦਿ ਸਾਰੇ ਸਾਧਨ ਪ੍ਰਾਪਤ ਹੋ ਜਾਂਦੇ ਹਨ ॥੧੬॥

## ਤੇਰਸਿ; ਤਰਵਰ ਸਮੁਦ ਕਨਾਰੈ ॥ ਅੰਮ੍ਰਿਤੁ ਮੂਲੁ; ਸਿਖਰਿ ਲਿਵ ਤਾਰੈ ॥

ਤੇਰਸਿ = ਤੇਰ੍ਹਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਇਹ ਸਰੀਰ ਰੂਪੀ ਤਰਵਰ = ਰੁੱਖ ਪ੍ਰਾਲਬਧ, ਕਾਲ ਰੂਪੀ ਸਮੁਦ = ਸਮੁੰਦ੍ਰ ਦੇ ਕਨਾਰੈ = ਕੰਢੇ 'ਤੇ ਖੜਾ ਹੈ ਭਾਵ ਬਹੁਤ ਦੇਰ ਤਕ ਸਥਿਰ ਨਹੀਂ ਰਹਿ ਸਕਦਾ।

ਇਸ ਲਈ ਮੂਲੁ = ਮੁੱਢ, ਅਧਿਸ਼ਠਾਨ ਰੂਪੀ ਪਰਮਾਤਮਾ ਦੇ ਸਿਖਰਿ = ਸ਼੍ਰੋਮਣੀ ਮੁਕਤ, ਗਿਆਨ ਰੂਪੀ ਫਲ ਦੇਣ ਵਾਲੇ ਨਾਮ ਅੰਮ੍ਰਿਤ ਵਿਚ ਲਿਵ = ਬਿਰਤੀ ਲਾਵੇ ਤਾਂ ਉਹ ਨਾਮ ਕਾਲ ਦੇ ਸਮੁੰਦ੍ਰ ਤੋਂ ਤਾਰੈ = ਤਾਰ ਦੇਂਦਾ ਹੈ।

**ਅਥਵਾ** (ਤਰ + ਵਰ) ਤਰ = ਅਤਿਸ਼ੇ ਕਰਕੇ ਵਰ = ਸ੍ਰੇਸ਼ਟ ਸਰੂਪ ਬ੍ਰਹਮ ਸੰਸਾਰ ਰੂਪੀ ਸਮੁੰਦ੍ਰ ਤੋਂ ਕਿਨਾਰੇ ਭਾਵ ਅਸੰਗ ਹੈ।

ਉਹ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ, ਮੂਲੁ = ਅਧਿਸ਼ਠਾਨ ਸਰੂਪ, ਸਿਖਰ = ਉਤਕ੍ਰਿਸ਼ਟ ਰੂਪ ਹੈ, ਉਸ ਵਿਚ ਆਪਣੀ ਲਿਵ ਲਾਉਣੀ ਕਰੇ ਤਾਂ ਉਹ ਤਾਰੈ = ਪਾਰ ਕਰਦਾ ਹੈ।

**ਵਾ:** ਅੰਮ੍ਰਿਤ ਨਾਮ ਮੁੱਢ ਹੈ, ਸਲੋਕ, ਸਮੀਪ, ਸਰੂਪ, ਸਯੁਜ ਆਦਿ ਮੁਕਤੀਆਂ ਰੂਪੀ ਸਿਖਰਿ = ਲਗਰਾਂ, ਪ੍ਰੇਮ ਰੂਪੀ ਫੁੱਲ ਅਤੇ ਅਨੰਦ ਰੂਪੀ ਰਸ ਹੈ, ਉਸ ਨਾਮ ਵਿਚ ਲਿਵ ਲਾ ਕੇ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨਾ ਕਰੋ **ਵਾ:** ਲਿਵਤਾਰੈ = ਤੇਲ ਧਾਰਾ ਵਤ ਇਕ-ਰਸ ਲਿਵ ਲਾਉਣੀ ਕਰੇ।

## ਡਰ ਡਰਿ ਮਰੈ; ਨ ਬੂਡੈ ਕੋਇ ॥ ਨਿਡਰੁ ਬੂਡਿ ਮਰੈ; ਪਤਿ ਖੋਇ ॥

ਹੇ ਭਾਈ ! ਗੁਰਮੁਖ ਜਨ ਪਰਮਾਤਮਾ ਦੇ ਡਰਿ = ਭੈ ਤੋਂ ਡਰ ਕੇ ਜੀਵਤ-ਭਾਵ ਵੱਲੋਂ ਮਰੇ ਹਨ, ਉਨ੍ਹਾਂ ਵਿੱਚੋਂ ਕੋਇ = ਕੋਈ ਵੀ ਸੰਸਾਰ-ਸਮੁੰਦ੍ਰ ਵਿਚ ਬੂਡੈ = ਡੁੱਬਦਾ ਨਹੀਂ ਹੈ।

ਪਰਮਾਤਮਾ ਦੇ ਨਿਡਰੁ = ਭੈ ਤੋਂ ਬਿਨਾਂ ਰਹਿਣ ਵਾਲੇ ਜੀਵ ਏਥੇ ਵਿਸ਼ਿਆਂ ਦੇ ਰਸ, ਸੰਸਾਰ-ਸਮੁੰਦ੍ਰ ਵਿਚ ਬੂਡਿ = ਡੁੱਬ ਕੇ ਮਰੈ = ਮਰ ਜਾਂਦੇ ਹਨ ਅਤੇ ਲੋਕ-ਪ੍ਰਲੋਕ ਵਿਚ ਆਪਣੀ ਪਤਿ = ਇੱਜ਼ਤ ਖੋਇ = ਗੁਆ ਲੈਂਦੇ ਹਨ।

## ਡਰ ਮਹਿ ਘਰੁ; ਘਰ ਮਹਿ ਡਰੁ ਜਾਣੈ ॥
## ਤਖਤਿ ਨਿਵਾਸੁ; ਸਚੁ ਮਨਿ ਭਾਣੈ ॥੧੭॥

ਹੇ ਭਾਈ ! ਪਰਮਾਤਮਾ ਦੇ ਡਰ = ਭੈ ਦੇ ਮਹਿ = ਵਿਚ ਘਰੁ = ਹਿਰਦੇ ਨੂੰ ਟਿਕਾਵੇ ਅਤੇ ਘਰ = ਹਿਰਦੇ ਮਹਿ = ਵਿਚ ਪਰਮਾਤਮਾ ਦੇ ਡਰੁ = ਭੈ ਨੂੰ ਧਾਰਨ ਕਰਨਾ ਜਾਣੈ = ਜਾਨਣਾ ਕਰੇ।

ਜੇਕਰ ਸਚੁ = ਸੱਚਾ ਪਰਮਾਤਮਾ ਮਨਿ = ਹਿਰਦੇ ਵਿਚ ਭਾਣੈ = ਭਾਅ ਜਾਵੇ ਤਾਂ ਸਰੂਪ ਰੂਪੀ ਤਖਤਿ = ਸਿੰਘਾਸਣ ਉਪਰ ਨਿਵਾਸੁ = ਵਾਸਾ ਹੋ ਜਾਂਦਾ ਹੈ ॥੧੭॥

## ਚਉਦਸਿ; ਚਉਥੇ ਥਾਵਹਿ ਲਹਿ ਪਾਵੈ ॥
## ਰਾਜਸ ਤਾਮਸ ਸਤ; ਕਾਲ ਸਮਾਵੈ ॥

ਚਉਦਸਿ = ਚੌਂਦਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਜੋ ਮਨੁੱਖ ਚਉਥੇ ਤੁਰੀਆ ਪਦ ਰੂਪੀ ਥਾਵਹਿ = ਥਾਂ ਨੂੰ ਗੁਰਾਂ ਦੁਆਰਾ ਲਹਿ = ਜਾਣ ਕੇ ਪਾਵੈ = ਪਾਉਣਾ ਕਰਦਾ ਹੈ।

ਉਸਦੇ ਰਾਜਸ = ਰਜੋਗੁਣ, ਤਾਮਸ = ਤਮੋਗੁਣ, ਸਤ = ਸਤੋਗੁਣ ਅਤੇ ਤਿੰਨੇ (ਭੂਤ, ਭਵਿੱਖ, ਵਰਤਮਾਨ) ਕਾਲ = ਸਮੇਂ ਸਮਾਵੈ = ਲੈਅ ਹੋ ਜਾਂਦੇ ਹਨ **ਵਾ:** ਰਜੋਗੁਣ ਵਾਲੀ ਸੁਪਨ ਅਵਸਥਾ, ਤਮੋਗੁਣ ਵਾਲੀ ਸੁਖੋਪਤ ਅਵਸਥਾ, ਸਤੋਗੁਣ ਵਾਲੀ ਜਾਗਰਤ ਅਵਸਥਾ ਅਤੇ ਤਿੰਨੇ ਬਾਲ, ਜੁਆਨੀ, ਬਿਰਧ ਅਵਸਥਾ ਦੇ ਸਮਿਆਂ ਦਾ ਅਭਾਵ ਹੋ ਜਾਂਦਾ ਹੈ **ਵਾ:** ਸਤਿ ਸਰੂਪ ਦੀ ਪ੍ਰਾਪਤੀ ਕਰਕੇ ਉਸਦੇ ਰਜੋ ਤਮੋ ਆਦਿ ਸੁਭਾਵਾਂ ਦਾ ਕਾਲ = ਅੰਤ ਹੋ ਜਾਂਦਾ ਹੈ ਅਤੇ ਉਹ ਬ੍ਰਹਮ ਵਿਚ ਸਮਾਵੈ = ਲੀਨ ਹੋ ਜਾਂਦਾ ਹੈ।

## ਸਸੀਅਰ ਕੈ ਘਰਿ; ਸੂਰੁ ਸਮਾਵੈ ॥ ਜੋਗ ਜੁਗਤਿ ਕੀ; ਕੀਮਤਿ ਪਾਵੈ ॥

ਜਿਸ ਸਮੇਂ ਸਸੀਅਰ = ਚੰਦ੍ਰਮਾ ਕੈ = ਦੇ ਘਰ ਭਾਵ ਰਾਤ ਵਿਚ ਸੂਰੁ = ਸੂਰਜ ਆ ਕੇ ਸਮਾਵੈ = ਸਮਾਅ ਜਾਂਦਾ ਹੈ **ਵਾ:** ਚੰਦ੍ਰਮਾਂ ਦੇ ਘਰ ਦੀ ਨਿਆਈਂ ਅਵਿੱਦਿਆ ਹੈ, ਜਦੋਂ ਅਵਿੱਦਿਆ ਵਾਲੇ ਹਿਰਦੇ ਵਿਚ ਗਿਆਨ ਰੂਪੀ ਸੂਰਜ ਸਮਾਅ ਜਾਂਦਾ ਹੈ **ਵਾ:** ਚੰਦ੍ਰਮਾ ਦੀ ਨਿਆਈਂ ਸਤੋਗੁਣ ਵਾਲੇ ਹਿਰਦੇ ਰੂਪੀ ਘਰ ਵਿਚ ਜਦੋਂ ਪ੍ਰੋਖ ਗਿਆਨ ਰੂਪੀ ਸੂਰਜ ਸਮਾਅ ਜਾਂਦਾ ਹੈ **ਵਾ:** ਚੰਦ੍ਰਮਾ ਦੀ ਨਿਆਈਂ ਵੈਰਾਗ ਵਾਲੇ ਹਿਰਦੇ ਵਿਚ ਜਦੋਂ ਅਪ੍ਰੋਖ ਗਿਆਨ ਰੂਪੀ ਸੂਰਜ ਸਮਾਉਂਦਾ, ਚੜ੍ਹਦਾ ਹੈ।

ਤਦੋਂ ਉਹ ਮਨੁੱਖ ਅਕਾਲ ਪੁਰਖ ਵਿਚ ਜੋਗ = ਜੁੜਨ ਕੀ = ਦੀ ਜੁਗਤਿ = ਜੁਗਤੀ ਦੀ ਕੀਮਤ ਨੂੰ ਪਾਵੈ = ਪਾ ਲੈਂਦਾ ਹੈ।

## ਚਉਦਸਿ ਭਵਨ; ਪਾਤਾਲ ਸਮਾਏ ॥
## ਖੰਡ ਬ੍ਰਹਮੰਡ; ਰਹਿਆ ਲਿਵ ਲਾਏ ॥੧੮॥

ਸੱਤ ਪਤਾਲ ਆਦਿਕ ਚਉਦਸਿ = ਚੌਦਾਂ ਭਵਨ = ਲੋਕਾਂ ਵਿਚ ਹੀ ਹਰੀ ਸਮਾਏ = ਵਿਆਪਕ ਹੋ ਰਿਹਾ ਹੈ **ਵਾ:** ਉਸ ਮਨੁੱਖ ਦੇ ਅੰਦਰੋਂ ਇਹ ਸਾਰੇ ਅਭਾਵ ਹੋ ਜਾਂਦੇ ਹਨ।

ਨੌਆਂ ਖੰਡਾਂ ਤੇ ਸਾਰੇ ਬ੍ਰਹਿਮੰਡਾਂ ਵਿਚ ਉਹ ਹਰੀ ਲਿਵ ਲਾਏ = ਲਾ ਰਹਿਆ = ਰਿਹਾ ਹੈ **ਵਾ:** ਉਹ ਮਨੁੱਖ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਹਰੀ ਨੂੰ ਵਿਆਪਕ ਜਾਣ ਕੇ ਉਸ ਵਿਚ ਆਪਣੀ ਲਿਵ = ਬਿਰਤੀ ਲਾ, ਜੋੜ ਕੇ ਰਹਿੰਦਾ ਹੈ॥੧੮॥

## ਅਮਾਵਸਿਆ; ਚੰਦੁ ਗੁਪਤੁ ਗੈਣਾਰਿ ॥
## ਬੂਝਹੁ ਗਿਆਨੀ; ਸਬਦੁ ਬੀਚਾਰਿ ॥

ਅਮਾਵਸਿਆ = ਮੱਸਿਆ ਦੀ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਜਿਵੇਂ ਮੱਸਿਆ ਦੀ ਰਾਤ ਨੂੰ ਗੈਣਾਰਿ = ਅਕਾਸ਼ ਵਿਚ ਚੰਦੁ = ਚੰਦ੍ਰਮਾ ਗੁਪਤੁ = ਅਲੋਪ ਹੀ ਰਹਿੰਦਾ ਹੈ **ਵਾ:** ਏਸੇ ਪ੍ਰਕਾਰ ਮੱਸਿਆ ਦੀ ਨਿਆਈਂ ਅਵਿੱਦਿਆ ਰੂਪੀ ਰਾਤ ਵਿਚ ਜਿਨ੍ਹਾਂ ਨੂੰ ਅਗਿਆਨ, ਭਰਮ ਦਾ ਹਨੇਰਾ ਪਿਆ ਹੋਇਆ ਹੈ, ਉਨ੍ਹਾਂ ਦੇ ਹਿਰਦੇ ਰੂਪੀ ਅਕਾਸ਼ ਵਿਚ ਚੰਦ੍ਰਮਾ ਦੀ ਨਿਆਈਂ ਪਰਮਾਤਮਾ ਗੁਪਤ ਹੀ ਹੋਇਆ ਰਹਿੰਦਾ ਹੈ।

ਹੇ ਗਿਆਨੀ = ਗਿਆਨਵਾਨ ਪੁਰਖੋ! ਗੁਰਾਂ ਦੇ ਸਬਦੁ = ਉਪਦੇਸ਼ ਦੀ ਵਿਚਾਰ ਕਰਕੇ ਉਸ ਪ੍ਰਭੂ ਨੂੰ ਬੂਝਹੁ = ਸਮਝ ਲੈਣਾ ਕਰੋ।

## ਸਸੀਅਰੁ ਗਗਨਿ; ਜੋਤਿ ਤਿਹੁ ਲੋਈ ॥ ਕਰਿ ਕਰਿ ਵੇਖੈ; ਕਰਤਾ ਸੋਈ ॥

ਸਸੀਅਰੁ = ਚੰਦ੍ਰਮਾ, ਗਗਨਿ = ਅਕਾਸ਼ ਅਤੇ ਤਿਹੁ = ਤਿੰਨਾਂ ਲੋਈ = ਲੋਕਾਂ ਵਿਚ ਉਸ ਪਰਮਾਤਮਾ ਦੀ ਜੋਤਿ = ਚੇਤਨ ਸੱਤਾ ਪ੍ਰਕਾਸ਼ ਰਹੀ ਹੈ।

**ਵਾ:** ਗਗਨ ਭਾਵ ਚਿਦਾਕਸ਼ ਬ੍ਰਹਮ ਰੂਪੀ ਚੰਦ੍ਰਮਾ ਦੀ ਜੋਤਿ = ਜੋਤੀ (ਪ੍ਰਕਾਸ਼) ਜਾਗ੍ਰਤ, ਸੁਪਨ ਤੇ ਸੁਖੋਪਤ ਰੂਪੀ ਤਿੰਨਾਂ ਲੋਕਾਂ ਵਿਚ ਵਰਤ ਰਹੀ ਹੈ।

ਸੋਈ = ਉਹ ਕਰਤਾ ਪੁਰਖ ਆਪ ਹੀ ਉਤਪਤੀ ਕਰਿ = ਕਰਕੇ ਅਤੇ ਪਾਲਣਾ ਕਰਿ = ਕਰਕੇ ਸਭ ਦੇ ਕਰਤਬਾਂ ਨੂੰ ਵੇਖੈ = ਵੇਖ ਰਿਹਾ ਹੈ **ਵਾ:** ਜਿਸ ਨੇ ਸ੍ਰਵਣ ਕਰਿਆ ਹੈ, ਫੇਰ ਮੰਨਣ ਕਰਿਆ ਹੈ, ਉਹ ਸਭ ਥਾਈਂ ਬ੍ਰਹਮ ਨੂੰ ਵਿਆਪਕ ਵੇਖਦਾ ਹੈ ਅਤੇ ਜੀਵ ਤੋਂ ਉਲਟ ਕੇ ਉਹ ਕਰਤਾ ਪੁਰਖ ਦਾ ਰੂਪ ਹੀ ਹੋ ਜਾਂਦਾ ਹੈ।

## ਗੁਰ ਤੇ ਦੀਸੈ; ਸੋ ਤਿਸ ਹੀ ਮਾਹਿ ॥ ਮਨਮੁਖਿ ਭੂਲੇ; ਆਵਹਿ ਜਾਹਿ ॥੧੯॥

ਗੁਰ ਤੇ = ਤੋਂ **ਵਾ:** ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਜਿਸਨੂੰ ਪ੍ਰਭੂ ਦੀਸੈ = ਦਿਖ ਜਾਂਦਾ ਭਾਵ ਸਾਖਿਆਤਕਾਰ ਹੋ ਜਾਂਦਾ ਹੈ, ਸੋ = ਉਹ ਤਿਸ = ਉਸ ਪ੍ਰਭੂ ਦੇ ਸਰੂਪ ਮਾਹਿ = ਵਿਚ ਹੀ ਲੀਨ ਹੋ ਜਾਂਦਾ ਹੈ।

ਪਰ ਮਨਮੁਖ ਲੋਕ ਅਵਿੱਦਿਆ, ਭਰਮ ਵਿਚ ਭੁੱਲੇ ਹੋਏ ਜੂਨਾਂ ਵਿਚ ਆਵਹਿ ਜਾਹਿ = ਆਉਂਦੇ ਜਾਂਦੇ, ਜੰਮਦੇ ਮਰਦੇ ਰਹਿੰਦੇ ਹਨ॥੧੯॥

## ਘਰੁ ਦਰੁ ਥਾਪਿ; ਥਿਰੁ ਥਾਨਿ ਸੁਹਾਵੈ ॥ ਆਪੁ ਪਛਾਣੈ; ਜਾ ਸਤਿਗੁਰੁ ਪਾਵੈ ॥

ਹੇ ਭਾਈ! ਸਰੀਰ ਰੂਪੀ ਘਰ ਅਤੇ ਇੰਦ੍ਰੀਆਂ ਰੂਪੀ ਦਰ ਨੂੰ ਥਾਪਿ = ਰਚ ਕੇ ਉਹ ਪ੍ਰਭੂ ਆਪ ਸੁਹਾਵੈ = ਸ਼ੋਭਨੀਕ ਹਿਰਦੇ ਰੂਪੀ ਥਾਨਿ = ਅਸਥਾਨ ਵਿਚ ਥਿਰੁ = ਬਿਰਾਜਮਾਨ ਹੋ ਰਿਹਾ ਹੈ **ਵਾ:** ਸਰੀਰ ਰੂਪੀ ਘਰ ਤੇ ਇੰਦ੍ਰੀਆਂ ਰੂਪੀ ਦਰ ਨੂੰ ਵਿਸ਼ਿਆਂ ਵੱਲੋਂ ਥਾਪਿ = ਰੋਕ ਕੇ ਰੱਖੇ ਤਾਂ ਹਿਰਦਾ ਰੂਪੀ ਥਾਂ ਸੁਹਾਵੈ = ਸ਼ੋਭਨੀਕ ਹੋ ਜਾਂਦਾ ਹੈ ਅਤੇ ਜੀਵ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ।

ਹੇ ਭਾਈ! ਜੀਵ ਤਦੋਂ ਹੀ ਆਪੁ = ਆਪਣੇ ਨਿੱਜ ਸਰੂਪ ਨੂੰ ਪਛਾਣੈ = ਪਛਾਣ ਸਕਦਾ ਹੈ, ਜਾ = ਜਦੋਂ ਉਹ ਸਤਿਗੁਰੂ ਨੂੰ **ਵਾ:** ਸਤਿਗੁਰੂ ਦੇ ਉਪਦੇਸ਼ ਨੂੰ ਪਾਵੈ = ਪਾਉਣਾ ਕਰੇਗਾ।

## ਜਹ ਆਸਾ; ਤਹ ਬਿਨਸਿ ਬਿਨਾਸਾ ॥ ਫੂਟੈ ਖਪਰੁ; ਦੁਬਿਧਾ ਮਨਸਾ ॥

ਜਹ = ਜਿਥੇ ਪਦਾਰਥਾਂ ਦੀ ਆਸਾ = ਉਮੀਦ ਹੈ, ਤਹ = ਉਥੇ ਬਿਨਸਿ ਬਿਨਾਸਾ = ਵਿਨਾਸ਼ ਹੀ ਵਿਨਾਸ਼ ਹੈ **ਵਾ:** ਜਿਥੇ ਬਿਨਸਿ = ਨਾਸ਼ ਹੋ ਜਾਣ ਵਾਲੇ ਪਦਾਰਥਾਂ ਦੀ ਆਸਾ ਲੱਗੀ ਹੋਈ ਹੈ, ਉਥੇ ਜੀਵ ਦਾ ਵੀ ਵਿਨਾਸ਼ ਹੋ ਜਾਂਦਾ ਹੈ **ਵਾ:** ਜਿਥੇ ਆਸਾ ਨਾਸ਼ ਹੋ ਜਾਂਦੀ ਹੈ, ਉਥੇ ਜੀਵ ਵੀ (ਬਿਨ + ਆਸਾ) ਆਸਾ = ਇੱਛਾ ਤੋਂ ਬਿਨ = ਬਿਨਾਂ ਹੋ ਜਾਂਦਾ ਹੈ।

ਜਿਸਦਾ ਚਿੱਤ ਦੁਬਿਧਾ = ਦੁਚਿੱਤੇ ਪੁਣੇ ਅਤੇ ਮਨਸਾ = ਵਾਸ਼ਨਾਵਾਂ ਵਿਚ ਲੱਗਿਆ ਰਹਿੰਦਾ ਹੈ, ਉਸਦਾ ਸਰੀਰ ਰੂਪੀ ਖੱਪਰ ਫੂਟੈ = ਟੁੱਟਦਾ ਹੀ ਰਹਿੰਦਾ ਹੈ।

**ਅਥਵਾ** ਗੁਰਮੁਖਾਂ ਦੀ ਮਨਸਾ = ਬੁੱਧੀ ਦੇ ਅੰਦਰੋਂ ਦੁਬਿਧਾ = ਦ੍ਵੈਤ-ਭਾਵ ਰੂਪੀ ਖੱਪਰ ਟੁੱਟ ਗਿਆ ਹੈ।

## ਮਮਤਾ ਜਾਲ ਤੇ; ਰਹੈ ਉਦਾਸਾ ॥
## ਪ੍ਰਣਵਤਿ ਨਾਨਕ; ਹਮ ਤਾ ਕੇ ਦਾਸਾ ॥੨੦॥੧॥

ਜਿਸਦਾ ਦੁਬਿਧਾ ਰੂਪੀ ਖੱਪਰ ਟੁੱਟਿਆ ਹੈ, ਉਹਦੀ ਮਮਤਾ = ਮੇਰ ਦੇ ਜਾਲ = ਫਾਹੇ ਤੇ = ਤੋਂ ਉਦਾਸਾ = ਉਪਰਾਮ ਰਹੈ = ਰਹਿੰਦਾ ਹੈ।

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਤਨੀ ਪੂਰਵਕ ਕਥਨ ਕਰਦੇ ਹਨ ਕਿ ਹਮ = ਅਸੀਂ ਤਾ = ਉਸ ਕੇ = ਦੇ ਦਾਸਾ = ਸੇਵਕ ਹਾਂ॥੨੦॥੧॥

[ਅੰਗ ੮੪੧]

## ਬਿਲਾਵਲੁ ਮਹਲਾ ੩, ਵਾਰ ਸਤ, ਘਰੁ ੧੦ ੴ ਸਤਿਗੁਰ ਪ੍ਰਸਾਦਿ ॥

('ਸੱਤ' ਉਚਾਰਣ ਹੈ)

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਸੰਸਾਰ ਵਿਚ ਬਹੁਤ ਸਾਰੇ ਲੋਕ ਦਿਨਾਂ ਦੀ ਵਿਚਾਰ ਕਰਦੇ ਹਨ; ਕੋਈ ਆਖਦਾ ਹੈ ਕਿ ਮੰਗਲਵਾਰ, ਵੀਰਵਾਰ

ਤੇ ਸ਼ਨੀਵਾਰ ਠੀਕ ਨਹੀਂ ਹਨ, ਇਨ੍ਹਾਂ ਦਿਨਾਂ ਵਿਚ ਕੋਈ ਵਪਾਰ ਆਦਿ ਨਹੀਂ ਕਰਨਾ ਚਾਹੀਦਾ, ਤਦ ਬਿਲਾਵਲੁ ਰਾਗੁ ਦੇ ਅੰਦਰ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਾਰ ਸਤ = ਸੱਤਾਂ ਵਾਰਾਂ, ਦਿਨਾਂ ਦੁਆਰਾ ਘਰੁ ੧੦ = ਦਸਵੇਂ ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਣ ਕਰ ਕੇ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਆਦਿਤਵਾਰਿ; ਆਦਿ ਪੁਰਖੁ ਹੈ ਸੋਈ ॥ ਆਪੇ ਵਰਤੈ; ਅਵਰੁ ਨ ਕੋਈ ॥

ਆਦਿਤਵਾਰਿ = ਅਦਿੱਤੀ ਦੀ ਵੰਸ਼ ਵਿਚ ਹੋਣ ਵਾਲੇ ਸੂਰਜ ਦੇ ਦਿਨ ਭਾਵ ਐਤਵਾਰ ਦੁਆਰਾ ਕਥਨ ਕਰਦੇ ਹਨ[1] ਕਿ ਹੇ ਭਾਈ! ਸੋਈ = ਉਹ ਪਰਮਾਤਮਾ ਸਭ ਦਾ ਆਦਿ = ਮੁੱਢ ਤੇ ਸਭ ਵਿਚ ਪੁਰਖੁ = ਪੂਰਨ ਵਿਆਪਕ ਹੈ।

ਹੇ ਭਾਈ! ਉਹ ਪਰਮਾਤਮਾ ਆਪੇ = ਆਪ ਹੀ ਸਾਰਿਆਂ ਦੇ ਅੰਦਰ ਆਤਮਾ ਰੂਪ ਹੋ ਕੇ ਵਰਤੈ = ਵਰਤ ਰਿਹਾ ਹੈ, ਉਸ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਕੋਈ ਨਹੀਂ ਹੈ।

## ਓਤਿ ਪੋਤਿ; ਜਗੁ ਰਹਿਆ ਪਰੋਈ ॥ ਆਪੇ ਕਰਤਾ ਕਰੈ; ਸੁ ਹੋਈ ॥

ਓਤਿ ਪੋਤਿ = ਤਾਣੇ ਪੇਟੇ ਵਤ ਸਾਰੇ ਜਗੁ = ਸੰਸਾਰ ਦੇ ਜੀਵਾਂ ਨੂੰ ਆਪਣੇ ਹੁਕਮ ਵਿਚ ਪਰੋਈ = ਪ੍ਰੋ ਰਹਿਆ = ਰਿਹਾ ਹੈ।

ਹੇ ਭਾਈ! ਕਰਤਾ ਪੁਰਖ ਆਪ ਜੋ ਕੁਝ ਵੀ ਤਿੰਨਾਂ ਕਾਲਾਂ ਵਿਚ ਕਰੈ = ਕਰਦਾ ਹੈ, ਸੁ = ਉਹੋ ਹੀ ਹੋਈ = ਹੁੰਦਾ ਹੈ।

## ਨਾਮਿ ਰਤੇ; ਸਦਾ ਸੁਖੁ ਹੋਈ ॥ ਗੁਰਮੁਖਿ; ਵਿਰਲਾ ਬੂਝੈ ਕੋਈ ॥੧॥

ਹੇ ਭਾਈ! ਜੋ ਮਨੁੱਖ ਪਰਮਾਤਮਾ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਸਦਾ = ਹਮੇਸ਼ਾਂ ਸੁੱਖ ਦੀ ਪ੍ਰਾਪਤੀ ਹੋਈ = ਹੁੰਦੀ ਹੈ।

ਪਰ ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਹੀ ਗੁਰਾਂ ਦੁਆਰਾ ਪਰਮਾਤਮਾ ਦੇ ਨਾਮ ਦੇ ਉਪਦੇਸ਼ ਨੂੰ ਬੂਝੈ = ਸਮਝਦਾ ਹੈ ॥੧॥

## ਹਿਰਦੈ ਜਪਨੀ; ਜਪਉ ਗੁਣਤਾਸਾ ॥

ਹੇ ਭਾਈ! ਹਿਰਦੈ = ਮਨ ਨੂੰ ਜਪਨੀ = ਮਾਲਾ ਬਣਾ ਕੇ ਗੁਣਤਾਸਾ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਜਪਉ = ਜਪਣਾ ਕਰੋ।

## ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ;
## ਜਨ ਪਗਿ ਲਗਿ ਧਿਆਵਉ, ਹੋਇ ਦਾਸਨਿ ਦਾਸਾ ॥੧॥ਰਹਾਉ॥

ਹੇ ਭਾਈ! ਜੋ ਹਰਿ = ਪਰਮਾਤਮਾ, ਅਗਮ = ਗੰਮਤਾ ਤੋਂ ਪਰ੍ਹੇ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ,

---

੧. **ਵਾ:** (ਆਦਿਤ + ਵਾਰਿ) ਆਪਣੀ ਮੰਦੀਆਂ ਆਦਿਤ = ਆਦਤਾਂ ਨੂੰ ਵਾਰਿ = ਵਰਜਨਾ ਕਰੇ ਤਾਂ ਹੀ ਐਤਵਾਰ ਦਾ ਫਲ ਪ੍ਰਾਪਤ ਹੁੰਦਾ ਹੈ।

ਅਪਰੰਪਰ = ਪਾਰਾਵਾਰ ਤੋਂ ਰਹਿਤ ਅਤੇ ਸਭ ਦਾ ਸੁਆਮੀ = ਮਾਲਕ ਹੈ, ਉਸਨੂੰ ਦਾਸਨਿ = ਦਾਸਾਂ ਦੇ ਦਾਸਾ = ਦਾਸ ਹੋਇ = ਹੋ ਕੇ ਅਤੇ ਗੁਰਮੁਖ ਜਨਾਂ ਦੇ ਪਗਿ = ਚਰਨੀਂ ਲੱਗ ਕੇ ਧਿਆਵਉ = ਸਿਮਰਨਾ ਕਰੋ ॥੧॥ਰਹਾਉ॥

**ਸੋਮਵਾਰਿ; ਸਚਿ ਰਹਿਆ ਸਮਾਇ ॥ ਤਿਸ ਕੀ ਕੀਮਤਿ; ਕਹੀ ਨ ਜਾਇ ॥**

ਸੋਮਵਾਰਿ (ਸੋਮ + ਵਾਰਿ) ਸੋਮ = ਚੰਦ੍ਰਮਾ ਦੇ ਵਾਰਿ = ਦਿਨ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ! ਸੱਚ ਸਰੂਪ ਪਰਮਾਤਮਾ ਸਭ ਥਾਈਂ ਸਮਾਇ = ਵਿਆਪਕ ਹੋ ਰਹਿਆ = ਰਿਹਾ ਹੈ।

ਤਿਸ = ਉਸ ਪਰਮਾਤਮਾ ਕੀ = ਦੀ ਕੀਮਤ ਕਿਸੇ ਕੋਲੋਂ ਵੀ ਕਹੀ = ਆਖੀ ਨਹੀਂ ਜਾਇ = ਜਾਂਦੀ।

**ਆਖਿ ਆਖਿ ਰਹੇ; ਸਭਿ ਲਿਵ ਲਾਇ ॥ ਜਿਸੁ ਦੇਵੈ; ਤਿਸੁ ਪਲੈ ਪਾਇ ॥**

ਹੇ ਭਾਈ ! ਸਭਿ = ਸਾਰੇ ਆਖਿ ਆਖਿ = ਕਹਿ ਕਹਿ ਕੇ **ਵਾ:** ਆਖਿ = ਅਖਾਣਾਂ ਦੁਆਰਾ ਆਖ ਕੇ **ਵਾ:** ਆਖਣ ਵਾਲੇ ਹੋ ਕੇ ਆਖ ਕੇ **ਵਾ:** ਆਖਿ = ਮੁਖ ਦੁਆਰਾ ਆਖ ਕੇ ਸਭ ਉਸ ਹਰੀ ਦੇ ਵਿਚ ਹੀ ਲਿਵ = ਬਿਰਤੀ ਲਾਇ = ਜੋੜ ਰਹੇ ਹਨ।

ਹੇ ਭਾਈ ! ਜਿਸ ਨੂੰ ਹਰੀ ਆਪਣਾ ਨਾਮ ਦੇਵੈ = ਦੇਣਾ ਕਰਦਾ ਹੈ, ਤਿਸੁ = ਉਸੇ ਦੇ ਬੁੱਧ ਰੂਪੀ ਪੱਲੇ ਵਿਚ ਇਹ ਨਾਮ ਆ ਕੇ ਪਾਇ = ਪੈਂਦਾ ਹੈ।

**ਅਗਮ ਅਗੋਚਰੁ; ਲਖਿਆ ਨ ਜਾਇ ॥**
**ਗੁਰ ਕੈ ਸਬਦਿ; ਹਰਿ ਰਹਿਆ ਸਮਾਇ ॥੨॥**

ਹੇ ਭਾਈ ! ਅਗਮ = ਗੰਮਤਾ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਰਹਿਣ ਵਾਲਾ ਪ੍ਰਭੂ ਕਿਸੇ ਕੋਲੋਂ ਵੀ ਆਪਣੇ ਆਪ ਲਖਿਆ = ਜਾਣਿਆ ਨਹੀਂ ਜਾਂਦਾ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਉਹ ਹਰਿ = ਪ੍ਰਭੂ ਗੁਰਮੁਖਾਂ ਦੇ ਹਿਰਦੇ ਵਿਚ ਸਮਾਇ = ਲੀਨ ਹੋ ਰਹਿਆ = ਰਿਹਾ ਹੈ **ਵਾ:** ਗੁਰਾਂ ਦੇ ਸ਼ਬਦ ਦੀ ਜਿਸ ਨੇ ਕਮਾਈ ਕੀਤੀ ਹੈ, ਉਸ ਨੇ ਇਸ ਪ੍ਰਕਾਰ ਨਿਸਚੇ ਕੀਤਾ ਹੈ ਕਿ ਹਰੀ ਸਭ ਥਾਈਂ ਸਮਾਅ ਰਿਹਾ ਹੈ ॥੨॥

**ਮੰਗਲਿ; ਮਾਇਆ ਮੋਹੁ ਉਪਾਇਆ ॥ ਆਪੇ ਸਿਰਿ ਸਿਰਿ; ਧੰਧੈ ਲਾਇਆ ॥**

ਮੰਗਲਿ = ਮੰਗਲਵਾਰ[੧] ਦੁਆਰਾ ਕਥਨ ਕਰਦੇ ਹਨ ਕਿ ਉਸ ਪਰਮਾਤਮਾ ਨੇ ਇਸ ਸੰਸਾਰ ਅੰਦਰ ਮਾਇਆ ਦਾ ਮੋਹ ਉਪਾਇਆ = ਪੈਦਾ ਕੀਤਾ ਹੋਇਆ ਹੈ।

ਫੇਰ ਉਸ ਨੇ ਆਪੇ = ਆਪ ਹੀ ਜੀਵਾਂ ਦੀ ਵਾਸ਼ਨਾ ਅਨੁਸਾਰ ਸਿਰਿ ਸਿਰਿ = ਸਿਰ ਬ-ਸਿਰ ਵੱਖੋ-ਵੱਖ ਧੰਧੈ = ਕੰਮਾਂ-ਕਾਰਾਂ ਵਿਚ ਲਾਇਆ = ਲਾਉਣਾ ਕੀਤਾ ਹੈ।

**ਆਪਿ ਬੁਝਾਏ; ਸੋਈ ਬੂਝੈ ॥ ਗੁਰ ਕੈ ਸਬਦਿ; ਦਰੁ ਘਰੁ ਸੂਝੈ ॥**

ਹੇ ਭਾਈ ! ਜਿਸਨੂੰ ਪ੍ਰਭੂ ਆਪ ਗੁਰਾਂ ਦੁਆਰਾ ਆਪਣਾ ਸਰੂਪ ਬੁਝਾਏ = ਸਮਝਾਉਂਦਾ ਹੈ, ਸੋਈ = ਉਹੋ ਹੀ ਨਿੱਜ ਸਰੂਪ ਨੂੰ ਬੂਝੈ = ਸਮਝਦਾ ਹੈ।

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਇੰਦ੍ਰੀਆਂ ਰੂਪੀ ਦਰਾਂ ਅਤੇ ਹਿਰਦੇ ਰੂਪੀ ਘਰ

---

੧. ਪ੍ਰਿਥਵੀ ਦੇ ਪੁੱਤਰ ਮੰਗਲ ਦੇ ਨਾਂ 'ਤੇ ਮੰਗਲਵਾਰ ਦਿਨ ਰੱਖਿਆ ਮੰਨਿਆ ਜਾਂਦਾ ਹੈ।

ਵਿਚ ਉਹ ਪ੍ਰਭੂ ਸੂਝੈ = ਦਿਸ ਆਉਂਦਾ ਹੈ **ਵਾ:** ਸਤਿਸੰਗਤ ਰੂਪੀ ਦਰ ਦੁਆਰਾ ਹਿਰਦੇ ਰੂਪੀ ਘਰ ਵਿਚ ਹੀ ਦਿਸ ਆਉਂਦਾ ਹੈ **ਵਾ:** ਸਤਿਸੰਗਤ ਰੂਪੀ ਘਰ ਵਿੱਚੋਂ ਗਿਆਨ ਰੂਪੀ ਦਰ ਪ੍ਰਾਪਤ ਕਰਕੇ ਆਪਣਾ ਸਰੂਪ ਸੁੱਝ ਆਉਂਦਾ ਹੈ।

## ਪ੍ਰੇਮ ਭਗਤਿ ਕਰੇ; ਲਿਵ ਲਾਇ ॥ ਹਉਮੈ ਮਮਤਾ; ਸਬਦਿ ਜਲਾਇ ॥੩॥

ਹੇ ਭਾਈ ! ਆਪਣੀ ਲਿਵ = ਬਿਰਤੀ ਨੂੰ ਪ੍ਰਭੂ ਦੇ ਚਰਨਾਂ ਵਿਚ ਲਾਇ = ਜੋੜ ਕੇ ਪਰਮਾਤਮਾ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਕਰੇ।

ਦੇਹ ਦੀ ਹਉਮੈ = ਹੰਗਤਾ ਅਤੇ ਪਦਾਰਥਾਂ ਆਦਿ ਦੀ ਮਮਤਾ = ਮੇਰ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਬ੍ਰਹਮ ਅਭਿਆਸ ਰੂਪੀ ਅੱਗ ਵਿਚ ਜਲਾਇ = ਸਾੜ ਦੇਵੇ ॥੩॥

## ਬੁਧਵਾਰਿ; ਆਪੇ ਬੁਧਿ ਸਾਰੁ ॥ ਗੁਰਮੁਖਿ ਕਰਣੀ; ਸਬਦੁ ਵੀਚਾਰੁ ॥

ਬੁਧਵਾਰਿ (ਬੁਧ + ਵਾਰਿ) ਚੰਦ੍ਰਮਾ ਦੇ ਬੁੱਧ ਨਾਮੇ ਪੁੱਤਰ ਦੇ ਵਾਰਿ = ਦਿਨ ਦੁਆਰਾ = ਕਥਨ ਕਰਦੇ ਹਨ ਕਿ ਹੇ ਭਾਈ! ਪਰਮਾਤਮਾ ਆਪੇ = ਆਪ ਹੀ ਸਾਰੁ = ਸ੍ਰੇਸ਼ਟ ਬੁਧਿ = ਬੁੱਧੀ ਦੇਣ ਵਾਲਾ ਹੈ **ਵਾ:** (ਬੁਧ + ਵਾਰਿ) ਜਿਨ੍ਹਾਂ ਨੇ ਵਿਸ਼ੇ ਵਿਸ਼ੈਣੀ ਬੁੱਧ ਨੂੰ ਵਾਰਿ = ਵਰਜ, ਰੋਕ ਦਿੱਤਾ ਹੈ, ਉਨ੍ਹਾਂ ਨੂੰ ਪਰਮਾਤਮਾ ਨੇ ਆਪ ਹੀ ਸਾਰ ਰੂਪ ਬ੍ਰਹਮ ਦੇ ਗਿਆਨ ਵਾਲੀ ਆਤਮ ਵਿਸ਼ੈਣੀ ਬੁੱਧੀ ਦੇਣਾ ਕੀਤੀ ਹੈ।

ਪ੍ਰਭੂ ਨੇ ਆਪ ਹੀ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਭਗਤੀ ਰੂਪੀ ਕਰਣੀ ਅਤੇ ਸਬਦੁ = ਗੁਰ ਉਪਦੇਸ਼ ਦੀ ਵੀਚਾਰ ਦੇਣਾ ਕੀਤੀ ਹੈ **ਵਾ:** ਗੁਰਮੁਖਾਂ ਦੀ ਕਰਣੀ ਇਹੋ ਹੀ ਹੈ, ਜੋ ਗੁਰ ਸ਼ਬਦ **ਵਾ:** ਬ੍ਰਹਮ ਦੀ ਵੀਚਾਰ ਵਿਚ ਜੁੜੇ ਰਹਿੰਦੇ ਹਨ।

## ਨਾਮਿ ਰਤੇ; ਮਨੁ ਨਿਰਮਲੁ ਹੋਇ ॥ ਹਰਿ ਗੁਣ ਗਾਵੈ; ਹਉਮੈ ਮਲੁ ਖੋਇ ॥

ਜੋ ਪਰਮਾਤਮਾ ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਉਨ੍ਹਾਂ ਦਾ ਮਨੁ = ਹਿਰਦਾ ਅਵਿੱਦਿਆ, ਪਾਪਾਂ ਆਦਿ ਦੀ ਮੈਲ ਤੋਂ ਰਹਿਤ ਨਿਰਮਲੁ = ਸ਼ੁੱਧ ਹੋ ਜਾਂਦਾ ਹੈ।

ਉਹ ਹਉਮੈ = ਹੰਗਤਾ ਮਮਤਾ ਰੂਪੀ ਮਲੁ = ਮੈਲ ਨੂੰ ਖੋਇ = ਨਾਸ਼ ਕਰਕੇ ਹਰਿ = ਪਰਮਾਤਮਾ ਦੇ ਗੁਣ ਗਾਵੈ = ਗਾਉਂਦੇ ਰਹਿੰਦੇ ਹਨ **ਵਾ:** ਪਰਮਾਤਮਾ ਦੇ ਗੁਣ ਗਾ ਕੇ ਉਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਦੀ ਮੈਲ ਨਾਸ਼ ਕਰ ਦਿੱਤੀ ਹੈ।

## ਦਰਿ ਸਚੈ; ਸਦ ਸੋਭਾ ਪਾਏ ॥ ਨਾਮਿ ਰਤੇ; ਗੁਰ ਸਬਦਿ ਸੁਹਾਏ ॥੪॥

ਉਹ ਸੱਚੇ ਪਰਮਾਤਮਾ ਦੇ ਸਚਖੰਡ ਰੂਪੀ ਦਰਿ = ਦੁਆਰ ਵਿਚ **ਵਾ:** ਸੱਚੇ ਨਾਮ ਕਰਕੇ ਤੁਰੀਆ ਪਦ ਰੂਪੀ ਦਰ ਵਿਚ ਇਸਥਿਤ ਹੋ ਕੇ ਉਹ ਸਦ = ਹਮੇਸ਼ਾਂ ਸੋਭਾ = ਵਡਿਆਈ ਪਾਵੈ = ਪਾਉਂਦੇ ਹਨ।

ਜੋ ਪਰਮਾਤਮਾ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਲੋਕ-ਪ੍ਰਲੋਕ ਵਿਚ ਸੁਹਾਏ = ਸ਼ੋਭਨੀਕ ਹੋਏ ਹਨ ॥੪॥

## ਲਾਹਾ ਨਾਮੁ; ਪਾਏ ਗੁਰ ਦੁਆਰਿ ॥ ਆਪੇ ਦੇਵੈ; ਦੇਵਣਹਾਰੁ ॥

ਹੇ ਭਾਈ! ਪ੍ਰੇਮੀ ਜਨ ਨਾਮ ਦਾ ਲਾਹਾ = ਲਾਭ ਗੁਰਾਂ ਦੁਆਰਾ ਹੀ ਪਾਏ = ਪਾਉਂਦੇ ਹਨ।

ਦੇਵਣਹਾਰੁ = ਦੇਣ ਵਾਲਾ ਗੁਰੂ, ਪ੍ਰਭੂ ਆਪੇ = ਆਪ ਹੀ ਕਿਰਪਾ ਕਰਕੇ ਨਾਮ ਦੀ ਦਾਤ ਦੇਵੈ = ਦੇਣਾ ਕਰਦਾ ਹੈ।

**ਜੋ ਦੇਵੈ; ਤਿਸ ਕਉ ਬਲਿ ਜਾਈਐ ॥ ਗੁਰਪਰਸਾਦੀ; ਆਪੁ ਗਵਾਈਐ ॥**

ਹੇ ਭਾਈ ! ਜੋ = ਜਿਹੜੇ ਸਤਿਗੁਰੂ ਜੀ ਨਾਮ ਦੀ ਦਾਤ ਦੇਵੈ = ਦੇਣਾ ਕਰਦੇ ਹਨ, ਤਿਸ = ਤਿਨ੍ਹਾਂ ਸਤਿਗੁਰਾਂ ਕਉ = ਦੇ ਉੱਪਰੋਂ ਬਲਿ = ਬਲਿਹਾਰ ਕੁਰਬਾਨ ਜਾਈਐ = ਜਾਣਾ ਕਰੀਏ।

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਆਪੁ = ਆਪਾ-ਭਾਵ (ਹੰਕਾਰ) ਗਵਾਈਐ = ਗੁਆ ਲੈਣਾ ਕਰੀਏ।

**ਨਾਨਕ ਨਾਮੁ; ਰਖਹੁ ਉਰ ਧਾਰਿ ॥ ਦੇਵਣਹਾਰੇ ਕਉ; ਜੈਕਾਰੁ ॥੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਪਰਮਾਤਮਾ ਦੇ ਨਾਮ ਨੂੰ ਆਪਣੇ ਉਰ = ਹਿਰਦੇ ਅੰਦਰ ਧਾਰਿ = ਧਾਰਨ ਕਰਕੇ ਰਖਹੁ = ਰੱਖਣਾ ਕਰੋ।

ਅਸੀਂ ਨਾਮ ਦੇਵਣਹਾਰੇ = ਦੇਣ ਵਾਲੇ ਗੁਰੂ, ਪ੍ਰਭੂ ਕਉ = ਨੂੰ ਸਦਾ ਜੈਕਾਰੁ = ਜੈ ਜੈ ਕਾਰ ਕਰਦੇ ਹਾਂ ਭਾਵ ਸਦਾ ਸਿਫ਼ਤਿ-ਸਾਲਾਹ ਕਰਦੇ ਹਾਂ ॥੫॥

**ਵੀਰਵਾਰਿ; ਵੀਰ ਭਰਮਿ ਭੁਲਾਏ ॥ ਪ੍ਰੇਤ ਭੂਤ ਸਭਿ; ਦੂਜੈ ਲਾਏ ॥**

ਵੀਰਵਾਰਿ = ਵ੍ਰਿਹਸਪਤਿਵਾਰ ਭਾਵ ਦੇਵਤਿਆਂ ਦੇ ਗੁਰੂ ਬ੍ਰਹਸਪਤਿ ਦੇ ਵਾਰ = ਦਿਨ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ! ਵੱਡੇ ਵੱਡੇ ਵੀਰ = ਸੂਰਮੇ **ਵਾ:** ਬਵੰਜਾ ਵੀਰ ਵੀ ਭਰਮ ਵਿਚ ਭੁਲਾਏ ਹੋਏ ਹਨ **ਵਾ:** ਹੇ ਭਾਈ ! ਇਨ੍ਹਾਂ (ਵੀਰ + ਵਾਰਿ) ਵੀਰ = ਸੂਰਮੇ ਭਾਵ ਪੰਜਾਂ ਵਿਕਾਰਾਂ ਨੂੰ ਆਪਣੇ ਅੰਦਰੋਂ ਵਾਰਿ = ਵਰਜਣਾ, ਰੋਕਣਾ ਕਰੋ, ਕਿਉਂਕਿ ਇਨ੍ਹਾਂ ਵਿਕਾਰਾਂ ਨੇ ਵੱਡੇ-ਵੱਡੇ ਸੂਰਮੇ ਵੀ ਮਾਇਆ ਦੇ ਭਰਮ ਵਿਚ ਭੁਲਾਏ ਹੋਏ ਹਨ।

ਪ੍ਰੇਤ ਭੂਤ ਆਦਿ ਸਭਿ = ਸਾਰੇ ਵੀ ਦੂਜੈ = ਦ੍ਵੈਤ-ਭਾਵ ਵਿਚ ਲਾਏ ਹੋਏ ਹਨ **ਵਾ:** ਪ੍ਰੇਤ ਭੂਤ ਭਾਵ ਆਸੁਰੀ ਸੰਪਦਾ ਨੇ ਸਾਰੇ ਜੀਵ ਦ੍ਵੈਤ-ਭਾਵ ਵਿਚ ਲਾਏ ਹੋਏ ਹਨ।

**ਆਪਿ ਉਪਾਏ; ਕਰਿ ਵੇਖੈ ਵੇਕਾ ॥ ਸਭਨਾ ਕਰਤੇ; ਤੇਰੀ ਟੇਕਾ ॥**

ਪ੍ਰਭੂ ਨੇ ਆਪ ਹੀ ਸਾਰੇ ਜੀਵ ਉਪਾਏ = ਪੈਦਾ ਕੀਤੇ ਹਨ ਅਤੇ ਉਹ ਆਪ ਹੀ ਪਾਲਣਾ ਕਰਕੇ ਸਭ ਦੇ ਵੇਕਾ = ਭਿੰਨ ਭਿੰਨ ਕਰਤਬਾਂ ਨੂੰ ਵੇਖੈ = ਦੇਖਣਾ ਕਰਦਾ ਹੈ।

ਹੇ ਕਰਤੇ = ਕਰਤਾ ਪੁਰਖ ! ਸਭਨਾ = ਸਾਰੇ ਜੀਵਾਂ ਨੂੰ ਤੇਰੀ ਹੀ ਟੇਕਾ = ਓਟ ਹੈ।

**ਜੀਅ ਜੰਤ; ਤੇਰੀ ਸਰਣਾਈ ॥ ਸੋ ਮਿਲੈ ਜਿਸੁ ਲੈਹਿ ਮਿਲਾਈ ॥੬॥**

ਹੇ ਪ੍ਰਭੂ ! ਸਾਰੇ ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੀਵ ਤੇਰੀ ਸਰਣਾਈ = ਓਟ ਵਿਚ ਆਏ ਹੋਏ ਹਨ।

ਪਰ ਸੋ = ਉਹੋ ਹੀ ਤੈਨੂੰ ਮਿਲੈ = ਮਿਲਦਾ ਹੈ, ਜਿਸ ਨੂੰ ਆਪਣੇ ਸਰੂਪ ਨਾਲ ਮਿਲਾਈ = ਮੇਲ ਲੈਹਿ = ਲੈਂਦਾ ਹੈ ॥੬॥

**ਸੁਕ੍ਰਵਾਰਿ; ਪ੍ਰਭੁ ਰਹਿਆ ਸਮਾਈ ॥ ਆਪਿ ਉਪਾਇ; ਸਭ ਕੀਮਤਿ ਪਾਈ ॥**

(ਸੁਕ੍ਰ + ਵਾਰਿ) ਦੈਂਤਾਂ ਦੇ ਗੁਰੂ ਸੁਕ੍ਰ = ਸ਼ੁਕਰਾਚਾਰੀਆ ਦੇ ਵਾਰਿ = ਦਿਨ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ! ਪ੍ਰਭੁ = ਪਰਮਾਤਮਾ ਸਭ ਥਾਈਂ ਸਮਾਈ = ਵਿਆਪਕ ਹੋ ਰਹਿਆ = ਰਿਹਾ ਹੈ **ਵਾ:** (ਸੁਕ੍ਰ + ਵਾਰਿ) ਵਾਰਿ = ਵਾਰੀ-ਵਾਰੀ ਉਸ ਪਰਮਾਤਮਾ ਦਾ ਸੁਕ੍ਰ = ਸ਼ੁਕਰਾਨਾ ਕਰੋ, ਜੋ ਪ੍ਰਭੂ ਸਭ ਥਾਈਂ ਵਿਆਪਕ ਹੋ ਰਿਹਾ ਹੈ।

ਉਸ ਪ੍ਰਭੂ ਨੇ ਆਪ ਹੀ ਸਾਰੀ ਸ੍ਰਿਸ਼ਟੀ ਉਪਾਇ = ਪੈਦਾ ਕੀਤੀ ਹੈ ਅਤੇ ਸਭ = ਸਾਰਿਆਂ ਦੀ ਕੀਮਤ ਪਾਈ = ਪਾਉਣਾ ਕੀਤੀ ਹੈ।

## ਗੁਰਮੁਖਿ ਹੋਵੈ; ਸੁ ਕਰੈ ਬੀਚਾਰੁ ॥ ਸਚੁ ਸੰਜਮੁ; ਕਰਣੀ ਹੈ ਕਾਰ ॥

ਜੋ ਗੁਰਮੁਖ ਜਨ ਹੋਵੈ = ਹੁੰਦੇ ਹਨ, ਸੁ = ਉਹ ਉਸ ਪਰਮਾਤਮਾ ਦੇ ਸਰੂਪ ਦੀ ਵੀਚਾਰ ਕਰੈ = ਕਰਦੇ ਹਨ।

ਉਹ ਸਚੁ = ਸੱਚੇ ਸੰਜਮ ਦੀ ਕਾਰ ਅਤੇ ਭਗਤੀ ਦੀ ਕਰਣੀ = ਕਮਾਈ ਕਰਦੇ ਹਨ **ਵਾ:** ਉਨ੍ਹਾਂ ਦਾ ਸੰਜਮ ਵੀ ਸੱਚਾ ਹੈ ਅਤੇ ਭਗਤੀ ਰੂਪੀ ਕਰਣੀ ਦੀ ਕਾਰ ਵੀ ਸੱਚੀ ਹੈ।

## ਵਰਤੁ ਨੇਮੁ; ਨਿਤਾਪ੍ਰਤਿ ਪੂਜਾ ॥ ਬਿਨੁ ਬੂਝੇ; ਸਭੁ ਭਾਉ ਹੈ ਦੂਜਾ ॥੭॥

ਜੋ ਵਰਤ, ਨੇਮੁ = ਨਿਯਮ ਅਤੇ ਨਿਤਾਪ੍ਰਤੀ = ਹਰ ਰੋਜ਼ ਪੂਜਾ ਕਰਨੀ ਹੈ, ਆਪਣਾ ਸਰੂਪ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਇਹ ਸਭੁ = ਸਾਰਾ ਕੁਝ ਦੂਜਾ = ਦ੍ਵੈਤ ਭਾਉ ਹੀ ਹੈ ॥੭॥

## ਛਨਿਛਰਵਾਰਿ; ਸਉਣ ਸਾਸਤ ਬੀਚਾਰੁ ॥ ਹਉਮੈ ਮੇਰਾ; ਭਰਮੈ ਸੰਸਾਰੁ ॥

ਛਨਿਛਰਵਾਰਿ (ਛਨਿਛਰ + ਵਾਰਿ)[੧] ਛਨਿਛਰ = ਛਨੀ ਦੇ ਵਾਰਿ = ਦਿਨ ਦੁਆਰਾ ਕਥਨ ਕਰਦੇ ਹਨ ਕਿ ਜੋ ਸਉਣ = ਸ਼ਗਨਾਂ ਆਦਿ ਦੇ ਸਾਸਤ = ਸ਼ਾਸਤ੍ਰ ਦੀ ਵਿਚਾਰ ਕਰਦੇ ਹਨ ਭਾਵ ਛਨੀਵਾਰ ਨੂੰ ਕਰੂਰ ਵਾਰ ਜਾਣ ਕੇ ਲੋਕ ਤੇਲ ਆਦਿ ਦੇਂਦੇ ਹਨ।

ਉਹ ਹਉਮੈ = ਹੰਗਤਾ ਅਤੇ ਮੇਰਾ = ਮੈਂ-ਮੇਰੀ ਕਰਦੇ ਹੋਏ ਸੰਸਾਰੁ = ਜਗਤ ਵਿਚ ਭਰਮੈ = ਭਰਮਦੇ ਰਹਿੰਦੇ ਹਨ।

## ਮਨਮੁਖੁ ਅੰਧਾ; ਦੂਜੈ ਭਾਇ ॥ ਜਮ ਦਰਿ ਬਾਧਾ; ਚੋਟਾ ਖਾਇ ॥

ਮਨਮੁਖ ਪੁਰਖ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਬਿਨਾਂ ਹੋਣ ਕਰਕੇ ਅੰਧਾ = ਅੰਨ੍ਹਾ ਹੈ, ਜੋ ਦੂਜੈ = ਦ੍ਵੈਤ ਭਾਇ = ਭਾਅ ਵਿਚ ਲੱਗ ਰਿਹਾ ਹੈ।

ਅੰਤ ਨੂੰ ਜਮਾਂ ਦੇ ਦਰ ਵਿਚ ਬਾਧਾ = ਬੱਝਿਆ ਹੋਇਆ ਪ੍ਰਤੱਖ **ਵਾ:** ਤਰਕਾਂ, ਲਾਹਨਤਾਂ ਰੂਪੀ ਚੋਟਾ = ਸੱਟਾਂ ਖਾਇ = ਖਾਵੇਗਾ।

## ਗੁਰਪਰਸਾਦੀ; ਸਦਾ ਸੁਖੁ ਪਾਏ ॥ ਸਚੁ ਕਰਣੀ; ਸਾਚਿ ਲਿਵ ਲਾਏ ॥੮॥

ਗੁਰਮੁਖ ਜਨ ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਸਦਾ = ਹਮੇਸ਼ਾਂ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਪਾਏ = ਪ੍ਰਾਪਤ ਕਰਦੇ ਹਨ।

ਕਿਉਂਕਿ ਉਹ ਭਗਤੀ ਰੂਪੀ ਸੱਚੀ ਕਰਣੀ ਕਰਦੇ ਹਨ ਅਤੇ ਸਾਚਿ = ਸੱਚੇ ਨਾਮ ਵਿਚ ਆਪਣੀ ਲਿਵ = ਬਿਰਤੀ ਲਾਇ = ਲਾਉਂਦੇ, ਜੋੜਦੇ ਹਨ ॥੮॥

## ਸਤਿਗੁਰੁ ਸੇਵਹਿ; ਸੇ ਵਡਭਾਗੀ ॥ ਹਉਮੈ ਮਾਰਿ; ਸਚਿ ਲਿਵ ਲਾਗੀ ॥

ਹੇ ਭਾਈ ! ਜੋ ਸਤਿਗੁਰਾਂ ਨੂੰ ਸੇਵਹਿ = ਸੇਵਨਾ ਕਰਦੇ ਹਨ, ਸੇ = ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਹਨ।

ਹਉਮੈ = ਹੰਗਤਾ ਨੂੰ ਮਾਰਿ = ਨਵਿਰਤ ਕਰਕੇ ਉਨ੍ਹਾਂ ਦੀ ਸਚਿ = ਸੱਚੇ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗੀ ਹੋਈ ਹੈ।

---

੧. **ਛਨਿਛਰਵਾਰਿ :** ਛਨੀ ਦਾ ਦਿਨ ਮੰਨਿਆ ਹੈ, ਜੋ ਸੂਰਜ ਦਾ ਪੁੱਤਰ ਸੀ ਅਤੇ ਛਾਇਆ ਦੇ ਪੇਟ ਤੋਂ ਜਨਮਿਆ ਸੀ।

[ਅੰਗ ੮੪੨]

## ਤੇਰੈ ਰੰਗਿ ਰਾਤੇ; ਸਹਜਿ ਸੁਭਾਇ ॥ ਤੂ ਸੁਖਦਾਤਾ; ਲੈਹਿ ਮਿਲਾਇ ॥

ਹੇ ਪ੍ਰਭੂ ! ਗੁਰਮੁਖ ਜਨ ਸਹਜਿ ਸੁਭਾਇ = ਸੁਭਾਵਿਕ ਹੀ ਤੇਰੇ ਨਾਮ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹੋਏ ਹਨ **ਵਾ:** ਜੋ ਤੇਰੇ ਨਾਮ ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਸਹਜਿ = ਸ਼ਾਂਤੀ ਵਾਲਾ ਸੁਭਾਇ = ਸੁਭਾਅ ਪ੍ਰਾਪਤ ਹੋਇਆ ਹੈ **ਵਾ:** ਸੁ = ਸ੍ਰੇਸ਼ਟ ਸਰੂਪ ਦਾ ਭਾਇ = ਪ੍ਰਕਾਸ਼ ਹੋ ਗਿਆ ਹੈ।

ਹੇ ਪ੍ਰਭੂ ! ਤੂੰ ਸਾਰੇ ਸੁਖਦਾਤਾ = ਸੁੱਖਾਂ ਦਾ ਦਾਤਾ ਹੈਂ, ਸਾਨੂੰ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲੈਹਿ = ਲੈਣਾ ਕਰ।

## ਏਕਸ ਤੇ; ਦੂਜਾ ਨਾਹੀ ਕੋਇ ॥ ਗੁਰਮੁਖਿ ਬੂਝੈ; ਸੋਝੀ ਹੋਇ ॥੯॥

ਹੇ ਪ੍ਰਭੂ ! ਏਕਸ = ਇਕ ਤੇਰੇ ਤੇ = ਤੋਂ ਬਿਨਾਂ ਤੇਰੇ ਵਰਗਾ ਹੋਰ ਦੂਜਾ = ਦੂਸਰਾ ਕੋਇ = ਕੋਈ ਨਹੀਂ ਹੈ।

ਗੁਰਮੁਖ ਜਨ ਗੁਰਾਂ ਦੁਆਰਾ ਤੇਰੇ ਸਰੂਪ ਨੂੰ ਬੂਝੈ = ਬੁੱਝਦੇ ਹਨ ਅਤੇ ਉਨ੍ਹਾਂ ਨੂੰ ਤੇਰੇ ਸਰੂਪ ਦੀ ਸੋਝੀ = ਸਮਝ ਪ੍ਰਾਪਤ ਹੋਇ = ਹੁੰਦੀ ਹੈ ॥੯॥

## ਪੰਦ੍ਰਹ ਥਿਤੀ; ਤੈ ਸਤ ਵਾਰ ॥ ਮਾਹਾ ਰੁਤੀ; ਆਵਹਿ ਵਾਰ ਵਾਰ ॥

ਹੇ ਭਾਈ ! ਇਸ ਪ੍ਰਕਾਰ ਏਕਮ ਦੂਜ ਆਦਿ ਪੰਦ੍ਰਹ = ਪੰਦਰਾਂ ਥਿਤੀ = ਥਿੱਤਾਂ ਹਨ ਤੈ = ਅਤੇ ਸੋਮ ਮੰਗਲ ਆਦਿ ਸੱਤ ਵਾਰ = ਦਿਨ ਹਨ।

ਚੇਤ ਵਿਸਾਖ ਆਦਿ ਬਾਰ੍ਹਾਂ ਮਾਹਾ = ਮਹੀਨੇ, ਬਸੰਤ, ਗ੍ਰੀਖਮ ਆਦਿ ਛੇ ਰੁਤੀ = ਰੁੱਤਾਂ ਹਨ, ਜੋ ਵਾਰ ਵਾਰ = ਮੁੜ-ਮੁੜ ਆਉਂਦੇ ਜਾਂਦੇ ਰਹਿੰਦੇ ਹਨ।

## ਦਿਨਸੁ ਰੈਣਿ; ਤਿਵੈ ਸੰਸਾਰੁ ॥ ਆਵਾ ਗਉਣੁ; ਕੀਆ ਕਰਤਾਰਿ ॥

ਫੇਰ ਜਿਵੇਂ ਦਿਨਸੁ ਰੈਣਿ = ਦਿਨ ਤੇ ਰਾਤ ਮੁੜ-ਮੁੜ ਆਉਂਦੇ ਜਾਂਦੇ ਰਹਿੰਦੇ ਹਨ, ਤਿਵੈ = ਉਸੇ ਪ੍ਰਕਾਰ ਸੰਸਾਰੁ = ਜਗਤ ਵੀ ਆਉਣ ਜਾਣ ਵਾਲਾ ਹੈ **ਵਾ:** ਇਨ੍ਹਾਂ ਰੁੱਤਾਂ ਥਿੱਤਾਂ ਆਦਿ ਦੀ ਉਪਾਸ਼ਨਾ ਵਿਚ ਲੱਗਣ ਵਾਲਾ ਮੁੜ ਮੁੜ ਸੰਸਾਰ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

ਇਹ ਕਰਤਾਰਿ = ਕਰਤਾ ਪੁਰਖ ਨੇ ਹੀ ਸਭ ਦਾ ਆਵਾ ਗਉਣੁ = ਆਉਣਾ ਜਾਣਾ ਕੀਤਾ ਹੋਇਆ ਹੈ।

***ਨੋਟ :*** ਇਹ ਥਿੱਤਾਂ, ਵਾਰਾਂ, ਰੁੱਤਾਂ, ਮਹੀਨੇ, ਰਾਤ ਤੇ ਦਿਨ ਆਦਿ ਦਾ ਸਾਰਾ ਵਿਧਾਨ ਪ੍ਰਭੂ ਨੇ ਆਪ ਹੀ ਬਣਾਇਆ ਹੈ, ਇਨ੍ਹਾਂ ਵਿਚ ਪਰਮਾਤਮਾ ਦੀ ਪੂਜਾ ਕਰਨੀ ਗੁਰਮਤਿ ਹੈ ਅਤੇ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਮਨਮੱਤ ਹੈ। ਜੈਸਾ ਕਿ :

**ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥**

*(ਮਾਰੂ ਸੋਲਹੇ ਮ: ੩, ਅੰਗ ੧੦੬੬)*

## ਨਿਹਚਲੁ ਸਾਚੁ; ਰਹਿਆ ਕਲ ਧਾਰਿ ॥
## ਨਾਨਕ, ਗੁਰਮੁਖਿ ਬੂਝੈ ਕੋ; ਸਬਦੁ ਵੀਚਾਰਿ ॥੧੦॥੧॥

ਹੇ ਭਾਈ ! ਸਾਚੁ = ਸੱਚਾ ਪਰਮਾਤਮਾ ਕੇਵਲ ਆਪ ਹੀ ਨਿਹਚਲੁ = ਅਚੱਲ ਸਰੂਪ ਹੈ, ਜੋ ਸਭਨਾਂ ਵਿਚ ਆਪਣੀ ਕਲ = ਸ਼ਕਤੀ ਨੂੰ ਧਾਰਿ = ਧਾਰਨ ਕਰ ਰਹਿਆ = ਰਿਹਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰਕੇ ਕੋ = ਕੋਈ ਵਿਰਲਾ ਗੁਰਮੁਖ ਹੀ ਉਸ ਹਰੀ ਦੇ ਸਰੂਪ ਨੂੰ ਬੂਝੈ = ਬੁੱਝਦਾ ਹੈ॥੧੦॥੧॥

## ਬਿਲਾਵਲੁ ਮਹਲਾ ੩ ॥

## ਆਦਿ ਪੁਰਖੁ; ਆਪੇ ਸ੍ਰਿਸਟਿ ਸਾਜੇ ॥
## ਜੀਅ ਜੰਤ; ਮਾਇਆ ਮੋਹਿ ਪਾਜੇ ॥

ਹੇ ਭਾਈ! ਆਦਿ = ਮੁੱਢ ਸਰੂਪ ਅਤੇ ਪੁਰਖੁ = ਪੂਰਨ ਪ੍ਰਭੂ ਆਪ ਹੀ ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਸਾਜੇ = ਰਚਨਾ ਕਰਦਾ ਹੈ।

ਆਪ ਹੀ ਸਾਰੇ ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੀਵ ਮਾਇਆ ਦੇ ਮੋਹਿ = ਮੋਹ ਵਿਚ ਪਾਜੇ = ਮਸਤ ਕੀਤੇ ਹੋਏ ਹਨ **ਵਾ:** ਮਾਇਆ ਦੇ ਮੋਹ ਕਰਕੇ ਪਾਜੇ = ਗ਼ੁਲਾਮ ਹੋ ਰਹੇ ਹਨ।

## ਦੂਜੈ ਭਾਇ; ਪਰਪੰਚਿ ਲਾਗੇ ॥ ਆਵਹਿ ਜਾਵਹਿ; ਮਰਹਿ ਅਭਾਗੇ ॥

ਜੀਵ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਪਰਪੰਚਿ = ਛਲ ਰੂਪ ਸੰਸਾਰ ਵਿਚ ਲਾਗੇ = ਲੱਗੇ ਹੋਏ ਹਨ।

ਇਸੇ ਕਰਕੇ ਉਹ ਅਭਾਗੇ = ਭਾਗਾਂ ਤੋਂ ਹੀਣੇ ਸੰਸਾਰ ਵਿਚ ਆਵਹਿ ਜਾਵਹਿ = ਆਉਂਦੇ ਜਾਂਦੇ ਤੇ ਜੰਮਦੇ ਮਰਹਿ = ਮਰਦੇ ਰਹਿੰਦੇ ਹਨ।

## ਸਤਿਗੁਰਿ ਭੇਟਿਐ; ਸੋਝੀ ਪਾਇ ॥ ਪਰਪੰਚੁ ਚੂਕੈ; ਸਚਿ ਸਮਾਇ ॥੧॥

ਪਰ ਜੇਕਰ ਸਤਿਗੁਰਾਂ ਦੇ ਨਾਲ ਭੇਟਿਐ = ਮਿਲ ਜਾਣ ਤਾਂ ਇਹ ਜੀਵ ਆਤਮਿਕ ਜੀਵਨ ਦੀ ਸੋਝੀ = ਗਿਆਤ ਪਾਇ = ਪਾ ਸਕਦੇ ਹਨ।

ਤਦੋਂ ਇਨ੍ਹਾਂ ਦਾ ਪਰਪੰਚੁ = ਛਲ **ਵਾ:** ਸੰਸਾਰ ਦਾ ਮੋਹ ਚੂਕੈ = ਚੁੱਕਿਆ, ਨਵਿਰਤ ਹੋ ਜਾਵੇਗਾ ਅਤੇ ਇਹ ਸੱਚ ਸਰੂਪ ਵਿਚ ਸਮਾਇ = ਲੀਨ ਹੋ ਜਾਣਗੇ॥੧॥

## ਜਾ ਕੈ ਮਸਤਕਿ; ਲਿਖਿਆ ਲੇਖੁ ॥
## ਤਾ ਕੈ ਮਨਿ; ਵਸਿਆ ਪ੍ਰਭੁ ਏਕੁ ॥੧॥ਰਹਾਉ॥

ਹੇ ਭਾਈ! ਜਾ = ਜਿਸ ਜੀਵ ਕੈ = ਦੇ ਮਸਤਕਿ = ਮੱਥੇ ਉਪਰ ਪਰਮਾਤਮਾ ਨੇ ਸ੍ਰੇਸ਼ਟ ਲੇਖੁ = ਕਰਮ ਲਿਖਿਆ ਹੋਇਆ ਹੈ।

ਤਾ = ਉਸ ਦੇ ਮਨਿ = ਹਿਰਦੇ ਵਿਚ ਏਕੁ = ਅਦੁੱਤੀ ਪ੍ਰਭੁ = ਪਰਮਾਤਮਾ ਆ ਕੇ ਵਸਿਆ = ਵੱਸ ਜਾਂਦਾ, ਸਾਖਸ਼ਾਤ ਹੋ ਜਾਂਦਾ ਹੈ॥੧॥ਰਹਾਉ॥

## ਸ੍ਰਿਸਟਿ ਉਪਾਇ; ਆਪੇ ਸਭੁ ਵੇਖੈ ॥ ਕੋਇ ਨ ਮੇਟੈ; ਤੇਰੈ ਲੇਖੈ ॥

ਹੇ ਭਾਈ! ਉਹ ਪ੍ਰਭੂ ਸਾਰੀ ਸ੍ਰਿਸਟਿ = ਸ੍ਰਿਸ਼ਟੀ, ਦੁਨੀਆਂ ਨੂੰ ਉਪਾਇ = ਪੈਦਾ ਕਰਕੇ ਆਪੇ = ਆਪ ਹੀ ਸਭੁ = ਸਾਰਿਆਂ ਦੇ ਕਰਤਬਾਂ ਨੂੰ ਵੇਖੈ = ਵੇਖਣਾ ਕਰਦਾ ਹੈ।

ਹੇ ਭਾਈ! ਤੇਰੇ ਮਸਤਕ ਉਪਰ ਲਿਖੇ ਹੋਏ ਲੇਖੈ = ਲੇਖ ਨੂੰ **ਵਾ:** ਤਿਸ ਪਰਮਾਤਮਾ ਦੇ ਲਿਖੇ ਲੇਖ ਨੂੰ ਕੋਇ = ਕੋਈ ਵੀ ਮੇਟੈ = ਮੇਟ ਨਹੀਂ ਸਕਦਾ।

## ਸਿਧ ਸਾਧਿਕ; ਜੇ ਕੋ ਕਹੈ ਕਹਾਏ ॥ ਭਰਮੇ ਭੂਲਾ; ਆਵੈ ਜਾਏ ॥

ਜੇ = ਜੇਕਰ ਕੋ = ਕੋਈ ਆਪਣੇ ਆਪ ਨੂੰ ਸਿਧ = ਸਿੱਧੀ ਨੂੰ ਪ੍ਰਾਪਤ ਹੋਣ ਵਾਲਾ ਅਤੇ ਸਾਧਿਕ = ਸਾਧਨਾਂ ਕਰਨ ਵਾਲਾ ਕਹੈ = ਆਖਣਾ ਕਰੇ ਅਤੇ ਹੋਰਨਾਂ ਤੋਂ ਕਹਾਏ = ਅਖਵਾਉਣਾ ਕਰੇ।

ਉਹ ਭਰਮੈ = ਭੁਲੇਖੇ ਵਿਚ ਭੁੱਲਾ ਹੋਇਆ ਜਨਮ ਧਾਰ ਕੇ ਆਵੈ = ਆਉਂਦਾ ਅਤੇ ਮਰ ਕੇ ਜੂਨਾਂ ਵਿਚ ਜਾਏ = ਜਾਂਦਾ ਰਹਿੰਦਾ ਹੈ।

## ਸਤਿਗੁਰੁ ਸੇਵੈ; ਸੋ ਜਨੁ ਬੂਝੈ ॥ ਹਉਮੈ ਮਾਰੇ; ਤਾ ਦਰੁ ਸੂਝੈ ॥੨॥

ਹੇ ਭਾਈ ! ਜਿਹੜਾ ਮਨੁੱਖ ਸਤਿਗੁਰੂ ਜੀ ਦੀ ਸੇਵੈ = ਟਹਿਲ ਕਰਦਾ ਹੈ, ਸੋ = ਉਹ ਜਨੁ = ਮਨੁੱਖ ਹਰੀ, ਨਾਮ, ਆਪਣੇ ਸਰੂਪ ਨੂੰ ਬੂਝੈ = ਸਮਝਦਾ ਹੈ।

ਜੇਕਰ ਹਉਮੈ = ਹੰਗਤਾ ਮਮਤਾ ਨੂੰ ਮਾਰੇ = ਨਵਿਰਤ ਕਰ ਲਵੇ ਤਾ = ਤਦੋਂ ਗਿਆਨ ਰੂਪੀ ਦਰੁ = ਦੁਆਰ ਦੀ ਸੂਝੈ = ਸੋਝੀ ਆਉਂਦੀ ਹੈ **ਵਾ:** ਦਰੁ = ਅੰਦਰ ਹੀ ਪਰਮਾਤਮਾ ਸੂਝੈ = ਦਿਸ ਆਉਂਦਾ ਹੈ ॥੨॥

## ਏਕਸੁ ਤੇ; ਸਭੁ ਦੂਜਾ ਹੂਆ ॥ ਏਕੋ ਵਰਤੈ; ਅਵਰੁ ਨ ਬੀਆ ॥

ਹੇ ਭਾਈ ! ਏਕਸੁ = ਇਕ ਪਰਮਾਤਮਾ ਤੇ = ਤੋਂ ਹੀ ਇਹ ਦੂਜਾ = ਦੂਸਰਾ ਸਭੁ = ਸਾਰਾ ਸੰਸਾਰ ਪੈਦਾ ਹੂਆ = ਹੋਇਆ ਹੈ।

ਉਹ ਏਕੋ = ਇਕ ਹਰੀ ਹੀ ਸਭ ਥਾਈ ਵਰਤੈ = ਵਰਤ ਰਿਹਾ ਹੈ, ਉਸ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਕੋਈ ਬੀਆ = ਦੂਸਰਾ ਨਹੀਂ ਹੈ।

## ਦੂਜੇ ਤੇ; ਜੇ ਏਕੋ ਜਾਣੈ ॥ ਗੁਰ ਕੈ ਸਬਦਿ; ਹਰਿ ਦਰਿ ਨੀਸਾਣੈ ॥

ਦੂਜੇ = ਦ੍ਵੈਤ-ਭਾਵ ਤੇ = ਤੋਂ **ਵਾ:** ਦੂਸਰੇ ਸੰਸਾਰ ਤੋਂ ਉਪਰਾਮ ਹੋ ਕੇ ਜੇ = ਜੇਕਰ ਕੋਈ ਏਕੋ = ਇਕ ਪਰਮਾਤਮਾ ਨੂੰ ਜਾਣੈ = ਜਾਣ ਲਵੇ।

ਤਦੋਂ ਉਹ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹਰਿ = ਪਰਮਾਤਮਾ ਦੇ ਸਚਖੰਡ ਰੂਪੀ ਦਰ ਵਿਚ ਨੀਸਾਣੈ = ਪ੍ਰਗਟ ਹੋ ਜਾਂਦਾ ਹੈ **ਵਾ:** ਉਸਨੂੰ ਹਰੀ ਦੇ ਦਰ ਵਿਚ ਪਹੁੰਚਾਉਣ ਵਾਲਾ ਨਾਮ ਰੂਪੀ ਨੀਸਾਣੈ = ਪਰਵਾਨਾ ਮਿਲ ਜਾਂਦਾ ਹੈ।

## ਸਤਿਗੁਰੁ ਭੇਟੇ; ਤਾ ਏਕੋ ਪਾਏ ॥ ਵਿਚਹੁ; ਦੂਜਾ ਠਾਕਿ ਰਹਾਏ ॥੩॥

ਹੇ ਭਾਈ ! ਜੇਕਰ ਸਤਿਗੁਰੂ ਭੇਟੇ = ਮਿਲ ਪਵੇ ਤਾ = ਤਦੋਂ ਏਕੋ = ਅਦੁੱਤੀ ਪਰਮਾਤਮਾ ਨੂੰ ਜੀਵ ਪਾਏ = ਪਾ ਲੈਂਦਾ ਹੈ।

ਅਤੇ ਆਪਣੇ ਹਿਰਦੇ ਵਿਚਹੁ = ਅੰਦਰੋਂ ਦੂਜਾ = ਦ੍ਵੈਤ-ਭਾਵ ਨੂੰ ਠਾਕਿ = ਰੋਕ ਰਹਾਏ = ਰੱਖਦਾ ਹੈ, ਭਾਵ ਮੇਟ ਦੇਂਦਾ ਹੈ ॥੩॥

## ਜਿਸਦਾ ਸਾਹਿਬੁ; ਡਾਢਾ ਹੋਇ ॥ ਤਿਸ ਨੋ; ਮਾਰਿ ਨ ਸਾਕੈ ਕੋਇ ॥

ਹੇ ਭਾਈ ! ਜਿਸ ਮਨੁੱਖ ਦਾ ਸਾਹਿਬੁ = ਮਾਲਕ ਬਹੁਤ ਡਾਢਾ = ਬਲ ਵਾਲਾ ਭਾਵ ਸਰਬ ਪ੍ਰਕਾਰ ਕਰਕੇ ਸਮਰੱਥ ਹੋਇ = ਹੁੰਦਾ ਹੈ।

ਤਿਸ = ਉਸ ਮਨੁੱਖ ਨੋ = ਨੂੰ ਕੋਇ = ਕੋਈ ਵੀ ਮਨੁੱਖ **ਵਾ:** ਕਾਮ ਕ੍ਰੋਧ ਆਦਿ ਵਿਕਾਰ ਨਹੀਂ ਮਾਰ ਸਾਕੈ = ਸਕਦਾ।

## ਸਾਹਿਬ ਕੀ; ਸੇਵਕੁ ਰਹੈ ਸਰਣਾਈ ॥ ਆਪੇ ਬਖਸੇ; ਦੇ ਵਡਿਆਈ ॥

ਹੇ ਭਾਈ! ਸਾਹਿਬ = ਮਾਲਕ ਪਰਮਾਤਮਾ ਕੀ = ਦੀ ਸਰਣਾਈ = ਓਟ ਵਿਚ ਆ ਕੇ ਜਿਹੜਾ ਸੇਵਕੁ = ਦਾਸ ਹੋ ਕੇ ਰਹੈ = ਰਹਿਣਾ ਕਰਦਾ ਹੈ।

ਉਸਨੂੰ ਪ੍ਰਭੂ ਆਪ ਹੀ ਬਖਸੇ = ਬਖ਼ਸ਼ ਲੈਂਦਾ ਹੈ ਅਤੇ ਆਪਣੇ ਨਾਮ, ਸਰੂਪ ਵਿਚ ਅਭੇਦਤਾ ਦੀ ਵਡਿਆਈ = ਸ਼ੋਭਾ ਦੇ = ਦੇਣਾ ਕਰਦਾ ਹੈ।

## ਤਿਸ ਤੇ ਊਪਰਿ; ਨਾਹੀ ਕੋਇ ॥ ਕਉਣੁ ਡਰੈ; ਡਰੁ ਕਿਸ ਕਾ ਹੋਇ ॥੪॥

ਹੇ ਭਾਈ! ਤਿਸ = ਉਸ ਪਰਮਾਤਮਾ ਤੇ = ਤੋਂ ਊਪਰਿ = ਉੱਤੇ ਹੋਰ ਕੋਇ = ਕੋਈ ਵੀ ਨਾਹੀ = ਨਹੀਂ ਹੈ।

ਫੇਰ ਕਉਣੁ = ਕਿਹੜਾ ਡਰੈ = ਡਰਨਾ ਕਰੇ ਅਤੇ ਕਿਸ ਕਾ = ਦਾ ਡਰੁ = ਭੈ ਹੋਇ = ਹੋਵੇ ਭਾਵ ਪਰਮਾਤਮਾ ਦੇ ਨਾਮ ਦਾ ਜਮ ਵੀ ਭੈ ਮੰਨਦੇ ਹਨ ॥੪॥

## ਗੁਰਮਤੀ; ਸਾਂਤਿ ਵਸੈ ਸਰੀਰ ॥ ਸਬਦੁ ਚੀਨਿ੍; ਫਿਰਿ ਲਗੈ ਨ ਪੀਰ ॥

ਹੇ ਭਾਈ! ਗੁਰਮਤੀ = ਗੁਰਾਂ ਦੀ ਸਿੱਖਿਆ ਧਾਰਨ ਕਰਕੇ, ਜਦੋਂ ਸਰੀਰ = ਤਨ, ਹਿਰਦੇ ਅੰਦਰ ਸਾਂਤਿ = ਸ਼ਾਂਤੀ ਆ ਕੇ ਵਸੈ = ਵੱਸ ਜਾਂਦੀ ਹੈ।

ਤਦੋਂ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਚੀਨਿ੍ = ਜਾਣ ਕਰਕੇ ਫਿਰਿ = ਮੁੜ ਕੇ ਜੰਮਣ ਮਰਣ ਦੀ ਪੀਰ = ਪੀੜਾ ਨਹੀਂ ਲਗੈ = ਲੱਗਦੀ।

## ਆਵੈ ਨ ਜਾਇ; ਨਾ ਦੁਖੁ ਪਾਏ ॥ ਨਾਮੇ ਰਾਤੇ; ਸਹਜਿ ਸਮਾਏ ॥

ਹੇ ਭਾਈ! ਗੁਰਮੁਖ ਜਨ ਜੂਨਾਂ ਵਿਚ ਆਵੈ = ਆਉਂਦੇ ਜਾਇ = ਜਾਂਦੇ ਨਹੀਂ ਹਨ ਅਤੇ ਨਾ ਹੀ ਉਹ ਜੰਮਣ ਮਰਣ ਦਾ ਦੁਖ ਪਾਏ = ਪਾਉਂਦੇ ਹਨ।

ਉਹ ਪਰਮਾਤਮਾ ਦੇ ਨਾਮੇ = ਨਾਮ ਵਿਚ ਰਾਤੇ = ਰੰਗੇ ਹੋਏ ਸਹਜਿ = ਸ਼ਾਂਤ ਸਰੂਪ ਵਿਚ ਸਮਾਏ = ਲੀਨ ਹੋਏ ਰਹਿੰਦੇ ਹਨ।

## ਨਾਨਕ; ਗੁਰਮੁਖਿ ਵੇਖੈ ਹਦੂਰਿ ॥ ਮੇਰਾ ਪ੍ਰਭੁ; ਸਦ ਰਹਿਆ ਭਰਪੂਰਿ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਪਰਮਾਤਮਾ ਨੂੰ ਸਦਾ ਹਦੂਰਿ = ਨੇੜੇ ਤੋਂ ਨੇੜੇ ਆਪਣਾ ਆਤਮਾ ਰੂਪ ਕਰਕੇ ਵੇਖੈ = ਵੇਖਦੇ ਹਨ।

ਉਹ ਨਿਸਚਾ ਕਰਦੇ ਹਨ ਕਿ ਮੇਰਾ = ਸਾਡਾ ਪ੍ਰਭੁ = ਪਰਮਾਤਮਾ ਸਭ ਥਾਵਾਂ ਵਿਚ ਸਦ = ਹਮੇਸ਼ਾਂ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ ॥੫॥

## ਇਕਿ ਸੇਵਕ; ਇਕਿ ਭਰਮਿ ਭੁਲਾਏ ॥ ਆਪੇ ਕਰੇ; ਹਰਿ ਆਪਿ ਕਰਾਏ ॥

ਹੇ ਭਾਈ! ਇਕ ਤਾਂ ਪਰਮਾਤਮਾ ਦੇ ਸੇਵਕੁ = ਦਾਸ ਬਣ ਕੇ ਰਹਿੰਦੇ ਹਨ ਅਤੇ ਇਕ ਮਨਮੁਖ ਭਰਮ ਵਿਚ ਭੁਲਾਏ ਹੋਏ ਹਨ।

ਹਰਿ = ਪਰਮਾਤਮਾ ਆਪੇ = ਆਪ ਹੀ ਜਗਤ ਨੂੰ ਪੈਦਾ ਕਰੇ = ਕਰਦਾ ਹੈ ਅਤੇ ਆਪ ਹੀ ਜੀਵਾਂ ਦੀ ਵਾਸ਼ਨਾ ਅਨੁਸਾਰ ਉਨ੍ਹਾਂ ਦੀ ਕਿਰਿਆ, ਕਰਮ ਕਰਾਏ = ਕਰਾਉਂਦਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦੇਣਾ ਕਰਦਾ ਹੈ ਅਤੇ ਆਪ ਹੀ ਸਿੱਖ ਪਾਸੋਂ ਨਾਮ ਦਾ ਅਭਿਆਸ ਕਰਾਉਂਦਾ ਹੈ।

## ਏਕੋ ਵਰਤੈ; ਅਵਰੁ ਨ ਕੋਇ ॥ ਮਨਿ ਰੋਸੁ ਕੀਜੈ; ਜੇ ਦੂਜਾ ਹੋਇ ॥

ਹੇ ਭਾਈ ! ਏਕੋ = ਇਕ ਪਰਮਾਤਮਾ ਹੀ ਸਾਰੇ ਸੰਸਾਰ ਵਿਚ ਵਰਤੈ = ਵਰਤ ਰਿਹਾ ਹੈ, ਉਸ ਤੋਂ ਬਿਨਾਂ ਉਸ ਵਰਗਾ ਅਵਰੁ = ਹੋਰ ਕੋਇ = ਕੋਈ ਨਹੀਂ ਹੈ।

ਹੇ ਭਾਈ ! ਆਪਣੇ ਮਨਿ = ਹਿਰਦੇ ਵਿਚ ਰੋਸੁ = ਗਿਲਾ-ਸ਼ਿਕਵਾ ਤਾਂ ਕੀਜੈ = ਕਰੀਏ, ਜੇਕਰ ਉਸ ਪਰਮਾਤਮਾ ਤੋਂ ਬਿਨਾਂ ਕੋਈ ਦੂਸਰਾ ਹੋਰ ਹੋਇ = ਹੋਵੇ।

## ਸਤਿਗੁਰੁ ਸੇਵੇ; ਕਰਣੀ ਸਾਰੀ ॥ ਦਰਿ ਸਾਚੈ; ਸਾਚੇ ਵੀਚਾਰੀ ॥੬॥

ਜੋ ਸਤਿਗੁਰੂ ਦੀ ਸੇਵੇ = ਟਹਿਲ ਕਰਦੇ ਹਨ, ਉਨ੍ਹਾਂ ਦੀ ਕਰਣੀ = ਕਮਾਈ (ਬੰਦਗੀ) ਸਾਰੀ = ਸ੍ਰੇਸ਼ਟ ਹੈ।

ਉਨ੍ਹਾਂ ਨੂੰ ਸਾਚੈ = ਸੱਚੇ ਪਰਮਾਤਮਾ ਦੇ ਸਚਖੰਡ ਰੂਪੀ ਦਰਿ = ਦੁਆਰ ਵਿਚ ਸਾਚੇ = ਸੱਚੇ ਵੀਚਾਰੀ = ਵਿਚਾਰਨਾ ਕਰੋ **ਵਾ:** ਜਿਨ੍ਹਾਂ ਨੂੰ ਸਾਧਸੰਗਤ ਰੂਪੀ ਸੱਚਾ ਦਰ ਪ੍ਰਾਪਤ ਹੋਇਆ ਹੈ, ਉਹ ਸੱਚ ਸਰੂਪ, ਸੱਚੇ ਨਾਮ ਦੇ ਵੀਚਾਰੀ = ਵਿਚਾਰਵਾਨ ਹੋਏ ਹਨ ॥੬॥

## ਥਿਤੀ ਵਾਰ; ਸਭਿ ਸਬਦਿ ਸੁਹਾਏ ॥ ਸਤਿਗੁਰੁ ਸੇਵੇ; ਤਾ ਫਲੁ ਪਾਏ ॥

ਹੇ ਭਾਈ ! ਪੰਦਰਾਂ ਥਿਤੀ = ਥਿੱਤਾਂ ਅਤੇ ਸੱਤ ਵਾਰ = ਦਿਨ ਸਭਿ = ਸਾਰੇ ਸਬਦਿ = ਗੁਰ ਉਪਦੇਸ਼ ਕਰਕੇ ਹੀ ਸੁਹਾਏ = ਸ਼ੋਭਨੀਕ ਹੋਏ ਹਨ।

ਜੇਕਰ ਕੋਈ ਸਤਿਗੁਰੂ ਦੀ ਸੇਵੇ = ਟਹਿਲ ਕਰੇ ਤਾ = ਤਦੋਂ ਹੀ ਉਹ ਗਿਆਨ ਰੂਪੀ ਫਲ ਪਾਏ = ਪਾ ਸਕਦਾ ਹੈ।

## ਥਿਤੀ ਵਾਰ; ਸਭਿ ਆਵਹਿ ਜਾਹਿ ॥
## ਗੁਰ ਸਬਦੁ ਨਿਹਚਲੁ; ਸਦਾ ਸਚਿ ਸਮਾਹਿ ॥

ਹੇ ਭਾਈ ! ਇਹ ਥਿੱਤਾਂ ਅਤੇ ਵਾਰ ਸਭਿ = ਸਾਰੇ ਆਵਹਿ ਜਾਹਿ = ਆਉਂਦੇ ਜਾਂਦੇ ਹੀ ਰਹਿੰਦੇ ਹਨ **ਵਾ:** ਇਨ੍ਹਾਂ ਥਿੱਤਾਂ ਵਾਰਾਂ ਵਿਚ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਾਲੇ ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ। ਪਰਮਾਤਮਾ ਦੀ ਉਪਾਸ਼ਨਾ ਕਰਨ ਵਾਲੇ ਮੁਕਤ ਹੋ ਜਾਂਦੇ ਹਨ।

ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਨਿਹਚਲੁ = ਅਚੱਲ ਰਹਿਣ ਵਾਲਾ ਹੈ ਅਤੇ ਸਦਾ = ਹਮੇਸ਼ਾਂ ਲਈ ਸੱਚ ਸਰੂਪ ਵਿਚ ਸਮਾਹਿ = ਲੀਨ ਕਰਨ ਵਾਲਾ ਹੈ **ਵਾ:** ਜੋ ਗੁਰੂ ਦੇ ਸ਼ਬਦ ਦੀ ਉਪਾਸ਼ਨਾ, ਅਭਿਆਸ ਕਰਦੇ ਹਨ, ਉਹ ਸਦਾ ਅਚੱਲ ਤੇ ਸੱਚ ਸਰੂਪ ਵਿਚ ਸਮਾਹਿ = ਅਭੇਦ ਹੋ ਜਾਂਦੇ ਹਨ।

## ਥਿਤੀ ਵਾਰ ਤਾ; ਜਾ ਸਚਿ ਰਾਤੇ ॥
## ਬਿਨੁ ਨਾਵੈ; ਸਭਿ ਭਰਮਹਿ ਕਾਚੇ ॥੭॥

ਹੇ ਭਾਈ ! ਇਹ ਥਿੱਤਾਂ ਅਤੇ ਵਾਰ ਤਾ = ਤਦੋਂ ਹੀ ਸਫਲੇ ਹਨ, ਜਾ = ਜਦੋਂ ਮਨੁੱਖ ਸਚਿ = ਸੱਚੇ ਨਾਮ ਵਿਚ ਰਾਤੇ = ਰੰਗੇ ਜਾਣ।

ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ, ਸਭਿ = ਸਾਰੇ ਕਾਚੇ = ਕੱਚੇ ਜੀਵਨ ਵਾਲੇ ਜੀਵ ਜੂਨਾਂ ਆਦਿ ਵਿਚ ਭਰਮਹਿ = ਭਰਮਦੇ ਰਹਿੰਦੇ ਹਨ ॥੭॥

## ਮਨਮੁਖ ਮਰਹਿ; ਮਰਿ ਬਿਗਤੀ ਜਾਹਿ ॥ ਏਕੁ ਨ ਚੇਤਹਿ; ਦੂਜੈ ਲੋਭਾਹਿ ॥

(‘ਬਿ-ਗਤੀ’ ਉਚਾਰਣ ਹੈ)

ਮਨਮੁਖ = ਮਨ ਦੇ ਮਗਰ ਲੱਗਣ ਵਾਲੇ ਮਨੁੱਖ ਮਰਹਿ = ਮਰਦੇ ਰਹਿੰਦੇ ਹਨ ਅਤੇ ਮਰ ਕੇ ਬਿਗਤੀ = ਮੰਦੀ ਗਤੀ, ਅਪਗਤ ਹੋ ਕੇ ਸੰਸਾਰ ਤੋਂ ਜਾਹਿ = ਜਾਂਦੇ ਹਨ।

ਏਕੁ = ਇਕ ਪਰਮਾਤਮਾ ਨੂੰ ਚੇਤਹਿ = ਯਾਦ ਨਹੀਂ ਕਰਦੇ ਸਗੋਂ ਦੂਜੈ = ਦ੍ਵੈਤ ਵਾਲੇ ਪਦਾਰਥਾਂ ਵਿਚ ਲੋਭਾਹਿ = ਲੁਭਾਇਮਾਨ ਹੋਏ ਰਹਿੰਦੇ ਹਨ।

## ਅਚੇਤ ਪਿੰਡੀ; ਅਗਿਆਨ ਅੰਧਾਰੁ ॥ ਬਿਨੁ ਸਬਦੈ; ਕਿਉ ਪਾਏ ਪਾਰੁ ॥

ਅਚੇਤ = ਭੁੱਲੀ ਹੋਈ, ਗਾਫਿਲ ਪਿੰਡੀ = ਮੱਤ ਵਾਲੇ ਮਨਮੁਖ ਅਗਿਆਨ ਦੇ ਅੰਧਾਰੁ = ਹਨੇਰੇ ਵਿਚ ਪਏ ਰਹਿੰਦੇ ਹਨ।

ਸਤਿਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਉਹ ਸੰਸਾਰ-ਸਮੁੰਦ੍ਰ ਤੋਂ ਆਪਣੇ ਆਪ ਨੂੰ ਕਿਉ = ਕਿਵੇਂ ਪਾਰ ਪਾਏ = ਪਾ ਸਕਦੇ ਹਨ ਭਾਵ ਨਹੀਂ ਪਾਰ ਪਾ ਸਕਦੇ।

## ਆਪਿ ਉਪਾਏ; ਉਪਾਵਣਹਾਰੁ ॥ ਆਪੇ ਕੀਤੋਨੁ; ਗੁਰ ਵੀਚਾਰੁ ॥੮॥

ਉਪਾਵਣਹਾਰੁ = ਪੈਦਾ ਕਰਨ ਵਾਲੇ ਪਰਮਾਤਮਾ ਨੇ ਆਪ ਹੀ ਸਭ ਜੀਵ ਉਪਾਏ = ਪੈਦਾ ਕੀਤੇ ਹਨ **ਵਾ:** ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਅਤੇ ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ ਪੈਦਾ ਕੀਤੀ ਹੈ। ਪਰਮਾਤਮਾ ਨੇ ਆਪੇ = ਆਪ ਹੀ ਗੁਰਮੁਖ ਰੂਪ ਹੋ ਕੇ ਗੁਰ ਸ਼ਬਦ ਦੀ ਵੀਚਾਰ ਕੀਤੋਨੁ = ਕੀਤੀ ਹੈ ॥੮॥

## ਬਹੁਤੇ ਭੇਖ ਕਰਹਿ; ਭੇਖਧਾਰੀ ॥ ਭਵਿ ਭਵਿ ਭਰਮਹਿ; ਕਾਚੀ ਸਾਰੀ ॥

ਜੋ ਭੇਖਧਾਰੀ = ਭੇਖਾਂ ਨੂੰ ਧਾਰਨ ਵਾਲੇ ਜੀਵ ਮਾਇਆ ਵਾਸਤੇ ਬਹੁਤੇ = ਅਨੇਕਾਂ ਭੇਖ ਬਣਾਉਣਾ ਕਰਹਿ = ਕਰਦੇ ਹਨ।

ਉਹ ਭਵਿ = ਸੰਸਾਰ ਵਿਚ ਅਨੇਕਾਂ ਭਵਿ = ਜਨਮ ਧਾਰ ਕੇ ਭਰਮਹਿ = ਭਰਮਦੇ ਰਹਿੰਦੇ ਹਨ ਅਤੇ ਉਨ੍ਹਾਂ ਦੀ ਜ਼ਿੰਦਗੀ ਰੂਪੀ ਸਾਰੀ = ਬਾਜ਼ੀ ਕਾਚੀ = ਕੱਚੀ ਰਹਿ ਜਾਂਦੀ ਹੈ।

[ਅੰਗ ੮੪੩]

## ਐਥੈ ਸੁਖੁ; ਨ ਆਗੈ ਹੋਇ ॥ ਮਨਮੁਖ ਮੁਏ; ਅਪਣਾ ਜਨਮੁ ਖੋਇ ॥

ਉਨ੍ਹਾਂ ਨੂੰ ਨਾ ਹੀ ਐਥੈ = ਇਸ ਸੰਸਾਰ ਵਿਚ ਸੁਖ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਆਗੈ = ਅੱਗੇ ਪ੍ਰਲੋਕ ਵਿਚ ਕੋਈ ਸੁੱਖ ਪ੍ਰਾਪਤ ਹੋਇ = ਹੁੰਦਾ ਹੈ।

ਮਨਮੁਖ ਮੁਏ = ਮਰ ਜਾਂਦੇ ਹਨ ਅਤੇ ਆਪਣਾ ਮਨੁੱਖਾ ਜਨਮ ਵਿਅਰਥ ਹੀ ਖੋਇ = ਗੁਆ ਲੈਂਦੇ ਹਨ।

## ਸਤਿਗੁਰੁ ਸੇਵੇ; ਭਰਮੁ ਚੁਕਾਏ ॥ ਘਰ ਹੀ ਅੰਦਰਿ; ਸਚੁ ਮਹਲੁ ਪਾਏ ॥੯॥

ਜੋ ਸਤਿਗੁਰਾਂ ਦੀ ਸੇਵੇ = ਟਹਿਲ ਕਰਦਾ ਹੈ, ਗੁਰੂ ਜੀ ਉਸਦੇ ਅੰਦਰੋਂ ਭਰਮ ਨੂੰ ਚੁਕਾਏ = ਚੁੱਕ ਦੇਂਦੇ ਹਨ।

ਉਹ ਘਰ = ਗ੍ਰਿਹਸਤ ਵਿਚ ਰਹਿੰਦਿਆਂ **ਵਾ:** ਘਰ = ਹਿਰਦੇ ਦੇ ਅੰਦਰਿ = ਵਿਚ ਹੀ ਸਚੁ = ਸੱਚੇ ਸਰੂਪ ਰੂਪੀ ਮਹੱਲ ਨੂੰ ਪਾਏ = ਪਾ ਲੈਂਦਾ ਹੈ ॥੯॥

## ਆਪੇ ਪੂਰਾ ਕਰੇ; ਸੁ ਹੋਇ ॥ ਏਹਿ ਥਿਤੀ ਵਾਰ; ਦੂਜਾ ਦੋਇ ॥

ਹੇ ਭਾਈ ! ਪੂਰਾ = ਪੂਰਨ ਪਰਮਾਤਮਾ ਆਪ ਜੋ ਕੁਝ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੁੰਦਾ ਹੈ।

ਏਹਿ = ਇਹ ਥਿਤੀ = ਥਿੱਤਾਂ ਅਤੇ ਵਾਰ = ਦਿਨ ਦੋਇ = ਦੋਵੇਂ ਦੂਜਾ = ਦ੍ਵੈਤ-ਭਾਵ ਵਾਲੇ ਹਨ **ਵਾ:** ਥਿੱਤਾਂ ਅਤੇ ਵਾਰਾਂ ਵਿਚ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਫਸਣ ਵਾਲੇ ਮਨੁੱਖਾਂ ਨੂੰ ਦੋਇ = ਦ੍ਵੈਤ ਕਰਕੇ ਦੂਜਾ = ਦੋ ਭਾਵ ਜੰਮਣ ਤੇ ਮਰਣ ਬਣਿਆ ਰਹਿੰਦਾ ਹੈ।

## ਸਤਿਗੁਰ ਬਾਝਹੁ; ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ; ਮੁਗਧ ਗਵਾਰ ॥

ਹੇ ਭਾਈ ! ਸਤਿਗੁਰੂ ਤੋਂ ਬਾਝਹੁ = ਬਿਨਾਂ ਅੰਧੁ = ਅਗਿਆਨ ਦਾ ਗੁਬਾਰੁ = ਹਨੇਰਾ ਪਿਆ ਰਹਿੰਦਾ ਹੈ।

ਮੁਗਧ = ਬੇ-ਸਮਝ ਅਤੇ ਗਵਾਰ = ਮੂਰਖ ਮਨੁੱਖ ਹੀ ਥਿੱਤਾਂ ਅਤੇ ਵਾਰਾਂ ਨੂੰ ਭਰਮ ਵਿਚ ਆ ਕੇ ਚੰਗਾ ਮਾੜਾ ਸਮਝ ਕੇ ਸੇਵਹਿ = ਸੇਵਨਾ ਕਰਦੇ ਹਨ।

## ਨਾਨਕ, ਗੁਰਮੁਖਿ ਬੂਝੈ; ਸੋਝੀ ਪਾਇ ॥
## ਇਕਤੁ ਨਾਮਿ; ਸਦਾ ਰਹਿਆ ਸਮਾਇ ॥੧੦॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਗੁਰਮੁਖ ਜਨ ਗੁਰਾਂ ਦੇ ਉਪਦੇਸ਼ ਨੂੰ ਬੂਝੈ = ਬੁੱਝਦੇ ਹਨ ਅਤੇ ਪਰਮਾਰਥ ਦੀ ਸੋਝੀ = ਗਿਆਤ ਪਾਇ = ਪਾਉਂਦੇ ਹਨ।

ਅਤੇ ਇਕਤੁ = ਇਕ ਪਰਮਾਤਮਾ ਦੇ ਨਾਮ ਵਿਚ **ਵਾ:** ਇਕ ਨਾਮਿ = ਨਾਮੀ ਪਰਮਾਤਮਾ ਦੇ ਸਰੂਪ ਵਿਚ ਸਦ = ਹਮੇਸ਼ਾਂ ਸਮਾਇ = ਲੀਨ ਹੋਏ ਰਹਿੰਦੇ ਅਰਥਾਤ ਉਹ ਥਿੱਤਾਂ ਵਾਰਾਂ ਦਾ ਭਰਮ ਨਹੀਂ ਕਰਦੇ, ਸਗੋਂ ਥਿੱਤਾਂ ਵਾਰਾਂ ਵਿਚ ਪਰਮਾਤਮਾ ਦਾ ਸੇਵਨ ਕਰਦੇ ਰਹਿੰਦੇ ਹਨ॥੧੦॥੨॥

## ਬਿਲਾਵਲੁ ਮਹਲਾ ੧ ਛੰਤ ਦਖਣੀ ੧ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗੁ ਦੇ ਅੰਦਰ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਛੰਤ = ਜੱਸ ਰੂਪੀ ਬਾਣੀ ਨੂੰ ਦੱਖਣੀ ਜਾਤੀ **ਵਾ:** ਦੱਖਣੀ ਰਾਗਣੀ **ਵਾ:** ਦੱਖਣ ਦੀ ਸੰਗਤ ਦੇ ਪ੍ਰਥਾਏ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਇਹ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੁੰਧ ਨਵੇਲੜੀਆ; ਗੋਇਲਿ ਆਈ ਰਾਮ ॥

ਰਾਮ = ਹੇ ਭਾਈ ! ਉਹ ਜੀਵ ਰੂਪੀ ਮੁੰਧ = ਇਸਤ੍ਰੀ ਨਵੇਲੜੀਆ = ਨਵੀਨ ਜੋਬਨ ਵਾਲੀ ਭਲੀ, ਸ੍ਰੇਸ਼ਟ ਹੈ, ਜੋ ਆਪਣੇ ਆਪ ਨੂੰ ਸੰਸਾਰ ਵਿਚ ਗੋਇਲਿ = ਗਾਈਆਂ ਦੇ ਚਰਾਂਦ ਵਾਲੀ ਥਾਂ ਉਪਰ ਕੁਝ ਕੁ ਦਿਨਾਂ ਦਾ ਵਾਸਾ ਮੰਨ ਕੇ ਆਈ ਹੈ ਭਾਵ ਜਿਵੇਂ ਔੜ ਲੱਗੀ ਤੋਂ ਲੋਕ ਦਰਿਆਵਾਂ ਆਦਿ ਦੇ ਕਿਨਾਰੇ ਉਪਰ ਗਊਆਂ ਲੈ ਜਾਂਦੇ ਹਨ, ਜਦੋਂ ਬਰਸਾਤ ਸ਼ੁਰੂ ਹੋ ਜਾਂਦੀ ਹੈ ਤਾਂ ਉਹ ਵਾਪਸ ਆਪਣੇ ਘਰਾਂ ਵਿਚ ਆ ਜਾਂਦੇ ਹਨ ਅਤੇ ਆਉਣ ਲੱਗੇ ਆਪਣੇ ਘੜੇ, ਮਟਕੇ ਆਦਿ ਉਥੇ ਹੀ ਸੁੱਟ ਆਉਂਦੇ ਹਨ। ਏਸੇ ਪ੍ਰਕਾਰ ਜੀਵ ਆਪਣੀਆਂ ਕਾਰਨ, ਸੂਖਮ ਤੇ ਅਸਥੂਲ ਦੇਹਾਂ ਰੂਪੀ ਗਊਆਂ ਲੈ ਕੇ ਇਸ ਸੰਸਾਰ ਰੂਪੀ ਚਰਾਂਦ ਵਾਲੀ ਥਾਂ ਉਪਰ ਆਏ

ਹਨ, ਜੋ ਪ੍ਰਾਲਬਧ ਮੁੱਕੀ ਤੋਂ ਚਲੇ ਜਾਂਦੇ ਹਨ, ਜਿਸਨੇ ਐਸਾ ਨਿਸਚਾ ਕਰ ਲਿਆ ਹੈ ਕਿ ਇਸ ਸੰਸਾਰ ਤੋਂ ਚਲੇ ਜਾਣਾ ਹੈ, ਉਸਦਾ ਆਉਣਾ ਸਫਲਾ ਹੋ ਜਾਂਦਾ ਹੈ।

## ਮਟੁਕੀ ਡਾਰਿ ਧਰੀ; ਹਰਿ ਲਿਵ ਲਾਈ ਰਾਮ ॥

ਰਾਮ = ਹੇ ਭਾਈ ! ਜਿਸਨੇ ਦੇਹ ਅਭਿਮਾਨ **ਵਾ:** ਲੋਕ ਲਾਜ ਰੂਪੀ ਮਟੁਕੀ = ਚਾਟੀ ਡਾਰਿ = ਸੁੱਟ ਕੇ ਪਰ੍ਹੇ ਧਰੀ = ਰੱਖ ਦਿੱਤੀ ਹੈ ਅਤੇ ਰਾਮ = ਪਰਮਾਤਮਾ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ।

## ਲਿਵ ਲਾਇ ਹਰਿ ਸਿਉ, ਰਹੀ ਗੋਇਲਿ;
## ਸਹਜਿ ਸਬਦਿ ਸੀਗਾਰੀਆ ॥

ਹੇ ਭਾਈ ! ਜਿਸ ਜੀਵ ਰੂਪ ਇਸਤ੍ਰੀ ਨੇ ਹਰਿ = ਪਰਮਾਤਮਾ ਦੇ ਸਿਉ = ਨਾਲ ਆਪਣੀ ਲਿਵ = ਬਿਰਤੀ ਲਾਇ = ਲਾਉਣਾ ਕੀਤੀ ਹੈ ਅਤੇ ਗੋਇਲਿ ਵਾਸੇ ਦੀ ਤਰ੍ਹਾਂ ਸੰਸਾਰ ਵਿਚ ਰਹੀ = ਰਹਿੰਦੀ ਹੈ ਭਾਵ ਵੈਰਾਗ ਦੇ ਸਹਿਤ ਰਹਿੰਦੀ ਹੈ ਕਿ ਸਾਡਾ ਏਥੇ ਬਹੁਤਾ ਸਮਾਂ ਨਿਵਾਸ ਨਹੀਂ ਹੈ, ਪ੍ਰਾਲਬਧ ਮੁੱਕੀ ਤੋਂ ਜ਼ਰੂਰ ਜਾਣਾ ਪਵੇਗਾ, ਉਹ ਸਹਜਿ = ਸੁਭਾਵਿਕ **ਵਾ:** ਸ਼ਾਂਤੀ ਨੂੰ ਧਾਰ ਕੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸੀਗਾਰੀਆ = ਸ਼ਿੰਗਾਰੀ ਗਈ ਹੈ।

## ਕਰ ਜੋੜਿ, ਗੁਰ ਪਹਿ ਕਰਿ ਬਿਨੰਤੀ; ਮਿਲਹੁ ਸਾਚਿ ਪਿਆਰੀਆ ॥

ਮੈਂ ਆਪਣੇ ਪ੍ਰਤੱਖ **ਵਾ:** ਮਨ ਬੁੱਧੀ ਰੂਪੀ ਦੋਵੇਂ ਕਰ = ਹੱਥ ਜੋੜ ਕੇ ਗੁਰ ਪਹਿ = ਪਾਸ ਬਿਨੰਤੀ = ਅਰਜ਼ੋਈ ਕਰਦੀ ਹਾਂ ਕਿ ਹੇ ਗੁਰੂ ਜੀ ! ਤੁਸੀਂ ਮੇਰੇ ਉਪਰ ਐਸੀ ਕਿਰਪਾ ਕਰੋ, ਜਿਸ ਕਰਕੇ ਸੱਚੇ ਪਰਮਾਤਮਾ ਪਤੀ ਦੀਆਂ ਪਿਆਰੀਆਂ ਸੰਤ ਰੂਪੀ ਸਖੀਆਂ ਨੂੰ ਮਿਲਹੁ = ਮਿਲਨਾ ਕਰਾਂ **ਵਾ:** ਹੇ ਗੁਰੂ ਜੀ ! ਤੁਸੀਂ ਮੈਨੂੰ ਮਿਲਹੁ = ਮਿਲਨਾ ਕਰੋ, ਜਿਸ ਕਰਕੇ ਮੈਂ ਸੱਚ ਸਰੂਪ ਪ੍ਰਭੂ ਵਿਚ ਪਿਆਰੀਆ = ਪ੍ਰੇਮ ਕਰਾਂ।

## ਧਨ ਭਾਇ ਭਗਤੀ ਦੇਖਿ ਪ੍ਰੀਤਮ; ਕਾਮ ਕ੍ਰੋਧੁ ਨਿਵਾਰਿਆ ॥

ਜੀਵ ਰੂਪੀ ਧਨ = ਇਸਤ੍ਰੀ ਦੀ ਭਾਇ ਭਗਤਿ = ਪ੍ਰੇਮਾ-ਭਗਤੀ ਨੂੰ ਪ੍ਰੀਤਮ = ਪਿਆਰਾ ਪ੍ਰਭੂ **ਵਾ:** ਪਿਆਰੇ ਸਤਿਗੁਰੂ ਦੇਖਿ = ਵੇਖ ਕਰਕੇ ਉਸਦੇ ਅੰਦਰੋਂ ਕਾਮ = ਵਿਕਾਰ ਦ੍ਰਿਸ਼ਟੀ ਅਤੇ ਕ੍ਰੋਧੁ = ਗ਼ੁੱਸੇ ਆਦਿ ਵਿਕਾਰਾਂ ਨੂੰ ਨਿਵਾਰਿਆ = ਮੇਟਣਾ ਕਰਦੇ ਹਨ।

## ਨਾਨਕ, ਮੁੰਧ ਨਵੇਲ ਸੁੰਦਰਿ; ਦੇਖਿ ਪਿਰੁ ਸਾਧਾਰਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੀਵ ਰੂਪੀ ਮੁੰਧ = ਇਸਤ੍ਰੀ ਨਵੇਲ = ਨਵੀਨ ਜੋਬਨ ਵਾਲੀ ਅਤੇ ਸੁੰਦਰਿ = ਸੋਹਣੇ ਸਰੂਪ ਵਾਲੀ ਹੈ, ਜਿਸਨੇ ਪਿਰੁ = ਪਤੀ ਪਰਮਾਤਮਾ ਨੂੰ ਦੇਖਿ = ਵੇਖ ਕੇ ਆਪਣਾ ਮਨ ਸਾਧਾਰਿਆ = ਸਹਿਤ ਆਸਰੇ ਦੇ ਕਰ ਲਿਆ ਹੈ **ਵਾ:** ਮਨ ਨੂੰ ਸੁਧਾਰ ਲਿਆ ਹੈ ॥੧॥

## ਸਚਿ ਨਵੇਲੜੀਏ; ਜੋਬਨਿ ਬਾਲੀ ਰਾਮ ॥

ਹੇ ਸ਼ੌਕ ਅਵਸਥਾ ਰੂਪੀ ਨਵੇਲੜੀਏ = ਨਵੀਨ ਜੋਬਨਿ = ਜਵਾਨੀ ਵਾਲੀ ਜਗਿਆਸੂ, ਜੀਵ ਰੂਪੀ ਬਾਲੀ = ਇਸਤ੍ਰੀਏ ! ਤੂੰ ਸੱਚ ਸਰੂਪ ਰਾਮ = ਪਰਮਾਤਮਾ ਦੇ ਨਾਮ ਵਿਚ ਲੱਗਣਾ ਕਰ।

## ਆਉ ਨ ਜਾਉ ਕਹੀ; ਅਪਨੇ ਸਹ ਨਾਲੀ ਰਾਮ ॥

ਫੇਰ ਤੂੰ ਕਹੀ = ਕਿਤੇ ਜਨਮ ਧਾਰ ਕੇ ਆਉ = ਆਵੇਂਗੀ ਨਹੀਂ ਅਤੇ ਮਰ ਕੇ ਜਾਉ = ਜਾਣਾ ਨਹੀਂ ਕਰੇਂਗੀ, ਅਪਨੇ = ਆਪਦੇ ਸਹ = ਪਤੀ ਰਾਮ = ਪਰਮਾਤਮਾ ਦੇ ਨਾਲੀ = ਨਾਲ ਮਿਲ ਜਾਵੇਂਗੀ।

## ਨਾਹ ਅਪਨੇ ਸੰਗਿ ਦਾਸੀ; ਮੈ ਭਗਤਿ ਹਰਿ ਕੀ ਭਾਵਏ ॥

ਜੋ ਦਾਸੀ = ਦਾਸਾ ਭਾਵ ਧਾਰ ਕੇ ਰਹਿੰਦੀ ਹੈ, ਉਹ ਅਪਨੇ = ਆਪ ਦੇ ਨਾਹ = ਪਤੀ ਪਰਮਾਤਮਾ ਦੇ ਸੰਗਿ = ਨਾਲ ਮਿਲੀ ਰਹਿੰਦੀ ਹੈ, ਮੈ = ਮੈਨੂੰ ਵੀ ਹਰਿ = ਪਰਮਾਤਮਾ ਕੀ = ਦੀ ਭਗਤਿ = ਭਗਤੀ ਭਾਵਏ = ਭਾਉਂਦੀ ਹੈ।

## ਅਗਾਧਿ ਬੋਧਿ ਅਕਥੁ ਕਥੀਐ; ਸਹਜਿ ਪ੍ਰਭ ਗੁਣ ਗਾਵਏ ॥

ਹੇ ਸਖੀ ! ਜਿਸ ਪ੍ਰਭੂ ਦਾ ਅਗਾਧਿ = ਡੂੰਘਾ, ਬੇਅੰਤ ਬੋਧਿ = ਵਿਚਾਰ, ਗਿਆਨ ਹੈ, ਜਿਸ ਦੇ ਅਕਥੁ = ਕਥਨ ਤੋਂ ਰਹਿਤ ਸਰੂਪ ਨੂੰ ਮਹਾਤਮਾ ਜਨ ਲਖਨਾ ਬਿਰਤੀ ਕਰਕੇ ਕਥੀਐ = ਕਥਨ ਕਰਦੇ ਹਨ, ਉਸ ਪ੍ਰਭ = ਪਰਮਾਤਮਾ ਦੇ ਸਹਜਿ = ਸੁਭਾਵਿਕ, ਸ਼ਾਂਤ ਪੂਰਬਕ ਗੁਣਾਂ ਨੂੰ ਗਾਵਏ = ਗਾਉਣਾ ਕਰ।

## ਰਾਮ ਨਾਮ ਰਸਾਲ ਰਸੀਆ; ਰਵੈ ਸਾਚਿ ਪਿਆਰੀਆ ॥

ਰਾਮ = ਪਰਮਾਤਮਾ ਦਾ ਨਾਮ ਰਸਾਲ = ਰਸਾਂ ਦਾ ਘਰ **ਵਾ:** ਜਿਸ ਦਾ ਨਾਮ ਰਾਮ = ਪਰਮਾਤਮਾ ਹੈ, ਉਹ ਰਸਾਲ = ਸੁੰਦਰ ਅਤੇ ਰਸੀਆ = ਰਸਾਂ ਦਾ ਮਾਲਕ ਹੈ, ਉਸ ਦੇ ਅਨੰਦ ਨੂੰ ਸਾਚਿ = ਸੱਚ ਸਰੂਪ, ਸਤਿਸੰਗਤ ਵਿਚ ਮਿਲ ਕੇ ਮਹਾਤਮਾ ਰੂਪੀ ਪਿਆਰੀਆਂ ਇਸਤ੍ਰੀਆਂ ਰਵੈ = ਮਾਨਣਾ ਕਰਦੀਆਂ ਹਨ।

## ਗੁਰਿ ਸਬਦੁ ਦੀਆ ਦਾਨੁ ਕੀਆ; ਨਾਨਕਾ ਵੀਚਾਰੀਆ ॥੨॥

ਜਿਸਨੂੰ ਗੁਰਾਂ ਨੇ ਆਪਣਾ ਸਬਦੁ = ਉਪਦੇਸ਼ ਦੀਆ = ਦੇਣਾ ਕੀਤਾ ਹੈ ਅਤੇ ਇਹ ਸ਼ਬਦ ਦਾ ਦਾਨ ਹੀ ਕੀਆ = ਕਰ ਦਿੱਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੀ ਅਸਲ ਵੀਚਾਰੀਆ = ਵਿਚਾਰਵਾਨ ਹੋਈਆਂ ਹਨ ॥੨॥

## ਸ੍ਰੀਧਰ ਮੋਹਿਅੜੀ; ਪਿਰ ਸੰਗਿ ਸੂਤੀ ਰਾਮ ॥

ਹੇ ਸਖੀ ! ਸ੍ਰੀਧਰ = ਲੱਛਮੀ (ਮਾਇਆ) ਨੂੰ ਆਸਰਾ ਦੇਣ ਵਾਲੇ ਪਰਮਾਤਮਾ ਦੇ ਨਾਲ ਜਿਸ ਦੇ ਚਿੱਤ ਦੀ ਬਿਰਤੀ ਮੋਹਿਅੜੀ = ਮੋਹੀ ਗਈ ਹੈ, ਉਹ ਜੀਵ ਰੂਪੀ ਇਸਤ੍ਰੀ ਪਿਰ = ਪਤੀ ਪਰਮਾਤਮਾ ਦੇ ਸੰਗਿ = ਨਾਲ ਨਿਰਵਿਕਲਪ ਸਮਾਧੀ ਵਿਚ ਬਿਰਾਜਨ ਰੂਪ ਸੂਤੀ = ਸੁੱਤੀ ਹੈ।

## ਗੁਰ ਕੈ ਭਾਇ ਚਲੋ; ਸਾਚਿ ਸੰਗੂਤੀ ਰਾਮ ॥

ਹੇ ਸਖੀ ! ਗੁਰੂ ਕੈ = ਦੇ ਭਾਇ = ਅਨੁਸਾਰ ਹੋ ਕੇ ਚਲੋ = ਚੱਲਣਾ ਕਰੋ, ਜੋ ਚੱਲਦੀ ਹੈ, ਉਹ ਸਾਚਿ = ਸੱਚੇ ਪਰਮਾਤਮਾ ਦੇ ਸੰਗੂਤੀ = ਸੰਯੁਕਤ ਭਾਵ ਉਸਦੀ ਪ੍ਰਾਪਤੀ ਵਾਲੀ ਹੋਈ ਹੈ।

## ਧਨ ਸਾਚਿ ਸੰਗੂਤੀ, ਹਰਿ ਸੰਗਿ ਸੂਤੀ; ਸੰਗਿ ਸਖੀ ਸਹੇਲੀਆ ॥

ਸਖੀ ਸਹੇਲੀਆ = ਪਿਆਰੀਆਂ ਮਹਾਤਮਾਂ ਰੂਪੀ ਸਖੀਆਂ ਦੇ ਸੰਗਿ = ਨਾਲ ਮਿਲ ਕੇ ਜਗਿਆਸੂ ਰੂਪੀ

ਧਨ = ਇਸਤ੍ਰੀ ਸਾਚਿ = ਸੱਚੇ ਪਰਮਾਤਮਾ ਦੇ ਸੰਗੂਤੀ = ਸੰਯੁਕਤ ਭਾਵ ਉਸਦੀ ਪ੍ਰਾਪਤੀ ਵਾਲੀ ਹੋਈ ਹੈ ਅਤੇ ਹਰਿ = ਪਰਮਾਤਮਾ ਦੇ ਸੰਗਿ = ਨਾਲ ਨਿਰਵਿਕਲਪ ਸਮਾਧੀ ਵਿਚ ਬਿਰਾਜਨ ਰੂਪ ਸੂਤੀ = ਸੁੱਤੀ ਹੈ। ਉਸਦਾ ਐਸਾ ਨਿਸਚਾ ਬੱਝ ਜਾਂਦਾ ਹੈ ਕਿ :

## ਇਕ ਭਾਇ ਇਕ ਮਨਿ ਨਾਮੁ ਵਸਿਆ; ਸਤਿਗੁਰੂ ਹਮ ਮੇਲੀਆ ॥

ਜਦੋਂ ਇਕ ਪਰਮਾਤਮਾ ਦੇ ਭਾਇ = ਪ੍ਰੇਮ ਕਰਕੇ ਅਤੇ ਇਕ ਮਨਿ = ਇਕਾਗਰ ਮਨ ਵਿਚ ਪਰਮਾਤਮਾ ਦਾ ਨਾਮ ਵਸਿਆ = ਵੱਸ ਗਿਆ, ਤਦੋਂ ਸਤਿਗੁਰੂ ਜੀ ਨੇ ਹਮ = ਸਾਨੂੰ ਪਰਮਾਤਮਾ ਦੇ ਨਾਲ ਮੇਲੀਆ = ਮੇਲ ਦਿੱਤਾ।

## ਦਿਨੁ ਰੈਣਿ ਘੜੀ ਨ ਚਸਾ ਵਿਸਰੈ; ਸਾਸਿ ਸਾਸਿ ਨਿਰੰਜਨੋ ॥

ਨਿਰੰਜਨੋ = ਸ਼ੁੱਧ ਸਰੂਪ ਪਰਮਾਤਮਾ ਸਾਸਿ = ਹਰੇਕ ਸ੍ਵਾਸ, ਦਿਨ, ਰੈਣਿ = ਰਾਤ ਘੜੀ ਅਤੇ ਚਸਾ ਮਾਤ੍ਰ ਵੀ ਵਿਸਰੈ = ਭੁੱਲਣਾ ਨਾ ਕਰੇ।

## ਸਬਦਿ ਜੋਤਿ ਜਗਾਇ ਦੀਪਕੁ; ਨਾਨਕਾ ਭਉ ਭੰਜਨੋ ॥੩॥

ਸਤਿਗੁਰੂ ਜੀ ਨੇ ਸਬਦਿ = ਉਪਦੇਸ਼ ਰੂਪੀ ਜੋਤਿ = ਅਗਨੀ ਨਾਲ ਗਿਆਨ ਰੂਪੀ ਦੀਪਕੁ = ਦੀਵਾ ਜਗਾਇ = ਜਗਾਉਣਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗਿਆਨ ਸਾਰੇ ਭਉ = ਡਰਾਂ ਨੂੰ ਭੰਜਨੋ = ਨਾਸ਼ ਕਰ ਦੇਣ ਵਾਲਾ ਹੈ ॥੩॥

## ਜੋਤਿ ਸਬਾਇੜੀਏ; ਤ੍ਰਿਭਵਣ ਸਾਰੇ ਰਾਮ ॥

ਹੇ ਭਾਈ ! ਉਸ ਪਰਮਾਤਮਾ ਦੀ ਜੋਤਿ = ਸੱਤਾ ਸਬਾਇੜੀਏ = ਸਾਰਿਆਂ ਵਿਚ ਆਈ ਹੋਈ ਹੈ ਅਤੇ ਉਹ ਤ੍ਰਿਭਵਣ = ਤਿੰਨਾਂ ਲੋਕਾਂ ਦੇ ਜੀਵਾਂ ਦੀ ਸਾਰੇ = ਸਾਰ, ਖ਼ਬਰ ਲੈਣਾ ਕਰਦਾ ਹੈ।

## ਘਟਿ ਘਟਿ ਰਵਿ ਰਹਿਆ; ਅਲਖ ਅਪਾਰੇ ਰਾਮ ॥

ਹੇ ਭਾਈ ! ਉਹ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਪ੍ਰਕਿਰਤੀ ਦੇ ਅਪਾਰੇ = ਪਾਰਾਵਾਰ ਤੋਂ ਰਹਿਤ ਪਰਮਾਤਮਾ ਸਾਰੇ ਘਟਿ ਘਟਿ = ਸਰੀਰਾਂ ਸਰੀਰਾਂ **ਵਾ:** ਚਾਰੇ ਖਾਣੀਆਂ ਦੇ ਘਟਾਂ ਘਟਾਂ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ।

## ਅਲਖ ਅਪਾਰ ਅਪਾਰੁ ਸਾਚਾ; ਆਪੁ ਮਾਰਿ ਮਿਲਾਈਐ ॥

ਜੋ ਅਲਖ = ਲਖਣ ਤੋਂ ਰਹਿਤ, ਪ੍ਰਕਿਰਤੀ ਦੇ ਅਪਾਰੁ = ਪਾਰਾਵਾਰ ਤੋਂ ਰਹਿਤ, ਅਪਾਰੁ = ਬੇਅੰਤ ਗੁਣਾਂ ਵਾਲਾ ਸਾਚਾ = ਸੱਚ ਸਰੂਪ ਪਰਮਾਤਮਾ ਹੈ, ਆਪੁ = ਆਪਾ-ਭਾਵ (ਹੰਕਾਰ) ਨੂੰ ਮਾਰਿ = ਨਵਿਰਤ ਕਰਕੇ ਹੀ ਉਸ ਨਾਲ ਆਪਣੇ ਆਪ ਨੂੰ ਮਿਲਾਈਐ = ਮਿਲਾ ਸਕੀਦਾ ਹੈ।

## ਹਉਮੈ ਮਮਤਾ ਲੋਭੁ ਜਾਲਹੁ; ਸਬਦਿ ਮੈਲੁ ਚੁਕਾਈਐ ॥

ਹੇ ਭਾਈ ! ਆਪਣੇ ਅੰਦਰੋਂ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮਮਤਾ = ਮੇਰ ਅਤੇ ਲੋਭ = ਲਾਲਚ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਾਲਹੁ = ਸਾੜ ਦੇਵੋ, ਪੁਨਾ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਕਰਕੇ ਪਾਪਾਂ, ਅਵਿੱਦਿਆ ਦੀ ਮੈਲੁ = ਮਲੀਨਤਾਈ ਵੀ ਚੁਕਾਈਐ = ਚੁੱਕਣਾ, ਮੇਟਣਾ ਕਰੋ।

## ਦਰਿ ਜਾਇ ਦਰਸਨੁ ਕਰੀ ਭਾਣੈ; ਤਾਰਿ ਤਾਰਣਹਾਰਿਆ ॥

ਸਤਿਸੰਗਤ ਰੂਪੀ ਦਰ ਵਿਚ ਜਾਇ = ਜਾ ਕੇ **ਵਾ:** ਅੰਤਹਕਰਨ ਰੂਪੀ ਦਰ ਦੀ ਜਾਇ = ਜਗ੍ਹਾ ਵਿਚ ਪ੍ਰਭੂ ਦਾ ਭਾਣੈ = ਭਾਣਾ ਮੰਨ ਕੇ ਉਸਦੇ ਦਰਸਨੁ = ਦੀਦਾਰ ਕਰੀ = ਕਰ ਲਈਦੇ ਹਨ, ਇਸ ਲਈ ਇਉਂ ਬੇਨਤੀ ਕਰੋ ਕਿ ਹੇ ਤਾਰਣਹਾਰਿਆ = ਤਾਰਨ ਵਾਲੇ ਪ੍ਰਭੂ ! ਸਾਨੂੰ ਆਪਣਾ ਭਾਣਾ ਮਨਾ ਕੇ ਇਸ ਸੰਸਾਰ-ਸਮੁੰਦ੍ਰ ਤੋਂ ਤਾਰਿ = ਪਾਰ ਕਰਨਾ ਕਰ।

## ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ;
## ਨਾਨਕਾ ਉਰ ਧਾਰਿਆ ॥੪॥੧॥

ਹਰਿ = ਪਰਮਾਤਮਾ ਦੇ ਨਾਮ ਰੂਪੀ ਅੰਮ੍ਰਿਤ ਨੂੰ ਚਾਖਿ = ਚੱਖ ਭਾਵ ਸਿਮਰਨ ਕਰਕੇ ਜੋ ਜਗਿਆਸੂ ਰੂਪੀ ਇਸਤ੍ਰੀ ਸੰਸਾਰਕ ਪਦਾਰਥਾਂ ਵੱਲੋਂ ਤ੍ਰਿਪਤੀ = ਰੱਜ ਗਈ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭੂ ਨੇ ਉਸਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿਆ = ਧਾਰਨ ਕੀਤਾ ਹੈ ਭਾਵ ਆਪਣੇ ਸਰੂਪ ਵਿਚ ਮੇਲ ਲਿਆ ਹੈ **ਵਾ:** ਉਸ ਸਖੀ ਨੇ ਆਪਣੇ ਹਿਰਦੇ ਅੰਦਰ ਪਰਮਾਤਮਾ ਦਾ ਪ੍ਰੇਮ ਧਾਰਿਆ = ਧਾਰਨਾ ਕੀਤਾ ਹੈ ॥੪॥੧॥

## ਬਿਲਾਵਲੁ ਮਹਲਾ ੧ ॥
## ਮੈ ਮਨਿ ਚਾਉ ਘਣਾ; ਸਾਚਿ ਵਿਗਾਸੀ ਰਾਮ ॥

ਹੇ ਸਖੀ ! ਮੈ = ਮੇਰੇ ਮਨਿ = ਹਿਰਦੇ ਵਿਚ ਘਣਾ = ਬਹੁਤ ਚਾਉ = ਉਤਸ਼ਾਹ ਹੋਇਆ ਹੈ, ਮੇਰੀ ਬਿਰਤੀ **ਵਾ:** ਮੈਂ ਜਗਿਆਸੂ ਰੂਪ ਇਸਤ੍ਰੀ ਸਾਚਿ = ਸੱਚ ਸਰੂਪ ਪਰਮਾਤਮਾ ਵਿਚ ਲੱਗਣ ਕਰਕੇ ਸ਼ੁੱਭ ਗੁਣਾਂ ਨਾਲ ਵਿਗਾਸੀ = ਖਿੜ, ਅਨੰਦ ਦੇ ਸਹਿਤ ਹੋਈ ਹਾਂ।

## ਮੋਹੀ ਪ੍ਰੇਮ ਪਿਰੇ; ਪ੍ਰਭਿ ਅਬਿਨਾਸੀ ਰਾਮ ॥

ਹੇ ਸਖੀ ! ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭਿ = ਪਰਮਾਤਮਾ ਪਿਰੇ = ਪਤੀ ਨੇ ਮੇਰੀ ਬਿਰਤੀ ਆਪਣੇ ਪ੍ਰੇਮ = ਪਿਆਰ ਵਿਚ ਮੋਹੀ = ਮੋਹਿਤ ਕਰ ਲਈ ਹੈ।

## ਅਵਿਗਤੋ ਹਰਿ ਨਾਥੁ ਨਾਥਹ; ਤਿਸੈ ਭਾਵੈ, ਸੋ ਥੀਐ ॥

ਅਵਿਗਤੋ = ਸਰੀਰਾਂ ਤੋਂ ਰਹਿਤ, ਵਿਅਕਤੀਗਤ ਤੋਂ ਰਹਿਤ, ਗਿਆਨ ਰੂਪ ਹਰਿ = ਪ੍ਰਭੂ ਨਾਥੁ ਨਾਥਹ = ਮਾਲਕਾਂ ਦਾ ਵੀ ਵੱਡਾ ਮਾਲਕ ਹੈ, ਤਿਸੈ = ਉਸ ਪ੍ਰਭੂ ਨੂੰ ਜੋ ਕੁਝ ਭਾਵੈ ਭਾਉਂਦਾ ਹੈ, ਸੋ = ਉਹੋ ਹੀ ਤਿੰਨਾਂ ਕਾਲਾਂ ਵਿਚ ਥੀਐ = ਹੁੰਦਾ ਹੈ।

## ਕਿਰਪਾਲੁ ਸਦਾ ਦਇਆਲੁ ਦਾਤਾ; ਜੀਆ ਅੰਦਰਿ ਤੂੰ ਜੀਐ ॥

ਉਸ ਅੱਗੇ ਬੇਨਤੀ ਕਰੀਏ ਕਿ ਹੇ ਕਿਰਪਾਲੁ = ਮਿਹਰਵਾਨ ਪ੍ਰਭੂ ! ਤੂੰ ਸਦਾ = ਹਮੇਸ਼ਾਂ ਹੀ ਦਇਆਲੁ = ਦਇਆ ਦਾ ਘਰ ਅਤੇ ਸਭ ਦਾਤਾ = ਦਾਤਾਂ ਦੇਣ ਵਾਲਾ ਹੈਂ, ਫੇਰ ਸਾਰੇ ਜੀਆ = ਜੀਵਾਂ ਅੰਦਰਿ = ਵਿਚ ਤੂੰ ਹੀ ਜੀਐ = ਜੀਵਨ ਰੂਪ ਹੈਂ।

[ਅੰਗ ੮੪੪]

## ਮੈ ਅਵਰੁ ਗਿਆਨੁ ਨ ਧਿਆਨੁ ਪੂਜਾ; ਹਰਿ ਨਾਮੁ ਅੰਤਰਿ ਵਸਿ ਰਹੇ ॥

ਹੇ ਪ੍ਰਭੂ ! ਮੈਂ ਅਵਰੁ = ਹੋਰ ਸਾਖੀਆਂ ਆਦਿ ਦਾ ਗਿਆਨ, ਪੱਥਰ ਦੀਆਂ ਮੂਰਤਾਂ ਦਾ ਧਿਆਨ ਤੇ ਉਨ੍ਹਾਂ ਦੀ ਪੂਜਾ ਕਰਨਾ ਨਹੀਂ ਜਾਣਦਾ, ਮੇਰੇ ਅੰਤਰਿ = ਹਿਰਦੇ ਵਿਚ ਸਿਰਫ਼ ਤੇਰਾ ਹਰਿ ਨਾਮ ਹੀ ਵੱਸਦਾ ਰਹੇ।

## ਭੇਖੁ ਭਵਨੀ ਹਠੁ ਨ ਜਾਨਾ; ਨਾਨਕਾ ਸਚੁ ਗਹਿ ਰਹੇ ॥੧॥

ਹੇ ਪ੍ਰਭੂ ! ਅਨੇਕਾਂ ਭੇਖੁ = ਲਿਬਾਸਾਂ ਨੂੰ ਧਾਰਨ ਕਰਕੇ ਤੀਰਥਾਂ ਆਦਿ ਉਪਰ ਭਵਨੀ = ਵਿਚਰਨਾ ਅਤੇ ਹਠੁ = ਜ਼ਿਦ ਕਰਨ ਨੂੰ ਅਸੀਂ ਨਹੀਂ ਜਾਨਾ = ਜਾਣਦੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਸਿਰਫ਼ ਤੇਰਾ ਸੱਚਾ ਨਾਮ ਹੀ ਗਹਿ = ਗ੍ਰਹਿਣ ਕਰ ਰਹੇ ਹਾਂ, ਭਾਵ ਹਿਰਦੇ ਵਿਚ ਧਾਰ ਰਹੇ ਹਾਂ ॥੧॥

## ਭਿੰਨੜੀ ਰੈਣਿ ਭਲੀ; ਦਿਨਸ ਸੁਹਾਏ ਰਾਮ ॥

ਹੇ ਭਾਈ ! ਜਿਸਦੀ ਬੁੱਧੀ ਪਰਮਾਤਮਾ ਦੇ ਪ੍ਰੇਮ ਵਿਚ ਭਿੰਨੜੀ = ਭਿੱਜ ਗਈ ਹੈ, ਉਸਦੀ ਪ੍ਰਤੱਖ ਰੈਣਿ = ਰਾਤ ਵੀ ਭਲੀ = ਚੰਗੀ ਹੈ ਅਤੇ ਉਸਦਾ ਦਿਨਸ = ਦਿਨ ਵੀ ਸੁਹਾਏ = ਸ਼ੋਭਨੀਕ ਹੋਇਆ ਹੈ **ਵਾ:** ਉਸਦੀ ਜਵਾਨੀ ਦੀ ਅਵਸਥਾ ਰੂਪੀ ਰਾਤ ਵੀ ਚੰਗੀ ਹੈ ਅਤੇ ਬ੍ਰਿਧ ਅਵਸਥਾ ਰੂਪੀ ਦਿਨ ਵੀ ਸ਼ੋਭਨੀਕ ਹੋਇਆ ਹੈ।

**ਅਥਵਾ** ਜਿਸਦੀ ਅਵਸਥਾ ਰੂਪੀ ਰਾਤ ਚੰਗੀ ਤਰ੍ਹਾਂ ਭਿੱਜੀ ਹੋਈ ਹੈ ਭਾਵ ਵੈਰਾਗ ਰੂਪੀ ਚੰਦ੍ਰਮਾ ਚੜ੍ਹਿਆ ਹੋਇਆ ਹੈ, ਸ਼ੁੱਭ ਗੁਣਾਂ ਰੂਪੀ ਤਾਰੇ ਚਮਕ ਰਹੇ ਹਨ, ਉਹ ਗਿਆਨ ਰੂਪੀ ਦਿਨ ਚੜ੍ਹਨ ਤੋਂ ਪ੍ਰਭੂ ਦੇ ਦਰ ਵਿਚ ਸ਼ੋਭਨੀਕ ਹੋਇਆ ਹੈ।

## ਨਿਜ ਘਰਿ ਸੂਤੜੀਏ; ਪਿਰਮੁ ਜਗਾਏ ਰਾਮ ॥

ਨਿਜ = ਆਪਣੇ ਦੇਹ ਅਭਿਮਾਨ ਰੂਪੀ ਘਰ ਵਿਚ ਸੂਤੜੀਏ = ਸੁੱਤੀ ਹੋਈਏ ਜੀਵ ਰੂਪੀ ਇਸਤ੍ਰੀਏ **ਵਾ:** ਆਪਣੇ ਅੰਤਹਕਰਨ ਰੂਪੀ ਘਰ ਵਿਚ ਮੋਹ, ਅਵਿੱਦਿਆ ਦੀ ਨੀਂਦ ਵਿਚ ਸੁੱਤੀ ਹੋਈਏ, ਜੇਕਰ ਤੇਰਾ ਪਰਮਾਤਮਾ ਨਾਲ ਪ੍ਰੇਮ ਹੋਵੇ ਤਾਂ ਤੈਨੂੰ ਉਹ ਪਿਰਮੁ = ਪਿਆਰਾ ਪ੍ਰਭੂ ਗਿਆਨ ਅਵਸਥਾ ਵਿਚ ਜਗਾਏ = ਜਗਾ ਦੇਵੇਗਾ **ਵਾ:** ਜੇਕਰ ਉਹ ਪਿਰੀ ਤੈਨੂੰ ਜਗਾਉਣਾ ਕਰੇ ਤਾਂ ਹੀ ਤੇਰੀ ਅਵਸਥਾ ਸਫਲੀ ਹੋਵੇਗੀ।

## ਨਵ ਹਾਣਿ ਨਵ ਧਨ, ਸਬਦਿ ਜਾਗੀ; ਆਪਣੇ ਪਿਰ ਭਾਣੀਆ ॥

ਨਵ = ਨਵੀਨ ਹਾਣਿ = ਹਾਣੀ ਭਾਵ ਨਿਤ ਨਵੀਨ ਸਰੂਪ ਤੇ ਸਭ ਦੇ ਹਾਣੀ ਪ੍ਰਭੂ ਦੀ ਪ੍ਰਾਪਤੀ ਵਾਲੀ ਜਿਹੜੀ ਨਵ = ਨਵੀਨ ਜੋਬਨ, ਸ਼ੌਕ ਅਵਸਥਾ ਵਾਲੀ ਜਗਿਆਸੂ ਰੂਪੀ ਧਨ = ਇਸਤ੍ਰੀ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਗਿਆਨ ਅਵਸਥਾ ਵਿਚ ਜਾਗੀ ਹੈ, ਉਹ ਆਪਣੇ ਪਿਰੁ = ਪਤੀ ਪਰਮਾਤਮਾ ਨੂੰ ਭਾਣੀਆ = ਭਾਅ ਜਾਂਦੀ ਹੈ।

## ਤਜਿ ਕੂੜੁ ਕਪਟੁ ਸੁਭਾਉ ਦੂਜਾ; ਚਾਕਰੀ ਲੋਕਾਣੀਆ ॥

ਉਸਨੇ ਕੂੜੁ = ਝੂਠ ਬੋਲਣਾ, ਕਪਟੁ = ਛਲ, ਸੁਭਾਉ ਦੂਜਾ = ਦ੍ਵੈਤ ਵਾਲਾ ਸੁਭਾਅ ਤਜਿ = ਛੱਡ ਦਿੱਤਾ ਹੈ ਅਤੇ ਲੋਕਾਣੀਆ = ਲੋਕਾਂ ਦੀ ਚਾਕਰੀ = ਸੇਵਕੀ, ਖ਼ੁਸ਼ਾਮਦੀ ਵੀ ਛੱਡ ਦਿੱਤੀ ਹੈ **ਵਾ:** ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪੀ ਚਾਕਰੀ ਵੀ ਤਿਆਗ ਦਿੱਤੀ ਹੈ।

## ਮੈ ਨਾਮੁ ਹਰਿ ਕਾ ਹਾਰੁ ਕੰਠੇ; ਸਾਚ ਸਬਦੁ ਨੀਸਾਣਿਆ ॥

ਹੇ ਸਖੀ ! ਮੈਂ ਹਰਿ = ਪਰਮਾਤਮਾ ਦੇ ਨਾਮ ਕਾ = ਦਾ ਹਾਰ ਆਪਣੇ ਕੰਠੇ = ਗਲ ਵਿਚ ਪਹਿਰਨਾ ਕੀਤਾ ਹੈ ਅਤੇ ਸਾਚ = ਸੱਚੇ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਉਸ ਹਰੀ ਨੂੰ ਨੀਸਾਣਿਆ = ਪ੍ਰਗਟ ਕੀਤਾ ਹੈ **ਵਾ:** ਸੱਚੇ ਸ਼ਬਦ ਦਾ ਨੀਸਾਣਿਆ = ਪ੍ਰਵਾਨਾ ਪ੍ਰਾਪਤ ਕੀਤਾ ਹੈ।

## ਕਰ ਜੋੜਿ ਨਾਨਕੁ ਸਾਚੁ ਮਾਗੈ; ਨਦਰਿ ਕਰਿ ਤੁਧੁ ਭਾਣਿਆ ॥੨॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ ਆਪਣੇ ਪ੍ਰਤੱਖ **ਵਾ:** ਮਨ ਬੁੱਧ ਰੂਪੀ ਕਰ = ਹੱਥ ਜੋੜ ਕਰਕੇ ਤੇਰੇ ਪਾਸੋਂ ਸਾਚੁ = ਸੱਚਾ ਨਾਮ ਮਾਗੈ = ਮੰਗਦੇ ਹਾਂ, ਤੂੰ ਸਾਡੇ ਉਪਰ ਆਪਣੀ ਨਦਰਿ = ਮਿਹਰ ਦੀ ਦ੍ਰਿਸ਼ਟੀ ਕਰ, ਤਾਂ ਜੋ ਅਸੀਂ ਤੁਧੁ = ਤੈਨੂੰ ਭਾਣਿਆ = ਭਾਅ ਜਾਈਏ **ਵਾ:** ਤੈਨੂੰ ਭਾਵੇ ਤਾਂ ਤੂੰ ਸਾਡੇ ਉਪਰ ਆਪਣੀ ਮਿਹਰ ਦੀ ਦ੍ਰਿਸ਼ਟੀ ਕਰਕੇ ਵੇਖਣਾ ਕਰ ॥੨॥

## ਜਾਗੁ ਸਲੋਨੜੀਏ; ਬੋਲੈ ਗੁਰਬਾਣੀ ਰਾਮ ॥

ਹੇ ਸਲੋਨੜੀਏ = ਸ੍ਰੇਸ਼ਟ ਨੇਤ੍ਰਾਂ ਵਾਲੀਏ **ਵਾ:** ਵਿਵੇਕ ਬੈਰਾਗ ਜਾਂ ਸੁਰਤੀ ਸਿਮ੍ਰਤੀ ਜਾਂ ਪ੍ਰੋਖ ਅਪ੍ਰੋਖ ਗਿਆਨ ਰੂਪੀ ਸ੍ਰੇਸ਼ਟ ਨੇਤ੍ਰਾਂ ਵਾਲੀ ਜਗਿਆਸੂ ਰੂਪ ਇਸਤ੍ਰੀਏ ! ਤੂੰ ਅਵਿੱਦਿਆ ਦੀ ਨੀਂਦ ਵਿੱਚੋਂ ਉੱਠ ਕੇ ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ ਅਤੇ ਰਾਮ ਦੀ ਪ੍ਰਾਪਤੀ ਵਾਲੀ ਗੁਰਬਾਣੀ = ਗੁਰਾਂ ਦੀ ਬਾਣੀ ਬੋਲੈ = ਬੋਲਣਾ ਕਰ।

## ਜਿਨਿ ਸੁਣਿ ਮੰਨਿਅੜੀ; ਅਕਥ ਕਹਾਣੀ ਰਾਮ ॥

ਜਿਨਿ = ਜਿਸ ਨੇ ਗੁਰਾਂ ਦੀ ਨਾਮ, ਬਾਣੀ ਸੁਣਿ = ਸ੍ਰਵਨ ਕਰਕੇ ਮੰਨਿਅੜੀ = ਮੰਨਣਾ ਕੀਤੀ ਹੈ ਭਾਵ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਕੇ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਨਾਲ ਮੰਨਣਾ ਕੀਤੀ ਹੈ, ਪੁਨਾ ਅਕਥ = ਕਥਨ ਤੋਂ ਰਹਿਤ ਰਾਮ ਦੀ ਪ੍ਰਾਪਤੀ ਵਾਲੀ ਕਹਾਣੀ = ਕਥਾ ਕੀਤੀ ਹੈ।

## ਅਕਥ ਕਹਾਣੀ ਪਦੁ ਨਿਰਬਾਣੀ; ਕੋ ਵਿਰਲਾ ਗੁਰਮੁਖਿ ਬੂਝਏ ॥

ਉਸ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਕਹਾਣੀ = ਕਥਾ ਕਰਨ ਵਾਲੀ ਸਖੀ ਨੇ ਨਿਰਬਾਣੀ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਪਾਉਣਾ ਕੀਤੀ ਹੈ, ਇਸ ਗੱਲ ਨੂੰ ਕੋ = ਕੋਈ ਵਿਰਲਾ = ਟਾਵਾਂ-ਟਾਵਾਂ ਗੁਰਮੁਖ ਹੀ ਗੁਰਾਂ ਦੁਆਰਾ ਬੂਝਏ = ਬੁੱਝਦਾ ਹੈ।

## ਓਹੁ ਸਬਦਿ ਸਮਾਏ, ਆਪੁ ਗਵਾਏ; ਤ੍ਰਿਭਵਣ ਸੋਝੀ ਸੂਝਏ ॥

ਜੋ ਬੁੱਝ ਲੈਂਦਾ ਹੈ, ਉਹ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸਮਾਏ = ਲੀਨ ਹੋ ਕੇ ਆਪੁ = ਆਪਾ-ਭਾਵ (ਹੰਕਾਰ) ਗਵਾਏ = ਗੁਆ ਲੈਂਦਾ ਹੈ ਅਤੇ ਉਸਨੂੰ ਤ੍ਰਿਭਵਣ = ਤਿੰਨਾਂ ਲੋਕਾਂ ਦੀ ਸੋਝੀ = ਗਿਆਤ ਸੂਝਏ = ਸੁੱਝ ਆਉਂਦੀ ਹੈ **ਵਾ:** ਜਾਗਰਤ, ਸੁਪਨ ਤੇ ਸੁਖੋਪਤ ਰੂਪੀ ਤਿੰਨਾਂ ਭਵਣਾਂ ਦੇ ਸਾਖੀ ਦੀ ਸੋਝੀ ਆ ਜਾਂਦੀ ਹੈ ਅਤੇ ਉਹ ਪ੍ਰਭੂ ਸਭ ਥਾਈਂ ਸੂਝਏ = ਦਿਸ ਆਉਂਦਾ ਹੈ।

## ਰਹੈ ਅਤੀਤੁ ਅਪਰੰਪਰਿ ਰਾਤਾ; ਸਾਚੁ ਮਨਿ ਗੁਣ ਸਾਰਿਆ ॥

ਉਹ ਅਪਰੰਪਰਿ = ਪਾਰਾਵਾਰ ਤੋਂ ਰਹਿਤ ਪਰਮਾਤਮਾ ਦੇ ਵਿਚ ਰਾਤਾ = ਰੰਗਿਆ ਹੋਇਆ ਤਿੰਨਾਂ ਗੁਣਾਂ

ਤੋਂ ਅਤੀਤੁ = ਅਸੰਗ ਰਹੈ = ਰਹਿੰਦਾ ਹੈ ਅਤੇ ਮਨਿ = ਹਿਰਦੇ ਵਿਚ ਸਾਚੁ = ਸੱਚੇ ਪਰਮਾਤਮਾ ਦੇ ਗੁਣਾਂ ਨੂੰ ਸਾਰਿਆ = ਸੰਭਾਲਣਾ ਕਰਦਾ ਹੈ, ਫੇਰ ਨਿਸਚਾ ਕਰਦਾ ਹੈ ਕਿ :

## ਓਹੁ ਪੂਰਿ ਰਹਿਆ, ਸਰਬ ਠਾਈ; ਨਾਨਕਾ ਉਰਿ ਧਾਰਿਆ ॥੩॥

ਉਹ ਪਰਮਾਤਮਾ ਸਰਬ = ਸਾਰੀਆਂ ਠਾਈ = ਥਾਵਾਂ ਵਿਚ ਪੂਰਿ = ਪੂਰਨ ਹੋ ਰਹਿਆ = ਰਿਹਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸਨੇ ਪਰਮਾਤਮਾ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿਆ = ਧਾਰਨਾ, ਵਸਾਉਣਾ ਕੀਤਾ ਹੈ ॥੩॥

## ਮਹਲਿ ਬੁਲਾਇੜੀਏ; ਭਗਤਿ ਸਨੇਹੀ ਰਾਮ ॥

ਹੇ ਜਗਿਆਸੂ ਰੂਪੀ ਸਖੀਏ ! ਪ੍ਰਭੂ ਨੇ ਉਸਨੂੰ ਆਪਣੇ ਸਰੂਪ ਰੂਪੀ ਮਹੱਲ ਵਿਚ ਬੁਲਾਇੜੀਏ = ਬੁਲਾਉਣਾ ਕੀਤਾ ਹੈ, ਜਿਹੜੀ ਉਸ ਰਾਮ ਦੀ ਭਗਤਿ = ਭਗਤੀ ਦੀ ਸਨੇਹੀ = ਪ੍ਰੇਮਣ ਹੋਈ ਹੈ **ਅਥਵਾ** ਪ੍ਰਭੂ ਬੇਦਾਂ ਸ਼ਾਸਤ੍ਰਾਂ **ਵਾ:** ਗੁਰਾਂ ਦੇ ਬਚਨਾਂ ਦੁਆਰਾ ਜੋ ਬਿਰਤੀ ਨੂੰ ਅੰਤਰਮੁਖ ਕਰਨ ਦੀ ਆਗਿਆ ਕਰ ਰਿਹਾ ਹੈ, ਇਹ ਸਰੂਪ ਰੂਪੀ ਮਹੱਲ ਵਿਚ ਬੁਲਾ ਰਿਹਾ ਹੈ, ਇਸ ਲਈ ਉਸ ਰਾਮ ਦੀ ਭਗਤੀ ਦੀ ਪ੍ਰੇਮਣ ਹੋਣਾ ਕਰ।

## ਗੁਰਮਤਿ ਮਨਿ ਰਹਸੀ; ਸੀਝਸਿ ਦੇਹੀ ਰਾਮ ॥

ਜਿਸ ਦੇ ਮਨਿ = ਹਿਰਦੇ ਵਿਚ ਗੁਰਮਤਿ = ਗੁਰਾਂ ਦੀ ਸਿੱਖਿਆ ਟਿਕੀ ਰਹਸੀ = ਰਹਿੰਦੀ ਹੈ **ਵਾ:** ਗੁਰਮਤ ਦੁਆਰਾ ਰਹਸੀ = ਅਨੰਦ ਪ੍ਰਾਪਤ ਹੋਇਆ ਹੈ, ਉਸ ਦੀ ਰਾਮ ਦੀ ਪ੍ਰਾਪਤੀ ਕਰਕੇ ਕਾਰਨ, ਸੂਖਮ ਤੇ ਅਸਥੂਲ ਦੇਹੀ = ਦੇਹਾਂ ਵੱਲੋਂ ਸੀਝਸਿ = ਮੁਕਤੀ ਹੋਈ ਹੈ।

## ਮਨੁ ਮਾਰਿ ਰੀਝੈ, ਸਬਦਿ ਸੀਝੈ; ਤ੍ਰੈ ਲੋਕ ਨਾਥੁ ਪਛਾਣਏ ॥

ਜਿਹੜੀ ਜੀਵ ਰੂਪੀ ਇਸਤ੍ਰੀ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰਿ = ਨਵਿਰਤ ਕਰਕੇ ਰੀਝੈ = ਪ੍ਰਸੰਨ ਚਿੱਤ ਰਹਿੰਦੀ ਹੈ, ਉਹ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸੀਝੈ = ਮੁਕਤ ਹੁੰਦੀ ਹੈ ਅਤੇ ਤ੍ਰੈ ਲੋਕ = ਤਿੰਨਾਂ ਲੋਕਾਂ ਦੇ ਨਾਥੁ = ਮਾਲਕ ਪ੍ਰਭੂ ਨੂੰ ਪਛਾਣਏ = ਪਛਾਣ ਲੈਂਦੀ ਹੈ।

## ਮਨੁ ਡੀਗਿ ਡੋਲਿ ਨ ਜਾਇ ਕਤ ਹੀ; ਆਪਣਾ ਪਿਰੁ ਜਾਣਏ ॥

ਉਸ ਦਾ ਮਨ ਡੀਗਿ ਡੋਲਿ = ਡਾਵਾਂ ਡੋਲ ਹੋ ਕੇ **ਵਾ:** ਕੁਸੰਗਤ ਰੂਪੀ ਡੀਗਿ = ਵਿੰਗੇ ਰਸਤੇ ਵਿਚ ਡੋਲ ਕੇ ਕਤ ਹੀ = ਕਿਸੇ ਪਾਸੇ ਵੱਲ ਵੀ ਨਹੀਂ ਜਾਇ = ਜਾਂਦਾ ਕਿਉਂਕਿ ਉਸ ਨੇ ਆਪਣੇ ਪਿਰੁ = ਪਤੀ ਪਰਮਾਤਮਾ ਜਾਣਏ = ਜਾਣ ਲਿਆ ਹੈ।

## ਮੈ ਆਧਾਰੁ ਤੇਰਾ, ਤੂ ਖਸਮੁ ਮੇਰਾ; ਮੈ ਤਾਣੁ ਤਕੀਆ ਤੇਰਓ ॥

ਇਸ ਲਈ ਆਪਾਂ ਵੀ ਇਉਂ ਬੇਨਤੀਆਂ ਕਰੀਏ ਕਿ ਹੇ ਪ੍ਰਭੂ ! ਮੈ = ਮੈਨੂੰ ਤੇਰਾ ਹੀ ਆਧਾਰੁ = ਆਸਰਾ ਹੈ, ਤੂੰ ਮੇਰਾ ਖਸਮੁ = ਮਾਲਕ ਹੈਂ, ਮੈ = ਮੈਨੂੰ ਇਸ ਲੋਕ ਵਿਚ ਬਿਬੇਕ ਦਾ ਤੇਰਓ = ਤੇਰਾ ਹੀ ਤਾਣੁ = ਬਲ ਹੈ ਅਤੇ ਪ੍ਰਲੋਕ ਵਿਚ ਵੀ ਤੇਰਾ ਹੀ ਤਕੀਆ = ਸਹਾਰਾ ਹੈ।

## ਸਾਚਿ ਸੂਚਾ ਸਦਾ ਨਾਨਕ; ਗੁਰ ਸਬਦਿ ਝਗਰੁ ਨਿਬੇਰਓ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਚਿ = ਸੱਚੇ ਨਾਮ ਵਿਚ ਜੁੜ ਕੇ ਜੀਵ ਸਦਾ = ਹਮੇਸ਼ਾਂ

ਲਈ ਸੂਚਾ = ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ, ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਆਵਾ ਗਵਨ ਦਾ ਝਗਰੁ = ਝਗੜਾ ਨਿਬੇਰਓ = ਨਬੇੜ ਲੈਂਦਾ ਹੈ ॥੪॥੨॥

## ਛੰਤ ਬਿਲਾਵਲੁ ਮਹਲਾ ੪ ਮੰਗਲ ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗੁ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਛੰਤ ਨਾਮੇ ਬਾਣੀ ਦੁਆਰਾ ਪਰਮਾਤਮਾ ਦੀਆਂ ਮੰਗਲ = ਖ਼ੁਸ਼ੀਆਂ ਦੇ ਗੀਤਾਂ ਵਿਚ ਇਹ ਉਪਦੇਸ਼ ਉਚਾਰਣ ਕਰਦੇ ਹਨ **ਵਾ:** ਮੰਗਲ ਛੰਦ ਦੀ ਚਾਲ, ਜਾਤੀ ਵੀ ਮੰਨੀ ਜਾਂਦੀ ਹੈ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੇਰਾ ਹਰਿ ਪ੍ਰਭੁ ਸੇਜੈ ਆਇਆ; ਮਨੁ ਸੁਖਿ ਸਮਾਣਾ ਰਾਮ ॥

ਰਾਮ = ਹੇ ਭਾਈ! ਮੇਰਾ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਮੇਰੀ ਅੰਤਹਕਰਨ, ਸ਼ਰਧਾ ਰੂਪੀ ਸੇਜੈ = ਸੇਜਾ ਉਪਰ ਆਇਆ = ਆ ਕੇ ਸਾਖਸ਼ਾਤ ਹੋਇਆ ਹੈ, ਜਿਸ ਕਰਕੇ ਮੇਰਾ ਮਨ ਸੁਖ ਸਰੂਪ ਵਿਚ ਸਮਾਣਾ = ਸਮਾਅ ਗਿਆ ਹੈ।

## ਗੁਰਿ ਤੁਠੈ ਹਰਿ ਪ੍ਰਭੁ ਪਾਇਆ; ਰੰਗਿ ਰਲੀਆ ਮਾਣਾ ਰਾਮ ॥

ਰਾਮ = ਹੇ ਭਾਈ! ਗੁਰਾਂ ਦੇ ਤੁਠੈ = ਪ੍ਰਸੰਨ ਹੋਣ ਕਰਕੇ ਮੈਂ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮਾਤਮਾ ਨੂੰ ਪਾਇਆ = ਪਾਉਣਾ ਕੀਤਾ ਹੈ, ਉਸ ਕਰਕੇ ਮੈਂ ਰੰਗਿ = ਪ੍ਰੇਮ ਪੂਰਬਕ ਰਲੀਆ = ਖ਼ੁਸ਼ੀਆਂ ਮਾਣਾ = ਮਾਨਣਾ ਕਰਦਾ ਹਾਂ।

## ਵਡਭਾਗੀਆ ਸੋਹਾਗਣੀ; ਹਰਿ ਮਸਤਕਿ ਮਾਣਾ ਰਾਮ ॥

ਰਾਮ = ਹੇ ਭਾਈ! ਮਹਾਤਮਾ ਰੂਪੀ ਸੋਹਾਗਣੀ = ਸੁਹਾਗਵੰਤੀਆਂ **ਵਾ:** ਪ੍ਰਭੂ ਦੇ ਅਨੰਦ ਵਾਲੀਆਂ ਸਖੀਆਂ ਵਡਭਾਗੀਆ = ਵੱਡੇ ਭਾਗਾਂ ਵਾਲੀਆਂ ਹਨ, ਜੋ ਹਰਿ = ਪ੍ਰਭੂ ਦਾ ਮਸਤਕਿ = ਸ਼੍ਰੋਮਣੀ ਅਨੰਦ ਮਾਣਾ = ਮਾਨਣਾ ਕਰਦੀਆਂ ਹਨ **ਵਾ:** ਵੱਡੇ ਭਾਗਾਂ ਵਾਲੀਆਂ ਮਹਾਤਮਾ ਰੂਪ ਸੁਹਾਗਵੰਤੀਆਂ ਨੇ ਮਸਤਕਿ = ਮੱਥੇ ਦੀ ਮਾਣਾ = ਰੇਖਾ ਅਨੁਸਾਰ ਰਾਮ = ਰਮਿਆ ਹੋਇਆ ਹਰਿ = ਪਰਮੇਸ਼ਰ ਪਾਉਣਾ ਕੀਤਾ ਹੈ।

## ਹਰਿ ਪ੍ਰਭੁ ਹਰਿ ਸੋਹਾਗੁ ਹੈ; ਨਾਨਕ ਮਨਿ ਭਾਣਾ ਰਾਮ ॥੧॥

ਉਨ੍ਹਾਂ ਨੂੰ ਹੀ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮਾਤਮਾ ਦਾ ਸੋਹਾਗੁ = ਅਨੰਦ ਪ੍ਰਾਪਤ ਹੋਇਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਮਨਿ = ਹਿਰਦੇ ਵਿਚ ਰਾਮ = ਰਮਿਆ ਹੋਇਆ ਪਰਮੇਸ਼ਰ ਭਾਣਾ = ਭਾਇਆ ਹੈ ॥੧॥

## ਨਿੰਮਾਣਿਆ ਹਰਿ ਮਾਣੁ ਹੈ; ਹਰਿ ਪ੍ਰਭੁ ਹਰਿ ਆਪੈ ਰਾਮ ॥

ਰਾਮ = ਹੇ ਭਾਈ! ਨਿੰਮਾਣਿਆ = ਮਾਣ ਤੋਂ ਹੀਣੇ ਮਨੁੱਖਾਂ ਨੂੰ ਹਰਿ = ਪ੍ਰਭੂ ਆਪ ਮਾਣ ਦੇਣ ਵਾਲਾ ਹੈ ਅਤੇ ਹਰਿ = ਹਰੇਕ ਨੂੰ ਹਰਿ = ਹਰਾ ਭਰਾ ਕਰਨ ਵਾਲਾ ਪ੍ਰਭੁ = ਪ੍ਰਭੂ ਸਭ ਕੁਝ ਆਪੇ ਆਪ ਹੀ ਕਰਨ ਕਰਾਉਣ ਵਾਲਾ ਹੈ।

## ਗੁਰਮੁਖਿ ਆਪੁ ਗਵਾਇਆ; ਨਿਤ ਹਰਿ ਹਰਿ ਜਾਪੈ ਰਾਮ ॥

ਰਾਮ = ਹੇ ਭਾਈ ! ਗੁਰਮੁਖ ਜਨਾਂ ਨੇ ਆਪੁ = ਆਪਾ-ਭਾਵ (ਹੰਕਾਰ) ਗਵਾਇਆ = ਮੇਟ ਲਿਆ ਹੈ, ਉਹ ਨਿਤ = ਨਿਤਾਪ੍ਰਤੀ ਹਰਿ ਹਰਿ ਨਾਮ ਜਾਪੈ = ਜਪਦੇ ਰਹਿੰਦੇ ਹਨ, ਉਹ ਐਸਾ ਨਿਸਚਾ ਕਰਦੇ ਹਨ ਕਿ :

## ਮੇਰੇ ਹਰਿ ਪ੍ਰਭ ਭਾਵੈ, ਸੋ ਕਰੈ; ਹਰਿ ਰੰਗਿ ਹਰਿ ਰਾਪੈ ਰਾਮ ॥

ਰਾਮ = ਹੇ ਭਾਈ ! ਮੇਰੇ ਹਰਿ = ਹਰੀ ਪ੍ਰਭ = ਪ੍ਰਭੂ ਨੂੰ ਜੋ ਕੁਝ ਭਾਵੈ = ਭਾਉਂਦਾ ਹੈ, ਸੋ = ਉਹੋ ਕੁਝ ਹੀ ਉਹ ਕਰੈ = ਕਰਦਾ ਹੈ, ਇਉਂ ਗੁਰਮੁਖ ਜਨ ਹਰਿ ਹਰਿ ਪ੍ਰਭੂ ਦੇ ਰੰਗਿ = ਅਨੰਦ, ਪ੍ਰੇਮ ਵਿਚ ਰਾਪੈ = ਰੰਗੇ ਰਹਿੰਦੇ ਹਨ।

## ਜਨੁ ਨਾਨਕੁ ਸਹਜਿ ਮਿਲਾਇਆ; ਹਰਿ ਰਸਿ ਹਰਿ ਧ੍ਰਾਪੈ ਰਾਮ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਹੇ ਭਾਈ ! ਗੁਰਮੁਖ ਜਨਾਂ ਨੂੰ ਸਹਜਿ = ਸੁਭਾਵਿਕ ਹੀ ਪ੍ਰਭੂ ਨੇ ਆਪਣੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ, ਉਹ ਹਰਿ ਹਰਿ ਪ੍ਰਭੂ ਦੇ ਨਾਮ ਰਸ ਕਰਕੇ ਧ੍ਰਾਪੈ = ਰੱਜੇ ਰਹਿੰਦੇ ਹਨ ॥੨॥

## ਮਾਣਸ ਜਨਮਿ ਹਰਿ ਪਾਈਐ; ਹਰਿ ਰਾਵਣ ਵੇਰਾ ਰਾਮ ॥

ਹੇ ਭਾਈ ! ਇਸ ਮਾਣਸ = ਮਨੁੱਖਾ ਜਨਮ ਦੇ ਵਿਚ ਗੁਰਾਂ ਦੁਆਰਾ ਹਰਿ = ਪ੍ਰਭੂ ਨੂੰ ਪਾਈਐ = ਪਾਉਣਾ ਕਰੀਏ, ਕਿਉਂਕਿ ਇਹ ਮਨੁੱਖਾ ਜਨਮ ਹੀ ਹਰਿ = ਪਰਮਾਤਮਾ ਦੀ ਪ੍ਰਾਪਤੀ ਦੇ ਅਨੰਦ ਨੂੰ ਰਾਵਣ = ਮਾਨਣ ਦਾ ਵੇਰਾ = ਵੇਲਾ, ਸਮਾਂ ਹੈ।

## ਗੁਰਮੁਖਿ ਮਿਲੁ ਸੋਹਾਗਣੀ; ਰੰਗੁ ਹੋਇ ਘਣੇਰਾ ਰਾਮ ॥

ਹੇ ਭਾਈ ! ਸੋਹਾਗਣੀ = ਪਰਮਾਤਮਾ ਦੇ ਅਨੰਦ ਨੂੰ ਮਾਨਣ ਵਾਲੀਆਂ ਗੁਰਮੁਖ ਰੂਪੀ ਸਖੀਆਂ ਨੂੰ ਮਿਲੁ = ਮਿਲਣਾ ਕਰ, ਤਦੋਂ ਉਸ ਪ੍ਰਭੂ ਦੀ ਪ੍ਰਾਪਤੀ ਦਾ ਘਣੇਰਾ = ਬਹੁਤਾ ਰੰਗੁ = ਅਨੰਦ ਪ੍ਰਾਪਤ ਹੋਇ = ਹੋਵੇਗਾ।

## ਜਿਨ ਮਾਣਸ ਜਨਮਿ ਨ ਪਾਇਆ; ਤਿਨ੍ ਭਾਗੁ ਮੰਦੇਰਾ ਰਾਮ ॥

ਹੇ ਭਾਈ ! ਜਿਨ੍ਹਾਂ ਨੇ ਮਾਣਸ = ਮਨੁੱਖਾ ਜਨਮ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਅਨੰਦ ਨਹੀਂ ਪਾਇਆ = ਪਾਉਣਾ ਕੀਤਾ, ਤਿਨ੍ = ਉਨ੍ਹਾਂ ਦਾ ਬਹੁਤ ਮੰਦੇਰਾ = ਮੰਦਾ ਭਾਗ ਹੈ ਭਾਵ ਖੋਟੀ ਕਿਸਮਤ ਹੈ।

## ਹਰਿ ਹਰਿ ਹਰਿ ਹਰਿ ਰਾਖੁ ਪ੍ਰਭ; ਨਾਨਕੁ ਜਨੁ ਤੇਰਾ ਰਾਮ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਉਸ ਪ੍ਰਭੂ ਦੇ ਸਨਮੁਖ ਬੇਨਤੀ ਕਰੀਏ ਕਿ ਹੇ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਅਤੇ ਹਰਿ = ਹਰੇਕ ਦੇ ਸੰਸਿਆਂ ਆਦਿ ਗੁਨਾਹਾਂ ਦੇ ਹਰਿ = ਹਾਰਕ ਪ੍ਰਭ = ਪ੍ਰਭੂ ! ਮੈਨੂੰ ਕਾਮਾਦਿਕ ਵਿਕਾਰਾਂ ਤੋਂ ਬਚਾ ਕੇ ਰਾਖੁ = ਰੱਖਣਾ ਕਰ **ਵਾ:** ਰਾਖੁ = ਮਿੱਟੀ ਭਾਵ ਪੰਜਾਂ ਤੱਤਾਂ ਦੇ ਰਚਿਤ ਇਸ ਤਨ ਦੇ ਅਭਿਮਾਨ ਵੱਲੋਂ ਬਚਾਉਣਾ ਕਰ। ਮੈਂ ਤੇਰਾ ਜਨੁ = ਦਾਸ ਹਾਂ ॥੩॥

## ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ; ਮਨੁ ਤਨੁ ਰੰਗਿ ਭੀਨਾ ਰਾਮ ॥

ਹੇ ਭਾਈ ! ਜਿਨ੍ਹਾਂ ਨੂੰ ਸਤਿਗੁਰਾਂ ਨੇ ਅਗਮੁ = ਗੰਮਤਾ ਤੋਂ ਰਹਿਤ ਇਕ-ਰਸ ਸ਼ਾਂਤ ਸਰੂਪ ਹਰੀ ਪ੍ਰਭੂ

ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਉਨ੍ਹਾਂ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਭੀਨਾ = ਭਿੱਜ ਗਿਆ ਹੈ।

[ਅੰਗ ੮੪੫]

## ਭਗਤਿ ਵਛਲੁ ਹਰਿ ਨਾਮੁ ਹੈ; ਗੁਰਮੁਖਿ ਹਰਿ ਲੀਨਾ ਰਾਮ ॥

ਹੇ ਭਾਈ! ਭਗਤਿ = ਭਗਤੀ ਕਰਨ ਵਾਲਿਆਂ ਨਾਲ ਵਛਲੁ = ਪਿਆਰ ਕਰਨ ਵਾਲਾ ਹਰਿ = ਪ੍ਰਭੂ ਦਾ ਨਾਮ ਹੈ, ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਉਸ ਹਰੀ **ਵਾ**: ਹਰੀ ਦੇ ਨਾਮ ਨੂੰ ਲੀਨਾ = ਲੈਣਾ ਕੀਤਾ ਹੈ **ਵਾ**: ਉਸ ਹਰੀ ਵਿਚ ਆਪਣੇ ਆਪ ਨੂੰ ਲੀਨਾ = ਲੀਨ, ਅਭੇਦ ਕਰ ਲਿਆ ਹੈ।

## ਬਿਨੁ ਹਰਿ ਨਾਮ ਨ ਜੀਵਦੇ; ਜਿਉ ਜਲ ਬਿਨੁ ਮੀਨਾ ਰਾਮ ॥

ਉਹ ਗੁਰਮੁਖ ਹਰਿ = ਪਰਮਾਤਮਾ ਦਾ ਨਾਮ ਸਿਮਰੇ ਤੋਂ ਬਿਨੁ = ਬਗ਼ੈਰ ਜੀਵਦੇ = ਜਿਉਣਾ ਨਹੀਂ ਸਮਝਦੇ, ਉਨ੍ਹਾਂ ਦੀ ਨਾਮ ਤੋਂ ਬਿਨਾਂ ਐਸੀ ਹਾਲਤ ਹੁੰਦੀ ਹੈ, ਜਿਉ = ਜਿਵੇਂ ਜਲ = ਪਾਣੀ ਤੋਂ ਬਿਨੁ = ਬਗ਼ੈਰ ਮੀਨਾ = ਮੱਛੀ ਦੀ ਹਾਲਤ ਹੁੰਦੀ ਹੈ, ਤਿਵੇਂ ਨਾਮ ਤੋਂ ਬਿਨਾਂ ਉਹ ਆਪਣਾ ਮਰਨਾ ਹੀ ਸਮਝਦੇ ਹਨ।

## ਸਫਲ ਜਨਮੁ ਹਰਿ ਪਾਇਆ; ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥

ਹੇ ਭਾਈ! ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਹਰਿ = ਪਰਮਾਤਮਾ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਸਫਲ ਕਰ ਲਿਆ ਹੈ ਅਤੇ ਪ੍ਰਭਿ = ਪਰਮਾਤਮਾ ਨੇ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਲੀਨ ਕੀਨਾ = ਕੀਤਾ ਹੈ।

**ਵਾ**: ਜਿਨ੍ਹਾਂ ਨੇ ਹਰੀ ਨੂੰ ਪਾਇਆ ਹੈ, ਪ੍ਰਭੂ ਨੇ ਉਨ੍ਹਾਂ ਦਾ ਜਨਮ ਸਫਲ ਕੀਤਾ ਹੈ ਭਾਵ ਆਤਮ ਗਿਆਨ ਦੇ ਕੇ ਆਪਣੇ ਵਿਚ ਅਭੇਦ ਕਰ ਲਿਆ ਹੈ॥੪॥੧॥੩॥

## ਬਿਲਾਵਲੁ ਮਹਲਾ ੪ ਸਲੋਕੁ ॥

ਬਿਲਾਵਲੁ ਰਾਗੁ ਦੇ ਅੰਦਰ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਛੰਤਾਂ ਦੇ ਨਾਲ ਸਲੋਕ ਮੇਲ ਕੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ:

## ਹਰਿ ਪ੍ਰਭੁ ਸਜਣੁ ਲੋੜਿ ਲਹੁ; ਮਨਿ ਵਸੈ ਵਡਭਾਗੁ ॥

ਹੇ ਭਾਈ! ਸਜਣੁ = ਮਿੱਤਰ ਰੂਪ ਹਰੀ ਪ੍ਰਭੂ ਨੂੰ ਲੋੜਿ = ਚਾਹ, ਢੂੰਢ ਲਹੁ = ਲਵੋ, ਉਹ ਵਡਭਾਗੁ = ਵੱਡੇ ਭਾਗਾਂ ਕਰਕੇ ਮਨਿ = ਹਿਰਦੇ ਵਿਚ ਵਸੈ = ਵੱਸਦਾ ਹੈ **ਵਾ**: ਜਿਸਦੇ ਮਨ ਵਿਚ ਵੱਸ ਜਾਂਦਾ ਹੈ, ਉਹ ਵੱਡੇ ਭਾਗਾਂ ਵਾਲਾ ਹੋ ਜਾਂਦਾ ਹੈ।

## ਗੁਰਿ ਪੂਰੈ ਵੇਖਾਲਿਆ; ਨਾਨਕ ਹਰਿ ਲਿਵ ਲਾਗੁ ॥੧॥

ਜਿਨ੍ਹਾਂ ਨੂੰ ਪੂਰੈ = ਪੂਰਨ ਗੁਰਾਂ ਨੇ ਹਿਰਦੇ ਅੰਦਰ ਪ੍ਰਗਟ ਕਰਕੇ ਹਰੀ ਵੇਖਾਲਿਆ = ਦਿਖਾਲ ਦਿੱਤਾ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀ ਹਰਿ = ਪ੍ਰਭੂ ਦੇ ਨਾਮ, ਚਰਨਾਂ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੁ = ਲੱਗ ਗਈ ਹੈ॥੧॥

## ਛੰਤ ॥ ਮੇਰਾ ਹਰਿ ਪ੍ਰਭੁ ਰਾਵਣਿ ਆਈਆ; ਹਉਮੈ ਬਿਖੁ ਝਾਗੇ ਰਾਮ ॥

ਹੇ ਭਾਈ! ਹਉਮੈ = ਹੰਗਤਾ ਮਮਤਾ ਅਤੇ ਬਿਖੁ = ਵਿਸ਼ਿਆਂ ਦੇ ਸਮੁੰਦ੍ਰ ਨੂੰ ਝਾਗੇ = ਲੰਘ ਕੇ ਗੁਰਮੁਖ ਰੂਪੀ ਸਖੀਆਂ ਮੇਰੇ ਹਰੀ ਪ੍ਰਭੂ ਦੇ ਅਨੰਦ ਨੂੰ ਰਾਵਣਿ = ਮਾਨਣ ਵਾਸਤੇ ਆਈਆਂ ਹਨ।

## ਗੁਰਮਤਿ ਆਪੁ ਮਿਟਾਇਆ; ਹਰਿ ਹਰਿ ਲਿਵ ਲਾਗੇ ਰਾਮ ॥

ਹੇ ਭਾਈ! ਉਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰਕੇ ਆਪੁ = ਆਪਾ-ਭਾਵ (ਹੰਕਾਰ) ਮਿਟਾਇਆ = ਮੇਟ, ਨਵਿਰਤ ਕਰ ਦਿੱਤਾ ਹੈ ਅਤੇ ਉਨ੍ਹਾਂ ਦੀ ਹਰਿ ਹਰਿ ਪਰਮਾਤਮਾ ਦੇ ਨਾਮ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੇ = ਲੱਗੀ ਹੈ।

## ਅੰਤਰਿ ਕਮਲੁ ਪਰਗਾਸਿਆ; ਗੁਰ ਗਿਆਨੀ ਜਾਗੇ ਰਾਮ ॥

ਹੇ ਭਾਈ! ਉਨ੍ਹਾਂ ਦਾ ਅੰਤਰਿ = ਹਿਰਦਾ ਕਮਲ ਕਰੁਣਾ, ਮੁੱਦਤਾ, ਮੈਤ੍ਰੀ ਅਤੇ ਉਪੇਖਿਆ ਆਦਿ ਪੰਖੜੀਆਂ ਦੇ ਸਹਿਤ ਪਰਗਾਸਿਆ = ਖਿੜ ਆਇਆ ਹੈ, ਅਤੇ ਉਨ੍ਹਾਂ ਦੇ ਮਨ ਗਿਆਨੀ = ਗਿਆਨਵਾਨ ਸਤਿਗੁਰਾਂ ਦੁਆਰਾ ਗਿਆਨ ਅਵਸਥਾ ਵਿਚ ਜਾਗੇ = ਜਾਗ ਆਏ ਹਨ।

## ਜਨ ਨਾਨਕ ਹਰਿ ਪ੍ਰਭੁ ਪਾਇਆ; ਪੂਰੈ ਵਡਭਾਗੇ ਰਾਮ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਗੁਰਮੁਖ ਜਨਾਂ ਨੇ ਹਰੀ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦੇ ਪੂਰੈ = ਪੂਰਨ ਵਡਭਾਗੇ = ਵੱਡੇ ਭਾਗ ਹਨ **ਵਾ:** ਪੂਰਨ ਵੱਡੇ ਭਾਗਾਂ ਕਰਕੇ ਹਰੀ ਪ੍ਰਭੂ ਪਾਉਣਾ ਕੀਤਾ ਹੈ ॥੧॥

## ਹਰਿ ਪ੍ਰਭੁ ਹਰਿ ਮਨਿ ਭਾਇਆ; ਹਰਿ ਨਾਮਿ ਵਧਾਈ ਰਾਮ ॥

ਹੇ ਭਾਈ! ਹਰਿ = ਹਰੇਕ ਨੂੰ ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਗੁਰਮੁਖਾਂ ਜਨਾਂ ਦੇ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗਾ ਹੈ, ਹਰਿ ਨਾਮ ਜਪ ਕੇ ਗੁਰਮੁਖਾਂ ਦੇ ਅੰਦਰ ਵਧਾਈ = ਖ਼ੁਸ਼ੀ ਪ੍ਰਗਟ ਹੋਈ ਹੈ।

## ਗੁਰਿ ਪੂਰੈ ਪ੍ਰਭੁ ਪਾਇਆ; ਹਰਿ ਹਰਿ ਲਿਵ ਲਾਈ ਰਾਮ ॥

ਪੂਰੈ = ਪੂਰਨ ਸਤਿਗੁਰਾਂ ਦੁਆਰਾ ਗੁਰਮੁਖਾਂ ਨੇ ਪ੍ਰਭੁ = ਪਰਮਾਤਮਾ ਨੂੰ ਪਾਇਆ = ਪਾਉਣਾ ਕੀਤਾ ਹੈ, ਅਤੇ ਹਰਿ ਹਰਿ ਪਰਮਾਤਮਾ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ।

## ਅਗਿਆਨੁ ਅੰਧੇਰਾ ਕਟਿਆ; ਜੋਤਿ ਪਰਗਟਿਆਈ ਰਾਮ ॥

ਹੇ ਭਾਈ! ਗੁਰਾਂ ਨੇ ਗੁਰਮੁਖਾਂ ਦੇ ਅੰਦਰੋਂ ਅਗਿਆਨ ਦਾ ਅੰਧੇਰਾ = ਹਨੇਰਾ ਕਟਿਆ = ਕੱਟ, ਨਵਿਰਤ ਕਰ ਦਿੱਤਾ ਹੈ ਅਤੇ ਉਨ੍ਹਾਂ ਦੇ ਅੰਦਰ ਸਤਿ ਚਿੱਤ ਅਨੰਦ ਰੂਪੀ ਜੋਤ ਪਰਗਟਿਆਈ = ਪ੍ਰਗਟ ਹੋ ਆਈ ਹੈ, ਭਾਵ ਪ੍ਰਭੂ ਸਾਖਸ਼ਾਤ ਹੋ ਜਾਂਦਾ ਹੈ।

## ਜਨ ਨਾਨਕ ਨਾਮੁ ਅਧਾਰੁ ਹੈ; ਹਰਿ ਨਾਮਿ ਸਮਾਈ ਰਾਮ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੁਰਮੁਖ ਜਨਾਂ ਨੂੰ ਪਰਮਾਤਮਾ ਦੇ ਨਾਮ ਦਾ

ਹੀ ਅਧਾਰੁ = ਆਸਰਾ ਹੈ ਅਤੇ ਉਨ੍ਹਾਂ ਦੀ ਬਿਰਤੀ ਹਰਿ = ਪਰਮਾਤਮਾ ਦੇ ਨਾਮ ਵਿਚ **ਵਾ:** ਨਾਮੀ ਪਰਮਾਤਮਾ ਵਿਚ ਸਮਾਈ = ਲੀਨ ਹੋਈ ਰਹਿੰਦੀ ਹੈ ॥੨॥

## ਧਨ ਹਰਿ ਪ੍ਰਭਿ ਪਿਆਰੈ ਰਾਵੀਆ; ਜਾਂ ਹਰਿ ਪ੍ਰਭ ਭਾਈ ਰਾਮ ॥

ਜਗਿਆਸੂ ਰੂਪੀ ਧਨ = ਇਸਤ੍ਰੀ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਿਆਰੇ ਪ੍ਰਭਿ = ਪ੍ਰਭੂ ਨੇ ਤਦੋਂ ਰਾਵੀਆ = ਅਨੰਦ ਦੇਣਾ ਕੀਤਾ **ਵਾ:** ਆਪਣੇ ਵਿਚ ਅਭੇਦ ਕੀਤਾ ਹੈ, ਜਾ = ਜਦੋਂ ਹਰਿ ਪ੍ਰਭ = ਹਰੀ ਪ੍ਰਭੂ ਨੂੰ ਉਸਦੀ ਸ਼ਰਧਾ, ਪ੍ਰੀਤੀ ਭਾਅ ਗਈ।

## ਅਖੀ ਪ੍ਰੇਮ ਕਸਾਈਆ; ਜਿਉ ਬਿਲਕ ਮਸਾਈ ਰਾਮ ॥

ਰਾਮ = ਹੇ ਭਾਈ ! ਉਸ ਦੀਆਂ ਅਖੀ = ਅੱਖਾਂ ਵਿਚ ਪ੍ਰਭੂ ਦੇ ਪ੍ਰੇਮ ਦੀ ਇਉਂ ਕਸਾਈਆ = ਖਿੱਚ ਪਈ ਰਹਿੰਦੀ ਹੈ, ਜਿਉ = ਜਿਵੇਂ ਬਿਲਕ = ਬਿੱਲੀ ਨੂੰ ਮਸਾਈ = ਚੂਹੇ, ਮਾਸ ਦੀ ਖਿੱਚ ਪਈ ਰਹਿੰਦੀ ਹੈ।

**ਸਾਖੀ—ਇਕ ਪੰਡਿਤ ਦੇ ਬਲੂੰਗੜੇ ਦੀ :** ਇਕ ਪੰਡਿਤ ਹਰ ਰੋਜ਼ ਰਾਜੇ ਦੀ ਸਭਾ ਵਿਚ ਕਥਾ ਕਰਨ ਜਾਇਆ ਕਰਦਾ ਸੀ, ਇਕ ਦਿਨ ਪੰਡਿਤ ਨੇ ਸੋਚਿਆ ਕਿ ਕਿਉਂ ਨਾ ਕੋਈ ਅਜਿਹਾ ਕਰਤੱਬ ਕੀਤਾ ਜਾਵੇ, ਜਿਸ ਨਾਲ ਮੇਰੀ ਲੋਕਾਂ ਵਿਚ ਚਰਚਾ ਹੋਵੇ। ਇਹ ਸੋਚਦਿਆਂ ਪੰਡਿਤ ਨੇ ਇਕ ਬਲੂੰਗੜੇ ਨੂੰ ਆਪਣੇ ਘਰ ਵਿਚ ਗਿਝਾ ਲਿਆ, ਉਸ ਦੇ ਸਿਰ ਉਪਰ ਮਿੱਟੀ ਦੀ ਡਲੀ ਰੱਖ ਦਿਆ ਕਰੇ, ਹਰ ਰੋਜ਼ ਇਸੇ ਤਰ੍ਹਾਂ ਕਰਦਿਆਂ ਬਲੂੰਗੜੇ ਨੂੰ ਸਿਖਾ ਦਿੱਤਾ ਤੇ ਬਲੂੰਗੜਾ ਉਸ ਮਿੱਟੀ ਦੀ ਡਲੀ ਨੂੰ ਹੇਠਾਂ ਨਾ ਡਿੱਗਣ ਦਿਆ ਕਰੇ। ਫਿਰ ਪੰਡਿਤ ਨੇ ਉਸ ਉਪਰ ਦੀਵਾ ਰੱਖਣਾ ਸ਼ੁਰੂ ਕਰ ਦਿੱਤਾ। ਜਦੋਂ ਦੀਵਾ ਟਿਕ ਗਿਆ ਤਾਂ ਉਸ ਨੇ ਤੇਲ, ਬੱਤੀ ਪਾ ਕੇ ਦੀਵਾ ਜਗਾ ਦਿੱਤਾ ਤੇ ਬਲੂੰਗੜਾ ਉਥੇ ਹੀ ਟਿਕਿਆ ਬੈਠਾ ਰਿਹਾ ਕਰੇ। ਪੰਡਿਤ ਉਸ ਦੀਵੇ ਦੀ ਲੋਅ ਵਿਚ ਰਾਤ ਨੂੰ ਕਥਾ ਦੀ ਪੋਥੀ ਪੜ੍ਹਿਆ ਕਰੇ, ਇਕ ਦਿਨ ਬਲੂੰਗੜੇ ਨੂੰ ਸਭਾ ਵਿਚ ਲੈ ਆਇਆ ਤੇ ਉਸ ਦੇ ਸਿਰ ਉਪਰ ਉਸੇ ਤਰ੍ਹਾਂ ਦੀਵਾ ਜਗਾ ਕੇ ਮਹਾਭਾਰਤ ਦੀ ਕਥਾ ਕਰਨ ਲੱਗ ਪਿਆ। ਕਥਾ ਸੁਣਨ ਵਾਲੇ ਲੋਕ ਬਹੁਤ ਹੈਰਾਨ ਹੋਏ ਕਿ ਇਹ ਪੰਡਿਤ ਕੋਈ ਕਰਾਮਾਤੀ ਹੈ, ਜਿਸ ਦੀ ਕਰਾਮਾਤ ਕਰਕੇ ਇਹ ਬਲੂੰਗੜਾ ਸਿਰ ਤੋਂ ਦੀਵਾ ਨਹੀਂ ਹਿਲਾਉਂਦਾ। ਉਨ੍ਹਾਂ ਵਿੱਚੋਂ ਇਕ ਸਿਆਣੇ ਆਦਮੀ ਨੇ ਕਿਹਾ ਕਿ ਪੰਡਿਤ ਕੋਈ ਕਰਾਮਾਤੀ ਨਹੀਂ ਹੈ, ਇਹ ਬਲੂੰਗੜਾ ਇਸ ਪੰਡਿਤ ਦਾ ਗਿਝਾਇਆ ਹੋਇਆ ਹੈ, ਜਦ ਫਿਰ ਵੀ ਲੋਕ ਨਾ ਮੰਨੇ ਤਾਂ ਇਸ ਪੁਰਸ਼ ਨੇ ਕਿਹਾ ਕਿ ਮੈਂ ਤੁਹਾਨੂੰ ਕੱਲ੍ਹ ਨੂੰ ਸਭ ਕੁਝ ਸੱਚ ਦਿਖਾ ਦੇਵਾਂਗਾ। ਜਦੋਂ ਅਗਲੇ ਦਿਨ ਪੰਡਿਤ ਸਭਾ ਵਿਚ ਆ ਕੇ ਉਸੇ ਪ੍ਰਕਾਰ ਬਲੂੰਗੜੇ ਦੇ ਸਿਰ ਉੱਤੇ ਦੀਵਾ ਜਗਾ ਕੇ ਕਥਾ ਕਰਨ ਲੱਗ ਪਿਆ ਤਾਂ ਕੁਝ ਸਮੇਂ ਬਾਅਦ ਸਿਆਣੇ ਆਦਮੀ ਨੇ ਇਕ ਚੋਟਾ ਚੂਹਾ ਲਿਆ ਕੇ ਬਲੂੰਗੜੇ ਨੂੰ ਦਿਖਾ ਕੇ ਛੱਡ ਦਿੱਤਾ ਤਾਂ ਬਲੂੰਗੜਾ ਉਸ ਤੇਲ ਦੇ ਦੀਵੇ ਨੂੰ ਪੰਡਿਤ ਦੀ ਪੋਥੀ ਉਪਰ ਸੁੱਟ ਕੇ ਚੂਹੇ ਦੇ ਪਿੱਛੇ ਦੌੜ ਗਿਆ। ਇਹ ਵੇਖ ਕੇ ਸਾਰੇ ਲੋਕ ਹੱਸਣ ਲੱਗ ਪਏ, ਪੰਡਿਤ ਸ਼ਰਮਿੰਦਾ ਹੋ ਗਿਆ, ਅਰਥਾਤ ਪੰਡਿਤ ਨੇ ਉਸ ਬਲੂੰਗੜੇ ਨੂੰ ਭਾਵੇਂ ਸਿਖਾ ਕੇ ਲਿਆਂਦਾ ਸੀ ਪਰ ਫੇਰ ਵੀ ਉਸ ਬਲੂੰਗੜੇ ਨੂੰ ਚੂਹੇ ਦੀ ਖਿੱਚ ਪਈ ਰਹੀ ਤੇ ਉਹ ਦੀਵਾ ਸੁੱਟ ਕੇ ਚੂਹੇ ਦੇ ਮਗਰ ਦੌੜ ਗਿਆ। ਇਸੇ ਤਰ੍ਹਾਂ ਜਗਿਆਸੂ ਦੀਆਂ ਅੱਖਾਂ ਵਿਚ ਪ੍ਰਭੂ ਦੇ ਪ੍ਰੇਮ ਦੀ ਖਿੱਚ ਪਈ ਰਹਿੰਦੀ ਹੈ।

## ਗੁਰਿ ਪੂਰੈ ਹਰਿ ਮੇਲਿਆ; ਹਰਿ ਰਸਿ ਆਘਾਈ ਰਾਮ ॥

ਪੂਰੈ = ਪੂਰਨ ਸਤਿਗੁਰਾਂ ਨੇ ਉਸਨੂੰ ਹਰਿ = ਪਰਮਾਤਮਾ ਦੇ ਨਾਲ ਮੇਲਿਆ = ਮੇਲ ਦਿੱਤਾ ਹੈ ਅਤੇ ਉਸ ਦੀ ਬਿਰਤੀ ਹਰਿ = ਹਰੀ ਦੇ ਨਾਮ ਰਸ ਵਿਚ ਆਘਾਈ = ਤ੍ਰਿਪਤ ਹੋ ਰਹੀ ਹੈ।

## ਜਨ ਨਾਨਕ ਨਾਮਿ ਵਿਗਸਿਆ; ਹਰਿ ਹਰਿ ਲਿਵ ਲਾਈ ਰਾਮ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਜਗਿਆਸੂ ਜਨਾਂ ਦਾ ਚਿੱਤ ਪਰਮਾਤਮਾ ਦੇ ਨਾਮ ਕਰਕੇ ਵਿਗਸਿਆ = ਖਿੜਿਆ ਰਹਿੰਦਾ ਹੈ ਅਤੇ ਉਨ੍ਹਾਂ ਨੇ ਹਰਿ ਹਰਿ ਪਰਮੇਸ਼ਰ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਈ ਹੋਈ ਹੈ ॥੩॥

## ਹਮ ਮੂਰਖ ਮੁਗਧ ਮਿਲਾਇਆ; ਹਰਿ ਕਿਰਪਾ ਧਾਰੀ ਰਾਮ ॥

ਹਰੀ ਦਾ ਉਪਕਾਰ ਵਰਣਨ ਕਰਦੇ ਹਨ ਕਿ ਰਾਮ = ਹੇ ਭਾਈ! ਹਰਿ = ਪਰਮਾਤਮਾ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਜਿਸ ਕਰਕੇ ਹਮ = ਸਾਨੂੰ ਸ਼ਾਸਤ੍ਰ ਗਿਆਨ ਵੱਲੋਂ ਮੂਰਖ = ਬੇ-ਸਮਝ ਅਤੇ ਪਰਮਾਰਥ ਗਿਆਨ ਵੱਲੋਂ ਮੁਗਧ = ਮੂੜ੍ਹ ਜੀਵਾਂ ਨੂੰ ਆਪਣੇ ਨਾਲ ਮਿਲਾਇਆ = ਮੇਲ ਲਿਆ ਹੈ।

## ਧਨੁ ਧੰਨੁ ਗੁਰੂ ਸਾਬਾਸਿ ਹੈ; ਜਿਨਿ ਹਉਮੈ ਮਾਰੀ ਰਾਮ ॥

ਹੇ ਭਾਈ! ਗੁਰੂ ਨਾਨਕ ਦੇਵ ਜੀ ਧਨੁ = ਧੰਨਤਾ ਜੋਗ ਹਨ, ਗੁਰੂ ਅੰਗਦ ਦੇਵ ਜੀ ਵੀ ਧੰਨੁ = ਧੰਨਤਾ ਜੋਗ ਹਨ ਅਤੇ ਗੁਰੂ ਅਮਰਦਾਸ ਜੀ ਵੀ ਸਾਬਾਸਿ = ਧੰਨਤਾ ਜੋਗ ਹੈ = ਹਨ, ਜਿਨਿ = ਜਿਨ੍ਹਾਂ ਨੇ ਮੇਰੇ ਅੰਦਰੋਂ ਹਉਮੈ = ਹੰਗਤਾ ਮਮਤਾ ਮਾਰੀ = ਨਵਿਰਤ ਕਰ ਦਿੱਤੀ ਹੈ।

## ਜਿਨ ਵਡਭਾਗੀਆ ਵਡਭਾਗੁ ਹੈ; ਹਰਿ ਹਰਿ ਉਰ ਧਾਰੀ ਰਾਮ ॥

ਹੇ ਭਾਈ! ਜਿਨ = ਜਿਨ੍ਹਾਂ ਵਡਭਾਗੀਆ = ਵੱਡੇ ਭਾਗਾਂ ਵਾਲਿਆਂ ਦੇ ਵਡ = ਵੱਡੇ, ਸ੍ਰੇਸ਼ਟ ਭਾਗੁ = ਕਰਮ ਹੈ = ਹਨ, ਉਨ੍ਹਾਂ ਨੇ ਹਰਿ = ਹਰੇ-ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੀ ਪ੍ਰੀਤੀ ਆਪਣੇ ਉਰ = ਹਿਰਦੇ ਅੰਦਰ ਧਾਰੀ = ਧਾਰਨਾ ਕੀਤੀ ਹੈ।

## ਜਨ ਨਾਨਕ ਨਾਮੁ ਸਲਾਹਿ ਤੂ; ਨਾਮੇ ਬਲਿਹਾਰੀ ਰਾਮ ॥੪॥੨॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ਜਨੋਂ! ਇਸ ਲਈ ਤੁਸੀਂ ਵੀ ਉਸ ਪਰਮਾਤਮਾ ਦੇ ਨਾਮ ਨੂੰ ਬਾਣੀ ਕਰਕੇ ਸਲਾਹਿ = ਸਲਾਹੁਣਾ ਕਰੋ ਅਤੇ ਸਰੀਰ ਕਰਕੇ ਉਸ ਦੇ ਨਾਮੇ = ਨਾਮ ਤੋਂ ਬਲਿਹਾਰੀ = ਬਲਿਹਾਰ ਜਾਣਾ ਕਰੋ ॥੪॥੨॥੪॥

## ਬਿਲਾਵਲੁ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜਗਿਆਸੂ ਦੇ ਤਾਈਂ ਪਰਮਾਤਮਾ ਦੀ ਪ੍ਰਾਪਤੀ ਦਾ ਪ੍ਰਕਰਣ ਮੇਲਦੇ ਹੋਏ ਛੰਤ ਨਾਮੇ ਬਾਣੀ ਵਿਚ ਇਹ ਸ਼ਬਦ ਉਚਾਰਣ ਕਰਦੇ ਹਨ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੰਗਲ ਸਾਜੁ ਭਇਆ; ਪ੍ਰਭੁ ਅਪਨਾ ਗਾਇਆ ਰਾਮ ॥

ਰਾਮ = ਹੇ ਭਾਈ! ਜਦੋਂ ਅਸੀਂ ਆਪਦੇ ਪ੍ਰਭੁ = ਪਰਮਾਤਮਾ ਦੇ ਜੱਸ ਨੂੰ ਗਾਇਆ = ਗਾਉਣਾ ਕੀਤਾ, ਤਦੋਂ ਮੰਗਲ = ਖ਼ੁਸ਼ੀਆਂ ਦਾ ਸਾਜੁ = ਸਜਣਾ ਭਇਆ = ਹੋਇਆ **ਵਾ:** ਪ੍ਰਭੂ ਦੀ ਪ੍ਰਾਪਤੀ ਵਾਲੇ ਬਿਬੇਕ, ਵੈਰਾਗ, ਸ੍ਰਵਣ ਮੰਨਣ ਆਦਿ ਮੰਗਲਾਂ ਦਾ ਸਾਜ਼ੋ-ਸਾਮਾਨ ਪ੍ਰਾਪਤ ਹੋਇਆ ਹੈ।

## ਅਬਿਨਾਸੀ ਵਰੁ ਸੁਣਿਆ; ਮਨਿ ਉਪਜਿਆ ਚਾਇਆ ਰਾਮ ॥

ਰਾਮ = ਹੇ ਭਾਈ ! ਜਦੋਂ ਬੇਦਾਂ ਸ਼ਾਸਤ੍ਰਾਂ **ਵਾ:** ਗੁਰਾਂ ਦੇ ਵਾਕਾਂ ਦੁਆਰਾ ਇਹ ਸੁਣਿਆ = ਸ੍ਰਵਣ ਕੀਤਾ ਕਿ ਅਬਿਨਾਸੀ = ਨਾਸ਼ ਤੋਂ ਰਹਿਤ ਵਰੁ = ਪਤੀ ਪ੍ਰਭੂ ਇਸ ਮਨੁੱਖਾ ਜਨਮ ਵਿਚ ਪ੍ਰਾਪਤ ਹੁੰਦਾ ਹੈ, ਤਦੋਂ ਮੇਰੇ ਮਨਿ = ਹਿਰਦੇ ਵਿਚ ਬਹੁਤ ਚਾਇਆ = ਉਤਸ਼ਾਹ ਉਪਜਿਆ = ਪੈਦਾ ਹੋਇਆ।

## ਮਨਿ ਪ੍ਰੀਤਿ ਲਾਗੈ, ਵਡੈ ਭਾਗੈ; ਕਬ ਮਿਲੀਐ ਪੂਰਨ ਪਤੇ ॥

ਜਿਨ੍ਹਾਂ ਦੇ ਵਡੈ = ਉੱਤਮ ਭਾਗੈ = ਭਾਗ, ਲੇਖ ਹੁੰਦੇ ਹਨ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਇਹ ਪ੍ਰੀਤਿ = ਪ੍ਰੀਤੀ ਲਾਗੈ = ਲੱਗ ਜਾਂਦੀ ਹੈ ਕਿ ਕਬ = ਕਦੋਂ ਅਸੀਂ ਪੂਰਨ ਪਤੇ = ਪਤੀ ਪ੍ਰਭੂ ਨੂੰ ਮਿਲੀਐ = ਮਿਲਨਾ ਕਰੀਏ।

## ਸਹਜੇ ਸਮਾਈਐ, ਗੋਵਿੰਦੁ ਪਾਈਐ; ਦੇਹੁ ਸਖੀਏ ਮੋਹਿ ਮਤੇ ॥

ਹੇ ਮਹਾਤਮਾ ਰੂਪੀ ਸਖੀਏ = ਸਹੇਲੀਏ ! ਮੋਹਿ = ਮੈਨੂੰ ਇਹ ਮਤੇ = ਸਿੱਖਿਆ ਦੇਹੁ = ਦੇਣਾ ਕਰ, ਜਿਸ ਕਰਕੇ ਸਹਜੇ = ਸ਼ਾਂਤ ਪਦਵੀ **ਵਾ:** ਸਹਜੇ = ਗਿਆਨ ਵਿਚ ਸਮਾਈਐ = ਲੀਨ ਹੋਵਾਂ ਅਤੇ ਗੋਵਿੰਦੁ = ਪਰਮਾਤਮਾ ਨੂੰ ਪਾਈਐ = ਪਾ ਲਵਾਂ।

## ਦਿਨੁ ਰੈਣਿ ਠਾਢੀ, ਕਰਉ ਸੇਵਾ; ਪ੍ਰਭੁ ਕਵਨ ਜੁਗਤੀ ਪਾਇਆ ॥

ਮੈਂ ਦਿਨ ਰੈਣਿ = ਰਾਤ ਵਿਚ ਠਾਢੀ = ਖੜੀ ਭਾਵ ਸਮਾਹਿਤ ਚਿੱਤ ਹੋ ਕੇ ਤੁਹਾਡੀ ਸੇਵਾ = ਟਹਿਲ ਕਰਾਂ, ਇਹ ਦੱਸੋ ਕਿ ਤੁਸੀਂ ਕਵਨ = ਕਿਹੜੀ ਜੁਗਤੀ = ਵਿਧੀ ਦੁਆਰਾ ਪ੍ਰਭੁ = ਪਰਮਾਤਮਾ ਪਤੀ ਨੂੰ ਪਾਇਆ = ਪਾਉਣਾ ਕੀਤਾ ਹੈ।

## ਬਿਨਵੰਤਿ ਨਾਨਕ, ਕਰਹੁ ਕਿਰਪਾ; ਲੈਹੁ ਮੋਹਿ ਲੜਿ ਲਾਇਆ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਮੇਰੇ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸਟੀ ਕਰਹੁ = ਕਰ ਅਤੇ ਮੋਹਿ = ਮੈਨੂੰ ਆਪਣੇ ਸ਼ਰਨ ਰੂਪੀ ਲੜਿ = ਪੱਲੇ ਨਾਲ ਲਾਇਆ = ਲਾ ਲੈਹੁ = ਲੈਣਾ ਕਰ ॥੧॥

## ਭਇਆ ਸਮਾਹੜਾ; ਹਰਿ ਰਤਨੁ ਵਿਸਾਹਾ ਰਾਮ ॥

ਰਾਮ = ਹੇ ਭਾਈ ! ਜਦੋਂ ਅਸੀਂ ਹਰਿ = ਹਰੀ ਦਾ ਨਾਮ ਰੂਪੀ ਰਤਨ ਸਤਿਗੁਰਾਂ ਪਾਸੋਂ ਤਨ ਮਨ ਧਨ ਦੇ ਕੇ ਵਿਸਾਹਾ = ਖ਼ਰੀਦਣਾ ਕੀਤਾ, ਤਦੋਂ ਸਾਡੇ ਅੰਦਰ ਬਹੁਤ ਸਮਾਹੜਾ = ਅਨੰਦ ਪ੍ਰਾਪਤ ਭਇਆ = ਹੋਇਆ।

## ਖੋਜੀ ਖੋਜਿ ਲਧਾ; ਹਰਿ ਸੰਤਨ ਪਾਹਾ ਰਾਮ ॥

ਰਾਮ = ਹੇ ਭਾਈ ! ਅਸੀਂ ਖੋਜੀ = ਖੋਜਣ ਵਾਲੇ ਸੰਤ ਜਨਾਂ ਦੁਆਰਾ ਖੋਜਿ = ਭਾਲ ਕੇ ਇਹ ਲਧਾ = ਲੱਭਿਆ ਕਿ ਹਰਿ = ਹਰੀ ਦਾ ਨਾਮ ਰੂਪੀ ਰਤਨ ਸੰਤਨ = ਸੰਤ ਜਨਾਂ ਦੇ ਪਾਹਾ = ਕੋਲ ਹੈ **ਅਥਵਾ** ਹਰੀ ਦੇ ਸੰਤ ਜਨਾਂ ਪਾਸੋਂ ਖੋਜੀ = ਖੋਜਣ ਵਾਲੇ ਅਧਿਕਾਰੀਆਂ ਨੇ ਗਿਆਨ ਦਾ ਖੋਜਿ = ਮਾਰਗ ਲਧਾ = ਲੱਭਿਆ ਹੈ।

## ਮਿਲੇ ਸੰਤ ਪਿਆਰੇ, ਦਇਆ ਧਾਰੇ; ਕਥਹਿ ਅਕਥ ਬੀਚਾਰੋ ॥

ਆਪਣੀ ਦਇਆ = ਮਿਹਰ ਧਾਰੇ = ਧਾਰ ਕੇ ਪਿਆਰੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨ **ਵਾ:** ਪਿਆਰੇ

ਪ੍ਰਭੂ ਦੇ ਸੰਤ ਜਨ ਮਿਲੇ ਹਨ, ਉਨ੍ਹਾਂ ਦੁਆਰਾ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਬੀਚਾਰੋ = ਵਿਚਾਰ ਨੂੰ ਕਥਹਿ = ਕਥਨ ਕਰਦੇ ਹਾਂ **ਵਾ:** ਉਹ ਸੰਤ ਜਨ ਅਕਥ ਰੂਪ ਦੀ ਵੀਚਾਰ ਕਥਨ ਕਰਨ ਵਿਚ ਲੱਗੇ ਹੋਏ ਹਨ।

## ਇਕ ਚਿਤਿ ਇਕ ਮਨਿ, ਧਿਆਇ ਸੁਆਮੀ; ਲਾਇ ਪ੍ਰੀਤਿ ਪਿਆਰੋ ॥

ਸੰਤ ਜਨ ਆਖਦੇ ਹਨ ਕਿ ਇਕ ਚਿੱਤ ਅਤੇ ਇਕ ਮਨ ਭਾਵ ਪੂਰਨ ਇਕਾਗਰਤਾ ਨਾਲ **ਵਾ:** ਇਕ ਚਿਤਿ = ਚੇਤਨ ਸਰੂਪ ਸੁਆਮੀ = ਮਾਲਕ ਪ੍ਰਭੂ ਨੂੰ ਇਕ ਮਨਿ = ਇਕਾਗਰ ਮਨ ਨਾਲ ਧਿਆਇ = ਆਰਾਧਨਾ ਕਰੋ ਅਤੇ ਉਸ ਪ੍ਰਭੂ ਦੇ ਪਿਆਰੋ = ਪ੍ਰੇਮ ਵਿਚ ਪ੍ਰੀਤਿ = ਪ੍ਰੀਤੀ ਲਾਇ = ਲਾਉਣੀ ਕਰੋ।

## ਕਰ ਜੋੜਿ, ਪ੍ਰਭ ਪਹਿ ਕਰਿ ਬਿਨੰਤੀ; ਮਿਲੈ ਹਰਿ ਜਸੁ ਲਾਹਾ ॥

ਆਪਣੇ ਪ੍ਰਤੱਖ **ਵਾ:** ਮਨ ਬੁੱਧ ਰੂਪੀ ਕਰ = ਹੱਥ ਜੋੜ ਕਰਕੇ ਪ੍ਰਭ = ਪਰਮਾਤਮਾ ਪਹਿ = ਪਾਸ ਬਿਨੰਤੀ = ਅਰਜ਼ੋਈ ਕਰਿ = ਕਰੋ ਕਿ ਹੇ ਹਰੀ! ਸਾਨੂੰ ਤੇਰੇ ਜੱਸ ਦਾ ਲਾਹਾ = ਲਾਭ ਮਿਲੈ = ਮਿਲਨਾ ਕਰੋ।

## ਬਿਨਵੰਤਿ ਨਾਨਕ, ਦਾਸੁ ਤੇਰਾ; ਮੇਰਾ ਪ੍ਰਭੁ ਅਗਮ ਅਥਾਹਾ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪ੍ਰਭੂ! ਮੈਂ ਤੇਰਾ ਦਾਸੁ = ਸੇਵਕ ਹਾਂ ਅਤੇ ਤੂੰ ਅਗਮ = ਗੰਮਤਾ ਤੋਂ ਰਹਿਤ, ਅਥਾਹਾ = ਥਾਹ ਤੋਂ ਰਹਿਤ ਬੇਅੰਤ ਸਰੂਪ ਮੇਰਾ ਪ੍ਰਭੁ = ਸੁਆਮੀ ਹੈਂ ॥੨॥

[ਅੰਗ ੮੪੬]

## ਸਾਹਾ ਅਟਲੁ ਗਣਿਆ; ਪੂਰਨ ਸੰਜੋਗੋ ਰਾਮ ॥

ਰਾਮ = ਹੇ ਭਾਈ! ਜਦੋਂ ਪੂਰਨ ਸੰਤ ਜਨਾਂ **ਵਾ:** ਸ਼ੁੱਭ ਗੁਣਾਂ **ਵਾ:** ਪੂਰਨ ਸਤਿਗੁਰਾਂ ਦਾ ਸੰਜੋਗੋ = ਮਿਲਾਪ ਹੋਇਆ, ਤਦੋਂ ਅਟਲੁ = ਟਲਣ ਤੋਂ ਰਹਿਤ ਪਰਮਾਤਮਾ ਦੀ ਪ੍ਰਾਪਤੀ ਰੂਪੀ ਸਾਹਾ = ਵਿਆਹ ਦੀ ਥਿੱਤ, ਸਮੇਂ ਦਾ ਦਿਨ ਗਣਿਆ = ਵਿਚਾਰਿਆ ਗਿਆ।

## ਸੁਖਹ ਸਮੂਹ ਭਇਆ; ਗਇਆ ਵਿਜੋਗੋ ਰਾਮ ॥

ਰਾਮ = ਹੇ ਭਾਈ! ਉਸ ਦਿਨ ਤੋਂ ਸੁਖਹ = ਸੁੱਖਾਂ ਦਾ ਸਮੂਹ = ਸਮੁਦਾਯ ਆ ਕੇ ਪ੍ਰਾਪਤ ਭਇਆ = ਹੋਇਆ ਹੈ ਅਤੇ ਜੀਵ ਈਸ਼ ਦੇ ਭੇਦ ਦਾ ਵਿਜੋਗੋ = ਵਿਛੋੜਾ ਵੀ ਚਲਿਆ ਗਿਆ ਹੈ।

## ਮਿਲਿ ਸੰਤ ਆਏ, ਪ੍ਰਭ ਧਿਆਏ; ਬਣੇ ਅਚਰਜ ਜਾਞੀਆਂ ॥

ਸੰਤ ਜਨ ਮਿਲ ਕਰਕੇ ਆਏ ਹਨ, ਸਾਰੇ ਇਕੱਤਰ ਹੋ ਕੇ ਪ੍ਰਭ = ਪ੍ਰਭੂ-ਪਤੀ ਨੂੰ ਧਿਆਏ = ਸਿਮਰਨਾ ਕਰਦੇ ਹਨ, ਉਹ ਅਚਰਜ = ਅਸਚਰਜ ਪਰਮਾਤਮਾ ਦੀ ਪ੍ਰਾਪਤੀ ਲਈ ਜਾਞੀਆਂ = ਜੰਞ ਵਿਚ ਜਾਣ ਵਾਲੇ ਜਾਂਞੀ ਬਣ ਰਹੇ ਹਨ।

## ਮਿਲਿ ਇਕਤ੍ਰ ਹੋਏ, ਸਹਜਿ ਢੋਏ; ਮਨਿ ਪ੍ਰੀਤਿ ਉਪਜੀ ਮਾਞੀਆ ॥

ਜਦੋਂ ਸੰਤ ਜਨ ਮਿਲ ਕੇ ਇਕਤ੍ਰ = ਇਕੱਠੇ ਹੋਏ ਤਾਂ ਸਹਜਿ = ਸੁਭਾਵਿਕ ਹੀ ਢੋਏ = ਢੁਕਾਅ ਕੀਤਾ ਅਰਥਾਤ ਆਪਾ-ਭਾਵ ਮੇਟ ਕੇ ਜੀਵ ਈਸ਼ ਦੇ ਬੋਧ ਵਿਚ ਇਕੱਤਰ ਹੋਏ ਅਤੇ ਪਰਮਾਤਮਾ ਦੇ ਮਿਲਾਪ ਦਾ

ਢੁਕਾਅ ਕੀਤਾ **ਵਾ:** ਸਹਜਿ = ਸ਼ਾਂਤ ਆਦਿ ਗੁਣਾਂ ਦੇ ਸਹਿਤ ਅੰਤਹਕਰਨ ਰੂਪੀ ਵੇਹੜੇ ਵਿਚ ਢੁਕਣਾ ਕੀਤਾ, ਤਦੋਂ ਮਾਵੀਆ = ਲੜਕੀ ਵਾਲਿਆਂ ਭਾਵ ਜਗਿਆਸੂ ਰੂਪੀ ਇਸਤ੍ਰੀ ਦੇ ਮਨਿ = ਹਿਰਦੇ ਵਿਚ ਬਹੁਤ ਪ੍ਰੀਤਿ = ਪ੍ਰੀਤੀ ਉਪਜੀ = ਪੈਦਾ ਹੋਈ ਕਿ ਹੁਣ ਵਾਹਿਗੁਰੂ ਪਤੀ ਦਾ ਮਿਲਾਪ ਜ਼ਰੂਰ ਹੋ ਜਾਵੇਗਾ।

## ਮਿਲਿ ਜੋਤਿ ਜੋਤੀ, ਓਤਿ ਪੋਤੀ; ਹਰਿ ਨਾਮੁ ਸਭਿ ਰਸ ਭੋਗੋ ॥

ਪੁਨਾ ਓਤਿ ਪੋਤੀ = ਤਾਣੇ ਪੇਟੇ ਵੱਤ ਜਗਿਆਸੂ ਦੀ ਪ੍ਰਤਕ ਜੋਤਿ, ਜੋਤੀ = ਪ੍ਰਕਾਸ਼ ਸਰੂਪ, ਅਦ੍ਵੈਤ ਅਨੰਦ ਰੂਪੀ ਜੋਤ ਵਿਚ ਮਿਲ ਗਈ ਭਾਵ ਏਕਤਾ ਪ੍ਰਾਪਤ ਹੋ ਗਈ ਤੇ ਜਗਿਆਸੂ ਰੂਪੀ ਇਸਤ੍ਰੀ ਨੇ ਹਰਿ = ਪ੍ਰਭੂ ਦੇ ਨਾਮ ਨੂੰ ਜਪ ਕੇ ਸਭਿ = ਸਾਰੇ ਰਸ = ਅਨੰਦ ਭੋਗੋ = ਮਾਨਣਾ ਕੀਤੇ **ਵਾ:** ਸਾਰੇ ਰਸਾਂ ਵਿੱਚੋਂ ਸ੍ਰੇਸ਼ਟ ਬ੍ਰਹਮਾਨੰਦ ਦਾ ਰਸ ਮਾਨਣਾ ਕੀਤਾ ਹੈ।

## ਬਿਨਵੰਤਿ ਨਾਨਕ, ਸਭ ਸੰਤਿ ਮੇਲੀ; ਪ੍ਰਭੁ ਕਰਣ ਕਾਰਣ ਜੋਗੋ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਭ = ਸਾਰੇ ਸੰਤਿ = ਸ਼ਾਂਤ ਚਿੱਤ ਮਹਾਤਮਾ ਰੂਪੀ ਜਾਂਞੀਆਂ ਨੇ ਜਗਿਆਸੂ ਦੀ ਬਿਰਤੀ ਉਸ ਪ੍ਰਭੂ-ਪਤੀ ਦੇ ਨਾਲ ਮੇਲੀ = ਮੇਲ ਦਿੱਤੀ ਜੋ ਪ੍ਰਭੁ = ਪ੍ਰਭੂ ਸਾਰੇ ਕਾਰਨਾਂ ਨੂੰ ਕਰਨ ਦੇ ਜੋਗੋ = ਲਾਇਕ ਹੈ ॥੩॥

ਜਿਸ ਸਮੇਂ ਲਾੜਾ ਬਰਾਤ ਲੈ ਕੇ ਲੜਕੀ ਵਾਲਿਆਂ ਦੇ ਘਰ ਵਿਚ ਆਉਂਦਾ ਹੈ ਤਾਂ ਲੜਕੀ ਵਾਲੇ ਪਰਮਾਤਮਾ ਦਾ ਸ਼ੁਕਰ ਮਨਾਉਂਦੇ ਹੋਏ ਆਖਦੇ ਹਨ ਕਿ ਸਾਡਾ ਘਰ ਸਫਲਾ ਹੋਇਆ ਅਤੇ ਸਾਡੇ ਘਰ ਦੀ ਧਰਤੀ ਵੀ ਸਫਲੀ ਹੋਈ, ਸੋ ਉਸ ਭਾਵ ਨੂੰ ਅੰਤਰੀਵ ਭਾਵ ਵਿਚ ਕਥਨ ਕਰਦੇ ਹੋਏ ਸਤਿਗੁਰੂ ਜੀ ਉਚਾਰਣ ਕਰਦੇ ਹਨ।

## ਭਵਨੁ ਸੁਹਾਵੜਾ; ਧਰਤਿ ਸਭਾਗੀ ਰਾਮ ॥

ਰਾਮ = ਹੇ ਭਾਈ ! ਜਦੋਂ ਪ੍ਰਭੂ-ਪਤੀ ਦੀ ਪ੍ਰਾਪਤੀ ਹੋਈ, ਤਦੋਂ ਜਗਿਆਸੂ ਰੂਪੀ ਇਸਤ੍ਰੀ ਦਾ ਅੰਤਹਕਰਨ ਰੂਪੀ ਭਵਨੁ = ਘਰ ਵੀ ਸੁਹਾਵੜਾ = ਸ਼ੋਭਾਵਾਨ ਹੋਇਆ ਹੈ ਅਤੇ ਬੁੱਧ ਰੂਪੀ ਧਰਤਿ = ਧਰਤੀ ਵੀ ਸਭਾਗੀ = ਸ੍ਰੇਸ਼ਟ ਭਾਗਾਂ ਵਾਲੀ ਹੋਈ ਹੈ।

## ਪ੍ਰਭੁ ਘਰਿ ਆਇਅੜਾ; ਗੁਰ ਚਰਣੀ ਲਾਗੀ ਰਾਮ ॥

ਰਾਮ = ਹੇ ਭਾਈ ! ਗੁਰਾਂ ਦੇ ਚਰਣੀ = ਚਰਨਾਂ ਨਾਲ ਜਗਿਆਸੂ ਦੀ ਬਿਰਤੀ ਲਾਗੀ = ਲੱਗੀ ਹੋਈ ਸੀ, ਤਾਂ ਹੀ ਪ੍ਰਭੁ = ਪ੍ਰਭੂ-ਪਤੀ ਉਸਦੇ ਹਿਰਦੇ ਰੂਪੀ ਘਰ ਵਿਚ ਆਇਅੜਾ = ਆਇਆ ਹੈ।

## ਗੁਰ ਚਰਣ ਲਾਗੀ, ਸਹਜਿ ਜਾਗੀ; ਸਗਲ ਇਛਾ ਪੁੰਨੀਆ ॥

ਜਦੋਂ ਗੁਰਾਂ ਦੇ ਚਰਣ = ਚਰਨਾਂ ਵਿਚ ਸੁਰਤ ਲਾਗੀ = ਲੱਗੀ ਤਾਂ ਸਹਜਿ = ਗਿਆਨ ਅਵਸਥਾ ਵਿਚ ਜਾਗੀ = ਜਾਗ ਪਈ ਅਤੇ ਉਸ ਦੀਆਂ ਲੋਕ-ਪ੍ਰਲੋਕ ਦੀਆਂ ਸਗਲ = ਸਾਰੀਆਂ ਇੱਛਾਵਾਂ ਪੁੰਨੀਆ = ਪੂਰੀਆਂ ਹੋ ਗਈਆਂ ਹਨ, ਜਗਿਆਸੂ ਇਸਤ੍ਰੀ ਆਖਦੀ ਹੈ ਕਿ :

## ਮੇਰੀ ਆਸ ਪੂਰੀ, ਸੰਤ ਧੂਰੀ; ਹਰਿ ਮਿਲੇ ਕੰਤ ਵਿਛੁੰਨਿਆ ॥

ਸੰਤ = ਸ਼ਾਂਤ ਚਿੱਤ ਮਹਾਤਮਾਂ ਜਨਾਂ ਦੀ ਸ਼ਰਧਾ ਰੂਪੀ ਧੂਰੀ = ਧੂੜ ਕਰਕੇ ਮੇਰੀ ਸਾਰੀ ਆਸ = ਉਮੀਦ ਪੂਰੀ ਹੋ ਗਈ ਹੈ ਅਤੇ ਅਨੇਕਾਂ ਜਨਮਾਂ ਦੇ ਵਿਛੁੰਨਿਆ = ਵਿੱਛੜਿਆਂ ਹੋਇਆਂ ਨੂੰ ਕੰਤ = ਪਤੀ ਹਰਿ = ਪ੍ਰਭੂ ਜੀ ਮਿਲੇ = ਮਿਲ ਪਏ ਹਨ।

## ਆਨੰਦ ਅਨਦਿਨੁ ਵਜਹਿ ਵਾਜੇ; ਅਹੰ ਮਤਿ ਮਨ ਕੀ ਤਿਆਗੀ ॥

ਹੁਣ ਅਨਦਿਨੁ = ਰਾਤ ਦਿਨ ਬ੍ਰਹਮਾਨੰਦ ਦੇ ਵਾਜੇ ਵਜਹਿ = ਵੱਜਦੇ ਹਨ ਅਤੇ ਮਨ ਕੀ = ਦੀ ਅਹੰ = ਹੰਕਾਰ ਵਾਲੀ ਮਤਿ = ਬੁੱਧੀ ਤਿਆਗੀ = ਤਿਆਗਣਾ ਕੀਤੀ ਹੈ।

## ਬਿਨਵੰਤਿ ਨਾਨਕ, ਸਰਣਿ ਸੁਆਮੀ; ਸੰਤਸੰਗਿ ਲਿਵ ਲਾਗੀ ॥੪॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਅਸੀਂ ਉਸ ਸੁਆਮੀ = ਮਾਲਕ ਪ੍ਰਭੂ ਦੀ ਸਰਣਿ = ਓਟ ਵਿਚ ਪਏ ਹਾਂ। ਸੰਤਸੰਗਿ = ਸੰਤ ਜਨਾਂ ਦੀ ਸੰਗਤ ਕਰਕੇ ਉਸ ਨਾਲ ਸਾਡੀ ਲਿਵ = ਬਿਰਤੀ, ਪ੍ਰੀਤੀ ਲਾਗੀ = ਲੱਗੀ ਹੈ ॥੪॥੧॥

## ਬਿਲਾਵਲੁ ਮਹਲਾ ੫ ॥

## ਭਾਗ ਸੁਲਖਣਾ; ਹਰਿ ਕੰਤੁ ਹਮਾਰਾ ਰਾਮ ॥

ਰਾਮ = ਹੇ ਭਾਈ! ਸਾਡਾ ਭਾਗ = ਲੇਖ, ਕਰਮ ਸੁਲਖਣਾ = ਸ੍ਰੇਸ਼ਟ ਲੱਛਣਾਂ ਵਾਲਾ, ਚੰਗਾ ਹੈ, ਜਿਸ ਕਰਕੇ ਹਰਿ = ਪ੍ਰਭੂ ਹਮਾਰਾ = ਸਾਡਾ ਕੰਤੁ = ਪਤੀ ਹੋਇਆ ਹੈ **ਵਾ:** ਸਾਡਾ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲਾ ਸ੍ਰੇਸ਼ਟ ਭਾਗ ਸੀ, ਜਿਸ ਕਰਕੇ ਸਾਨੂੰ ਹਮਾਰਾ = ਤਮਾਮ ਜੀਵ ਇਸਤ੍ਰੀਆਂ ਦਾ ਪਤੀ-ਪ੍ਰਭੂ ਪ੍ਰਾਪਤ ਹੋਇਆ ਹੈ **ਵਾ:** ਸਾਨੂੰ ਜਦੋਂ ਪ੍ਰਭੂ-ਪਤੀ ਪ੍ਰਾਪਤ ਹੋਇਆ ਤਦੋਂ ਸਾਡਾ ਭਾਗ ਸ੍ਰੇਸ਼ਟ ਹੋ ਗਿਆ।

## ਅਨਹਦ ਬਾਜਿਤ੍ਰਾ; ਤਿਸੁ ਧੁਨਿ ਦਰਬਾਰਾ ਰਾਮ ॥

ਰਾਮ = ਹੇ ਭਾਈ! ਅਨਹਦ = ਹੱਦ ਤੋਂ ਰਹਿਤ ਇਕ-ਰਸ ਸਤਿਨਾਮ ਵਾਹਿਗੁਰੂ **ਵਾ:** ਸਤਿ ਸੰਤੋਖ ਰੂਪੀ ਬਾਜਿਤ੍ਰਾ = ਵਾਜਿਆਂ ਦੀ ਧੁਨਿ = ਧੁਨੀ ਤਿਸੁ = ਉਸ ਪ੍ਰਭੂ ਦੇ ਸਤਿਸੰਗਤ ਰੂਪੀ ਦਰਬਾਰਾ = ਦਰਬਾਰ ਵਿਚ ਹੋ ਰਹੀ ਹੈ **ਅਥਵਾ** ਜੋ ਹੱਦ ਤੋਂ ਰਹਿਤ ਇਕ-ਰਸ ਬ੍ਰਹਮਾਕਾਰ ਬਿਰਤੀ ਵਿਚ ਮਹਾਵਾਕਾਂ ਦਾ ਸਿਖਿਆਤ ਹੋਣਾ ਹੈ, ਇਹ ਧੁਨਿ = ਸੁੰਦਰ ਬਾਜੇ ਪ੍ਰਭੂ ਦੇ ਸਰੂਪ ਰੂਪੀ ਦਰਬਾਰ ਵਿਚ ਵੱਜ ਰਹੇ ਹਨ।

**ਅਥਵਾ** ਤਿਸ ਹਰੀ ਦੇ ਬੈਕੁੰਠ **ਵਾ:** ਸੰਗਤ ਰੂਪੀ ਦਰਬਾਰ ਵਿਚ ਪ੍ਰਤੱਖ ਵਾਜਿਆਂ ਦੀ ਧੁਨੀ ਹੋ ਰਹੀ ਹੈ।

## ਆਨੰਦ ਅਨਦਿਨੁ ਵਜਹਿ ਵਾਜੇ; ਦਿਨਸੁ ਰੈਣਿ ਉਮਾਹਾ ॥

ਅਨੰਦ ਸਰੂਪ ਦੇ ਅਨਦਿਨੁ = ਰਾਤ ਦਿਨ ਜੱਸ ਰੂਪੀ ਵਾਜੇ ਵਜਹਿ = ਵੱਜ ਰਹੇ ਹਨ, ਜਿਸ ਕਰਕੇ ਦਿਨਸੁ = ਦਿਨ ਰੈਣਿ = ਰਾਤ ਉਮਾਹਾ = ਉਤਸ਼ਾਹ ਬਣਿਆ ਰਹਿੰਦਾ ਹੈ।

## ਤਹ ਰੋਗ ਸੋਗ ਨ ਦੂਖੁ ਬਿਆਪੈ; ਜਨਮ ਮਰਣੁ ਨ ਤਾਹਾ ॥

ਤਹ = ਉਥੇ ਪ੍ਰਭੂ ਦੇ ਦਰਬਾਰ ਵਿਚ ਪ੍ਰਤੱਖ **ਵਾ:** ਹੰਕਾਰ ਰੂਪੀ ਰੋਗ, ਵਿਛੋੜੇ ਦਾ ਸੋਗ = ਗ਼ਮ, ਵਿਕਾਰਾਂ ਦੇ ਦੁੱਖ ਨਹੀਂ ਬਿਆਪੈ = ਵਿਆਪਦੇ ਅਤੇ ਜਨਮ ਮਰਣ ਵੀ ਤਾਹਾ = ਉਥੇ ਨਹੀਂ ਵਿਆਪਦਾ।

## ਰਿਧਿ ਸਿਧਿ, ਸੁਧਾ ਰਸੁ ਅੰਮ੍ਰਿਤੁ; ਭਗਤਿ ਭਰੇ ਭੰਡਾਰਾ ॥

ਉਥੇ ਰਿਧਿ = ਅੰਨ ਦੀ ਅਤੋਟਤਾ ਰੂਪੀ ਸ਼ਕਤੀ, ਸਿਧਿ = ਅਲੌਕਿਕ ਸ਼ਕਤੀਆਂ, ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਸੁਧਾ = ਅੰਮ੍ਰਿਤ ਰੂਪ ਨਾਮ ਰਸ ਹੈ **ਵਾ:** ਸੁਧਾ = ਸ਼ੁੱਧ ਸਰੂਪ ਪ੍ਰਭੂ ਦਾ ਨਾਮ, ਬ੍ਰਹਮਾਨੰਦ

ਰੂਪੀ ਅੰਮ੍ਰਿਤ ਰਸ ਹੈ ਅਤੇ ਭਗਤਿ = ਭਗਤੀ ਦੇ ਭੰਡਾਰਾ = ਖ਼ਜ਼ਾਨੇ ਭਰੇ ਹੋਏ ਹਨ **ਵਾ:** ਉਥੇ ਵੱਸਣ ਵਾਲਿਆਂ ਦੇ ਅੰਤਹਕਰਨ ਰੂਪੀ ਭੰਡਾਰੇ ਭਾਉ ਭਗਤੀ ਨਾਲ ਭਰੇ ਪਏ ਹਨ।

## ਬਿਨਵੰਤਿ ਨਾਨਕ, ਬਲਿਹਾਰਿ ਵੰਞਾ; ਪਾਰਬ੍ਰਹਮ ਪ੍ਰਾਨ ਅਧਾਰਾ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਮੈਂ ਉਸ ਪ੍ਰਭੂ ਤੋਂ ਬਲਿਹਾਰਿ = ਕੁਰਬਾਨ ਵੰਞਾ = ਜਾਂਦਾ ਹਾਂ, ਜੋ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ, ਬ੍ਰਹਮ = ਵਿਆਪਕ ਸਰੂਪ ਹੈ ਅਤੇ ਸਭ ਦੇ ਪ੍ਰਾਨ = ਸੁਆਸਾਂ, ਜ਼ਿੰਦਗੀ ਦਾ ਅਧਾਰਾ = ਆਸਰਾ ਰੂਪ ਹੈ ॥੧॥

## ਸੁਣਿ ਸਖੀਅ ਸਹੇਲੜੀਹੋ; ਮਿਲਿ ਮੰਗਲੁ ਗਾਵਹ ਰਾਮ ॥

ਹੇ ਸ਼ਰਧਾ ਵਾਲੀ ਸਖੀਅ = ਸਖੀਓ ਅਤੇ ਭਗਤੀ ਵਾਲੀ ਸਹੇਲੜੀਹੋ = ਸਹੇਲੀਓ ! ਸੁਣਿ = ਸੁਣਨਾ ਕਰੋ, ਅਸੀਂ ਮਿਲ ਕਰਕੇ ਰਾਮ = ਪ੍ਰਭੂ ਦੇ ਮੰਗਲੁ = ਖ਼ੁਸ਼ੀ ਦੇ ਗੀਤਾਂ, ਜੱਸ ਨੂੰ ਗਾਵਹ = ਗਾਉਣਾ ਕਰੀਏ।

## ਮਨਿ ਤਨਿ ਪ੍ਰੇਮੁ ਕਰੇ; ਤਿਸੁ ਪ੍ਰਭ ਕਉ ਰਾਵਹ ਰਾਮ ॥

ਆਪਣੇ ਮਨਿ = ਹਿਰਦੇ ਵਿਚ ਅਤੇ ਤਨਿ = ਸਰੀਰ ਵਿਚ ਪ੍ਰੇਮ ਧਾਰਨ ਕਰਕੇ ਤਿਸੁ = ਉਸ ਰਾਮ = ਰਮੇ ਹੋਏ ਪ੍ਰਭ = ਪਰਮਾਤਮਾ ਪਤੀ ਕਉ = ਦੇ ਅਨੰਦ ਨੂੰ ਰਾਵਹ = ਮਾਨਣਾ ਕਰੀਏ।

## ਕਰਿ ਪ੍ਰੇਮੁ ਰਾਵਹ, ਤਿਸੈ ਭਾਵਹ; ਇਕ ਨਿਮਖ ਪਲਕ ਨ ਤਿਆਗੀਐ ॥

ਪ੍ਰੇਮ ਧਾਰਨ ਕਰਕੇ ਉਸਦੇ ਅਨੰਦ ਨੂੰ ਰਾਵਹ = ਮਾਨਣਾ ਕਰੀਏ ਤਾਂ ਤਿਸੈ = ਉਸ ਪ੍ਰਭੂ ਨੂੰ ਭਾਵਹ = ਭਾਅ ਜਾਵਾਂਗੀਆਂ, ਇਸ ਲਈ ਇਕ ਨਿਮਖ = ਅੱਖ ਦੇ ਝਮਕਣ ਤੇ ਪਲਕ = ਪਲ ਮਾਤ੍ਰ ਵੀ ਹਰੀ ਨੂੰ ਤਿਆਗੀਐ = ਛੱਡਣਾ ਨਾ ਕਰੀਏ।

## ਗਹਿ ਕੰਠਿ ਲਾਈਐ, ਨਹ ਲਜਾਈਐ; ਚਰਨ ਰਜ ਮਨੁ ਪਾਗੀਐ ॥

('ਲੱਜਾਈਐ' ਉਚਾਰਣ ਹੈ)

ਹੇ ਸਖੀਓ ! ਉਸ ਪ੍ਰਭੂ ਨੂੰ ਗਹਿ = ਪਕੜ ਕੇ ਕੰਠਿ = ਗਲ ਨਾਲ ਲਾਈਐ = ਲਾਉਣਾ ਕਰੀਏ, ਭਾਵ ਅਭੇਦ ਨਿਸਚਾ ਧਾਰਨ ਕਰੀਏ ਅਤੇ ਲਜਾਈਐ = ਸ਼ਰਮ ਨਹ = ਨਾ ਕਰੀਏ, ਗੁਰੂ **ਵਾ:** ਹਰੀ ਦੇ ਚਰਨ ਦੀ ਰਜ = ਧੂੜੀ ਨਾਲ ਆਪਣੇ ਮਨੁ = ਚਿੱਤ ਨੂੰ ਪਾਗੀਐ = ਰੰਗਣਾ ਕਰੀਏ।

## ਭਗਤਿ ਠਗਉਰੀ ਪਾਇ ਮੋਹਹ; ਅਨਤ ਕਤਹੂ ਨ ਧਾਵਹ ॥

ਭਗਤਿ = ਭਗਤੀ ਰੂਪੀ ਠਗਉਰੀ = ਠੱਗ ਬੂਟੀ ਪਾਇ = ਪਾ ਕੇ ਪ੍ਰਭੂ-ਪਤੀ ਨੂੰ ਮੋਹਹ = ਮੋਹਿਤ ਕਰ ਲਈਏ, ਜਿਸ ਕਰਕੇ ਉਹ ਫੇਰ ਅਨਤ = ਹੋਰ ਕਤਹੂ = ਕਿੱਧਰੇ ਵੀ ਧਾਵਹ = ਦੌੜ ਕੇ ਜਾਣਾ ਨਹੀਂ ਕਰੇਗਾ **ਵਾ:** ਆਪਾਂ ਹੋਰ ਪਾਸੇ ਭਟਕਦੀਆਂ ਨਾ ਰਹੀਏ।

## ਬਿਨਵੰਤਿ ਨਾਨਕ, ਮਿਲਿ ਸੰਗਿ ਸਾਜਨ; ਅਮਰ ਪਦਵੀ ਪਾਵਹ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਸੰਤਾਂ ਮਹਾਤਮਾਂ ਰੂਪੀ ਸਾਜਨ = ਮਿੱਤਰਾਂ ਦੇ ਸੰਗਿ ਨਾਲ ਮਿਲ ਕੇ ਅਮਰ = ਮੌਤ ਤੋਂ ਰਹਿਤ ਪਦਵੀ ਨੂੰ ਪਾਵਹ = ਪਾਉਣਾ ਕਰੀਏ ॥੨॥

## ਬਿਸਮਨ ਬਿਸਮ ਭਈ; ਪੇਖਿ ਗੁਣ ਅਬਿਨਾਸੀ ਰਾਮ ॥

ਅਬਿਨਾਸੀ = ਨਾਸ਼ ਤੋਂ ਰਹਿਤ ਰਾਮ = ਪ੍ਰਭੂ ਦੇ ਗੁਣ = ਉਪਕਾਰ ਪੇਖਿ = ਦੇਖ ਕਰਕੇ ਮੈਂ ਬਿਸਮਨ ਬਿਸਮ = ਅਸਚਰਜ ਤੋਂ ਅਸਚਰਜ ਰੂਪ ਭਈ = ਹੋ ਗਈ ਹਾਂ।

## ਕਰੁ ਗਹਿ ਭੁਜਾ ਗਹੀ; ਕਟਿ ਜਮ ਕੀ ਫਾਸੀ ਰਾਮ ॥

ਪ੍ਰਭੂ ਨੇ ਸਾਡਾ ਮਨ ਰੂਪੀ ਕਰੁ = ਹੱਥ ਗਹਿ = ਪਕੜ ਕੇ ਅਤੇ ਬੁੱਧ, ਬਿਰਤੀ ਰੂਪੀ ਭੁਜਾ = ਬਾਂਹ ਗਹੀ = ਪਕੜ ਲਈ ਹੈ, ਭਾਵ ਬ੍ਰਹਮਾਕਾਰ ਬਿਰਤੀ ਕਰ ਦਿੱਤੀ ਹੈ ਅਤੇ ਜਮਾਂ ਕੀ = ਦੀ ਫਾਸੀ = ਫਾਹੀ ਕਟਿ = ਕੱਟ ਦਿੱਤੀ ਹੈ।

## ਗਹਿ ਭੁਜਾ ਲੀਨੀ੍, ਦਾਸਿ ਕੀਨੀ੍; ਅੰਕੁਰਿ ਉਦੋਤੁ ਜਣਾਇਆ ॥

ਪ੍ਰਭੂ ਨੇ ਸਾਡੀ ਬੁੱਧ, ਬਿਰਤੀ ਰੂਪੀ ਭੁਜਾ = ਬਾਂਹ ਗਹਿ = ਪਕੜ ਲੀਨੀ੍ = ਲੈਣਾ ਕੀਤੀ ਹੈ ਅਤੇ ਆਪਣੀ ਦਾਸਿ = ਦਾਸੀ ਬਣਾਉਣਾ ਕੀਨੀ੍ = ਕੀਤੀ ਹੈ ਅਤੇ ਪੂਰਬਲੇ ਕਰਮਾਂ ਰੂਪੀ ਅੰਕੁਰਿ = ਬੀਜ ਦਾ ਉਦੋਤੁ = ਉਦੈ ਹੋਣਾ ਜਣਾਇਆ = ਜਣਾਉਣਾ ਕੀਤਾ ਹੈ।

## ਮਲਨ ਮੋਹ ਬਿਕਾਰ ਨਾਠੇ; ਦਿਵਸ ਨਿਰਮਲ ਆਇਆ ॥

ਮਲਨ = ਮਲੀਨ ਅਵਿੱਦਿਆ, ਮੋਹ ਆਦਿ ਵਿਕਾਰ ਨਾਠੇ = ਨੱਠ ਗਏ ਹਨ ਅਤੇ ਗਿਆਨ ਰੂਪੀ ਨਿਰਮਲ = ਉੱਜਲ ਦਿਵਸ = ਦਿਨ ਚੜ੍ਹ ਆਇਆ ਹੈ।

## ਦ੍ਰਿਸਟਿ ਧਾਰੀ, ਮਨਿ ਪਿਆਰੀ; ਮਹਾ ਦੁਰਮਤਿ ਨਾਸੀ ॥

ਪ੍ਰਭੂ ਨੇ ਸਾਡੇ ਉਪਰ ਆਪਣੀ ਕਿਰਪਾ ਦ੍ਰਿਸਟਿ = ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ ਅਤੇ ਸਾਡੇ ਮਨ ਵਿਚ ਪ੍ਰਭੂ ਦੀ ਪ੍ਰੀਤੀ, ਭਗਤੀ ਪਿਆਰੀ ਲੱਗੀ ਹੈ **ਵਾ:** ਸਾਡੀ ਬਿਰਤੀ ਨੂੰ ਪ੍ਰਭੂ ਨੇ ਆਪਣੀ ਪਿਆਰੀ ਬਣਾ ਲਿਆ ਹੈ, ਜਿਸ ਕਰਕੇ ਮਹਾ = ਵੱਡੀ ਦੁਰਮਤਿ = ਖੋਟੀ ਮੱਤ ਨਾਸੀ = ਨਾਸ਼ ਹੋ ਗਈ ਹੈ।

## ਬਿਨਵੰਤਿ ਨਾਨਕ, ਭਈ ਨਿਰਮਲ; ਪ੍ਰਭ ਮਿਲੇ ਅਬਿਨਾਸੀ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਾਡੇ ਚਿੱਤ ਦੀ ਬਿਰਤੀ ਨਿਰਮਲ = ਉੱਜਲ ਭਈ = ਹੋ ਗਈ ਹੈ ਅਤੇ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭ = ਪ੍ਰਭੂ-ਪਤੀ ਜੀ ਮਿਲੇ = ਮਿਲ ਪਏ ਹਨ ॥੩॥

## ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ ॥

ਹੇ ਭਾਈ! ਜਿਵੇਂ ਜਦੋਂ ਸੂਰਜ ਦੀ ਕਿਰਣ ਬਰਫ਼ ਦੇ ਡਲੇ ਨਾਲ ਆ ਕੇ ਮਿਲੇ = ਮਿਲਦੀ ਹੈ ਤਾਂ ਜਲ = ਪਾਣੀ ਤੋਂ ਬਣਿਆ ਬਰਫ਼ ਦਾ ਡਲਾ ਜਲੁ = ਪਾਣੀ ਰੂਪ ਹੀ ਹੋ ਜਾਂਦਾ ਹੈ **ਅਥਵਾ** ਏਸੇ ਪ੍ਰਕਾਰ ਜਦੋਂ ਗੁਰੂ ਰੂਪੀ ਸੂਰਜ ਦੀਆਂ ਉਪਦੇਸ਼ ਰੂਪੀ ਕਿਰਣਾਂ ਜੀਵ ਰੂਪੀ ਬਰਫ਼ ਦੇ ਡਲੇ ਨੂੰ ਮਿਲੀਆਂ, ਤਦੋਂ ਬ੍ਰਹਮ ਰੂਪੀ ਜਲ ਤੋਂ ਬਦਲ ਕੇ ਜੀਵ ਰੂਪੀ ਬਰਫ਼ ਦਾ ਡਲਾ ਬਣਿਆ ਹੋਇਆ ਪੁਨਾ ਬ੍ਰਹਮ ਰੂਪੀ ਜਲ ਦਾ ਰੂਪ ਹੀ ਹੋ ਗਿਆ ਭਾਵ ਏਕਤਾ ਪ੍ਰਾਪਤ ਕਰ ਲਈ।

**ਦ੍ਰਿਸ਼ਟਾਂਤ :** ਕੁਦਰਤੀ ਬਰਫ਼ ਤਿੰਨ ਪ੍ਰਕਾਰ ਦੀ ਮੰਨੀ ਜਾਂਦੀ ਹੈ। ਇਕ ਤਾਂ ਇਹੋ ਜਿਹੀ ਬਰਫ਼ ਮੰਨੀ

ਜਾਂਦੀ ਹੈ, ਜੋ ਸਦੀਆਂ ਦੀ ਜੰਮੀ ਪਈ ਹੈ ਅਤੇ ਜੰਮ-ਜੰਮ ਕੇ ਬਲੌਰ, ਕੱਚ ਵਰਗੀ ਹੋਈ ਪਈ ਹੈ, ਜੋ ਸੂਰਜ ਦੀਆਂ ਕਿਰਨਾਂ ਦੀ ਰੌਸ਼ਨੀ ਨਾਲ ਵੀ ਢਲਦੀ ਨਹੀਂ ਹੈ, ਇਸ ਨੂੰ ਢਾਲਣ ਲਈ ਬਹੁਤ ਸਾਰੀਆਂ ਲੱਕੜਾਂ ਦੀ ਅੱਗ ਮਚਾਈ ਜਾਵੇ, ਤਾਂ ਉਸਦੇ ਸੇਕ ਨਾਲ ਇਹ ਬਰਫ਼ ਢਲਦੀ ਹੈ। ਦੂਸਰੀ ਬਰਫ਼ ਇਹੋ ਜਿਹੀ ਮੰਨੀ ਜਾਂਦੀ ਹੈ, ਜੋ ਸਰਦੀ ਕਰਕੇ ਨਵੀਂ ਜੰਮਦੀ ਹੈ ਉਹ ਸੂਰਜ ਦੀਆਂ ਕਿਰਨਾਂ ਦੀ ਗਰਮਾਇਸ਼ ਨਾਲ ਢਲ ਕੇ ਪਾਣੀ ਰੂਪ ਹੋ ਜਾਂਦੀ ਹੈ ਅਤੇ ਤੀਸਰੀ ਬਰਫ਼ ਪਾਣੀ ਦੇ ਵਿਕਾਰ ਕਰਕੇ ਗੜ੍ਹੇ ਦਾ ਰੂਪ ਹੋ ਜਾਂਦੀ ਹੈ, ਜੋ ਧਰਤੀ 'ਤੇ ਆਉਂਦਿਆਂ ਹੀ ਫੇਰ ਪਾਣੀ ਦਾ ਰੂਪ ਹੀ ਹੋ ਜਾਂਦੀ ਹੈ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਜਿਹੜੇ ਜੀਵ ਸਦੀਆਂ ਦੀ ਜੰਮੀ ਹੋਈ ਬਰਫ਼ ਵਾਂਗ ਕਠੋਰ ਚਿੱਤ ਹਨ, ਜੇਕਰ ਉਨ੍ਹਾਂ ਨੂੰ ਵੈਰਾਗ ਰੂਪੀ ਲੱਕੜਾਂ ਰੱਖ ਕੇ ਬ੍ਰਹਮ ਅਭਿਆਸ ਰੂਪੀ ਤਾਅ ਦਿੱਤਾ ਜਾਵੇ ਤਾਂ ਉਹ ਢਲ ਕੇ ਬ੍ਰਹਮ ਦਾ ਸਰੂਪ ਹੀ ਹੋ ਜਾਂਦੇ ਹਨ।

ਜਿਹੜੇ ਨਵੀਂ ਜੰਮੀ ਬਰਫ਼ ਵਾਂਗ ਅਵਿੱਦਿਆ ਦੇ ਪ੍ਰਤਾਪ ਕਰਕੇ ਆਪਣੇ ਆਪ ਨੂੰ ਜੀਵ ਮੰਨਣ ਲੱਗ ਜਾਂਦੇ ਹਨ ਭਾਵ ਦੇਹ ਅਧਿਆਸ ਕਾਰਨ ਜੜ੍ਹਤਾ ਬਿਰਤੀ ਹੋ ਜਾਂਦੀ ਹੈ। ਜਦੋਂ ਗੁਰੂ ਰੂਪੀ ਸੂਰਜ ਆਪਣੇ ਮੁੱਖੋਂ ਉਪਦੇਸ਼ ਰੂਪੀ ਕਿਰਨਾਂ ਦੁਆਰਾ ਗਿਆਨ ਦਾ ਪ੍ਰਕਾਸ਼ ਕਰਦਾ ਹੈ ਤਾਂ ਉਹ ਜੀਵ ਮੁੜ ਬ੍ਰਹਮ ਰੂਪੀ ਜਲ ਦਾ ਰੂਪ ਹੀ ਹੋ ਜਾਂਦੇ ਹਨ।

ਅਤੇ ਤੀਸਰੇ ਗੜ੍ਹੇ ਦੀ ਨਿਆਈਂ ਮਹਾਤਮਾ ਜਨ ਹਨ, ਜੋ ਪੂਰਬਲੇ ਪੁੰਨਾਂ ਦੇ ਪ੍ਰਤਾਪ ਕਰਕੇ ਕਿਸੇ ਸੰਤ ਭਗਤ ਦੇ ਘਰ ਜਨਮ ਲੈਂਦੇ ਹਨ, ਉਹ ਜਨਮ ਤੋਂ ਹੀ ਭਾਉ ਭਗਤੀ ਵਾਲੇ ਹੁੰਦੇ ਹਨ, ਉਹ ਭਗਤੀ ਕਰਕੇ ਮੁੜ ਉਸੇ ਪ੍ਰਭੂ ਰੂਪੀ ਜਲ ਦਾ ਰੂਪ ਹੀ ਹੋ ਜਾਂਦੇ ਹਨ।

## ਜੋਤੀ ਜੋਤਿ ਰਲੀ, ਸੰਪੂਰਨੁ ਥੀਆ ਰਾਮ ॥

ਤਦੋਂ ਜੀਵ ਦੀ ਪ੍ਰਤਕ ਜੋਤ, ਜੋਤੀ = ਪ੍ਰਕਾਸ਼ ਸਰੂਪ ਪ੍ਰਭੂ ਵਿਚ ਰਲੀ = ਮਿਲ (ਰਲ) ਗਈ ਅਤੇ ਸੰਪੂਰਨੁ = ਪੂਰਨ ਵਿਆਪਕ ਪ੍ਰਭੂ ਪ੍ਰਾਪਤ ਥੀਆ = ਹੋ ਗਿਆ **ਵਾ:** ਰਾਮ ਦੀ ਪ੍ਰਾਪਤੀ ਵਾਲਾ ਸਾਰਾ ਕਾਰਜ ਸੰਪੂਰਨ ਹੋ ਗਿਆ।

## ਬ੍ਰਹਮੁ ਦੀਸੈ, ਬ੍ਰਹਮੁ ਸੁਣੀਐ; ਏਕੁ ਏਕੁ ਵਖਾਣੀਐ ॥

ਹੁਣ ਐਸੀ ਦ੍ਰਿਸ਼ਟੀ ਹੋਈ ਹੈ ਕਿ ਬ੍ਰਹਮੁ = ਪਰਮਾਤਮਾ ਹੀ ਸਭ ਥਾਈ ਦੀਸੈ = ਦਿਖ ਰਿਹਾ ਹੈ, ਬ੍ਰਹਮੁ = ਪਰਮਾਤਮਾ ਦਾ ਹੀ ਜੱਸ ਸੁਣੀਐ = ਸੁਣਦੇ ਹਾਂ ਅਤੇ ਏਕੁ ਏਕੁ = ਇੱਕੋ ਇਕ ਪਰਮਾਤਮਾ ਦਾ ਹੀ ਵਖਾਣੀਐ = ਕਥਨ ਕਰਦੇ ਹਾਂ **ਵਾ:** ਇੱਕੋ ਹੀ ਨਿਰਗੁਨ ਸਰੂਪ ਹੈ ਅਤੇ ਇੱਕੋ ਹੀ ਸਰਗੁਨ ਸਰੂਪ ਹੈ, ਇਉਂ ਬਾਣੀ ਕਰਕੇ ਕਥਨ ਕਰਦੇ ਹਾਂ।

## ਆਤਮ ਪਸਾਰਾ, ਕਰਣਹਾਰਾ; ਪ੍ਰਭ ਬਿਨਾ ਨਹੀ ਜਾਣੀਐ ॥

ਆਤਮ = ਬ੍ਰਹਮ ਆਤਮਾ ਦਾ ਹੀ ਸਭ ਪਸਾਰਾ ਪਸਰਿਆ ਹੋਇਆ ਹੈ ਅਤੇ ਉਹ ਆਪ ਹੀ ਸਾਰੇ ਸੰਸਾਰ ਦਾ ਕਰਣਹਾਰਾ = ਰਚਣ ਵਾਲਾ ਹੈ, ਉਸ ਪ੍ਰਭ = ਪਰਮਾਤਮਾ ਤੋਂ ਬਿਨਾ = ਬਗ਼ੈਰ ਦੂਸਰਾ ਹੋਰ ਕੋਈ ਨਹੀਂ ਜਾਣੀਐ = ਜਾਣੀਦਾ।

## ਆਪਿ ਕਰਤਾ, ਆਪਿ ਭੁਗਤਾ; ਆਪਿ ਕਾਰਣੁ ਕੀਆ ॥

ਪ੍ਰਭੂ ਆਪ ਹੀ ਸਾਰੇ ਜਗਤ ਨੂੰ ਪੈਦਾ ਕਰਤਾ = ਕਰਨ ਵਾਲਾ ਹੈ, ਆਪ ਹੀ ਜੀਵ ਰੂਪ ਹੋ ਕੇ ਪਦਾਰਥਾਂ ਨੂੰ ਭੁਗਤਾ = ਭੋਗਣ ਵਾਲਾ ਹੋ ਰਿਹਾ ਹੈ ਅਤੇ ਆਪ ਹੀ ਸਾਰੇ ਕਾਰਣਾਂ ਨੂੰ **ਵਾ:** ਕਾਰਣ ਰੂਪ ਪ੍ਰਪੰਚ ਨੂੰ ਬਣਾਉਣਾ

ਕੀਆ = ਕੀਤਾ ਹੈ **ਅਥਵਾ** ਆਪ ਹੀ ਜਗਿਆਸੂ ਰੂਪ ਹੋ ਕੇ ਸਾਧਨ ਕਰਦਾ ਹੈ, ਆਪ ਹੀ ਬ੍ਰਹਮ ਬੇਤਾ ਰੂਪ ਹੋ ਕੇ ਬ੍ਰਹਮਾਨੰਦ ਨੂੰ ਭੋਗਣਾ ਕਰਦਾ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਜਗਿਆਸੂਆਂ ਦੀ ਕਲਿਆਣ ਕਰਨ ਦਾ ਕਾਰਣ ਕੀਤਾ ਹੈ।

## ਬਿਨਵੰਤਿ ਨਾਨਕ ਸੇਈ ਜਾਣਹਿ; ਜਿਨੀ ਹਰਿ ਰਸੁ ਪੀਆ ॥੪॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਸ ਵੀਚਾਰ ਨੂੰ ਸੇਈ = ਉਹ ਪੁਰਖ ਹੀ ਜਾਣਹਿ = ਜਾਣਦੇ ਹਨ, ਜਿਨੀ = ਜਿਨ੍ਹਾਂ ਨੇ ਹਰਿ = ਪਰਮਾਤਮਾ ਦੇ ਨਾਮ ਰਸ ਨੂੰ ਪੀਆ = ਪੀਣਾ ਕੀਤਾ ਹੈ ॥੪॥੨॥

[ਅੰਗ ੮੪੭]

## ਬਿਲਾਵਲੁ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗੁ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਉੱਤਮ ਸਖੀ ਤੇ ਮੱਧਮ ਜਗਿਆਸੂ ਰੂਪੀ ਸਖੀ ਦੇ ਸੰਵਾਦ ਦੁਆਰਾ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਜਾਂਚ ਦੱਸਦਿਆਂ ਪਹਿਲਾ ਮੰਗਲ ਕਰਦਿਆਂ ਛੰਤ = ਜੱਸ ਰੂਪੀ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਖੀ ਆਉ ਸਖੀ, ਵਸਿ ਆਉ ਸਖੀ; ਅਸੀ ਪਿਰ ਕਾ ਮੰਗਲੁ ਗਾਵਹ ॥

ਹੇ ਸਖੀ = ਸਹੇਲੀ ! ਆਉ = ਆਉਣਾ ਕਰ, ਹੇ ਸਖੀ ! ਆਉਣਾ ਕਰ, ਹੇ ਸਖੀ ! ਹੋਰਨਾਂ ਦੇਵੀ ਦੇਵਤਿਆਂ **ਵਾ:** ਦ੍ਵੈਤ ਵਾਲੇ ਪਾਸਿਆਂ ਤੋਂ ਹਟ ਕੇ ਮਹਾਤਮਾ **ਵਾ:** ਗੁਰਾਂ ਦੀ ਵਸਿ = ਅਧੀਨਗੀ ਭਾਵ ਸੰਗਤ ਵਿਚ ਆਉ = ਆਉਣਾ ਕਰ, ਫੇਰ ਅਸੀ = ਆਪਾਂ ਪਿਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਮਿਲ ਕਰਕੇ ਮੰਗਲੁ = ਜੱਸ ਗਾਵਹ = ਗਾਉਣਾ ਕਰਾਂਗੀਆਂ **ਵਾ:** ਹੇ ਸਖੀ ! ਆਉਣਾ ਕਰ ਵਸਿ = ਇਕੱਤਰ ਹੋ ਕੇ ਅਸੀਂ ਦੋਨੋਂ ਪਤੀ ਪਰਮੇਸ਼ਰ ਦਾ ਜੱਸ ਗਾਇਨ ਕਰਾਂਗੀਆਂ।

**ਅਥਵਾ** ਹੇ ਸਖੀ ! ਐਧਰੋਂ ਤੂੰ ਵੀ ਆਉਣਾ ਕਰ ਤੇ ਹੇ ਸਖੀ ! ਇੱਧਰੋਂ ਮੈਂ ਵੀ ਆਉਣਾ ਕਰਦੀ ਹਾਂ, ਹੇ ਸਖੀ ! ਆਉ = ਆ ਵਸਿ ਭਾਵ ਮਿਲ ਕਰਕੇ ਅਸੀਂ ਦੋਨੋਂ ਪਤੀ ਪਰਮੇਸ਼ਰ ਦਾ ਜੱਸ ਗਾਇਨ ਕਰੀਏ।

**ਅਥਵਾ** ਹੇ ਸਖੀ ! ਜੋ ਜਗਿਆਸੂ ਰੂਪੀ ਸਖੀ, ਸਖੀ = ਸਹੇਲੀ ਦੀ ਨਿਆਈਂ ਸਹਾਇਤਾ ਕਰਨ ਵਾਲੇ ਦਾਤੇ ਸਤਿਗੁਰੂ ਦੀ ਸੰਗਤ ਵਿਚ ਵਸਿ = ਅਧੀਨ ਹੋ ਜਾਂਦੀ ਹੈ, ਉਹ ਸੰਸਾਰ ਵਿਚ ਜਨਮ ਧਾਰ ਕੇ ਆਉਣ ਜਾਣ ਵੱਲੋਂ ਰਹਿਤ ਹੋ ਜਾਂਦੀ ਹੈ **ਵਾ:** ਹੇ ਸਖੀ ! ਸਖੀ ਵਤ ਦਾਤੇ ਸਤਿਗੁਰੂ ਦੀ ਸੰਗਤ, ਸ਼ਰਨ ਵਿਚ ਆ ਕੇ ਵਸਿ = ਵੱਸਣਾ ਕਰ, ਫੇਰ ਅਸੀ = ਆਪਾਂ ਮਿਲ ਕਰਕੇ ਸਖੀ = ਸਾਖੀ ਚੇਤਨ ਪਤੀ ਪਰਮੇਸ਼ਰ ਦੇ ਜੱਸ ਨੂੰ ਗਾਉਣਾ ਕਰੀਏ।

**ਅਥਵਾ** ਹੇ ਸਖੀ ! ਦਾਤੇ ਸਤਿਗੁਰਾਂ ਦੀ ਸੰਗਤ ਵਿਚ ਆਉਣਾ ਕਰ, ਦਾਤੇ ਸਤਿਗੁਰਾਂ ਦੀ ਸੰਗਤ ਵਿਚ ਆਉਣਾ ਕਰ, ਅਸੀਂ ਮਿਲ ਕਰਕੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਜੱਸ ਗਾਉਣਾ ਕਰੀਏ, ਜਿਸ ਕਰਕੇ ਸਖੀ = ਸਾਖੀ ਚੇਤਨ ਆਪਣੇ ਵੱਸ ਵਿਚ ਆਉ = ਆ ਜਾਵੇ।

## ਤਜਿ ਮਾਨੁ ਸਖੀ, ਤਜਿ ਮਾਨੁ ਸਖੀ; ਮਤੁ ਆਪਣੇ ਪ੍ਰੀਤਮ ਭਾਵਹ ॥

ਹੇ ਜਗਿਆਸੂ ਰੂਪ ਸਖੀ = ਸਹੇਲੀਏ ! ਤੂੰ ਸਾਧਨਾ, ਦੇਹ ਦਾ ਮਾਨੁ = ਅਹੰਕਾਰ ਤਜਿ = ਛੱਡ ਦੇਣਾ

ਕਰ, ਹੇ ਸਖੀ = ਸਹੇਲੀਏ ! ਤੂੰ ਗੁਣਾਂ ਦਾ ਮਾਨੁ = ਅਹੰਕਾਰ ਤਜਿ = ਛੱਡ ਦੇਣਾ ਕਰ **ਵਾ:** ਹੇ ਸਖੀ ! ਤੂੰ ਗੁਣਾਂ ਦਾ ਹੰਕਾਰ ਤੇ ਦੁਨੀਆਂ ਦੀ ਪ੍ਰਭਤਾ ਦਾ ਮਾਨ ਸਖੀ ਭਾਵ ਦਾਤੇ ਸਤਿਗੁਰਾਂ ਦੇ ਪਾਸ ਛੱਡ ਦੇਣਾ ਕਰ **ਵਾ:** ਹੇ ਸਖੀ ! ਤਜਿ = ਤਿਆਗਣੇ ਜੋਗ ਮਾਨੁ = ਹੰਕਾਰ ਨੂੰ ਮਾਨੁ = ਮਨ ਵਿੱਚੋਂ ਤਜਿ = ਤਿਆਗ ਦੇਣਾ ਕਰ, ਇਸ ਪ੍ਰਕਾਰ ਮਤੁ = ਸ਼ਾਇਦ ਆਪਣੇ = ਆਪ ਦੇ ਪ੍ਰੀਤਮ = ਪਿਆਰੇ ਪਤੀ ਪਰਮੇਸ਼ਰ ਨੂੰ ਭਾਵਹ = ਭਾਅ ਜਾਈਏ **ਵਾ:** ਤੂੰ ਇਹ ਮਤੁ = ਸਿੱਖਿਆ ਰਿਦੇ ਵਿਚ ਧਾਰਨ ਕਰ ਲੈ, ਇਸ ਪ੍ਰਕਾਰ ਤੂੰ ਆਪਣੇ ਪਿਆਰੇ ਪਤੀ ਪਰਮੇਸ਼ਰ ਨੂੰ ਭਾਅ ਜਾਵੇਂਗੀ।

## ਤਜਿ ਮਾਨੁ ਮੋਹੁ ਬਿਕਾਰੁ ਦੂਜਾ; ਸੇਵਿ ਏਕੁ ਨਿਰੰਜਨੋ ॥

ਹੇ ਸਖੀ ! ਦੁਨੀਆਂ ਦੀ ਪ੍ਰਭਤਾ ਦਾ ਮਾਨੁ = ਹੰਕਾਰ, ਸਰੀਰਾਂ ਦਾ ਮੋਹੁ = ਸਨੇਹ, ਕਾਮ, ਕ੍ਰੋਧ ਆਦਿ ਵਿਕਾਰ ਤੇ ਦੂਜਾ = ਦ੍ਵੈਤ ਵਾਲਾ ਸੁਭਾਅ ਤਜਿ = ਛੱਡ ਕੇ ਏਕੁ = ਇਕ ਨਿਰੰਜਨੋ = ਸ਼ੁੱਧ ਸਰੂਪ ਪਰਮੇਸ਼ਰ ਨੂੰ ਸੇਵਿ = ਸੇਵਨਾ, ਭਜਨਾ ਕਰ **ਵਾ:** ਦ੍ਵੈਤ-ਭਾਵ ਵਾਲੀ ਬਿਰਤੀ ਦਾ ਤਿਆਗ ਕਰਕੇ ਇਕ ਸ਼ੁੱਧ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਭਗਤੀ ਰੂਪ ਸੇਵਿ = ਟਹਿਲ ਕਰ।

## ਲਗੁ ਚਰਣ ਸਰਣ, ਦਇਆਲ ਪ੍ਰੀਤਮ; ਸਗਲ ਦੁਰਤ ਬਿਖੰਡਨੋ ॥

ਹੇ ਸਖੀ ! ਤੂੰ ਉਸ ਦਇਆਲ = ਦਇਆ ਦੇ ਘਰ ਪ੍ਰੀਤਮ = ਪਿਆਰੇ ਸਤਿਗੁਰਾਂ **ਵਾ:** ਪਰਮੇਸ਼ਰ ਦੇ ਚਰਨਾਂ ਦੀ ਸਰਣ = ਓਟ ਵਿਚ ਲਗੁ = ਲੱਗਣਾ ਕਰ, ਜੋ ਸਗਲ = ਸਾਰੇ ਦੁਰਤ = ਪਾਪਾਂ ਨੂੰ ਬਿਖੰਡਨੋ = ਵਿਸ਼ੇਸ਼ ਕਰਕੇ ਕੱਟਣ, ਨਾਸ਼ ਕਰਨ ਵਾਲਾ ਹੈ **ਵਾ:** (ਦੁ + ਰਤ) ਦੁ = ਦ੍ਵੈਤ ਵਿਚ ਰਤ = ਪ੍ਰੀਤੀ ਕਰਨ ਵਾਲੇ ਸੁਭਾਅ ਨੂੰ ਬਿਖੰਡਨੋ = ਕੱਟਣ ਵਾਲਾ ਹੈ।

## ਹੋਇ ਦਾਸ ਦਾਸੀ, ਤਜਿ ਉਦਾਸੀ; ਬਹੁੜਿ ਬਿਧੀ ਨ ਧਾਵਾ ॥

ਹੇ ਸਖੀ ! ਜੋ ਵਾਹਿਗੁਰੂ ਦੇ ਮਨ, ਬਾਣੀ, ਸਰੀਰ ਕਰਕੇ ਸੇਵਕ ਬਣੇ ਹੋਏ ਹਨ, ਉਨ੍ਹਾਂ ਦਾਸ = ਸੇਵਕਾਂ ਦੀ ਦਾਸੀ = ਟਹਿਲਣ ਹੋਇ = ਹੋ ਕੇ ਪਤੀ ਪਰਮੇਸ਼ਰ ਦੀ ਅਪ੍ਰਾਪਤੀ ਦੀ ਉਦਾਸੀ = ਉਪਰਾਮਤਾ ਤਜਿ = ਛੱਡ ਦੇਣਾ ਕਰ ਭਾਵ ਪਰਮੇਸ਼ਰ ਦੇ ਨਾ ਮਿਲਣ ਦੀ ਉਦਾਸੀਨਤਾ ਛੱਡ ਦੇਣਾ ਕਰ, ਤਾਂ ਬਹੁੜਿ = ਫੇਰ ਤੇਰਾ ਸੰਸਾਰਕ ਬਿਧੀ = ਵਿਧੀਆਂ ਵਾਸਤੇ ਧਾਵਾ = ਦੌੜਨਾ ਨ = ਨਹੀਂ ਹੋਵੇਗਾ **ਵਾ:** ਤੇਰਾ ਸੰਸਾਰ, ਜੂਨਾਂ ਵਿਚ ਲਿਆਉਣ ਵਾਲੀਆਂ ਜੁਗਤੀਆਂ ਵਿਚ ਦੌੜਨਾ ਨਹੀਂ ਹੋਵੇਗਾ **ਵਾ:** ਤੈਨੂੰ ਬਿਧ ਨਿਖੇਧ ਕਰਮਾਂ ਵਿਚ ਨਹੀਂ ਦੌੜਨਾ ਪਵੇਗਾ ਅਤੇ ਪਤੀ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰ ਕਿ :

## ਨਾਨਕੁ ਪਇਅੰਪੈ, ਕਰਹੁ ਕਿਰਪਾ; ਤਾਮਿ ਮੰਗਲੁ ਗਾਵਾ ॥੧॥

ਸਤਿਗੁਰੂ ਸਾਹਿਬ ਜੀ ਪਇਅੰਪੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਤੀ ਪਰਮੇਸ਼ਰ ! ਮੇਰੇ ਉੱਤੇ ਕਿਰਪਾ = ਮੇਹਰ ਭਰੀ ਦ੍ਰਿਸ਼ਟੀ ਕਰਹੁ = ਕਰਨਾ ਕਰੋ ਤਾਂ ਜੋ ਮੈਂ ਤੇਰੀ ਪ੍ਰਾਪਤੀ ਦੀ ਤਾਮਿ = ਇੱਛਾ ਧਾਰ ਕੇ ਤੇਰੇ ਮੰਗਲੁ = ਜੱਸ ਨੂੰ ਗਾਵਾ = ਗਾਉਣਾ ਕਰਾਂ **ਵਾ:** ਜਦੋਂ ਕਿਰਪਾ ਦ੍ਰਿਸ਼ਟੀ ਕਰੋ, ਤਾਮਿ = ਤਦੋਂ ਮੈਂ ਤੇਰੇ ਜੱਸ ਨੂੰ ਗਾਉਣਾ ਕਰਾਂ ॥੧॥

## ਅੰਮ੍ਰਿਤੁ ਪ੍ਰਿਅ ਕਾ ਨਾਮੁ; ਮੈ ਅੰਧੁਲੇ ਟੋਹਨੀ ॥

ਹੇ ਜਗਿਆਸੂ ਰੂਪ ਸਖੀ ! ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਪ੍ਰਿਅ = ਪਿਆਰੇ ਪਤੀ ਪਰਮੇਸ਼ਰ ਕਾ = ਦਾ ਜੋ ਨਾਮ ਹੈ **ਵਾ:** ਨਾਮ ਅੰਮ੍ਰਿਤ ਹੈ, ਇਹ ਮੈ = ਮੈਨੂੰ ਵੈਰਾਗ ਵਿਵੇਕ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਹੀਣੇ ਅੰਧੁਲੇ = ਅੰਨ੍ਹੇ ਨੂੰ ਟੋਹਨੀ = ਸੋਟੀ ਵਾਂਗ ਆਸਰਾ ਰੂਪ ਹੈ ਅਰਥਾਤ ਜਿਵੇਂ ਅੰਧੁਲੇ = ਅੰਨ੍ਹੇ

ਪੁਰਖ ਨੂੰ ਚੱਲਣ ਲਈ ਸੋਟੀ ਆਸਰਾ ਹੁੰਦੀ ਹੈ, ਇਸੇ ਪ੍ਰਕਾਰ ਮੈਨੂੰ ਪਰਮੇਸ਼ਰ ਦੇ ਨਾਮ ਦਾ ਹੀ ਆਸਰਾ ਹੈ ਭਾਵ ਜਿਥੇ ਸ਼ਾਸਤ੍ਰਾਂ ਦੇ ਬੁੱਧੀ ਦੀ ਸਿਆਣਪ ਵਾਲੀ ਬਿਰਤੀ ਕੰਮ ਨਹੀਂ ਆਉਂਦੀ, ਉਥੇ ਨਾਮ ਦਾ ਹੀ ਆਸਰਾ ਕੰਮ ਆਉਂਦਾ ਹੈ।

## ਓਹ ਜੋਹੈ ਬਹੁ ਪਰਕਾਰ; ਸੁੰਦਰਿ ਮੋਹਨੀ ॥

ਜੋ ਮੋਹਨੀ = ਮਨ ਨੂੰ ਮੋਹਿਤ ਕਰਨ ਵਾਲੀ ਸੁੰਦਰਿ = ਸੋਹਣੀ ਮਾਇਆ ਹੈ, ਉਹ ਬਹੁ = ਬਹੁਤ ਪਰਕਾਰ = ਤਰ੍ਹਾਂ ਕਰਕੇ ਮੈਨੂੰ **ਵਾ:** ਤਮਾਮ ਜੀਵਾਂ ਨੂੰ ਜੋਹੈ = ਤਾੜ ਰਹੀ ਹੈ **ਵਾ:** ਮੇਰੇ ਵੱਲ **ਵਾ:** ਤਮਾਮ ਜੀਵਾਂ ਨੂੰ ਜੋਹੈ = ਤੱਕ ਰਹੀ ਹੈ ਭਾਵ ਜੀਵਾਂ ਦੇ ਜਪ ਤਪ ਨਾਸ਼ ਕਰ ਰਹੀ ਹੈ ਤੇ ਵਾਹਿਗੁਰੂ ਨੂੰ ਭੁਲਾ ਕੇ ਹੋਰ ਦ੍ਵੈਤ ਵਾਲੇ ਪਾਸੇ ਲਾਉਂਦੀ ਹੈ।

## ਮੋਹਨੀ ਮਹਾ ਬਚਿਤ੍ਰਿ ਚੰਚਲਿ; ਅਨਿਕ ਭਾਵ ਦਿਖਾਵਏ ॥

ਮਨ ਨੂੰ ਮੋਹਨੀ = ਮੋਹਿਤ ਕਰਨ ਵਾਲੀ ਮਾਇਆ ਮਹਾ = ਬੜੀ ਬਚਿਤ੍ਰਿ = ਅਜੀਬ, ਅਸਚਰਜ ਤੇ ਚੰਚਲਿ = ਚੰਚਲਤਾਈ ਵਾਲੀ ਹੈ **ਵਾ:** ਮੋਹਿਤ ਕਰਨ ਵਾਲੀ ਮਾਇਆ ਮਹਾ = ਬਹੁਤ ਤਰ੍ਹਾਂ ਦੇ ਬ੍ਰਹਮ ਲੋਕ ਦੇ ਸੁਖ, ਸਵਰਗ ਲੋਕ ਦੇ ਭੋਗ ਆਦਿ ਵਿਖਾਉਂਦੀ ਹੈ **ਵਾ:** ਸੰਸਾਰ ਦੇ ਦਿਬ ਭੋਗ ਵਿਖਾਉਂਦੀ ਹੈ ਅਤੇ ਬਚਿਤ੍ਰਿ = ਨਾਨਾ ਤਰ੍ਹਾ ਦੀ ਚੰਚਲਤਾਈ ਕਰਦੀ ਹੈ ਭਾਵ ਕਦੇ ਪੂਜਾ ਕਰਾਉਣ ਵਾਲਾ ਹੋ ਕੇ ਜਾਂ ਕਰਨ ਵਾਲਾ ਹੋ ਕੇ ਮੋਹਿਤ ਕਰਦੀ ਹੈ, ਕਦੇ ਅਧਿਕਾਰੀ ਬਣ ਕੇ ਮੱਥਾ ਟੇਕਦੀ ਹੈ ਅਤੇ ਅਨਿਕ = ਬੇਅੰਤ ਤਰ੍ਹਾਂ ਦੇ ਹਾਵ-ਭਾਵ **ਵਾ:** ਭਾਵ = ਅੰਗਾਂ ਵਿਚ ਪੈਦਾ ਹੋਈ ਚੇਸਟਾ ਦਿਖਾਵਏ = ਦਿਖਾਉਂਦੀ ਹੈ ਅਰਥਾਤ ਅੰਤਹਕਰਣ ਦੀ ਦਸ਼ਾ ਨੂੰ ਪ੍ਰਗਟ ਕਰਨ ਵਾਲਾ ਮਾਨਸਿਕ ਵਿਕਾਰ ਵਿਖਾਉਂਦੀ ਹੈ।

## ਹੋਇ ਢੀਠ ਮੀਠੀ ਮਨਹਿ ਲਾਗੈ; ਨਾਮੁ ਲੈਣ ਨ ਆਵਏ ॥

ਉਹ ਮਾਇਆ ਢੀਠ = ਨਿਡਰ, ਨਿਰਲੱਜ ਹੋਇ = ਹੋ ਕੇ ਜੀਵਾਂ ਦੇ ਮਨਹਿ = ਚਿੱਤ ਵਿਚ ਮੀਠੀ = ਮਿੱਠੀ, ਪਿਆਰੀ ਜਿਹੀ ਲਾਗੈ = ਲੱਗਦੀ ਹੈ, ਇਸ ਕਰਕੇ ਜੀਵਾਂ ਨੂੰ ਪਰਮੇਸ਼ਰ ਦਾ ਨਾਮ ਲੈਣ = ਲੈਣਾ, ਜਪਣਾ ਚੇਤੇ ਨ = ਨਹੀਂ ਆਵਏ = ਆਉਂਦਾ।

## ਗ੍ਰਿਹ, ਬਨਹਿ, ਤੀਰੈ, ਬਰਤ ਪੂਜਾ; ਬਾਟ ਘਾਟੈ ਜੋਹਨੀ ॥

ਗ੍ਰਿਹ = ਘਰ ਵਿਚ ਰਹਿਣ ਵਾਲੇ ਗ੍ਰਿਹਸਥੀ ਲੋਕ ਆਦਿ, ਬਨਹਿ = ਜੰਗਲ ਵਿਚ ਰਹਿਣ ਵਾਲੇ ਸਿੰਙੀ ਰਿਖੀ ਆਦਿ ਤਪੱਸਵੀ, ਤੀਰਥਾਂ ਦੇ ਤੀਰੈ = ਕਿਨਾਰਿਆਂ ਉੱਤੇ ਰਹਿਣ ਵਾਲੇ ਉਦਿਆਲਕ ਮੁਨੀ ਆਦਿ, ਵਰਤ ਰੱਖਣ ਵਾਲੇ ਵਿਸ਼ਵਾ ਮਿੱਤਰ ਆਦਿ, ਪੂਜਾ ਕਰਨ ਵਾਲੇ ਬੇਅੰਤ ਰਿਖੀ ਮੁਨੀ ਆਦਿ ਬਾਟ = ਰਸਤਿਆਂ ਵਿਚ ਬੈਠਣ ਜਾਂ ਚੱਲਣ ਵਾਲੇ ਜੈਮਨ ਮੁਨੀ ਆਦਿ, ਘਾਟੈ = ਦਰਿਆਵਾਂ ਦੇ ਕਿਨਾਰਿਆਂ ਉੱਤੇ ਰਹਿਣ ਵਾਲੇ ਸੌਰਭ ਰਿਖੀ ਆਦਿ **ਵਾ:** ਬੇੜੀ ਚਲਾਉਣ ਵਾਲਿਆਂ ਅਤੇ ਘਾਟੈ = ਪੱਤਣ ਭਾਵ ਕਿਨਾਰੇ ਲੱਗਣ ਵਾਲਿਆਂ ਆਦਿ ਸਭਨਾਂ ਨੂੰ ਇਹ ਮਾਇਆ ਜੋਹਨੀ = ਵੇਖਦੀ ਹੈ ਭਾਵ ਨਾਸ਼ ਕਰਦੀ ਹੈ **ਵਾ:** ਸਭਨਾਂ ਨੂੰ ਮਾਇਆ ਨੇ ਜੋਹਨੀ = ਤਾੜਨਾ ਕੀਤਾ ਹੈ।

## ਨਾਨਕ ਪਇਅੰਪੈ ਦਇਆ ਧਾਰਹੁ; ਮੈ ਨਾਮੁ ਅੰਧੁਲੇ ਟੋਹਨੀ ॥੨॥

ਸਤਿਗੁਰੂ ਸਾਹਿਬ ਜੀ ਪਇਅੰਪੈ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਆਪਣੇ ਪੀਆ ਪਰਮੇਸ਼ਰਾ ! ਮੇਰੇ ਉੱਤੇ ਦਇਆ = ਮੇਹਰ ਦੀ ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ, ਮੈ = ਮੈਨੂੰ ਇਸ ਮਾਇਆ ਤੋਂ ਬਚਾਉਣ ਲਈ ਤੇਰੇ ਨਾਮ ਦਾ ਇਉਂ ਆਸਰਾ ਹੈ, ਜਿਵੇਂ ਅੰਧੁਲੇ = ਅੰਨ੍ਹੇ ਪੁਰਖ ਨੂੰ ਟੋਹਨੀ = ਸੋਟੀ ਦਾ ਆਸਰਾ ਹੁੰਦਾ

ਹੈ **ਵਾ:** ਜਿਵੇਂ ਅੰਨ੍ਹੇ ਪੁਰਖ ਨੂੰ ਰਸਤਾ ਟੋਹਣ, ਲੱਭਣ, ਚੱਲਣ ਲਈ ਸੋਟੀ ਦਾ ਆਸਰਾ ਹੁੰਦਾ ਹੈ, ਇਸੇ ਤਰ੍ਹਾਂ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਹੀਣੇ ਮੈਨੂੰ ਅੰਨ੍ਹੇ, ਅਗਿਆਨੀ ਨੂੰ ਤੇਰੀ ਪ੍ਰਾਪਤੀ ਵਾਲਾ ਰਸਤਾ ਲੱਭਣ ਲਈ ਨਾਮ ਰੂਪੀ ਸੋਟੀ ਦਾ ਆਸਰਾ ਹੈ॥੨॥

## ਮੋਹਿ ਅਨਾਥ ਪ੍ਰਿਅ ਨਾਥ; ਜਿਉ ਜਾਨਹੁ ਤਿਉ ਰਖਹੁ॥

ਹੇ ਪ੍ਰਿਅ = ਪਿਆਰੇ ਨਾਥ = ਸੁਆਮੀ ਪਰਮੇਸ਼ਰ ਜੀ! ਮੋਹਿ = ਮੈਂ ਖਿਮਾ ਰੂਪੀ ਮਾਤਾ ਤੇ ਸੰਤੋਖ ਰੂਪ ਪਿਤਾ ਤੋਂ ਹੀਣਾ ਹੋਣ ਕਾਰਨ ਅਨਾਥ = ਯਤੀਮ ਹਾਂ **ਵਾ:** ਹੇ ਪਿਆਰੇ ਪਤੀ ਪਰਮੇਸ਼ਰ! ਮੈਂ ਅਨਾਥ = ਯਤੀਮ, ਗ਼ਰੀਬ ਹਾਂ ਤੇ ਤੂੰ ਸਾਰਿਆਂ ਦਾ ਨਾਥ = ਸੁਆਮੀਂ ਹੈਂ, ਜਿਉ = ਜਿਵੇਂ ਆਪ ਜੀ ਜਾਨਹੁ = ਜਾਨਣਾ ਕਰੋ, ਤਿਉ = ਤਿਵੇਂ ਮੈਨੂੰ ਰਖਹੁ = ਰੱਖ ਲੈਣਾ ਕਰੋ।

## ਚਤੁਰਾਈ ਮੋਹਿ ਨਾਹਿ; ਰੀਝਾਵਉ, ਕਹਿ ਮੁਖਹੁ॥

ਹੇ ਪਰਮੇਸ਼ਰ! ਮੋਹਿ = ਮੇਰੇ ਵਿਚ ਵੇਦਾਂ ਸ਼ਾਸਤ੍ਰਾਂ ਦੁਆਰਾ ਤੱਤ ਤ੍ਵੰ ਦਾ ਸੰਸ਼ੋਧਨ ਕਰਨ ਵਾਲੀ **ਵਾ:** ਜੀਵ ਈਸ ਦੇ ਅਭੇਦ ਗਿਆਨ ਦੀ **ਵਾ:** ਵਾਕਾਂ ਦੀ ਕੋਈ ਵੀ ਚਤੁਰਾਈ = ਸਿਆਣਪ ਨਾਹਿ = ਨਹੀਂ ਹੈ, ਜਿਸ ਕਰਕੇ ਮੁਖਹੁ = ਮੂੰਹੋਂ ਬਚਨ ਕਹਿ = ਆਖ ਕੇ ਭਾਵ ਜੁਗਤੀ ਪ੍ਰਧਾਨ ਹੋ ਕੇ **ਵਾ:** ਸ਼ਾਸਤ੍ਰਾਂ ਦੀਆਂ ਜੁਗਤੀਆਂ, ਦ੍ਰਿਸ਼ਟਾਂਤ, ਪ੍ਰਮਾਣ ਆਦਿ ਦੇ ਕੇ ਆਪ ਜੀ ਨੂੰ ਰੀਝਾਵਉ = ਪ੍ਰਸੰਨ ਕਰਾਂ।

## ਨਹ ਚਤੁਰਿ ਸੁਘਰਿ ਸੁਜਾਨ ਬੇਤੀ; ਮੋਹਿ ਨਿਰਗੁਨਿ, ਗੁਨੁ ਨਹੀ॥

ਹੇ ਪਰਮੇਸ਼ਰ! ਨਹ = ਨਾ ਮੈਂ ਵਿਹਾਰਾਂ ਵਿਚ ਚਤੁਰਿ = ਸਿਆਣੀ ਹਾਂ, ਨਾ ਹੀ ਮੈਂ ਗਿਆਨ ਵਿਚ ਸੁਘਰਿ = ਸੁਘੜ, ਸ੍ਰੇਸ਼ਟ ਹਾਂ, ਨਾ ਹੀ ਮੈਂ ਪ੍ਰਮਾਰਥ ਵਿਚ ਸੁਜਾਨ = ਚਤੁਰ ਹਾਂ, ਨਾ ਹੀ ਮੇਰੀ ਬਿਰਤੀ ਪ੍ਰਮਾਰਥ ਦੇ ਗਿਆਨ ਦੀ ਬੇਤੀ = ਜਾਣੂ ਹੈ **ਵਾ:** ਨਹ = ਨਾ ਹੀ ਮੈਂ ਤੱਤ ਬੇਤਾ ਰੂਪ ਹਾਂ, ਨਾ ਹੀ ਵਿਹਾਰਾਂ ਵਿਚ ਚਤੁਰ ਹਾਂ, ਨਾ ਹੀ ਸ਼ਾਸਤ੍ਰ ਗਿਆਨ ਵਿਚ ਸੁਘੜ ਹਾਂ, ਨਾ ਹੀ ਪ੍ਰੋਖ ਗਿਆਨ ਵਿਚ ਸੁਜਾਨ ਹਾਂ ਤੇ ਨਾ ਹੀ ਮੇਰੀ ਬਿਰਤੀ ਅਪ੍ਰੋਖ ਗਿਆਨ ਦੀ ਜਾਣੂ ਹੈ **ਵਾ:** ਮੈਂ ਬਾਣੀ ਕਰਕੇ ਚਤੁਰ, ਕਵਿਤਾ ਆਦਿ ਸੁਘਰਿ = ਸ੍ਰੇਸ਼ਟ ਘੜਤਾਂ ਨੂੰ ਘੜਨ ਵਾਲੀ, ਬੁੱਧੀ ਕਰਕੇ ਸੁਜਾਨ ਅਤੇ ਵੇਦਾਂ ਸ਼ਾਸਤ੍ਰਾਂ ਦੀ ਜਾਣੂ ਨਹੀਂ ਹਾਂ, ਮੋਹਿ = ਮੈਂ ਸਤੁ ਸੰਤੋਖ ਆਦਿ ਨਿਰਗੁਨਿ = ਸ਼ੁੱਭ ਗੁਣਾਂ ਤੋਂ ਰਹਿਤ ਹਾਂ ਅਤੇ ਮੇਰੇ ਵਿਚ ਗਿਆਨ ਆਦਿ ਕੋਈ ਵੀ ਗੁਣ ਨਹੀਂ ਹੈ।

## ਨਹ ਰੂਪ ਧੂਪ ਨ ਨੈਣ ਬੰਕੇ; ਜਹ ਭਾਵੈ ਤਹ ਰਖੁ ਤੁਹੀ॥

ਮੇਰਾ ਦਿਲ ਦੀ ਸਫ਼ਾਈ ਰੂਪੀ ਰੂਪ = ਸਰੂਪ ਵੀ ਨਹ = ਨਹੀਂ ਹੈ, ਨਾ ਹੀ ਮੇਰੇ ਕੋਲ ਜੱਸ ਰੂਪ ਧੂਪ = ਸੁਗੰਧਿਤ ਪਦਾਰਥ ਹੈ **ਵਾ:** ਨਾ ਹੀ ਮੇਰੇ ਵਿੱਚੋਂ ਸ੍ਰੇਸ਼ਟ ਗੁਣਾਂ ਵਾਲੀ ਧੂਪ = ਸੁਗੰਧੀ ਆਉਂਦੀ ਹੈ ਅਤੇ ਨ = ਨਾ ਹੀ ਮੇਰੇ ਸੁਰਤੀ ਸਿਮਰਤੀ **ਵਾ:** ਵੈਰਾਗ ਵਿਵੇਕ ਰੂਪੀ ਬੰਕੇ = ਸੁੰਦਰ ਨੈਣ = ਨੇਤ੍ਰ ਹਨ, ਇਸ ਲਈ ਹੇ ਪਤੀ ਪਰਮੇਸ਼ਰ! ਜਹ = ਜਿਸ ਪ੍ਰਕਾਰ ਤੈਨੂੰ ਭਾਵੈ = ਭਾਉਂਦਾ ਹੈ, ਤਹ = ਉਸੇ ਤਰ੍ਹਾਂ ਤੁਹੀ = ਤੂੰ ਆਪ ਹੀ ਮੇਰੀ ਰਖੁ = ਰੱਖਿਆ ਕਰ।

## ਜੈ ਜੈ ਜਇਅੰਪਹਿ, ਸਗਲ ਜਾ ਕਉ; ਕਰੁਣਾਪਤਿ, ਗਤਿ ਕਿ ਨਿ ਲਖਹੁ॥

(ਦੂਸਰਾ ਪਾਠ 'ਕਿਨਿ' ਇਕੱਠਾ ਹੈ)

ਜਾ = ਜਿਸ ਆਪ ਜੀ ਕਉ = ਨੂੰ ਸਗਲ = ਸਾਰੇ ਜੀਵ **ਵਾ:** ਦੇਵਤੇ, ਮਨੁੱਖ, ਦੈਂਤ ਆਦਿ ਸਾਰੇ ਆਪਣੇ ਪ੍ਰਯੋਜਨ ਲਈ ਜੈ ਜੈ ਕਾਰ ਕਰਕੇ ਜਇਅੰਪਹਿ = ਉਚਾਰਦੇ ਹਨ ਭਾਵ ਮਾਤ-ਲੋਕ ਦੇ ਸਾਰੇ ਜੀਵ ਵੀ ਜੈ

ਜੈ ਕਾਰ ਕਰਕੇ ਉਚਾਰਦੇ ਹਨ, ਸਾਰੇ ਸਵਰਗ ਦੇ ਦੇਵਤੇ ਵੀ ਜੈ ਜੈ ਕਾਰ ਕਰਕੇ ਉਚਾਰਦੇ ਹਨ, ਬ੍ਰਹਮ ਲੋਕ ਦੇ ਜੀਵ ਵੀ ਸਾਰੇ ਜੈ ਜੈ ਕਾਰ ਕਰਕੇ ਉਚਾਰਦੇ ਹਨ, ਹੇ ਕਰੁਣਾਪਤਿ = ਕਿਰਪਾ ਦੇ ਪਤੀ ਪਰਮੇਸ਼ਰ **ਵਾ:** ਕਿਰਪਾ ਆਦਿ ਗੁਣਾਂ ਦੇ ਪਤੀ ਪਰਮੇਸ਼ਰ! ਆਪ ਜੀ ਮੇਰੀ ਵੀ ਗਤਿ = ਕਲਿਆਣ ਕਰਨੀ ਕਿ = ਕਿਉਂ ਨਿ = ਨਹੀਂ ਲਖਹੁ = ਲਖਦੇ, ਜਾਣਦੇ ਹੋ **ਵਾ:** ਮੈਂ ਆਪੋਂ ਹੀ ਆਪਣੀ ਕਲਿਆਣ ਕਰਨੀ ਕਿਨਿ = ਕਿਸ ਪ੍ਰਕਾਰ ਲਖ, ਜਾਣ ਸਕਦੀ ਹਾਂ ਭਾਵ ਨਹੀਂ ਜਾਣ ਸਕਦੀ **ਵਾ:** ਤੇਰੇ ਸਮੱਗਰ ਗੁਣਾਂ ਦੀ ਗਤੀ ਕਿਨਿ = ਕਿਸਨੇ ਜਾਨਣਾ ਕੀਤੀ ਹੈ ਭਾਵ ਕੋਈ ਵੀ ਨਹੀਂ ਜਾਣ ਸਕਦਾ।

## ਨਾਨਕੁ ਪਇਅੰਪੈ ਸੇਵ ਸੇਵਕੁ; ਜਿਉ ਜਾਨਹੁ ਤਿਉ ਮੋਹਿ ਰਖਹੁ ॥੩॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਪਇਅੰਪੈ = ਕਥਨ ਕਰਦੇ ਹਨ ਕਿ ਹੇ ਪਤੀ ਪਰਮੇਸ਼ਰ! ਮੈਂ ਆਪ ਜੀ ਦੇ ਦਰ ਦੇ ਸੇਵਕੁ = ਦਾਸਾਂ ਦੀ ਸੇਵ = ਟਹਿਲ ਕਰਨ ਵਾਲੀ ਹਾਂ, ਜਿਉ = ਜਿਵੇਂ ਆਪ ਜੀ ਮੈਨੂੰ ਜਾਨਹੁ = ਜਾਨਣਾ ਕਰੋ, ਤਿਉ = ਤਿਵੇਂ ਆਪ ਜੀ ਕਿਰਪਾ ਕਰਕੇ ਮੋਹਿ = ਮੈਨੂੰ ਰਖਹੁ = ਰੱਖਣਾ ਕਰੋ ॥੩॥

ਅੱਗੇ ਸਤਿਗੁਰੂ ਜੀ ਪ੍ਰੇਮ ਦੀ ਗਾਥਾ ਕਥਨ ਕਰਦੇ ਹਨ :

## ਮੋਹਿ ਮਛੁਲੀ ਤੁਮ ਨੀਰ; ਤੁਝ ਬਿਨੁ ਕਿਉ ਸਰੈ ॥

ਹੇ ਪਤੀ ਪਰਮੇਸ਼ਰ! ਮੈਂ ਜਗਿਆਸੂ ਰੂਪੀ ਸਖੀ, ਇਸਤ੍ਰੀ ਮਛੁਲੀ = ਮੱਛੀ ਦੀ ਨਿਆਈਂ ਹਾਂ ਅਤੇ ਤੁਮ = ਤੂੰ ਨੀਰ = ਜਲ ਰੂਪ ਹੈਂ, ਇਸ ਲਈ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਮੇਰਾ ਕਿਉ = ਕਿਵੇਂ ਸਰੈ = ਸਰ ਸਕਦਾ ਹੈ ਭਾਵ ਗੁਜ਼ਾਰਾ ਹੋ ਸਕਦਾ ਹੈ ਅਰਥਾਤ ਨਹੀਂ ਹੋ ਸਕਦਾ।

## ਮੋਹਿ ਚਾਤ੍ਰਿਕ, ਤੁਮ ਬੂੰਦ; ਤ੍ਰਿਪਤਉ ਮੁਖਿ ਪਰੈ ॥

ਹੇ ਪਤੀ ਪਰਮੇਸ਼ਰ! ਮੋਹਿ = ਮੈਂ ਚਾਤ੍ਰਿਕ = ਬੰਬੀਹੇ ਦੀ ਨਿਆਈਂ ਹਾਂ ਅਤੇ ਤੁਮ = ਆਪ ਜੀ, ਤੁਸੀਂ ਸਵਾਂਤੀ ਬੂੰਦ ਦੀ ਨਿਆਈਂ ਹੋ, ਜੇਕਰ ਮੇਰੇ ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਗੁਰ ਉਪਦੇਸ਼ ਰੂਪੀ ਬੱਦਲ ਰਾਹੀਂ ਤੇਰੀ ਨਾਮ ਰੂਪ, ਤੇਰੀ ਪ੍ਰਾਪਤੀ ਰੂਪ ਸਵਾਂਤੀ ਬੂੰਦ ਪਰੈ = ਪੈ ਜਾਵੇ ਤਾਂ ਹੀ ਮੇਰੀ ਤ੍ਰਿਪਤਉ = ਤ੍ਰਿਪਤੀ ਹੁੰਦੀ ਹੈ।

## ਮੁਖਿ ਪਰੈ, ਹਰੈ ਪਿਆਸ ਮੇਰੀ; ਜੀਅ ਹੀਆ ਪ੍ਰਾਨਪਤੇ ॥

ਹੇ ਸਾਰਿਆਂ ਜੀਅ = ਜੀਵਾਂ ਦੇ ਹੀਆ = ਹਿਰਦਿਆਂ ਦੇ ਅੰਦਰ ਵੱਸਣ ਵਾਲੇ ਤੇ ਪ੍ਰਾਨਪਤੇ = ਪ੍ਰਾਣਾਂ ਦੇ ਪਤੀ ਪਰਮੇਸ਼ਰ! ਜੇਕਰ ਮੇਰੇ ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਤੇਰੀ ਪ੍ਰਾਪਤੀ ਵਾਲੀ ਨਾਮ ਰੂਪੀ, ਦਰਸ਼ਨਾਂ ਰੂਪੀ ਸਵਾਂਤੀ ਬੂੰਦ ਪਰੈ = ਪੈ ਜਾਵੇ ਤਾਂ ਹੀ ਮੇਰੀ ਵਿਛੋੜੇ ਰੂਪੀ ਪਿਆਸ = ਤ੍ਰੇਹ ਹਰੈ = ਮਿਟ ਸਕਦੀ ਹੈ।

## ਲਾਡਿਲੇ ਲਾਡ ਲਡਾਇ ਸਭ ਮਹਿ; ਮਿਲੁ ਹਮਾਰੀ ਹੋਇ ਗਤੇ ॥

ਹੇ ਲਾਡਿਲੇ = ਪਿਆਰੇ ਪਰਮੇਸ਼ਰ! ਤੂੰ ਜੀਵਾਂ ਨੂੰ ਸਭ = ਸਾਰਿਆਂ ਲਾਡ = ਖੇਲਾਂ ਮਹਿ = ਵਿਚ ਲਡਾਇ = ਲੁਡਾਉਂਦਾ ਹੈਂ ਭਾਵ ਸਭਨਾਂ ਨੂੰ ਖ਼ਾਨ ਪਹਿਰਾਨ ਦਿੰਦਾ ਹੈਂ **ਵਾ:** ਹੇ ਪਰਮੇਸ਼ਰ! ਤੂੰ ਆਪਣੇ ਲਾਡਿਲੇ = ਪਿਆਰੇ ਭਗਤਾਂ ਨੂੰ ਲਾਡ = ਅਨੰਦ ਵਿਚ ਲਡਾਇ = ਲੁਡਾਉਣ ਵਾਲਾ ਹੈਂ ਤੇ ਸਭ = ਸਾਰਿਆਂ ਮਹਿ = ਵਿਚ ਵਿਆਪਕ ਹੈਂ ਹੇ ਪਤੀ ਪਰਮੇਸ਼ਰ! ਮੈਨੂੰ ਵੀ ਮਿਲੁ = ਮਿਲਣਾ, ਪ੍ਰਾਪਤ ਹੋਣਾ ਕਰ, ਜਿਸ ਕਰਕੇ ਹਮਾਰੀ = ਮੇਰੀ ਗਤੇ = ਗਤੀ, ਕਲਿਆਣ ਹੋਇ = ਹੋ ਜਾਵੇ, ਭਾਵ ਮੈਨੂੰ ਵੀ ਤੇਰੀ ਪ੍ਰਾਪਤੀ ਹੋ ਜਾਵੇ।

## ਚੀਤਿ ਚਿਤਵਉ, ਮਿਟੁ ਅੰਧਾਰੇ; ਜਿਉ ਆਸ ਚਕਵੀ ਦਿਨੁ ਚਰੈ ॥

ਹੇ ਪਰਮੇਸ਼ਰ! ਮੈਂ ਅਗਿਆਨ ਰੂਪੀ ਅੰਧਾਰੇ = ਹਨੇਰੇ ਨੂੰ ਮਿਟੁ = ਮੇਟਣ, ਨਵਿਰਤ ਕਰਨ ਲਈ ਹਰ ਵਕਤ ਚੀਤਿ = ਹਿਰਦੇ ਵਿਚ ਇਉਂ ਚਿਤਵਉ = ਯਾਦ ਕਰਦੀ ਰਹਿੰਦੀ ਹਾਂ, ਜਿਉ = ਜਿਵੇਂ ਚਕਵੀ ਨੂੰ ਦਿਨ ਦੇ ਚਰੈ = ਚੜ੍ਹਨ ਦੀ ਆਸ = ਉਮੀਦ ਲੱਗੀ ਰਹਿੰਦੀ ਹੈ **ਵਾ:** ਇਸੇ ਪ੍ਰਕਾਰ ਮੈਨੂੰ ਜਗਿਆਸੂ ਰੂਪ ਚਕਵੀ ਨੂੰ ਬ੍ਰਹਮ ਰੂਪੀ ਚਕਵੇਂ ਦੇ ਮਿਲਾਪ ਲਈ ਗੁਰੂ ਰੂਪ ਸੂਰਜ ਦੁਆਰਾ ਗਿਆਨ ਰੂਪੀ ਦਿਨ ਦੇ ਚੜ੍ਹਨ ਦੀ ਉਮੀਦ ਲੱਗੀ ਰਹਿੰਦੀ ਹੈ।

## ਨਾਨਕੁ ਪਇਅੰਪੈ, ਪ੍ਰਿਅ ਸੰਗਿ ਮੇਲੀ; ਮਛੁਲੀ ਨੀਰੁ ਨ ਵੀਸਰੈ ॥੪॥

ਸਤਿਗੁਰੂ ਸਾਹਿਬ ਜੀ ਪਇਅੰਪੈ = ਕਥਨ ਕਰਦੇ ਹਨ ਕਿ ਹੇ ਮੇਰੇ ਆਪਣੇ ਪਤੀ ਪਰਮੇਸ਼ਰ ਜੀ! ਜੋ ਪ੍ਰਿਅ = ਪਿਆਰੇ ਸਤਿਗੁਰਾਂ ਨੇ ਤੇਰੇ ਸੰਗਿ = ਨਾਲ ਮੇਲੀ = ਮੇਲਣਾ ਕੀਤੀ ਹੈ, ਉਸ ਨੂੰ ਤੂੰ ਇਉਂ ਨਹੀਂ ਵਿਸਰਦਾ ਜਿਉ = ਜਿਵੇਂ ਮਛੁਲੀ = ਮੱਛੀ ਨੂੰ ਨੀਰੁ = ਪਾਣੀ ਨ = ਨਹੀਂ ਵੀਸਰੈ = ਭੁੱਲਦਾ ॥੪॥

ਅੱਗੇ ਉੱਤਮ ਸਖੀ ਮੱਧਮ ਸਖੀ ਨੂੰ ਕਹਿੰਦੀ ਹੈ:

## ਧਨਿ ਧੰਨਿ ਹਮਾਰੇ ਭਾਗ; ਘਰਿ ਆਇਆ ਪਿਰੁ ਮੇਰਾ ॥

ਹੇ ਸਖੀ! ਹੁਣ ਹਮਾਰੇ = ਸਾਡੇ (ਮੇਰੇ) ਭਾਗ = ਕਰਮ ਧਨਿ ਧੰਨਿ = ਧੰਨਤਾ ਦੇ ਯੋਗ ਹਨ ਕਿਉਂਕਿ ਮੇਰੇ ਹਿਰਦੇ ਰੂਪ ਘਰਿ = ਗ੍ਰਿਹਿ ਵਿਚ ਮੇਰਾ ਪਿਰੁ = ਪਤੀ ਪਰਮੇਸ਼ਰ ਆਇਆ = ਆ ਗਿਆ ਹੈ ਭਾਵ ਸਾਖਿਆਤ ਹੋ ਆਇਆ ਹੈ **ਵਾ:** ਹੇ ਸਖੀ! ਜਦ ਮੇਰਾ ਪਤੀ ਪਰਮੇਸ਼ਰ ਮੇਰੇ ਹਿਰਦੇ ਰੂਪੀ ਘਰ ਵਿਚ ਆ ਕੇ ਸਾਖਿਆਤ ਹੋ ਗਿਆ, ਤਦ ਮੇਰੇ ਕਰਮ ਧੰਨਤਾ ਦੇ ਯੋਗ ਹੋ ਗਏ।

## ਸੋਹੇ ਬੰਕ ਦੁਆਰ; ਸਗਲਾ ਬਨੁ ਹਰਾ ॥

ਹੇ ਸਖੀ! ਪਤੀ ਪਰਮੇਸ਼ਰ ਦੇ ਸਾਖਿਆਤ ਹੋਣ ਕਰਕੇ ਪ੍ਰਤੱਖ ਬੰਕ = ਸੁੰਦਰ ਦੁਆਰ = ਦਰਵਾਜ਼ੇ ਸੋਹੇ = ਸ਼ੋਭਨੀਕ ਹੋ ਗਏ ਹਨ ਅਤੇ ਸਗਲਾ = ਸਾਰਾ ਬਨੁ = ਬਾਗ਼ ਵੀ ਹਰਾ = ਹਰਿਆਵਲਤਾ ਦੇ ਸਹਿਤ ਹੋ ਗਿਆ ਹੈ **ਵਾ:** ਮੇਰੇ ਇੰਦਰੇ ਰੂਪੀ ਦਰਵਾਜ਼ੇ ਸਾਧਨਾਂ ਦੇ ਬੰਕ = ਸੰਗਮ ਭਾਵ ਸਹਿਤ ਸੋਹੇ = ਸ਼ੋਭਨੀਕ ਹੋ ਗਏ ਹਨ **ਵਾ:** ਸਾਧਨਾਂ ਰੂਪੀ ਸੁੰਦਰ ਦਰਵਾਜ਼ੇ ਸ਼ੋਭਨੀਕ ਹੋ ਗਏ ਹਨ, ਭਾਵ ਵੈਰਾਗ ਬਿਬੇਕ ਆਦਿ ਸਾਧਨ ਸਫਲੇ ਹੋ ਗਏ ਹਨ ਅਤੇ ਸਗਲਾ = ਸਾਰਾ ਸ਼ੁੱਭ ਗੁਣਾਂ ਰੂਪੀ ਬਨੁ = ਬਗ਼ੀਚਾ ਵੀ ਅੰਤਹਕਰਣ ਰੂਪੀ ਧਰਤੀ ਅੰਦਰ ਹਰਾ ਭਰਾ ਹੋ ਗਿਆ ਹੈ।

## ਹਰ ਹਰਾ ਸੁਆਮੀ, ਸੁਖਹ ਗਾਮੀ; ਅਨਦ ਮੰਗਲ ਰਸੁ ਘਣਾ ॥

ਹੇ ਸਖੀ! ਜੋ ਸੁਆਮੀ ਮਾਲਕ ਪਰਮੇਸ਼ਰ ਹਰ = ਹਰਿਆਂ ਤੋਂ ਵੀ ਹਰਾ = ਹਰਿਆਵਲਤਾ ਵਾਲਾ ਹੈ ਭਾਵ ਸਦਾ ਸੁਰਜੀਤ ਰੂਪ ਹੈ **ਵਾ:** ਜਿਸ ਮਾਲਕ ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਹੀ ਇਹ ਸਾਰਾ ਸੰਸਾਰ ਹਰਾ ਭਰਾ ਹੋ ਰਿਹਾ ਹੈ, ਉਸ ਦੀ ਕਿਰਪਾ ਕਰਕੇ ਹੀ ਮੇਰੀ ਉਸ ਦੇ ਸੁਖਹ = ਸੁਖ ਸਰੂਪ ਵਿਚ ਗਾਮੀ = ਗੰਮਤਾ ਹੋਈ ਹੈ ਅਤੇ ਮੈਂ ਉਸ ਅਨਦ = ਸੁਖ ਸਰੂਪ ਨੂੰ ਪਾ ਕੇ ਸਦਾ ਹੀ ਉਸ ਦਾ ਮੰਗਲ = ਜੱਸ ਗਾਉਂਦੀ ਹਾਂ, ਜਿਸ ਕਰਕੇ ਮੈਨੂੰ ਘਣਾ = ਬਹੁਤਾ ਰਸੁ = ਅਨੰਦ ਪ੍ਰਾਪਤ ਹੋਇਆ ਹੈ।

**ਅਥਵਾ** ਹੇ ਸਖੀ! ਸੁਆਮੀ = ਮਾਲਕ ਪਰਮੇਸ਼ਰ ਹਰ = ਹਰੇਕ ਨੂੰ ਆਪਣੀ ਚੇਤਨ ਸੱਤਾ ਰੂਪੀ ਹਰਿਆਵਲਤਾ ਦੇ ਸਹਿਤ ਹਰਾ ਭਰਾ ਕਰਨ ਵਾਲਾ ਤੇ ਸੁਖਹ ਗਾਮੀ = ਸੁੱਖਾਂ ਵਿਚ ਗਮਨ ਕਰਵਾਉਣ ਵਾਲਾ

ਹੈ **ਵਾ:** ਜਿਸ ਦਾ ਆਪਣਾ ਸੁੱਖਾਂ ਵਿਚ ਗਮਨ ਹੈ, ਉਸ ਮੰਗਲ ਰੂਪ ਦਾ ਘਣਾ ਅਨੰਦ ਭਾਵ ਬ੍ਰਹਮਾਨੰਦ ਰਸੁ = ਪ੍ਰੇਮ ਕਰਨ ਨਾਲ ਪ੍ਰਾਪਤ ਹੋਇਆ ਹੈ **ਵਾ:** ਘਣਾ = ਬਹੁਤਾ ਰਸੁ = ਅਨੰਦ ਹੀ ਅਨੰਦ ਪ੍ਰਾਪਤ ਹੋਇਆ ਹੈ।

## ਨਵਲ ਨਵਤਨ ਨਾਹੁ ਬਾਲਾ; ਕਵਨ ਰਸਨਾ ਗੁਨ ਭਣਾ ॥

ਹੇ ਸਖੀ ! ਮੇਰਾ ਪਤੀ ਪਰਮੇਸ਼ਰ ਨਵਲ = ਨਵੀਨ ਤੋਂ ਵੀ ਨਵਤਨ = ਨਵੀਨ ਸਰੂਪ ਹੈ **ਵਾ:** ਨਵਲ = ਸੁੰਦਰ ਤੇ ਨਵੀਨ ਸਰੂਪ ਹੈ ਅਤੇ ਸਦਾ ਬਾਲਾ = ਜਵਾਨ, ਬਾਲਾਨ ਬਾਲ ਤੇ ਸਭਨਾਂ ਦਾ ਨਾਹੁ = ਪਤੀ, ਸੁਆਮੀ ਹੈ **ਵਾ:** ਜਿਸ ਵਿਚ (ਨ + ਵਲ) ਵਲ = ਛਲ ਫ਼ਰੇਬ ਨ = ਨਹੀਂ ਹੈ, (ਨਵ + ਤਨ) ਨਵ = ਨਵੀਨ ਤੇ ਤਨ = ਸਰੀਰ ਵਾਲਾ ਭਾਵ ਸਤ ਚਿੱਤ ਅਨੰਦ ਸਰੂਪ ਵਾਲਾ ਹੈ ਅਤੇ ਨਾ ਹੀ ਉਹ ਬਾਲਾ = ਬਾਲਕ ਅਵਸਥਾ ਵਾਲਾ ਹੈ **ਵਾ:** ਉਹ, ਬਾਲਾ = ਬਲੀ (ਤਾਕਤਵਰ) ਤੇ ਸਭਨਾਂ ਦਾ ਨਾਹੁ = ਪਤੀ ਹੈ।

ਇਸ ਲਈ ਮੈਂ ਉਸ ਪਤੀ ਪਰਮੇਸ਼ਰ ਦੇ ਕਵਨ = ਕਿਹੜੇ ਕਿਹੜੇ ਗੁਣਾਂ ਨੂੰ ਰਸਨਾ = ਜਿਹਵਾ ਨਾਲ ਭਣਾ = ਉਚਾਰਨ ਕਰਾਂ ਕਿਉਂਕਿ ਉਸ ਵਿਚ ਤਾਂ ਬੇਅੰਤ ਹੀ ਗੁਣ ਹਨ।

## ਮੇਰੀ ਸੇਜ ਸੋਹੀ, ਦੇਖਿ ਮੋਹੀ; ਸਗਲ ਸਹਸਾ ਦੁਖੁ ਹਰਾ ॥

ਹੇ ਸਖੀ ! ਮੇਰੀ ਅੰਤਹਕਰਣ ਰੂਪੀ ਸੇਜਾ ਸ਼ਰਧਾ ਦੇ ਸਹਿਤ ਸੋਹੀ = ਸ਼ੋਭਨੀਕ ਹੋ ਗਈ ਹੈ ਅਤੇ ਪਰਮੇਸ਼ਰ ਨੂੰ ਰਿਦੈ ਵਿਚ ਸਾਖਿਆਤ ਹੋਇਆ ਦੇਖਿ = ਵੇਖ ਕੇ ਮੇਰੇ ਚਿੱਤ ਦੀ ਬਿਰਤੀ ਵੀ ਮੋਹੀ = ਮੋਹਿਤ ਹੋ ਗਈ ਹੈ ਅਤੇ ਪ੍ਰਮਾਣ ਗਤ, ਪ੍ਰਮੇਯਗਤ ਆਦਿ ਸਗਲ = ਸਾਰਾ ਸਹਸਾ = ਸੰਸਾ ਤੇ ਜੰਮਣ ਮਰਣ ਦਾ ਦੁਖੁ = ਕਸ਼ਟ ਵੀ ਸਾਰਾ ਹਰਾ = ਹਰਿਆ, ਮਿਟ ਗਿਆ ਹੈ।

## ਨਾਨਕੁ ਪਇਅੰਪੈ, ਮੇਰੀ ਆਸ ਪੂਰੀ; ਮਿਲੇ ਸੁਆਮੀ ਅਪਰੰਪਰਾ ॥੫॥੩॥

ਸਤਿਗੁਰੂ ਸਾਹਿਬ ਜੀ ਪਇਅੰਪੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਸਖੀ ! ਮੇਰੀ ਹਰੇਕ ਆਸ = ਉਮੀਦ ਪੂਰੀ = ਪੂਰਨ ਹੋ ਗਈ ਹੈ ਕਿਉਂਕਿ ਹੁਣ ਮੈਨੂੰ ਅਪਰੰਪਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਪ੍ਰਕਿਰਤੀ ਤੋਂ ਪਰ੍ਰੇ ਸੁਆਮੀ = ਮਾਲਕ ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋ ਗਏ ਹਨ॥੫॥੩॥

## ਬਿਲਾਵਲੁ ਮਹਲਾ ੫ ਛੰਤ ਮੰਗਲ ੴ ਸਤਿਗੁਰ ਪ੍ਰਸਾਦਿ ॥

ਬਿਲਾਵਲੁ ਰਾਗੁ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਛੰਤ ਨਾਮੀ ਬਾਣੀ ਦੁਆਰਾ ਵਾਹਿਗੁਰੂ ਦਾ ਮੰਗਲ = ਜੱਸ ਕਥਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕੁ ॥ ਸੁੰਦਰ ਸਾਂਤਿ ਦਇਆਲ ਪ੍ਰਭ; ਸਰਬ ਸੁਖਾ ਨਿਧਿ ਪੀਉ ॥

ਹੇ ਭਾਈ ! ਜੋ ਸਤਿ ਚਿੱਤ ਅਨੰਦ ਸਰੂਪ ਹੋਣ ਕਰਕੇ ਸੁੰਦਰ = ਸੋਹਣਾ, ਸਾਰੀਆਂ ਵਾਸ਼ਨਾਵਾਂ ਤੋਂ ਰਹਿਤ ਹੋਣ ਕਰਕੇ ਸਾਂਤਿ = ਸ਼ਾਂਤੀ ਸਰੂਪ ਤੇ ਦਇਆਲ = ਦਇਆ ਦਾ ਘਰ ਪ੍ਰਭ = ਸਰਬ ਕਲਾ ਸਮਰੱਥ ਪਰਮੇਸ਼ਰ ਹੈ, ਉਹ ਸਰਬ = ਸਾਰਿਆਂ ਸੁਖਾ = ਅਨੰਦਾਂ ਦਾ ਨਿਧਿ = ਸਮੁੰਦ੍ਰ **ਵਾ:** ਖ਼ਜ਼ਾਨਾ ਅਤੇ ਸਭਨਾਂ ਦਾ ਪੀਉ = ਪਤੀ, ਸੁਆਮੀ ਹੈ।

[ਅੰਗ ੮੪੮]

## ਸੁਖ ਸਾਗਰ ਪ੍ਰਭ ਭੇਟਿਐ; ਨਾਨਕ, ਸੁਖੀ ਹੋਤ ਇਹੁ ਜੀਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਸੁੱਖਾ ਦੇ ਸਾਗਰ = ਸਮੁੰਦ੍ਰ ਪ੍ਰਭ = ਪਰਮੇਸ਼ਰ ਨਾਲ ਭੇਟਿਐ = ਮਿਲਣੇ ਕਰਕੇ ਇਹ ਜੀਉ = ਹਿਰਦਾ, ਸੁਖੀ = ਅਨੰਦਿਤ ਹੋਤ = ਹੁੰਦਾ ਹੈ ॥੧॥

## ਛੰਤ ॥ ਸੁਖ ਸਾਗਰ ਪ੍ਰਭੁ ਪਾਈਐ; ਜਬ ਹੋਵੈ ਭਾਗੋ ਰਾਮ ॥

ਰਾਮ = ਹੇ ਭਾਈ ! ਜਬ = ਜਦੋਂ ਸ੍ਰੇਸ਼ਟ ਭਾਗੋ = ਕਰਮ ਉਦੇ ਹੋਵੈ = ਹੁੰਦੇ ਹਨ, ਤਦੋਂ ਹੀ ਸੁੱਖਾਂ ਦਾ ਸਾਗਰ = ਸਮੁੰਦ੍ਰ ਪ੍ਰਭੁ = ਪਰਮੇਸ਼ਰ ਪਾਈਐ = ਪ੍ਰਾਪਤ ਕਰੀਦਾ ਹੈ।

**ਅਥਵਾ** ਹੇ ਭਾਈ ! ਸੁੱਖਾਂ ਦਾ ਸਮੁੰਦ੍ਰ ਪਰਮੇਸ਼ਰ ਪੂਰਨ ਗੁਰਾਂ ਦੁਆਰਾ ਪਾਉਣਾ ਕਰੀਦਾ ਹੈ, ਪਰੰਤੂ ਪੂਰਨ ਗੁਰੂ ਉਦੋਂ ਮਿਲਦਾ ਹੈ, ਜਦੋਂ ਪੂਰਬਲੇ ਕੀਤੇ ਨਿਸ਼ਕਾਮ ਕਰਮ ਫਲ ਦੇਣ ਵਾਸਤੇ ਸਨਮੁਖ ਹੁੰਦੇ ਹਨ।

## ਮਾਨਨਿ ਮਾਨੁ ਵਞਾਈਐ; ਹਰਿ ਚਰਣੀ ਲਾਗੋ ਰਾਮ ॥

ਹੇ ਮਾਨਨਿ = ਮਾਣ ਵਾਲੀਏ, ਜੀਵ ਰੂਪ ਇਸਤ੍ਰੀਏ ! ਤੂੰ ਆਪਣੇ ਸਾਧਨਾਂ ਦਾ ਮਾਨੁ = ਹੰਕਾਰ ਨੂੰ ਵਞਾਈਐ = ਦੂਰ ਕਰ ਭਾਵ ਮੇਰੇ ਵਰਗਾ ਕਿਸੇ ਨੂੰ ਵੈਰਾਗ ਨਹੀਂ ਹੈ, ਮੇਰੇ ਵਰਗਾ ਕੋਈ ਬਿਬੇਕੀ ਨਹੀਂ ਹੈ, ਮੇਰੇ ਵਰਗਾ ਕੋਈ ਖਟ ਸੰਪਤੀ ਵਾਲਾ ਨਹੀਂ ਹੈ, ਆਦਿ ਸਾਧਨਾ ਦਾ ਮਾਨ ਦੂਰ ਕਰ **ਵਾ:** ਹੇ ਗੁਣਾਂ ਦਾ ਮਾਨਨਿ = ਮਾਨ ਕਰਨ ਵਾਲੀਏ ਜਗਿਆਸੂ ਰੂਪ ਇਸਤ੍ਰੀਏ ! ਆਪਣੇ ਦਿਲ ਵਿੱਚੋਂ ਗੁਣਾਂ ਦਾ ਮਾਨ ਗੁਆਉਣਾ ਕਰ, ਫੇਰ ਹੀ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ, ਚਰਨੀਂ ਚਿੱਤ ਲਾਗੋ = ਲੱਗਦਾ ਹੈ **ਵਾ:** ਹਰੀ ਪਰਮੇਸ਼ਰ ਦੇ ਪੂਜਨੀਕ ਚਰਨਾਂ ਕਮਲਾਂ ਵਿਚ ਲੱਗਣਾ ਕਰ।

## ਛੋਡਿ ਸਿਆਨਪ ਚਾਤੁਰੀ; ਦੁਰਮਤਿ ਬੁਧਿ ਤਿਆਗੋ ਰਾਮ ॥

ਬੁੱਧੀ ਦੀ ਸਿਆਨਪ = ਚਤੁਰਾਈ ਤੇ ਵਾਕਾਂ ਦੀ ਚਾਤੁਰੀ = ਚਲਾਕੀ ਛੋਡਿ = ਤਿਆਗ ਦੇਣਾ ਕਰ ਅਤੇ ਰਾਮ = ਹੇ ਸਖੀ ! ਦੁਰਮਤਿ = ਖੋਟੀ ਸਿੱਖਿਆ ਨੂੰ ਬੁਧਿ = ਬੁੱਧੀ ਦੇ ਅੰਦਰੋਂ ਤਿਆਗੋ = ਛੱਡ ਦੇਣਾ ਕਰ **ਵਾ:** ਜੋ ਦੁਰਮਤਿ = ਖੋਟੇ ਪੁਰਖਾਂ ਦੀ ਵਿਕਾਰਾਂ ਨੂੰ ਪੈਦਾ ਕਰਨ ਵਾਲੀ ਅਕਲ ਹੈ, ਉਸ ਨੂੰ ਬੁੱਧੀ ਅੰਦਰ ਧਾਰਨ ਕਰਨਾ ਛੱਡ ਦੇਣਾ ਕਰ **ਵਾ:** ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਖੋਟੇ ਪੁਰਖਾਂ ਦੀ ਖੋਟੀ ਸਿੱਖਿਆਂ ਨੂੰ ਬੁੱਧੀ ਦੇ ਅੰਦਰੋਂ ਤਿਆਗ ਦੇਣਾ ਕਰ।

## ਨਾਨਕ, ਪਉ ਸਰਣਾਈ ਰਾਮ ਰਾਇ; ਥਿਰੁ ਹੋਇ ਸੁਹਾਗੋ ਰਾਮ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਹੇ ਸਖੀ ! ਰਾਇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੀ ਸਰਣਾਈ = ਓਟ ਵਿਚ ਪਉ = ਪੈਣਾ ਕਰ, ਫੇਰ ਤੇਰਾ ਸੁਹਾਗੋ = ਅਨੰਦ ਥਿਰੁ = ਇਸਥਿਤ ਹੋਇ = ਹੋਵੇਗਾ ਭਾਵ ਤੈਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੋ ਜਾਵੇਗਾ ਜੋ ਕਦੇ ਵੀ ਨਾਸ਼ ਨਹੀਂ ਹੋਵੇਗਾ ॥੧॥

## ਸੋ ਪ੍ਰਭੁ ਤਜਿ ਕਤ ਲਾਗੀਐ; ਜਿਸੁ ਬਿਨੁ ਮਰਿ ਜਾਈਐ ਰਾਮ ॥

ਸੋ = ਉਸ ਪਤੀ ਪ੍ਰਭੁ = ਪਰਮੇਸ਼ਰ ਨੂੰ ਤਜਿ = ਤਿਆਗ, ਛੱਡ ਕੇ ਕਤ = ਕਿਸ ਲਈ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲਾਗੀਐ = ਲੱਗੀ ਫਿਰਦੀ ਹੈਂ, ਹੇ ਰਾਮ = ਸਖੀ ! ਜਿਸ ਪਤੀ ਪਰਮੇਸ਼ਰ ਦੀ ਚੇਤਨ ਸੱਤਾ ਤੋਂ ਬਿਨੁ = ਬਗ਼ੈਰ ਮਰ ਜਾਈਐ = ਜਾਣਾ ਕਰੀਦਾ ਹੈ ਭਾਵ ਪਰਮੇਸ਼ਰ ਦੀ ਚੇਤਨ ਸੱਤਾ ਨਿਕਲਣ ਤੋਂ ਸਰੀਰ

ਮੁਰਦਾ ਹੋ ਜਾਂਦਾ ਹੈ **ਵਾ**: ਹੇ ਭਾਈ! ਉਸ ਪਰਮੇਸ਼ਰ ਨੂੰ ਤਿਆਗ ਕਰਕੇ ਕਤ = ਕਿਸ ਪ੍ਰਕਾਰ ਹੋਰਨਾਂ ਦੇਵੀ ਦੇਵਤਿਆਂ ਦੀ ਸੇਵਾ ਵਿਚ ਲੱਗਣਾ ਕਰੀਏ, ਜਿਸ ਪਰਮੇਸ਼ਰ ਤੋਂ ਬ਼ਗੈਰ ਮਰ ਜਾਈਦਾ ਹੈ।

## ਲਾਜ ਨ ਆਵੈ ਅਗਿਆਨ ਮਤੀ; ਦੁਰਜਨ ਬਿਰਮਾਈਐ ਰਾਮ ॥

ਹੇ ਅਗਿਆਨ = ਗਿਆਨ ਤੋਂ ਹੀਣੀ ਮਤੀ = ਅਕਲ ਵਾਲੀਏ! ਤੈਨੂੰ ਪਰਉਪਕਾਰੀ ਗੁਰਾਂ, ਪਰਮੇਸ਼ਰ ਨੂੰ ਛੱਡ ਕੇ ਲਾਜ = ਸ਼ਰਮ ਨ = ਨਹੀਂ ਆਵੈ = ਆਉਂਦੀ, ਹੇ ਰਾਮ = ਸਖੀ ਤੂੰ ਹਰ ਵਕਤ ਦੁਰਜਨ = ਖੋਟੇ ਪੁਰਖਾਂ ਦੀ ਕੁਸੰਗਤ ਵਿਚ **ਵਾ**: ਖੋਟੇ ਕਾਮਾਦਿਕ ਵਿਕਾਰਾਂ ਵਿਚ ਹੀ ਆਪਣਾ ਚਿੱਤ ਬਿਰਮਾਈਐ = ਪਰਚਾਉਣਾ ਕੀਤਾ ਹੈ, ਜਿਨ੍ਹਾਂ ਦੀ ਕੁਸੰਗਤ ਸਦਕਾ ਤੂੰ ਜੂਨਾਂ ਵਿਚ ਭ੍ਰਮਦੀ ਆਈ ਹੈਂ।

**ਅਥਵਾ** ਹੇ ਅਗਿਆਨ = ਅਗਿਆਤ ਮਤੀ = ਬੁੱਧੀਏ! ਤੈਨੂੰ ਸ਼ਰਮ ਨਹੀਂ ਆਉਂਦੀ, ਜੋ ਤੂੰ ਰਾਮ = ਪਰਮੇਸ਼ਰ ਦਾ ਸਿਮਰਨ ਤਿਆਗ ਕੇ ਦੁਰਜਨ = ਖੋਟੇ ਪੁਰਖਾਂ **ਵਾ**: ਖੋਟੇ ਕਾਮਾਦਿਕ ਵਿਕਾਰਾਂ ਵਿਚ ਪਰਚ ਰਹੀ ਹੈਂ, ਜਿਨ੍ਹਾਂ ਦੀ ਕੁਸੰਗਤ ਸਦਕਾ ਤੂੰ ਜੂਨਾਂ ਵਿਚ ਭ੍ਰਮਦੀ ਆਈ ਹੈਂ।

## ਪਤਿਤ ਪਾਵਨ ਪ੍ਰਭੁ, ਤਿਆਗਿ ਕਰੇ; ਕਹੁ ਕਤ ਠਹਰਾਈਐ ਰਾਮ ॥

ਜੋ ਪਤੀ ਪ੍ਰਭੁ = ਪਰਮੇਸ਼ਰ ਪਤਿਤ = ਪਾਪੀ ਪੁਰਖਾਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈ, ਉਸ ਨੂੰ ਤੂੰ ਤਿਆਗਿ = ਛੱਡ ਦੇਣਾ ਕਰੇ = ਕਰਿਆ ਹੈ, ਕਹੁ = ਦੱਸ ਖ਼ਾਂ ਹੁਣ ਤੂੰ ਕਤ = ਕਿਥੇ ਇਸਥਿਤ ਹੋ ਕੇ ਠਹਰਾਈਐ = ਠਹਿਰਨਾ ਕਰੇਂਗੀ **ਵਾ**: ਤੂੰ ਰਾਮ = ਪਰਮੇਸ਼ਰ ਨੂੰ ਛੱਡ ਕੇ ਕਿਥੇ ਆਪਣੇ ਚਿੱਤ ਨੂੰ ਟਿਕਾਉਣਾ ਕਰੇਂਗੀ ? ਭਾਵ ਕਿਤੇ ਵੀ ਇਸਥਿਤ ਕਰਕੇ ਨਹੀਂ ਰੱਖ ਸਕਦੀ।

## ਨਾਨਕ, ਭਗਤਿ ਭਾਉ ਕਰਿ ਦਇਆਲ ਕੀ; ਜੀਵਨ ਪਦੁ ਪਾਈਐ ਰਾਮ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਖੀ! ਦਇਆਲ = ਦਇਆ ਦੇ ਘਰ ਪਤੀ ਪਰਮੇਸ਼ਰ ਕੀ = ਦੀ ਭਾਉ = ਪ੍ਰੇਮਾ ਭਗਤਿ = ਭਗਤੀ ਕਰਿ = ਕਰਨਾ ਕਰ, ਹੇ ਰਾਮ = ਸਖੀ ਫੇਰ ਤੂੰ ਜੀਵਨ ਮੁਕਤੀ ਦੀ ਪਦੁ = ਪਦਵੀ ਨੂੰ ਪਾਈਐ = ਪ੍ਰਾਪਤ ਕਰ ਲਵੇਂਗੀ, ਭਾਵ ਚੇਤਨ ਬ੍ਰਹਮ ਦਾ ਰੂਪ ਹੀ ਹੋ ਜਾਵੇਂਗੀ ॥੨॥

## ਸ੍ਰੀ ਗੋਪਾਲੁ ਨ ਉਚਰਹਿ, ਬਲਿ ਗਈਏ; ਦੁਹਚਾਰਣਿ ਰਸਨਾ ਰਾਮ ॥

ਹੇ ਦੁਹਚਾਰਣਿ = ਖੋਟੇ ਅਚਾਰਾਂ ਵਾਲੀਆਂ ਗੱਲਾਂ ਕਰਨ ਵਾਲੀਏ ਰਸਨਾ = ਜਿਹਵਾ **ਵਾ**: ਹੇ ਰਸਾਂ ਦੇ ਵਿਚ ਫਸੀ ਹੋਈ ਰਸਨਾ! ਨਿੰਦਿਆ ਚੁਗ਼ਲੀ, ਈਰਖਾ ਰੂਪੀ ਅੱਗ ਵਿਚ ਬਲਿ = ਸੜ ਗਈਏ = ਜਾਣੀਏ ਤੂੰ ਸ੍ਰੀ = ਸ਼੍ਰੋਮਣੀ ਤੇ ਗੋਪਾਲੁ = ਪ੍ਰਿਥਵੀ ਦੇ ਪਾਲਕ ਰਾਮ = ਰਮੇ ਹੋਏ ਪਰਮੇਸ਼ਰ ਦਾ ਨਾਮ ਨ = ਨਹੀਂ ਉਚਰਹਿ = ਉਚਾਰਦੀ, ਕਥਨ ਕਰਦੀ।

## ਪ੍ਰਭੁ ਭਗਤਿ ਵਛਲੁ, ਨਹ ਸੇਵਹੀ; ਕਾਇਆ ਕਾਕ ਗ੍ਰਸਨਾ ਰਾਮ ॥

ਜੋ ਪ੍ਰਭੁ = ਪਰਮੇਸ਼ਰ ਭਗਤਿ = ਭਗਤੀ ਕਰਨ ਵਾਲੇ ਭਗਤਾਂ ਨਾਲ ਵਛਲੁ = ਪਿਆਰ ਕਰਨ ਵਾਲਾ ਹੈ, ਉਸ ਨੂੰ ਤੂੰ ਕਦੇ ਵੀ ਸੇਵਹੀ = ਸਿਮਰਨਾ ਨਹ = ਨਹੀਂ ਕਰਦੀ, ਇਸ ਲਈ ਹੇ ਕਾਇਆ = ਦੇਹੀਏ! ਤੂੰ ਕਾਮਾਦਿ ਕਾਕ = ਕਾਵਾਂ ਦੀ ਗ੍ਰਸਨਾ = ਗ੍ਰਸੀ ਹੋਈ ਹੈਂ **ਵਾ**: ਪਕੜੀ ਹੋਈ ਹੈਂ **ਵਾ**: ਤੈਨੂੰ ਕਾਲ ਰੂਪੀ ਕਾਂ ਨੇ ਗ੍ਰਸਨਾ = ਖਾ ਜਾਣਾ ਹੈ **ਵਾ**: ਪ੍ਰਲੋਕ ਵਿਚ ਡੋਡਰ ਕਾਵਾਂ ਭਾਵ ਵੱਡੇ ਵੱਡੇ ਕਾਵਾਂ ਨੇ ਤੇਰੀ ਦੇਹੀ ਗ੍ਰਸ ਜਾਣੀ ਹੈ।

ਭਾਈ ਬੰਨੋ ਵਾਲੀ ਬੀੜ ਵਿਚ ਪਾਠ ਇਉਂ ਹੈ (ਕਾਇਆ ਕਾਲ ਗ੍ਰਸਨਾ ਰਾਮ॥)

ਹੇ ਕਾਇਆ! ਤੈਨੂੰ ਕਾਲ ਨੇ ਗ੍ਰਸ ਲੈਣਾ ਹੈ।

## ਭ੍ਰਮਿ ਮੋਹੀ ਦੂਖ ਨ ਜਾਣਹੀ; ਕੋਟਿ ਜੋਨੀ ਬਸਨਾ ਰਾਮ ॥

ਹੇ ਦੇਹੀ! ਤੂੰ ਸੱਚ ਸਰੂਪ ਨੂੰ ਭੁਲਾ ਕੇ ਭਰਮ ਕਾਰਨ ਉਲਟ ਕੇ ਮੋਹੀ = ਮੋਹ ਵਿਚ ਪੈ ਗਈ ਹੈਂ **ਵਾ:** ਭਰਮ ਦੇ ਵਿਚ ਮੋਹਿਤ ਹੋ ਗਈ ਹੈਂ, ਤੂੰ ਪ੍ਰਲੋਕ **ਵਾ:** ਜਮ ਮਾਰਗ **ਵਾ:** ਜੰਮਣ ਮਰਣ ਦੇ ਦੂਖ = ਦੁੱਖਾਂ ਨੂੰ ਜਾਣਹੀ = ਜਾਣਦੀ ਨ = ਨਹੀਂ ਹੈਂ, ਰਾਮ = ਪਰਮੇਸ਼ਰ ਪ੍ਰਾਪਤੀ ਤੋਂ ਬਗ਼ੈਰ ਕੋਟਿ = ਕਰੋੜਾਂ ਜੋਨੀ = ਜੂਨਾਂ (ਜਨਮਾਂ) ਵਿਚ ਬਸਨਾ = ਵੱਸਣਾ, ਜਾਣਾ ਹੁੰਦਾ ਹੈ।

## ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ; ਬਿਸਟਾ ਕ੍ਰਿਮ ਭਸਮਾ ਰਾਮ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਨਾਮ **ਵਾ:** ਹਰੀ ਤੋਂ ਬਿਨੁ = ਬਗ਼ੈਰ ਜਿ = ਜਿਹੜੀ ਹੋਰ ਚਾਹਨਾ = ਇੱਛਾ ਕਰਨੀ ਹੈ **ਵਾ:** ਜੋ ਹੋਰ ਪਦਾਰਥ ਦਾ ਚਾਹਨਾ = ਮੰਗਣਾ ਹੈ, ਇਸ ਕਰਕੇ ਰਾਮ = ਹੇ ਭਾਈ! ਜੀਵ ਬਿਸਟਾ = ਗੰਦਗੀ ਦਾ ਕ੍ਰਿਮ = ਕੀੜਾ ਤੇ ਭਸਮਾ = ਸੁਆਹ ਹੁੰਦਾ ਰਹਿੰਦਾ ਹੈ **ਵਾ:** ਜੀਵ ਦੇ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ **ਵਾ:** ਪ੍ਰਲੋਕ ਵਿਚ ਨਰਕਾਂ ਰੂਪੀ ਖ਼ਾਕ ਪੈਂਦੀ ਹੈ ਭਾਵ ਪ੍ਰਲੋਕ ਵਿਚ ਸਜ਼ਾ ਮਿਲਦੀ ਹੈ।

**ਅਥਵਾ** ਜਿਵੇਂ ਬਿਸਟਾ ਦੇ ਕੀੜੇ ਬਿਸਟਾ ਵਿਚ ਪੈ ਕੇ ਖ਼ੁਸ਼ ਰਹਿੰਦੇ ਹਨ, ਇਸੇ ਤਰ੍ਹਾਂ ਜੀਵ ਪਹਿਲਾਂ ਮਾਤਾ ਦੇ ਗਰਭ ਰੂਪੀ ਬਿਸਟਾ ਦਾ ਕੀੜਾ ਹੈ, ਇਸ ਲੋਕ ਵਿਚ ਵਿਸ਼ਿਆਂ ਰੂਪੀ ਬਿਸਟਾ ਦਾ ਕੀੜਾ ਹੈ, ਇਸੇ ਕਰਕੇ ਅੱਗੇ ਜੀਵ ਦੇ ਪ੍ਰਲੋਕ ਵਿਚ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ ॥੩॥

## ਲਾਇ ਬਿਰਹੁ ਭਗਵੰਤ ਸੰਗੇ; ਹੋਇ ਮਿਲੁ ਬੈਰਾਗਨਿ ਰਾਮ ॥

ਰਾਮ = ਹੇ ਭਾਈ! ਭਗਵੰਤ = ਪਰਮੇਸ਼ਰ ਦੇ ਸੰਗੇ = ਨਾਲ ਬਿਰਹੁ = ਪ੍ਰੇਮ ਲਾਇ = ਲਗਾਉਣਾ ਕਰ ਅਤੇ ਬੈਰਾਗਨਿ = ਵੈਰਾਗ ਦੇ ਸਹਿਤ ਹੋਇ = ਹੋ ਕਰਕੇ ਰਾਮ = ਵਾਹਿਗੁਰੂ ਦੇ ਨਾਲ ਮਿਲੁ = ਮਿਲਣਾ ਕਰ।

## ਚੰਦਨ ਚੀਰ ਸੁਗੰਧ ਰਸਾ; ਹਉਮੈ ਬਿਖੁ ਤਿਆਗਨਿ ਰਾਮ ॥

ਹੇ ਭਾਈ! ਸਰੀਰ ਉੱਤੇ ਚੰਦਨ = ਚੰਨਣ (ਸੁਗੰਧਤ ਪਦਾਰਥ) ਮਲਣੇ, ਸੋਹਣੇ ਚੀਰ = ਬਸਤ੍ਰ ਸੁਗੰਧ = ਖ਼ੁਸ਼ਬੂ ਵਾਲੇ ਅਤਰ ਫੁਲੇਲ ਮਲਣੇ, ਰਸਾਂ ਕਸਾਂ ਨੂੰ ਖਾਣਾ, ਹਉਮੈ = ਹੰਗਤਾ ਮਮਤਾ ਤੇ ਬਿਖੁ = ਵਿਸ਼ਿਆਂ ਨੂੰ ਭੋਗਣ ਦੀ ਇੱਛਾ ਹੋਣੀ ਆਦਿ ਸਭ ਕੁਝ ਤਿਆਗਨਿ = ਛੱਡ ਦੇਣਾ ਕਰ।[੧]

**ਅਥਵਾ** ਹੇ ਭਾਈ! ਭਗਤੀ ਰੂਪ ਚੰਦਨ ਦੀ ਮਹਿਕ, ਪ੍ਰੇਮ ਰੂਪੀ ਚੀਰ = ਬਸਤ੍ਰ, ਖਿਮਾ ਰੂਪੀ ਸੁਗੰਧੀ ਤੇ ਨਾਮ ਰੂਪੀ ਰਸਾ = ਰਸ ਇਨ੍ਹਾਂ ਨੂੰ ਰਿਦੇ ਵਿਚ ਧਾਰਨ ਕਰੋ ਅਤੇ ਹਉਮੈ = ਹੰਗਤਾ ਤੇ ਵਿਸ਼ਿਆਂ ਨੂੰ ਤਿਆਗਣਾ ਕਰੋ, ਫੇਰ ਪਰਮੇਸ਼ਰ ਦੀ ਪ੍ਰਾਪਤੀ ਹੋਵੇਗੀ।

## ਈਤ ਊਤ ਨਹ ਡੋਲੀਐ; ਹਰਿ ਸੇਵਾ ਜਾਗਨਿ ਰਾਮ ॥

ਰਾਮ = ਹੇ ਭਾਈ! ਹਰਿ = ਪਰਮੇਸ਼ਰ ਦੀ ਭਗਤੀ ਰੂਪੀ ਸੇਵਾ = ਟਹਿਲ ਕਰਨ ਲਈ ਮਨ ਨੂੰ ਅਗਿਆਨ ਰੂਪੀ ਨਿੰਦਰਾਂ ਵਿੱਚੋਂ ਗਿਆਨ ਅਵਸਥਾ ਜਾਗਨਿ = ਜਗਾਉਣਾ ਕਰ, ਫੇਰ ਈਤ = ਇਸ ਲੋਕ ਤੇ ਊਤ = ਪ੍ਰਲੋਕ ਦੇ ਪਦਾਰਥਾਂ ਦੀ ਪ੍ਰਾਪਤੀ ਲਈ ਡੋਲੀਐ = ਡੋਲਣਾ ਨਹ = ਨਹੀਂ ਕਰੀਦਾ।

---

੧. **ਅਥਵਾ** ਜੋਗੀ ਪੁਰਖ ਯੋਗਾ ਅਭਿਆਸ ਦੇ ਬਲ ਨਾਲ ਆਪਣੇ ਸਰੀਰ ਵਿੱਚੋਂ ਚੰਨਣ ਵਰਗੀ ਮਹਿਕ ਆਉਣ ਲਾ ਲੈਂਦਾ ਹੈ, ਸੋਹਣੇ ਸਾਧਨਾ ਰੂਪੀ ਚੀਰ = ਬਸਤ੍ਰ ਪਹਿਨਣਾ ਜਾਣ ਲੈਂਦਾ ਹੈ **ਵਾ:** ਚੀਰ ਭਾਵ ਇੰਦ੍ਰੀਆਂ ਦਾ ਦਮਨ ਕਰਕੇ, ਤਰਾਟਿਕ ਸਾਧ ਕੇ ਲੋਕਾਂ ਨੂੰ ਵੱਸ ਵਿਚ ਕਰਨਾ ਜਾਣ ਲੈਂਦਾ ਹੈ ਆਪਣੇ ਆਲੇ-ਦੁਆਲੇ ਸੁਗੰਧ = ਮਹਿਕ ਆਉਣ ਲਾ ਲੈਂਦਾ ਹੈ, ਫੇਰ ਹੰਗਤਾ ਕਰਦਾ ਹੈ ਕਿ ਮੇਰੇ ਵਰਗਾ ਹੋਰ ਕੋਈ ਜੋਗੀ ਨਹੀਂ ਹੈ, ਵਿਸ਼ਿਆਂ ਦੇ ਪਰਾਇਣ ਰਹਿੰਦਾ ਹੈ, ਪਰ ਜੇਕਰ ਜੋਗੀ ਪੁਰਖ ਇਨ੍ਹਾਂ ਵਿਸ਼ਿਆਂ ਨੂੰ ਤਿਆਗਣਾ ਕਰੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਕਰ ਸਕਦਾ ਹੈ।

## ਨਾਨਕ ਜਿਨਿ ਪ੍ਰਭੁ ਪਾਇਆ ਆਪਣਾ;
## ਸਾ ਅਟਲ ਸੁਹਾਗਨਿ ਰਾਮ ॥੪॥੧॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨਿ = ਜਿਨ੍ਹਾਂ ਨੇ ਗਿਆਨ ਅਵਸਥਾ ਵਿਚ ਮਨ ਨੂੰ ਜਗਾ ਕੇ ਆਪਣਾ = ਆਪ ਦਾ ਪਤੀ ਪ੍ਰਭੁ = ਪਰਮੇਸ਼ਰ ਪਾਇਆ = ਪ੍ਰਾਪਤ ਕੀਤਾ ਹੈ, ਸਾ = ਉਹ ਮਹਾਤਮਾ ਰੂਪ ਸਖੀਆਂ ਅਟਲ = ਟੱਲਣ ਤੋਂ ਰਹਿਤ ਸੁਹਾਗਨਿ = ਸੁਹਾਗ, ਅਨੰਦ ਵਾਲੀਆਂ ਹੋ ਗਈਆਂ ਹਨ ॥੪॥੧॥੪॥

## ਬਿਲਾਵਲੁ ਮਹਲਾ ੫ ॥
## ਹਰਿ ਖੋਜਹੁ ਵਡਭਾਗੀਹੋ; ਮਿਲਿ ਸਾਧੂ ਸੰਗੇ ਰਾਮ ॥

ਹੇ ਵਡਭਾਗੀਹੋ = ਵੱਡੇ ਕਰਮਾਂ ਵਾਲਿਓ ! ਉਸ ਹਰਿ = ਪਰਮੇਸ਼ਰ ਨੂੰ ਖੋਜਹੁ = ਲੱਭਣਾ, ਢੂੰਢਣਾ ਕਰੋ।

***ਪ੍ਰਸ਼ਨ :*** *ਹੇ ਮਹਾਰਾਜ ! ਕਿਵੇਂ ਖੋਜਣਾ ਕਰੀਏ?*

***ਉੱਤਰ :*** ਰਾਮ = ਹੇ ਭਾਈ ! ਆਪਣੇ ਮਨ ਨੂੰ ਸਾਧੂ = ਸਾਧਣ ਵਾਲੇ **ਵਾ:** ਸ੍ਰੇਸ਼ਟ ਪੁਰਖਾਂ ਦੇ ਸੰਗੇ = ਨਾਲ ਮਿਲਿ = ਮਿਲਾਪ ਕਰਕੇ ਪਰਮੇਸ਼ਰ ਨੂੰ ਖੋਜਣਾ ਕਰੋ।

**ਅਥਵਾ** ਹੇ ਵੱਡੇ ਕਰਮਾਂ ਵਾਲਿਓ ! ਸਾਧੂ = ਮਹਾਤਮਾਂ ਜਨਾਂ ਦੇ ਨਾਲ ਮਿਲ ਕਰਕੇ ਰਾਮ = ਰਮੇ ਹੋਏ ਹਰੀ ਨੂੰ ਢੂੰਢਣਾ ਕਰੋ।

## ਗੁਨ ਗੋਵਿਦ ਸਦ ਗਾਈਅਹਿ; ਪਾਰਬ੍ਰਹਮ ਕੈ ਰੰਗੇ ਰਾਮ ॥

ਰਾਮ = ਹੇ ਭਾਈ ! ਸਦ = ਹਮੇਸ਼ਾਂ ਗੋਵਿਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਗਾਈਅਹਿ = ਗਾਉਣਾ ਕਰੋ, ਫੇਰ ਤੁਸੀਂ ਪਾਰਬ੍ਰਹਮ = ਵਾਹਿਗੁਰੂ ਕੈ = ਦੇ ਪ੍ਰੇਮ ਰੂਪੀ ਰੰਗ ਵਿਚ ਰੰਗੇ = ਰੱਤੇ ਜਾਵੋਗੇ **ਵਾ:** ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦੇ ਪ੍ਰੇਮ ਰੰਗ ਵਿਚ ਰੰਗੇ ਜਾਵੋਗੇ **ਵਾ:** ਜੇਕਰ ਸਦਾ ਰਸਨਾ ਨਾਲ ਵਾਹਿਗੁਰੂ ਦੇ ਗੁਣ ਗਾਉਣਾ ਕਰੋਗੇ ਤਾਂ ਮਨ ਕਰਕੇ ਵਾਹਿਗੁਰੂ ਦੇ ਪ੍ਰੇਮ ਵਿਚ ਰੰਗੇ ਜਾਵੋਗੇ।

## ਸੋ ਪ੍ਰਭੁ, ਸਦ ਹੀ ਸੇਵੀਐ; ਪਾਈਅਹਿ ਫਲ ਮੰਗੇ ਰਾਮ ॥

ਰਾਮ = ਹੇ ਭਾਈ ! ਸੋ = ਉਸ ਪ੍ਰਭੁ = ਸਰਬ ਕਲਾ ਸਮਰੱਥ ਪਰਮੇਸ਼ਰ ਨੂੰ ਸਦ = ਹਮੇਸ਼ਾਂ ਹੀ ਸੇਵੀਐ = ਸੇਵਨਾ, ਭਜਨਾ ਕਰੀਏ ਤਾਂ ਮੂੰਹੋਂ ਮੰਗ = ਮੰਗਵੇਂ ਧਰਮ, ਅਰਥ, ਕਾਮ ਮੋਖ ਆਦਿ ਫਲ ਪਾਈਅਹਿ = ਪਾ ਲੈਣਾ ਕਰੀਦੇ ਹਨ।

## ਨਾਨਕ, ਪ੍ਰਭ ਸਰਣਾਗਤੀ; ਜਪਿ ਅਨਤ ਤਰੰਗੇ ਰਾਮ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਹੇ ਭਾਈ ! ਉਸ ਪ੍ਰਭ = ਸਰਬ ਕਲਾ ਸਮਰੱਥ ਪਰਮੇਸ਼ਰ ਦੀ ਸਰਣਾਗਤੀ = ਓਟ ਪ੍ਰਾਪਤੀ ਕਰੋ ਅਤੇ ਉਸ ਅਨਤ = ਅਨੇਕਾਂ ਬ੍ਰਹਿਮੰਡਾਂ ਰੂਪੀ ਤਰੰਗੇ = ਲਹਿਰਾਂ ਦੇ ਸੁਆਮੀ ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰੋ[੧] [**ਵਾ:** ਅਨੇਕਾਂ ਜੀਵਾਂ ਰੂਪ ਲਹਿਰਾਂ ਵਿਚ ਵਿਆਪਕ ਚੇਤਨ ਬ੍ਰਹਮ ਰੂਪ ਜਲ ਨੂੰ ਜਪ ਕੇ ਉਸ ਦਾ ਰੂਪ ਹੀ ਹੋ ਜਾਵੋਗੇ।]

**ਅਥਵਾ** ਉਸ ਪਰਮੇਸ਼ਰ ਦੀ ਸ਼ਰਨ ਪ੍ਰਾਪਤੀ ਕਰੋ, ਫੇਰ ਅਨੇਕਾਂ ਸੰਕਲਪਾਂ ਵਿਕਲਪਾਂ ਰੂਪੀ ਲਹਿਰਾਂ ਵਾਲੇ ਮਨ ਨੂੰ ਜਪਿ = ਜਪਤ ਕਰ ਲਵੋਗੇ ਭਾਵ ਮਨ ਨੂੰ ਫੁਰਨਿਆਂ ਵੱਲ ਜਾਣ ਤੋਂ ਰੋਕ ਲਵੋਗੇ ॥੧॥

---

੧. **ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** *(ਪੰਨਾ ੨੯੬)*

## ਇਕੁ ਤਿਲੁ, ਪ੍ਰਭੂ ਨ ਵੀਸਰੈ; ਜਿਨਿ ਸਭੁ ਕਿਛੁ ਦੀਨਾ ਰਾਮ ॥

ਇਕੁ ਤਿਲੁ = ਰਤਾ ਭਰ ਜਿਤਨੇ ਸਮੇਂ ਲਈ ਵੀ ਉਹ ਪ੍ਰਭੂ = ਪਰਮੇਸ਼ਰ ਵੀਸਰੈ = ਭੁੱਲਣਾ ਨ = ਨਹੀਂ ਚਾਹੀਦਾ, ਜਿਨਿ = ਜਿਸ ਰਾਮ = ਪਰਮੇਸ਼ਰ ਨੇ ਆਪਾਂ ਨੂੰ ਸਭੁ = ਸਾਰਾ ਕਿਛੁ = ਕੁਝ ਦੀਨਾ = ਦੇਣਾ ਕੀਤਾ ਹੈ।

## ਵਡਭਾਗੀ ਮੇਲਾਵੜਾ; ਗੁਰਮੁਖਿ ਪਿਰੁ ਚੀਨ੍ਹਾ ਰਾਮ ॥

ਰਾਮ = ਹੇ ਭਾਈ ! ਜਿਸ ਵਡਭਾਗੀ = ਵੱਡੇ ਕਰਮਾਂ ਵਾਲੇ ਜੀਵ ਦਾ ਗੁਰਾਂ ਨਾਲ ਮੇਲਾਵੜਾ = ਮਿਲਾਪ ਹੁੰਦਾ ਹੈ, ਉਸ ਗੁਰਮੁਖ ਜਨ ਨੇ ਗੁਰਾਂ ਦੁਆਰਾ ਪਿਰੁ = ਪਤੀ ਪਰਮੇਸ਼ਰ ਨੂੰ ਚੀਨ੍ਹਾ = ਜਾਣ ਲਿਆ ਹੈ **ਵਾ:** ਆਪਣਾ ਆਤਮਾ ਰੂਪ ਕਰਕੇ ਜਾਣ ਲਿਆ ਹੈ। ਅਤੇ

## ਬਾਹ ਪਕੜਿ, ਤਮ ਤੇ ਕਾਢਿਆ; ਕਰਿ ਅਪੁਨਾ ਲੀਨਾ ਰਾਮ ॥

ਪਰਮੇਸ਼ਰ ਨੇ ਉਸ ਦੀ ਬਿਰਤੀ ਰੂਪ ਬਾਹ = ਭੁਜਾ ਪਕੜਿ = ਫੜ ਕੇ ਅਗਿਆਨ ਰੂਪੀ ਤਮ = ਹਨੇਰੇ ਵਾਲੇ ਸੰਸਾਰ-ਸਮੁੰਦ੍ਰ ਤੇ = ਤੋਂ ਬਾਹਰ ਮੋਖ ਰੂਪੀ ਕਿਨਾਰੇ ਤੇ ਕਾਢਿਆ = ਕੱਢ ਲਿਆ ਹੈ **ਵਾ:** ਅਗਿਆਨ ਰੂਪੀ ਹਨੇਰੇ ਤੋਂ ਗਿਆਨ ਦੇ ਪ੍ਰਕਾਸ਼ ਵਿਚ ਇਸਥਿਤ ਕਰਨ ਰੂਪ ਕੱਢ ਲਿਆ ਹੈ ਅਤੇ ਰਾਮ = ਪਰਮੇਸ਼ਰ ਨੇ ਉਸ ਨੂੰ ਅਪੁਨਾ = ਆਪਦਾ (ਸੇਵਕ) ਕਰ ਲੀਨਾ = ਲਿਆ ਹੈ, ਭਾਵ ਉਸ ਨੂੰ ਆਪਣੇ ਵਿਚ ਲੀਨ ਕਰ ਲਿਆ ਹੈ।

## ਨਾਮੁ ਜਪਤ ਨਾਨਕ ਜੀਵੈ; ਸੀਤਲੁ ਮਨੁ ਸੀਨਾ ਰਾਮ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਤਾਂ ਪਰਮੇਸ਼ਰ ਦਾ ਨਾਮ ਜਪਤ = ਜਪਦਿਆਂ, ਸਿਮਰਦਿਆਂ ਹੀ ਆਤਮਿਕ ਜੀਵਨ ਵੱਲ ਹੀ ਜੀਵੈ = ਜਿਉਂਦਾ ਰਹਿੰਦਾ ਹੈ, ਰਾਮ = ਹੇ ਭਾਈ ! ਜਿਸ ਨਾਮ ਦੇ ਪ੍ਰਤਾਪ ਕਰਕੇ ਮਨੁ = ਚਿੱਤ ਤੇ ਸੀਨਾ = ਛਾਤੀ ਸੀਤਲ = ਠੰਢੀ ਹੋ ਜਾਂਦੀ ਹੈ ਭਾਵ ਤ੍ਰਿਸ਼ਨਾ ਰੂਪੀ ਅਗਨੀ ਮਿੱਟ ਜਾਂਦੀ ਹੈ ਤੇ ਮਿਥਿਆ ਪਦਾਰਥਾਂ ਨੂੰ ਸੱਚ ਮੰਨਣ ਦੀ ਕਲਪਨਾ ਵੀ ਹੱਟ, ਨਵਿਰਤ ਹੋ ਜਾਂਦੀ ਹੈ **ਵਾ:** ਸੀਤਲ ਰੂਪ ਰਾਮ = ਪਰਮੇਸ਼ਰ ਦਾ ਨਾਮ ਜਪ ਕੇ ਸੀਨਾ = ਛਾਤੀ ਤੇ ਚਿੱਤ ਸ਼ਾਂਤ ਹੋ ਜਾਂਦੇ ਹਨ ॥੨॥

## ਕਿਆ ਗੁਣ ਤੇਰੇ ਕਹਿ ਸਕਉ; ਪ੍ਰਭ ਅੰਤਰਜਾਮੀ ਰਾਮ ॥

ਹੇ ਪ੍ਰਭ = ਪਰਮੇਸ਼ਰ ! ਤੂੰ ਅੰਤਰਜਾਮੀ = ਸਭਨਾਂ ਦੇ ਅੰਦਰ ਦੀ ਜਾਨਣ ਵਾਲਾ ਤੇ ਸਭ ਥਾਵਾਂ ਵਿਚ ਰਾਮ = ਰਮਿਆ, ਹੋਇਆ ਹੈਂ, ਇਸ ਲਈ ਮੈਂ ਤੇਰੇ = ਆਪ ਜੀ ਦੇ ਕਿਆ = ਕਿਹੜੇ ਕਿਹੜੇ ਗੁਣ ਮੁਖ ਨਾਲ ਕਹਿ = ਆਖ ਕੇ ਕਥਨ ਕਰ ਸਕਉ = ਸਕਦਾ ਹਾਂ।

## ਸਿਮਰਿ ਸਿਮਰਿ ਨਾਰਾਇਣੈ; ਭਏ ਪਾਰ ਗਰਾਮੀ ਰਾਮ ॥

ਹੇ ਰਾਮ = ਰਮੇ ਹੋਏ ਨਾਰਾਇਣੈ = ਪਰਮੇਸ਼ਰ ! ਆਪ ਜੀ ਦੇ ਨਾਮ ਸਿਮਰਿ = ਸਿਮਰਨ ਨੂੰ ਸਿਮਰਿ = ਯਾਦ ਕਰ ਕਰਕੇ ਬੇਅੰਤ ਹੀ ਗੁਰਮੁਖ ਜਨ ਗਰਾਮੀ = ਸਮੂਹ ਸੰਸਾਰ-ਸਮੁੰਦ੍ਰ ਤੋਂ **ਵਾ:** ਸੰਸਾਰ ਰੂਪੀ ਗ੍ਰਾਮ ਤੋਂ ਪਾਰ ਭਏ = ਹੋ ਗਏ ਹਨ ਭਾਵ ਮੁਕਤ ਹੋ ਗਏ ਹਨ।

## ਗੁਨ ਗਾਵਤ ਗੋਵਿੰਦ ਕੇ; ਸਭ ਇਛ ਪੁਜਾਮੀ ਰਾਮ ॥

ਹੇ ਗੋਵਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ! ਜੋ ਆਪ ਜੀ ਕੇ = ਦੇ ਪਿਆਰ ਨਾਲ ਜੱਸ ਰੂਪ ਗੁਣ ਗਾਵਤ = ਗਾਉਂਦੇ ਹਨ, ਹੇ ਰਾਮ = ਪਰਮੇਸ਼ਰ ! ਉਸ ਦੀਆਂ ਤੂੰ ਸਭ = ਸਾਰੀਆਂ ਇਛ = ਕਾਮਨਾਵਾਂ ਪੁਜਾਮੀ = ਪੂਰੀਆਂ ਕਰ ਦਿੱਤੀਆਂ ਹਨ।

## ਨਾਨਕ, ਉਧਰੇ ਜਪਿ ਹਰੇ; ਸਭਹੂ ਕਾ ਸੁਆਮੀ ਰਾਮ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਰਾਮ = ਪਰਮੇਸ਼ਰ ! ਤੂੰ ਸਭਹੂ = ਸਾਰਿਆਂ ਕਾ = ਦਾ ਸੁਆਮੀ = ਮਾਲਕ ਹੈਂ, ਹੇ ਹਰੇ = ਹਰੀ ਪਰਮੇਸ਼ਰ ! ਆਪ ਜੀ ਦਾ ਨਾਮ ਜਪਿ = ਆਰਾਧ ਕੇ ਬੇਅੰਤ ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ ॥੩॥

## ਰਸ ਭਿੰਨਿਅੜੇ, ਅਪੁਨੇ ਰਾਮ ਸੰਗੇ; ਸੇ ਲੋਇਣ ਨੀਕੇ ਰਾਮ ॥

ਰਾਮ = ਹੇ ਭਾਈ ! ਜਿਨ੍ਹਾਂ ਦੇ ਪ੍ਰਤੱਖ ਨੇਤ੍ਰ **ਵਾ:** ਮਨ ਬੁੱਧ ਰੂਪ ਨੇਤ੍ਰ ਅਪੁਨੇ = ਆਪ ਦੇ ਰਾਮ = ਪਰਮੇਸ਼ਰ ਸੰਗੇ = ਨਾਲ ਰਸ = ਪ੍ਰੇਮ ਵਿਚ ਭਿੰਨਿਅੜੇ = ਭਿੱਜ ਗਏ ਹਨ, ਸੇ = ਉਨ੍ਹਾਂ ਦੇ ਪ੍ਰਤੱਖ ਸੱਜਾ ਖੱਬਾ **ਵਾ:** ਮਨ ਬੁੱਧ ਰੂਪ ਲੋਇਣ = ਨੇਤ੍ਰ ਨੀਕੇ = ਅੱਛੇ, ਚੰਗੇ ਹੋ ਗਏ ਹਨ **ਵਾ:** ਮਨ ਬੁੱਧ ਰੂਪ ਨੇਤ੍ਰ ਚੰਗੇ ਗੁਣਾਂ ਵਾਲੇ ਹੋ ਗਏ ਹਨ।

## ਪ੍ਰਭ ਪੇਖਤ ਇਛਾ ਪੁੰਨੀਆ; ਮਿਲਿ ਸਾਜਨ ਜੀ ਕੇ ਰਾਮ ॥

ਜਦ ਜੀ = ਹਿਰਦੇ ਕੇ = ਦੇ ਪਿਆਰੇ ਰਾਮ = ਰਮੇ ਹੋਏ ਸਾਜਨ = ਸੱਜਣ ਪਰਮੇਸ਼ਰ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੈਨੂੰ ਮਿਲਿ = ਮਿਲਣਾ ਕਰੋ, ਤਦ ਪ੍ਰਭ = ਪਰਮੇਸ਼ਰ ਦੇ ਸਰਗੁਣ ਸਰੂਪ ਵਿਚ ਪ੍ਰਤੱਖ ਨੇਤ੍ਰਾਂ ਨਾਲ ਦਰਸ਼ਨ ਪੇਖਤ = ਦੇਖਦਿਆਂ ਸਾਰੀਆਂ ਇਛਾ = ਕਾਮਨਾਵਾਂ ਪੁੰਨੀਆ = ਪੂਰੀਆਂ ਹੋ ਗਈਆਂ ਹਨ **ਅਥਵਾ** ਪਰਮੇਸ਼ਰ ਦੇ ਨਿਰਗੁਣ ਸਰੂਪ ਦੇ ਪ੍ਰੋਖ ਅਪ੍ਰੋਖ **ਵਾ:** ਵੈਰਾਗ ਵਿਵੇਕ **ਵਾ:** ਮਨ ਬੁੱਧ ਰੂਪ ਨੇਤ੍ਰਾਂ ਨਾਲ ਦੀਦਾਰ ਵੇਖਦਿਆਂ ਸਭ ਕਾਮਨਾਵਾਂ ਪੂਰੀਆਂ ਹੋ ਗਈਆਂ ਹਨ ਅਤੇ ਜੋ ਸਾਜਨ = ਸੱਜਣ ਰਾਮ = ਪਰਮੇਸ਼ਰ ਜੀ ਕੇ = ਦੇ ਚਰਨਾਂ ਵਿਚ ਮਿਲਣ ਲਈ ਬੇਨਤੀਆਂ ਕੀਤੀਆਂ ਸਨ, ਉਹ ਵੀ ਪੂਰੀਆਂ ਹੋ ਗਈਆਂ ਹਨ।

## ਅੰਮ੍ਰਿਤ ਰਸੁ ਹਰਿ ਪਾਇਆ; ਬਿਖਿਆ ਰਸ ਫੀਕੇ ਰਾਮ ॥

ਹੇ ਰਾਮ = ਭਾਈ ! ਜਦ ਦਾ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪ ਰਸ ਪਾਇਆ = ਪ੍ਰਾਪਤ ਕੀਤਾ ਹੈ, ਤਦ ਦਾ ਬਿਖਿਆ = ਵਿਸ਼ਿਆ ਦੇ ਰਸ ਫੀਕੇ = ਫਿੱਕੇ ਲੱਗਦੇ ਹਨ।

**ਅਥਵਾ** ਹੇ ਭਾਈ ! ਬ੍ਰਹਮਾਨੰਦ ਰੂਪੀ ਅੰਮ੍ਰਿਤ ਪਰਮੇਸ਼ਰ ਦੇ ਨਾਮ ਰਸ ਕਰਕੇ ਪਾਇਆ = ਪ੍ਰਾਪਤ ਕੀਤਾ ਹੈ, ਇਸ ਕਰਕੇ ਹੁਣ ਵਿਸ਼ਿਆਂ ਦੇ ਰਸ ਸਾਰੇ ਫਿੱਕੇ ਪ੍ਰਤੀਤ ਹੁੰਦੇ ਹਨ **ਵਾ:** ਫੀਕੇ = ਫੈਂਕ ਦੇਣ ਵਾਲੇ ਭਾਵ ਝੂਠੇ ਪ੍ਰਤੀਤ ਹੁੰਦੇ ਹਨ।

## ਨਾਨਕ ਜਲੁ ਜਲਹਿ ਸਮਾਇਆ; ਜੋਤੀ ਜੋਤਿ ਮੀਕੇ ਰਾਮ ॥੪॥੨॥੫॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਹੇ ਭਾਈ ! ਜਿਵੇਂ ਜਲੁ = ਪਾਣੀ ਵਿਚ ਜਲਹਿ = ਪਾਣੀ ਸਮਾਇਆ = ਸਮਾਅ, ਮਿਲ ਜਾਂਦਾ ਹੈ, ਤਿਵੇਂ ਗੁਰਮੁਖ ਜਨਾਂ ਦੀ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਪ੍ਰਤਕ ਜੋਤ ਮੀਕੇ = ਮਿਲ ਜਾਂਦੀ ਹੈ।

**ਅਥਵਾ** ਜਿਵੇਂ ਨਦੀ ਦਾ ਪਾਣੀ ਸਮੁੰਦ੍ਰ ਦੇ ਪਾਣੀ ਵਿਚ ਸਮਾਅ, ਮਿਲ ਜਾਂਦਾ ਹੈ ਭਾਵ ਸਮੁੰਦ੍ਰ ਦਾ ਰੂਪ ਹੀ ਹੋ ਜਾਂਦਾ ਹੈ, ਤਿਵੇਂ ਹੀ ਜਿਹੜਾ ਜੀਵ ਭਾਵ ਸੀ ਇਹ ਨਦੀ ਦੇ ਜਲ ਦੀ ਨਿਆਈਂ ਪ੍ਰਤਕ ਚੇਤਨ ਸੀ, ਜੋ ਸਮੁੰਦ੍ਰ ਦੇ ਪਾਣੀ ਦੀ ਨਿਆਈਂ ਅਦ੍ਵੈਤ ਰੂਪ ਬ੍ਰਹਮ ਵਿਚ ਸਮਾਅ, ਮਿਲ ਜਾਂਦਾ ਹੈ। ਜਿਵੇਂ ਦੀਵੇ ਦੀ ਜੋਤ ਸੂਰਜ ਦੀ ਜੋਤੀ = ਰੌਸ਼ਨੀ ਦੇ ਵਿਚ ਮੀਕੇ = ਮਿਲ ਜਾਂਦੀ ਹੈ, ਇਸੇ ਪ੍ਰਕਾਰ ਦੀਵੇ ਦੀ ਜੋਤ ਵਾਂਗ ਤ੍ਵੰ ਪਦ ਦਾ ਲਖ ਅਰਥ ਸੂਰਜ ਰੂਪ ਬ੍ਰਹਮ ਦੀ ਜੋਤੀ ਵਿਚ ਮਿਲ ਜਾਂਦੀ ਹੈ ਭਾਵ ਤਤ ਤ੍ਵੰ ਪਦ ਦੇ ਲੱਖ ਅਰਥ ਦੀ ਏਕਤਾ ਹੋ ਜਾਂਦੀ ਹੈ **ਵਾ:** ਮੀਕੇ = ਇੱਕੋ ਰੂਪ ਹੋ ਜਾਂਦੇ ਹਨ ॥੪॥੨॥੫॥੯॥

# ਵਾਰ ਬਿਲਾਵਲੁ ਆਰੰਭ

[ਅੰਗ ੮੪੯]

## ਬਿਲਾਵਲੁ ਕੀ ਵਾਰ ਮਹਲਾ ੪, ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ** : ਇਕ ਵਾਰ ਚੌਥੇ ਸਤਿਗੁਰਾਂ ਦੀ ਹਜ਼ੂਰੀ ਇਕ ਗਵੱਈਏ ਨੇ ਬੜਾ ਸੁੰਦਰ ਬਿਲਾਵਲੁ ਰਾਗੁ ਗਾਉਣਾ ਕੀਤਾ, ਗਵੱਈਏ ਤੋਂ ਬਿਲਾਵਲੁ ਰਾਗੁ ਸੁਣ ਕੇ ਸੰਗਤਾਂ ਬਹੁਤ ਪ੍ਰਸੰਨ ਹੋਈਆਂ, ਸਾਰਿਆਂ ਨੂੰ ਦੇਸ ਕਾਲ ਭੁੱਲ ਗਏ, ਇਤਨੇ ਅਨੰਦਿਤ ਹੋਏ, ਉਸ ਵੇਲੇ ਸਿੱਖ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਇਹ ਗਵੱਈਏ ਨੇ ਬੜਾ ਸੁੰਦਰ ਬਿਲਾਵਲੁ ਰਾਗੁ ਗਾਉਣਾ ਕੀਤਾ ਹੈ, ਇਹ ਸੁਣ ਕੇ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਨੇ ਬਿਲਾਵਲੁ ਕੀ = ਦੀ ਵਾਰ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਦੇਣਾ ਕੀਤਾ।

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਵਾਰ ਦੋ ਸੂਰਮਿਆਂ ਦੇ ਮੁਕਾਬਲੇ ਦਾ ਨਾਮ ਵੀ ਹੈ, ਇਸ ਵਾਰ ਵਿਚ ਗੁਰਮੁਖਾਂ ਤੇ ਮਨਮੁਖਾਂ ਦਾ ਮੁਕਾਬਲਾ ਹੈ, ਗੁਰਮੁਖਾਂ ਦੀ ਜਿੱਤ ਤੇ ਮਨਮੁਖਾਂ ਦੀ ਹਾਰ ਹੈ **ਵਾ**: ਬਿਬੇਕ ਤੇ ਮੋਹ ਦਾ ਮੁਕਾਬਲਾ ਹੈ, ਬਿਬੇਕ ਦੀ ਜਿੱਤ ਤੇ ਮੋਹ ਦੀ ਹਾਰ ਹੈ।

## ਸਲੋਕ ਮਃ ੪ ॥

## ਹਰਿ ਉਤਮੁ ਹਰਿ ਪ੍ਰਭੁ ਗਾਵਿਆ; ਕਰਿ ਨਾਦ ਬਿਲਾਵਲੁ ਰਾਗੁ ॥

ਉਸ ਪੁਰਖ ਨੇ ਬਿਲਾਵਲੁ ਰਾਗੁ ਦੇ ਸ਼ਬਦਾਂ ਨੂੰ ਨਾਦ = ਵਾਜੇ ਦੇ ਨਾਲ ਵਜਾ ਕਰਿ = ਕਰਕੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਾਪਾਂ ਦੇ ਹਰਿ = ਹਾਰਕ ਉਤਮੁ = ਸ੍ਰੇਸ਼ਟ ਪ੍ਰਭੁ = ਪਰਮੇਸ਼ਰ ਦਾ ਜੱਸ ਗਾਵਿਆ = ਗਾਉਣਾ ਕੀਤਾ ਹੈ।

**ਅਥਵਾ** ਜਿਸ ਨੇ ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਸ੍ਰੇਸ਼ਟ ਪਰਮੇਸ਼ਰ ਦਾ ਜੱਸ ਗਾਉਣਾ ਕੀਤਾ ਹੈ, ਉਸ ਦਾ ਬਿਲਾਵਲੁ ਰਾਗੁ ਨਾਦ = ਸ਼ਬਦਾਂ ਵਿਚ ਗਾਇਆ ਹੋਇਆ ਸਫਲਾ ਹੈ।

**ਅਥਵਾ** ਜਿਸ ਹਰਿ = ਪਰਮੇਸ਼ਰ ਦਾ ਜੱਸ ਸਭ ਤੋਂ ਉਤਮੁ = ਸ੍ਰੇਸ਼ਟ ਹੈ ਅਤੇ ਜੋ ਪ੍ਰਭੁ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਸਾਰਿਆਂ ਦੀ ਰੱਖਿਆ ਕਰਨ ਵਾਲਾ ਹੈ, ਜਿਸ ਨੇ ਗੁਰਾਂ ਦੁਆਰਾ ਉਸ ਦਾ ਜੱਸ ਗਾਵਿਆ = ਗਾਇਨ ਕੀਤਾ ਹੈ, ਉਸ ਦੇ ਹਿਰਦੇ ਅੰਦਰ ਗੁਰ ਨਾਦ = ਉਪਦੇਸ਼ ਦੁਆਰਾ ਪ੍ਰਭੂ ਪ੍ਰਾਪਤੀ ਵਾਲਾ ਰਾਗੁ = ਪ੍ਰੇਮ ਤੇ ਬਿਲਾਵਲੁ = ਅਨੰਦ ਪ੍ਰਾਪਤ ਹੋਇਆ ਹੈ।

## ਉਪਦੇਸੁ ਗੁਰੂ ਸੁਣਿ ਮੰਨਿਆ; ਧੁਰਿ ਮਸਤਕਿ ਪੂਰਾ ਭਾਗੁ ॥

ਜਿਸ ਨੇ ਗੁਰੂ = ਸਤਿਗੁਰਾਂ ਦੇ ਉਪਦੇਸੁ = ਬਚਨਾਂ ਨੂੰ ਸੁਣਿ = ਸ੍ਰਵਨ ਕਰਕੇ ਮੰਨਿਆ = ਮੰਨਣਾ ਕੀਤਾ ਹੈ, ਉਸ ਦੇ ਧੁਰਿ = ਆਦਿ, ਜਨਮ ਤੋਂ ਲਾ ਕੇ ਮਸਤਕਿ = ਮੱਥੇ ਦੇ ਪੂਰਾ = ਪੂਰਨ, ਸ੍ਰੇਸ਼ਟ ਭਾਗੁ = ਕਰਮ ਹਨ।

**ਅਥਵਾ** ਜਿਸ ਨੇ ਗੁਰ ਉਪਦੇਸ਼ ਨੂੰ ਸ੍ਰਵਣ ਕਰਕੇ ਮੰਨਣ ਕੀਤਾ ਹੈ, ਉਸ ਦਾ ਬਿਲਾਵਲ ਰਾਗ ਗਾਇਆ ਹੋਇਆ ਸਫਲ ਹੈ, ਪਰੰਤੂ ਗੁਰੂ ਉਪਦੇਸ਼ ਨੂੰ ਉਸ ਨੇ ਕਮਾਉਣਾ ਕੀਤਾ ਹੈ, ਜਿਸ ਦੇ ਧੁਰੋਂ ਮੱਥੇ ਦੇ ਪੂਰਨ, ਸ਼੍ਰੋਮਣੀ ਕਰਮ ਹਨ।

## ਸਭ ਦਿਨਸੁ ਰੈਣਿ, ਗੁਣ ਉਚਰੈ; ਹਰਿ ਹਰਿ ਹਰਿ ਉਰਿ ਲਿਵ ਲਾਗੁ ॥

ਉਹ ਪੁਰਖ ਜ਼ਿੰਦਗੀ ਦੇ ਸਭ = ਸਾਰੇ ਦਿਨਸੁ = ਦਿਨਾਂ ਤੇ ਰੈਣਿ = ਰਾਤਾਂ ਨੂੰ ਪਰਮੇਸ਼ਰ ਦੇ ਗੁਣ ਉਚਰੈ = ਉਚਾਰਦਾ ਰਹਿੰਦਾ ਹੈ ਅਤੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਹਰਿ = ਪਾਪਾਂ ਦੇ ਹਾਰਕ ਹਰਿ = ਪਰਮੇਸ਼ਰ ਨਾਲ ਉਰਿ = ਚਿੱਤ ਦੀ ਲਿਵ = ਬਿਰਤੀ ਲਾਗੁ = ਲਗਾਈ ਰੱਖਦਾ ਹੈ **ਵਾ:** ਹਰਿ = ਹਰੀ ਪਰਮੇਸ਼ਰ ਦੇ ਹਰਿ ਹਰਿ ਨਾਮ ਵਿਚ ਹਿਰਦੇ ਦੀ ਬਿਰਤੀ ਲਗਾਈ ਹੈ।

## ਸਭੁ ਤਨੁ ਮਨੁ ਹਰਿਆ ਹੋਇਆ; ਮਨੁ ਖਿੜਿਆ ਹਰਿਆ ਬਾਗੁ ॥

ਉਸ ਗੁਰਮੁਖ ਪੁਰਖ ਦਾ ਸਭੁ = ਸਾਰਾ ਤਨੁ = ਸਰੀਰ ਵੀ ਔਗੁਣਾਂ ਰਹਿਤ ਹੋ ਕੇ ਸ਼ੁੱਭ ਗੁਣਾਂ ਰੂਪੀ ਹਰਿਆ = ਹਰਿਆਵਲਤਾ ਦੇ ਸਹਿਤ ਪ੍ਰਫੁੱਲਤ ਹੋ ਗਿਆ ਹੈ ਤੇ ਮਨੁ = ਹਿਰਦਾ ਵੀ ਆਤਮਿਕ ਅਨੰਦ ਦੀ ਪ੍ਰਾਪਤੀ ਕਰਕੇ ਹਰਾ ਭਰਾ ਹੋ ਗਿਆ ਹੈ। ਜਿਵੇਂ ਬਾਗੁ = ਬਗ਼ੀਚਾ ਹਰਿਆ = ਹਰਿਆਵਲਤਾ ਦੇ ਸਹਿਤ ਖਿੜਿਆ ਹੁੰਦਾ ਹੈ, ਤਿਵੇਂ ਮਨੁ = ਮੰਨਣਾ ਕਰੋ, ਉਸਦਾ ਮਨ ਰੂਪੀ ਬਗ਼ੀਚਾ ਸ਼ੁੱਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਅਨੰਦ ਦੇ ਵਿਚ ਖਿੜਿਆ ਹੋਇਆ ਹੈ।

**ਵਾ:** ਉਸ ਦਾ ਸਾਰਾ ਤਨ ਮਨ ਸ਼ੁੱਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਰਾ ਭਰਾ ਹੋ ਗਿਆ ਹੈ, ਉਸਦਾ ਹਿਰਦਾ ਸ਼ੁੱਭ ਗੁਣਾਂ ਦੀ ਹਰਿਆਵਲਤਾ ਤੇ ਸ਼੍ਰੋਮਣੀ ਪਰਮੇਸ਼ਰ ਦੇ ਅਨੰਦ ਦਾ ਮਨੁ = ਮਾਨੋਂ ਬਾਗ਼ ਹੀ ਖਿੜ ਗਿਆ ਹੈ।

**ਅਥਵਾ** ਉਸ ਪਰਮੇਸ਼ਰ ਦਾ ਮਨੁ = ਮੰਨਣ ਕਰਕੇ ਉਸ ਦਾ ਮਨ ਤਨ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਹਰਾ ਭਰਾ ਹੋਇਆ ਹੈ **ਵਾ:** ਉਸ ਦਾ ਮਨ ਇਉਂ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਖਿੜ ਗਿਆ ਹੈ, ਜਿਵੇਂ ਬਗ਼ੀਚਾ ਹਰਿਆਵਲਤਾ ਦੇ ਸਹਿਤ ਖਿੜਿਆ ਹੁੰਦਾ ਹੈ।

## ਅਗਿਆਨੁ ਅੰਧੇਰਾ ਮਿਟਿ ਗਇਆ; ਗੁਰ ਚਾਨਣੁ ਗਿਆਨੁ ਚਰਾਗੁ ॥

ਉਸ ਦਾ ਅਗਿਆਨੁ = ਅਵਿੱਦਿਆ ਰੂਪੀ ਅੰਧੇਰਾ = ਹਨੇਰਾ ਮਿਟਿ = ਨਾਸ਼ ਹੋ ਗਿਆ ਹੈ, ਕਿਉਂਕਿ ਉਸ ਦੇ ਹਿਰਦੇ ਵਿਚ ਗੁਰ = ਸਤਿਗੁਰਾਂ ਨੇ ਗਿਆਨ ਰੂਪ ਚਰਾਗੁ = ਦੀਵੇ ਦਾ ਚਾਨਣੁ = ਪ੍ਰਕਾਸ਼ ਕਰ ਦਿੱਤਾ ਹੈ।

## ਜਨੁ ਨਾਨਕੁ ਜੀਵੈ ਦੇਖਿ ਹਰਿ; ਇਕ ਨਿਮਖ ਘੜੀ ਮੁਖਿ ਲਾਗੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਪ੍ਰਤੱਖ ਦਰਸ਼ਨ ਦੇਖਿ = ਵੇਖ ਕੇ ਹੀ ਆਤਮਿਕ ਜੀਵਨ ਵੱਲ ਜੀਵੈ = ਜਿਉਂਦੇ ਹਨ, ਇਕ ਨਿਮਖ = ਛਿਨ ਛਿਨ ਮਾਤ੍ਰ ਤੇ ਘੜੀ ਘੜੀ ਵਿਚ ਪਰਮੇਸ਼ਰ ਦੇ ਮੁਖਿ = ਸਨਮੁਖ ਲਾਗੁ = ਲੱਗੇ ਰਹਿੰਦੇ ਹਨ।

**ਅਥਵਾ** ਜੇਕਰ ਇਕ ਘੜੀ ਵਿੱਚੋਂ ਇਕ ਛਿਨ ਮਾਤ੍ਰ ਵੀ ਪਰਮੇਸ਼ਰ ਦੇ ਸਨਮੁਖ ਚਿੱਤ ਲੱਗ ਜਾਵੇ ਤਾਂ ਗੁਰਮੁਖ ਜਨਾਂ ਦਾ ਪਰਮੇਸ਼ਰ ਦੇ ਦੀਦਾਰ ਵੇਖ ਕੇ ਆਤਮਿਕ ਜੀਵਨ ਵੱਲ ਜਿਉਣਾ ਹੋ ਜਾਂਦਾ ਹੈ ॥੧॥

## ਮਃ ੩ ॥

ਜਦ ਤੀਸਰੇ ਪਾਤਸ਼ਾਹ ਜੀ ਨੂੰ ਸਿੱਖਾਂ ਨੇ ਬਿਲਾਵਲ ਰਾਗ ਬਾਬਤ ਪੁੱਛਿਆ ਤਾਂ ਸਤਿਗੁਰਾਂ ਨੇ ਕੁਝ ਸ਼ਬਦ ਉਚਾਰਨ ਕੀਤੇ, ਜਿਨ੍ਹਾਂ ਵਿਚ ਇਕ ਇਹ ਮਹੱਲਾ ਵੀ ਹੈ।

## ਬਿਲਾਵਲੁ ਤਬ ਹੀ ਕੀਜੀਐ; ਜਬ ਮੁਖਿ ਹੋਵੈ ਨਾਮੁ ॥

ਹੇ ਭਾਈ! ਤਬ = ਤਦ ਹੀ ਬਿਲਾਵਲ ਰਾਗ ਨੂੰ ਅਨੰਦ ਦੇ ਸਹਿਤ ਗਾਇਨ ਕੀਜੀਐ = ਕਰੀਦਾ ਹੈ **ਵਾ:** ਤਬ ਆਤਮਿਕ ਬਿਲਾਵਲੁ = ਅਨੰਦ ਪ੍ਰਾਪਤ ਕਰੀਦਾ ਹੈ, ਜਬ = ਜਦ ਪ੍ਰਤੱਖ **ਵਾ:** ਅੰਤਹਕਰਣ ਰੂਪੀ ਮੁਖਿ = ਮੁਖੜੇ ਵਿਚ ਪਰਮੇਸ਼ਰ ਦਾ ਨਾਮ ਹੋਵੇ।

## ਰਾਗ ਨਾਦ ਸਬਦਿ ਸੋਹਣੇ; ਜਾ ਲਾਗੈ ਸਹਜਿ ਧਿਆਨੁ ॥

ਰਾਗ ਗਾਏ ਹੋਏ ਤੇ ਨਾਦ = ਵਾਜੇ ਵਜਾਏ ਹੋਏ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਤਦ ਹੀ ਸੋਹਣੇ = ਸ਼ੋਭਦੇ ਹਨ, **ਵਾ:** ਰਾਗ = ਪ੍ਰੇਮ ਵਾਲੇ ਤੇ ਨਾਦ = ਸ਼ਬਦ ਦੀ ਕਮਾਈ ਵਾਲੇ **ਵਾ:** ਰਾਗ = ਪ੍ਰੇਮ ਕਰਨ ਵਾਲੇ ਤੇ ਨਾਦ = ਬ੍ਰਹਮ ਦੀ ਪ੍ਰਾਪਤੀ ਵਾਲੇ ਗਿਆਨ ਨੂੰ ਕਥਨ ਕਰਨ ਵਾਲੇ ਗੁਰਾਂ ਦੇ ਉਪਦੇਸ਼ ਨੂੰ ਕਮਾਉਣ ਕਰਕੇ ਤਦ ਹੀ ਸ਼ੋਭਦੇ ਹਨ, ਜਾ = ਜਦ ਸਹਜਿ = ਗਿਆਨ ਸਰੂਪ ਵਿਚ ਧਿਆਨ ਲਾਗੈ = ਲੱਗ ਜਾਵੇ **ਵਾ:** ਜਦ ਸਹਜਿ = ਸੁਤੇ-ਸਿੱਧ ਹੀ ਪ੍ਰਭੂ ਚਰਨਾਂ ਵਿਚ ਧਿਆਨ ਲੱਗ ਜਾਂਦਾ ਹੈ।

## ਰਾਗ ਨਾਦ ਛੋਡਿ ਹਰਿ ਸੇਵੀਐ; ਤਾ ਦਰਗਹ ਪਾਈਐ ਮਾਨੁ ॥

ਹੇ ਭਾਈ! ਜਦ ਰਾਗਾਂ ਦਾ ਤੇ ਨਾਦ = ਵਾਜਿਆਂ ਦਾ ਹਿਸਾਬ ਕਿਤਾਬ ਛੋਡਿ = ਤਿਆਗ ਕੇ ਹਰਿ = ਵਾਹਿਗੁਰੂ ਦਾ ਸੇਵੀਐ = ਭਜਨ ਕਰੀਏ **ਵਾ:** ਜਦ ਦੁਨੀਆਂ ਦੇ ਰਾਗ = ਮੋਹ ਤੇ ਉਸਤਤ ਨਿੰਦਿਆ ਦੇ ਨਾਦ = ਸ਼ਬਦ ਛੋਡਿ = ਤਿਆਗ ਕੇ ਹਰਿ = ਪਰਮੇਸ਼ਰ ਨੂੰ ਸੇਵੀਐ = ਆਰਾਧਨਾ ਕਰੀਏ ਤਾ = ਤਦ ਪ੍ਰਭੂ ਦੀ ਸੱਚੀ ਦਰਗਹ = ਨਿਆਏ ਸਭਾ ਵਿਚ ਮਾਨੁ = ਆਦਰ, ਸਤਿਕਾਰ ਪਾਈਐ = ਪ੍ਰਾਪਤ ਕਰੀਦਾ ਹੈ।

## ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ; ਚੂਕੈ ਮਨਿ ਅਭਿਮਾਨੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੁਰਮੁਖਾਂ ਦੀ ਸੰਗਤ ਕਰਕੇ ਬ੍ਰਹਮੁ = ਆਤਮ ਸਰੂਪ ਨੂੰ ਬੀਚਾਰੀਐ = ਵੀਚਾਰਨਾ ਕਰੀਏ ਤਾ ਮਨਿ = ਹਿਰਦੇ ਅੰਦਰੋਂ ਦੇਹ ਦਾ ਅਭਿਮਾਨੁ = ਹੰਕਾਰ ਚੂਕੈ = ਚੁੱਕਿਆ, ਨਵਿਰਤ ਹੋ ਜਾਂਦਾ ਹੈ **ਵਾ:** ਜਦ ਮੁਖੀ ਗੁਰਾਂ ਦੁਆਰਾ ਮਨ ਵਿੱਚੋਂ ਹੰਕਾਰ ਚੁੱਕਿਆ ਜਾਵੇ ਤਾਂ ਬ੍ਰਹਮ ਨੂੰ ਵੀਚਾਰੀਦਾ ਹੈ ॥੨॥

## ਪਉੜੀ ॥

## ਤੂ ਹਰਿ ਪ੍ਰਭੁ ਆਪਿ ਅਗੰਮੁ ਹੈ; ਸਭਿ ਤੁਧੁ ਉਪਾਇਆ ॥

ਹੇ ਪ੍ਰਭ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ! ਤੂੰ ਆਪ ਅਗੰਮੁ = ਗਮਤਾ ਤੋਂ ਰਹਿਤ ਹੈਂ ਅਤੇ ਤੁਧੁ = ਤੂੰ ਆਪ ਹੀ ਸਭਿ = ਸਾਰਾ ਸੰਸਾਰ ਉਪਾਇਆ = ਪੈਦਾ ਕੀਤਾ ਹੈ।

## ਤੂ ਆਪੇ ਆਪਿ ਵਰਤਦਾ; ਸਭੁ ਜਗਤੁ ਸਬਾਇਆ ॥

ਹੇ ਪਰਮੇਸ਼ਰ! ਤੂੰ ਆਪੇ = ਆਪਣਾ ਆਪ ਰੂਪ ਹੋ ਕੇ ਹੀ ਸਾਰਿਆ ਜੀਵਾਂ ਵਿਚ ਵਰਤਦਾ = ਵਰਤ ਰਿਹਾ ਹੈਂ ਅਤੇ ਇਹ ਜੋ ਸਭੁ = ਸਾਰਾ ਜਗਤੁ = ਸੰਸਾਰ ਹੈ, ਉਹ ਸਬਾਇਆ = ਸਾਰਾ ਤੇ ਅੰਦਰੋਂ ਹੀ ਆਇਆ ਹੋਇਆ ਹੈ **ਵਾ:** ਹੇ ਪਰਮੇਸ਼ਰ! ਜੋ (ਸਬ + ਆਇਆ) ਸਬ = ਸਾਰਾ ਜਗਤ ਆਇਆ ਹੋਇਆ ਹੈ, ਇਹ ਸਾਰੇ ਜਗਤ ਵਿਚ ਤੂੰ ਆਪ ਹੀ ਵਿਆਪਕ ਹੈਂ **ਵਾ:** ਸਾਰੇ ਜਗਤ ਵਿਚ ਆਪ ਜੀ ਦਾ ਜੱਸ ਆਇਆ ਹੋਇਆ ਹੈ।

## ਤੁਧੁ ਆਪੇ ਤਾੜੀ ਲਾਈਐ; ਆਪੇ ਗੁਣ ਗਾਇਆ ॥

ਤੁਧੁ = ਤੂੰ ਆਪੇ = ਆਪ ਹੀ ਗਿਆਨਵਾਨ ਹੋ ਕੇ ਤਾੜੀ = ਸਮਾਧੀ ਲਾਈਐ = ਲਗਾਈ ਹੋ ਹੈ ਅਤੇ ਆਪੇ = ਆਪ ਹੀ ਅਧਿਕਾਰੀ ਰੂਪ ਹੋ ਕੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ।

**ਵਾ:** ਤੂੰ ਆਪ ਹੀ ਨਿਰਗੁਣ ਸਰੂਪ ਹੋ ਕੇ ਆਪਣੇ ਸਰੂਪ ਵਿਚ ਲੀਨਤਾ ਰੂਪ ਹੋ ਕੇ ਤਾੜੀ = ਸਮਾਧੀ ਲਾਉਣਾ ਕੀਤੀ ਹੈ ਅਤੇ ਤੂੰ ਆਪ ਹੀ ਸਰਗੁਣ ਰੂਪ ਵਿਚ ਗੁਰੂ ਨਾਨਕ ਰੂਪ ਧਾਰ ਕੇ ਆਪਣੇ ਗੁਣਾਂ ਨੂੰ ਗਾਉਣਾ ਕੀਤਾ ਹੈ **ਵਾ:** ਹੋਰਨਾਂ ਅਧਿਕਾਰੀ ਜਗਿਆਸੂਆਂ ਤੋਂ ਗੁਣ ਗੁਵਾ ਕੇ ਆਪਣੇ ਸੱਚ ਸਰੂਪ ਨਾਲ ਮੇਲ ਲਿਆ ਹੈ।

## ਹਰਿ ਧਿਆਵਹੁ ਭਗਤਹੁ, ਦਿਨਸੁ ਰਾਤਿ; ਅੰਤਿ ਲਏ ਛਡਾਇਆ ॥

ਹੇ ਪਰਮੇਸ਼ਰ ਦੇ ਪਿਆਰੇ ਭਗਤਹੁ = ਭਗਤ, ਪ੍ਰੇਮੀ ਜਨੋਂ ! ਰਾਤ ਦਿਨਸੁ = ਦਿਨ ਹਰਿ = ਪਰਮੇਸ਼ਰ ਨੂੰ ਧਿਆਵਹੁ = ਆਰਾਧਨਾ ਕਰੋ **ਵਾ:** ਪਰਮੇਸ਼ਰ ਨੂੰ ਧਿਆਉਣੇ ਕਰਕੇ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਹੋ ਜਾਵੇਗਾ ਅਤੇ ਉਹ ਪਰਮੇਸ਼ਰ ਅੰਤਿ = ਅਖ਼ੀਰ ਦੇ ਸਮੇਂ ਵੀ ਜਮਾਂ ਆਦਿਕਾਂ ਤੋਂ ਛਡਾਇਆ = ਛੁਡਾ, ਬਚਾਅ ਲਏ = ਲਵੇਗਾ।

## ਜਿਨਿ ਸੇਵਿਆ ਤਿਨਿ ਸੁਖੁ ਪਾਇਆ; ਹਰਿ ਨਾਮਿ ਸਮਾਇਆ ॥੧॥

ਜਿਨਿ = ਜਿਸ ਨੇ ਵੀ ਪਰਮੇਸ਼ਰ ਦਾ ਸੇਵਿਆ = ਭਜਨ ਸਿਮਰਨ ਕੀਤਾ ਹੈ, ਤਿਨਿ = ਉਸ ਨੇ ਆਤਮਿਕ ਸੁਖੁ = ਅਨੰਦ ਪਾਇਆ = ਪ੍ਰਾਪਤ ਕਰ ਲਿਆ ਹੈ, ਕਿਉਂਕਿ ਨਾਮਿ = ਨਾਮੀ ਹਰਿ = ਪਰਮੇਸ਼ਰ ਵਿਚ **ਵਾ:** ਪਰਮੇਸ਼ਰ ਦੇ ਨਾਮ ਵਿਚ ਉਸ ਦਾ ਮਨ ਸਮਾਇਆ = ਸਮਾਅ, ਲੀਨ ਹੋ ਗਿਆ ਹੈ ॥੧॥

## ਸਲੋਕ ਮਃ ੩ ॥

## ਦੂਜੈ ਭਾਇ ਬਿਲਾਵਲੁ ਨ ਹੋਵਈ; ਮਨਮੁਖਿ ਥਾਇ ਨ ਪਾਇ ॥

ਹੇ ਭਾਈ ! ਦੂਜੈ = ਦ੍ਵੈਤ ਭਾਇ = ਭਾਅ ਵਿਚ ਲੱਗਣ ਕਰਕੇ ਬਿਲਾਵਲ ਰਾਗ ਗਾਇਆ ਹੋਇਆ ਸਫਲਾ ਨ = ਨਹੀਂ ਹੋਵਈ = ਹੁੰਦਾ ਅਤੇ ਮਨਮੁਖਤਾਈ ਵਾਲੇ ਕੀਤੇ ਕਰਮ ਥਾਇ = ਥਾਂ ਸਿਰ ਨ = ਨਹੀਂ ਪਾਇ = ਪੈਂਦੇ।

**ਅਥਵਾ** ਦ੍ਵੈਤ-ਭਾਵ ਕਰਕੇ ਬਿਲਾਵਲੁ = ਅਨੰਦ ਪ੍ਰਾਪਤ ਨਹੀਂ ਹੁੰਦਾ ਅਤੇ ਮਨਮੁਖ ਪੁਰਖ ਤੁਰੀਆ ਪਦ, ਸੱਚਖੰਡ ਰੂਪੀ ਥਾਂ ਵਿਚ ਟਿਕਣਾ ਨਹੀਂ ਪਾਇ = ਪਾਉਂਦਾ **ਵਾ:** ਮਨਮੁਖ ਦੇ ਅੰਤਹਕਰਣ ਵਿਚ ਇਕਾਗਰਤਾ ਰੂਪੀ ਥਾਂ ਪ੍ਰਾਪਤ ਨਹੀਂ ਹੁੰਦਾ, ਸਗੋਂ ਜੂਨਾਂ ਵਿਚ ਹੀ ਭਰਮਦਾ ਰਹਿੰਦਾ ਹੈ।

## ਪਾਖੰਡਿ ਭਗਤਿ ਨ ਹੋਵਈ; ਪਾਰਬ੍ਰਹਮੁ ਨ ਪਾਇਆ ਜਾਇ ॥

ਪਾਖੰਡਿ = ਦੰਭ ਕਰਨ ਨਾਲ ਪ੍ਰਭੂ ਪ੍ਰਾਪਤੀ ਵਾਲੀ ਪ੍ਰੇਮਾ ਭਗਤਿ = ਭਗਤੀ ਨ = ਨਹੀਂ ਹੋਵਈ = ਹੁੰਦੀ, ਅਤੇ ਪ੍ਰੇਮਾ-ਭਗਤੀ ਤੋਂ ਬਗ਼ੈਰ ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਨ = ਨਹੀਂ ਕੀਤਾ ਜਾਇ = ਜਾ ਸਕਦਾ।

## ਮਨ ਹਠਿ ਕਰਮ ਕਮਾਵਣੇ; ਥਾਇ ਨ ਕੋਈ ਪਾਇ ॥

ਮਨ ਹਠਿ = ਚਿੱਤ ਦੀ ਜ਼ਿਦ ਨਾਲ ਕਰਮ ਕਮਾਵਣੇ = ਕਮਾਉਣੇ ਕਰਕੇ ਕੋਈ ਵੀ ਪੁਰਖ ਪ੍ਰਲੋਕ ਰੂਪੀ

ਥਾਇ = ਥਾਂ ਅੰਦਰ ਪ੍ਰਵਾਨਗੀ ਵਿਚ ਨ = ਨਹੀਂ ਪਾਇ = ਪੈਂਦਾ **ਵਾ:** ਕੋਈ ਵੀ ਸਰੂਪ ਰੂਪੀ ਥਾਂ ਨੂੰ ਨਹੀਂ ਪਾ ਸਕੇਗਾ।

## ਨਾਨਕ ਗੁਰਮੁਖਿ ਆਪੁ ਬੀਚਾਰੀਐ; ਵਿਚਹੁ ਆਪੁ ਗਵਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤਦ ਹੀ ਗੁਰਮੁਖਿ ਜਨਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਆਪੁ = ਆਪਣੇ ਸਰੂਪ ਦੀ ਬੀਚਾਰੀਐ = ਵੀਚਾਰ ਕਰੀਦੀ ਹੈ, ਜਦ ਹਿਰਦੇ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਇ = ਗੁਆ ਦੇਣਾ ਕਰੀਏ **ਵਾ:** ਜਦ ਆਪਾ-ਭਾਵ (ਹੰਕਾਰ) ਅੰਦਰੋਂ ਚਲਿਆ ਗਿਆ, ਤਦ ਜੀਵ ਈਸ਼ਰ ਦਾ ਰੂਪ ਹੀ ਹੋ ਜਾਂਦਾ ਹੈ।

## ਆਪੇ ਆਪਿ ਪਾਰਬ੍ਰਹਮੁ ਹੈ; ਪਾਰਬ੍ਰਹਮੁ ਵਸਿਆ ਮਨਿ ਆਇ ॥

ਹੇ ਭਾਈ! ਪਾਰਬ੍ਰਹਮੁ = ਪਰਮੇਸ਼ਰ ਜਿਸ ਦੇ ਮਨਿ = ਚਿੱਤ ਵਿਚ ਆਇ = ਆ ਕੇ ਵਸਿਆ = ਵੱਸ ਜਾਂਦਾ ਹੈ, ਉਸ ਨੂੰ ਸਾਰਿਆਂ ਵਿਚ ਆਪੇ ਆਪਿ = ਆਪਣਾ ਆਪ ਰੂਪ ਪਾਰਬ੍ਰਹਮੁ = ਪਰਮਾਤਮਾ ਹੀ ਦਿਸ ਆਉਂਦਾ ਹੈ **ਵਾ:** ਜੋ ਪਰਮੇਸ਼ਰ ਆਪੇ ਆਪਿ = ਆਪਣਾ ਆਪ ਰੂਪ ਹੋਣ ਕਰਕੇ ਸੁਤੰਤਰ ਹੈ, ਉਹ ਪਰਮੇਸ਼ਰ ਗੁਰਮੁਖ ਜਨ ਦੇ ਮਨ ਵਿਚ ਆਇ = ਆ ਕਰਕੇ ਵਸਿਆ = ਵੱਸ ਜਾਂਦਾ ਹੈ। ਅਤੇ

## ਜੰਮਣੁ ਮਰਣਾ ਕਟਿਆ; ਜੋਤੀ ਜੋਤਿ ਮਿਲਾਇ ॥੧॥

ਇਸ ਕਰਕੇ ਉਹ ਗੁਰਮੁਖ ਜਨ ਦਾ ਜੰਮਣਾ ਮਰਣਾ ਕਟਿਆ = ਨਵਿਰਤ ਹੋ ਜਾਂਦਾ ਹੈ ਅਤੇ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਉਸਦੀ ਪ੍ਰਤਕ ਜੋਤ ਆਪਣੇ ਵਿਚ ਮਿਲਾਇ = ਮਿਲਾ ਲੈਂਦਾ ਹੈ ॥੧॥

## ਮਃ ੩ ॥

## ਬਿਲਾਵਲੁ ਕਰਿਹੁ ਤੁਮ੍ ਪਿਆਰਿਹੋ; ਏਕਸੁ ਸਿਉ ਲਿਵ ਲਾਇ ॥

ਹੇ ਪਿਆਰਿਹੋ = ਪਿਆਰੇ ਸਿੱਖੋ! ਏਕਸੁ = ਇਕ ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਲਾਇ = ਲਾ ਕੇ ਤੁਮ੍ = ਤੁਸੀਂ ਬਿਲਾਵਲ ਰਾਗ ਨੂੰ ਗਾਉਣਾ ਕਰਿਹੁ = ਕਰੋ **ਵਾ:** ਆਤਮਿਕ ਬਿਲਾਵਲੁ = ਅਨੰਦ ਮਾਨਣਾ ਕਰੋ।

## ਜਨਮ ਮਰਣ ਦੁਖੁ ਕਟੀਐ; ਸਚੇ ਰਹੈ ਸਮਾਇ ॥

ਫੇਰ ਜੰਮਣ ਮਰਣ ਦਾ ਦੁਖੁ = ਕਸ਼ਟ ਕਟੀਐ = ਕੱਟਿਆ, ਨਵਿਰਤ ਹੋ ਜਾਵੇਗਾ ਅਤੇ ਸਚੇ = ਸਤਿ ਸਰੂਪ ਪਰਮੇਸ਼ਰ ਵਿਚ ਸਮਾਇ = ਸਮਾਅ, ਅਭੇਦ ਹੋ ਕੇ ਰਹੈ = ਰਹਿਣਾ ਕਰੋਗੇ।

## ਸਦਾ ਬਿਲਾਵਲੁ ਅਨੰਦੁ ਹੈ; ਜੇ ਚਲਹਿ ਸਤਿਗੁਰ ਭਾਇ ॥

ਹੇ ਭਾਈ! ਜੇ = ਜਿਹੜੇ ਪੁਰਖ ਆਪਣੀ ਮਨਮਤ ਛੱਡ ਕੇ ਸਤਿਗੁਰ = ਸੱਚੇ ਗੁਰੂ ਦੇ ਭਾਇ = ਅਨੁਸਾਰ ਹੋ ਕੇ ਚੱਲਦੇ ਹਨ, ਉਨ੍ਹਾਂ ਨੂੰ ਸਦਾ = ਹਮੇਸ਼ਾਂ ਹੀ ਬਿਲਾਵਲ ਰਾਗ ਗਾਉਣੇ ਕਰਕੇ ਅਨੰਦੁ = ਸੁਖ ਪ੍ਰਾਪਤ ਹੁੰਦਾ ਹੈ **ਵਾ:** ਉਨ੍ਹਾਂ ਨੂੰ ਇਸ ਲੋਕ ਵਿਚ ਵੀ ਬਿਲਾਵਲੁ = ਅਨੰਦ ਹੈ ਤੇ ਪ੍ਰਲੋਕ ਵਿਚ ਵੀ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਜੋ ਬ੍ਰਹਮ ਸਦਾ ਹੀ ਬਿਲਾਵਲੁ = ਅਨੰਦ ਸਰੂਪ ਹੈ, ਉਨ੍ਹਾਂ ਨੂੰ ਉਸ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੁੰਦਾ ਹੈ।

## ਸਤਸੰਗਤੀ ਬਹਿ ਭਾਉ ਕਰਿ; ਸਦਾ ਹਰਿ ਕੇ ਗੁਣ ਗਾਇ ॥

ਜਿਹੜੇ ਭਾਉ = ਪ੍ਰੇਮ ਸਹਿਤ ਹੋ ਕਰਿ = ਕਰਕੇ ਸਤਸੰਗਤੀ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਵਿਚ ਬਹਿ = ਬੈਠਦੇ ਹਨ **ਵਾ:** ਸਤਿਸੰਗਤ ਵਿਚ ਬੈਠ ਕੇ ਪ੍ਰੇਮ ਨਾਲ ਨਾਮ ਬਾਣੀ ਸੁਣਨਾ ਕਰਿ = ਕਰਦੇ ਹਨ, ਉਹ ਸਦਾ = ਹਮੇਸ਼ਾਂ ਹੀ ਹਰਿ = ਪਰਮੇਸ਼ਰ ਕੇ = ਦੇ ਜੱਸ ਰੂਪ ਗੁਣਾਂ ਨੂੰ ਗਾਇ = ਗਾਉਂਦੇ ਹਨ।

## ਨਾਨਕ ਸੇ ਜਨ ਸੋਹਣੇ; ਜਿ ਗੁਰਮੁਖਿ ਮੇਲਿ ਮਿਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਗੁਰਮੁਖ ਜਨ ਸੋਹਣੇ = ਸ਼ੋਭਨੀਕ ਹਨ, ਜਿ = ਜਿਹੜੇ ਗੁਰਮੁਖ ਜਨਾਂ ਦੇ **ਵਾ:** ਮੁਖੀ ਗੁਰਾਂ ਦੇ ਮੇਲਿ = ਮਿਲਾਪ ਵਿਚ ਆਪਣੇ ਆਪ ਨੂੰ ਮਿਲਾਇ = ਮਿਲਾਉਣਾ ਕਰਦੇ ਹਨ **ਵਾ:** ਜਿਹੜੇ ਗੁਰਮੁਖ ਜਨ ਆਪ ਵਾਹਿਗੁਰੂ ਦੇ ਨਾਮ ਵਿਚ ਮਿਲੇ ਹੋਏ ਹਨ ਅਤੇ ਹੋਰਨਾਂ ਨੂੰ ਵਾਹਿਗੁਰੂ ਦੇ ਮੇਲ ਵਿਚ ਮਿਲਾ ਦਿੰਦੇ ਹਨ ॥੨॥

## ਪਉੜੀ ॥

## ਸਭਨਾ ਜੀਆ ਵਿਚਿ ਹਰਿ ਆਪਿ; ਸੋ ਭਗਤਾ ਕਾ ਮਿਤੁ ਹਰਿ ॥

ਜੋ ਹਰਿ = ਪਰਮੇਸ਼ਰ ਆਪ ਸਭਨਾ = ਸਾਰਿਆਂ ਜੀਆ = ਜੀਵਾਂ ਵਿਚਿ = ਅੰਦਰ ਵਿਆਪਕ ਹੈ, ਸੋ = ਉਹ ਹਰਿ = ਪਰਮੇਸ਼ਰ ਆਪਣੇ ਭਗਤ ਜਨ ਕਾ = ਦਾ ਮਿਤੁ = ਮਿੱਤਰ, ਪਿਆਰਾ ਸੱਜਣ ਹੈ।

## ਸਭੁ ਕੋਈ ਹਰਿ ਕੈ ਵਸਿ; ਭਗਤਾ ਕੈ ਅਨੰਦੁ ਘਰਿ ॥

ਸਭੁ = ਹਰ ਕੋਈ ਹਰਿ = ਪਰਮੇਸ਼ਰ ਕੈ = ਦੇ ਵਸਿ = ਅਧੀਨ ਹੈ, ਇਸੇ ਕਰਕੇ ਭਗਤਾ = ਭਗਤੀ ਕਰਨ ਵਾਲੇ ਪੁਰਖਾਂ ਕੈ = ਦੇ ਹਿਰਦੇ ਰੂਪੀ ਘਰਿ = ਗ੍ਰਹਿ ਵਿਚ ਆਤਮਿਕ ਅਨੰਦੁ = ਸੁਖ ਬਣਿਆ ਰਹਿੰਦਾ ਹੈ।

## ਹਰਿ ਭਗਤਾ ਕਾ ਮੇਲੀ, ਸਰਬਤ ਸਉ; ਨਿਸੁਲ ਜਨ ਟੰਗ ਧਰਿ ॥

ਜੋ ਸਰਬਤ = ਸਾਰਿਆਂ ਦੇ ਅੰਦਰ ਸਉ = ਹੈ, ਉਹੋ ਹਰਿ = ਪਰਮੇਸ਼ਰ ਹੀ ਆਪਣੇ ਭਗਤਾਂ ਕਾ = ਦਾ ਮਿਲਾਪੀ ਹੈ **ਵਾ:** ਹਰਿ = ਪਰਮੇਸ਼ਰ ਆਪਣੇ ਸਰਬਤ = ਸਾਰੇ ਭਗਤਾਂ ਕਾ = ਦਾ ਮੇਲੀ = ਮਿਲਾਪੀ ਹੈ, ਇਸੇ ਕਰਕੇ ਭਗਤ ਜਨ ਟੰਗ = ਲੱਤ ਉੱਤੇ ਲੱਤ ਧਰਿ = ਰੱਖ ਕੇ ਨਿਸੁਲ = ਬੇ-ਫ਼ਿਕਰ ਹੋ ਕੇ ਸਉ = ਸੌਂਦੇ ਹਨ **ਵਾ:** ਨਿਰਵਿਕਲਪ ਸਮਾਧੀ ਵਿਚ ਸੌਂਦੇ, ਇਸਥਿਤ ਹੁੰਦੇ ਹਨ, ਭਾਵ ਭਗਤ ਜਨ ਕੋਈ ਕਲਪਨਾ ਨਹੀਂ ਕਰਦੇ, ਉਹ ਹਰ ਵਕਤ ਵਾਹਿਗੁਰੂ ਦੇ ਭਾਣੇ ਵਿਚ ਰਹਿੰਦੇ ਹਨ **ਵਾ:** ਜਿਵੇਂ ਲੱਤ ਉਤੇ ਲੱਤ ਰੱਖ ਕੇ ਬੇ-ਫ਼ਿਕਰ ਹੋ ਕੇ ਪੈ ਜਾਈਦਾ ਹੈ, ਇਸੇ ਪ੍ਰਕਾਰ ਭਗਤ ਜਨ ਬਿਰਤੀ ਰੂਪ ਟੰਗ ਨੂੰ ਬ੍ਰਹਮ ਦੀ ਪ੍ਰਾਪਤੀ ਹੋਣ ਰੂਪ ਲੱਤ ਉੱਤੇ ਰੱਖ ਕੇ ਬੇ-ਫ਼ਿਕਰ ਹੋ ਕੇ ਨਿਰਵਿਕਲਪ ਸਮਾਧੀ ਵਿਚ ਬਿਰਾਜਦੇ ਹਨ **ਵਾ:** ਜਿਹੜੇ ਭਗਤ ਜਨ ਆਪਣੀ ਬਿਰਤੀ ਰੂਪ ਟੰਗ ਨੂੰ ਬੇ-ਫ਼ਿਕਰ ਹੋ ਕੇ ਹਰ ਵਕਤ ਵਾਹਿਗੁਰੂ ਵਿਚ ਜੋੜੀ ਰੱਖਦੇ ਹਨ, ਉਹ (ਨਿ + ਸੁਲ) ਸੁਲ = ਦੁੱਖਾਂ ਤੋਂ ਨਿ = ਰਹਿਤ ਹੋ ਜਾਂਦੇ ਹਨ।

## ਹਰਿ ਸਭਨਾ ਕਾ ਹੈ ਖਸਮੁ; ਸੋ ਭਗਤ ਜਨ ਚਿਤਿ ਕਰਿ ॥

ਜੋ ਹਰਿ = ਪਰਮੇਸ਼ਰ ਸਭਨਾ = ਸਾਰਿਆਂ ਕਾ = ਦਾ ਖਸਮੁ = ਮਾਲਕ ਹੈ, ਸੋ = ਉਸ ਪਰਮੇਸ਼ਰ ਨੂੰ ਭਗਤ ਜਨ ਹਰ ਵਕਤ ਚਿਤਿ = ਯਾਦ ਕਰਿ = ਕਰਦੇ ਰਹਿੰਦੇ ਹਨ।

## ਤੁਧੁ ਅਪੜਿ ਕੋਇ ਨ ਸਕੈ; ਸਭ ਝਖਿ ਝਖਿ ਪਵੈ ਝੜਿ ॥੨॥

ਤੁਧੁ = ਤਿਸ ਬੰਦਗੀ ਕਰਨ ਵਾਲੇ ਭਗਤ ਜਨ ਦੇ ਬਰਾਬਰ **ਵਾ:** ਉਸ ਦੀ ਸ਼ੋਭਾ, ਕਰਨੀ ਕਮਾਈ **ਵਾ:** ਪ੍ਰਤਾਪ ਦੇ ਬਰਾਬਰ ਹੋਰ ਕੋਇ = ਕੋਈ ਵੀ ਅਪੜਿ = ਪਹੁੰਚ ਨਹੀਂ ਸਕੈ = ਸਕਦਾ, ਸਭ = ਸਾਰੇ ਨਿੰਦਿਆ ਕਰਨ ਵਾਲੇ ਮਨਮੁਖ ਝਖਿ ਝਖਿ = ਖਪ ਖਪ ਕੇ ਝੜਿ = ਡਿੱਗ ਪਵੈ = ਪੈਂਦੇ ਹਨ ਭਾਵ ਮਰ ਜਾਂਦੇ ਹਨ।

**ਅਥਵਾ** ਹੇ ਪਰਮੇਸ਼ਰ ! ਤੁਧੁ = ਤੇਰੇ ਜੱਸ, ਪ੍ਰਤਾਪ ਦੇ ਬਰਾਬਰ ਹੋਰ ਕੋਈ ਵੀ ਪਹੁੰਚ ਨ = ਨਹੀਂ ਸਕਦਾ, ਸਭ = ਸਾਰੀ ਸ੍ਰਿਸ਼ਟੀ ਦੇ ਲੋਕ ਝਖਿ ਝਖਿ = ਖਪ ਖਪ ਭਾਵ ਬੇਅਰਥ ਬੋਲ ਬੋਲ ਕੇ ਝੜ ਪੈਂਦੇ ਹਨ, ਭਾਵ ਮਰ ਜਾਂਦੇ ਹਨ ॥੨॥

## ਸਲੋਕ ਮਃ ੩ ॥

ਇਕ ਜਾਤ ਦਾ ਅਭਿਮਾਨੀ ਬ੍ਰਾਹਮਣ ਤੀਸਰੇ ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗਾ ਕਿ ਸਤਿਗੁਰੂ ਮੈਂ ਬ੍ਰਾਹਮਣ ਹਾਂ, ਇਹ ਸੁਣ ਕੇ ਸਤਿਗੁਰਾਂ ਨੇ ਸਲੋਕ ਉਚਾਰਨ ਕੀਤਾ :

[ਅੰਗ ੮੫੦]

## ਬ੍ਰਹਮੁ ਬਿੰਦਹਿ, ਤੇ ਬ੍ਰਾਹਮਣਾ; ਜੇ ਚਲਹਿ ਸਤਿਗੁਰ ਭਾਇ ॥

ਹੇ ਭਾਈ ! ਜਿਹੜਾ ਬ੍ਰਹਮੁ = ਵਿਆਪਕ ਪਰਮੇਸ਼ਰ ਨੂੰ ਜਾਣਹਿ = ਜਾਣ ਲੈਂਦਾ ਹੈ ਭਾਵ ਬ੍ਰਹਮ ਨੂੰ ਜਾਨਣਾ ਇਹੋ ਹੈ, ਜੋ ਹਰ ਵਕਤ ਉਸ ਦੇ ਧਿਆਨ ਵਿਚ ਜੁੜਿਆ ਰਹਿੰਦਾ ਹੈ ਤੇ = ਉਹੋ ਹੀ ਅਸਲੀ ਬ੍ਰਾਹਮਣ ਹੈ।

***ਪ੍ਰਸ਼ਨ :*** *ਬ੍ਰਹਮ ਨੂੰ ਕੌਣ ਜਾਣਦਾ ਹੈ ?*

***ਉੱਤਰ :*** ਜੇ = ਜਿਹੜਾ ਆਪਣੀ ਮਨਮਤ ਛੱਡ ਕੇ ਸਤਿਗੁਰ = ਸੱਚੇ ਗੁਰੂ ਦੇ ਭਾਇ = ਅਨੁਸਾਰ ਹੋ ਕੇ ਚਲਹਿ = ਚੱਲਦਾ ਹੈ, ਉਹ ਬ੍ਰਹਮ ਨੂੰ ਜਾਣਦਾ ਹੈ।

## ਜਿਨ ਕੈ ਹਿਰਦੈ ਹਰਿ ਵਸੈ; ਹਉਮੈ ਰੋਗੁ ਗਵਾਇ ॥

ਜਿਨ = ਜਿਨ੍ਹਾਂ ਬ੍ਰਾਹਮਣਾਂ ਕੈ = ਦੇ ਹਿਰਦੈ = ਚਿੱਤ ਵਿਚ ਹਰਿ = ਪਰਮੇਸ਼ਰ **ਵਾ:** ਪਰਮੇਸ਼ਰ ਦਾ ਨਾਮ ਵਸੈ = ਵੱਸਦਾ, ਨਿਵਾਸ ਕਰਦਾ ਹੈ, ਉਨ੍ਹਾਂ ਦੇ ਅੰਦਰ ਪਰਮੇਸ਼ਰ ਹਉਮੈ = ਹੰਗਤਾ ਰੂਪੀ ਰੋਗ ਗਵਾਇ = ਗੁਆ ਦਿੰਦਾ ਹੈ, ਦੂਰ ਕਰ ਦਿੰਦਾ ਹੈ।

## ਗੁਣ ਰਵਹਿ ਗੁਣ ਸੰਗ੍ਰਹਹਿ; ਜੋਤੀ ਜੋਤਿ ਮਿਲਾਇ ॥

ਉਹ ਬ੍ਰਾਹਮਣ ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਰਸਨਾ ਨਾਲ ਰਵਹਿ = ਉਚਾਰਨ ਕਰਦੇ ਹਨ ਅਤੇ ਹਰ ਵਕਤ ਹਿਰਦੇ ਵਿਚ ਵੀ ਸ਼ੁੱਭ ਗੁਣਾਂ ਸੰਗ੍ਰਹਹਿ = ਇਕੱਤਰ ਕਰਦੇ ਹਨ ਭਾਵ ਧਾਰਨ ਕਰਦੇ ਹਨ, ਇਸੇ ਕਰਕੇ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਉਨ੍ਹਾਂ ਦੀ ਪ੍ਰਤਕ ਜੋਤ ਆਪਣੇ ਵਿਚ ਮਿਲਾਇ = ਮਿਲਾ ਲੈਣਾ ਕੀਤੀ ਹੈ।

## ਇਸੁ ਜੁਗ ਮਹਿ ਵਿਰਲੇ ਬ੍ਰਾਹਮਣ; ਬ੍ਰਹਮੁ ਬਿੰਦਹਿ ਚਿਤੁ ਲਾਇ ॥

ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਐਸੇ ਵਿਰਲੇ = ਟਾਵੇਂ ਹੀ ਬ੍ਰਾਹਮਣ ਹਨ, ਜਿਹੜੇ ਗੁਰਾਂ ਦੁਆਰਾ ਨਾਮ ਵਿਚ ਚਿਤੁ = ਹਿਰਦੇ ਨੂੰ ਲਾਇ = ਲਾ ਕੇ ਬ੍ਰਹਮੁ = ਪਰਮੇਸ਼ਰ ਨੂੰ ਬਿੰਦਹਿ = ਜਾਣਦੇ ਹਨ।

## ਨਾਨਕ, ਜਿਨ੍ ਕਉ ਨਦਰਿ ਕਰੇ ਹਰਿ ਸਚਾ; ਸੇ ਨਾਮਿ ਰਹੇ ਲਿਵ ਲਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਕਉ = ਉੱਤੇ ਸਚਾ = ਸਤਿ ਸਰੂਪ ਹਰਿ = ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੇ = ਉਹ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹੇ = ਰਹਿਣਾ ਕਰਦੇ ਹਨ ॥੧॥

## ਮਃ ੩ ॥

## ਸਤਿਗੁਰ ਕੀ ਸੇਵ ਨ ਕੀਤੀਆ; ਸਬਦਿ ਨ ਲਗੋ ਭਾਉ ॥

ਹੇ ਭਾਈ ! ਜਿਸ ਨੇ ਸਤਿਗੁਰ = ਸੱਚੇ ਗੁਰੂ ਕੀ = ਦੀ ਪ੍ਰਤੱਖ ਆਗਿਆ ਮੰਨਣ ਰੂਪ ਸੇਵ = ਟਹਿਲ ਨ = ਨਹੀਂ ਕੀਤੀਆ = ਕੀਤੀ, ਉਸ ਦਾ ਗੁਰ ਸਬਦਿ = ਉਪਦੇਸ਼ ਵਿਚ ਭਾਉ = ਪ੍ਰੇਮ ਨ = ਨਹੀਂ ਲਗੋ = ਲੱਗਦਾ। ਕਿਉਂਕਿ :

## ਹਉਮੈ ਰੋਗੁ ਕਮਾਵਣਾ; ਅਤਿ ਦੀਰਘੁ ਬਹੁ ਸੁਆਉ ॥

ਉਸ ਨੇ ਹਉਮੈ = ਹੰਗਤਾ ਰੂਪੀ ਰੋਗ ਦੇ ਵਿਚ ਹੀ ਕਰਮਾਂ ਨੂੰ ਕਮਾਵਣਾ = ਕਮਾਉਣਾ ਕੀਤਾ ਹੈ, ਇਉਂ ਅਤਿ = ਅਤਿਅੰਤ ਦੀਰਘੁ = ਲੰਬਾ ਅਤੇ ਬਹੁ = ਬਹੁਤ ਸਾਰਾ ਸੁਆਉ = ਪ੍ਰਯੋਜਨ ਬਣਿਆ ਰਹਿੰਦਾ ਹੈ ਭਾਵ ਕਦੇ ਕਿਸੇ ਮਤਲਬ ਵਿਚ ਲੱਗਿਆ ਰਹਿੰਦਾ ਹੈ।

**ਅਥਵਾ** ਉਹ ਬਹੁ = ਬਹੁਤ ਸੁਆਉ = ਸੁਆਦਾਂ **ਵਾ:** ਪ੍ਰਯੋਜਨਾਂ ਕਰਕੇ ਸਹਿਕਾਮ ਕਰਮਾਂ ਨੂੰ ਕਮਾਉਣਾ ਕਰਦਾ ਹੈ, ਇਸੇ ਕਰਕੇ ਉਸ ਨੂੰ ਅਤਿ = ਅਤਿਅੰਤ ਦੀਰਘੁ = ਵੱਡਾ ਭਾਵ ਬਹੁਤ ਹਉਮੈ ਰੂਪੀ ਰੋਗ ਵੱਧਦਾ ਹੈ।

## ਮਨ ਹਠਿ ਕਰਮ ਕਮਾਵਣੇ; ਫਿਰਿ ਫਿਰਿ ਜੋਨੀ ਪਾਇ ॥

ਜੀਵ ਆਪਣੇ ਮਨ ਹਠਿ = ਚਿੱਤ ਦੀ ਜ਼ਿਦ ਕਰਕੇ ਬਹੁਤੇ ਕਰਮਾਂ ਨੂੰ ਕਮਾਵਣੇ = ਕਮਾਉਣਾ ਕਰਦਾ ਹੈ, ਇਸੇ ਕਰਕੇ ਫਿਰਿ ਫਿਰਿ = ਮੁੜ ਮੁੜ ਜੋਨੀ = ਜੂਨੀਆਂ ਵਿਚ ਪਾਇ = ਪਾਇਆ ਜਾਂਦਾ ਹੈ।

## ਗੁਰਮੁਖਿ ਜਨਮੁ ਸਫਲੁ ਹੈ; ਜਿਸ ਨੋ ਆਪੇ ਲਏ ਮਿਲਾਇ ॥

ਉਸ ਗੁਰਮੁਖ ਜਨ ਦਾ ਮਨੁੱਖਾ ਜਨਮ ਸਫਲੁ = ਸਫਲਾ ਹੈ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੈ, ਜਿਸ ਨੋ = ਨੂੰ ਪਰਮੇਸ਼ਰ ਆਪ ਆਪੇ = ਆਪਣੇ ਨਾਮ ਵਿਚ **ਵਾ:** ਨਾਮ ਦੁਆਰਾ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲਏ = ਲੈਂਦਾ ਹੈ।

## ਨਾਨਕ, ਨਦਰੀ ਨਦਰਿ ਕਰੇ; ਤਾ ਨਾਮ ਧਨੁ ਪਲੈ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਨਦਰੀ = ਮੇਹਰ ਦੀ ਦ੍ਰਿਸ਼ਟੀ ਕਰਨ ਵਾਲੇ ਗਿਆਨ ਦ੍ਰਿਸ਼ਟੀ ਵਾਲੇ ਸਤਿਗੁਰੂ **ਵਾ:** ਪਰਮੇਸ਼ਰ ਜੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦਿੰਦੇ ਹਨ ਤਾ = ਤਦ ਹੀ ਨਾਮ ਰੂਪੀ ਧਨ ਰਿਦੇ ਰੂਪੀ ਪਲੈ = ਲੜ ਵਿਚ ਪਾਇ = ਪੈਂਦਾ ਹੈ ॥੨॥

## ਪਉੜੀ ॥

## ਸਭ ਵਡਿਆਈਆ ਹਰਿ ਨਾਮ ਵਿਚਿ; ਹਰਿ ਗੁਰਮੁਖਿ ਧਿਆਈਐ ॥

ਹੇ ਭਾਈ ! ਸਭ = ਸਾਰੀਆਂ ਵਡਿਆਈਆ = ਕੀਰਤੀਆਂ ਹਰਿ = ਪਰਮੇਸ਼ਰ ਦੇ ਨਾਮ ਜਪਣ ਵਿਚਿ =

ਅੰਦਰ ਹੀ ਹਨ, ਇਸ ਲਈ ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਜੀਵਨ ਨੂੰ ਢਾਲ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਆਰਾਧਨਾ ਕਰੀਏ।

## ਜਿ ਵਸਤੁ ਮੰਗੀਐ ਸਾਈ ਪਾਈਐ; ਜੇ ਨਾਮਿ ਚਿਤੁ ਲਾਈਐ ॥

ਜਿ = ਜਿਹੜੀ ਧਰਮ, ਅਰਥ, ਕਾਮ, ਮੋਖ ਵਸਤੁ = ਚੀਜ਼ ਮੰਗੀਐ = ਮੰਗਣਾ ਕਰੀਏ, ਸਾਈ = ਉਹੋ ਹੀ ਦਾਤ ਗੁਰਾਂ **ਵਾ:** ਪਰਮੇਸ਼ਰ ਦੇ ਪਾਸੋਂ ਪਾਈਐ = ਪ੍ਰਾਪਤ ਕਰ ਲਈਦੀ ਹੈ, ਪਰੰਤੂ ਜੇਕਰ ਗੁਰਾਂ ਦੁਆਰਾ ਨਾਮ ਵਿਚ **ਵਾ:** ਨਾਮੀ ਪਰਮੇਸ਼ਰ ਦੇ ਨਾਲ ਚਿਤੁ = ਮਨ ਦੀ ਬਿਰਤੀ ਨੂੰ ਲਾਈਐ = ਲਾਉਣਾ, ਜੋੜਨਾ ਕਰੀਏ।

## ਗੁਹਜ ਗਲ ਜੀਅ ਕੀ, ਕੀਚੈ ਸਤਿਗੁਰੂ ਪਾਸਿ; ਤਾ ਸਰਬ ਸੁਖੁ ਪਾਈਐ ॥

ਜੇਕਰ ਆਪਣੇ ਜੀਅ = ਹਿਰਦੇ ਕੀ = ਦੀ ਗੁਹਜ = ਗੁਪਤ ਗਲ = ਬਾਤ ਹੋਵੇ ਭਾਵ ਕਿਸੇ ਕਿਸਮ ਦਾ ਦੁਖ ਜਾਂ ਸੰਸਾ ਹੋਵੇ ਤਾਂ ਸਤਿਗੁਰੂ = ਸੱਚੇ ਗੁਰੂ ਦੇ ਪਾਸਿ = ਕੋਲ ਕੀਚੈ = ਕਰਨਾ ਕਰੀਏ **ਵਾ:** ਕਾਮ ਕ੍ਰੋਧ ਆਦਿ ਵਿਕਾਰ ਅੰਦਰੋਂ ਮਿਟਦੇ ਨਾ ਹੋਣ ਤਾਂ ਇਹ ਗੁਪਤ ਗੱਲ ਸਤਿਗੁਰਾਂ ਦੇ ਕੋਲ ਬੇਨਤੀ ਰੂਪ ਵਿਚ ਕਰੀਏ ਤਾ = ਤਦ ਹੀ ਸਰਬ = ਸਾਰੇ ਸੁਖੁ = ਅਨੰਦ ਪਾਈਐ = ਪਾ ਲੈਣਾ ਕਰੀਦੇ ਹਨ।

## ਗੁਰੁ ਪੂਰਾ ਹਰਿ ਉਪਦੇਸੁ ਦੇਇ; ਸਭ ਭੁਖ ਲਹਿ ਜਾਈਐ ॥

ਜਦ ਪੂਰਾ = ਪੂਰਨ ਗੁਰੁ = ਸਤਿਗੁਰੁ ਸਾਹਿਬ ਜੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਉਪਦੇਸੁ = ਸ਼ਬਦ ਬਖ਼ਸ਼ ਦੇਇ = ਦਿੰਦਾ ਹੈ, ਤਦ ਸਭ = ਸਾਰੀ ਤ੍ਰਿਸ਼ਨਾ, ਇੱਛਾ ਰੂਪੀ ਭੁਖ = ਛੁਧਾ ਲਹਿ = ਉਤਰ ਜਾਈਐ = ਜਾਂਦੀ ਹੈ।

## ਜਿਸੁ ਪੂਰਬਿ ਹੋਵੈ ਲਿਖਿਆ; ਸੋ ਹਰਿ ਗੁਣ ਗਾਈਐ ॥੩॥

ਜਿਸ ਦੇ ਮਸਤਕ ਉਤੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਵੈ = ਹੁੰਦਾ ਹੈ, ਸੋ = ਉਹੋ ਹੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਈਐ = ਗਾਉਣਾ ਕਰਦਾ ਹੈ।

**ਅਥਵਾ** ਜਿਸ ਨੇ ਪੂਰਬਿ = ਪਹਿਲਾਂ ਭਾਵ ਜਨਮ ਕਾਲ ਤੋਂ ਲਾ ਕੇ ਗੁਰਾਂ ਦੀ ਸੰਗਤ ਦੁਆਰਾ ਆਪਣਾ ਜੀਵਨ ਸੰਵਾਰਨ ਵਾਲੇ ਕਰਮ ਕਰ ਲਏ ਹਨ, ਉਸਨੂੰ ਪੂਰਬਲੇ ਨਿਸ਼ਕਾਮ ਕਰਮਾਂ ਦੀ ਲਿਖਤ ਅਨੁਸਾਰ ਹੀ ਇਹ ਜੀਵਨ ਸੰਵਾਰਨ ਵਾਲਾ ਕਰਮ ਫਲ ਪ੍ਰਾਪਤ ਹੁੰਦਾ ਹੈ, ਇਸੇ ਕਰਕੇ ਉਹ ਹਰੀ ਦੇ ਗੁਣਾਂ ਨੂੰ ਸਾਰੀ ਜ਼ਿੰਦਗੀ ਗਾਉਂਦਾ ਰਹਿੰਦਾ ਹੈ ਤੇ ਨਿਹਾਲ ਹੁੰਦਾ ਹੈ ॥੩॥

## ਸਲੋਕ ਮਃ ੩ ॥

## ਸਤਿਗੁਰ ਤੇ ਖਾਲੀ ਕੋ ਨਹੀ; ਮੇਰੈ ਪ੍ਰਭਿ ਮੇਲਿ ਮਿਲਾਏ ॥

ਸਤਿਗੁਰ = ਸੱਚੇ ਗੁਰੂ ਦੇ ਦਰ ਤੇ = ਤੋਂ ਕੋ = ਕੋਈ ਵੀ ਪੁਰਖ ਖਾਲੀ = ਸੱਖਣਾ ਨਹੀਂ ਜਾਂਦਾ ਭਾਵ ਜੋ ਵੀ ਸੱਚੇ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਉਹ ਨਾਮ ਆਦਿ ਸ਼ੁੱਭ ਗੁਣਾਂ ਤੋਂ ਸੱਖਣਾ ਨਹੀਂ ਰਹਿੰਦਾ, ਪਰੰਤੂ ਕਿਸੇ ਵਿਰਲੇ ਨੂੰ ਹੀ ਮੇਰੈ = ਸਾਡੇ ਪ੍ਰਭਿ = ਪਰਮੇਸ਼ਰ ਨੇ ਪੂਰੇ ਸਤਿਗੁਰੂ ਦੇ ਮੇਲਿ = ਮਿਲਾਪ ਨਾਲ ਮਿਲਾਏ = ਮਿਲਾਉਣਾ ਕੀਤਾ ਹੈ।

## ਸਤਿਗੁਰ ਕਾ ਦਰਸਨੁ ਸਫਲੁ ਹੈ; ਜੇਹਾ ਕੋ ਇਛੇ ਤੇਹਾ ਫਲੁ ਪਾਏ ॥

ਸਤਿਗੁਰ = ਸੱਚੇ ਗੁਰੂ ਕਾ = ਦਾ ਦਰਸਨੁ = ਦੀਦਾਰ ਸਫਲੁ = ਸਹਿਤ ਗਿਆਨ **ਵਾ:** ਵੈਰਾਗ ਰੂਪੀ ਫਲ ਦੇ ਹੈ, ਜੇਹਾ = ਜਿਹੋ ਜਿਹੀ ਵੀ ਕੋ = ਕੋਈ ਸਤਿਗੁਰਾਂ ਦੇ ਕੋਲ ਇਛੇ = ਕਾਮਨਾ ਕਰਕੇ ਆਉਂਦਾ ਹੈ ਤੇਹਾ = ਉਹੋ ਜਿਹਾ ਹੀ ਫਲ ਪਾਏ = ਪ੍ਰਾਪਤ ਕਰਦਾ ਹੈ।

## ਗੁਰ ਕਾ ਸਬਦੁ ਅੰਮ੍ਰਿਤੁ ਹੈ; ਸਭ ਤ੍ਰਿਸਨਾ ਭੁਖ ਗਵਾਏ ॥

ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਅੰਮ੍ਰਿਤ ਰੂਪ ਹੈ **ਵਾ:** ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹੈ, ਜੋ ਸਭ = ਸਾਰੀ ਤ੍ਰਿਸ਼ਨਾ ਰੂਪੀ ਭੁੱਖ ਨੂੰ ਗਵਾਏ = ਗੁਆ, ਮੇਟ ਦਿੰਦਾ ਹੈ।

## ਹਰਿ ਰਸੁ ਪੀ ਸੰਤੋਖੁ ਹੋਆ; ਸਚੁ ਵਸਿਆ ਮਨਿ ਆਏ ॥

ਜਿਸ ਨੇ ਹਰਿ = ਪਰਮੇਸ਼ਰ ਦੇ ਨਾਮ ਰਸ **ਵਾ:** ਰਸੁ = ਪ੍ਰੇਮ ਰੂਪੀ ਜਲ ਨੂੰ ਪੀ = ਪੀਤਾ ਹੈ, ਉਹ ਲੋਕ ਪ੍ਰਲੋਕ ਦੇ ਪਦਾਰਥਾਂ ਵੱਲੋਂ ਸੰਤੋਖੁ = ਸੰਤੁਸ਼ਟ ਹੋਆ = ਹੋ ਗਿਆ ਹੈ ਅਤੇ ਉਸ ਦੇ ਮਨਿ = ਚਿੱਤ ਵਿਚ ਆਏ = ਆ ਕੇ ਸਚੁ = ਸਤਿ ਸਰੂਪ ਪਰਮੇਸ਼ਰ ਵਸਿਆ = ਵਸ ਗਿਆ ਹੈ।

## ਸਚੁ ਧਿਆਇ ਅਮਰਾ ਪਦੁ ਪਾਇਆ; ਅਨਹਦ ਸਬਦ ਵਜਾਏ ॥

ਜਿਸ ਨੇ ਧਿਆਕਾਰ ਬਿਰਤੀ ਦੁਆਰਾ ਸਚੁ = ਸੱਚੇ ਪਰਮੇਸ਼ਰ ਨੂੰ ਧਿਆਇ = ਆਰਾਧਨਾ ਕੀਤਾ ਹੈ, ਉਸ ਨੇ ਅਮਰਾ ਪਦ = ਮ੍ਰਿਤ ਤੋਂ ਰਹਿਤ ਪਦਵੀ ਭਾਵ ਕੈਵਲ ਮੋਖ ਨੂੰ ਪਾਇਆ = ਪਾ ਲਿਆ ਹੈ ਅਤੇ ਉਸ ਦੇ ਹਿਰਦੇ ਅੰਦਰ ਅਨਹਦ = ਇਕ-ਰਸ **ਵਾ:** ਹੱਦ ਤੋਂ ਰਹਿਤ ਸਤਿਨਾਮ ਰੂਪੀ ਸ਼ਬਦ ਦੇ **ਵਾ:** ਹੱਦ ਤੋਂ ਰਹਿਤ ਸਬਦ = ਬ੍ਰਹਮ ਦੀ ਪ੍ਰਾਪਤੀ ਦੇ ਵਾਜੇ ਵਜਾਏ = ਵੱਜ ਆਏ ਹਨ।

## ਸਚੋ ਦਹ ਦਿਸਿ ਪਸਰਿਆ; ਗੁਰ ਕੈ ਸਹਜਿ ਸੁਭਾਏ ॥

ਗੁਰ = ਸਤਿਗੁਰਾਂ ਕੈ = ਦੇ ਉਪਦੇਸ਼ ਦੀ ਸਹਜਿ = ਸੁਤੇ-ਸਿੱਧ ਸੁਭਾਏ = ਸੁਭਾਵਿਕ ਹੀ ਕਮਾਈ ਕਰਕੇ ਸਚੋ = ਸੱਚਾ ਪਰਮੇਸ਼ਰ ਦਹ ਦਿਸਿ = ਦਸੋਂ ਦਿਸ਼ਾਵਾਂ ਵਿਚ ਪਸਰਿਆ = ਫੈਲਿਆ ਹੋਇਆ ਦਿਸ ਆਇਆ।

## ਨਾਨਕ ਜਿਨ੍ ਅੰਦਰਿ ਸਚੁ ਹੈ;
## ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਦੇ ਹਿਰਦੇ ਅੰਦਰਿ = ਵਿਚ ਸਚੁ = ਸੱਚਾ ਪਰਮੇਸ਼ਰ **ਵਾ:** ਨਾਮ ਵਸਿਆ ਹੋਇਆ ਹੈ, ਸੇ = ਉਹ ਜਨ = ਪੁਰਖ ਕਿਸੇ ਦੇ ਵੀ ਛਪਾਏ = ਲੁਕਾਏ ਹੋਏ ਛਪਹਿ = ਲੁਕਦੇ ਨ = ਨਹੀਂ ਹਨ, ਭਾਵ ਉਨ੍ਹਾਂ ਦੇ ਜੀਵਨ ਸੂਰਜ ਦੀ ਰੋਸ਼ਨੀ ਵਾਂਗ ਚਮਕਦੇ ਹਨ ॥੧॥

## ਮਃ ੩ ॥

## ਗੁਰ ਸੇਵਾ ਤੇ ਹਰਿ ਪਾਈਐ; ਜਾ ਕਉ ਨਦਰਿ ਕਰੇਇ ॥

ਹੇ ਭਾਈ! ਗੁਰ = ਸਤਿਗੁਰਾਂ ਦੀ ਪ੍ਰਤੱਖ **ਵਾ:** ਭਗਤੀ ਰੂਪ ਸੇਵਾ = ਟਹਿਲ ਕਰਨ ਤੇ = ਤੋਂ ਹੀ ਹਰਿ = ਪਰਮੇਸ਼ਰ ਦੀ ਪਾਈਐ = ਪ੍ਰਾਪਤ ਕਰੀਦੀ ਹੈ, ਪਰੰਤੂ ਸਤਿਗੁਰਾਂ ਦੀ ਸੇਵਾ ਵਿਚ ਉਹ ਲੱਗਦਾ ਹੈ, ਜਾ = ਜਿਸ ਕਉ = ਉਤੇ ਪਰਮੇਸ਼ਰ ਆਪਣੀ ਕਿਰਪਾ ਨਦਰਿ = ਦ੍ਰਿਸਟੀ ਕਰੇਇ = ਕਰਦਾ ਹੈ।

## ਮਾਨਸ ਤੇ ਦੇਵਤੇ ਭਏ; ਸਚੀ ਭਗਤਿ ਜਿਸੁ ਦੇਇ ॥

ਜਿਸ ਨੂੰ ਪਰਮੇਸ਼ਰ ਆਪਣੀ ਸਚੀ = ਸਤਿ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਪ੍ਰੇਮਾ ਭਗਤਿ = ਭਗਤੀ ਬਖ਼ਸ਼ ਦੇਇ = ਦਿੰਦਾ ਹੈ, ਉਹ ਮਾਨਸ = ਮਨੁੱਖ ਤੇ = ਤੋਂ ਦੇਵਤੇ ਭਏ = ਹੋ ਗਏ ਹਨ, ਭਾਵ ਸ਼ੁੱਭ ਆਚਰਨ ਵਾਲੇ ਹੋ ਗਏ ਹਨ **ਵਾ:** ਜੋ (ਮਾਨ + ਸ) ਮਾਨ = ਹੰਗਤਾ ਦੇ ਸ = ਸਹਿਤ ਸੀ, ਉਹ ਦੇਵਤੇ = ਦੇਵ ਸਰੂਪ **ਵਾ:** ਪ੍ਰਕਾਸ਼ ਰੂਪ ਹੀ ਹੋ ਗਏ ਹਨ **ਵਾ:** ਉਹ ਮਨੁੱਖਾਂ ਤੋਂ ਦੇਵਤੇ = ਪ੍ਰਕਾਸ਼ ਰੂਪ ਬ੍ਰਹਮ ਨੇ ਆਪਣਾ ਸਰੂਪ ਹੀ ਬਣਾ ਲਏ ਹਨ।

## ਹਉਮੈ ਮਾਰਿ ਮਿਲਾਇਅਨੁ; ਗੁਰ ਕੈ ਸਬਦਿ ਸੁਚੇਇ ॥

ਪਰਮੇਸ਼ਰ ਨੇ ਉਨ੍ਹਾਂ ਦੀ ਦੇਹ ਦੀ ਹਉਮੈ = ਹੰਗਤਾ ਮਾਰਿ = ਮੇਟ, ਨਵਿਰਤ ਕਰਕੇ ਆਪਣੇ ਸਰੂਪ ਦੇ ਨਾਲ ਮਿਲਾਇਅਨੁ = ਮਿਲਾ ਲੈਣਾ ਕੀਤਾ ਹੈ, ਜਿਨ੍ਹਾਂ ਦੇ ਅੰਤਹਕਰਣ ਗੁਰ = ਸਤਿਗੁਰ ਕੈ = ਦੇ ਸਬਦਿ = ਉਪਦੇਸ਼ ਨੂੰ ਕਮਾਉਣੇ ਕਰਕੇ ਸੁਚੇਇ = ਸੁੱਚੇ, ਪਵਿੱਤਰ ਹੋ ਗਏ ਹਨ।

## ਨਾਨਕ ਸਹਜੇ ਮਿਲਿ ਰਹੇ; ਨਾਮੁ ਵਡਿਆਈ ਦੇਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਹਜੇ = ਸੁਤੇ-ਸਿੱਧ ਹੀ ਸੱਚ ਸਰੂਪ ਵਿਚ ਮਿਲਿ = ਅਭੇਦ ਹੋਏ ਰਹੇ = ਰਹਿੰਦੇ ਹਨ, ਜਿਨ੍ਹਾਂ ਨੂੰ ਪਰਮੇਸ਼ਰ ਨੇ ਗੁਰਾਂ ਦੁਆਰਾ ਆਪਣੇ ਨਾਮ ਅੰਮ੍ਰਿਤ ਨੂੰ ਜਪਣ ਦੀ ਵਡਿਆਈ = ਸ਼ੋਭਾ ਬਖ਼ਸ਼ ਦੇਇ = ਦਿੱਤੀ ਹੈ ॥੨॥

## ਪਉੜੀ ॥

## ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ; ਹਰਿ ਕਰਤੈ ਆਪਿ ਵਧਾਈ ॥

ਹੇ ਭਾਈ ! ਗੁਰ = ਪੂਜਨੀਕ ਸਤਿਗੁਰ = ਸੱਚੇ ਗੁਰੂ ਦੇ ਹਿਰਦੇ ਵਿਚਿ = ਅੰਦਰ ਪ੍ਰਭੂ ਨਾਵੈ = ਨਾਮ ਕੀ = ਦੀ ਵਡੀ = ਉੱਚੀ ਵਡਿਆਈ = ਸ਼ੋਭਾ ਹੈ, ਇਹ ਕਰਤੈ = ਰਚਨਹਾਰ ਹਰਿ = ਪਰਮੇਸ਼ਰ ਨੇ ਆਪ ਹੀ ਵਧਾਈ = ਵਧਾਉਣਾ ਕੀਤੀ ਹੈ **ਵਾ:** ਰਚਨਹਾਰ ਪਰਮੇਸ਼ਰ ਨੇ ਗੁਰੂ ਸਰੂਪ ਹੋ ਕੇ ਆਪ ਹੀ ਵਧਾਉਣਾ ਕੀਤੀ ਹੈ।

## ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਹਿ; ਓਨ੍ਹਾ ਅੰਦਰਿ ਹਿਰਦੈ ਭਾਈ ॥

ਸੇਵਕ = ਸੇਵਾ ਕਰਨ ਵਾਲੇ ਸਿਖ = ਗੁਰਸਿੱਖੀ ਕਮਾਉਣ ਵਾਲੇ ਆਦਿ ਸਭਿ = ਸਾਰੇ ਗੁਰਮੁਖ ਜਨ ਹੀ ਉਸ ਸ਼ੋਭਾ ਨੂੰ ਵੇਖਿ ਵੇਖਿ = ਦੇਖ ਦੇਖ ਕੇ ਜੀਵਨ੍ਹਿ = ਜਿਉਂਦੇ ਹਨ ਕਿਉਂਕਿ ਓਨ੍ਹਾ = ਉਨ੍ਹਾਂ ਦੇ ਹਿਰਦੈ = ਚਿੱਤ ਅੰਦਰਿ = ਵਿਚ ਗੁਰਾਂ ਦੀ ਮਹਿਮਾ ਭਾਈ = ਭਾਅ, ਚੰਗੀ ਲੱਗੀ ਹੈ।

## ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ; ਓਨ੍ਹਾ ਪਰਾਇਆ ਭਲਾ ਨ ਸੁਖਾਈ ॥

ਨਿੰਦਕ = ਅਪਕੀਰਤੀ ਵਾਲੇ ਸੁਭਾਅ ਤੇ ਦੁਸਟ = ਦਵੈਤ ਨੂੰ ਪਿਆਰੀ ਸਮਝਣ ਵਾਲੇ ਮਨਮੁਖ ਪੁਰਖ ਪੂਰੇ ਗੁਰਾਂ ਦੀ ਵਡਿਆਈ = ਸ਼ੋਭਾ ਵੇਖਿ = ਦੇਖ ਨ = ਨਹੀਂ ਸਕਨਿ = ਸਕਦੇ, ਕਿਉਂਕਿ ਓਨ੍ਹਾ = ਉਨਾ ਨੂੰ ਪਰਾਇਆ = ਦੂਸਰਿਆਂ ਦਾ ਭਲਾ = ਚੰਗਾ ਕਰਨਾ, ਸੋਚਣਾ ਸੁਖਾਈ = ਸੁਖਾਉਂਦਾ ਭਾਵ ਚੰਗਾ ਨਹੀਂ ਲੱਗਦਾ।

## ਕਿਆ ਹੋਵੈ, ਕਿਸ ਹੀ ਕੀ ਝਖ ਮਾਰੀ; ਜਾ ਸਚੇ ਸਿਉ ਬਣਿ ਆਈ ॥

ਕਿਸੇ ਕੀ = ਦੀ ਹੀ ਝਖ ਮਾਰੀ ਭਾਵ ਬੇਅਰਥ ਬਕਵਾਸ ਕੀਤੀ ਤੋਂ ਕਿਆ = ਕੀ ਹੋਵੈ = ਹੋ ਸਕਦਾ ਹੈ ਭਾਵ ਮਨਮੁਖ ਪੁਰਖ ਸਤਿਗੁਰਾਂ, ਬ੍ਰਹਮ ਵੇਤੇ ਸਿੱਖਾਂ ਦੀ ਨਿੰਦਿਆ ਕਰਕੇ ਕੀ ਵਿਗਾੜ ਸਕਦਾ ਹੈ ਭਾਵ ਕੁਝ ਨਹੀਂ, ਜਾ = ਜਦ ਸਤਿਗੁਰਾਂ, ਬ੍ਰਹਮ ਵੇਤੇ ਸਿੱਖਾਂ ਦੀ ਸਚੇ = ਸਤਿ ਸਰੂਪ ਪਰਮੇਸ਼ਰ ਦੇ ਸਿਉ = ਨਾਲ ਪ੍ਰੀਤੀ ਬਣਿ ਆਈ = ਆ ਗਈ ਹੈ।

## ਜਿ ਗਲ ਕਰਤੇ ਭਾਵੈ, ਸਾ ਨਿਤ ਨਿਤ ਚੜੈ ਸਵਾਈ;
## ਸਭ ਝਖਿ ਝਖਿ ਮਰੈ ਲੋਕਾਈ ॥੪॥

ਜਿ = ਜਿਹੜੀ ਸਤਿਗੁਰਾਂ ਦੀ ਵਡਿਆਈ ਹੋਣ ਵਾਲੀ ਗਲ = ਬਾਤ ਕਰਤੇ = ਰਚਨਹਾਰ ਪਰਮੇਸ਼ਰ ਨੂੰ ਭਾਵੈ = ਭਾਉਂਦੀ, ਚੰਗੀ ਲੱਗਦੀ ਹੈ, ਸਾ = ਉਹ ਨਿਤ ਨਿਤ = ਹਮੇਸ਼ਾਂ ਹਮੇਸ਼ਾਂ ਭਾਵ ਦਿਨ ਬ-ਦਿਨ ਸਵਾਈ = ਦੁੱਗਣੀ ਚੌਗਣੀ ਚੜੈ = ਚੜ੍ਹਦੀ ਹੈ, ਵੱਧਦੀ ਜਾਂਦੀ ਹੈ (**ਵਾ:** ਸਤਿਗੁਰੂ ਜੀ ਨਾਮ ਬਾਣੀ ਦਾ ਉਪਦੇਸ਼ ਦੇ ਕੇ ਨਿਤਾਪ੍ਰਤੀ ਸਿੱਖਾਂ ਦੀ ਬਿਰਤੀ ਨੂੰ ਭੂਮਿਕਾ ਰੂਪੀ ਪਉੜੀ **ਵਾ:** ਤੁਰੀਆ ਪਦ 'ਤੇ ਚੜ੍ਹਾ ਦਿੰਦੇ ਹਨ) ਅਤੇ ਸਤਿਗੁਰਾਂ ਦੀ ਅਪਕੀਰਤੀ ਕਰਨ ਵਾਲੀ ਸਭ = ਸਾਰੀ ਲੋਕਾਈ = ਦੁਨੀਆਂ ਝਖਿ ਝਖਿ = ਖੱਪ ਖੱਪ ਕੇ ਝਖਾਂ ਮਾਰ ਮਾਰ ਕੇ ਭਾਵ ਬੇਅਰਥ ਬੋਲ ਬੋਲ ਕੇ ਅੰਤ ਨੂੰ ਮਰੈ = ਮਰ ਜਾਂਦੀ ਹੈ ॥੪॥

## ਸਲੋਕ ਮਃ ੩ ॥

## ਧ੍ਰਿਗੁ ਏਹ ਆਸਾ, ਦੂਜੇ ਭਾਵ ਕੀ; ਜੋ ਮੋਹਿ ਮਾਇਆ ਚਿਤੁ ਲਾਏ ॥

ਜੋ = ਜਿਹੜਾ ਮਾਇਆ ਦੇ ਮੋਹਿ = ਸਨੇਹ ਵਿਚ ਚਿਤੁ = ਹਿਰਦੇ ਨੂੰ ਲਾਏ = ਲਾਉਣਾ ਹੈ, ਦੂਜੇ = ਦ੍ਵੈਤ ਭਾਵ = ਭਾਵਨਾ ਕੀ = ਦੀ ਏਹ = ਇਸ ਆਸਾ = ਉਮੀਦ ਨੂੰ ਧ੍ਰਿਗੁ = ਧ੍ਰਿਕਾਰ ਹੈ।

**ਵਾ:** ਦ੍ਵੈਤ-ਭਾਵ, ਦੂਜੀਆਂ ਚੀਜ਼ਾਂ ਵਿਚ ਪ੍ਰੇਮ ਕਰਨ ਦੀ ਇਸ ਉਮੀਦ ਨੂੰ ਧ੍ਰਿਗਕਾਰ ਹੈ, ਜੋ ਮਾਇਆ ਦੇ ਮੋਹ ਕਰਕੇ ਇਹ ਜੀਵ ਪਦਾਰਥਾਂ ਵਿਚ ਚਿੱਤ ਨੂੰ ਲਗਾਉਂਦਾ ਹੈ।

## ਹਰਿ ਸੁਖੁ ਪਲ੍ਰਿ ਤਿਆਗਿਆ; ਨਾਮੁ ਵਿਸਾਰਿ ਦੁਖੁ ਪਾਏ ॥

ਮਨਮੁਖ ਪੁਰਖ ਨੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦੇ ਸੁਖੁ = ਅਨੰਦ ਨੂੰ **ਵਾ:** ਸੁਖੁ = ਅਨੰਦ ਸਰੂਪ ਪਰਮੇਸ਼ਰ ਨੂੰ ਰਿਦੇ ਰੂਪੀ ਪਲ੍ਰਿ = ਪੱਲੇ ਵਿੱਚੋਂ ਤਿਆਗਿਆ = ਛੱਡ ਦਿੱਤਾ ਹੈ **ਵਾ:** ਰਿਦੇ ਰੂਪੀ ਪੱਲੇ ਵਿੱਚੋਂ ਪਲ੍ਰਿ = ਪਰਾਲੀ ਦੀ ਨਿਆਈਂ ਫੋਕਾ ਜਾਣ ਕੇ ਤਿਆਗ ਦਿੱਤਾ ਹੈ, ਇਉਂ ਉਹ ਨਾਮ ਅੰਮ੍ਰਿਤ ਨੂੰ ਵਿਸਾਰਿ = ਭੁਲਾ ਕੇ ਜੰਮਣ ਮਰਣ ਦਾ ਦੁਖੁ = ਕਸ਼ਟਾ ਪਾਏ = ਪਾਉਣਾ ਕਰਦਾ ਹੈ।

[ਅੰਗ ੮੫੧]

## ਮਨਮੁਖ ਅਗਿਆਨੀ ਅੰਧੁਲੇ; ਜਨਮਿ ਮਰਹਿ ਫਿਰਿ ਆਵੈ ਜਾਏ ॥

ਅਗਿਆਨੀ = ਗਿਆਨ ਤੋਂ ਹੀਣੇ ਮਨਮੁਖ ਪੁਰਖ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਰਹਿਤ ਹੋਣ ਕਾਰਨ ਅੰਧੁਲੇ = ਅੰਨ੍ਹੇ ਹਨ, ਇਸੇ ਕਰਕੇ ਫਿਰਿ = ਮੁੜ ਮੁੜ ਕੇ ਜਨਮ ਮਰਹਿ = ਮਰਨ ਵਿਚ ਆਵੈ = ਆਉਂਦੇ ਜਾਏ = ਜਾਂਦੇ ਰਹਿੰਦੇ ਹਨ **ਵਾ:** ਉਹ ਵਾਸ਼ਨਾ ਦੇ ਬੱਧੇ ਜਨਮ = ਜਨਮਦੇ ਤੇ ਮਰਦੇ ਹਨ, ਇਉਂ ਫੇਰ ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

## ਕਾਰਜ ਸਿਧਿ ਨ ਹੋਵਨੀ; ਅੰਤਿ ਗਇਆ ਪਛੁਤਾਏ ॥

ਮਨਮੁਖ ਪੁਰਖ ਦਾ ਮੁਕਤ ਰੂਪੀ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ **ਵਾ:** ਆਤਮਾਨੰਦ ਰੂਪੀ ਕਾਰਜ = ਕੰਮ ਸਿਧਿ = ਰਾਸ, ਪੂਰਾ ਨ = ਨਹੀਂ ਹੋਵਨੀ = ਹੋ ਸਕਦਾ, ਅੰਤਿ = ਅਖ਼ੀਰ ਨੂੰ ਸੁਆਸ ਪੂਰੇ ਹੋਣ ਤੋਂ ਪ੍ਰਲੋਕ ਵਿਚ ਪਛੁਤਾਏ = ਪਸ਼ਚਾਤਾਪ ਕਰਦਾ ਹੀ ਗਇਆ = ਚਲਿਆ ਜਾਂਦਾ ਹੈ।

## ਜਿਸੁ ਕਰਮੁ ਹੋਵੈ, ਤਿਸੁ ਸਤਿਗੁਰੁ ਮਿਲੈ; ਸੋ, ਹਰਿ ਹਰਿ ਨਾਮੁ ਧਿਆਏ ॥

ਜਿਸ ਪੁਰਖ ਦਾ ਨਿਸ਼ਕਾਮ ਕਰਮਾਂ ਸਦਕਾ ਕਰਮੁ = ਭਾਗ ਸ੍ਰੇਸ਼ਟ ਹੋਵੈ = ਹੁੰਦਾ ਹੈ **ਵਾ:** ਜਿਸ ਉਤੇ ਵਾਹਿਗੁਰੂ ਦੀ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਕਿਰਪਾ ਹੁੰਦੀ ਹੈ, ਤਿਸੁ = ਉਸ ਨੂੰ ਸਤਿਗੁਰੁ = ਸੱਚਾ ਗੁਰੂ ਮਿਲੈ = ਪ੍ਰਾਪਤ ਹੁੰਦਾ ਹੈ, ਅਤੇ ਸੋ = ਉਹੋ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਧਿਆਏ = ਆਰਾਧਨਾ ਕਰਦਾ ਹੈ।

## ਨਾਮਿ ਰਤੇ ਜਨ, ਸਦਾ ਸੁਖੁ ਪਾਇਨਿ; ਜਨ ਨਾਨਕ ਤਿਨ ਬਲਿ ਜਾਏ ॥੧॥

ਜਿਹੜੇ ਜਨ = ਪੁਰਖ ਪ੍ਰਭੂ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਸਦਾ = ਹਮੇਸ਼ਾ ਹੀ ਆਤਮਿਕ ਸੁਖੁ = ਅਨੰਦ **ਵਾ:** ਅਨੰਦ ਸਰੂਪ **ਵਾ:** ਆਤਮਾਨੰਦ ਰੂਪੀ ਸੁਖ ਨੂੰ ਪਾਇਨਿ = ਪਾਉਂਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਿਨ = ਉਨ੍ਹਾਂ ਪੁਰਖਾਂ ਦੇ ਉੱਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ = ਕੁਰਬਾਨ ਜਾਏ = ਜਾਂਦਾ ਹਾਂ ਕਿਉਂਕਿ ਉਨ੍ਹਾਂ ਨੇ ਮਨੁੱਖਾ ਜਨਮ ਦਾ ਅਸਲੀ ਲਾਹਾ ਖੱਟ ਲਿਆ ਹੈ ॥੧॥

## ਮਃ ੩ ॥

## ਆਸਾ ਮਨਸਾ ਜਗਿ ਮੋਹਣੀ; ਜਿਨਿ ਮੋਹਿਆ ਸੰਸਾਰੁ ॥

ਪਦਾਰਥਾਂ ਦੀ ਆਸਾ = ਉਮੀਦ ਤੇ ਵਿਸ਼ਿਆਂ ਦੀ ਮਨਸਾ = ਵਾਸ਼ਨਾ ਨੇ ਸਾਰੇ ਜਗਿ = ਸੰਸਾਰ ਨੂੰ ਮੋਹਣੀ = ਮੋਹਿਤ ਕਰ ਛੱਡਿਆ ਹੈ **ਵਾ:** ਮੋਹਣੀ = ਮੋਹਿਤ ਕਰਨ ਵਾਲੀ ਉਸ ਮਾਇਆ ਨੇ ਮੋਹ ਛੱਡਿਆ ਹੈ, ਜਿਨਿ = ਜਿਸ ਨੇ ਸਾਰੇ ਸੰਸਾਰੁ = ਜਗਤ **ਵਾ:** ਸਾਰੇ ਸੰਸਾਰੀ ਜੀਵਾਂ ਨੂੰ ਮੋਹਿਤ ਕਰ ਛੱਡਿਆ ਹੈ।

**ਅਥਵਾ** ਜਗਿ = ਜੀਵ ਦੀ ਮਨਸਾ = ਬੁੱਧੀ ਵਿਚ ਮੋਹਣੀ = ਮੋਹਿਤ ਕਰਨ ਵਾਲੀ ਉਸ ਮਾਇਆ ਦੀ ਪ੍ਰਾਪਤੀ ਰੂਪ ਆਸਾ = ਉਮੀਦ ਹੈ, ਜਿਸ ਮਾਇਆ ਨੇ ਸਾਰਾ ਸੰਸਾਰ ਮੋਹਿਤ ਕੀਤਾ ਹੋਇਆ ਹੈ।

## ਸਭੁ ਕੋ ਜਮ ਕੇ ਚੀਰੇ ਵਿਚਿ ਹੈ; ਜੇਤਾ ਸਭੁ ਆਕਾਰੁ ॥

ਸਭੁ = ਸਾਰੇ ਕੋ = ਕੋਈ ਜਮ = ਜਮਦੂਤ ਕੇ = ਦੇ ਚੀਰੇ = ਦਫ਼ਤਰ **ਵਾ:** ਹੁਕਮ **ਵਾ:** ਚਿੱਠੇ ਵਿਚਿ = ਅੰਦਰ ਹੈ **ਵਾ:** ਜਮਦੂਤ ਦੇ ਹੁਕਮ ਰੂਪੀ ਚੀਰੇ = ਬਸਤ੍ਰ ਵਿਚ ਲਪੇਟਿਆ ਹੋਇਆ ਹੈ। ਜੇਤਾ = ਜਿਤਨਾ ਕੁ ਵੀ ਸਭੁ = ਸਾਰਾ ਬ੍ਰਹਿਮੰਡ ਰੂਪੀ ਆਕਾਰ ਹੈ **ਵਾ:** ਜਿਤਨਾ ਵੀ ਸਾਰਾ ਆਕਾਰ ਆਸਾ ਮਨਸਾ ਵਿਚ ਲੱਗਿਆ ਹੋਇਆ ਹੈ।

## ਹੁਕਮੀ ਹੀ ਜਮੁ ਲਗਦਾ; ਸੋ ਉਬਰੈ ਜਿਸੁ ਬਖਸੈ ਕਰਤਾਰੁ ॥

ਹੁਕਮੀ = ਪਰਮੇਸ਼ਰ ਦੇ ਹੁਕਮ ਵਿਚ ਵੀ ਜੀਵ ਨੂੰ ਜਮ ਆ ਕੇ ਲਗਦਾ = ਚਿੰਬੜਦਾ ਹੈ, ਪਰੰਤੂ ਸੋ = ਉਹੋ ਪੁਰਖ ਹੀ ਜਮਾਂ ਤੋਂ ਉਬਰੈ = ਬਚਦਾ ਹੈ, ਜਿਸ ਨੂੰ ਕਰਤਾਰੁ = ਪਰਮੇਸ਼ਰ ਗੁਰਾਂ ਦੁਆਰਾ ਆਪਣਾ ਨਾਮ, ਬ੍ਰਹਮ ਗਿਆਨ ਬਖਸੈ = ਬਖ਼ਸ਼ਿਸ਼ ਕਰ ਦਿੰਦਾ ਹੈ **ਵਾ:** ਜਿਸ ਦੇ (ਕਰ + ਤਾਰ) ਕਰ = ਹੱਥਾਂ ਵਿਚ ਸਭਨਾਂ ਦੀ

ਪ੍ਰਾਲਬਧ, ਜ਼ਿੰਦਗੀ ਰੂਪੀ ਤਾਰ ਹੈ **ਵਾ:** ਜੋ ਪਰਮੇਸ਼ਰ ਚੇਤਨ ਸੱਤਾ ਰੂਪੀ ਤਾਰ ਵਾਲਾ ਹੈ, ਉਹ ਜਿਸ ਦੇ ਔਗੁਣ ਬਖ਼ਸ਼ ਲੈਂਦਾ ਹੈ, ਉਹ ਬਚ ਜਾਂਦਾ ਹੈ।

## ਨਾਨਕ ਗੁਰ ਪਰਸਾਦੀ ਏਹੁ ਮਨੁ ਤਾਂ ਤਰੈ; ਜਾ ਛੋਡੈ ਅਹੰਕਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰ ਪਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਏਹੁ = ਇਹ ਚੰਚਲਤਾਈ ਕਰਨ ਵਾਲਾ ਮਨੁ = ਚਿੱਤ ਤਾਂ = ਤਦ ਹੀ ਸੰਸਾਰ-ਸਮੁੰਦ੍ਰ ਤੋਂ ਤਰੈ = ਪਾਰ ਮੁਕਤੀ ਰੂਪ ਕਿਨਾਰੇ 'ਤੇ ਜਾ ਸਕਦਾ ਹੈ, ਜਾ = ਜਦ ਦੇਹ, ਸਾਧਨਾ ਦੀ ਅਹੰਕਾਰੁ = ਹੰਗਤਾ ਛੋਡੈ = ਛੱਡ, ਤਿਆਗ ਦਿੰਦਾ ਹੈ।

## ਆਸਾ ਮਨਸਾ ਮਾਰੇ, ਨਿਰਾਸੁ ਹੋਇ; ਗੁਰ ਸਬਦੀ ਵੀਚਾਰੁ ॥੨॥

ਜਦ ਮਨਸਾ = ਬੁੱਧੀ ਦੇ ਅੰਦਰੋਂ ਪਦਾਰਥਾਂ **ਵਾ:** ਵਿਕਾਰਾਂ ਨੂੰ ਭੋਗਣ ਦੀ ਆਸਾ = ਉਮੀਦ ਮਾਰੇ = ਮੇਟ ਲੈਣਾ ਕਰੇ ਅਤੇ ਪਦਾਰਥਾਂ, ਭੋਗਾਂ ਵੱਲੋਂ ਨਿਰਾਸੁ = ਉਦਾਸੀਨ ਹੋਇ = ਹੋ ਜਾਵੇ, ਤਦ ਹੀ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਵੀਚਾਰ ਪ੍ਰਾਪਤ ਹੁੰਦੀ ਹੈ **ਵਾ:** ਗੁਰ ਉਪਦੇਸ਼ ਨੂੰ ਕਮਾਉਣ ਵਾਲਿਆਂ ਨਾਲ ਮਿਲ ਕੇ ਬ੍ਰਹਮ ਦੀ ਪ੍ਰਾਪਤੀ ਵਾਲੀ ਵੀਚਾਰ ਪ੍ਰਾਪਤ ਹੁੰਦੀ ਹੈ।

**ਅਥਵਾ** ਗੁਰਾਂ ਦੇ ਉਪਦੇਸ਼ ਦੀ ਵੀਚਾਰ ਦੁਆਰਾ ਇਸ ਲੋਕ ਦੇ ਪਦਾਰਥਾਂ ਦੀ ਮਨਸਾ = ਵਾਸ਼ਨਾ ਤੇ ਪ੍ਰਲੋਕ ਦੇ ਪਦਾਰਥਾਂ ਦੀ ਆਸਾ = ਉਮੀਦ ਰਿਦੇ ਦੇ ਅੰਦਰੋਂ ਮਾਰਨਾ ਕਰੇ, ਸੰਸਾਰ ਤੋਂ ਨਿਰਾਸੁ = ਉਦਾਸੀਨ ਹੋ ਜਾਣਾ ਕਰੇ ॥੨॥

## ਪਉੜੀ ॥ ਜਿਥੈ ਜਾਈਐ ਜਗਤ ਮਹਿ; ਤਿਥੈ ਹਰਿ ਸਾਈ ॥

('ਸਾਂਈ' ਬੋਲੋ)

ਇਸ ਜਗਤ = ਸੰਸਾਰ ਮਹਿ = ਵਿਚ ਜਿਥੈ = ਜਿਸ ਜਗ੍ਹਾ ਵੀ ਜਾਈਐ = ਜਾਣਾ ਕਰੀਏ, ਤਿਥੈ = ਉਥੇ ਹੀ ਸਾਈ = ਮਾਲਕ ਹਰਿ = ਪਰਮੇਸ਼ਰ ਹਾਜ਼ਰ ਨਾਜ਼ਰ ਹੈ।

## ਅਗੈ ਸਭੁ ਆਪੇ ਵਰਤਦਾ; ਹਰਿ ਸਚਾ ਨਿਆਈ ॥

ਅਗੈ = ਅੱਗੇ ਪ੍ਰਲੋਕ ਅੰਦਰ ਵੀ ਸਭੁ = ਸਾਰੇ ਥਾਵਾਂ ਵਿਚ ਪਰਮੇਸ਼ਰ ਆਪੇ = ਆਪ ਹੀ ਵਰਤਦਾ = ਵਰਤ ਰਿਹਾ ਹੈ ਅਤੇ ਆਪ ਹਰਿ = ਪਰਮੇਸ਼ਰ ਸੱਚਾ ਨਿਆਈ = ਨਿਆਂਕਾਰ (ਇਨਸਾਫ਼) ਕਰਨ ਵਾਲਾ ਹੈ ਭਾਵ ਜੀਵਾਂ ਦੇ ਕਰਮਾਂ ਅਨੁਸਾਰ ਫਲ ਪਰਦਾਤਾ ਹੈ।

## ਕੂੜਿਆਰਾ ਕੇ ਮੁਹ ਫਿਟਕੀਅਹਿ; ਸਚੁ ਭਗਤਿ ਵਡਿਆਈ ॥

ਪਰਮੇਸ਼ਰ ਅੱਗੇ ਦਰਗਾਹ ਵਿਚ ਕੂੜਿਆਰਾ = ਝੂਠ ਬੋਲਣ ਵਾਲੇ ਪੁਰਖਾਂ ਕੇ = ਦੇ ਮੁਹ = ਮੂੰਹਾਂ ਉਤੇ ਫਿਟਕੀਅਹਿ = ਫਿਟਕਾਰਾਂ ਭਾਵ ਲਾਹਨਤਾਂ ਪਾਉਂਦਾ ਹੈ ਅਤੇ ਸਚੁ = ਸੱਚੀ ਭਗਤਿ = ਭਗਤੀ ਕਰਨ ਵਾਲਿਆਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਦੇਣੀ ਕਰਦਾ ਹੈ **ਵਾ:** ਜਿਨ੍ਹਾਂ ਭਗਤੀ ਕਰਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸੱਚਾ ਪਰਮੇਸ਼ਰ **ਵਾ:** ਸੱਚਾ ਨਾਮ ਵਸਿਆ ਹੋਇਆ ਹੈ, ਉਨ੍ਹਾਂ ਨੂੰ ਸਰੂਪ ਦੀ ਪ੍ਰਾਪਤੀ ਰੂਪ ਸੱਚੀ ਵਡਿਆਈ = ਸ਼ੋਭਾ ਮਿਲਦੀ ਹੈ।

## ਸਚੁ ਸਾਹਿਬੁ ਸਚਾ ਨਿਆਉ ਹੈ; ਸਿਰਿ ਨਿੰਦਕ ਛਾਈ ॥

ਉਹ ਸਾਹਿਬੁ = ਮਾਲਕ ਪਰਮੇਸ਼ਰ ਮਾਇਆ ਬਿਰਤੀ ਦੁਆਰਾ ਵੀ ਸਚੁ = ਸੱਚਾ ਹੈ, ਉਸ ਦਾ

ਨਿਆਉ = ਇਨਸਾਫ਼ ਵੀ ਸੱਚਾ ਹੈ, ਇਸ ਲਈ ਨਿੰਦਕ = ਅਪਕੀਰਤੀ ਕਰਨ ਵਾਲਿਆਂ ਦੇ ਸਿਰ ਵਿਚ ਲਾਹਨਤਾਂ ਰੂਪੀ ਛਾਈ = ਸੁਆਹ ਪੈਂਦੀ ਹੈ।

## ਜਨ ਨਾਨਕ ਸਚੁ ਅਰਾਧਿਆ; ਗੁਰਮੁਖਿ ਸੁਖੁ ਪਾਈ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨ = ਪੁਰਖਾਂ ਨੇ ਦਿਲ ਦੀ ਭਾਵਨਾ ਨਾਲ ਗੁਰਾਂ ਦੁਆਰਾ ਸਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਅਰਾਧਿਆ = ਯਾਦ ਕੀਤਾ ਹੈ, ਉਨ੍ਹਾਂ ਗੁਰਮੁਖ ਪੁਰਖਾਂ ਨੇ ਆਤਮਿਕ ਸੁਖੁ = ਅਨੰਦ ਨੂੰ **ਵਾ:** ਅਨੰਦ ਸਰੂਪ ਨੂੰ ਪਾਈ = ਪਾਉਣਾ ਕੀਤਾ ਹੈ ॥੫॥

## ਸਲੋਕ ਮਃ ੩ ॥

## ਪੂਰੈ ਭਾਗਿ ਸਤਿਗੁਰੁ ਪਾਈਐ; ਜੇ ਹਰਿ ਪ੍ਰਭੁ ਬਖਸ ਕਰੇਇ ॥

ਹੇ ਭਾਈ ! ਜੇ = ਜੇਕਰ ਪ੍ਰਭੁ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਬਖਸ = ਬਖ਼ਸ਼ਿਸ਼, ਮਿਹਰ ਕਰੇਇ = ਕਰ ਦੇਵੇ ਕਿ ਇਹ ਜੀਵ ਇਸ ਜਨਮ ਵਿਚ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰੇਗਾ, ਤਦ ਹੀ ਕੋਈ ਪੂਰੈ = ਪੂਰਨ ਭਾਗਿ = ਕਰਮਾਂ ਵਾਲਾ ਸਤਿਗੁਰੁ = ਸੱਚੇ ਗੁਰੂ ਨੂੰ ਪਾਈਐ = ਪ੍ਰਾਪਤ ਕਰਦਾ ਹੈ।

## ਓਪਾਵਾ ਸਿਰਿ ਓਪਾਉ ਹੈ; ਨਾਉ ਪਰਾਪਤਿ ਹੋਇ ॥

ਹੇ ਭਾਈ ! ਦੁਨੀਆਂ ਦੇ ਜਗ, ਪੂਜਾ, ਵਰਤ ਆਦਿ ਸਾਰਿਆਂ ਓਪਾਵਾ = ਯਤਨਾਂ ਦਾ ਸਿਰਿ = ਸ਼੍ਰੋਮਣੀ ਓਪਾਉ = ਯਤਨ ਇਹੋ ਹੀ ਹੈ, ਜਿਹੜਾ ਸਤਿਗੁਰਾਂ ਦੀ ਕਿਰਪਾ ਦੁਆਰਾ ਨਾਉ = ਨਾਮ ਅੰਮ੍ਰਿਤ ਪਰਾਪਤਿ = ਹਾਸਲ ਹੋਇ = ਹੋਣਾ ਹੈ।

## ਅੰਦਰੁ ਸੀਤਲੁ ਸਾਂਤਿ ਹੈ; ਹਿਰਦੈ ਸਦਾ ਸੁਖੁ ਹੋਇ ॥

ਗੁਰਾਂ ਦੁਆਰਾ ਨਾਮ ਦਾ ਅਭਿਆਸ ਕਰਕੇ ਵਿਕਾਰਾਂ ਦੀ ਤਪਸ਼ ਵੱਲੋਂ ਮਨ ਵੀ ਅੰਦਰੁ = ਵਿੱਚੋਂ ਸੀਤਲੁ = ਠੰਢਾ ਹੋ ਜਾਂਦਾ ਹੈ ਅਤੇ ਸਰੀਰ ਵੀ ਰਾਗ ਦ੍ਵੈਖ ਵੱਲੋਂ ਸਾਂਤਿ = ਸ਼ਾਂਤੀ ਪਾ ਲੈਂਦਾ ਹੈ **ਵਾ:** ਸੀਤਲ ਨਾਮ ਨੂੰ ਜਪਣ ਕਰਕੇ ਹੀ ਰਿਦੇ ਦੇ ਵਿਚ ਸ਼ਾਂਤੀ ਆਉਂਦੀ ਹੈ ਅਤੇ ਹਿਰਦੈ = ਚਿੱਤ ਵਿਚ ਸਦਾ = ਹਮੇਸ਼ਾ ਲਈ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਇ = ਹੁੰਦੀ ਹੈ।

## ਅੰਮ੍ਰਿਤੁ ਖਾਣਾ ਪੈਨ੍ਣਾ; ਨਾਨਕ ਨਾਇ ਵਡਿਆਈ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਨਾਇ = ਨਾਮ ਜਪਣ ਦੀ ਵਡਿਆਈ = ਸ਼ੋਭਾ ਪ੍ਰਾਪਤ ਹੋਇ = ਹੁੰਦੀ ਹੈ, ਉਹ ਨਾਮ ਅੰਮ੍ਰਿਤ ਨੂੰ ਸ੍ਰਵਣ ਕਰਨ ਰੂਪ ਖਾਣਾ = ਛਕਣਾ ਤੇ ਮੰਨਣ ਕਰਨ ਰੂਪ ਸੁੰਦਰ ਬਸਤ੍ਰਾਂ ਦਾ ਪੈਨ੍ਣਾ = ਪਹਿਨਣਾ ਕਰਦਾ ਹੈ, ਭਾਵ ਉਹ ਖਾਂਦਾ ਪਹਿਨਦਾ ਪਰਮੇਸ਼ਰ ਦੇ ਨਾਮ ਨੂੰ ਭੁਲਾਉਂਦਾ ਨਹੀਂ, ਹਰ ਵਕਤ ਚੇਤੇ ਰੱਖਦਾ ਹੈ।

**ਅਥਵਾ** ਉਸ ਦਾ ਖਾਣਾ ਪੈਨਣਾ ਅੰਮ੍ਰਿਤ ਰੂਪ ਹੈ ਭਾਵ ਸਫਲਾ ਹੈ, ਉਹ ਨਾਮ ਅੰਮ੍ਰਿਤ ਨੂੰ ਸ੍ਰਵਨ ਕਰਨ ਰੂਪ ਖਾਣਾ ਤੇ ਮੰਨਣ ਕਰਨ ਰੂਪ ਪਹਿਨਣਾ ਕਰਦਾ ਹੈ ਤੇ ਨਾਮ ਨੂੰ ਜਪਣ ਕਰਕੇ ਹੀ ਉਸ ਦੀ ਲੋਕ-ਪ੍ਰਲੋਕ ਵਿਚ ਵਡਿਆਈ = ਸ਼ੋਭਾ ਹੋਇ = ਹੁੰਦੀ ਹੈ ॥੧॥

## ਮਃ ੩ ॥ ਏ ਮਨ ਗੁਰ ਕੀ ਸਿਖ ਸੁਣਿ; ਪਾਇਹਿ ਗੁਣੀ ਨਿਧਾਨੁ ॥

ਏ = ਹੇ ਮੇਰੇ ਮਨ ! ਗੁਰ = ਸਤਿਗੁਰਾਂ ਕੀ = ਦੀ ਸਿਖ = ਸਿੱਖਿਆ ਪ੍ਰਤੱਖ **ਵਾ:** ਸ਼ਰਧਾ ਤੇ ਵਿਸ਼ਵਾਸ

ਰੂਪੀ ਕੰਨਾਂ ਨਾਲ ਸੁਣਿ = ਸ੍ਰਵਣ ਕਰ, ਫੇਰ ਤੂੰ ਸ਼ੁੱਭ ਗੁਣੀ = ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਪਰਮੇਸ਼ਰ **ਵਾ:** ਨਾਮ ਨੂੰ ਪਾਇਹਿ = ਪ੍ਰਾਪਤ ਕਰ ਲਵੇਂਗਾ।

## ਸੁਖਦਾਤਾ ਤੇਰੈ ਮਨਿ ਵਸੈ; ਹਉਮੈ ਜਾਇ ਅਭਿਮਾਨੁ ॥

ਹੇ ਮਨਾਂ ! ਜਦ ਸੁਖਦਾਤਾ = ਸੁੱਖਾਂ ਨੂੰ ਦੇਣ ਵਾਲਾ ਵਾਹਿਗੁਰੂ **ਵਾ:** ਨਾਮ ਤੇਰੇ ਆਪਣੇ (ਮਨ) ਅੰਦਰ ਵਸੈ = ਵੱਸ ਜਾਵੇਗਾ, ਤਦ ਤੇਰੇ ਅੰਦਰੋਂ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਅਭਿਮਾਨੁ = ਹੰਕਾਰ ਚਲਿਆ ਜਾਇ = ਜਾਵੇਗਾ।

## ਨਾਨਕ ਨਦਰੀ ਪਾਈਐ; ਅੰਮ੍ਰਿਤੁ ਗੁਣੀ ਨਿਧਾਨੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅੰਮ੍ਰਿਤੁ ਨਾਮ ਤੇ ਸ਼ੁੱਭ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਉਹ ਕਿਰਪਾ ਨਦਰੀ = ਦ੍ਰਿਸ਼ਟੀ ਕਰਨ ਵਾਲੇ ਪਰਮੇਸ਼ਰ **ਵਾ:** ਗੁਰਾਂ ਦੀ ਕਿਰਪਾ ਨਦਰੀ = ਦ੍ਰਿਸ਼ਟੀ ਕਰਕੇ **ਵਾ:** ਗੁਰਾਂ ਦੁਆਰਾ ਗਿਆਨ ਵਾਲੀ ਦ੍ਰਿਸ਼ਟੀ ਕਰਕੇ ਪਾਈਐ = ਪ੍ਰਾਪਤ ਕਰੀਦਾ ਹੈ ॥੨॥

## ਪਉੜੀ ॥
## ਜਿਤਨੇ ਪਾਤਿਸਾਹ ਸਾਹ, ਰਾਜੇ ਖਾਨ ਉਮਰਾਵ ਸਿਕਦਾਰ ਹਹਿ; ਤਿਤਨੇ ਸਭਿ ਹਰਿ ਕੇ ਕੀਏ ॥

ਜਿਤਨੇ = ਜਿੰਨੇ ਵੀ ਪਾਤਿਸਾਹ = ਬਾਦਸ਼ਾਹ, ਸਾਹ = ਸ਼ਾਹੂਕਾਰ, ਰਾਜੇ = ਰਜਵਾੜਿਆ ਦੇ ਮਾਲਕ, ਖਾਨ = ਪਠਾਣਾਂ ਦੇ ਸਰਦਾਰ, ਉਮਰਾਵ = ਅਮੀਰ ਲੋਕ **ਵਾ:** ਸੂਬੇ ਆਦਿ ਅਤੇ ਸਿਕਦਾਰ = ਸਰਦਾਰ, ਠਾਣੇਦਾਰ ਹਹਿ = ਹਨ, ਤਿਤਨੇ = ਉਤਨੇ ਸਭਿ = ਸਾਰੇ ਹਰਿ = ਪਰਮੇਸ਼ਰ ਕੇ = ਦੇ ਹੀ ਪੈਦਾ ਕੀਏ = ਕੀਤੇ ਹੋਏ ਹਨ।

## ਜੋ ਕਿਛੁ ਹਰਿ ਕਰਾਵੈ, ਸੁ ਓਇ ਕਰਹਿ; ਸਭਿ ਹਰਿ ਕੇ ਅਰਥੀਏ ॥

ਜੋ = ਜਿਹੜਾ ਕਿਛੁ = ਕੁਝ ਵੀ ਜੀਵਾਂ ਦੀ ਵਾਸ਼ਨਾ ਅਨੁਸਾਰ ਹਰਿ = ਪਰਮੇਸ਼ਰ ਕਰਾਵੈ = ਕਰਾਉਂਦਾ ਹੈ, ਸੁ = ਉਹੋ ਕੁਝ ਹੀ ਜੀਵ ਕਰਹਿ = ਕਰਦੇ ਹਨ ਕਿਉਂਕਿ ਸਭਿ = ਸਾਰੇ ਹੀ ਜੀਵ ਹਰਿ = ਪਰਮੇਸ਼ਰ ਕੇ = ਦੇ ਦੁਆਰੇ ਦੇ ਅਰਥੀਏ = ਮੰਗਤੇ ਹਨ।

**ਸਾਖੀ—ਇਕ ਰਾਜੇ ਤੇ ਜ਼ਿਮੀਂਦਾਰ ਦੀ :** ਇਕ ਵਾਰ ਇਕ ਰਾਜਾ ਸ਼ਿਕਾਰ ਕਰਦਾ ਹੋਇਆ ਆਪਣੇ ਮਹਿਲ ਤੋਂ ਬਹੁਤ ਦੂਰ ਚਲਾ ਗਿਆ, ਜਦ ਕਾਫ਼ੀ ਦੂਰ ਚਲਾ ਗਿਆ ਤਾਂ ਉਸ ਨੂੰ ਉਥੇ ਬਹੁਤ ਪਿਆਸ ਲੱਗ ਗਈ, ਨੇੜੇ ਕਿਤੇ ਵੀ ਪਾਣੀ ਦਾ ਪ੍ਰਬੰਧ ਨਾ ਹੁੰਦਾ ਵੇਖ ਕੇ ਬਹੁਤ ਵਿਆਕੁਲ ਹੋਇਆ, ਤਦ ਉਸ ਨੇ ਇਕ ਜ਼ਿਮੀਂਦਾਰ ਹਲ ਵਾਹੁੰਦਾ ਵੇਖਿਆ ਅਤੇ ਉਸ ਕੋਲ ਜਾ ਕੇ ਰਾਜੇ ਨੇ ਪਾਣੀ ਦੀ ਮੰਗ ਕੀਤੀ, ਜ਼ਿਮੀਂਦਾਰ ਨੇ ਰਾਜੇ ਨੂੰ ਪਾਣੀ ਪਿਲਾ ਕੇ ਉਸ ਦੀ ਪਿਆਸ ਨਵਿਰਤ ਕੀਤੀ, ਜਦ ਰਾਜਾ ਉਸ ਜ਼ਿਮੀਂਦਾਰ ਕੋਲੋਂ ਵਾਪਸ ਆਪਣੇ ਮਹਿਲਾਂ ਵੱਲ ਤੁਰਨ ਲੱਗਿਆ ਤਾਂ ਉਸਨੂੰ ਆਪਣੀ ਛਾਪ ਦੀ ਨਿਸ਼ਾਨੀ ਦੇ ਕੇ ਕਹਿਣ ਲੱਗਾ ਕਿ ਜੇਕਰ ਤੈਨੂੰ ਕਿਸੇ ਵੀ ਪਦਾਰਥ ਦੀ ਲੋੜ ਹੋਵੇ ਤਾਂ ਮੇਰੇ ਕੋਲ ਆ ਕੇ ਮੰਗ ਲਵੀਂ, ਇਹ ਕਹਿ ਕੇ ਰਾਜਾ ਚਲਾ ਗਿਆ, ਕੁਝ ਸਮੇਂ ਬਾਅਦ ਜ਼ਿਮੀਂਦਾਰ ਨੇ ਸੋਚਿਆ ਕਿ ਮੈਨੂੰ ਲੋੜ ਤਾਂ ਕੁਝ ਵੀ ਨਹੀਂ ਹੈ, ਪਰ ਫੇਰ ਵੀ ਰਾਜੇ ਕੋਲ ਜਾ ਕੇ ਹੀ ਆਉਂਦਾ ਹਾਂ, ਇਹ ਸੋਚ ਕੇ ਜ਼ਿਮੀਂਦਾਰ ਰਾਜੇ ਕੋਲ ਪਹੁੰਚਿਆ, ਉਸ ਵੇਲੇ ਰਾਜਾ

ਨਮਾਜ਼ ਪੜ੍ਹ ਕੇ ਹਟਿਆ ਹੀ ਸੀ, ਜ਼ਿਮੀਂਦਾਰ ਨੇ ਕੋਲ ਖੜੇ ਵਜ਼ੀਰ ਨੂੰ ਪੁੱਛਿਆ ਕਿ ਇਹ ਪਾਤਸ਼ਾਹ ਹੱਥ ਫੈਲਾਅ ਕੇ ਕੀ ਕਰ ਰਿਹਾ ਹੈ, ਉਸ ਵੇਲੇ ਵਜ਼ੀਰ ਨੇ ਕਿਹਾ ਕਿ ਰਾਜਾ ਖ਼ੁਦਾ ਦੇ ਕੋਲੋਂ ਦਾਤਾਂ ਮੰਗ ਰਿਹਾ ਹੈ, ਤਦੋਂ ਜ਼ਿਮੀਂਦਾਰ ਨੇ ਕਿਹਾ ਕਿ ਮੈਂ ਤਾਂ ਸੋਚਿਆ ਕਿ ਇਹ ਖ਼ੁਦ ਪਾਤਸ਼ਾਹ ਹੈ, ਪਰੰਤੂ ਇਥੇ ਆ ਕੇ ਪਤਾ ਲੱਗਿਆ ਹੈ ਕਿ ਇਹ ਤਾਂ ਆਪ ਹੀ ਮੰਗਤਾ ਹੈ। ਸੋ ਜਿਸ ਪਾਸੋਂ ਇਹ ਮੰਗਦਾ ਹੈ, ਇਸ ਲਈ ਮੇਰਾ ਵੀ ਉਸੇ ਦੇ ਪਾਸੋਂ ਹੀ ਮੰਗਣਾ ਬਣਦਾ ਹੈ। ਇਉਂ ਜ਼ਿਮੀਂਦਾਰ ਉਥੋਂ ਨਿਰਾਸ਼ ਹੋ ਕੇ ਚਲਿਆ ਗਿਆ, ਸੋ ਇਸ ਪ੍ਰਕਾਰ ਵੱਡੇ ਵੱਡੇ ਪਾਤਸ਼ਾਹ ਵੀ ਵਾਹਿਗੁਰੂ ਦੇ ਦਰ ਦੇ ਮੰਗਤੇ ਹਨ।

**ਸੋ ਐਸਾ ਹਰਿ ਸਭਨਾ ਕਾ ਪ੍ਰਭੁ, ਸਤਿਗੁਰ ਕੈ ਵਲਿ ਹੈ;**
**ਤਿਨਿ ਸਭਿ ਵਰਨ ਚਾਰੇ ਖਾਣੀ, ਸਭ ਸ੍ਰਿਸਟਿ ਗੋਲੇ ਕਰਿ;**
**ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥**

ਐਸਾ = ਅਜਿਹਾ ਸੋ = ਉਹ ਪ੍ਰਭੁ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਸਭਨਾ = ਸਾਰਿਆਂ ਕਾ = ਦਾ ਮਾਲਕ ਹੈ **ਵਾ:** ਸਾਰਿਆਂ ਦਾ ਪ੍ਰਭੁ = ਰੱਖਿਅਕ ਹੈ ਭਾਵ ਸਭਨਾਂ ਦੀ ਪਾਲਣ ਪੋਸ਼ਣ ਕਰਨ ਵਾਲਾ ਹੈ ਅਤੇ ਉਹ ਸਤਿਗੁਰ = ਸੱਚੇ ਗੁਰੂ ਕੈ = ਦੇ ਸਰਗੁਣ ਸਰੂਪ ਦੀ ਵਲਿ = ਤਰਫ਼ ਹੈ।

ਤਿਨਿ = ਉਸ ਪਰਮੇਸ਼ਰ ਨੇ ਖੱਤ੍ਰੀ, ਬ੍ਰਾਹਮਣ, ਆਦਿ ਸਭਿ = ਸਾਰੇ ਵਰਨਾਂ ਤੇ ਚਾਰੇ = ਚੌਹਾਂ ਖਾਣੀਆਂ ਵਾਲੀ ਸਭ = ਸਾਰੀ ਸ੍ਰਿਸਟਿ = ਦੁਨੀਆਂ ਦੇ ਜੀਵ ਗੋਲੇ = ਦਾਸ ਬਣਾ ਕਰਿ = ਕਰਕੇ ਸਤਿਗੁਰ = ਸੱਚੇ ਗੁਰੂ ਦੇ ਅਗੈ = ਅੱਗੇ, ਸਾਹਮਣੇ ਕਾਰ = ਟਹਿਲ ਕਮਾਵਣ = ਕਮਾਉਣ ਕਉ = ਦੇ ਵਾਸਤੇ ਹਾਜ਼ਰ ਕਰ ਦੀਏ = ਦਿੱਤੇ ਹਨ **ਵਾ:** ਸਭ ਤਾਕਤਾਂ ਸਤਿਗੁਰਾਂ ਦੇ ਅੱਗੇ ਟਹਿਲ ਕਮਾਉਣ ਵਾਸਤੇ ਵਾਹਿਗੁਰੂ ਨੇ ਲਾ ਦਿੱਤੀਆਂ ਹਨ।

**ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ, ਹਰਿ ਸੰਤਹੁ;**
**ਜਿਨਿ ਵਿਚਹੁ ਕਾਇਆ ਨਗਰੀ, ਦੁਸਮਨ ਦੂਤ ਸਭਿ ਮਾਰਿ ਕਢੀਏ ॥**

('ਕ-ਢੀਏ' ਡੈਸ਼ ਲਗਾ ਕੇ ਉਚਾਰਣ ਕਰਨਾ ਹੈ)

ਹੇ ਹਰਿ = ਪਰਮੇਸ਼ਰ ਦੇ ਪਿਆਰਿਓ ਸੰਤਹੁ = ਮਹਾਤਮਾ ਜਨੋਂ ! ਦੇਖਹੁ = ਵੇਖਣਾ ਕਰੋ, ਹਰਿ = ਪਰਮੇਸ਼ਰ ਦੇ ਸੇਵੇ = ਸੇਵਨ **ਵਾ:** ਪਰਮੇਸ਼ਰ ਦੀ **ਵਾ:** ਪਰਮੇਸ਼ਰ ਸਰੂਪ ਗੁਰਾਂ ਦੀ ਸੇਵੇ = ਟਹਿਲ ਕਰਨ ਕੀ = ਦੀ ਐਸੀ = ਅਜਿਹੀ ਵਡਿਆਈ = ਮਹਿਮਾ ਹੈ।

ਜਿਨਿ = ਜਿਸ ਟਹਿਲ ਨੇ ਕਾਇਆ = ਦੇਹ ਰੂਪੀ ਨਗਰ ਵਿਚਹੁ = ਅੰਦਰੋਂ ਦੁਸਮਨ = ਵੈਰਤਾਈ ਕਰਨ ਵਾਲੇ ਕਾਮ, ਕ੍ਰੋਧ, ਲੋਭ, ਮੋਹ ਰੂਪੀ ਦੂਤ ਸਭਿ = ਸਾਰੇ ਵਿਵੇਕ ਰੂਪੀ ਕੋਰੜੇ ਮਾਰ ਕੇ ਬਾਹਰ ਕਢੀਏ = ਕੱਢ ਦਿੱਤੇ ਹਨ ਭਾਵ ਸਾਰੇ ਬਾਹਰ ਕੱਢ ਕੇ ਸ਼ੁੱਭ ਗੁਣਾਂ ਦੀ ਬਖ਼ਸ਼ਿਸ਼ ਕਰ ਦਿੱਤੀ ਹੈ।

**ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ;**
**ਹਰਿ ਆਪਣੀ ਕਿਰਪਾ ਕਰਿ, ਹਰਿ ਆਪਿ ਰਖਿ ਲੀਏ ॥੬॥**

ਹੇ ਸੰਤ ਜਨੋਂ ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਆਪਣੇ ਭਗਤ ਜਨਾਂ ਉਪਰਿ = ਉੱਤੇ ਕਿਰਪਾਲੁ = ਦਿਆਲੂ ਹੋਆ = ਹੋਇਆ ਹੈ, ਇਸੇ ਕਰਕੇ ਹਰਿ = ਪਰਮੇਸ਼ਰ ਨੇ ਆਪਣੀ = ਆਪ ਦੀ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਹਰਿ = ਪਰਮੇਸ਼ਰ ਨੇ ਆਪ ਹੀ ਭਗਤ ਜਨ ਆਪਣੇ ਸਰੂਪ ਵਿਚ ਰਖਿ = ਟਿਕਾ ਲੀਏ = ਲਏ ਹਨ, ਭਾਵ ਆਪਣੇ ਸਰੂਪ ਵਿਚ ਅਭੇਦ ਕਰ ਲਏ ਹਨ ॥੬॥

## ਸਲੋਕ ਮਃ ੩ ॥

## ਅੰਦਰਿ ਕਪਟੁ ਸਦਾ ਦੁਖੁ ਹੈ; ਮਨਮੁਖ ਧਿਆਨੁ ਨ ਲਾਗੈ ॥

ਜਿਨ੍ਹਾਂ ਮਨਮੁਖ ਪੁਰਖਾਂ ਦੇ ਹਿਰਦੇ ਅੰਦਰਿ = ਵਿਚ ਕਪਟੁ = ਛਲ ਫ਼ਰੇਬ ਹੈ, ਉਨ੍ਹਾਂ ਦਾ ਮਨ ਸਦਾ = ਹਮੇਸ਼ਾਂ ਹੀ ਦੁਖੁ = ਕਸ਼ਟਾਂ ਦੇ ਸਹਿਤ ਰਹਿੰਦਾ ਹੈ ਅਤੇ ਭਾਵੇਂ ਉਹ ਦਿਖਾਵੇ ਮਾਤ੍ਰ ਅੱਖਾਂ ਬੰਦ ਕਰਕੇ ਸਮਾਧੀ ਲਾਉਂਦੇ ਹਨ, ਪਰ ਮਨਮੁਖ ਪੁਰਖਾਂ ਦਾ ਸੱਚ ਸਰੂਪ **ਵਾ:** ਪ੍ਰਭੂ ਚਰਨਾਂ ਵਿਚ ਧਿਆਨ ਨ = ਨਹੀਂ ਲਾਗੈ = ਲੱਗਦਾ **ਵਾ:** ਮਨਮੁਖਤਾ ਵਾਲੇ ਕਰਮਾਂ ਕਰਕੇ ਪਰਮੇਸ਼ਰ, ਗੁਰਾਂ ਦੇ ਉਪਦੇਸ਼ ਵਿਚ ਧਿਆਨ ਨਹੀਂ ਲੱਗਦਾ, ਜੁੜਦਾ।

## ਦੁਖ ਵਿਚਿ ਕਾਰ ਕਮਾਵਣੀ; ਦੁਖੁ ਵਰਤੈ ਦੁਖੁ ਆਗੈ ॥

ਜਿਸ ਕਿਰਤ ਵਿਚਿ = ਅੰਦਰ ਦੁਖ = ਕਸ਼ਟ ਹੈ, ਮਨਮੁਖ ਉਹ ਕਾਰ = ਕਿਰਤ ਕਮਾਵਣੀ = ਕਮਾਉਣੀ ਕਰਦੇ ਹਨ, ਇਸੇ ਕਰਕੇ ਮਨਮੁਖ ਪੁਰਖਾਂ ਨੂੰ ਇਥੇ ਦੁੱਖ ਵਰਤੈ = ਵਰਤਦਾ, ਪ੍ਰਾਪਤ ਹੁੰਦਾ ਹੈ ਅਤੇ ਆਗੈ = ਅੱਗੇ ਪ੍ਰਲੋਕ ਵਿਚ ਵੀ ਦੁੱਖ ਪ੍ਰਾਪਤ ਹੁੰਦਾ ਹੈ।

**ਅਥਵਾ** ਮਨਮੁਖਾਂ ਨੇ ਪਿੱਛੇ ਵੀ ਦੁੱਖਾਂ ਦੀ ਕਾਰ ਕਮਾਉਣਾ ਕੀਤੀ ਸੀ, ਹੁਣ ਵੀ ਦੁੱਖ ਵਿਚ ਵਰਤਦੇ ਹਨ ਅਤੇ ਅੱਗੇ ਜਾ ਕੇ ਵੀ ਦੁਖ ਹੀ ਭੋਗਣਗੇ।

## ਕਰਮੀ ਸਤਿਗੁਰੁ ਭੇਟੀਐ; ਤਾ ਸਚਿ ਨਾਮਿ ਲਿਵ ਲਾਗੈ ॥

ਪੂਰਬਲੇ ਨਿਸ਼ਕਾਮ ਕਰਮੀ = ਕਰਮਾਂ ਸਦਕਾ ਹੀ ਸਤਿਗੁਰੁ = ਸੱਚੇ ਗੁਰੂ ਨਾਲ ਭੇਟੀਐ = ਮਿਲਣਾ ਕਰੀਦਾ ਹੈ **ਵਾ:** ਸੱਚੇ ਗੁਰੂ ਦੀ ਕਰਮੀ = ਕਿਰਪਾ ਕਰਕੇ ਹੀ ਪਰਮੇਸ਼ਰ ਨੂੰ ਭੇਟੀਐ = ਮਿਲਣਾ ਕਰੀਦਾ ਹੈ ਅਤੇ ਤਾ = ਤਦ ਹੀ ਸਚਿ = ਸੱਚੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਗੈ = ਲੱਗਦੀ, ਜੁੜਦੀ ਹੈ।

## ਨਾਨਕ ਸਹਜੇ ਸੁਖੁ ਹੋਇ; ਅੰਦਰਹੁ ਭ੍ਰਮੁ ਭਉ ਭਾਗੈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਸਹਜੇ = ਸੁਤੇ-ਸਿੱਧ ਹੀ ਆਤਮ ਸੁਖੁ = ਅਨੰਦ ਦੀ ਪ੍ਰਾਪਤੀ ਹੋਇ = ਹੁੰਦੀ ਹੈ ਅਤੇ ਰਿਦੇ ਦੇ ਅੰਦਰਹੁ = ਵਿੱਚੋਂ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਵੀ ਭਾਗੈ = ਭੱਜ, ਦੌੜ ਜਾਂਦਾ ਹੈ ॥੧॥

## ਮਃ ੩ ॥

## ਗੁਰਮੁਖਿ ਸਦਾ ਹਰਿ ਰੰਗੁ ਹੈ; ਹਰਿ ਕਾ ਨਾਉ ਮਨਿ ਭਾਇਆ ॥

ਹੇ ਭਾਈ ! ਗੁਰਮੁਖ ਜਨਾਂ ਨੂੰ ਸਦਾ = ਹਮੇਸ਼ਾਂ ਹੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਰੰਗ ਚੜ੍ਹਿਆ ਰਹਿੰਦਾ ਹੈ **ਵਾ:** ਪ੍ਰਭੂ ਦਾ ਰੰਗੁ = ਅਨੰਦ ਪ੍ਰਾਪਤ ਹੁੰਦਾ ਹੈ, ਇਸ ਲਈ ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਉਨ੍ਹਾਂ ਦੇ ਮਨਿ = ਚਿੱਤ ਵਿਚ ਭਾਇਆ = ਚੰਗਾ ਲੱਗਦਾ ਹੈ।

[ਅੰਗ ੮੫੨]

## ਗੁਰਮੁਖਿ ਵੇਖਣੁ ਬੋਲਣਾ; ਨਾਮੁ ਜਪਤ ਸੁਖੁ ਪਾਇਆ ॥

ਗੁਰਮੁਖ ਜਨ ਹਰੀ ਨੂੰ ਵੇਖਣੁ = ਦੇਖਣਾ ਕਰਦੇ ਹਨ ਅਤੇ ਹਰੀ ਦਾ ਜੱਸ ਹੀ ਬਾਣੀ ਕਰਕੇ ਬੋਲਣਾ = ਕਥਨ ਕਰਦੇ ਹਨ ਅਤੇ ਮਨ ਕਰਕੇ ਨਾਮ ਜਪਤ = ਜਪਦੇ, ਸਿਮਰਦੇ ਹਨ, ਇਸੇ ਕਰਕੇ ਗੁਰਮੁਖ ਜਨਾਂ ਨੇ ਸੁਖੁ = ਅਨੰਦ ਸਰੂਪ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

**ਵਾ:** ਗੁਰਮੁਖ ਜਨਾਂ ਦੇ ਹਿਰਦੇ ਅੰਦਰ ਉਹੀ ਪਰਮੇਸ਼ਰ ਵੇਖਦਾ ਹੈ, ਉਹੀ ਬੋਲਦਾ ਹੈ ਅਤੇ ਉਹ ਆਪ ਹੀ ਨਾਮ ਜਪ ਕੇ ਆਪਣੇ ਸੁਖ ਸਰੂਪ ਨੂੰ ਪਾਉਂਦਾ ਹੈ।

## ਨਾਨਕ, ਗੁਰਮੁਖਿ ਗਿਆਨੁ ਪ੍ਰਗਾਸਿਆ; ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਦੇ ਰਿਦੇ ਅੰਦਰ ਗੁਰ ਉਪਦੇਸ਼ ਦੁਆਰਾ ਨਾਮ ਜਪ ਕੇ ਸਰੂਪ ਦੇ ਗਿਆਨ ਦਾ ਪ੍ਰਗਾਸਿਆ = ਪ੍ਰਕਾਸ਼ ਹੋ ਆਇਆ ਹੈ ਅਤੇ ਗੁਰਾਂ ਨੇ ਗੁਰਮੁਖਾਂ ਦੇ ਅੰਦਰੋਂ ਤਿਮਰ = ਅਤਿਸ਼ੇ ਕਰਕੇ ਅਗਿਆਨ ਰੂਪੀ ਅੰਧੇਰੁ = ਹਨੇਰਾ ਚੁਕਾਇਆ = ਚੁਕਾ, ਦੂਰ ਕਰ ਦਿੱਤਾ ਹੈ **ਵਾ:** ਅਗਿਆਨ ਰੂਪੀ ਅਤਿਅੰਤ ਘੁੱਪ ਹਨੇਰਾ ਚੁਕਾ ਦਿੱਤਾ ਹੈ **ਵਾ:** ਅਗਿਆਨ ਦੀ ਅਭਾਨਾਪਾਦ ਸ਼ਕਤੀ ਦਾ ਹਨੇਰਾ ਅਤੇ ਅਸਤ੍ਵਾਪਾਦ ਸ਼ਕਤੀ ਦਾ ਹਨੇਰਾ ਚੁਕਾ ਦਿੱਤਾ ਹੈ ॥੨॥

## ਮਃ ੩ ॥ ਮਨਮੁਖ ਮੈਲੇ; ਮਰਹਿ ਗਵਾਰ ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਪਾਪਾਂ ਕਰਕੇ ਮੈਲੇ = ਮਲੀਨ ਹਨ, ਇਸੇ ਕਰਕੇ ਗਵਾਰ = ਬੇਸਮਝ ਮਨਮੁਖ ਪੁਰਖ ਜੰਮਦੇ ਮਰਹਿ = ਮਰਦੇ ਰਹਿੰਦੇ ਹਨ।

## ਗੁਰਮੁਖਿ ਨਿਰਮਲ; ਹਰਿ ਰਾਖਿਆ ਉਰ ਧਾਰਿ ॥

ਗੁਰਮੁਖ ਜਨਾਂ ਦਾ ਮਨ ਨਿਰਮਲ = ਉੱਜਲ ਹੈ **ਵਾ:** ਪਾਪਾਂ ਰੂਪੀ ਮੈਲ ਤੋਂ ਰਹਿਤ ਹੈ, ਕਿਉਂਕਿ ਉਨ੍ਹਾਂ ਨੇ ਆਪਣੇ ਉਰ = ਹਿਰਦੇ ਵਿਚ ਹਰਿ = ਪਰਮੇਸ਼ਰ ਨੂੰ ਧਾਰਿ = ਧਾਰਨ, ਵਸਾ ਕੇ ਰਾਖਿਆ = ਰੱਖਣਾ ਕੀਤਾ ਹੈ।

## ਭਨਤਿ ਨਾਨਕੁ; ਸੁਣਹੁ ਜਨ ਭਾਈ ॥ ਸਤਿਗੁਰੁ ਸੇਵਿਹੁ; ਹਉਮੈ ਮਲੁ ਜਾਈ ॥

ਸਤਿਗੁਰੂ ਸਾਹਿਬ ਜੀ ਭਨਤਿ = ਕਥਨ ਕਰਦੇ ਹਨ ਕਿ ਹੇ ਜਨ = ਪੁਰਖੋ ਤੇ ਚੇਤਨ ਦੀ ਅੰਸ਼ ਹੋਣ ਕਰਕੇ ਭਾਈ = ਭਰਾਵੋ! ਪ੍ਰੇਮ ਦੇ ਨਾਲ ਸਾਡੇ ਬਚਨਾਂ ਨੂੰ ਸੁਣਹੁ = ਸ੍ਰਵਨ ਕਰੋ। ਕਿ :

ਸਤਿਗੁਰੁ = ਸੱਚੇ ਗੁਰੂ ਨੂੰ ਸੇਵਿਹੁ = ਆਰਾਧਨਾ ਕਰੋ ਤਾਂ ਫੇਰ ਹਉਮੈ = ਹੰਗਤਾ ਰੂਪੀ ਮਲੁ = ਮੈਲ ਉਤਰ ਜਾਈ = ਜਾਵੇਗੀ, ਅੰਦਰੋਂ ਚਲੀ ਜਾਵੇਗੀ।

## ਅੰਦਰਿ ਸੰਸਾ ਦੂਖੁ ਵਿਆਪੇ; ਸਿਰਿ ਧੰਧਾ ਨਿਤ ਮਾਰ ॥

ਮਨਮੁਖ ਪੁਰਖਾਂ ਦੇ ਹਿਰਦੇ ਅੰਦਰਿ = ਵਿਚ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਾ ਹੈ, ਇਸੇ ਕਰਕੇ ਉਨ੍ਹਾਂ ਨੂੰ ਜੰਮਣ ਮਰਣ ਦਾ ਦੂਖੁ = ਦੁੱਖ ਵਿਆਪੇ = ਲੱਗਿਆ ਹੋਇਆ ਹੈ **ਵਾ:** ਹਿਰਦੇ ਅੰਦਰ ਦੁਖਦਾਇਕ ਸੰਸਾ ਲੱਗਿਆ ਹੋਇਆ ਹੈ ਕਿਉਂਕਿ ਉਹ ਨਿਤ = ਨਿਤਾਪ੍ਰਤੀ ਧੰਧਾ = ਧੰਦਿਆਂ ਵਿਚ ਸਿਰ ਮਾਰ = ਮਾਰਦੇ ਰਹਿੰਦੇ ਹਨ ਭਾਵ ਧੰਦਿਆਂ ਵਿਚ ਹੀ ਪਰਵਿਰਤ ਰਹਿੰਦੇ ਹਨ।

## ਦੂਜੈ ਭਾਇ ਸੂਤੇ ਕਬਹੁ ਨ ਜਾਗਹਿ; ਮਾਇਆ ਮੋਹ ਪਿਆਰ ॥

ਮਨਮੁਖ ਦੂਜੈ = ਦ੍ਵੈਤ ਭਾਇ = ਭਾਵ ਕਰਕੇ ਅਵਿੱਦਿਆ ਰੂਪੀ ਨੀਂਦ ਵਿਚ ਸੂਤੇ = ਸੁੱਤੇ ਹੋਏ ਹਨ, ਕਬਹੁ = ਕਦੇ ਵੀ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਨ = ਨਹੀਂ ਹਨ ਕਿਉਂਕਿ ਉਨ੍ਹਾਂ ਦੇ ਰਿਦੇ ਨੂੰ ਮਾਇਆ ਦੇ ਮੋਹ = ਸਨੇਹ ਦਾ ਐਸਾ ਪਿਆਰ = ਪ੍ਰੇਮ ਚਿੰਬੜਿਆ ਹੋਇਆ ਹੈ।

## ਨਾਮੁ ਨ ਚੇਤਹਿ, ਸਬਦੁ ਨ ਵੀਚਾਰਹਿ; ਇਹੁ ਮਨਮੁਖ ਕਾ ਬੀਚਾਰ ॥

ਪਰਮੇਸ਼ਰ ਦੇ ਨਾਮ ਨੂੰ ਚੇਤਹਿ = ਯਾਦ ਨ = ਨਹੀਂ ਕਰਦੇ, ਗੁਰ ਸਬਦੁ = ਉਪਦੇਸ਼ ਨੂੰ ਸੰਗਤ ਵਿਚ ਮਿਲ ਕੇ ਵੀਚਾਰਹਿ = ਵਿਚਾਰਨਾ ਨ = ਨਹੀਂ ਕਰਦੇ, ਇਹ ਮਨਮੁਖ ਪੁਰਖ ਕਾ = ਦਾ ਬੀਚਾਰ = ਨਿਰਣਾ ਜਾਣ ਲੈਣਾ ਕਰੋ।

## ਹਰਿ ਨਾਮੁ ਨ ਭਾਇਆ, ਬਿਰਥਾ ਜਨਮੁ ਗਵਾਇਆ;
## ਨਾਨਕ, ਜਮੁ ਮਾਰਿ ਕਰੇ ਖੁਆਰ ॥੩॥

ਮਨਮੁਖ ਪੁਰਖਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਭਾਇਆ = ਚੰਗਾ ਨ = ਨਹੀਂ ਲੱਗਦਾ, ਇਸੇ ਕਰਕੇ ਉਨ੍ਹਾਂ ਨੇ ਵਿਸ਼ਿਆਂ ਵਿਚ ਲੱਗ ਕੇ ਆਪਣਾ ਮਨੁੱਖਾ ਜਨਮ ਬਿਰਥਾ = ਬੇਅਰਥ ਹੀ ਗਵਾਇਆ = ਗੁਆ ਲਿਆ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਮਨਮੁਖ ਪੁਰਖਾਂ ਨੂੰ ਅੰਤ ਸਮੇਂ ਜਮੁ = ਜਮਦੂਤ ਮਾਰ ਮਾਰ ਕੇ ਖੁਆਰ = ਖ਼ਰਾਬ ਕਰੇ = ਕਰਦਾ ਹੈ ਭਾਵ ਜੂਨਾਂ, ਨਰਕਾਂ ਵਿਚ ਪਾ ਕੇ ਖ਼ੁਆਰ ਕਰਦਾ ਹੈ ॥੩॥

## ਪਉੜੀ ॥
## ਜਿਸ ਨੋ ਹਰਿ, ਭਗਤਿ ਸਚੁ ਬਖਸੀਅਨੁ; ਸੋ ਸਚਾ ਸਾਹੁ ॥

ਜਿਸ ਨੋ = ਨੂੰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਗੁਰਾਂ ਨੇ ਸਚੁ = ਸੱਚੀ ਭਗਤਿ = ਭਗਤੀ ਬਖਸੀਅਨੁ = ਬਖ਼ਸ਼ ਦਿੱਤੀ ਹੈ, ਸੋ ਉਹ ਸੰਤ ਜਨ ਨਾਮ ਰੂਪ ਵਣਜ ਕਰਨ ਵਾਲਾ ਸਚਾ ਸਾਹੁ = ਸ਼ਾਹੂਕਾਰ ਹੈ।

## ਤਿਸ ਕੀ ਮੁਹਤਾਜੀ ਲੋਕੁ ਕਢਦਾ; ਹੋਰਤੁ ਹਟਿ ਨ ਵਥੁ ਨ ਵੇਸਾਹੁ ॥

ਤਿਸ = ਉਸ ਸੰਤ ਕੀ = ਦੀ ਮੁਹਤਾਜੀ = ਖ਼ੁਸ਼ਾਮਦ, ਮੁਥਾਜੀ ਸਾਰੇ ਲੋਕੁ = ਮਨੁੱਖਾਂ ਦਾ ਸਮੁਦਾਇ ਕਢਦਾ = ਨਿਕਾਲਦਾ ਹੈ ਭਾਵ ਪਦਾਰਥ ਦੀ, ਸੁੱਖਾਂ ਦੀ **ਵਾ:** ਨਾਮ ਦੀ ਪ੍ਰਾਪਤੀ ਲਈ ਸੰਤ ਜਨਾਂ ਦੇ ਅੱਗੇ ਲੇਲੜੀਆਂ ਕੱਢਦਾ ਹੈ, ਕਿਉਂਕਿ ਹੋਰਤੁ = ਹੋਰ ਵੀ ਸਰੀਰ ਰੂਪੀ **ਵਾ:** ਕਿਸੇ ਦੀ ਸੰਗਤ ਰੂਪੀ ਹਟਿ = ਦੁਕਾਨ ਤੋਂ ਨਾਮ ਰੂਪੀ ਵਥੁ = ਵਸਤੂ ਦੇ ਤਾਈਂ ਵੇਸਾਹੁ = ਖ਼ਰੀਦਿਆ, ਪ੍ਰਾਪਤ ਕੀਤਾ ਜਾ ਸਕਦਾ।

## ਭਗਤ ਜਨਾ ਕਉ, ਸਨਮੁਖੁ ਹੋਵੈ; ਸੁ ਹਰਿ ਰਾਸਿ ਲਏ, ਵੇਮੁਖ ਭਸੁ ਪਾਹੁ ॥

ਜਿਹੜਾ ਪੁਰਖ ਆਪਣੇ ਅੰਦਰੋਂ ਕਪਟ ਛੱਡ ਕੇ ਭਗਤ ਜਨਾਂ ਕਉ = ਦੇ ਸਨਮੁਖੁ = ਸਾਹਮਣੇ ਹੋਵੈ = ਹੋ ਜਾਂਦਾ ਹੈ, ਸੁ = ਉਹ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸ਼ਰਧਾ ਰੂਪੀ ਰਾਸਿ = ਪੂੰਜੀ ਲਏ = ਲੈ ਲੈਂਦਾ ਹੈ **ਵਾ:** ਪਰਮੇਸ਼ਰ ਦੀ ਨਾਮ ਰੂਪੀ ਰਾਸਿ = ਸਚਿਆਈ ਨੂੰ ਲੈ ਲੈਂਦਾ ਹੈ ਅਤੇ ਵੇਮੁਖ = ਦੂਸਰੇ ਪਾਸੇ ਮੁਖ ਵਾਲੇ ਭਾਵ ਮਨਮੁਖ ਪੁਰਖ ਦੇ ਲਾਹਨਤਾਂ ਰੂਪੀ ਭਸੁ = ਸੁਆਹ ਪਾਹੁ = ਪੈਂਦੀ ਹੈ।

## ਹਰਿ ਕੇ ਨਾਮ ਕੇ ਵਾਪਾਰੀ, ਹਰਿ ਭਗਤ ਹਹਿ;
## ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥

ਹਰਿ = ਪਰਮੇਸ਼ਰ ਕੇ = ਦੇ ਨਾਮ ਕੇ = ਦੇ ਵਾਪਾਰੀ = ਵਣਜ ਕਰਨ ਵਾਲੇ ਹਰਿ = ਪਰਮੇਸ਼ਰ ਦੇ ਭਗਤ ਹੀ ਹਹਿ = ਹਨ, ਕਰਮਾਂ ਧਰਮਾਂ ਦੀ ਜਾਗਾਤੀ = ਜ਼ਕਾਤ (ਟੈਕਸ) ਲੈਣ ਵਾਲਾ ਜਮੁ = ਜਮਦੂਤ ਤਿਨਾ = ਉਨ੍ਹਾਂ ਦੇ ਨੇੜਿ = ਨਜ਼ਦੀਕ ਨ = ਨਹੀਂ ਜਾਹੁ = ਜਾਂਦਾ। ਜੈਸਾ ਕਿ :

**ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥** *(ਅੰਗ ੩੯੩)*

## ਜਨ ਨਾਨਕਿ ਹਰਿ ਨਾਮ ਧਨੁ ਲਦਿਆ; ਸਦਾ ਵੇਪਰਵਾਹੁ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ ਤਾਂ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਆਪਣੇ ਅੰਤਹਕਰਣ ਰੂਪੀ ਗੱਡੇ ਉਤੇ ਲਦਿਆ = ਲੱਦਣਾ ਕੀਤਾ ਹੈ, ਜਿਸ ਕਰਕੇ ਅਸੀਂ ਸਦਾ = ਹਮੇਸ਼ਾਂ ਲਈ ਵੇਪਰਵਾਹੁ = ਬੇਮੁਥਾਜ ਹੋ ਗਏ ਹਾਂ ॥੭॥

## ਸਲੋਕ ਮਃ ੩ ॥

## ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ;
## ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥

ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ **ਵਾ:** ਇਸ ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਭਗਤੀ = ਬੰਦਗੀ ਕਰਨ ਵਾਲੇ ਭਗਤ ਜਨਾਂ ਨੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਦੀ ਖੱਟੀ ਨੂੰ ਖਟਿਆ = ਖੱਟਣਾ ਕੀਤਾ ਹੈ, ਹੋਰੁ = ਬਾਕੀ ਸਭੁ = ਸਾਰਾ ਜਗਤੁ = ਸੰਸਾਰ ਭਰਮ ਨੇ ਭੁਲਾਇਆ = ਭੁਲਾਉਣਾ ਕੀਤਾ ਹੈ **ਵਾ:** ਸੱਚ ਸਰੂਪ ਵੱਲੋਂ ਭੁਲਾਉਣਾ ਕੀਤਾ ਹੈ।

## ਗੁਰਪਰਸਾਦੀ ਨਾਮੁ ਮਨਿ ਵਸਿਆ; ਅਨਦਿਨੁ ਨਾਮੁ ਧਿਆਇਆ ॥

(ਗੁਰ + ਪਰਸਾਦੀ) ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਭਗਤੀ ਕਰਨ ਵਾਲੇ ਭਗਤ ਜਨਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਿਆ = ਇਸਥਿਤ ਹੋਇਆ ਹੈ, ਇਸ ਕਰਕੇ ਭਗਤ ਜਨਾਂ ਨੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਧਿਆਕਾਰ ਬਿਰਤੀ ਕਰਕੇ ਧਿਆਇਆ = ਆਰਾਧਨਾ ਕੀਤਾ ਹੈ।

## ਬਿਖਿਆ ਮਾਹਿ ਉਦਾਸ ਹੈ; ਹਉਮੈ ਸਬਦਿ ਜਲਾਇਆ ॥

ਭਗਤ ਜਨਾਂ ਦਾ ਮਨ ਬਿਖਿਆ = ਮਾਇਆ **ਵਾ:** ਵਿਸ਼ਿਆਂ ਮਾਹਿ = ਵਿਚ ਰਹਿੰਦਾ ਹੋਇਆ ਉਦਾਸ = ਉਪਰਾਮ ਰਹਿੰਦਾ ਹੈ ਅਤੇ ਉਨ੍ਹਾਂ ਨੇ ਦੇਹ ਦੀ ਹਉਮੈ = ਹੰਗਤਾ ਨੂੰ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਾਮ ਅਭਿਆਸ ਰੂਪੀ ਅਗਨੀ ਨਾਲ ਜਲਾਇਆ = ਸਾੜ ਦਿੱਤਾ ਹੈ।

## ਆਪਿ ਤਰਿਆ ਕੁਲ ਉਧਰੇ; ਧੰਨੁ ਜਣੇਦੀ ਮਾਇਆ ॥

ਉਹ ਆਪ ਸੰਸਾਰ-ਸਮੁੰਦ੍ਰ ਤੋਂ ਤਰਿਆ = ਪਾਰ ਹੋ ਗਏ ਹਨ ਅਤੇ ਉਨ੍ਹਾਂ ਦੀ ਕੁਲ = ਵੰਸ਼ ਦੇ ਜੀਵ ਵੀ ਸੰਸਾਰ-ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ **ਵਾ:** ਉਨ੍ਹਾਂ ਨੇ ਦੈਵੀ ਸੰਪਦਾ ਰੂਪੀ ਕੁਲ ਵੀ ਉੱਧਾਰ ਲਈ ਹੈ ਭਾਵ ਆਸੁਰੀ ਸੰਪਦਾ ਤੋਂ ਖ਼ਲਾਸੀ ਕਰ ਲਈ ਹੈ, ਉਨ੍ਹਾਂ ਨੂੰ ਜਣੇਦੀ = ਪੈਦਾ ਕਰਨ ਵਾਲੀ ਮਾਇਆ = ਮਾਤਾ ਵੀ ਧੰਨੁ = ਧੰਨਤਾ ਦੇ ਯੋਗ ਹੈ।

## ਸਦਾ ਸਹਜੁ ਸੁਖੁ ਮਨਿ ਵਸਿਆ; ਸਚੇ ਸਿਉ ਲਿਵ ਲਾਇਆ ॥

ਉਨ੍ਹਾਂ ਦੇ ਮਨਿ = ਚਿੱਤ ਵਿਚ ਸਦਾ = ਹਮੇਸ਼ਾਂ ਰਹਿਣ ਵਾਲੇ ਸਰੂਪ ਦੇ ਸਹਜੁ = ਗਿਆਨ ਕਰਕੇ ਬ੍ਰਹਮਾਨੰਦ ਦਾ ਸੁੱਖ ਆ ਕੇ ਵਸਿਆ = ਵੱਸ ਗਿਆ ਹੈ **ਵਾ:** ਆਤਮਿਕ ਸੁਖੁ = ਅਨੰਦ ਵੱਸ ਗਿਆ ਹੈ ਕਿਉਂਕਿ ਉਨ੍ਹਾਂ ਨੇ ਸਚੇ = ਸਤਿ ਸਰੂਪ ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਇਆ = ਲਾਉਣਾ ਕੀਤਾ ਹੈ।

## ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਭੁਲੇ; ਹਉਮੈ ਮੋਹੁ ਵਧਾਇਆ॥

ਬ੍ਰਹਮਾ, ਬਿਸਨੁ = ਵਿਸ਼ਨੂੰ ਅਤੇ ਮਹਾਦੇਉ = ਸ਼ਿਵਜੀ ਇਹ ਤ੍ਰੈਗੁਣ = ਤਿੰਨੇ ਗੁਣਾਂ ਵਿਚ ਭੁੱਲੇ ਹੋਏ ਹਨ **ਵਾ:** ਬ੍ਰਹਮਾ ਵਿਸ਼ਨੂੰ ਤੇ ਸ਼ਿਵਜੀ ਦੀ ਉਪਾਸ਼ਨਾ ਕਰਨ ਵਾਲੇ ਪੁਰਖ ਤਿੰਨੇ ਗੁਣਾਂ ਵਿਚ ਭੁੱਲੇ ਹੋਏ ਹਨ ਅਤੇ ਇਸ ਲਈ ਇਨ੍ਹਾਂ ਨੇ ਆਪਣੀ ਦੇਹ ਦੀ ਹਉਮੈ = ਹੰਗਤਾ ਤੇ ਪਦਾਰਥਾਂ ਦਾ ਮੋਹੁ = ਸਨੇਹ ਬਹੁਤਾ ਵਧਾਇਆ ਹੋਇਆ ਹੈ **ਵਾ:** ਆਪਣੀ ਪੂਜਾ ਕਰਾਉਣ ਦਾ ਮੋਹ ਵਧਾਇਆ ਹੋਇਆ ਹੈ।

## ਪੰਡਿਤ ਪੜਿ ਪੜਿ ਮੋਨੀ ਭੁਲੇ; ਦੂਜੈ ਭਾਇ ਚਿਤੁ ਲਾਇਆ॥

ਪੰਡਿਤ = ਵਿਦਵਾਨ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹ ਪੜ੍ਹ ਕੇ ਤੇ ਮੋਨੀ ਪੁਰਖ ਮੋਨ ਧਾਰ ਕੇ ਸਰੂਪ ਦੇ ਗਿਆਨ ਵੱਲੋਂ ਭੁਲੇ = ਖੁੰਝੇ ਹੋਏ ਹਨ ਅਤੇ ਇਨ੍ਹਾਂ ਨੇ ਦੂਜੈ = ਦ੍ਵੈਤ ਭਾਇ = ਭਾਅ ਵਿਚ ਚਿਤੁ = ਮਨ ਨੂੰ ਲਾਇਆ = ਲਾਉਣਾ ਕੀਤਾ ਹੈ।

## ਜੋਗੀ ਜੰਗਮ ਸੰਨਿਆਸੀ ਭੁਲੇ; ਵਿਣੁ ਗੁਰ ਤਤੁ ਨ ਪਾਇਆ॥

ਜੋਗੀ = ਜੋਗ ਦੀ ਸਾਧਨਾ ਕਰਨ ਵਾਲੇ, ਜੰਗਮ = ਤੁਰਨ ਫਿਰਨ ਵਾਲਿਆਂ ਦਾ ਇਕ ਫ਼ਿਰਕਾ **ਵਾ:** ਸ਼ਿਵ ਮੱਤ ਦੇ ਫ਼ਿਰਕੇ ਵਾਲੇ ਅਤੇ ਸੰਨਿਆਸੀ = ਤਿਆਗੀ ਆਦਿ ਸਾਰੇ ਸਰੂਪ ਦੇ ਗਿਆਨ ਵੱਲੋਂ ਭੁਲੇ = ਉੱਕੇ ਹੋਏ ਹਨ, ਪੂਰਨ ਗੁਰ = ਸਤਿਗੁਰੂ ਤੋਂ ਵਿਣੁ = ਬਗ਼ੈਰ ਕਿਸੇ ਨੇ ਵੀ ਤਤੁ = ਸਿਧਾਂਤ ਸਰੂਪ ਦੇ ਗਿਆਨ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ; ਤਿਨੀ ਬਿਰਥਾ ਜਨਮੁ ਗਵਾਇਆ॥

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖ ਸਦਾ = ਹਮੇਸ਼ਾ ਦੁਖੀਏ = ਦੁਖੀ ਅਤੇ ਭਰਮ ਵਿਚ ਭੁੱਲੇ ਫਿਰਦੇ ਰਹਿੰਦੇ ਹਨ, ਇਸੇ ਕਰਕੇ ਤਿਨੀ = ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਸੰਸਾਰ ਵਿਚ ਆ ਕੇ ਬਿਰਥਾ = ਬੇਅਰਥ ਹੀ ਗਵਾਇਆ = ਗੁਆ ਲਿਆ ਹੈ।

## ਨਾਨਕ ਨਾਮਿ ਰਤੇ, ਸੇਈ ਜਨ ਸਮਧੇ; ਜਿ ਆਪੇ ਬਖਸਿ ਮਿਲਾਇਆ॥੧॥

('ਸਮੱਧੇ' ਨਹੀਂ ਬੋਲਣਾ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਰੰਗ ਵਿਚ ਰਤੇ = ਰੰਗੇ ਹਨ, ਸੇਈ = ਉਹ ਜਨ = ਪੁਰਖ ਪ੍ਰਭੂ ਪ੍ਰਾਪਤੀ ਵਾਲੇ ਗਿਆਨ ਦੇ ਤਾਈਂ ਸਮਧੇ = ਸਮਝੇ ਹਨ **ਵਾ:** ਉਹ ਪਰਮੇਸ਼ਰ ਵਿਚ ਸਮਧੇ = ਸਮਾਏ, ਅਭੇਦ ਹੋਏ ਹਨ, ਪਰੰਤੂ ਜਿ = ਜਿਨ੍ਹਾਂ ਨੂੰ ਪਰਮੇਸ਼ਰ ਆਪੇ = ਆਪ ਗੁਰਾਂ ਦੁਆਰਾ ਆਪਣਾ ਨਾਮ ਬਖਸਿ = ਦੇ ਦਿੰਦਾ ਹੈ, ਉਨ੍ਹਾਂ ਨੂੰ ਆਪਣੇ ਸਰੂਪ ਨਾਲ ਮਿਲਾਇਆ = ਮਿਲਾਉਂਦਾ ਹੈ॥੧॥

## ਮਃ ੩॥ ਨਾਨਕ ਸੋ ਸਾਲਾਹੀਐ; ਜਿਸੁ ਵਸਿ ਸਭੁ ਕਿਛੁ ਹੋਇ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸੋ = ਉਸ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰਨੀ ਚਾਹੀਦੀ ਹੈ, ਜਿਸ ਪਰਮੇਸ਼ਰ ਦੇ ਸਭੁ = ਸਾਰਾ ਕਿਛੁ = ਕੁਝ ਵਸਿ = ਅਧੀਨ ਹੋਇ = ਹੋ ਰਿਹਾ ਹੈ।

## ਤਿਸਹਿ ਸਰੇਵਹੁ ਪ੍ਰਾਣੀਹੋ; ਤਿਸੁ ਬਿਨੁ ਅਵਰੁ ਨ ਕੋਇ॥

ਹੇ ਪ੍ਰਾਣੀਹੋ = ਪ੍ਰਾਣਾਧਾਰੀ ਜੀਵੋ! ਤਿਸਹਿ = ਉਸ ਵਾਹਿਗੁਰੂ ਨੂੰ ਸਰੇਵਹੁ = ਸੇਵਨਾ, ਭਜਨਾ ਕਰੋ

ਕਿਉਂਕਿ ਤਿਸੁ = ਉਸ ਤੋਂ ਬਿਨੁ = ਬਗ਼ੈਰ ਪਾਪਾਂ ਨੂੰ ਬਖ਼ਸ਼ਣ ਵਾਲਾ ਅਵਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੈ।

## ਗੁਰਮੁਖਿ ਅੰਤਰਿ ਮਨਿ ਵਸੈ; ਸਦਾ ਸਦਾ ਸੁਖੁ ਹੋਇ ॥੨॥

ਜਿਸ ਗੁਰਮੁਖ ਜਨ ਦੇ ਮਨਿ = ਹਿਰਦੇ ਅੰਦਰਿ = ਵਿਚ ਪਰਮੇਸ਼ਰ ਵਸੈ = ਵੱਸ ਜਾਂਦਾ ਹੈ, ਉਸ ਨੂੰ ਸਦਾ = ਹਮੇਸ਼ਾਂ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਸਦਾ = ਹਮੇਸ਼ਾਂ ਵਾਸਤੇ ਪ੍ਰਾਪਤ ਹੋਇ = ਹੋ ਜਾਂਦਾ ਹੈ ॥੨॥

## ਪਉੜੀ ॥

## ਜਿਨੀ ਗੁਰਮੁਖਿ, ਹਰਿ ਨਾਮ ਧਨੁ ਨ ਖਟਿਓ; ਸੇ ਦੇਵਾਲੀਏ ਜੁਗ ਮਾਹਿ ॥

ਜਿਨੀ = ਜਿਨ੍ਹਾਂ ਪੁਰਖਾਂ ਨੇ ਗੁਰਮੁਖ ਜਨਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਖਟਿਓ = ਖੱਟਣਾ, ਇਕੱਤਰ ਨ = ਨਹੀਂ ਕੀਤਾ, ਸੇ = ਉਹ ਪੁਰਖ ਇਸ ਜੁਗ = ਕਲਿਜੁਗ ਦੇ ਸਮੇਂ ਮਾਹਿ = ਵਿਚ ਦੇਵਾਲੀਏ = ਕਰਜ਼ਾਈ (ਰਿਣੀ) ਹਨ **ਵਾ:** ਉਨ੍ਹਾਂ ਦੇ ਸਿਰ ਉੱਤੇ ਲੋਕ ਦੰਡ, ਪਿਤਰ ਦੰਡ, ਦੇਵ ਦੰਡ ਹਮੇਸ਼ਾਂ ਬਣਿਆ ਰਹਿੰਦਾ ਹੈ।

## ਓਇ ਮੰਗਦੇ ਫਿਰਹਿ ਸਭ ਜਗਤ ਮਹਿ;
## ਕੋਈ ਮੁਹਿ ਥੁਕ ਨ ਤਿਨ੍ ਕਉ ਪਾਹਿ ॥

ਓਇ = ਉਹ ਸਭ = ਸਾਰੇ ਜਗਤ = ਸੰਸਾਰ ਮਹਿ = ਵਿਚ ਮੰਗਦੇ ਫਿਰਹਿ = ਫਿਰਦੇ ਰਹਿੰਦੇ ਹਨ, ਕਦੇ ਵੀ ਤ੍ਰਿਪਤੀ ਨਹੀਂ ਆਉਂਦੀ, ਪਰੰਤੂ ਤਿਨ੍ = ਉਨ੍ਹਾਂ ਕਉ = ਦੇ ਮੁਹਿ = ਮੂੰਹ ਉਤੇ ਕੋਈ ਥੁਕ = ਥੁੱਕਣਾ ਵੀ ਨ = ਨਹੀਂ ਪਾਹਿ = ਪਾਉਂਦਾ ਭਾਵ ਜੋ ਦੂਸਰੇ ਦੇ ਆਪਣੇ ਮੂੰਹ ਵਿਚ ਖਾਣ ਲਈ ਪਾਇਆ ਹੋਇਆ ਪਦਾਰਥ ਹੁੰਦਾ ਹੈ, ਉਸ ਥੁੱਕ ਵਾਲੇ ਪਦਾਰਥ ਨੂੰ ਦੇਣ ਲਈ ਵੀ ਕੋਈ ਤਿਆਗ ਨਹੀਂ ਹੁੰਦਾ **ਵਾ:** ਉਨ੍ਹਾਂ ਦੀ ਤਰਫ਼ ਮੁਖ ਕਰਕੇ ਕੋਈ ਥੁੱਕਣਾ ਵੀ ਨਹੀਂ ਪਾਉਂਦਾ **ਵਾ:** ਕੋਈ ਦੇਵੀ ਦੇਵਤਾ ਉਨ੍ਹਾਂ ਦੇ ਮੂੰਹ ਵਿਚ ਕੋਈ ਪਦਾਰਥਾਂ ਰੂਪੀ ਥੁੱਕਣਾ ਵੀ ਨਹੀਂ ਪਾਉਂਦਾ।

## ਪਰਾਈ ਬਖੀਲੀ ਕਰਹਿ, ਆਪਣੀ ਪਰਤੀਤਿ ਖੋਵਨਿ;
## ਸਗਵਾ ਭੀ ਆਪੁ ਲਖਾਹਿ ॥

ਜੋ ਐਸੇ ਮਨਮੁਖ ਪੁਰਖ ਪਰਾਈ = ਬਿਗਾਨਿਆਂ ਨਾਲ ਬਖੀਲੀ = ਈਰਖਾ ਕਰਹਿ = ਕਰਦੇ ਰਹਿੰਦੇ ਹਨ **ਵਾ:** ਪਰਾਇਆਂ ਨਾਲ ਬਖੀਲੀ = ਚੁਗ਼ਲੀ ਕਰਦੇ ਰਹਿੰਦੇ ਹਨ **ਵਾ:** ਪਰਾਏ ਦੇ ਗੁਣਾਂ ਨੂੰ ਛੁਪਾਉਣ ਲਈ ਬਖੀਲੀ = ਸੂਮਤਾਈ ਕਰਦੇ ਰਹਿੰਦੇ ਹਨ, ਇਸੇ ਕਰਕੇ ਆਪਣੀ = ਆਪਦੀ ਪਰਤੀਤਿ = ਪ੍ਰਤੀਤੀ (ਭਰੋਸੇਤਾਈ) ਖੋਵਨਿ = ਗੁਆ ਲੈਂਦੇ ਹਨ ਸਗਵਾ = ਸਗੋਂ **ਵਾ:** ਉਲਟਾ ਆਪਣੇ ਆਪ ਨੂੰ ਭੀ = ਵੀ ਮੂਰਖ, ਨਿੰਦਕ ਲਖਾਹਿ = ਜਣਾਉਂਦੇ ਹਨ।

## ਜਿਸੁ ਧਨ ਕਾਰਣਿ ਚੁਗਲੀ ਕਰਹਿ, ਸੋ ਧਨੁ ਚੁਗਲੀ ਹਥਿ ਨ ਆਵੈ;
## ਓਇ ਭਾਵੈ ਤਿਥੈ ਜਾਹਿ ॥

ਜਿਸ ਪ੍ਰਤੱਖ ਜਾਂ ਹਰੀ ਨਾਮ ਰੂਪੀ ਧਨ ਕਾਰਣਿ = ਵਾਸਤੇ ਚੁਗਲੀ = ਪਿੱਠ ਪਿੱਛੇ ਬੁਰਾਈ ਕਰਹਿ =

ਕਰਦੇ ਹਨ, ਸੋ = ਉਹ ਪ੍ਰਤੱਖ ਧਨ ਜਾਂ ਨਾਮ ਰੂਪੀ ਧਨ ਚੁਗਲੀ ਜਾਂ ਈਰਖਾ ਕਰਕੇ ਹੱਥ ਵਿਚ ਨ = ਨਹੀਂ ਆਵੈ = ਆਉਂਦਾ ਭਾਵ ਅੰਤਹਕਰਣ ਰੂਪੀ ਹੱਥ ਵਿਚ ਪ੍ਰਗਟ ਨਹੀਂ ਹੁੰਦਾ, ਓਇ = ਉਹ ਜਿਥੇ ਭਾਵੈ = ਚਾਹੁਣ ਤਿਥੈ = ਉਥੇ ਚਲੇ ਜਾਹਿ = ਜਾਣ।

[ਅੰਗ ੮੫੩]

## ਗੁਰਮੁਖਿ ਸੇਵਕਭਾਇ, ਹਰਿ ਧਨੁ ਮਿਲੈ; ਤਿਥਹੁ ਕਰਮਹੀਣ ਲੈ ਨ ਸਕਹਿ; ਹੋਰ ਥੈ ਦੇਸ ਦਿਸੰਤਰਿ, ਹਰਿ ਧਨੁ ਨਾਹਿ ॥੮॥

ਜੇ ਗੁਰਮੁਖ ਜਨਾਂ ਦੇ ਹਿਰਦੇ ਵਿਚ ਸੇਵਕਭਾਇ = ਦਾਸਾ ਭਾਵਨਾ ਹੋਵੇ **ਵਾ:** ਸੇਵਕ ਭਾਵਨਾ ਵਾਲਾ ਸੁਭਾਅ ਹੋਵੇ, ਫੇਰ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਮਿਲੈ = ਮਿਲਦਾ ਹੈ **ਵਾ:** ਸੇਵਕ = ਦਾਸਾ ਭਾਇ = ਭਾਵਨਾ ਧਾਰਨ ਕਰਨ ਨਾਲ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਰੂਪੀ ਧਨ ਪ੍ਰਾਪਤ ਹੁੰਦਾ ਹੈ, ਪਰੰਤੂ ਕਰਮਹੀਣ = ਨਿਸ਼ਕਾਮ ਕਰਮਾਂ ਤੋਂ ਰਹਿਤ ਮਨਮੁਖ ਪੁਰਖ ਤਿਥਹੁ = ਉਥੋਂ ਨਾਮ ਰੂਪੀ ਧਨ ਲੈ = ਪ੍ਰਾਪਤ ਨ = ਨਹੀਂ ਕਰ ਸਕਹਿ = ਸਕਦੇ ਅਤੇ ਹੋਰ = ਹੋਰਨਾਂ ਕਿਸੇ ਥੈ = ਥਾਵਾਂ ਵਿਚ ਜਾਂ ਦੇਸਾਂ ਦਿਸੰਤਰਿ = ਪ੍ਰਦੇਸ਼ਾਂ **ਵਾ:** ਮਾਝਾ, ਮਾਲਵਾ, ਦੁਆਬਾ ਆਦਿ ਦੇਸ਼ਾਂ ਤੇ ਦਿਸੰਤਰਿ (ਦਿਸ + ਅੰਤਰਿ) ਦਸੇ ਦਿਸ = ਦਿਸ਼ਾਵਾਂ ਦੇ ਅੰਤਰਿ = ਵਿੱਚੋਂ **ਵਾ:** ਯਮਨੇਮ ਆਦਿ ਸਾਧਨਾਂ ਰੂਪੀ ਦੇਸ਼ ਤੇ ਪ੍ਰਮਾਣ ਆਦਿ ਬਿਰਤੀਆਂ ਰੂਪ ਦਿਸ਼ਾਵਾਂ ਵਿੱਚੋਂ ਆਦਿ ਕਿਤੋਂ ਵੀ ਗੁਰਾਂ ਤੋਂ ਬਗ਼ੈਰ ਹਰੀ ਨਾਮ ਰੂਪੀ ਧਨ ਮਿਲਦਾ ਨਾਹਿ = ਨਹੀਂ ਹੈ ॥੮॥

## ਸਲੋਕ ਮਃ ੩ ॥

## ਗੁਰਮੁਖਿ ਸੰਸਾ ਮੂਲਿ ਨ ਹੋਵਈ; ਚਿੰਤਾ ਵਿਚਹੁ ਜਾਇ ॥

ਗੁਰਮੁਖ ਜਨਾਂ ਨੂੰ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਾ = ਸ਼ੱਕ ਮੂਲਿ = ਕਦਾਚਿਤ ਵੀ ਨ = ਨਹੀਂ ਹੋਵਈ = ਹੁੰਦਾ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਚਿੰਤਾ ਚਲੀ ਜਾਇ = ਜਾਂਦੀ ਹੈ।

## ਜੋ ਕਿਛੁ ਹੋਇ ਸੁ ਸਹਜੇ ਹੋਇ; ਕਹਣਾ ਕਿਛੂ ਨ ਜਾਇ ॥

ਉਹ ਪਰਮੇਸ਼ਰ ਦੇ ਭਾਣੇ ਵਿਚ ਚੱਲਦੇ ਹਨ ਅਤੇ ਜਾਣਦੇ ਹਨ ਕਿ ਜੋ = ਜਿਹੜੇ ਕਿਛੁ = ਕੁਝ ਵੀ ਹੋਇ = ਹੁੰਦਾ ਹੈ ਸੁ = ਉਹ ਸਹਜੇ = ਸੁਤੇ-ਸਿੱਧ ਹੀ ਹੋਇ = ਹੁੰਦਾ ਹੈ, ਕਹਣਾ = ਕਥਨ ਕਰਨ ਵਾਲੇ ਬਣ ਕੇ ਕਿਛੂ = ਕੁਝ ਵੀ ਇਸ਼ਾਰੇ ਨਾਲ ਜਾਂ ਕੋਈ ਬਚਨ ਬਿਲਾਸ ਕਿਹਾ ਨ = ਨਹੀਂ ਜਾਇ = ਜਾਂਦਾ।

**ਅਥਵਾ** ਗੁਰਮੁਖ ਜਨਾਂ ਦੀ ਐਸੀ ਦ੍ਰਿਸ਼ਟੀ ਹੁੰਦੀ ਹੈ ਕਿ ਜਿਹੜਾ ਕੁਝ ਵੀ ਹੁੰਦਾ ਹੈ, ਉਹ ਸੁਤੇ-ਸਿੱਧ ਵਾਹਿਗੁਰੂ ਦੇ ਹੁਕਮ ਵਿਚ ਹੀ ਹੁੰਦਾ ਹੈ, ਉਨ੍ਹਾਂ ਦਾ ਅਨੰਦ ਕੁਝ ਵੀ ਕਹਣਾ = ਕਹਿਆ ਨਹੀਂ ਜਾਂਦਾ।

## ਨਾਨਕ ਤਿਨ੍ ਕਾ ਆਖਿਆ ਆਪਿ ਸੁਣੇ; ਜਿ ਲਇਅਨੁ ਪੰਨੈ ਪਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ੍ = ਉਨ੍ਹਾਂ ਗੁਰਮੁਖ ਜਨਾਂ ਕਾ = ਦਾ ਆਖਿਆ = ਕਹਿਆ ਹੋਇਆ ਬੇਨਤੀ ਰੂਪ ਬਚਨ ਪਰਮੇਸ਼ਰ ਆਪ ਸੁਣੇ = ਸੁਣਦਾ ਹੈ, ਜਿ = ਜਿਨ੍ਹਾਂ ਗੁਰਮੁਖ ਜਨਾਂ ਨੂੰ ਪਰਮੇਸ਼ਰ ਨੇ ਆਪਣੇ ਪੰਨੈ = ਦਫ਼ਤਰ (ਲੇਖੇ) **ਵਾ:** ਨਾਮ ਰੂਪੀ ਪੱਲੇ ਵਿਚ ਪਾਇ = ਪਾ ਲਿਆ ਹੈ **ਵਾ:** ਸ਼ਰਨ ਰੂਪੀ ਪੱਲੇ ਵਿਚ ਪਾ ਲਿਆ ਹੈ ॥੧॥

## ਮਃ ੩ ॥

## ਕਾਲੁ ਮਾਰਿ ਮਨਸਾ ਮਨਹਿ ਸਮਾਣੀ; ਅੰਤਰਿ ਨਿਰਮਲੁ ਨਾਉ ॥

ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਤਰਿ = ਵਿਚ ਨਿਰਮਲੁ = ਉੱਜਲ ਨਾਉ = ਨਾਮ ਹੈ, ਪਰਮੇਸ਼ਰ ਨੇ ਉਨ੍ਹਾਂ ਦਾ ਕਾਲ ਦਾ ਫ਼ਿਕਰ ਮਾਰ ਦਿੱਤਾ ਹੈ **ਵਾ:** ਜੰਮਣ ਮਰਣ ਦੇ ਕਾਲ ਦਾ ਫ਼ਿਕਰ ਮਾਰਿ = ਨਵਿਰਤ ਕਰ ਦਿੱਤਾ ਹੈ ਅਤੇ ਉਨ੍ਹਾਂ ਦੀ ਲੋਕ-ਪ੍ਰਲੋਕ ਦੇ ਪਦਾਰਥਾਂ ਦੀ ਮਨਸਾ = ਵਾਸ਼ਨਾ ਵੀ ਮਨਹਿ = ਮਨ ਦੇ ਵਿਚ ਸਮਾਣੀ = ਸਮਾਅ, ਲੈਅ ਹੋ ਗਈ ਹੈ।

## ਅਨਦਿਨੁ ਜਾਗੈ ਕਦੇ ਨ ਸੋਵੈ; ਸਹਜੇ ਅੰਮ੍ਰਿਤੁ ਪਿਆਉ ॥

ਉਹ ਅਨਦਿਨੁ = ਰਾਤ ਦਿਨ ਗੁਰ ਸ਼ਬਦ ਜਾਂ ਨਾਮ ਵਿਚ ਚਿੱਤ ਦੀ ਬਿਰਤੀ ਲਾ ਕੇ ਗਿਆਨ ਅਵਸਥਾ ਵਿਚ ਜਾਗੈ = ਜਾਗਦੇ ਹਨ ਕਦੇ = ਕਦਾਚਿਤ ਵੀ ਮੋਹ **ਵਾ:** ਅਵਿੱਦਿਆ ਰੂਪੀ ਨੀਂਦ ਵਿਚ ਨ = ਨਹੀਂ ਸੋਵੈ = ਸੌਂਦੇ, ਕਿਉਂਕਿ ਪਰਮੇਸ਼ਰ ਨੇ ਗੁਰਾਂ ਦੁਆਰਾ ਸਹਜੇ = ਸੁਤੇ-ਸਿੱਧ ਹੀ ਉਨ੍ਹਾਂ ਨੂੰ ਨਾਮ ਅੰਮ੍ਰਿਤ ਰੂਪੀ ਜਲ ਪਿਆਉ = ਪਿਆਉਣਾ ਕੀਤਾ ਹੈ **ਵਾ:** ਉਹ ਆਪ ਸੁਤੇ-ਸਿੱਧ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀਂਦੇ ਹਨ ਅਤੇ ਹੋਰਨਾਂ ਤਾਈਂ ਪਿਲਾਉਣਾ ਕਰਦੇ ਹਨ।

## ਮੀਠਾ ਬੋਲੇ ਅੰਮ੍ਰਿਤ ਬਾਣੀ; ਅਨਦਿਨੁ ਹਰਿ ਗੁਣ ਗਾਉ ॥

ਉਹ ਬਾਣੀ ਕਰਕੇ ਮੀਠਾ = ਮਿੱਠਾ, ਪਿਆਰਾ ਅੰਮ੍ਰਿਤ ਰੂਪ ਬਚਨ ਬੋਲੇ = ਬੋਲਦੇ ਹਨ **ਵਾ:** ਉਹ ਮੁਖੋਂ ਮੀਠਾ = ਮਿੱਠਾ, ਪਿਆਰ ਭਰਿਆ ਬਚਨ ਬੋਲਦੇ ਹਨ ਅਤੇ ਹਰ ਵਕਤ ਅੰਮ੍ਰਿਤ ਰੂਪ ਬਾਣੀ ਨੂੰ ਉਚਾਰਦੇ ਰਹਿੰਦੇ ਹਨ ਅਤੇ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਕੀਰਤਨ ਵਿਚ ਪਾ ਕੇ ਗੁਣਾਂ ਨੂੰ ਗਾਉ = ਗਾਉਂਦੇ ਰਹਿੰਦੇ ਹਨ।

## ਨਿਜ ਘਰਿ ਵਾਸਾ, ਸਦਾ ਸੋਹਦੇ; ਨਾਨਕ ਤਿਨ ਮਿਲਿਆ ਸੁਖੁ ਪਾਉ ॥੨॥

ਉਨ੍ਹਾਂ ਦਾ ਨਿਜ = ਆਪਣੇ ਸਰੂਪ ਰੂਪੀ ਘਰਿ = ਗ੍ਰਿਹਿ **ਵਾ:** ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ ਹੁੰਦਾ ਹੈ ਤੇ ਸਦਾ = ਹਮੇਸ਼ਾਂ ਲੋਕ-ਪ੍ਰਲੋਕ ਵਿਚ ਸੋਹਦੇ = ਸ਼ੋਭਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਗੁਰਮੁਖ ਜਨਾਂ ਨਾਲ ਮਿਲਿਆ = ਮਿਲਾਪ ਕਰਕੇ ਆਤਮਿਕ ਸੁਖੁ = ਅਨੰਦ ਪਾਉ = ਪਾਉਣਾ ਕਰੀਦਾ ਹੈ॥੨॥

## ਪਉੜੀ ॥

## ਹਰਿ ਧਨੁ ਰਤਨ ਜਵੇਹਰੀ; ਸੋ ਗੁਰਿ ਹਰਿ ਧਨੁ, ਹਰਿ ਪਾਸਹੁ ਦੇਵਾਇਆ ॥

ਜੋ ਹਰਿ = ਪਰਮੇਸ਼ਰ ਦਾ ਨਾਮ ਰੂਪੀ ਰਤਨ ਤੇ ਜਵੇਹਰਾ ਵਤ ਬੇਕੀਮਤਾ ਹੈ **ਵਾ:** ਜੋ ਰਤਨ ਜਵੇਹਰ ਰੂਪੀ ਹਰੀ ਦਾ ਨਾਮ ਰੂਪੀ ਧਨ ਹੈ, ਸੋ = ਉਹ ਗੁਰਿ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਰੂਪ ਧਨ ਨਿਸ਼ਕਾਮ ਕਰਮਾਂ ਵਾਲਿਆਂ ਨੂੰ ਹਰਿ = ਪਰਮੇਸ਼ਰ ਦੇ ਪਾਸਹੁ = ਕੋਲੋਂ ਦੇਵਾਇਆ = ਦਿਵਾਉਣਾ ਕੀਤਾ ਹੈ **ਵਾ:** ਉਹ ਹਰੀ ਨਾਮ ਰੂਪ ਧਨ ਪਰਮੇਸ਼ਰ ਨੇ ਗੁਰਾਂ ਦੇ ਪਾਸੋਂ ਦਿਵਾਉਣਾ ਕੀਤਾ ਹੈ।

**ਅਥਵਾ** ਜੋ ਪਰਮੇਸ਼ਰ ਦਾ ਨਾਮ ਰੂਪ ਧਨ ਪ੍ਰਭੂ ਪ੍ਰਾਪਤੀ ਵਾਲਾ ਰਤਨ = ਵੈਰਾਗ ਪੈਦਾ ਕਰਨ ਵਾਲਾ ਤੇ ਜਵੇਹਰ ਭਾਵ ਗਿਆਨ ਦੇਣ ਵਾਲਾ ਹੈ, ਉਹ ਨਾਮ ਰੂਪੀ ਧਨ ਸਤਿਗੁਰੂ ਜੀ ਨੇ ਪਰਮੇਸ਼ਰ ਦੇ ਕੋਲੋਂ ਦਿਵਾਉਣਾ ਕੀਤਾ ਹੈ।

## ਜੇ ਕਿਸੈ ਕਿਹੁ ਦਿਸਿ ਆਵੈ, ਤਾ ਕੋਈ ਕਿਹੁ ਮੰਗਿ ਲਏ, ਅਕੈ ਕੋਈ ਕਿਹੁ ਦੇਵਾਏ; ਏਹੁ ਹਰਿ ਧਨੁ ਜੋਰਿ ਕੀਤੈ, ਕਿਸੈ ਨਾਲਿ, ਨ ਜਾਇ ਵੰਡਾਇਆ ॥

ਜੇ = ਜੇਕਰ ਹੋਰ ਕਿਸੈ = ਕਿਸੇ ਕੋਲ ਕਿਹੁ = ਕੁਝ ਹਰੀ ਨਾਮ ਰੂਪ ਧਨ ਦਿਸਿ ਆਵੇ (ਜੇਕਰ ਉਹ ਨਾ ਦੇਵੇ) ਤਾਂ ਕੋਈ ਕਿਹੁ = ਕੁਝ ਉਸ ਦੇ ਪਾਸੋਂ ਮੰਗ ਲਏ = ਲਵੇ, ਅਕੈ = ਜਾਂ ਆ ਕੇ ਕੋਈ ਕਿਹੁ = ਕਿਸੇ ਪਾਸੋਂ ਦੇਵਾਏ = ਦਿਵਾ ਦੇਵੇ, ਪਰ ਇਹ ਹਰੀ ਨਾਮ ਰੂਪੀ ਧਨ ਜੋਰਿ = ਬਲ ਦੇ ਕੀਤੈ = ਕੀਤਿਆਂ ਕਿਸੇ ਦੇ ਨਾਲਿ = ਪਾਸੋਂ ਵੰਡਾਇਆ ਨ = ਨਹੀਂ ਜਾਇ = ਜਾਂਦਾ।

## ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ, ਤਿਸੁ ਹਰਿ ਧਨ ਕੀ ਵੰਡ, ਹਥਿ ਆਵੈ; ਜਿਸ ਨੋ ਕਰਤੈ, ਧੁਰਿ ਲਿਖਿ ਪਾਇਆ ॥

ਜਿਸ ਗੁਰਮੁਖ ਜਨ ਨੋ = ਨੂੰ ਸਤਿਗੁਰ = ਸੱਚੇ ਗੁਰਾਂ ਨਾਲਿ = ਸਾਥ ਮਿਲਾ ਕੇ ਹਰਿ = ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪਰੇਰਿਆ ਹੋਇਆ ਨਾਮ ਜਪਣ ਵਿਚ **ਵਾ:** ਪਰਮੇਸ਼ਰ ਆਪਣੀ ਪ੍ਰਾਪਤੀ ਦੀ ਸਰਧਾ = ਭਾਵਨਾ ਲਾਏ = ਲਾਉਂਦਾ ਹੈ, ਹਰਿ = ਪਰਮੇਸ਼ਰ ਦੇ ਨਾਮ ਧਨ ਕੀ = ਦੀ ਵੰਡ ਤਿਸੁ = ਉਸ ਦੇ ਹੱਥ ਵਿਚ ਆਵੈ = ਆਉਂਦੀ ਹੈ **ਵਾ:** ਉਸ ਗੁਰਮੁਖ ਜਨ ਨੂੰ ਨਾਮ ਰੂਪੀ ਧਨ ਦੀ ਵੰਡ ਮਨ ਰੂਪੀ ਹੱਥ ਵਿਚ ਆ ਕੇ ਪ੍ਰਾਪਤ ਹੁੰਦੀ ਹੈ।

ਜਿਸ ਨੋ = ਨੂੰ ਕਰਤੈ = ਰਚਨਹਾਰ ਪਰਮੇਸ਼ਰ ਨੇ ਧੁਰਿ = ਆਦਿ ਤੋਂ ਸ੍ਰੇਸ਼ਟ ਲੇਖ ਲਿਖ ਕੇ ਪਾਇਆ = ਪਾਉਣਾ ਕੀਤਾ ਹੈ, ਉਸੇ ਨੂੰ ਹੀ ਗੁਰਾਂ ਦੁਆਰਾ ਇਸ ਮਨੁੱਖਾ ਜਨਮ ਵਿਚ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਹੈ।

## ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ, ਕਿਸੈ ਕਾ ਖਤੁ ਨਾਹੀ, ਕਿਸੈ ਕੈ ਸੀਵ ਬੰਨੈ ਰੋਲੁ ਨਾਹੀ; ਜੇ ਕੋ ਹਰਿ ਧਨ ਕੀ ਬਖੀਲੀ ਕਰੇ, ਤਿਸਕਾ ਮੁਹੁ, ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥

ਇਸ ਹਰਿ = ਹਰੀ ਨਾਮ ਰੂਪ ਧਨ ਕਾ = ਦਾ ਕੋਈ ਵੀ ਸਰੀਕੁ = ਹਿੱਸੇਦਾਰ ਨਾਹੀ = ਨਹੀਂ ਹੈ, ਜੋ ਅੰਤ ਨੂੰ ਹੱਕਦਾਰ ਹੋਵੇ ਤੇ ਕਿਸੇ ਕਾ = ਦਾ ਖਤੁ = ਪੱਤਰ, ਪਰਵਾਨਾ ਵੀ ਨਾਹੀ = ਨਹੀਂ ਲਿਖਵਾਇਆ ਹੋਇਆ **ਵਾ:** ਕਿਸੇ ਦਾ ਕੋਈ ਆਪਣੇ ਨਾਮ ਉਤੇ ਖਤੁ = ਖਾਤਾ ਵੀ ਨਹੀਂ ਖੁਲ੍ਹਵਾਇਆ ਹੋਇਆ, ਭਾਵ ਕਿਸੇ ਨੂੰ ਕੋਈ ਖ਼ਤ ਲਿਖ ਕਰਕੇ ਵੀ ਨਹੀਂ ਦਿੱਤਾ ਹੋਇਆ, ਜੋ ਪਿੱਛੋਂ ਹੱਕਦਾਰ ਹੋਵੇ, ਕਿਸੇ ਕੈ = ਦੇ ਸੀਵ = ਹੱਦ ਬੰਨੈ = ਬੰਨੇ ਦਾ ਵੀ ਰੋਲੁ = ਰੌਲਾ (ਝਗੜਾ) ਨਾਹੀ = ਨਹੀਂ ਹੈ[੧] **ਵਾ:** ਇਸ ਹਰੀ ਨਾਮ ਧਨ ਦਾ ਕੋਈ ਵੀ ਹੰਕਾਰ ਕਰਕੇ ਹਿੱਸੇਦਾਰ ਨਹੀਂ ਹੈ ਭਾਵ ਕੋਈ ਹੰਕਾਰ, ਅਗਿਆਨ ਆਦਿ ਸ਼ਰੀਕੇ ਨਾਲ ਇਸ ਨਾਮ ਧਨ ਨੂੰ ਖੋਹ ਨਹੀਂ ਸਕਦਾ, ਨਾਮ ਕਿਸੇ ਦੇਵੀ ਦੇਵਤੇ ਦੀ ਉਪਾਸ਼ਨਾ ਦਾ ਪਰਵਾਨਾ ਨਹੀਂ ਹੈ **ਵਾ:** ਨਾਮ ਰੂਪੀ

---

੧. ਰਾਜਿਆਂ ਦੀ ਹੱਦ ਤੇ ਜ਼ਿਮੀਂਦਾਰਾਂ ਦੇ ਬੰਨ੍ਹੇ ਹੁੰਦੇ ਹਨ **ਵਾ:** ਕੋਈ ਇਉਂ ਵੀ ਕਹਿੰਦੇ ਹਨ ਕਿ ਜ਼ਿਮੀਂਦਾਰਾਂ ਦੀਆਂ ਹੱਦਾਂ ਤੇ ਰਾਜੇ ਮਹਾਰਾਜਿਆਂ ਦੇ ਬੰਨੇ ਹੁੰਦੇ ਹਨ।

ਧਨ ਦਾ ਕਿਸੇ ਦੇ ਅੰਤਹਕਰਨ ਵਿਚ ਖ਼ਾਤਾ ਨਹੀਂ ਖੋਲ੍ਹਿਆ ਕਿ ਕਿਸ ਨੇ ਅੰਤਹਕਰਣ ਰੂਪੀ ਖ਼ਾਤੇ ਵਿੱਚੋਂ ਨਾਮ ਧਨ ਵੰਡਾ ਲਵਾਂਗੇ, ਕਿਸੇ ਦੇ ਕੋਲ ਦੇਹ ਅਧਿਆਸ ਦੀ ਹੱਦ ਤੇ ਦੇਵੀ ਦੇਵਤੇ ਦੀ ਉਪਾਸ਼ਨਾ ਦੇ ਬੰਨੇ ਦਾ ਰੌਲਾ ਵੀ ਨਹੀਂ ਹੈ। ਜੇ = ਜੇਕਰ ਕੋ = ਕੋਈ ਹਰਿ = ਹਰੀ ਨਾਮ ਧਨ ਕੀ = ਦੀ ਬਖੀਲੀ = ਚੁਗ਼ਲੀ, ਈਰਖਾ ਕਰੇ = ਕਰਦਾ ਹੈ (ਜਿਵੇਂ ਕਈਆਂ ਨੇ ਗੁਰੂ ਸਾਹਿਬਾਨ ਵੇਲੇ ਗੁਰਤਾ ਗੱਦੀ ਲੈਣ ਲਈ ਬਖੀਲੀਆਂ ਕੀਤੀਆਂ ਸਨ) ਤਿਸ = ਉਸ ਕਾ = ਦਾ ਮੁਹੁ = ਮੂੰਹ ਹਰਿ = ਪਰਮੇਸ਼ਰ ਨੇ ਚਹੁ = ਚਾਰੇ ਕੁੰਡਾ = ਕੁੰਟਾ ਵਿਚ ਕਾਲਾ ਕਰਾਇਆ = ਕਰਾਉਣਾ ਕੀਤਾ ਹੈ।

## ਹਰਿ ਕੇ ਦਿਤੇ ਨਾਲਿ, ਕਿਸੈ ਜੋਰੁ ਬਖੀਲੀ ਨ ਚਲਈ; ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥੯॥

ਗੁਰਾਂ ਦੁਆਰਾ ਹਰਿ = ਪਰਮੇਸ਼ਰ ਕੇ = ਦੇ ਦਿਤੇ = ਬਖ਼ਸ਼ਿਸ਼ ਕੀਤੇ ਹੋਏ ਨਾਮ ਧਨ ਨਾਲਿ = ਸਾਥ ਕਿਸੇ ਦਾ ਵੀ ਜੋਰੁ = ਬਲ ਤੇ ਬਖੀਲੀ = ਈਰਖਾ, ਚੁਗ਼ਲੀ ਨ = ਨਹੀਂ ਚਲਈ = ਚੱਲਦੀ ਹੈ, ਇਸ ਲਈ ਗੁਰਾਂ ਕੋਲ ਨਾਮ ਰੂਪੀ ਧਨ ਦਿਹੁ ਦਿਹੁ = ਦਿਨ ਬ-ਦਿਨ ਨਿਤ ਨਿਤ = ਨਿਤਾਪ੍ਰਤੀ ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀਂ ਆਦਿ ਭੂਮਿਕਾਵਾਂ ਦਾ ਅਨੰਦ ਸਵਾਇਆ = ਦੁੱਗਣਾ ਚੌਗੁਣਾ ਚੜੈ = ਚੜ੍ਹਦਾ ਹੈ ॥੯॥

## ਸਲੋਕ ਮ: ੩ ॥

## ਜਗਤੁ ਜਲੰਦਾ ਰਖਿ ਲੈ; ਆਪਣੀ ਕਿਰਪਾ ਧਾਰਿ ॥

ਹੇ ਪਰਮੇਸ਼ਰ ! ਤੂੰ ਆਪਣੀ = ਆਪਦੀ ਕਿਰਪਾ = ਮੇਹਰ ਧਾਰਿ = ਧਾਰਨ ਕਰਕੇ ਇਸ ਜਗਤੁ = ਸੰਸਾਰ ਤਾਈਂ ਈਰਖਾ ਰੂਪੀ ਅਗਨੀ ਵਿਚ ਜਲੰਦਾ = ਸੜਦੇ ਨੂੰ ਬਚਾ ਕੇ ਰਖਿ = ਰੱਖ ਲੈ = ਲੈਣਾ ਕਰ।

**ਅਥਵਾ** ਇਹ ਸੰਸਾਰ ਈਰਖਾ, ਵਿਸ਼ਿਆਂ, ਤ੍ਰਿਸ਼ਨਾ ਰੂਪੀ ਅੱਗ ਨਾਲ ਸੜ ਰਿਹਾ ਹੈ, ਇਸ ਨੂੰ ਆਪਣੀ ਕਿਰਪਾ ਦ੍ਰਿਸ਼ਟੀ ਧਾਰਨ ਕਰਕੇ ਰੱਖ ਲੈਣਾ ਕਰ।

## ਜਿਤੁ ਦੁਆਰੈ ਉਬਰੈ; ਤਿਤੈ ਲੈਹੁ ਉਬਾਰਿ ॥

ਜਿਤੁ = ਜਿਸ ਗੁਰਾਂ ਦੀ ਸੰਗਤ ਦੁਆਰਾ ਜਾਂ ਸਾਧਨ ਦੁਆਰਾ ਇਹ ਸੰਸਾਰ ਵਿਸ਼ਿਆਂ, ਈਰਖਾ ਦੀ ਅਗਨੀ ਤੋਂ ਉਬਰੈ = ਬਚ ਸਕਦਾ ਹੈ, ਤਿਤੈ = ਉਸੇ ਤਰ੍ਹਾਂ ਹੀ ਉਬਾਰਿ = ਬਚਾ ਲੈਹੁ = ਲੈਣਾ ਕਰ **ਵਾ:** ਗੁਰਾਂ ਦੀ ਸ਼ਰਨ ਵਿਚ ਪਾ ਕੇ ਬਚਾ ਲੈਣਾ ਕਰ।

## ਸਤਿਗੁਰਿ ਸੁਖੁ ਵੇਖਾਲਿਆ; ਸਚਾ ਸਬਦੁ ਬੀਚਾਰਿ ॥

ਜਿਸ ਸਤਿਗੁਰਿ = ਸੱਚੇ ਗੁਰੂ ਨੇ ਇਸ ਦੁਖ ਦੀ ਨਵਿਰਤੀ ਵਾਸਤੇ ਸੁਖ ਪ੍ਰਗਟ ਕਰਕੇ ਵੇਖਾਲਿਆ = ਵਿਖਾ ਦਿੱਤਾ ਹੈ **ਵਾ:** ਆਤਮਿਕ ਸੁਖੁ = ਅਨੰਦ ਵਿਖਾ ਦਿੱਤਾ ਹੈ, ਉਸ ਗੁਰਾਂ ਦੇ ਸੱਚੇ ਸਬਦੁ = ਉਪਦੇਸ਼ ਦੀ ਵੀਚਾਰ ਮੈਨੂੰ **ਵਾ:** ਜਗਤ ਨੂੰ ਦੇਣਾ ਕਰੋ **ਵਾ:** ਸੱਚੇ ਉਪਦੇਸ਼ ਦੁਆਰਾ ਆਪਣੇ ਨਾਮ, ਸਰੂਪ ਦੀ ਵੀਚਾਰ ਦੇਣਾ ਕਰੋ।

## ਨਾਨਕ ਅਵਰੁ ਨ ਸੁਝਈ; ਹਰਿ ਬਿਨੁ ਬਖਸਣਹਾਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਆਪ ਜੀ ਤੋਂ ਬਿਨੁ = ਬਗ਼ੈਰ ਹੋਰ ਕੋਈ ਮੇਰੇ **ਵਾ:** ਜੀਵ ਦੇ ਔਗੁਣ ਬਖਸਣਹਾਰੁ = ਬਖ਼ਸ਼ਣ ਵਾਲਾ ਅਵਰੁ = ਹੋਰ ਕੋਈ ਵੀ ਸੁਝਈ = ਸੁਝਦਾ, ਦਿਸਦਾ ਨ = ਨਹੀਂ ਹੈ ॥੧॥

## ਮਃ ੩ ॥ ਹਉਮੈ ਮਾਇਆ ਮੋਹਣੀ; ਦੂਜੈ ਲਗੈ ਜਾਇ ॥

ਜੋ ਮੋਹਣੀ = ਮੋਹਿਤ ਕਰਨ ਵਾਲੀ ਮਾਇਆ ਦੀ ਹਉਮੈ = ਹੰਗਤਾ ਹੈ **ਵਾ:** ਮਾਇਆ ਦੀ ਹੰਗਤਾ ਮੋਹਿਤ, ਮੂਰਛਾ ਕਰਨ ਵਾਲੀ ਹੈ, ਇਸ ਵਿਚ ਚਿੱਤ ਦੀ ਬਿਰਤੀ ਮੋਹਿਤ ਹੋ ਕੇ ਦੂਜੈ = ਦ੍ਵੈਤ-ਭਾਵ ਵਿਚ ਜਾਇ = ਜਾ ਲਗੈ = ਲੱਗਦੀ ਹੈ, ਭਾਵ ਦ੍ਵੈਤ ਵਿਚ ਜਾ ਕੇ ਲੱਗ ਜਾਂਦੀ ਹੈ।

## ਨਾ ਇਹ ਮਾਰੀ ਨ ਮਰੈ; ਨਾ ਇਹ ਹਟਿ ਵਿਕਾਇ ॥

ਇਹ ਮਾਇਆ ਦੀ ਹੰਗਤਾ ਕਿਸੇ ਪਾਸੋਂ ਸਾਧਨਾ ਨਾਲ ਮਾਰੀ ਹੋਈ ਮਰਦੀ ਨਾ = ਨਹੀਂ ਹੈ ਅਤੇ ਨਾ ਹੀ ਇਹ ਆਪਣੇ ਆਪ ਮਰੈ = ਮਰਦੀ ਹੈ **ਵਾ:** ਨਾ = ਵਿਸ਼ੇਸ਼, ਨਿਸਚੇ ਕਰਕੇ ਇਹ ਕਿਸੇ ਦੀ ਮਾਰੀ ਹੋਈ ਮਰਦੀ ਨਹੀਂ ਹੈ, ਨਾ ਹੀ ਇਹ ਮਾਇਆ ਦੀ ਹੰਗਤਾ ਕਿਸੇ ਹਟਿ = ਦੁਕਾਨ ਉਤੇ ਵਿਕਾਇ = ਵੇਚੀ ਜਾ ਸਕਦੀ ਹੈ **ਵਾ:** ਕਿਸੇ ਦੀ ਵੇਚੀ ਹੋਈ ਸੰਸਾਰ ਰੂਪੀ ਹੱਟੀ ਵਿਚ ਵਿਕਦੀ ਨਹੀਂ ਹੈ।

## ਗੁਰ ਕੈ ਸਬਦਿ ਪਰਜਾਲੀਐ; ਤਾ ਇਹ ਵਿਚਹੁ ਜਾਇ ॥

ਜਦ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ (ਪਰ + ਜਾਲੀਐ) ਪਰ = ਵਿਸ਼ੇਸ਼ ਕਰਕੇ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਾਲੀਐ = ਸਾੜਨਾ ਕਰੀਏ, ਤਾ = ਤਦ ਹੀ ਇਹ ਹਿਰਦੇ ਦੇ ਵਿਚਹੁ = ਅੰਦਰੋਂ ਬਾਹਰ ਚਲੀ ਜਾਇ = ਜਾਂਦੀ ਹੈ। ਇਸ ਦੀ ਨਵਿਰਤੀ ਹੋਣ ਨਾਲ :

## ਤਨੁ ਮਨੁ ਹੋਵੈ ਉਜਲਾ; ਨਾਮੁ ਵਸੈ ਮਨਿ ਆਇ ॥

ਤਨੁ = ਸਥੂਲ ਸਰੀਰ ਤੇ ਮਨੁ = ਸੂਖਮ ਸਰੀਰ ਉਜਲਾ = ਨਿਰਮਲ ਹੋਵੈ = ਹੋ ਜਾਂਦਾ ਹੈ ਅਤੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

## ਨਾਨਕ ਮਾਇਆ ਕਾ ਮਾਰਣੁ ਸਬਦੁ ਹੈ; ਗੁਰਮੁਖਿ ਪਾਇਆ ਜਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਾਇਆ ਕਾ = ਦਾ ਮਾਰਣੁ = ਮਾਰਨਾ, ਨਵਿਰਤ ਕਰਨਾ ਗੁਰਾਂ ਦੇ ਸਬਦੁ = ਉਪਦੇਸ਼ ਦੀ ਕਮਾਈ ਕਰਕੇ ਹੀ ਹੁੰਦਾ ਹੈ **ਵਾ:** ਮਾਇਆ ਦੇ ਮਾਰਨੇ **ਵਾ:** ਅਧੀਨ ਕਰਨੇ ਵਾਲਾ ਮਾਰਣੁ = ਮਸਾਲਾ ਗੁਰਾਂ ਦਾ ਉਪਦੇਸ਼ ਹੀ ਹੈ, ਪਰੰਤੂ ਉਹ ਉਪਦੇਸ਼ ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ ॥੨॥

## ਪਉੜੀ ॥

## ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ; ਧੁਰਹੁ ਹੁਕਮੁ ਬੁਝਿ ਨੀਸਾਣੁ ॥

ਸਤਿਗੁਰ = ਸੱਚੇ ਗੁਰੂ ਨਾਨਕ ਦੇਵ ਜੀ ਕੀ = ਦੀ ਗੁਰਤਾ ਗੱਦੀ ਰੂਪ ਵਡਿਆਈ = ਮਹਿਮਾ ਸਤਿਗੁਰਿ = ਸੱਚੇ ਗੁਰੂ ਅਮਰਦਾਸ ਸਾਹਿਬ ਜੀ ਨੇ ਚੌਥੇ ਥਾਂ ਸਾਨੂੰ ਬਖ਼ਸ਼ ਦਿੱਤੀ ਹੈ, ਇਹ ਧੁਰਹੁ = ਆਦਿ ਤੋਂ ਹੀ ਪਰਮੇਸ਼ਰ ਦਾ ਹੁਕਮ ਬੁਝਿ = ਸਮਝ ਕੇ ਸਾਰੇ ਸੰਸਾਰ ਵਿਚ ਨੀਸਾਣੁ = ਪ੍ਰਗਟ ਕਰ ਦਿੱਤੀ ਹੈ।

**ਅਥਵਾ** ਜੋ ਸਤਿਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਰੂਪ ਵਡਿਆਈ ਸੀ, ਉਹ ਗੁਰੂ ਅੰਗਦ ਦੇਵ ਜੀ ਨੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੂੰ ਬਖ਼ਸ਼ ਦਿਤੀ = ਦੇਣਾ ਕੀਤੀ, ਇਹ ਆਦਿ ਤੋਂ ਹੀ ਹੁਕਮ ਨੂੰ ਬੁੱਝ ਕਰਕੇ ਗੁਰਾਂ ਦੇ ਮੱਥੇ ਉੱਤੇ ਗੁਰਤਾ ਗੱਦੀ ਦੀ ਪ੍ਰਾਪਤੀ ਦਾ ਨੀਸਾਣੁ = ਲੇਖ ਲਿਖ ਦਿੱਤਾ ਸੀ।

## ਪੁਤੀ ਭਾਤੀਈ ਜਾਵਾਈ ਸਕੀ, ਅਗਹੁ ਪਿਛਹੁ ਟੋਲਿ ਡਿਠਾ; ਲਾਹਿਓਨੁ ਸਭਨਾ ਕਾ ਅਭਿਮਾਨੁ ॥

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੁਤੀ = ਪੁੱਤਰ ਦਾਤੂ, ਦਾਸੂ **ਵਾ:** ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰ ਮੋਹਨ ਤੇ ਮੋਹਰੀ, ਭਾਤੀਈ = ਭਤੀਜੇ ਸਾਉਣ ਮੱਲ ਜੀ ਜਾਵਾਈ = ਜਵਾਈ ਰਾਮਾ ਜੀ ਅਤੇ ਹੋਰ ਸਕੀ = ਸਾਕ ਸੰਬੰਧੀਆਂ ਆਦਿ ਸਾਰਿਆਂ ਨੂੰ ਅਗਹੁ ਪਿਛਹੁ = ਅੱਗੋਂ ਪਿੱਛੋਂ ਭਾਵ ਚੰਗੀ ਤਰ੍ਹਾਂ, ਟੋਲਿ = ਖੋਜ ਭਾਵ ਪਰਖ ਕੇ ਡਿਠਾ = ਵੇਖਿਆ ਸੀ, ਸਭਨਾ = ਸਾਰਿਆਂ ਕਾ = ਦਾ ਅਭਿਮਾਨੁ = ਹੰਕਾਰ ਲਾਹਿਓਨੁ = ਨਵਿਰਤ ਕਰ ਦਿੱਤਾ ਸੀ ਭਾਵ ਕੋਈ ਕਹਿੰਦਾ ਸੀ ਮੈਂ ਸੇਵਾ ਕਰਦਾ ਹਾਂ, ਮੈਂ ਜ਼ਿਆਦਾ ਸੇਵਾ ਕਰਦਾ ਹਾਂ **ਵਾ:** ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੁਰਤਾ ਗੱਦੀ ਲਾਇਕ ਵੇਖ ਕੇ ਸਾਰਿਆਂ ਦਾ ਹੰਕਾਰ ਲਾਹ ਦਿੱਤਾ ਅਤੇ ਸਾਰਿਆਂ ਦੇ ਸਨਮੁਖ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੁਰਤਾ ਗੱਦੀ ਉੱਤੇ ਅਸਥਾਪਨ ਕਰ ਦਿੱਤਾ।

## ਜਿਥੈ ਕੋ ਵੇਖੈ, ਤਿਥੈ ਮੇਰਾ ਸਤਿਗੁਰੂ; ਹਰਿ ਬਖਸਿਓਸੁ ਸਭੁ ਜਹਾਨੁ ॥

ਜਿਥੈ = ਜਿਥੇ ਵੀ ਕੋ = ਕੋਈ ਵੇਖੈ = ਵੇਖਦਾ ਹੈ, ਤਿਥੈ = ਉਥੇ ਹੀ ਮੇਰਾ = ਸਾਡਾ ਸਤਿਗੁਰੂ = ਸੱਚਾ ਗੁਰੂ ਆਪ ਪਰੀਪੂਰਨ ਹੈ ਕਿਉਂਕਿ ਹਰਿ = ਪਰਮੇਸ਼ਰ ਨੇ ਗੁਰਾਂ ਨੂੰ ਗੁਰਤਾ ਗੱਦੀ ਬਖ਼ਸ਼ ਕੇ ਸਭੁ = ਸਾਰਾ ਜਹਾਨੁ = ਜਗਤ ਗੁਰਾਂ ਦੇ ਚਰਨੀਂ ਪਾ ਕੇ ਬਖਸਿਓਸੁ = ਬਖ਼ਸ਼ ਦਿੱਤਾ ਹੈ **ਵਾ:** ਸਾਰੇ ਸੰਸਾਰ ਵਿੱਚੋਂ ਜੋ ਪੁਰਖ ਗੁਰਾਂ ਦੀ ਓਟ ਵਿਚ ਆਇਆ ਹੈ, ਉਸ ਨੂੰ ਪਰਮੇਸ਼ਰ ਨੇ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾ ਲਿਆ ਹੈ।

## ਜਿ ਸਤਿਗੁਰ ਨੋ ਮਿਲਿ ਮੰਨੇ, ਸੁ ਹਲਤਿ ਪਲਤਿ ਸਿਝੈ; ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥

ਜਿ = ਜਿਹੜਾ ਸਤਿਗੁਰ = ਸੱਚੇ ਗੁਰੂ ਨੋ = ਨੂੰ ਮਿਲਿ = ਮਿਲ ਕੇ ਗੁਰਾਂ ਦੇ ਹੁਕਮ ਨੂੰ ਮੰਨੇ = ਮੰਨਦਾ ਹੈ, ਸੁ = ਉਹ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਸਿਝੈ = ਕਲਿਆਣ ਸਰੂਪ ਹੁੰਦਾ ਹੈ **ਵਾ:** ਉਹ ਲੋਕ-ਪ੍ਰਲੋਕ ਵਿਚ ਛੁਟਕਾਰਾ ਪਾਉਂਦਾ ਹੈ, ਜਿ = ਜਿਹੜਾ ਪੁਰਖ ਵੇਮੁਖੁ = ਗੁਰੂ ਵੱਲੋਂ ਮੁਨਕਰ ਹੋਵੈ = ਹੁੰਦਾ ਹੈ, ਸੁ = ਉਹ ਭਰਿਸਟ = ਗੰਦੇ ਵਿਸ਼ੇ-ਵਿਕਾਰਾਂ ਵਾਲੇ ਕੁਸੰਗਤ ਰੂਪੀ ਥਾਨੁ = ਥਾਵਾਂ **ਵਾ:** ਨਰਕਾਂ ਰੂਪੀ ਥਾਵਾਂ ਵਿਚ ਹੀ ਤੁਰਿਆ ਫਿਰੈ = ਫਿਰਦਾ ਰਹਿੰਦਾ ਹੈ।

## ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ; ਹਰਿ ਸਜਣ ਪੁਰਖੁ ਸੁਜਾਨੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨ = ਦਾਸਾਂ ਕੈ = ਦੇ ਵਲਿ = ਤਰਫ਼ ਮੇਰਾ = ਸਾਡਾ ਸੁਆਮੀ = ਮਾਲਕ, ਸੁਜਾਨੁ = ਅੰਤਰਜਾਮੀ ਸਜਣ = ਪਿਆਰਾ ਅਕਾਲ ਪੁਰਖ ਹਰਿ = ਪਰਮੇਸ਼ਰ ਹੋ ਗਿਆ ਹੈ।

[ਅੰਗ ੮੫੪]

## ਪਉਦੀ ਭਿਤਿ ਦੇਖਿ ਕੈ, ਸਭਿ ਆਇ ਪਏ ਸਤਿਗੁਰ ਕੀ ਪੈਰੀ; ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ ॥੧੦॥

ਸਤਿਗੁਰਾਂ ਦੇ ਦੁਆਰੇ ਤੋਂ ਪਦਾਰਥਾਂ **ਵਾ:** ਬ੍ਰਹਮ ਗਿਆਨ, ਬ੍ਰਹਮਾਨੰਦ ਦੀ ਭਿਤਿ = ਚੋਗ ਪਉਦੀ = ਪੈਂਦੀ ਦੇਖਿ = ਵੇਖ ਕੈ = ਕਰਕੇ ਸਭਿ = ਸਾਰੇ ਜੀਵ ਸਤਿਗੁਰ = ਸੱਚੇ ਗੁਰੂ ਕੀ = ਦੀ ਪੈਰੀ = ਚਰਨੀਂ

ਆਇ = ਆ ਕੇ ਪਏ = ਪੈ ਗਏ ਹਨ ਅਤੇ ਸਤਿਗੁਰਾਂ ਨੇ ਸਭਨਾਂ ਕਿਅਹੁ = ਸਾਰਿਆਂ ਦਿਆਂ ਮਨਹੁ = ਹਿਰਦਿਆਂ ਵਿੱਚੋਂ ਗੁਮਾਨੁ = ਹੰਕਾਰ ਲਾਹਿਓਨੁ = ਲਾਹ ਦਿੱਤਾ ਹੈ **ਵਾ:** ਸਤਿਗੁਰਾਂ ਨੇ ਸਾਨੂੰ ਗੁਰਤਾ ਗੱਦੀ ਉੱਤੇ ਬਿਠਾ ਕੇ ਸਭਨਾਂ ਦਿਆਂ ਮਨਾਂ ਵਿੱਚੋਂ ਹੰਕਾਰ ਲਾਹ ਦਿੱਤਾ ਹੈ ॥੧੦॥

## ਸਲੋਕ ਮਃ ੧ ॥
## ਕੋਈ ਵਾਹੇ ਕੋ ਲੁਣੈ; ਕੋ ਪਾਏ ਖਲਿਹਾਨਿ ॥
## ਨਾਨਕ ਏਵ ਨ ਜਾਪਈ; ਕੋਈ ਖਾਇ ਨਿਦਾਨਿ ॥੧॥

***ਪਹਿਲਾ ਅਰਥ :*** ਜਿਵੇਂ ਕੋਈ ਜ਼ਮੀਨ ਨੂੰ ਵਾਹੈ = ਵਾਹੁੰਦਾ ਹੈ, ਕੋ = ਕੋਈ ਜ਼ਮੀਨ ਵਿਚ ਉੱਗੀ ਹੋਈ ਫ਼ਸਲ ਲੁਣੈ = ਵੱਢਣਾ (ਕੱਟਦਾ) ਹੈ ਤੇ ਕੋ = ਕੋਈ ਕੱਟੀ ਹੋਈ ਫ਼ਸਲ ਨੂੰ ਖਲਿਹਾਨਿ = ਖਲਵਾੜੇ, ਪਿੜਾਂ ਵਿਚ ਪਾਏ = ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਵ = ਇਸ ਤਰ੍ਹਾਂ ਕਿਸੇ ਦੀ ਗੱਲ ਜਾਪਈ = ਜਾਣੀ ਨ = ਨਹੀਂ ਜਾ ਸਕਦੀ ਕਿ ਨਿਦਾਨਿ = ਓੜਕ ਨੂੰ ਉਸ ਖੇਤ ਦੇ ਦਾਣਿਆਂ ਨੂੰ ਕੌਣ ਕੋਈ ਖਾਇ = ਖਾਵੇਗਾ ਭਾਵ ਜਿਸ ਦੀ ਪ੍ਰਾਲਬਧ ਹੋਵੇਗੀ, ਉਹੋ ਹੀ ਖਾਵੇਗਾ, ਪ੍ਰਾਲਬਧ ਅਨੁਸਾਰ ਸਭਨਾਂ ਦਾ ਸਮਾਂ ਬੀਤਦਾ ਜਾਂਦਾ ਹੈ, ਪ੍ਰਾਲਬਧ ਸਮਾਮਤ ਹੋਣ ਤੋਂ ਸਭਨਾਂ ਨੇ ਦੁਨੀਆਂ ਵਿੱਚੋਂ ਕੂਚ ਕਰ ਜਾਣਾ ਹੈ ॥੧॥

***ਦੂਸਰਾ ਅਰਥ :*** ਕੋਈ ਇੰਦਰੀਆਂ ਦਾ ਦਮਨ ਕਰਨ ਰੂਪ ਵਾਹੈ = ਵਾਹੁੰਦਾ ਹੈ, ਕੋਈ ਗੁਰ ਉਪਦੇਸ਼ ਰੂਪ ਦਾਤਰੀ ਨਾਲ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਵੱਢਦਾ ਹੈ ਭਾਵ ਦੇਹ ਦੇ ਅੰਦਰੋਂ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਨਵਿਰਤੀ ਕਰਦਾ ਹੈ, ਕੋਈ ਚਿੱਤ ਦੀਆਂ ਬਿਰਤੀਆਂ ਨੂੰ ਇਕਾਗਰ ਕਰਨ ਰੂਪ ਖਲਵਾੜੇ ਵਿਚ ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜਾਣਿਆ ਨਹੀਂ ਜਾ ਸਕਦਾ ਕਿ ਅੰਤ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਦੇ ਅਨੰਦ ਨੂੰ ਕੌਣ ਖਾਵੇਗਾ, ਧਾਰਨ ਕਰੇਗਾ ਭਾਵ ਜਿਸ ਦੇ ਸਾਰੇ ਸਾਧਨ ਪਰਪੱਕ ਹੋ ਗਏ, ਉਸ ਨੂੰ ਅਨੰਦ ਦੀ ਪ੍ਰਾਪਤੀ ਹੋਵੇਗੀ ॥੧॥

***ਤੀਸਰਾ ਅਰਥ :*** ਕੋਈ ਸੁਕਾਮ ਕਰਮਾਂ ਨੂੰ ਕਰਨ ਰੂਪ ਵਾਹੁੰਦਾ ਹੈ, ਕੋਈ ਨਿਸ਼ਕਾਮ ਕਰਮਾਂ ਨੂੰ ਕਮਾਉਣ ਰੂਪ ਵੱਢਦਾ ਹੈ, ਕੋਈ ਆਪਣੇ ਆਪ ਨੂੰ ਉਪਾਸ਼ਨਾ ਰੂਪੀ ਖਲਵਾੜੇ ਵਿਚ ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਾਣਿਆ ਨਹੀਂ ਜਾ ਸਕਦਾ ਕਿ ਅੰਤ ਨੂੰ ਪਰਮੇਸ਼ਰ ਦੀ ਸਖਿਆਤਤਾ ਦੇ ਸੁਖ ਨੂੰ ਕੌਣ ਪਾਵੇਗਾ ॥੧॥

***ਚੌਥਾ ਅਰਥ :*** ਕੋਈ ਖਟ ਚਿੰਨ੍ਹਾਂ ਤੇ ਖਟ ਲਖਣਾਂ ਦੁਆਰਾ ਸ੍ਰਵਣ ਕਰਨ ਰੂਪ ਵਾਹੁੰਦਾ ਹੈ, ਕੋਈ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮੰਨਣ ਕਰਨ ਰੂਪ ਵੱਢਦਾ ਹੈ ਅਤੇ ਕੋਈ ਨਿਧਿਆਸਣ ਕਰਨ ਰੂਪ ਖਲਵਾੜੇ ਵਿਚ ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜਾਣਿਆ ਨਹੀਂ ਜਾ ਸਕਦਾ ਕਿ ਅੰਤ ਨੂੰ ਪ੍ਰਭੂ ਸਿਖਿਆਤਤਾ ਦੇ ਅਨੰਦ ਨੂੰ ਕੌਣ ਖਾਵੇਗਾ ਭਾਵ ਭੋਗੇਗਾ, ਇਹ ਪਰਮੇਸ਼ਰ ਦੀ ਬੇਅੰਤ ਗਤੀ ਹੈ, ਜੋ ਕਿਸੇ ਪਾਸੋਂ ਜਾਣੀ ਨਹੀਂ ਜਾ ਸਕਦੀ ॥੧॥

***ਪੰਜਵਾਂ ਅਰਥ :*** ਕੋਈ ਸੰਸਾਰ ਦੇ ਅੰਦਰ ਤੂੰ ਪਦ ਦੇ ਲਖ ਅਰਥ ਦੀ ਵੀਚਾਰ ਕਰਨ ਰੂਪ ਵਾਹੁੰਦਾ ਹੈ, ਕੋਈ ਤੱਤ ਤੂੰ ਪਦ ਦੇ ਲਖ ਅਰਥ ਨੂੰ ਵੀਚਾਰਨ ਰੂਪ ਵੱਢਦਾ ਹੈ ਭਾਵ **ਵਾ:** ਸੰਸੇ ਵਿਪਰਜੇ ਨੂੰ ਵੱਢਦਾ ਹੈ ਅਤੇ ਕੋਈ ਆਪਣੇ ਆਪ ਨੂੰ ਤਤ ਤੂੰ ਸੰਸ਼ੋਧਨ ਦੁਆਰਾ ਅਸ ਪਦ ਰੂਪੀ ਖਲਵਾੜੇ ਵਿਚ ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਾਣਿਆ ਨਹੀਂ ਜਾ ਸਕਦਾ ਕਿ ਅੰਤ

ਨੂੰ ਜੀਵਨ ਮੁਕਤੀ ਦੇ ਅਨੰਦ ਨੂੰ ਕੌਣ ਖਾਵੇਗਾ, ਧਾਰਨ ਕਰੇਗਾ ਭਾਵ ਇਹ ਪਰਮੇਸ਼ਰ ਦੀ ਬੇਅੰਤਤਾ ਹੈ, ਕੋਈ ਵੀ ਨਹੀਂ ਜਾਣ ਸਕਦਾ ਕਿ ਕੌਣ ਅਨੰਦ ਮਾਣੇਗਾ ॥੧॥

***ਛੇਵਾਂ ਅਰਥ :*** ਕੋਈ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਵਾਹੁੰਦਾ ਹੈ, ਕੋਈ ਸਰਗੁਣ ਸਰੂਪ ਦੀ ਉਪਾਸ਼ਨਾ ਕਰਨ ਰੂਪ ਵੱਢਦਾ, ਲੂਣਦਾ ਹੈ, ਕੋਈ ਅਹੰਗਰੇ ਉਪਾਸ਼ਨਾ ਕਰਨ ਰੂਪ ਖਲਵਾੜੇ ਵਿਚ ਪਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਾਣਿਆ ਨਹੀਂ ਜਾ ਸਕਦਾ ਕਿ ਅੰਤ ਨੂੰ ਕੌਣ ਜੀਵ ਈਸ ਦੀ ਏਕਤਾ ਦਾ ਅਨੰਦ ਖਾਵੇਗਾ, ਮਾਣੇਗਾ ਇਹ ਪਰਮੇਸ਼ਰ ਦੀ ਬੇਅੰਤਤਾ ਹੈ ॥੧॥

## ਮ: ੧ ॥ ਜਿਸੁ ਮਨਿ ਵਸਿਆ; ਤਰਿਆ ਸੋਇ ॥

ਹੇ ਭਾਈ ! ਜਿਸ ਦੇ ਮਨਿ = ਚਿੱਤ ਵਿਚ ਗੁਰਾਂ ਦਾ ਉਪਦੇਸ਼ ਵਸਿਆ = ਵੱਸ ਗਿਆ ਹੈ ਜਾਂ ਗੁਰ ਉਪਦੇਸ਼ ਦੁਆਰਾ ਪ੍ਰਭੂ ਦਾ ਨਾਮ ਵੱਸ ਗਿਆ ਹੈ, ਸੋਇ = ਉਹ ਪੁਰਖ ਸੰਸਾਰ-ਸਮੁੰਦ੍ਰ ਤੋਂ ਤਰਿਆ = ਪਾਰ ਲੰਘ ਗਿਆ ਹੈ।

## ਨਾਨਕ, ਜੋ ਭਾਵੈ; ਸੋ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਕੁਝ ਵੀ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਹੋਇ = ਹੁੰਦਾ ਹੈ **ਵਾ:** ਜਿਹੜਾ ਪਰਮੇਸ਼ਰ ਉੱਤੇ ਭਾਵੈ = ਭਾਵਨਾ ਕਰਦਾ ਹੈ, ਉਹ ਉਸ ਪਰਮੇਸ਼ਰ ਦਾ ਸਰੂਪ ਹੀ ਹੋਇ = ਹੋ ਜਾਂਦਾ ਹੈ ॥੨॥

## ਪਉੜੀ ॥
## ਪਾਰਬ੍ਰਹਮਿ ਦਇਆਲਿ; ਸਾਗਰੁ ਤਾਰਿਆ ॥

ਹੇ ਭਾਈ ! ਦਇਆਲਿ = ਦਇਆ ਦੇ ਘਰ ਤੇ ਪਾਰਬ੍ਰਹਮਿ (ਪਾਰ + ਬ੍ਰਹਮਿ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਪਰਮੇਸ਼ਰ ਨੇ ਉਸ ਨੂੰ ਸੰਸਾਰ ਸਾਗਰੁ = ਸਮੁੰਦ੍ਰ ਤੋਂ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਤਾਰਿਆ = ਤਾਰ ਦਿੱਤਾ ਹੈ।

## ਗੁਰਿ ਪੂਰੈ ਮਿਹਰਵਾਨਿ; ਭਰਮੁ ਭਉ ਮਾਰਿਆ ॥

ਜਿਸ ਦਾ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਮਿਹਰਵਾਨਿ = ਦਇਆਵਾਨ ਹੋ ਕੇ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਮਾਰਿਆ = ਮਾਰ ਦਿੱਤਾ ਹੈ।

## ਕਾਮ ਕ੍ਰੋਧੁ ਬਿਕਰਾਲੁ; ਦੂਤ ਸਭਿ ਹਾਰਿਆ ॥

ਜੋ ਕਾਮ ਕ੍ਰੋਧ ਆਦਿ ਵਿਕਾਰ ਬਿਕਰਾਲੁ = ਖ਼ਰਾਬ ਕਰਦੇ ਸਨ **ਵਾ:** ਬਿਕਰਾਲੁ = ਭਿਆਨਕ ਸਨ, ਉਹ ਸਭਿ = ਸਾਰੇ ਦੂਤ = ਜਮਦੂਤ ਉਸ ਦੇ ਅੰਦਰੋਂ ਹਾਰਿਆ = ਹਾਰ, ਨਵਿਰਤ ਹੋ ਗਏ ਹਨ, ਭਾਵ ਕਰਮਾਂ ਧਰਮਾਂ ਆਦਿਕਾਂ ਦੀ ਵੀਚਾਰ ਕਰਨ ਵਾਸਤੇ ਕੋਈ ਵੀ ਹਿਸਾਬੀ ਕਿਤਾਬੀ ਨਹੀਂ ਰਿਹਾ, ਸਭ ਮੁੱਕ ਗਏ ਹਨ।

## ਅੰਮ੍ਰਿਤ ਨਾਮੁ ਨਿਧਾਨੁ; ਕੰਠਿ ਉਰਿ ਧਾਰਿਆ ॥

ਉਸ ਨੇ ਨਾਮ ਅੰਮ੍ਰਿਤ ਦੇ ਨਿਧਾਨੁ = ਖ਼ਜ਼ਾਨੇ ਨੂੰ ਆਪਣੇ ਕੰਠਿ = ਗਲੇ ਦੇ ਉਰਿ = ਅੰਦਰ ਧਾਰਿਆ = ਵਸਾਇਆ ਹੈ **ਵਾ:** ਉਸ ਨੇ ਨਾਮ ਮੱਧਮਾ ਬਾਣੀ ਦੁਆਰਾ ਕੰਠਿ = ਗਲੇ ਵਿਚ ਤੇ ਪਸੰਤੀ ਬਾਣੀ ਦੁਆਰਾ ਉਰਿ = ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ।

## ਨਾਨਕ, ਸਾਧੂ ਸੰਗਿ; ਜਨਮੁ ਮਰਣੁ ਸਵਾਰਿਆ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧੂ = ਸ੍ਰੇਸ਼ਟ ਗੁਰਾਂ ਸੰਗਿ = ਨਾਲ ਮਿਲ ਕੇ **ਵਾ:** ਸਾਧੂਆਂ ਦੀ ਸੰਗਤ ਕਰ ਕੇ ਉਸ ਨੇ ਆਪਣਾ ਜਨਮ ਮਰਨ ਸਵਾਰਿਆ = ਸੰਵਾਰ ਭਾਵ ਸਫਲਾ ਕਰ ਲਿਆ ਹੈ **ਵਾ:** ਉਸ ਨੇ ਜੀਵਤ-ਭਾਵ ਤੋਂ ਮਰ ਕੇ ਆਪਣੇ ਮਨੁੱਖਾ ਜਨਮ ਨੂੰ ਸੰਵਾਰ ਲਿਆ ਹੈ ॥੧੧॥

## ਸਲੋਕ ਮਃ ੩ ॥

ਤੀਸਰੇ ਸਤਿਗੁਰਾਂ ਨੂੰ ਸਿੱਖਾਂ ਨੇ ਬੇਨਤੀ ਰੂਪ ਵਿਚ ਪੁੱਛਿਆ ਕਿ ਸਤਿਗੁਰੂ ਜੀ ਜੋ ਪੁਰਖ ਨਾਮ ਤਾਂ ਜਪਦੇ ਨਹੀਂ ਹਨ, ਪਰੰਤੂ ਕਹਿੰਦੇ ਹਨ ਕਿ ਅਸੀਂ ਹੀ ਬ੍ਰਹਮ ਹਾਂ, ਅਸੀਂ ਪੂਰਨ ਪੁਰਖ ਹਾਂ, ਇਸ ਲਈ ਕਿਰਪਾ ਕਰਕੇ ਐਸੇ ਪੁਰਖਾਂ ਦੀ ਬਾਬਤ ਕੁਝ ਦੱਸਣਾ ਕਰੋ, ਇਹ ਸੁਣ ਕੇ ਸਤਿਗੁਰਾਂ ਨੇ ਸਲੋਕ ਉਚਾਰਨ ਕੀਤਾ।

## ਜਿਨੀ ਨਾਮੁ ਵਿਸਾਰਿਆ; ਕੂੜੇ ਕਹਣ ਕਹੰਨਿ੍ ॥

ਹੇ ਭਾਈ! ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਵਿਸਾਰਿਆ = ਭੁਲਾ ਦਿੱਤਾ ਹੈ, ਉਹ ਹਮੇਸ਼ਾਂ ਕੂੜੇ = ਝੂਠੇ ਬਚਨਾਂ ਨੂੰ ਕਹਣ = ਕਹਿਣਾ ਕਹੰਨਿ੍ = ਆਖਦੇ ਹਨ **ਵਾ:** ਉਹ ਆਪ ਝੂਠੇ ਬਚਨ ਕਹਣ = ਕਥਨ ਕਰਦੇ ਹਨ ਕਿ ਅਸੀਂ ਬ੍ਰਹਮੱਸਵੀ ਹਾਂ ਅਤੇ ਹੋਰਨਾਂ ਤੋਂ ਝੂਠੇ ਬਚਨ ਕਹੰਨਿ੍ = ਕਹਾਉਂਦੇ ਹਨ।

## ਪੰਚ ਚੋਰ ਤਿਨਾ ਘਰੁ ਮੁਹਨਿ੍; ਹਉਮੈ ਅੰਦਰਿ ਸੰਨਿ੍ ॥

ਪੰਚ = ਪੰਜ ਕਾਮ, ਕ੍ਰੋਧ ਆਦਿ ਚੋਰ ਤਿਨਾ = ਉਨ੍ਹਾਂ ਦੇ ਅੰਤਹਕਰਣ ਰੂਪੀ ਘਰੁ = ਗ੍ਰਹਿ ਵਿੱਚੋਂ ਸ਼ੁੱਭ ਗੁਣਾਂ ਰੂਪੀ ਧਨ ਨੂੰ ਮੁਹਨਿ੍ = ਲੁੱਟੀ ਜਾ ਰਹੇ ਹਨ, ਕਿਉਂਕਿ ਉਨ੍ਹਾਂ ਦੇ ਰਿਦੇ ਅੰਦਰਿ = ਵਿਚ ਹਉਮੈ = ਹੰਗਤਾ ਨੇ ਸੰਨਿ੍ = ਪਾੜ ਲਾਈ ਹੋਈ ਹੈ **ਵਾ:** ਰਿਦੇ ਵਿਚ ਹੰਗਤਾ ਰੂਪੀ ਸੰਨਿਪਾਤ, ਰੋਗ ਹੈ।

## ਸਾਕਤ ਮੁਠੇ ਦੁਰਮਤੀ; ਹਰਿ ਰਸੁ ਨ ਜਾਣੰਨਿ੍ ॥

ਸਾਕਤ = ਕਠੋਰ ਚਿੱਤ ਵਾਲੇ ਪੁਰਖ, ਸ਼ਕਤੀ ਦੇ ਉਪਾਸ਼ਕ ਪੁਰਖ ਦੁਰਮਤੀ = ਖੋਟੀ ਮਤ ਵਿਚ ਪੈਣ ਕਰਕੇ ਕਾਮ ਕ੍ਰੋਧ ਰੂਪੀ ਵਿਕਾਰਾਂ ਦੇ ਹੱਥੋਂ ਮੁਠੇ = ਲੁੱਟੇ ਗਏ ਹਨ, ਇਸੇ ਕਰਕੇ ਉਹ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ **ਵਾ:** ਪ੍ਰਭ ਨਾਮ ਰਸ ਨੂੰ ਨ = ਨਹੀਂ ਜਾਣੰਨਿ੍ = ਜਾਣਦੇ।

## ਜਿਨੀ ਅੰਮ੍ਰਿਤੁ ਭਰਮਿ ਲੁਟਾਇਆ; ਬਿਖੁ ਸਿਉ ਰਚਹਿ ਰਚੰਨਿ੍ ॥

ਜਿਨੀ = ਜਿਨ੍ਹਾਂ ਨੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਭਰਮ ਵਿਚ ਪੈ ਕੇ ਲੁਟਾਇਆ = ਲੁਟਾ, ਗੁਆ ਲਿਆ ਹੈ **ਵਾ:** ਜਿਨ੍ਹਾਂ ਨੇ ਭਰਮ ਵਿਚ ਪੈ ਕੇ ਆਪਣੇ ਮਨ ਵਿੱਚੋਂ ਨਾਮ ਅੰਮ੍ਰਿਤ ਨੂੰ, ਸ਼ੁੱਭ ਗੁਣਾਂ ਨੂੰ ਲੁਟਾ ਲਿਆ ਹੈ, ਉਹ ਆਪ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਸਿਉ = ਨਾਲ ਰਚਹਿ = ਰਚਦੇ ਹਨ ਤੇ ਹੋਰਨਾਂ ਨੂੰ ਵੀ ਵਿਸ਼ਿਆਂ ਵਿਚ ਰਚੰਨਿ੍ = ਰਚਾਉਣਾ ਕਰਦੇ ਹਨ **ਵਾ:** ਉਹ ਆਪ ਬਿਖੁ = ਵਿਸ਼ਿਆਂ ਵਿਚ ਰਚਦੇ ਹਨ ਅਤੇ ਹੋਰਨਾਂ ਨੂੰ ਰਚੰਨਿ੍ = ਰਚਾਉਂਦੇ ਹਨ।

## ਦੁਸਟਾ ਸੇਤੀ ਪਿਰਹੜੀ; ਜਨ ਸਿਉ ਵਾਦੁ ਕਰੰਨਿ੍ ॥

ਐਸੇ ਪੁਰਖ ਦੁਸਟਾ = ਭੈੜੇ, ਕੁਕਰਮੀ ਪੁਰਖਾਂ ਸੇਤੀ = ਨਾਲ ਪਿਰਹੜੀ = ਪ੍ਰੀਤੀ ਕਰਦੇ ਹਨ ਅਤੇ ਪ੍ਰਭੂ ਦੇ ਪਿਆਰੇ ਗੁਰਮੁਖ ਜਨਾਂ, ਭਗਤ ਜਨਾਂ ਦੇ ਸਿਉ = ਨਾਲ ਵਾਦੁ = ਝਗੜਾ ਕਰੰਨਿ੍ = ਕਰਦੇ ਹਨ।

## ਨਾਨਕ ਸਾਕਤ ਨਰਕ ਮਹਿ; ਜਮਿ ਬਧੇ ਦੁਖ ਸਹੰਨਿ੍ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਸਾਕਤ = ਕਠੋਰ ਚਿੱਤ ਵਾਲੇ ਪੁਰਖ ਨਰਕਾਂ ਮਹਿ = ਵਿਚ ਪਾਏ ਜਾਂਦੇ ਹਨ ਅਤੇ ਔਗੁਣਾਂ ਕਰਕੇ ਜਮਿ = ਜਮਦੂਤਾਂ ਦੇ ਬਧੇ = ਬੰਨ੍ਹੇ ਹੋਏ ਜੂਨਾਂ ਆਦਿ ਦੇ ਦੁਖ ਸਹੰਨਿ੍ = ਸਹਾਰਦੇ ਹਨ।

## ਪਇਐ ਕਿਰਤਿ ਕਮਾਵਦੇ; ਜਿਵ ਰਾਖਹਿ ਤਿਵੈ ਰਹੰਨਿ੍ ॥੧॥

ਜਿਸ ਤਰ੍ਹਾਂ ਦੇ ਮੱਥੇ ਉੱਤੇ ਕਿਰਤਿ = ਕਰਮ ਲਿਖ ਕੇ ਪਇਐ = ਪਏ ਹੋਏ ਹਨ, ਉਸੇ ਤਰ੍ਹਾਂ ਦੇ ਕਰਮ ਕਮਾਵਦੇ = ਕਮਾਉਂਦੇ ਹਨ ਭਾਵ ਜਿਹੋ ਜਿਹੀ ਵਾਸ਼ਨਾ ਸੀ, ਉਹੋ ਜਿਹੀ ਕਿਰਤ ਵਿਚ ਲਾ ਦਿੱਤੇ ਹਨ, ਜਿਵ = ਜਿਸ ਪ੍ਰਕਾਰ ਪਰਮੇਸ਼ਰ ਕਰਮਾਂ ਅਨੁਸਾਰ ਉਨ੍ਹਾਂ ਨੂੰ ਕਾਲ ਦੇ ਵੱਸ ਪਾ ਕੇ ਰਾਖਹਿ = ਰੱਖਦਾ ਹੈ, ਤਿਵ = ਉਸੇ ਤਰ੍ਹਾਂ ਹੀ ਰਹੰਨਿ੍ = ਰਹਿੰਦੇ ਹਨ ॥੧॥

## ਮਃ ੩ ॥

## ਜਿਨੀ ਸਤਿਗੁਰੁ ਸੇਵਿਆ; ਤਾਣੁ ਨਿਤਾਣੇ ਤਿਸੁ ॥

ਜਿਨੀ = ਜਿਨ੍ਹਾਂ ਨੇ ਸਤਿਗੁਰੁ = ਸੱਚੇ ਗੁਰੂ ਨੂੰ ਸੇਵਿਆ = ਸੇਵਨਾ ਕੀਤਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਪਰਮ ਪਵਿੱਤਰ ਉਪਦੇਸ਼ ਨੂੰ ਮੰਨ ਕੇ ਭਾਵਨਾ ਨਾਲ ਪਰਮੇਸ਼ਰ ਨੂੰ ਭਜਨਾ ਕੀਤਾ ਹੈ, ਤਿਸੁ = ਤਿਨ੍ਹਾਂ ਬਿਬੇਕ ਰੂਪੀ ਨਿਤਾਣੇ = ਬਲ ਤੋਂ ਹੀਣਿਆਂ ਨੂੰ ਗੁਰੂ ਸਾਹਿਬ ਜੀ ਆਪ ਬ੍ਰਹਮ ਗਿਆਨ ਰੂਪੀ ਤਾਣੁ = ਬਲ ਦੇਣ ਵਾਲੇ ਹਨ **ਵਾ:** ਤਿਨ੍ਹਾਂ ਦੇ ਰਿਦੇ ਅੰਦਰ ਨਿਤਾਣਿਆਂ ਦੇ ਤਾਣ ਸਤਿਗੁਰੂ ਜੀ ਪ੍ਰੇਮਾ-ਭਗਤੀ ਦਾ ਬਲ ਪਾਉਣ ਵਾਲੇ ਹਨ।

## ਸਾਸਿ ਗਿਰਾਸਿ ਸਦਾ ਮਨਿ ਵਸੈ; ਜਮੁ ਜੋਹਿ ਨ ਸਕੈ ਤਿਸੁ ॥

ਸਾਸਿ = ਸੁਆਸ ਲੈਂਦਿਆਂ ਗਿਰਾਸਿ = ਭੋਜਨ ਖਾਂਦਿਆਂ ਜਿਨ੍ਹਾਂ ਦੇ ਮਨਿ = ਚਿੱਤ ਵਿਚ ਸਦਾ = ਹਮੇਸ਼ਾਂ ਪਰਮੇਸ਼ਰ ਵਸੈ = ਵੱਸਦਾ ਹੈ, ਤਿਸੁ = ਤਿਨ੍ਹਾਂ ਪਿਆਰਿਆਂ ਨੂੰ ਜਮੁ = ਜਮਦੂਤ ਜੋਹਿ = ਤਾੜ ਨ = ਨਹੀਂ ਸਕੈ = ਸਕਦਾ **ਵਾ:** ਤਿਨ੍ਹਾਂ ਵੱਲ ਜਮਦੂਤ ਜੋਹਿ = ਵੇਖ ਨਹੀਂ ਸਕਦਾ।

## ਹਿਰਦੈ ਹਰਿ ਹਰਿ ਨਾਮ ਰਸੁ; ਕਵਲਾ ਸੇਵਕਿ ਤਿਸੁ ॥

ਜਿਨ੍ਹਾਂ ਦੇ ਹਿਰਦੈ = ਚਿੱਤ ਵਿਚ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਜਪਣ ਦਾ ਰਸੁ = ਪ੍ਰੇਮ **ਵਾ:** ਰਸ ਆ ਗਿਆ ਹੈ, ਤਿਸੁ = ਤਿਨ੍ਹਾਂ ਪੁਰਖਾਂ ਦੀ ਕਵਲਾ = ਲੱਛਮੀ ਵੀ ਸੇਵਕਿ = ਦਾਸੀ ਹੈ **ਵਾ:** ਤਿਨ੍ਹਾਂ ਪੁਰਖਾਂ ਦੀ ਲੱਛਮੀ ਵੀ ਦਾਸੀ ਹੋ ਕੇ ਟਹਿਲ ਕਰਦੀ ਹੈ।

## ਹਰਿ ਦਾਸਾ ਕਾ ਦਾਸੁ ਹੋਇ; ਪਰਮ ਪਦਾਰਥੁ ਤਿਸੁ ॥

ਜੋ ਪੁਰਖ ਮਨ, ਬਾਣੀ, ਸਰੀਰ ਕਰਕੇ ਹਰਿ = ਪਰਮੇਸ਼ਰ ਦੇ ਦਾਸਾ = ਸੇਵਕਾਂ ਕਾ = ਦਾ ਦਾਸੁ = ਸੇਵਕ ਹੋਇ = ਹੋ ਜਾਂਦਾ ਹੈ, ਤਿਸੁ = ਉਸ ਨੂੰ ਪਰਮ = ਸ੍ਰੇਸ਼ਟ, ਵੱਡਾ ਬ੍ਰਹਮਾਨੰਦ ਰੂਪੀ **ਵਾ:** ਜੀਵਨ ਮੁਕਤੀ ਰੂਪ ਪਦਾਰਥ ਪ੍ਰਾਪਤ ਹੋ ਜਾਂਦਾ ਹੈ।

## ਨਾਨਕ, ਮਨਿ ਤਨਿ ਜਿਸੁ ਪ੍ਰਭੁ ਵਸੈ; ਹਉ, ਸਦ ਕੁਰਬਾਣੈ ਤਿਸੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਨਿ = ਸੂਖਮ ਸਰੀਰ ਤੇ ਤਨਿ = ਸਥੂਲ ਸਰੀਰ ਵਿਚ ਪ੍ਰਭੁ = ਪਰਮੇਸ਼ਰ ਵਸੈ = ਵੱਸ ਜਾਂਦਾ ਹੈ, ਹਉ = ਮੈਂ ਸਦ = ਸੈਂਕੜੇ ਵਾਰੀ **ਵਾ:** ਸਦ = ਸਦਾ ਸਦਾ ਤਿਸੁ = ਉਸ ਦੇ ਉੱਪਰੋਂ ਕੁਰਬਾਣੈ = ਬਲਿਹਾਰ ਜਾਂਦਾ ਹਾਂ।

## ਜਿਨ੍ ਕਉ ਪੂਰਬਿ ਲਿਖਿਆ; ਰਸੁ ਸੰਤ ਜਨਾ ਸਿਉ ਤਿਸੁ ॥੨॥

ਜਿਨ੍ = ਜਿਨ੍ਹਾਂ ਕਉ = ਦੇ ਮੱਥੇ ਉੱਤੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਤਿਸੁ = ਤਿਨ੍ਹਾਂ ਦਾ ਸੰਤ = ਸ਼ਾਂਤ ਆਤਮਾ ਵਾਲੇ ਜਨਾ = ਪੁਰਖਾਂ ਸਿਉ = ਨਾਲ ਰਸੁ = ਪ੍ਰੇਮ ਲੱਗਿਆ ਹੈ **ਵਾ:** ਜਿਵੇਂ ਸੰਤ ਜਨਾਂ ਨੂੰ ਬ੍ਰਹਮਾਨੰਦ ਰੂਪੀ ਰਸ ਆ ਕੇ ਪ੍ਰਾਪਤ ਹੁੰਦਾ ਹੈ ਤਿਵੇਂ ਉਨ੍ਹਾਂ ਨੂੰ ਵੀ ਸੰਤ ਜਨਾਂ ਦੇ ਨਾਲ ਮਿਲ ਕੇ ਆਤਮਾਨੰਦ ਦਾ ਰਸ ਆ ਕੇ ਪ੍ਰਾਪਤ ਹੋਇਆ ਹੈ ॥੨॥

## ਪਉੜੀ ॥

## ਜੋ ਬੋਲੇ ਪੂਰਾ ਸਤਿਗੁਰੂ; ਸੋ ਪਰਮੇਸਰਿ ਸੁਣਿਆ ॥

ਜੋ = ਜਿਹੜਾ ਵੀ ਪੂਰਾ = ਪੂਰਨ ਸਤਿਗੁਰੂ ਬਚਨ, ਉਪਦੇਸ਼ ਬੋਲੇ = ਬੋਲਦਾ ਹੈ, ਸੋ = ਉਹ ਪਰਮੇਸਰਿ = ਵਾਹਿਗੁਰੂ ਨੇ ਆਪ ਸੁਣਿਆ = ਸ੍ਰਵਨ ਕੀਤਾ ਹੈ ਕਿ ਪੂਰਾ ਸਤਿਗੁਰੂ ਜੀਵਾਂ ਨੂੰ ਇਹ ਹੁਕਮ ਕਰ ਰਿਹਾ ਹੈ।

## ਸੋਈ ਵਰਤਿਆ ਜਗਤ ਮਹਿ; ਘਟਿ ਘਟਿ ਮੁਖਿ ਭਣਿਆ ॥

ਸੋਈ = ਉਹੋ ਹੀ ਅਕਾਲ ਪੁਰਖ ਵੱਲੋਂ ਸਤਿਗੁਰਾਂ ਦੇ ਕਹੇ ਹੋਏ ਬਚਨ ਦਾ ਵਰਤਾਰਾ ਸਾਰੇ ਜਗਤ = ਸੰਸਾਰ ਮਹਿ = ਵਿਚ ਵਰਤਿਆ = ਵਰਤ ਰਿਹਾ ਹੈ, ਇਸ ਗੱਲ ਨੂੰ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਮੁਖਿ = ਮੁਖੀ ਪੁਰਖਾਂ ਨੇ ਭਣਿਆ = ਕਥਨ ਕੀਤਾ ਹੈ **ਵਾ:** ਘਟਿ ਘਟਿ = ਸਰੀਰ ਸਰੀਰ ਨੇ ਆਪਣੇ ਮੁਖਿ = ਮੂੰਹੋਂ ਉਚਾਰਨ ਕੀਤਾ ਹੈ।

## ਬਹੁਤੁ ਵਡਿਆਈਆ ਸਾਹਿਬੈ; ਨਹ ਜਾਹੀ ਗਣੀਆ ॥

ਸਾਹਿਬੈ = ਮਾਲਕ ਸਤਿਗੁਰਾਂ **ਵਾ:** ਪਰਮੇਸ਼ਰ ਵਿਚ ਬਹੁਤੁ = ਬੇਅੰਤ ਵਡਿਆਈਆਂ ਹਨ, ਜੋ ਗਣੀਆ = ਗਿਣੀਆਂ **ਵਾ:** ਵੀਚਾਰੀਆਂ ਨਹ = ਨਹੀਂ ਜਾਹੀ = ਜਾ ਸਕਦੀਆਂ।

## ਸਚੁ ਸਹਜੁ ਅਨਦੁ, ਸਤਿਗੁਰੂ ਪਾਸਿ; ਸਚੀ ਗੁਰ ਮਣੀਆ ॥

ਸਤਿਗੁਰੂ = ਸੱਚੇ ਗੁਰੂ ਦੇ ਪਾਸਿ = ਕੋਲ ਸਚੁ = ਸਤਿ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਸਹਜੁ = ਗਿਆਨ ਤੇ ਆਤਮਿਕ ਅਨਦੁ = ਸੁਖ ਹੈ **ਵਾ:** ਸਤਿਗੁਰਾਂ ਦੇ ਕੋਲੋਂ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਸਹਜੁ = ਗਿਆਨ ਦੀ ਪ੍ਰਾਪਤੀ ਤੇ ਆਤਮਿਕ ਅਨੰਦ, ਬ੍ਰਹਮਾਨੰਦ ਪ੍ਰਾਪਤ ਹੁੰਦਾ ਹੈ, ਇਸੇ ਕਰਕੇ ਗੁਰ = ਸਤਿਗੁਰਾਂ ਦੀ ਮਣੀਆ = ਮਨੌਤ **ਵਾ:** ਵਡਿਆਈ **ਵਾ:** ਭਗਤੀ ਰੂਪੀ ਮਣੀ ਸੱਚੀ ਹੈ **ਵਾ:** ਜੋ ਸਤਿਗੁਰਾਂ ਦੀ ਸ਼ਰਨ ਵਿਚ ਆਏ ਹਨ, ਉਨ੍ਹਾਂ ਨੂੰ ਗੁਰ ਉਪਦੇਸ਼ ਦੁਆਰਾ ਸੱਚੀ ਮਣੀਆ = ਮਨੌਤ ਪ੍ਰਾਪਤ ਹੋਈ ਹੈ **ਵਾ:** ਸੱਚੇ ਦੀ ਪ੍ਰਾਪਤੀ ਵਾਲੀਆਂ ਕਰੁਣਾ, ਮੈਤਰੀ, ਮੁਦਤਾ ਅਤੇ ਅਪੇਖਿਆ ਰੂਪ ਮਣੀਆ ਪ੍ਰਾਪਤ ਹੋ ਜਾਂਦੀਆਂ ਹਨ **ਵਾ:** ਉਨ੍ਹਾਂ ਨੂੰ ਸੱਚੀ ਗੁਰਾਂ ਦੀ ਮਣੀਆ = ਸ਼੍ਰੋਮਣੀ ਭਗਤੀ ਪ੍ਰਾਪਤ ਹੋਈ ਹੈ **ਵਾ:** ਉਹ ਸੱਚੀ ਬ੍ਰਹਮ ਵਿੱਦਿਆ ਰੂਪੀ ਮਣੀ ਦੇ ਸਹਿਤ ਹੋ ਜਾਂਦੇ ਹਨ।

## ਨਾਨਕ ਸੰਤ ਸਵਾਰੇ ਪਾਰਬ੍ਰਹਮਿ; ਸਚੇ ਜਿਉ ਬਣਿਆ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੁਆਰਾ ਪਾਰਬ੍ਰਹਮਿ = ਪਰਮੇਸ਼ਰ ਨੇ ਉਨ੍ਹਾਂ ਦੇ ਜੀਵਨ ਸਵਾਰੇ = ਸੁਆਰ ਦਿੱਤੇ ਹਨ, ਇਸੇ ਕਰਕੇ ਉਹ ਸਤਿਗੁਰਾਂ ਦੀ ਕਿਰਪਾ ਕਰਕੇ ਸਚੇ = ਸਤਿ ਸਰੂਪ ਦੀ ਜਿਉ = ਨਿਆਈਂ ਬਣਿਆ = ਬਣ ਗਏ ਹਨ ॥੧੨॥ ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥** *(ਅੰਗ ੯੩੧)*

## ਸਲੋਕ ਮਃ ੩ ॥

## ਅਪਣਾ ਆਪੁ ਨ ਪਛਾਣਈ; ਹਰਿ ਪ੍ਰਭੁ ਜਾਤਾ ਦੂਰਿ ॥

ਜਿਸ ਨੇ ਗੁਰਾਂ ਨਾਲ ਮਿਲ ਕੇ ਆਪਣਾ ਆਪ ਭਾਵ ਆਪਣੇ ਸਰੂਪ ਦੀ ਪਛਾਣਈ = ਪਛਾਣ ਨ = ਨਹੀਂ ਕੀਤੀ, ਉਸ ਨੇ ਪ੍ਰਭੁ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਨੂੰ ਦੂਰਿ = ਪਰ੍ਹੇ, ਜਾਤਾ = ਜਾਨਣਾ ਕੀਤਾ ਹੈ।

## ਗੁਰ ਕੀ ਸੇਵਾ ਵਿਸਰੀ; ਕਿਉ ਮਨੁ ਰਹੈ ਹਜੂਰਿ ॥

ਉਸ ਨੂੰ ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਸੇਵਾ = ਟਹਿਲ ਕਰਨੀ ਵਿਸਰੀ = ਭੁੱਲ ਗਈ ਹੈ, ਇਸ ਲਈ ਉਸ ਦਾ ਮਨੁ = ਚਿੱਤ ਗੁਰਾਂ **ਵਾ:** ਪਰਮੇਸ਼ਰ ਦੇ ਹਜੂਰਿ = ਸਨਮੁਖ ਕਿਉ = ਕਿਵੇਂ ਰਹੈ = ਰਹਿ ਸਕਦਾ ਭਾਵ ਨਹੀਂ ਰਹਿ ਸਕਦਾ।

## ਮਨਮੁਖਿ ਜਨਮੁ ਗਵਾਇਆ; ਝੂਠੈ ਲਾਲਚਿ ਕੂਰਿ ॥

ਝੂਠੈ = ਮਿਥਿਆ ਪਦਾਰਥਾਂ ਦੇ ਕੂਰਿ = ਮਿਥਿਆ ਲਾਲਚਿ = ਲੋਭ ਵਿਚ ਲੱਗ ਕੇ **ਵਾ:** ਝੂਠ ਵਿਚ ਪਰਚ ਕੇ ਤੇ ਵਿਸ਼ਿਆਂ ਰੂਪੀ ਕੂਰਿ = ਕੂੜੇ ਦੇ ਲਾਲਚ ਵਿਚ ਲੱਗ ਕੇ ਮਨਮੁਖ ਪੁਰਖ ਨੇ ਆਪਣਾ ਮਨੁੱਖਾ ਜਨਮ ਬੇਅਰਥ ਹੀ ਗਵਾਇਆ = ਗੁਆ ਲਿਆ ਹੈ।

## ਨਾਨਕ ਬਖਸਿ ਮਿਲਾਇਅਨੁ; ਸਚੈ ਸਬਦਿ ਹਦੂਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਪਰਮੇਸ਼ਰ ਦੇ ਹਦੂਰਿ = ਨੇੜੇ, ਨਿਕਟਵਰਤੀ ਹੋਏ ਹਨ, ਉਨ੍ਹਾਂ ਨੂੰ ਪਰਮੇਸ਼ਰ ਨੇ ਸਤਿਗੁਰਾਂ ਦੁਆਰਾ ਆਪਣਾ ਨਾਮ ਬਖ਼ਸ਼ ਕੇ ਆਪਣੇ ਸਰੂਪ ਨਾਲ ਮਿਲਾਇਅਨੁ = ਮਿਲਾ ਲੈਣਾ ਕੀਤਾ ਹੈ ॥੧॥

## ਮਃ ੩ ॥

## ਹਰਿ ਪ੍ਰਭੁ ਸਚਾ ਸੋਹਿਲਾ; ਗੁਰਮੁਖਿ ਨਾਮੁ ਗੋਵਿੰਦੁ ॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਗੋਵਿੰਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਨਾਮ ਜਪ ਕੇ ਹੀ ਪ੍ਰਭੁ = ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਸੱਚਾ ਸੋਹਿਲਾ = ਅਨੰਦ ਪ੍ਰਾਪਤ ਹੁੰਦਾ ਹੈ **ਅਥਵਾ** ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ ਗੁਰਾਂ ਦੁਆਰਾ ਗੋਵਿੰਦੁ = ਪਰਮੇਸ਼ਰ ਦਾ ਨਾਮ ਵੱਸਿਆ ਹੈ, ਉਨ੍ਹਾਂ ਨੂੰ ਸਰਬ ਕਲਾ ਸਮਰੱਥ ਹਰਿ = ਪਰਮੇਸ਼ਰ ਦਾ ਸੋਹਿਲਾ = ਜੱਸ ਗਾਉਣ ਕਰਕੇ ਸੱਚਾ ਆਤਮਿਕ ਅਨੰਦ ਪ੍ਰਾਪਤ ਹੋਇਆ ਹੈ।

## ਅਨਦਿਨੁ ਨਾਮੁ ਸਲਾਹਣਾ; ਹਰਿ ਜਪਿਆ ਮਨਿ ਆਨੰਦੁ ॥

ਜਿਨ੍ਹਾਂ ਨੇ ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਨਾਮ ਨੂੰ ਸਲਾਹਣਾ = ਯਾਦ ਕੀਤਾ ਹੈ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕਾਗਰ ਚਿੱਤ ਹੋ ਕੇ ਜਪਿਆ = ਜਪਣਾ ਕੀਤਾ ਹੈ, ਉਨ੍ਹਾਂ ਦੇ ਮਨਿ = ਚਿੱਤ ਵਿਚ ਆਨੰਦੁ = ਸੁਖ ਸਰੂਪ ਪਰਮੇਸ਼ਰ ਪ੍ਰਗਟ ਹੋ ਗਿਆ ਹੈ।

## ਵਡਭਾਗੀ ਹਰਿ ਪਾਇਆ; ਪੂਰਨੁ ਪਰਮਾਨੰਦੁ ॥

ਜੋ ਸਭ ਥਾਵਾਂ 'ਤੇ ਪੂਰਨੁ = ਵਿਆਪਕ ਅਤੇ ਪਰਮਾਨੰਦੁ = ਵੱਡੇ ਅਨੰਦ ਵਾਲਾ ਹੈ, ਉਸ ਹਰਿ = ਪਰਮੇਸ਼ਰ ਨੂੰ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਪੁਰਖਾਂ ਨੇ ਪਾਇਆ = ਪਾਉਣਾ ਕੀਤਾ ਹੈ।

**ਅਥਵਾ** ਵੱਡਿਆਂ ਭਾਗਾਂ ਵਾਲਿਆਂ ਨੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਉਨ੍ਹਾਂ ਨੇ ਹੀ ਪੂਰਨੁ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪਰਮਾਨੰਦੁ = ਵੱਡਾ ਅਨੰਦ ਭਾਵ ਬ੍ਰਹਮਾਨੰਦ ਪਾਉਣਾ ਕੀਤਾ ਹੈ।

## ਜਨ ਨਾਨਕ ਨਾਮੁ ਸਲਾਹਿਆ; ਬਹੁੜਿ ਨ ਮਨਿ ਤਨਿ ਭੰਗੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਨਾਮ ਨੂੰ ਸਲਾਹਿਆ = ਆਰਾਧਨਾ ਕੀਤਾ ਹੈ, ਬਹੁੜਿ = ਫੇਰ ਉਨ੍ਹਾਂ ਨੇ ਮਨਿ = ਚਿੱਤ ਵਿਚ ਵਿਕਾਰਾਂ ਕਰਕੇ ਅਤੇ ਤਨਿ = ਸਰੀਰ ਵਿਚ ਕੁਸੰਗਤ ਕਰਕੇ ਭੰਗੁ = ਬਿਘਨ ਨ = ਨਹੀਂ ਪੈਂਦਾ **ਵਾ:** ਇਸ ਕਰਕੇ ਬਹੁੜਿ = ਪੁਨਾ ਮਨ ਤਨ ਵਿਚ ਭੰਗੁ = ਬਿਘਨ **ਵਾ:** ਭੇਦ ਨਹੀਂ ਹੁੰਦਾ ॥੨॥

[ਅੰਗ ੮੫੫]

## ਕੋਈ ਨਿੰਦਕੁ ਹੋਵੈ ਸਤਿਗੁਰੂ ਕਾ; ਫਿਰਿ ਸਰਣਿ ਗੁਰ ਆਵੈ ॥

ਜੇਕਰ ਕੋਈ ਸਤਿਗੁਰੂ = ਸੱਚੇ ਗੁਰੂ ਕਾ = ਦਾ ਨਿੰਦਕੁ = ਅਪਜੱਸ ਕਰਨ ਵਾਲਾ ਹੋਵੇ ਅਤੇ ਫਿਰਿ = ਮੁੜ ਗ਼ਲਤੀ ਮੰਨ ਕੇ ਸੱਚੇ ਗੁਰੂ ਦੀ ਸਰਣਿ = ਓਟ ਵਿਚ ਆਵੈ = ਆ ਜਾਵੇ।

## ਪਿਛਲੇ ਗੁਨਹ ਸਤਿਗੁਰੁ ਬਖਸਿ ਲਏ; ਸਤਸੰਗਤਿ ਨਾਲਿ ਰਲਾਵੈ ॥

ਤਦ ਸਤਿਗੁਰੁ = ਸੱਚਾ ਗੁਰੂ ਆਪਣਾ ਦੀਨ ਦਇਆਲਤਾ ਵਾਲਾ ਬਿਰਦ ਜਾਣ ਕੇ ਉਸ ਦੇ ਪਿਛਲੇ = ਪਹਿਲੇ ਗੁਨਹ = ਔਗੁਣ (ਗੁਨਾਹ) ਬਖਸਿ = ਬਖ਼ਸ਼ ਲਏ = ਲੈਂਦਾ ਹੈ ਅਤੇ ਉਸ ਨੂੰ ਅੱਗੇ ਲਈ ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਦੇ ਨਾਲਿ = ਸਾਥ ਰਲਾਵੈ = ਮਿਲਾ (ਰਲਾ) ਲੈਂਦਾ ਹੈ। ਕਿਵੇਂ ਮਿਲਾ ਦਿੰਦਾ ਹੈ, ਉਸ ਦੀ ਬਾਬਤ ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ।

## ਜਿਉ ਮੀਹਿ ਵੁਠੈ, ਗਲੀਆ ਨਾਲਿਆ ਟੋਭਿਆ ਕਾ ਜਲੁ,
## ਜਾਇ ਪਵੈ ਵਿਚਿ ਸੁਰਸਰੀ;
## ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥

ਜਿਉ = ਜਿਵੇਂ ਮੀਹਿ = ਵਰਖਾ ਦੇ ਵੁਠੈ = ਵਰਸਣੇ ਕਰਕੇ ਗਲੀਆ = ਬੀਹੀਆਂ, ਨਾਲਿਆ = ਛੋਟੀਆਂ

ਨਦੀਆਂ ਤੇ ਟੋਭਿਆ = ਛੱਪੜਾਂ ਕਾ = ਦਾ ਜਲੁ = ਪਾਣੀ ਉੱਛਲ ਕੇ ਸੁਰਸਰੀ = ਗੰਗਾ ਵਿਚਿ = ਅੰਦਰ ਜਾਇ = ਜਾ ਪਵੈ = ਪੈਂਦਾ ਹੈ ਅਤੇ ਸੁਰਸਰੀ = ਗੰਗਾ ਦੇ ਪਾਣੀ ਨਾਲ ਮਿਲਤ = ਮਿਲਦਿਆਂ ਹੀ ਪਵਿੱਤ੍ਰ ਪਾਵਨੁ = ਉੱਜਲ ਤੋਂ ਉੱਜਲ ਹੋਇ = ਹੋ ਜਾਵੈ = ਜਾਂਦਾ ਹੈ।

**ਅਥਵਾ** ਜਿਵੇਂ ਮੀਹਿ = ਵਰਖਾ ਦੇ ਵਰਸਣੇ ਕਰਕੇ ਪਹਿਲਾਂ ਪਰਨਾਲਿਆਂ ਰਾਹੀਂ ਪਾਣੀ ਗਲੀਆਂ ਵਿਚ ਆਉਂਦਾ ਹੈ, ਫੇਰ ਟੋਭਿਆਂ ਵਿਚ ਜਾ ਪੈਂਦਾ ਹੈ ਅਤੇ ਫੇਰ ਟੋਭਿਆਂ ਦਾ ਪਾਣੀ ਨਾਲਿਆਂ ਵਿਚ ਜਾ ਪੈਂਦਾ ਹੈ ਅਤੇ ਫੇਰ ਉਹ ਪਾਣੀ ਗੰਗਾ ਵਿਚ ਜਾ ਪੈਂਦਾ ਹੈ, ਅਤੇ ਗੰਗਾ ਦੇ ਪਾਣੀ ਨਾਲ ਮਿਲਦਿਆਂ ਹੀ ਪਵਿੱਤ੍ਰ ਤੋਂ ਪਵਿੱਤ੍ਰ ਹੋ ਜਾਂਦਾ ਹੈ।

ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਨਾਮ ਉਪਦੇਸ਼ ਦੀ ਵਰਖਾ ਨੂੰ ਵਰਸਾਉਣਾ ਕਰਦੇ ਹਨ, ਤਦ ਪਰਨਾਲਿਆਂ ਦੀ ਨਿਆਈਂ ਟੇਢੀਆਂ ਜੂਨਾਂ ਵਾਲੇ, ਵਿਕਾਰਾਂ ਵਾਲੇ ਚੰਡਾਲ ਆਦਿ ਗਲੀਆਂ ਦੀ ਨਿਆਈਂ ਆਪਣੇ ਆਪ ਨੂੰ ਸ਼ੂਦਰ ਕਹਾਉਣ ਵਾਲੇ, ਨਾਲਿਆਂ ਦੀ ਨਿਆਈਂ ਆਪਣੇ ਆਪ ਨੂੰ ਬ੍ਰਾਹਮਣ ਕਹਾਉਣ ਵਾਲੇ, ਟੋਭਿਆਂ ਦੇ ਜਲ ਦੀ ਨਿਆਈਂ ਆਪਣੇ ਆਪ ਨੂੰ ਖੱਤ੍ਰੀ ਵੈਸ਼ ਕਹਾਉਣ ਵਾਲੇ ਆਦਿ ਸਾਰੇ ਸਤਿਗੁਰਾਂ ਦੀ ਸਿੱਖੀ **ਵਾ:** ਭਗਤੀ ਰੂਪੀ ਗੰਗਾ ਵਿਚ ਜਾ ਕੇ ਮਿਲ ਜਾਂਦੇ ਹਨ ਅਤੇ ਗੁਰਸਿੱਖੀ **ਵਾ:** ਭਗਤੀ ਰੂਪ ਗੰਗਾ ਵਿਚ ਮਿਲ ਕੇ ਪਾਪੀ ਪੁਰਖ ਵੀ ਪਵਿੱਤਰ ਤੋਂ ਪਵਿੱਤਰ ਹੋ ਜਾਂਦੇ ਹਨ।

## ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ;
## ਜਿਤੁ ਮਿਲਿਐ ਤਿਸਨਾ ਭੁਖ ਉਤਰੈ, ਹਰਿ ਸਾਂਤਿ ਤੜ ਆਵੈ ॥

ਏਹ = ਇਹ ਵਡਿਆਈ = ਮਹਿਮਾ ਨਿਰਵੈਰ = ਵੈਰ ਤੋਂ ਰਹਿਤ ਸਤਿਗੁਰ = ਸੱਚੇ ਗੁਰੂ ਵਿਚਿ = ਅੰਦਰ ਹੈ, ਜਿਤੁ = ਜਿਸ ਦੇ ਨਾਮ ਮਿਲਿਐ = ਮਿਲਣੇ ਕਰਕੇ ਤਿਸਨਾ = ਤ੍ਰਿਸ਼ਨਾ ਰੂਪੀ ਭੁਖ = ਛੁਧਾ ਉਤਰੈ = ਲਹਿ ਜਾਂਦੀ ਹੈ **ਵਾ:** ਤ੍ਰਿਸ਼ਨਾ ਰੂਪੀ ਤ੍ਰੇਹ ਤੇ ਪਦਾਰਥਾਂ ਦੀ ਆਸਾ ਰੂਪੀ ਭੁੱਖ ਲਹਿ ਜਾਂਦੀ ਹੈ ਅਤੇ ਹਰਿ = ਹਰੇਕ ਤਰ੍ਹਾਂ ਕਰਕੇ **ਵਾ:** ਹਰਿ = ਪਰਮੇਸ਼ਰ ਦਾ ਨਾਮ ਜਪਣ ਨਾਲ ਆਤਮਿਕ ਸਾਂਤਿ = ਸ਼ਾਂਤੀ ਤੜ = ਸ਼ੀਘਰ ਹੀ ਆਵੈ = ਆ ਜਾਂਦੀ ਹੈ।

## ਨਾਨਕ ਇਹੁ ਅਚਰਜੁ ਦੇਖਹੁ, ਮੇਰੇ ਹਰਿ ਸਚੇ ਸਾਹ ਕਾ,
## ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥੧੩॥੧॥ਸੁਧੁ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਮੇਰੇ = ਸਾਡੇ ਸੱਚੇ ਹਰਿ = ਪਰਮੇਸ਼ਰ ਸਾਹ = ਸ਼ਾਹੂਕਾਰ ਕਾ = ਦਾ ਇਹ ਅਚਰਜੁ = ਅਸਚਰਜ ਕੌਤਕ ਦੇਖਹੁ = ਵੇਖਣਾ ਕਰੋ, ਜਿ = ਜਿਹੜਾ ਸਤਿਗੁਰੂ = ਸੱਚੇ ਗੁਰੂ ਨੋ = ਨੂੰ ਮੰਨੈ = ਮੰਨਣ ਲੱਗ ਜਾਂਦਾ ਹੈ, ਸੁ = ਉਹ ਸਭਨਾ = ਸਾਰਿਆਂ ਨੂੰ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ ॥੧੩॥੧॥

ਸੁਧੁ = ਇਹ ਬਿਲਾਵਲ ਰਾਗ ਦੀ ਵਾਰ ਸ਼ੁੱਧ ਉਚਾਰਨ ਕੀਤੀ ਹੋਈ ਹੈ, ਇਸ ਉੱਤੇ ਕੋਈ ਵੀ ਅਦਲਾ ਬਦਲੀ ਕਰਨ ਲਈ ਕਲਮ ਨਾ ਚੁੱਕੇ **ਵਾ:** ਇਸ ਬਿਲਾਵਲ ਰਾਗ ਦੀ ਵਾਰ ਨੂੰ ਇਕਾਗਰ ਚਿੱਤ ਹੋ ਕੇ ਪੜ੍ਹਨਾ ਕਰੋ ਤਾਂ ਤੁਹਾਡਾ ਹਿਰਦਾ ਸ਼ੁੱਧ ਹੋ ਜਾਵੇਗਾ **ਵਾ:** ਤੁਹਾਨੂੰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

# ਰਾਗੁ ਬਿਲਾਵਲੁ ਭਗਤ ਬਾਣੀ ਆਰੰਭ

## ਬਿਲਾਵਲੁ ਬਾਣੀ ਭਗਤਾ ਕੀ ਕਬੀਰ ਜੀਉ ਕੀ

ਹੁਣ ਸਤਿਗੁਰੂ ਸਾਹਿਬ ਜੀ ਬਿਲਾਵਲ ਰਾਗ ਵਿਚ ਭਗਤਾ ਕੀ = ਦੀ ਬਾਣੀ ਅਰੰਭ ਕਰਦੇ ਹਨ, ਪਹਿਲਾਂ ਭਗਤ ਕਬੀਰ ਸਾਹਿਬ ਜੀਉ = ਜੀ ਕੀ = ਦੀ ਬਾਣੀ ਅਰੰਭ ਕਰਦੇ ਹਨ।

## ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਤ੍ਰੈਕਾਲ ਅਬਾਧ ਰੂਪ, ਨਾਮ = ਪ੍ਰਸਿੱਧ, ਜਗਤ ਨੂੰ ਕਰਤਾ = ਰਚਨ ਵਾਲਾ ਤੇ ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਹੈ, ਐਸਾ ਪਰਮੇਸ਼ਰ ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਕਬੀਰ ਸਾਹਿਬ ਦੇ ਕੋਲ ਪ੍ਰਸ਼ਨ ਉੱਤਰ ਕਰਨ ਵਾਲੇ ਬਹੁਤੇ ਪੁਰਖ ਆਉਂਦੇ ਜਾਂਦੇ ਰਹਿੰਦੇ ਸਨ, ਇਕ ਦਿਨ ਕੁਝ ਪੁਰਖ ਆਏ ਅਤੇ ਆ ਕੇ ਭਗਤ ਕਬੀਰ ਜੀ ਨੂੰ ਕਹਿਣ ਲੱਗੇ ਕਿ ਹੇ ਕਬੀਰ ਜੀ! ਇਹ ਸੰਸਾਰ ਸਤਿ ਹੈ ਜਾਂ ਅਸਤਿ ਹੈ, ਇਸ ਦੀ ਬਾਬਤ ਆਪ ਜੀ ਦੱਸਣਾ ਕਰੋ, ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ ਤੁਸੀਂ ਹੀ ਦੱਸੋ, ਤਾਂ ਉਹ ਕਹਿਣ ਲੱਗੇ ਕਿ ਸਾਨੂੰ ਸਮਝ ਨਹੀਂ ਆਉਂਦੀ, ਫੇਰ ਭਗਤ ਕਬੀਰ ਸਾਹਿਬ ਜੀ ਇਸ ਸੰਸਾਰ ਨੂੰ ਮਿਥਿਆ ਰੂਪ ਕਥਨ ਕਰਕੇ ਉਪਦੇਸ਼ ਦਿੰਦੇ ਹਨ:

## ਐਸੋ ਇਹੁ ਸੰਸਾਰੁ ਪੇਖਨਾ; ਰਹਨੁ ਨ ਕੋਊ ਪਈ ਹੈ ਰੇ ॥

ਹੇ ਭਾਈ! ਜੋ ਇਹੁ = ਇਸ ਸੰਸਾਰੁ = ਜਗਤ ਨੂੰ ਤੁਸੀਂ ਸੱਚਾ ਕਰਕੇ ਪੇਖਨਾ = ਵੇਖਣਾ ਕਰਦੇ ਹੋ, ਇਹ ਐਸੋ = ਅਜਿਹਾ ਹੈ ਕਿ ਇਸ ਵਿਚ ਦੇਹਧਾਰੀ ਕੋਊ = ਕੋਈ ਵੀ ਜੀਵ ਰਹਨੁ = ਰਹਿਣਾ ਨ = ਨਹੀਂ ਪਈ = ਪਾਉਂਦਾ ਹੈ।

**ਅਥਵਾ** ਜਿਹੜਾ ਅਜਿਹਾ ਇਹ ਸੰਸਾਰ ਤੁਸੀਂ ਸੱਚਾ ਮੰਨਿਆ ਹੋਇਆ ਹੈ, ਇਹ ਪੇਖਨਾ = ਪੁਤਲੀਆਂ ਦੇ ਤਮਾਸ਼ੇ ਵਰਗਾ ਹੈ ਜਾਂ ਤਮਾਸ਼ੇ ਦੀ ਨਿਆਈਂ ਹੈ, ਅਰਥਾਤ ਜਿਵੇਂ ਤਮਾਸ਼ਾ ਕਰਨ ਵਾਲਾ ਪੁਤਲੀਆਂ ਨੂੰ ਕਦੇ ਸਿੱਧੀਆਂ ਤੇ ਕਦੇ ਮੂਧੀਆਂ ਅਤੇ ਕਦੇ ਟੇਢੀਆਂ ਰੱਖ ਦਿੰਦਾ ਹੈ, ਇਸੇ ਤਰ੍ਹਾਂ ਸੰਸਾਰ ਦਾ ਤਮਾਸ਼ਾ ਕਰਨ ਵਾਲਾ ਪਰਮੇਸ਼ਰ ਕਦੇ ਜੀਵ ਰੂਪ ਪੁਤਲੀਆਂ ਸਿੱਧੀਆਂ ਭਾਵ ਪੈਦਾ ਕਰ ਦਿੰਦਾ ਹੈ ਅਤੇ ਕਦੇ ਮੂਧੀਆਂ ਭਾਵ ਪ੍ਰਾਲੱਬਧ ਪੂਰੀ ਹੋਈ ਸਮਾਪਤ ਕਰ ਦਿੰਦਾ ਹੈ।

**ਅਥਵਾ** ਜਿਵੇਂ ਜਾਦੂਗਰ ਦਾ ਪੇਖਨਾ = ਤਮਾਸ਼ਾ ਮਿਥਿਆ ਹੁੰਦਾ ਹੈ, ਅਜਿਹਾ ਇਹ ਹੀ ਇਸ ਸੰਸਾਰ ਨੂੰ ਮਿਥਿਆ ਵੇਖਣਾ ਕਰੋ ਭਾਵ ਸੱਚਾ ਮੰਨ ਕੇ ਨਾ ਵੇਖਣਾ ਕਰੋ **ਵਾ:** ਜਿਵੇਂ ਪੇਖਨਾ = ਬਾਜ਼ੀਗਰ ਦੀ ਖੇਡ ਹੁੰਦੀ ਹੈ, ਐਸਾ ਹੀ ਇਹ ਸੰਸਾਰ ਹੈ **ਵਾ:** ਇਹ ਅਜਿਹਾ ਜੋ ਸੰਸਾਰ ਹੈ, ਇਸ ਨੂੰ ਸੱਚ ਮੰਨ ਕੇ (ਪੇਖ + ਨਾ) ਪੇਖ = ਦੇਖਣਾ ਨਾ ਕਰੋ, ਹੇ ਭਾਈ! ਇਸ ਵਿਚ ਕੋਈ ਵੀ ਰਹਿਣਾ ਨਹੀਂ ਪਾਵੇਗਾ।

## ਸੂਧੇ ਸੂਧੇ ਰੇਗਿ, ਚਲਹੁ ਤੁਮ; ਨਤਰ ਕੁਧਕਾ ਦਿਵਈ ਹੈ ਰੇ ॥੧॥ਰਹਾਉ॥

('ਕੁਧੱਕਾ' ਉਚਾਰਣ ਹੈ)

ਹੇ ਭਾਈ! ਤੁਮ = ਤੁਸੀਂ ਸੂਧੇ = ਸਿੱਧੇ ਹੋ ਕੇ ਭਗਤੀ, ਗਿਆਨ ਰੂਪੀ ਸੂਧੇ = ਸਿੱਧੇ ਰਸਤੇ ਉੱਤੇ ਰੇਗਿ = ਤੁਰੇ ਚਲਹੁ = ਚੱਲੋ **ਵਾ:** ਤੁਸੀਂ ਸੂਧੇ = ਸਿੱਧੇ ਭਾਵ ਨਿਸ਼ਕਪਟ ਹੋ ਕੇ ਸਿੱਧੇ ਭਗਤੀ ਰੂਪੀ ਰੇਗਿ =

ਮਾਰਗ ਉੱਤੇ ਚੱਲਣਾ ਕਰੋ, ਨਤਰ = ਨਹੀਂ ਤਾਂ ਧਰਮਰਾਜਾ ਨਰਕ, ਜੂਨਾਂ ਆਦਿ ਵਿਚ ਪਾਉਣ ਰੂਪ ਕੁਧਕਾ = ਖੋਟਾ ਧੱਕਾ ਦਿਵਈ = ਦੇਣਾ ਕਰਦਾ ਹੈ ॥੧॥ਰਹਾਉ॥

***ਨੋਟ :*** ਜਿਹੜਾ ਪਿੱਛੋਂ ਆ ਕੇ ਬਾਹਵਾਂ ਦੇ ਜ਼ੋਰ ਨਾਲ ਕਿਸੇ ਖੜੇ ਪੁਰਖ ਨੂੰ ਧੱਕਾ ਦੇ ਕੇ ਧਰਤੀ ਉੱਤੇ ਸੁੱਟ ਦੇਣਾ ਹੈ, ਇਸ ਨੂੰ ਧੱਕਾ ਆਖਦੇ ਹਨ ਅਤੇ ਜੋ ਛੱਤ (ਕੋਠੇ) **ਵਾ:** ਉੱਚੀ ਜਗ੍ਹਾ ਉੱਤੇ ਖੜੇ ਪੁਰਖ ਨੂੰ ਧੱਕਾ ਦੇ ਕੇ ਹੇਠਾਂ ਸੁੱਟਣਾ ਹੈ, ਉਸ ਨੂੰ ਕੁਧੱਕਾ ਆਖਦੇ ਹਨ।

## ਬਾਰੇ ਬੂਢੇ ਤਰੁਨੇ ਭਈਆ; ਸਭਹੂ ਜਮੁ ਲੈ ਜਈ ਹੈ ਰੇ ॥

ਰੇ = ਹੇ ਭਈਆ = ਭਾਈ ! ਭਾਵੇਂ ਕੋਈ ਬਾਰੇ = ਬਾਲਕ ਹੋਵੇ, ਭਾਵੇਂ ਬੂਢੇ = ਬਿਰਧ ਹੋਵੇ, ਭਾਵੇਂ ਤਰੁਨੇ = ਜੁਆਨ ਹੋਵੇ, ਸਭਹੂ = ਸਭਨਾਂ ਦੇ ਸਰੀਰ ਵਿੱਚੋਂ ਜਮੁ = ਜਮਦੂਤ ਸੂਖਮ ਸਰੀਰ ਨੂੰ ਕੱਢ ਕੇ ਲੈ ਜਈਹੈ = ਜਾਂਦਾ ਹੈ **ਵਾ:** ਲੈ ਜਈਹੈ = ਜਾਵੇਗਾ। ਜੈਸਾ ਕਿ :

**ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥ ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥**

*(ਅੰਗ ੨੫੪)*

## ਮਾਨਸੁ ਬਪੁਰਾ, ਮੂਸਾ ਕੀਨੋ; ਮੀਚੁ ਬਿਲਈਆ ਖਈ ਹੈ ਰੇ ॥੧॥

ਰੇ = ਹੇ ਭਾਈ ! ਮਾਨਸੁ = ਮਨੁੱਖ ਬਪੁਰਾ = ਵੀਚਾਰਾ ਤਾਂ ਮੂਸਾ = ਚੂਹੇ ਦੀ ਨਿਆਈਂ ਬਣਾਉਣਾ ਕੀਨੋ = ਕੀਤਾ ਹੈ, ਇਸੇ ਕਰਕੇ ਇਸ ਨੂੰ ਮੀਚੁ = ਮੌਤ ਰੂਪੀ ਬਿਲਈਆ = ਬਿੱਲੀ ਖਈ = ਖਾਈ ਜਾ ਰਹੀ ਹੈ ਭਾਵ ਨਾਸ਼ ਕਰੀ ਜਾਂਦੀ ਹੈ ॥੧॥

***ਪ੍ਰਸ਼ਨ :*** *ਹੇ ਕਬੀਰ ! ਕੀ ਦੁਨਿਆਵੀ ਧਨ ਨਾਲ ਤਾਂ ਜੰਮ ਤੋਂ ਬਚਾ ਹੋ ਜਾਂਦਾ ਹੋਵੇਗਾ ?*
***ਉੱਤਰ :***

## ਧਨਵੰਤਾ ਅਰੁ ਨਿਰਧਨ ਮਨਈ; ਤਾ ਕੀ ਕਛੂ ਨ ਕਾਨੀ ਰੇ ॥

('ਮਨੱਈ' ਉਚਾਰਣ ਹੈ)

ਹੇ ਭਾਈ ! ਜਿਹੜੇ ਧਨਵੰਤਾ = ਧਨ ਵਾਲੇ (ਧਨਾਢ) ਅਰੁ = ਅਤੇ ਨਿਰਧਨੁ = ਧਨ ਤੋਂ ਹੀਣੇ ਮਨਈ = ਮਨੁੱਖ ਹਨ, ਤਾ = ਤਿਨਾ ਕੀ = ਦੀ ਜਮਦੂਤ ਨੂੰ ਕਛੂ = ਕੁਝ ਵੀ ਕਾਨੀ = ਕਾਨ ਕਨੌਡ ਨ = ਨਹੀਂ ਹੈ ਭਾਵ ਕਾਲ ਨਾ ਧਨ ਵਾਲਿਆਂ ਨਾਲ ਲਿਹਾਜ਼ ਕਰਦਾ ਹੈ, ਨਾ ਹੀ ਕੰਗਾਲਾਂ 'ਤੇ ਤਰਸ ਕਰਕੇ ਕੰਗਾਲਾਂ (ਗ਼ਰੀਬਾਂ) ਨੂੰ ਛੱਡਦਾ ਹੈ।

## ਰਾਜਾ ਪਰਜਾ ਸਮ ਕਰਿ ਮਾਰੈ; ਐਸੋ ਕਾਲੁ ਬਡਾਨੀ ਰੇ ॥੨॥

ਰੇ = ਹੇ ਭਾਈ ! ਜਮਕਾਲ ਐਸੋ = ਅਜਿਹਾ ਬਡਾਨੀ = ਅਸਚਰਜ, ਵੱਡਾ ਬਲੀ ਹੈ, ਜੋ ਰਾਜਾ ਅਤੇ ਪਰਜਾ ਨੂੰ ਇਕ ਸਮ = ਸਮਾਨ ਜਾਣ ਕਰਿ = ਕਰਕੇ ਮਾਰੈ = ਮਾਰਦਾ ਹੈ ॥੨॥

## ਹਰਿ ਕੇ ਸੇਵਕ, ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ ॥

ਹਰਿ = ਪਰਮੇਸ਼ਰ ਕੇ = ਦੇ ਸੇਵਕ = ਦਾਸ ਜੋ = ਜਿਹੜੇ ਹਰਿ = ਪਰਮੇਸ਼ਰ ਨੂੰ ਭਾਏ = ਭਾਅ ਗਏ ਹਨ **ਵਾ:** ਜਿਹੜੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਰੂਪੀ ਭਾਏ = ਪ੍ਰਕਾਸ਼ ਦੇ ਸਹਿਤ ਹੋ ਗਏ ਹਨ **ਵਾ:** ਜੋ ਪਰਮੇਸ਼ਰ ਉੱਤੇ ਭਾਏ = ਭਾਵਨਾ ਕਰਦੇ ਹਨ, ਤਿਨ੍ = ਉਨ੍ਹਾਂ ਕੀ = ਦੀ ਕਥਾ = ਵਾਰਤਾ ਹੋਰਨਾਂ ਦੁਨਿਆਵੀ ਜੀਵਾਂ ਨਾਲੋਂ ਨਿਰਾਰੀ = ਨਿਰਾਲੀ, ਅਸੰਗ ਹੈ।

## ਆਵਹਿ ਨ ਜਾਹਿ, ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ ॥੩॥

ਰੇ = ਹੇ ਭਾਈ ! ਉਹ ਆਵਹਿ = ਆਉਂਦੇ ਜਾਹਿ = ਜਾਂਦੇ ਨ = ਨਹੀਂ ਹਨ, ਭਾਵ ਨਾ ਉਹ ਜਨਮ ਧਾਰ ਕੇ ਮਾਤਾ ਦੇ ਗਰਭ ਵਿਚ ਆਉਂਦੇ ਹਨ, ਨਾ ਹੀ ਪ੍ਰਲੋਕ ਨੂੰ ਜਾਂਦੇ ਹਨ ਅਤੇ ਨ = ਨਾ ਹੀ ਕਬਹੂ = ਕਦੇ ਮਰਤੇ = ਮਰਦੇ ਹਨ ਕਿਉਂਕਿ ਉਹ ਤਾਂ ਪਾਰਬ੍ਰਹਮ = ਪਰਮੇਸ਼ਰ ਦੇ ਸੰਗਾਰੀ = ਸਾਥੀ ਹੋ ਜਾਂਦੇ ਹਨ, ਭਾਵ ਉਹ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ **ਵਾ:** ਜਿਵੇਂ ਪਾਣੀ ਨਾਲ ਪਾਣੀ ਪੈ ਕੇ ਮਿਲ ਜਾਂਦਾ ਹੈ, ਇਉਂ ਵਾਹਿਗੁਰੂ ਦੇ ਸਰੂਪ ਦੇ ਮੇਲੀ ਹੋ ਜਾਂਦੇ ਹਨ ॥੩॥

## ਪੁਤ੍ਰ ਕਲਤ੍ਰ ਲਛਿਮੀ ਮਾਇਆ; ਇਹੈ ਤਜਹੁ ਜੀਅ ਜਾਨੀ ਰੇ ॥

ਰੇ = ਹੇ ਭਾਈ ! ਪੁਤ੍ਰ = ਬੇਟਾ, ਕਲਤ੍ਰ = ਪੁੱਤਰ ਦੀ (ਇਸਤ੍ਰੀ) ਘਰਵਾਲੀ ਭਾਵ ਨੂੰਹ, ਲਛਿਮੀ = ਆਪਣੀ ਇਸਤ੍ਰੀ ਮਾਇਆ = ਰੋਕੜੀ ਭਾਵ ਧਨ ਪਦਾਰਥ ਆਦਿ ਇਨ੍ਹਾਂ ਸਭਨਾਂ ਨੂੰ ਛਲ ਰੂਪ ਜਾਨੀ = ਜਾਣ ਕੇ ਇਨ੍ਹਾਂ ਦਾ ਮੋਹ ਜੀਅ = ਹਿਰਦੇ ਵਿੱਚੋਂ ਤਜਹੁ = ਛੱਡ ਦੇਣਾ ਕਰੋ **ਵਾ:** ਇਨ੍ਹਾਂ ਸਭਨਾਂ ਨੂੰ ਦੁਖ **ਵਾ:** ਮਿਥਿਆ ਸਰੂਪ ਜਾਣ ਕੇ ਹਿਰਦੇ ਵਿੱਚੋਂ ਤਿਆਗ ਦੇਣਾ ਕਰੋ।

## ਕਹਤ ਕਬੀਰ, ਸੁਨਹੁ ਰੇ ਸੰਤਹੁ; ਮਿਲਿਹੈ ਸਾਰਿਗਪਾਨੀ ਰੇ ॥੪॥੧॥

ਭਗਤ ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ ! ਸਾਡੀ ਇਹ ਵੀਚਾਰ ਨੂੰ ਸੁਨਹੁ = ਸੁਣਨਾ ਕਰੋ, ਇਸ ਵਿਧੀ ਨਾਲ ਸਾਰਿਗਪਾਨੀ = ਸਾਰਗ ਨਾਮੇ ਮਨੁੱਖ ਨੂੰ ਆਪਣੀ (ਪਾਨੀ) ਹੱਥਾਂ ਵਿਚ ਧਾਰਨ ਵਾਲਾ ਪਰਮੇਸ਼ਰ ਤੁਹਾਨੂੰ ਮਿਲਿਹੈ = ਮਿਲ ਜਾਵੇਗਾ **ਵਾ:** ਜੋ ਚੇਤਨ (ਸਾਰਿਗ + ਪਾਨੀ) ਸਾਰਿਗ = ਸ੍ਰੇਸ਼ਟਤਾਈ ਅੰਗਾਂ ਵਿਚ ਦੇਣ ਵਾਲਾ ਹੈ, ਉਸ ਦੇ ਨਾਲ ਪਾਨੀ = ਪ੍ਰੇਮ ਕਰਕੇ ਤੁਸੀਂ ਉਸ ਨਾਲ ਮਿਲ ਜਾਵੋਗੇ ॥੪॥੧॥

## ਬਿਲਾਵਲੁ ॥

**ਉਥਾਨਕਾ :** ਇਕ ਵਾਰ ਕੋਈ ਪੰਡਿਤ ਕਬੀਰ ਜੀ ਦੇ ਕੋਲ ਆਇਆ ਜੋ ਬੜਾ ਬਤੰਡਾਬਾਦ, ਜਲਪਾਬਾਦ ਆਦਿ ਕਰਦਾ ਰਹਿੰਦਾ ਸੀ ਅਤੇ ਜੋ ਭੇਦਵਾਦ ਨੂੰ ਸਿੱਧ ਕਰਦਾ ਸੀ, ਉਹ ਪੰਡਿਤ ਕਬੀਰ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਤੂੰ ਵੱਡੇ ਵੱਡੇ ਵਿਦਵਾਨਾਂ ਨੂੰ ਜਿੱਤ ਲੈਂਦਾ ਹੈਂ, ਆ ਮੇਰੇ ਨਾਲ ਵੀ ਚਰਚਾ ਕਰਨਾ ਕਰ, ਇਹ ਸੁਣ ਕੇ ਭਗਤ ਕਬੀਰ ਜੀ ਨੇ ਉਸ ਦੇ ਨਾਲ ਚਰਚਾ ਕਰਨ ਵੱਲੋਂ ਸੰਕੋਚ ਕਰਦਿਆਂ ਉੱਤਰ ਵਿਚ ਇਹ ਸ਼ਬਦ ਉਚਾਰਨ ਕੀਤਾ।

## ਬਿਦਿਆ ਨ ਪਰਉ; ਬਾਦੁ ਨਹੀ ਜਾਨਉ ॥

ਹੇ ਭਾਈ ! ਮੈਂ ਭੇਦਵਾਦ ਵਾਲੀ **ਵਾ:** ਜੁਗਤੀਆ ਪ੍ਰਧਾਨ ਵਾਲੀ **ਵਾ:** ਆਤਮਾ ਪਰਮਾਤਮਾ ਦੀ ਪ੍ਰਾਪਤੀ ਤੋਂ ਬਗ਼ੈਰ ਹੋਰ ਦ੍ਵੈਸ਼ ਵਾਲੀ ਆਦਿ ਬਿਦਿਆ = ਇਲਮ ਨ = ਨਹੀਂ ਪਰਉ = ਪੜ੍ਹਦਾ ਅਤੇ ਨਾ ਹੀ ਮੈਂ ਬਾਦੁ = ਝਗੜਾ, ਚਰਚਾ ਕਰਨੀ ਜਾਨਉ = ਜਾਣਦਾ ਹਾਂ।

## ਹਰਿ ਗੁਨ ਕਥਤ ਸੁਨਤ; ਬਉਰਾਨੋ ॥੧॥

ਮੈਂ ਤਾਂ ਕੇਵਲ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣ ਕਥਤ = ਕਥਨ ਕਰਨ ਤੇ ਸੁਨਤ = ਸ੍ਰਵਨ ਕਰਨ ਵਿਚ ਬਉਰਾਨੋ = ਮਸਤ ਹਾਂ ॥੧॥

***ਪ੍ਰਸ਼ਨ :*** *ਪੰਡਿਤ ਕਹਿਣ ਲੱਗਾ ਕਿ ਕਬੀਰ ਜੀ ਬਉਰਾਨੋ ਤਾਂ ਕਮਲੇ ਨੂੰ ਕਹਿੰਦੇ ਹਨ, ਕੀ ਤੂੰ ਕਮਲਾ ਹੈਂ ?*
***ਉੱਤਰ :***

## ਮੇਰੇ ਬਾਬਾ, ਮੈ ਬਉਰਾ; ਸਭ ਖਲਕ ਸੈਆਨੀ, ਮੈ ਬਉਰਾ ॥

ਹੇ ਮੇਰੇ ਬਾਬਾ = ਭਾਈ **ਵਾ:** ਹੇ ਬਾਬਾ = ਵੱਡੇ ਪੰਡਿਤ, ਵਿਦਵਾਨ ! ਤੇਰੀ **ਵਾ:** ਦੁਨੀਆਂ ਦੀ ਦ੍ਰਿਸ਼ਟੀ ਵਿਚ ਮੈਂ ਬਉਰਾ = ਝੱਲਾ ਹਾਂ, ਸਭ = ਸਾਰੀ ਖਲਕ = ਖ਼ਲਕਤ (ਸ੍ਰਿਸ਼ਟੀ) ਹੰਗਤਾ ਮਮਤਾ ਕਰਕੇ ਸੈਆਨੀ = ਸਿਆਣੀ ਬਣੀ ਬੈਠੀ ਹੈ, ਠੀਕ ਹੈ, ਮੈਂ ਬਉਰਾ = ਝੱਲਾ ਹਾਂ।

***ਪ੍ਰਸ਼ਨ :*** *ਫੇਰ ਪੰਡਿਤ ਕਹਿਣ ਲੱਗਾ ਕਿ ਹੇ ਕਬੀਰ ! ਤੂੰ ਵਿਗੜਿਆ ਹੋਇਆ ਹੈਂ ?*
***ਉੱਤਰ :***

## ਮੈ ਬਿਗਰਿਓ; ਬਿਗਰੈ ਮਤਿ ਅਉਰਾ ॥੧॥ਰਹਾਉ॥

ਮੈ = ਮੈਨੂੰ ਤਾਂ ਤੂੰ ਬਿਗਰਿਓ = ਵਿਗੜਿਆ ਸਮਝਦਾ ਹੈਂ, ਪਰੰਤੂ ਮੇਰੇ ਪਿੱਛੇ ਲੱਗ ਕੇ ਮਤਿ = ਮਤਾਂ ਕੋਈ ਅਉਰਾ = ਹੋਰ ਬਿਗਰੈ = ਵਿਗੜ ਜਾਵੇ ॥੧॥ਰਹਾਉ॥

## ਆਪਿ ਨ ਬਉਰਾ; ਰਾਮ ਕੀਓ ਬਉਰਾ ॥

ਹੇ ਭਾਈ ! ਮੈਂ ਆਪਣੇ ਆਪ ਬਉਰਾ = ਝੱਲਾ ਨ = ਨਹੀਂ ਹੋਇਆ, ਮੈਨੂੰ ਤਾਂ ਰਾਮ = ਪਰਮੇਸ਼ਰ ਨੇ ਸੰਸਾਰ ਵੱਲੋਂ ਬਉਰਾ = ਝੱਲਾ ਕੀਓ = ਕੀਤਾ ਹੈ **ਵਾ:** ਮੈਨੂੰ ਪਰਮੇਸ਼ਰ ਨੇ ਆਪਣੀ ਪ੍ਰੇਮਾ-ਭਗਤੀ ਵਿਚ ਲਾ ਕੇ ਸੰਸਾਰ ਵੱਲੋਂ ਝੱਲਾ, ਮਸਤਾਨਾ ਕੀਓ = ਕਰ ਲਿਆ ਹੈ।

## ਸਤਿਗੁਰੁ ਜਾਰਿ; ਗਇਓ ਭ੍ਰਮੁ ਮੋਰਾ ॥੨॥

ਸਤਿਗੁਰੁ = ਸੱਚੇ ਗੁਰੂ ਨੇ ਉਪਦੇਸ਼ ਦੇ ਕੇ ਮੇਰੇ ਅੰਦਰੋਂ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਭਰਮ ਜਾਰਿ = ਸਾੜ ਦਿੱਤਾ ਹੈ, ਇਸ ਲਈ ਗੁਰ ਕਿਰਪਾ ਸਦਕਾ ਮੋਰਾ = ਮੇਰਾ ਸਰੂਪ ਦਾ **ਵਾ:** ਪੰਜ ਪ੍ਰਕਾਰ ਦਾ ਭਰਮ ਅੰਦਰੋਂ ਚਲਿਆ, ਨਵਿਰਤ ਹੋ ਗਇਓ = ਗਿਆ ਹੈ **ਵਾ:** ਸਤਿਗੁਰੁ ਜਾਰਿ = ਪਿਆਰੇ ਮਿੱਤਰ ਦੀ ਕਿਰਪਾ ਨਾਲ ਮੇਰਾ ਸਰੂਪ ਦਾ ਭਰਮ ਦੂਰ ਹੋ ਗਿਆ ਹੈ ॥੨॥

## ਮੈ ਬਿਗਰੇ; ਅਪਨੀ ਮਤਿ ਖੋਈ ॥ ਮੇਰੇ ਭਰਮਿ; ਭੂਲਉ ਮਤਿ ਕੋਈ ॥੩॥

ਮੈਂ ਬਿਗਰੇ = ਵਿਗੜੇ ਹੋਏ ਨੇ ਸਤਿਸੰਗਤ ਦੁਆਰਾ ਮਿਲ ਕੇ ਅਪਨੀ = ਆਪ ਦੀ ਵਿਸ਼ੇ ਵਿਸ਼ੈਣੀ ਮਤਿ = ਅਕਲ ਖੋਈ = ਖੋਹ, ਗੁਆ ਲਈ ਹੈ।

ਮੇਰੇ ਉੱਤੇ ਨਿਸਚਾ ਕਰਕੇ ਭਰਮ ਵਿਚ ਪੈਣ ਵਾਲੇ ਜੀਵੋ ! ਮਤਿ = ਮਤਾਂ ਕਿਤੇ ਕੋਈ ਭੂਲਉ = ਭੁੱਲ ਜਾਇਓ ਭਾਵ ਭਗਤੀ ਨਾ ਕਰ ਬੈਠਿਓ, ਤੁਸੀਂ ਸੰਸਾਰ ਦੇ ਚੱਕ੍ਰ ਵਿਚ ਹੀ ਭੜਕਦੇ ਰਹੋ।

**ਵਾ:** ਇਸ ਲਈ ਮੇਰੇ ਭਰਮ ਵਿਚ ਤੁਸੀਂ ਮਤਾਂ ਕੋਈ ਭੁੱਲ ਜਾਇਓ, ਭਾਵ ਮੇਰੀ ਭਗਤੀ, ਸਤਿਸੰਗਤ ਰੂਪੀ ਚਾਲ ਵਿਚ ਮਤਾਂ ਆਇਓ, ਤੁਸੀਂ ਜੰਮਣ ਮਰਣ ਦੇ ਵਿਚ ਹੀ ਭੜਕਦੇ ਰਹਿਓ ॥੩॥

## ਸੋ ਬਉਰਾ; ਜੋ ਆਪੁ ਨ ਪਛਾਨੈ ॥ ਆਪੁ ਪਛਾਨੈ; ਤ ਏਕੈ ਜਾਨੈ ॥੪॥

ਹੇ ਭਾਈ ! ਸੋ = ਉਹ ਪੁਰਖ ਅਸਲੀ ਬਉਰਾ = ਕਮਲਾ ਹੁੰਦਾ ਹੈ, ਜੋ = ਜਿਹੜਾ ਆਪੁ = ਆਪਣੇ ਆਤਮਾ ਨੂੰ ਪਛਾਨੈ = ਪਛਾਣਨਾ ਨ = ਨਹੀਂ ਕਰਦਾ।

ਜਦ ਕੋਈ ਆਪੁ = ਆਪਣੇ ਆਤਮਾ ਨੂੰ ਪਛਾਨੈ = ਪਛਾਣਨਾ ਕਰਦਾ ਹੈ, ਤ = ਤਦ ਹੀ ਕੋਈ ਏਕੈ = ਇਕ ਬ੍ਰਹਮ ਨੂੰ ਸਾਰਿਆਂ ਵਿਚ ਜਾਨੈ = ਜਾਣਦਾ ਹੈ ॥੪॥

ਇਹ ਉਪਰੋਕਤ ਵੀਚਾਰ ਸੁਣ ਕੇ ਪੰਡਿਤ ਕਬੀਰ ਜੀ ਨੇ ਚਰਨੀਂ ਪੈ ਗਿਆ ਤੇ ਕਹਿਣ ਲੱਗਾ ਕਿ ਕਬੀਰ ਜੀ ਮੈਨੂੰ ਬਖ਼ਸ਼ ਲੈਣਾ ਕਰੋ, ਕਬੀਰ ਜੀ ਕਹਿਣ ਲੱਗੇ ਹੇ ਪੰਡਿਤ! ਭੇਦਵਾਦ ਆਦਿ ਸਭ ਕੁਝ ਛੱਡ ਦੇਣਾ ਕਰ ਕਿਉਂਕਿ :

## ਅਬਹਿ ਨ ਮਾਤਾ; ਸੁ ਕਬਹੁ ਨ ਮਾਤਾ ॥
## ਕਹਿ ਕਬੀਰ; ਰਾਮੈ ਰੰਗਿ ਰਾਤਾ ॥੫॥੨॥

ਜਿਹੜਾ ਪੁਰਖ ਅਬਹਿ = ਹੁਣ ਇਸ ਮਨੁੱਖਾ ਜਨਮ ਵਿਚ ਆ ਕੇ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਨ ਵਿਚ ਮਾਤਾ = ਮਸਤ ਨ = ਨਹੀਂ ਹੋਇਆ, ਸੁ = ਉਹ ਕਬਹੁ = ਕਦੇ ਵੀ ਭਾਵ ਕਿਸੇ ਵੀ ਜਨਮ ਵਿਚ ਮਾਤਾ = ਮਸਤ ਨ = ਨਹੀਂ ਹੋ ਸਕੇਗਾ।

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਮੈਂ ਤਾਂ ਰਾਮੈ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤਾ = ਰੱਤਿਆ ਹੋਇਆ ਹਾਂ। ਭਗਤ ਕਬੀਰ ਸਾਹਿਬ ਜੀ ਤੋਂ ਐਸੇ ਬਚਨ ਸੁਣ ਕੇ ਪੰਡਿਤ ਦੁਰਮਤਿ ਨੂੰ ਛੱਡ ਕੇ ਤੇ ਗੁਰਮਤਿ ਨੂੰ ਧਾਰਨ ਕਰਕੇ ਨਿਹਾਲ ਹੋ ਗਿਆ ਹੈ ॥੫॥੨॥

## ਬਿਲਾਵਲੁ ॥

**ਉਥਾਨਕਾ :** ਕੋਈ ਬਾਣ ਪ੍ਰਸਤੀ ਭਗਤ ਕਬੀਰ ਜੀ ਦੇ ਕੋਲ ਆ ਕੇ ਕਹਿਣ ਲੱਗਾ ਕਿ ਗਿਆਨ ਦੀ ਪ੍ਰਾਪਤੀ ਐਵੇਂ ਘਰ ਵਿਚ ਰਹਿ ਕੇ ਨਹੀਂ ਹੁੰਦੀ, ਬਨਾਂ ਵਿਚ ਜਾ ਕੇ ਤਪੱਸਿਆ ਕਰਨ ਨਾਲ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਭਗਤ ਕਬੀਰ ਜੀ ਉਸ ਦੇ ਐਸੇ ਬਚਨ ਸੁਣ ਕੇ ਅਤੇ ਉਸ ਦੀ ਹਾਲਤ ਵੇਖ ਕੇ ਮਨ ਵਿਕਾਰਾਂ ਵਿਚ ਫਸਿਆ ਵੇਖ ਕੇ ਉਸ ਨੂੰ ਉਪਦੇਸ਼ ਦਿੰਦਿਆਂ ਸ਼ਬਦ ਉਚਾਰਨ ਕਰਦੇ ਹਨ।

## ਗ੍ਰਿਹੁ ਤਜਿ ਬਨ ਖੰਡ ਜਾਈਐ; ਚੁਨਿ ਖਾਈਐ ਕੰਦਾ ॥

ਹੇ ਭਾਈ! ਜੇਕਰ ਗ੍ਰਿਹੁ = ਘਰ, ਗ੍ਰਿਹਸਥ ਨੂੰ ਤਜਿ = ਤਿਆਗ ਕੇ ਬਨ = ਜੰਗਲ ਦੇ ਕਿਸੇ ਖੰਡ = ਟੁੱਕੜੇ (ਹਿੱਸੇ) ਵਿਚ ਚਲੇ ਜਾਈਐ = ਜਾਈਏ ਅਤੇ ਉਥੇ ਜਾ ਕੇ ਟਾਹਣਿਆਂ ਨਾਲ ਲੱਗੇ ਕੰਦਾ = ਫਲ ਫੁੱਲ ਚੁਨਿ = ਚੁਣ ਕੇ ਖਾਈਐ = ਖਾਣਾ ਕਰੀਏ।

## ਅਜਹੁ ਬਿਕਾਰ ਨ ਛੋਡਈ; ਪਾਪੀ ਮਨੁ ਮੰਦਾ ॥੧॥

ਪਰੰਤੂ ਇਹ ਮੰਦਾ = ਭੈੜਾ ਸੰਕਲਪ ਚਿਤਵਣ ਵਾਲਾ ਪਾਪੀ = ਗੁਨਾਹੀ ਮਨੁ = ਚਿੱਤ ਅਜਹੁ = ਅਜੇ ਤਕ ਵੀ ਵਿਸ਼ੇ-ਵਿਕਾਰਾਂ ਨੂੰ ਨ = ਨਹੀਂ ਛੋਡਈ = ਛੱਡਦਾ ॥੧॥ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੋ ਕਿ :

## ਕਿਉ ਛੂਟਉ, ਕੈਸੇ ਤਰਉ; ਭਵਜਲ ਨਿਧਿ ਭਾਰੀ ॥

ਹੇ ਪਰਮੇਸ਼ਰ! ਮੈਂ ਸੰਸਾਰਕ ਬੰਧਨਾਂ **ਵਾ:** ਜਮਦੂਤਾਂ ਤੋਂ ਕਿਉ = ਕਿਸ ਪ੍ਰਕਾਰ ਛੂਟਉ = ਛੁੱਟਣਾ ਕਰਾਂ ਅਤੇ ਕੈਸੇ = ਕਿਸ ਪ੍ਰਕਾਰ ਮੈਂ ਤਰਉ = ਤਰਾਂਗਾ ? ਕਿਉਂਕਿ ਜੰਮਣ ਮਰਣ ਦੇ ਭਵਜਲ = ਭੈ ਰੂਪੀ ਪਾਣੀ ਨਾਲ ਭਰੇ ਸੰਸਾਰ ਨਿਧਿ = ਸਮੁੰਦ੍ਰ ਤੋਂ ਤਰਨਾ ਭਾਰੀ = ਬੜਾ ਭਾਵ ਅਤਿਅੰਤ ਕਠਨ ਹੈ।

## ਰਾਖੁ ਰਾਖੁ ਮੇਰੇ ਬੀਠੁਲਾ; ਜਨੁ ਸਰਨਿ ਤੁਮ੍ਾਰੀ ॥੧॥ਰਹਾਉ॥

ਹੇ ਮੇਰੇ ਬੀਠੁਲਾ = ਪਰਮੇਸ਼ਰ ! ਮੈਨੂੰ ਵਿਸ਼ੇ ਵਾਸ਼ਨਾਂ, ਵਿਕਾਰਾਂ ਤੋਂ ਬਚਾ ਕੇ ਰਾਖੁ = ਰੱਖ ਲੈਣਾ ਕਰ, ਰਾਖੁ = ਰੱਖ ਲੈਣਾ ਕਰ **ਵਾ:** ਮੈਨੂੰ ਵਿਕਾਰਾਂ ਤੋਂ ਬਚਾ ਕੇ ਰੱਖ ਲੈਣਾ, ਮੈਨੂੰ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਕੇ ਰੱਖ ਲੈਣਾ ਕਰ, ਕਿਉਂਕਿ ਮੈ ਜਨੁ = ਦਾਸ ਤੁਮ੍ਾਰੀ = ਤੁਹਾਡੀ ਸਰਨਿ = ਓਟ ਵਿਚ ਆਇਆ ਹਾਂ ॥੧॥ਰਹਾਉ॥

## ਬਿਖੈ ਬਿਖੈ ਕੀ ਬਾਸਨਾ; ਤਜੀਅ ਨਹ ਜਾਈ ॥

ਹੇ ਪਰਮੇਸ਼ਰ ! ਸ਼ਬਦ ਸਪਰਸ਼ ਰੂਪ ਰਸ ਗੰਧ ਆਦਿ ਬਿਖੈ = ਵਿਸ਼ਿਆਂ ਹੀ ਬਿਖੈ = ਵਿਸ਼ਿਆਂ ਦੀ ਜੋ ਬਾਸਨਾ = ਕਾਮਨਾ ਹੈ, ਉਹ ਮੇਰੇ ਕੋਲੋਂ ਆਪਣੇ ਆਪ ਤਜੀਅ = ਤਿਆਗੀ ਨਹ = ਨਹੀਂ ਜਾਈ = ਜਾਂਦੀ।

## ਅਨਿਕ ਜਤਨ ਕਰਿ ਰਾਖੀਐ; ਫਿਰਿ ਫਿਰਿ ਲਪਟਾਈ ॥੨॥

ਹੇ ਪਰਮੇਸ਼ਰ ! ਜੇਕਰ ਆਪਣੇ ਆਪ ਅਨਿਕ = ਬੇਅੰਤ ਸਾਧਨਾਂ ਆਦਿ ਦੇ ਜਤਨ = ਉਪਾਅ ਕਰਿ = ਕਰਕੇ ਮਨ ਨੂੰ ਮੰਦ ਵਾਸ਼ਨਾ ਵੱਲ ਜਾਣ ਤੋਂ ਰੋਕ ਕੇ ਰਾਖੀਐ = ਰੱਖਣਾ ਕਰੀਏ, ਤਦ ਵੀ ਇਹ ਵਿਕਾਰੀ ਮਨ ਫਿਰਿ ਫਿਰਿ = ਮੁੜ ਮੁੜ ਕੇ ਵਿਸ਼ਿਆਂ ਵਿਚ ਵੀ ਲਪਟਾਈ = ਲਪਟਦਾ ਰਹਿੰਦਾ ਹੈ ॥੨॥

[ਅੰਗ ੮੫੬]

## ਜਰਾ ਜੀਵਨ ਜੋਬਨੁ ਗਇਆ; ਕਿਛੁ ਕੀਆ ਨ ਨੀਕਾ ॥

ਜਦ ਜਰਾ = ਬੁਢੇਪਾ ਆਇਆ, ਤਦ ਜੋਬਨੁ = ਜੁਵਾ ਅਵਸਥਾ ਵਾਲਾ ਜੀਵਨ ਬੇਅਰਥ ਹੀ ਗਇਆ = ਚਲਿਆ ਗਿਆ **ਵਾ:** ਜਵਾਨੀ ਦਾ ਸਮਾਂ ਚਲਾ ਗਿਆ ਤੇ ਹੁਣ ਬਿਰਧ ਅਵਸਥਾ ਵਾਲਾ ਜੀਵਨ ਆ ਗਿਆ, ਪਿਛਲੀ ਲੰਘੀ ਉਮਰ ਵਿਚ ਕਿਛੁ = ਕੁਝ ਵੀ ਨੀਕਾ = ਚੰਗਾ ਕਾਰਜ ਨ = ਨਹੀਂ ਕੀਆ = ਕੀਤਾ।

## ਇਹੁ ਜੀਅਰਾ ਨਿਰਮੋਲਕੋ; ਕਉਡੀ ਲਗਿ ਮੀਕਾ ॥੩॥

ਇਹ ਮਨੁੱਖਾ ਜੀਅਰਾ = ਜੀਵਨ ਨਿਰਮੋਲਕੋ = ਅਮੋਲਕ ਮਿਲਿਆ ਹੋਇਆ ਸੀ, ਪਰੰਤੂ ਇਹ ਮਾਇਆ ਰੂਪੀ ਕਉਡੀ ਦੇ ਨਾਲ ਲੱਗ ਕੇ ਮੀਕਾ = ਇਕ ਕੌਡੀ ਦਾ ਹੋ ਰਿਹਾ ਹੈ **ਵਾ:** ਇਕ ਕੱਖ ਦੇ ਤੁਲ ਹੋ ਰਿਹਾ ਹੈ **ਵਾ:** ਮਾਇਆ ਰੂਪੀ ਕਉਡੀ ਵਿਚ ਲੱਗ ਕਰਕੇ ਵਿਸ਼ਿਆਂ ਵਿਚ ਮੀਕਾ = ਮਿਲ ਰਿਹਾ ਹੈ ॥੩॥ ਜੈਸਾ ਕਿ :

**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥** *(ਅੰਗ ੧੫੬)*

## ਕਹੁ ਕਬੀਰ ਮੇਰੇ ਮਾਧਵਾ; ਤੂ ਸਰਬ ਬਿਆਪੀ ॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਮੇਰੇ ਮਾਧਵਾ = ਮਾਇਆ ਦੇ ਪਤੀ ਪਰਮੇਸ਼ਰ ! ਤੂੰ ਸਰਬ = ਸਾਰਿਆਂ ਹੀ ਥਾਵਾਂ ਵਿਚ ਬਿਆਪੀ = ਵਿਆਪਕ ਹੋ ਰਿਹਾ ਹੈਂ।

## ਤੁਮ ਸਮਸਰਿ ਨਾਹੀ ਦਇਆਲੁ; ਮੋਹਿ ਸਮਸਰਿ ਪਾਪੀ ॥੪॥੩॥

ਹੇ ਪਰਮੇਸ਼ਰ ! ਤੁਮ = ਤੇਰੇ ਸਮਸਰਿ = ਸਦਰਸ਼ ਕੋਈ ਵੀ ਦਇਆਲੁ = ਦਿਆਲੂ ਨਾਹੀ = ਨਹੀਂ ਹੈ ਅਤੇ ਮੋਹਿ = ਮੇਰੇ ਸਮਸਰਿ = ਸਦਰਸ਼ ਹੋਰ ਕੋਈ ਵੀ ਪਾਪੀ = ਗੁਨਾਹੀ ਨਹੀਂ ਹੈ, ਇਸ ਲਈ ਤੂੰ ਆਪ ਹੀ ਮੈਨੂੰ ਔਗੁਣ ਕਰਨ ਤੋਂ ਬਚਾ ਲੈਣਾ ਕਰ **ਵਾ:** ਮੈਨੂੰ ਬਖ਼ਸ਼ ਲੈਣਾ ਕਰ ॥੪॥੩॥

# ਬਿਲਾਵਲੁ ॥

**ਉਥਾਨਕਾ :** ਇਕ ਵਾਰ ਭਗਤ ਕਬੀਰ ਜੀ ਦੀ ਮਾਤਾ ਜੋ ਆਪਣੀਆਂ ਦਰਾਣੀਆਂ, ਜਠਾਣੀਆਂ ਕੋਲ ਭਗਤ ਕਬੀਰ ਜੀ ਦੇ ਨਿਤਨੇਮ ਦੀ ਕਿਰਿਆ ਬਾਬਤ ਕਹਿ ਰਹੀ ਸੀ, ਉਹ ਕਬੀਰ ਸਾਹਿਬ ਜੀ ਨੇ ਸਾਰੀ ਸੁਣ ਲਈ ਅਤੇ ਆਪਣੀ ਮਾਤਾ ਨੂੰ ਸਮਝਾਇਆ, ਜੋ ਮਾਤਾ ਜੀ ਨੇ ਭਗਤ ਕਬੀਰ ਦੀ ਬਾਬਤ ਆਪਣੀਆਂ ਦਰਾਣੀਆਂ, ਜਠਾਣੀਆਂ ਕੋਲ ਕਿਹਾ ਸੀ ਅਤੇ ਜੋ ਕਬੀਰ ਜੀ ਨੇ ਉੱਤਰ ਦਿੱਤਾ ਸੀ, ਉਹ ਸਾਰਾ ਸੰਬਾਦ ਇਸ ਸ਼ਬਦ ਵਿਚ ਭਗਤ ਜੀ ਕਥਨ ਕਰਦੇ ਹਨ।

## ਨਿਤ ਉਠਿ ਕੋਰੀ ਗਾਗਰਿ ਆਨੈ; ਲੀਪਤ ਜੀਉ ਗਇਓ ॥

ਕਬੀਰ ਨਿਤ = ਹਮੇਸ਼ਾਂ ਸਵੇਰੇ ਉੱਠ ਕੇ ਕੋਰੀ = ਨਵੀਂ ਗਾਗਰਿ = ਘੜੀ ਭਰ ਕੇ ਘਰ ਆਨੈ = ਲਿਆਉਂਦਾ ਹੈ **ਵਾ:** ਕੋਰੇ ਜਲ ਦੀ ਗਾਗਰ ਲਿਆਉਂਦਾ ਹੈ **ਵਾ:** ਕੋਰੀ = ਜੁਲਾਹਾ ਕਬੀਰ ਹਮੇਸ਼ਾਂ ਸਵੇਰੇ ਉੱਠ ਕੇ ਗੰਗਾ ਵਿੱਚੋਂ ਪਾਣੀ ਦੀ ਗਾਗਰ ਲਿਆਉਂਦਾ ਹੈ **ਵਾ:** ਆਨੈ = ਆਨੇ ਦੀ ਕੋਰੀ ਗਾਗਰ = ਨਵੀਂ ਘੜੀ ਲੈ ਕੇ ਹਮੇਸ਼ਾਂ ਉੱਠ ਕੇ ਗੰਗਾ ਵਿੱਚੋਂ ਪਾਣੀ ਦੀ ਗਾਗਰ ਲਿਆਉਂਦਾ ਹੈ ਅਤੇ ਜਿਸ ਜਗ੍ਹਾ ਭਜਨ ਬੰਦਗੀ ਕਰਨ ਲਈ ਆਪ ਬੈਠਦਾ ਹੈ **ਵਾ:** ਜਿਸ ਜਗ੍ਹਾ ਘਰ ਵਿਚ ਸਾਧੂ ਮਹਾਤਮਾ ਨੂੰ ਬਿਠਾਉਂਦਾ ਹੈ, ਉਸ ਜਗ੍ਹਾ ਨੂੰ ਲੀਪਤ = ਲਿਪਦਿਆਂ ਕਬੀਰ ਦਾ ਜੀਉ = ਜੀਅ ਹੋ ਗਿਆ ਹੈ **ਵਾ:** ਕਬੀਰ ਦਾ ਉਸ ਜਗ੍ਹਾ ਨੂੰ ਲੇਪਨ ਕਰਨ ਵਿਚ ਜੀਉ = ਮਨ ਲੱਗ ਗਿਆ ਹੈ **ਵਾ:** ਉਸ ਜਗ੍ਹਾ ਨੂੰ ਲਿਪਦਿਆਂ ਮੇਰੀ ਜੀਉ = ਜ਼ਿੰਦਗੀ ਦਾ ਕਿਤਨਾ ਸਮਾਂ ਗੁਜ਼ਰ ਗਿਆ ਹੈ **ਵਾ:** ਮੇਰਾ ਮਨ ਅੱਕ ਗਿਆ ਹੈ।

## ਤਾਨਾ ਬਾਨਾ ਕਛੂ ਨ ਸੂਝੈ; ਹਰਿ ਹਰਿ ਰਸਿ ਲਪਟਿਓ ॥੧॥

ਤਾਣੀ ਦਾ ਤਾਨਾ = ਤਨਣਾ ਤੇ ਬਾਨਾ = ਪੇਟੇ (ਬਸਤ੍ਰ) ਦਾ ਬੁਨਣਾ ਇਹ ਉਸ ਨੂੰ ਕਛੂ = ਕੁਝ ਵੀ ਸੂਝੈ = ਸੁੱਝਦਾ ਨ = ਨਹੀਂ ਹੈ, ਬਸ ਹਰ ਵਕਤ ਹਰਿ = ਹਰੀ ਹਰਿ = ਪਰਮੇਸ਼ਰ ਦੇ ਰਸਿ = ਪ੍ਰੇਮ **ਵਾ:** ਨਾਮ ਰਸ ਵਿਚ ਲਪਟਿਓ = ਲੰਪਟ, ਫਸਿਆ ਰਹਿੰਦਾ ਹੈ ਭਾਵ ਨਾਮ ਜਪਣ ਵਿਚ ਹੀ ਲੱਗਿਆ ਰਹਿੰਦਾ ਹੈ ॥੧॥

## ਹਮਾਰੇ ਕੁਲ; ਕਉਨੇ ਰਾਮੁ ਕਹਿਓ ॥

ਹੇ ਦਰਾਣੀਓ, ਜਠਾਣੀਓਂ! ਇਹ ਕਬੀਰ ਰਾਮ ਰਾਮ ਜਪਣ ਲੱਗ ਪਿਆ ਹੈ ਦੱਸੋ ਹਮਾਰੇ = ਸਾਡੀ ਮੁਸਲਮਾਨਾਂ ਦੀ ਕੁਲ = ਵੰਸ ਵਿਚ ਕਉਨੇ = ਕਿਸ ਨੇ ਰਾਮ ਰਾਮ ਕਹਿਓ = ਕਿਹਾ ਹੈ, ਭਾਵ ਕਿਸੇ ਨੇ ਵੀ ਨਹੀਂ ਕਿਹਾ।

## ਜਬ ਕੀ ਮਾਲਾ ਲਈ ਨਿਪੂਤੇ; ਤਬ ਤੇ ਸੁਖੁ ਨ ਭਇਓ ॥੧॥ਰਹਾਉ॥

ਜਬ = ਜਦ ਕੀ = ਦੀ ਇਸ ਨੇ ਨਿਪੂਤੇ = ਔਂਤਰੇ ਰਾਮਾਨੰਦ ਪਾਸੋਂ ਮਾਲਾ ਲਈ ਹੈ **ਵਾ:** ਇਸ ਔਂਤਰੇ ਕਬੀਰ ਨੇ ਮਾਲਾ ਲਈ ਹੈ, ਤਬ = ਤਦ ਤੇ = ਤੋਂ ਸਾਨੂੰ ਕੋਈ ਵੀ ਸੁਖ ਨ = ਨਹੀਂ ਭਇਓ = ਹੋਇਆ ॥੧॥ਰਹਾਉ॥

## ਸੁਨਹੁ ਜਿਠਾਨੀ ਸੁਨਹੁ ਦਿਰਾਨੀ; ਅਚਰਜੁ ਏਕੁ ਭਇਓ ॥

ਹੇ ਮੇਰੀਓ ਦਰਾਣੀਓਂ ਜਠਾਣੀਓਂ! ਮੇਰੀ ਗੱਲ ਧਿਆਨ ਨਾਲ ਸੁਨਹੁ = ਸੁਣਨਾ ਕਰੋ, ਇਹ ਸਾਡੇ ਘਰ ਵਿਚ ਏਕੁ = ਇਕ ਐਸਾ ਅਚਰਜੁ = ਅਸਚਰਜ ਭਇਓ = ਹੋ ਗਿਆ ਹੈ।

***ਪ੍ਰਸ਼ਨ*** *: ਕੀ ਅਸਚਰਜ ਹੋ ਗਿਆ ਹੈ ?*
***ਉੱਤਰ*** *:*

## ਸਾਤ ਸੂਤ ਇਨਿ ਮੁਡੀਂਏ ਖੋਏ; ਇਹੁ ਮੁਡੀਆ ਕਿਉ ਨ ਮੁਇਓ ॥੨॥

ਇਸ ਦੇ ਪਿਤਾ ਨੇ ਕਾਲਾ, ਚਿੱਟਾ, ਪੀਲਾ ਆਦਿ ਸਾਤ = ਸੱਤ ਤਰ੍ਹਾਂ ਦਾ ਸੂਤ = ਸੂਤਰ (ਧਾਗਾ) ਘਰ ਵਿਚ ਲਿਆ ਕੇ ਰੱਖਿਆ ਸੀ ਪਰੰਤੂ ਇਨਿ = ਇਸ ਮੁਡੀਂਏ = ਲੜਕੇ ਨੇ ਉਹ ਖੋਏ = ਗੁਆ ਦਿੱਤਾ ਹੈ ਭਾਵ ਉਸ ਸੂਤ ਨੂੰ ਵੇਚ ਕੇ ਬਜ਼ਾਰੋਂ ਰਸਤਾਂ ਵਸਤਾਂ ਲਿਆ ਕੇ ਸਾਧਾਂ ਸੰਤਾਂ ਨੂੰ ਭੋਜਨ ਛਕਾ ਦਿੱਤਾ ਹੈ **ਵਾ:** ਇਸ ਨੇ ਉਸ ਸੂਤ ਦੀਆਂ ਡੋਰੀਆਂ ਵੱਟ ਕੇ ਸੰਤਾਂ ਮਹਾਤਮਾਂ ਨੂੰ ਦੇ ਦਿੱਤੀਆਂ ਹਨ, ਇਸ ਲਈ ਇਹ ਮੇਰਾ ਮੁਡੀਆ = ਲੜਕਾ ਮੁਇਓ = ਮਰ ਹੀ ਕਿਉਂ ਨਾ ਗਿਆ, ਭਾਵ ਜੇ ਇਹ ਮਰ ਜਾਂਦਾ ਤਾਂ ਮੈਨੂੰ ਹਰੇਕ ਕੋਲ ਐਸਾ ਕਹਿਣਾ ਨਾ ਪੈਂਦਾ ॥੨॥

ਆਪਣੀ ਮਾਤਾ ਕੋਲੋਂ ਐਸੇ ਬਚਨ ਸੁਣ ਕੇ, ਭਗਤ ਕਬੀਰ ਜੀ ਆਪਣੀ ਮਾਤਾ ਨੂੰ ਉੱਤਰ ਦੇਂਦੇ ਹਨ :

## ਸਰਬ ਸੁਖਾ ਕਾ ਏਕੁ ਹਰਿ ਸੁਆਮੀ; ਸੋ ਗੁਰਿ ਨਾਮੁ ਦਇਓ ॥

ਹੇ ਮਾਤਾ ਜੀ! ਸਰਬ = ਸਾਰਿਆਂ ਸੁਖਾਂ ਕਾ = ਦਾ ਦਾਤਾ ਏਕੁ = ਇਕ ਸੁਆਮੀ = ਮਾਲਕ ਹਰਿ = ਪਰਮੇਸ਼ਰ ਹੀ ਹੈ, ਸੋ = ਉਸ ਪਰਮੇਸ਼ਰ ਦਾ ਨਾਮ ਜਪਣਾ ਮੈਨੂੰ ਮੇਰੇ ਰਾਮਾਨੰਦ ਗੁਰੂ ਦੇ ਦਇਓ = ਦਿੱਤਾ ਹੈ।

## ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ; ਹਰਨਾਖਸੁ ਨਖ ਬਿਦਰਿਓ ॥੩॥

('ਬਿਦ-ਰਿਓ' ਉਚਾਰਣ ਹੈ)

ਜਿਨਿ = ਜਿਸ ਪਰਮੇਸ਼ਰ **ਵਾ:** ਨਾਮ ਨੇ ਸੰਤ = ਸ਼ਾਂਤ ਆਤਮਾ ਵਾਲੇ ਭਗਤ ਪ੍ਰਹਲਾਦ ਕੀ = ਦੀ ਪੈਜ = ਇੱਜ਼ਤ ਰਾਖੀ = ਰੱਖਣਾ ਕੀਤੀ ਹੈ ਅਤੇ ਨਰਸਿੰਘ ਰੂਪ ਧਾਰ ਕੇ ਹਰਨਾਖਸੁ ਦੈਂਤ ਨੂੰ ਨਖ = ਨੌਹਾਂ ਦੇ ਨਾਲ ਬਿਦਰਿਓ = ਨਾਸ਼ ਕੀਤਾ ਸੀ ॥੩॥ ਜੈਸਾ ਕਿ :

**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥** *(ਅੰਗ ੧੪੦੨)*

**ਸਾਖੀ—ਭਗਤ ਪ੍ਰਹਿਲਾਦ ਦੀ :** ਜਿਸ ਸਮੇਂ ਆਪਣੇ ਪਿਆਰੇ ਭਗਤ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਹਰਨਾਖਸ਼ ਨੂੰ ਉਸ ਦੇ ਕੀਤੇ ਕਰਮਾਂ ਦਾ ਦੰਡ ਦੇਣ ਵਾਸਤੇ ਪ੍ਰਭੂ ਨੇ ਨਰਸਿੰਘ ਦਾ ਰੂਪ ਧਾਰਨ ਕੀਤਾ ਤਾਂ ਆਪ ਨੇ ਹਰਨਾਖਸ਼ ਨਾਲ ਯੁੱਧ ਕਰ ਕੇ ਆਪਣੇ ਤਿੱਖੇ ਨਹੁੰਆਂ ਨਾਲ ਉਸ ਦਾ ਪੇਟ ਪਾੜ ਕੇ ਉਸ ਦਾ ਬੱਧ ਕਰ ਦਿੱਤਾ। ਉਸ ਦੀਆਂ ਆਂਦਰਾਂ ਨੂੰ ਆਪਣੇ ਗਲ ਵਿਚ ਪਾ ਕੇ ਬੜਾ ਵਿਕਰਾਲ ਰੂਪ ਧਾਰਨ ਕੀਤੇ ਅਤੇ ਆਪਣੇ ਪਿਆਰੇ ਭਗਤ ਪ੍ਰਹਿਲਾਦ ਨੂੰ ਦੁਲਾਰਨ ਲੱਗੇ। ਫਿਰ ਪ੍ਰਹਿਲਾਦ ਨੂੰ ਪ੍ਰਭੂ ਨਰਸਿੰਘ ਨੇ ਕਿਹਾ ਕਿ ਮੈਂ ਤੇਰੇ ਉੱਤੇ ਬੜਾ ਪ੍ਰਸੰਨ ਹਾਂ, ਜੋ ਕੁਝ ਮੰਗਣਾ ਹੈ, ਮੰਗ ਲਵੋ। ਭਗਤ ਪ੍ਰਹਿਲਾਦ ਨੇ ਹੱਥ ਜੋੜ ਕੇ ਕਿਹਾ ਕਿ ਹੇ ਪ੍ਰਭੂ ਜੀ! ਆਪ ਦੇ ਦੀਦਾਰ ਹੋ ਗਏ ਹਨ, ਇਸ ਤੋਂ ਵੱਧ ਹੋਰ ਕੀ ਚਾਹੀਦਾ ਹੈ ? ਬਸ, ਆਪਣੀ ਕ੍ਰਿਪਾ ਇਵੇਂ ਹੀ ਬਣਾਈ ਰੱਖਣਾ। ਨਰਸਿੰਘ ਨੇ ਫਿਰ ਜਦੋਂ ਕੁਝ ਮੰਗਣ ਲਈ ਕਿਹਾ ਤਾਂ ਸਾਹਮਣੇ ਆਪਣੇ ਪਿਤਾ ਦੀ ਪਈ ਲਾਸ਼ ਦੇਖ ਕੇ ਮੰਗ ਲਿਆ ਕਿ ਹੇ ਪ੍ਰਭੂ! ਭਾਵੇਂ ਮੇਰਾ ਪਿਤਾ ਹੰਕਾਰੀ ਸੀ। ਭਗਤਾਂ ਨੂੰ ਮਰਵਾਉਣ ਵਾਲਾ ਸੀ। ਪਰ ਇਕ ਸੱਚ ਇਹ ਵੀ ਹੈ ਕਿ ਮੇਰੇ ਜਨਮ ਪਿਤਾ ਇਹੋ ਹਨ। ਇਸ ਲਈ ਇਨ੍ਹਾਂ ਉੱਤੇ ਵੀ ਆਪ ਜੀ ਕ੍ਰਿਪਾ ਕਰੋ ਅਤੇ ਮੇਰੇ ਪਿਤਾ ਨੂੰ ਮੁਕਤੀ ਬਖ਼ਸ਼ ਦੇਵੋ। ਪ੍ਰਹਿਲਾਦ ਦੀ ਇਹ ਗੱਲ ਸੁਣ ਕੇ ਭਗਵਾਨ ਹੱਸੇ ਤੇ ਕਿਹਾ ਕਿ ਪ੍ਰਹਿਲਾਦ! ਤੂੰ ਮੰਗਿਆ ਵੀ ਤੇ ਮੰਗਿਆ ਵੀ ਕੁਝ ਨਹੀਂ। ਤਾਂ ਪ੍ਰਹਿਲਾਦ ਨੇ ਕਿਹਾ ਕਿ ਪ੍ਰਭੂ ਜੀ! ਮੈਂ ਤਾਂ ਆਪ ਪਾਸੋਂ ਆਪਣੇ ਪਿਤਾ ਦੀ ਮੁਕਤੀ ਮੰਗੀ ਹੈ। ਆਪ ਐਸਾ ਕਿਉਂ ਕਹਿੰਦੇ ਹੋ ?

ਤਦ ਭਗਵਾਨ ਨੇ ਪ੍ਰਹਿਲਾਦ ਨੂੰ ਦਿੱਬ ਦ੍ਰਿਸ਼ਟੀ ਬਖ਼ਸ਼ੀ ਅਤੇ ਜਦੋਂ ਪ੍ਰਹਿਲਾਦ ਨੇ ਆਪਣੀਆਂ ਕੁੱਲਾਂ ਵੱਲ ਧਿਆਨ ਮਾਰਿਆ ਤਾਂ ਇਕ ਪਿਤਾ ਦੀ ਤਾਂ ਕੀ ਗੱਲ ਸੀ, ਉਸ ਦੀਆਂ ਇੱਕੀ ਕੁੱਲਾਂ ਤਰ ਗਈਆਂ ਸਨ। ਤਦ ਭਗਵਾਨ ਨੇ ਕਿਹਾ ਕਿ ਹੇ ਪ੍ਰਹਿਲਾਦ! ਮੈਂ ਇਸ ਕਰਕੇ ਤੈਨੂੰ ਇਹ ਕਿਹਾ ਸੀ ਕਿ ਕੁਝ ਨਹੀਂ ਮੰਗਿਆ ਕਿਉਂਕਿ ਮੈਂ ਤਾਂ ਤੇਰੇ ਮੰਗਣ ਤੋਂ ਪਹਿਲਾਂ ਹੀ ਤੇਰੀਆਂ ਇੱਕੀ ਕੁੱਲਾਂ ਤਾਰ ਦਿੱਤੀਆਂ ਹਨ।

## ਘਰ ਕੇ ਦੇਵ ਪਿਤਰ ਕੀ ਛੋਡੀ; ਗੁਰ ਕੋ ਸਬਦੁ ਲਇਓ ॥

ਉਸ ਪ੍ਰਹਿਲਾਦ ਨੇ ਜੋ ਘਰ = ਗ੍ਰਿਹਿ ਕੇ = ਦੇ ਦੇਵ = ਦੇਵਤੇ, ਪੂਜਣੇ ਯੋਗ, ਪੁਰੋਹਿਤ ਸ਼ੁਕਰਾਚਾਰੀਆ ਸੀ **ਵਾ:** ਸੰਡਾ ਮਰਕਾ ਸੀ, ਉਨ੍ਹਾਂ ਦੀ ਸਿੱਖਿਆ ਤੇ ਆਪਣੇ ਪਿਤਰ = ਪਿਤਾ (ਹਰਨਾਖਸ਼) ਕੀ = ਦੀ ਰਾਜਨੀਤੀ ਛੋਡੀ = ਛੱਡ ਦਿੱਤੀ ਸੀ ਭਾਵ ਪ੍ਰਹਿਲਾਦ ਨੇ ਦੈਂਤ ਵਾਲਾ ਸੁਭਾਅ ਨਹੀਂ ਸੀ ਰੱਖਿਆ ਅਤੇ ਗੁਰੂ ਨਾਰਦ ਕੋ = ਦਾ ਸਬਦੁ = ਉਪਦੇਸ਼ ਲਇਓ = ਲੈਣਾ ਕੀਤਾ ਸੀ **ਵਾ:** ਰਿਖੀਆਂ ਦੁਆਰਾ ਗੁਰੂ ਪਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਲੈਣਾ ਕੀਤਾ ਸੀ।

## ਕਹਤ ਕਬੀਰੁ ਸਗਲ ਪਾਪ ਖੰਡਨੁ; ਸੰਤਹ ਲੈ ਉਧਰਿਓ ॥੪॥੪॥

ਭਗਤ ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਉਹ ਪ੍ਰਹਿਲਾਦ ਭਗਤ ਦਾ ਸਗਲ = ਸਾਰਿਆਂ ਦੇ ਪਾਪ = ਗੁਨਾਹਾਂ ਨੂੰ ਖੰਡਨੁ = ਨਾਸ਼ ਕਰਨ ਵਾਲਾ ਜੀਵਨ ਹੋ ਗਿਆ ਹੈ ਅਤੇ ਸੰਤ ਪ੍ਰਹਿਲਾਦ ਆਪਣੀ ਕੁਲ ਦੇ ਜੀਵਾਂ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਪਾਰ ਲੈ ਕਰਕੇ ਉਧਰ ਗਿਆ ਸੀ **ਵਾ:** ਜੋ ਪਰਮੇਸ਼ਰ ਸਾਰਿਆ ਦੇ ਪਾਪਾਂ ਨੂੰ ਖੰਡਨੁ = ਨਾਸ਼ ਕਰਨ ਵਾਲਾ ਹੈ, ਉਹ ਸੰਤਹ = ਸੰਤ ਜਨਾਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਲੈ ਕਰਕੇ ਉਧਰਿਓ = ਉਧਰਿਆ ਹੈ ॥੪॥੪॥

### ਦੂਸਰਾ ਅਰਥ

### ਨਿਤ ਉਠਿ ਕੋਰੀ ਗਾਗਰਿ ਆਨੈ; ਲੀਪਤ ਜੀਉ ਗਇਓ ॥

ਜਿਸ ਪੁਰਖ ਦੇ ਹਿਰਦੇ ਅੰਦਰੋਂ ਸੰਸਾਰ ਦੀ ਨਿਤ = ਨਿਤਤਾ ਉੱਠ ਗਈ ਹੈ ਭਾਵ ਜੋ ਸੰਸਾਰ ਨੂੰ ਨਿੱਤ ਰਹਿਣ ਵਾਲਾ ਮੰਨੀ ਬੈਠਾ ਸੀ, ਇਹ ਗੱਲ ਅੰਦਰੋਂ ਚਲੀ ਗਈ ਹੈ **ਵਾ:** ਜੋ ਨਿੱਤ ਦਾ ਨਵੇਂ ਨਵੇਂ ਪਦਾਰਥਾਂ ਨਾਲ ਪਿਆਰ ਕਰਨ ਵਾਲਾ ਸੁਭਾਅ ਉੱਠ ਗਿਆ ਹੈ, ਅਤੇ ਪਰਮੇਸ਼ਰ ਦੀ ਤਰਫ਼ ਪਿਆਰ ਹੋ ਗਿਆ ਹੈ ਅਤੇ ਜਿਸ ਨੇ ਆਪਣੀ ਬਿਰਤੀ ਪਰਮੇਸ਼ਰ ਦੇ ਸਿਮਰਨ ਭਜਨ ਵਿਚ ਲਗਾ ਕੇ ਵਿਸ਼ੇ-ਵਿਕਾਰਾਂ ਵੱਲੋਂ ਕੋਰੀ, ਕਰ ਲਈ ਹੈ **ਵਾ:** ਜਿਸ ਨੇ ਆਪਣੀ ਬਿਰਤੀ ਪਰਮੇਸ਼ਰ ਦੇ ਭਜਨ ਸਿਮਰਨ **ਵਾ:** ਭਗਤੀ ਵਿਚ ਜੋੜ ਕੇ ਕੋਰੀ ਭਾਵ ਸ਼ੁੱਧ ਕਰ ਲਈ ਹੈ ਭਾਵ ਬਿਰਤੀ ਕਦੇ ਵੀ ਵਿਕਾਰਾਂ ਵਿਚ ਲੁਭਾਇਮਾਨ ਨਹੀਂ ਹੋਣ ਦਿੱਤੀ, ਉਸ ਨੇ ਆਪਣੇ ਰਿਦੇ ਰੂਪੀ (ਗਾ + ਗਰਿ) ਗਰਿ = ਗਲੇ, ਕੰਠ ਵਿਚ ਪਰਮੇਸ਼ਰ ਦੇ ਗਾ = ਗਿਆਨ ਨੂੰ ਆਨੈ = ਲਿਆਉਣਾ ਕੀਤਾ ਹੈ ਅਤੇ ਉਸ ਨੇ (ਲੀ + ਪਤ) ਪਤ = ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰ ਲੀ = ਲਈ ਹੈ ਤੇ ਉਸ ਦੇ ਅੰਦਰੋਂ ਜੀਉ = ਜੀਵ ਭਾਵ ਚਲਿਆ ਗਿਆ ਹੈ।

### ਤਾਨਾ ਬਾਨਾ ਕਛੂ ਨ ਸੂਝੈ; ਹਰਿ ਹਰਿ ਰਸਿ ਲਪਟਿਓ ॥੧॥

ਉਸ ਨੇ ਜੋ ਤਾਨਾ ਭਾਵ ਤਰਕਾਂ ਦਾ ਬਾਨਾ = ਬਣਾਉਣਾ ਸੀ ਅਰਥਾਤ ਉਸ ਨੂੰ ਦ੍ਵੈਤ ਦਰਸ਼ਨੀ ਹੋ ਕੇ ਤਰਕਾਂ ਮਾਰਨੇ ਵਾਲਾ ਸੁਭਾਅ ਆਦਿ ਕੁਝ ਵੀ ਨਹੀਂ ਸੁੱਝਦਾ ਭਾਵ ਉਹ ਕਿਸੇ ਉੱਤੇ ਤਰਕ ਨਹੀਂ ਕਰਦਾ, ਉਸ ਦਾ ਮਨ ਤਾਂ ਹਰ ਵਕਤ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਰਸ ਵਿਚ ਲੰਪਟ ਹੋਇਆ ਰਹਿੰਦਾ ਹੈ ॥੧॥

**ਹਮਾਰੇ ਕੁਲ; ਕਉਨੇ ਰਾਮੁ ਕਹਿਓ ॥**

(ਹਮਾ + ਰੇ) ਰੇ = ਹੇ ਭਾਈ ! ਉਸ ਨੇ ਹਮਾ = ਹੰਗਤਾ ਮਮਤਾ ਵਾਲੀ ਆਸੁਰੀ ਸੰਪਦਾ ਰੂਪੀ ਕੁਲ ਨੂੰ ਕਉਨੇ = ਲਾਂਭੇ (ਪਾਸੇ) ਕਰ ਦਿੱਤਾ ਹੈ ਭਾਵ ਰਿਦੇ ਵਿਚ ਟਿਕਣ ਨਹੀਂ ਦਿੱਤਾ, ਜਿਸ ਨੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਕਹਿਓ = ਕਥਨ ਕੀਤਾ ਹੈ।

**ਜਬ ਕੀ ਮਾਲਾ ਲਈ ਨਿਪੂਤੇ; ਤਬ ਤੇ ਸੁਖੁ ਨ ਭਇਓ ॥੧॥ਰਹਾਉ॥**

ਜਬ = ਜਦ ਕੀ = ਦੀ ਜੀਵ ਨੇ ਮਾਤਾ ਦੇ ਗਰਭ ਵਿਚ ਨਿਕਲ ਕੇ (ਮਾ + ਲਾ), ਮਾ = ਮਾਇਆ ਆਪਣੇ ਰਿਦੇ ਦੇ ਮਗਰ ਲਾ ਲਈ ਹੈ ਤਦ ਦਾ ਇਹ ਜੀਵ ਨਿਪੂਤੇ = ਅਪਵਿੱਤਰ ਹੋ ਗਿਆ ਹੈ ਅਤੇ ਤਬ = ਤਦ ਤੇ = ਤੋਂ ਹੀ ਇਸ ਨੂੰ ਆਤਮਿਕ ਸੁਖੁ = ਅਨੰਦ **ਵਾ:** ਆਤਮਾਨੰਦ ਦੀ ਪ੍ਰਾਪਤੀ ਦਾ ਸੁਖ ਨ = ਨਹੀਂ ਭਇਓ = ਹੋਇਆ ॥੧॥ਰਹਾਉ॥

**ਸੁਨਹੁ ਜਿਠਾਨੀ ਸੁਨਹੁ ਦਿਰਾਨੀ; ਅਚਰਜੁ ਏਕੁ ਭਇਓ ॥**

ਜਿਸ ਵਕਤ ਏਕੁ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਪਾ ਕੇ ਜੀਵ ਅਚਰਜੁ = ਅਸਚਰਜ ਸਰੂਪ ਹੀ ਭਇਓ = ਹੋ ਗਿਆ ਭਾਵ ਜੰਮਣ ਮਰਣ ਤੋਂ ਰਹਿਤ ਹੋ ਗਿਆ **ਵਾ:** ਇਕ ਅਸਚਰਜ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ, (ਸੁ + ਨਹੁ) ਸੁ = ਉਸ ਵਕਤ ਜੀਵ ਦੇ ਅੰਦਰ ਲੋਭ ਦੇ ਘਰਵਾਲੀ ਤ੍ਰਿਸ਼ਨਾ ਰੂਪੀ ਜੇਠਾਣੀ ਨਹੁ = ਨਾ ਰਹੀ ਅਤੇ (ਸੁ + ਨਹੁ) ਸੁ = ਉਸ ਅੰਦਰ ਹੰਕਾਰ ਦੇ ਘਰਵਾਲੀ ਆਸਾ ਰੂਪੀ ਦਰਾਣੀ ਵੀ ਨਹੁ = ਨਾ ਰਹੀ।

**ਸਾਤ ਸੂਤ ਇਨਿ ਮੁਡੀਂਏ ਖੋਏ; ਇਹੁ ਮੁਡੀਆ ਕਿਉ ਨ ਮੁਇਓ ॥੨॥**

ਸਾਤ = ਸੱਤ ਧਾਤਾਂ ਦੇ ਰਚੇ ਹੋਏ ਸਰੀਰ ਦੇ ਅਭਿਮਾਨ ਨੂੰ ਜਦ ਇਨਿ = ਇਸ ਜੀਵ ਆਤਮਾ ਰੂਪ ਮੁਡੀਂਏ = ਲੜਕੇ ਨੇ ਖੋਹ ਲਿਆ ਭਾਵ ਦੇਹ ਦਾ ਅਭਿਮਾਨ ਨਾ ਰੱਖਿਆ **ਵਾ:** ਇਸ ਜੀਵ ਰੂਪ ਲੜਕੇ ਨੇ ਜਦ ਸੱਤ ਭਾਵ ਪੰਜ ਗਿਆਨ ਇੰਦਰੇ, ਮਨ ਤੇ ਬੁੱਧ ਇਨ੍ਹਾਂ ਨੂੰ ਸੂਤ = ਠੀਕ ਕਰ ਲਿਆ **ਵਾ:** ਇਨ੍ਹਾਂ ਦੇ ਵਿਸ਼ਿਆਂ ਨੂੰ ਜੀਵ ਆਤਮਾ ਨੇ ਖੋਹ ਦਿੱਤਾ, ਮੇਟ ਦਿੱਤਾ **ਵਾ:** ਜਦ ਸਤ, ਵੈਰਾਗ, ਵਿਵੇਕ, ਖਟ, ਸੰਮਤੀ, ਮੋਖ ਇੱਛਾ, ਸ੍ਰਵਣ, ਮੰਨਣ ਨਿਧਿਆਸਣ ਦੀ ਸੂਤ = ਮਰਯਾਦਾ ਵਿਚ ਵਰਤ ਕੇ ਇਨਿ = ਇਸ ਜੀਵ ਰੂਪ ਲੜਕੇ ਨੇ ਅੰਦਰੋਂ ਜੀਵਪੁਣਾ ਖੋਹ, ਮੇਟ ਦਿੱਤਾ, ਇਸ ਤਰ੍ਹਾਂ ਕਰਨ ਨਾਲ ਇਹ ਜੀਵ ਰੂਪ ਲੜਕਾ ਕਿਸੇ ਪ੍ਰਕਾਰ ਵੀ ਨਹੀਂ ਮਰਦਾ ਭਾਵ ਜਿਸ ਨੇ ਸ਼ੁੱਭ ਗੁਣਾਂ ਨੂੰ ਅੰਦਰ ਧਾਰਨ ਕੀਤਾ ਹੈ, ਉਹ ਮਰਨ ਤੋਂ ਰਹਿਤ ਹੋ ਜਾਂਦਾ ਹੈ ॥੨॥

**ਸਰਬ ਸੁਖਾ ਕਾ ਏਕੁ ਹਰਿ ਸੁਆਮੀ; ਸੋ ਗੁਰਿ ਨਾਮੁ ਦਇਓ ॥**

ਸਾਰਿਆਂ ਸੁੱਖਾਂ ਦਾ ਦਾਤਾ ਇੱਕੋ ਮਾਲਕ ਹਰੀ ਹੈ, ਸੋ = ਉਸ ਦਾ ਨਾਮ ਗੁਰਾਂ ਨੇ **ਵਾ:** ਗੁਰਿ = ਚੇਤਨ ਸਰੂਪ ਦਾ ਰੂਪ ਗੁਰਾਂ ਦੇ ਦਿੱਤਾ ਹੈ।

**ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ; ਹਰਨਾਖਸੁ ਨਖ ਬਿਦਰਿਓ ॥੩॥**

ਜੋ ਪਰਮੇਸ਼ਰ ਸੰਤ = ਸ਼ਾਂਤ ਚਿੱਤ ਵਾਲੇ ਪੁਰਖਾਂ ਨੂੰ (ਪ੍ਰ + ਹਲਾਦ) ਪ੍ਰ = ਵਿਸ਼ੇਸ਼ ਕਰਕੇ ਅਹਿਲਾਦ = ਅਨੰਦ ਦੇਣ ਵਾਲਾ ਹੈ, ਜਿਸ ਨੇ ਭਗਤਾਂ ਦੀ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਰੱਖਣਾ ਕੀਤੀ ਹੈ, ਜੋ ਹਰਨਾਖਸੁ = ਪੀਲੀਆ ਅੱਖਾਂ ਵਾਲਾ ਤੇ ਸਾਰਿਆਂ ਨੂੰ ਪਿਲੱਤਣ ਲਿਆਉਣ ਜਾਂ ਦੇਣ ਵਾਲਾ ਅਗਿਆਨ ਹੈ, ਉਸ ਨੂੰ ਵੈਰਾਗ ਵਿਵੇਕ ਰੂਪੀ ਨਖ = ਨੌਹਾਂ ਨਾਲ ਬਿਦਰਿਓ = ਨਾਸ਼ ਕਰ ਦਿੱਤਾ ਹੈ ॥੩॥

**ਘਰ ਕੇ ਦੇਵ ਪਿਤਰ ਕੀ ਛੋਡੀ; ਗੁਰ ਕੋ ਸਬਦੁ ਲਇਓ ॥**

ਜੋ ਸੰਸਾਰ ਰੂਪੀ ਘਰ ਦੇ ਅੰਦਰ ਪੂਜਨੀਕ ਦੇਵ = ਦੇਵਤੇ ਮੰਨੇ ਹੋਏ ਸੀ, ਤਦ ਤੋਂ ਇਨ੍ਹਾਂ ਦੀ ਉਪਾਸ਼ਨਾ

ਕਰਨੀ ਵੀ ਛੱਡ ਦਿੱਤੀ ਹੈ, ਤਦ ਤੋਂ ਸੰਸਾਰ ਰੂਪੀ ਘਰ ਕੇ = ਦੇ ਦੇਵ = ਪੂਜਨੀਕ ਬਣੇ ਹੋਏ ਅਗਿਆਨ ਦੀ ਸਿੱਖਿਆ ਲੈਣੀ ਛੱਡ ਦਿੱਤੀ ਹੈ **ਵਾ:** ਤਦ ਤੋਂ ਸਰੀਰ ਰੂਪ ਘਰ ਦੇ ਵਿਚ ਦੇਵ = ਰਾਜਾ ਬਣੇ ਹੋਏ ਹੰਕਾਰ ਨੂੰ ਵੀ ਛੱਡ ਦਿੱਤਾ ਹੈ ਅਤੇ ਪਿਤਰਾਂ ਦੀ ਪੂਜਾ ਕਰਨੀ ਵੀ ਛੱਡ ਦਿੱਤੀ ਹੈ **ਵਾ:** ਧਰਮਰਾਜੇ ਰੂਪੀ ਪਿਤਰ ਦੀ ਵੀ ਹੁਣ ਕਾਣ ਕਨੌਂਡ ਛੱਡ ਦਿੱਤੀ ਹੈ, ਜਦ ਤੋਂ ਗੁਰੂ ਸਾਹਿਬ ਜੀ ਦਾ ਉਪਦੇਸ਼ ਗ੍ਰਹਿਣ ਕਰ ਲਿਆ ਹੈ।

**ਕਹਤ ਕਬੀਰੁ, ਸਗਲ ਪਾਪ ਖੰਡਨੁ; ਸੰਤਹ ਲੈ ਉਧਰਿਓ ॥੪॥੪॥**

ਭਗਤ ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ, ਜੋ ਪਰਮੇਸ਼ਰ ਸਗਲ = ਸਾਰਿਆਂ ਪਾਪਾਂ ਦੇ ਨਾਸ਼ ਕਰਨ ਵਾਲਾ ਹੈ, ਉਹ ਨਾਮ ਜਪਣ ਵਾਲੇ ਸੰਤ ਜਨਾਂ ਨੂੰ ਆਪ ਨਾਲ ਲੈ ਕੇ ਸੰਸਾਰ-ਸਮੁੰਦ੍ਰ ਤੋਂ ਉੱਧਾਰ, ਤਾਰ ਦਿੰਦਾ ਹੈ ॥੪॥੪॥

## ਬਿਲਾਵਲੁ ॥

**ਉਥਾਨਕਾ :** ਜਦ ਸਿਕੰਦਰ ਲੋਧੀ ਬਾਦਸ਼ਾਹ ਕਾਸ਼ੀ ਵਿਚ ਆਇਆ ਸੀ, ਉਸ ਵਕਤ ਸਿਕੰਦਰ ਲੋਧੀ ਦਾ ਬੜਾ ਪ੍ਰਤਾਪ ਸੀ, ਉਸ ਨੇ ਕਾਸ਼ੀ ਵਿਚ ਆ ਕੇ ਲੋਕਾਂ ਨੂੰ ਪੁੱਛਿਆ ਕਿ ਤੁਹਾਨੂੰ ਕਿਸੇ ਪ੍ਰਕਾਰ ਦਾ ਦੁੱਖ ਤਾਂ ਨਹੀਂ ਹੈ, ਤਾਂ ਕੁਝ ਕਾਜੀਆਂ ਤੇ ਬ੍ਰਾਹਮਣਾਂ ਨੇ ਸਿਕੰਦਰ ਲੋਧੀ ਨੂੰ ਕਿਹਾ ਕਿ ਬਾਕੀ ਸਭ ਤਾਂ ਠੀਕ ਹੈ, ਪਰੰਤੂ ਇਕ ਕਬੀਰ ਜੁਲਾਹਾ ਮੁਸਲਮਾਨ ਮੱਤ ਵਿਚ ਹੋ ਕੇ ਮੁਸਲਮਾਨ ਮੱਤ ਦਾ ਹੀ ਖੰਡਨ ਕਰੀ ਜਾਂਦਾ ਹੈ, ਇਹ ਆਪਣੀ ਵਡਿਆਈ ਕਰਾਉਣ ਲਈ ਹਰੇਕ ਤਰਫ਼ ਹੀ ਚੱਲ ਪੈਂਦਾ ਹੈ, ਕੁਝ ਪਤਾ ਨਹੀਂ ਲੱਗਦਾ ਕਿ ਇਹ ਮੁਸਲਮਾਨ ਹੈ ਕਿ ਹਿੰਦੂ ਹੈ, ਸਾਡੇ ਖ਼ਿਆਲ ਅਨੁਸਾਰ ਇਹ ਕਾਫ਼ਰ ਜਾਪਦਾ ਹੈ, ਇਸ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ। ਉਸ ਫ਼ਰਿਆਦ ਨੂੰ ਸੁਣ ਕੇ ਬਾਦਸ਼ਾਹ ਨੇ ਆਪਣੇ ਸਿਪਾਹੀ ਭੇਜ ਕੇ ਭਗਤ ਕਬੀਰ ਜੀ ਨੂੰ ਆਪਣੇ ਕੋਲ ਬੁਲਾਇਆ ਤੇ ਬਿਨਾਂ ਕੁਝ ਸੋਚੇ ਸਮਝੇ ਝੱਟ ਹੀ ਹੁਕਮ ਦੇ ਦਿੱਤਾ ਕਿ ਇਸ ਨੂੰ ਹਾਥੀ ਦੇ ਅੱਗੇ ਸੁੱਟਿਆ ਜਾਵੇ, ਜਦ ਹਾਥੀ ਨੇ ਕੁਝ ਨਾ ਕਿਹਾ, ਫੇਰ ਗੰਗਾ ਵਿਚ ਸੁੱਟਿਆ ਗਿਆ, ਜਦ ਇਸ ਤਰ੍ਹਾਂ ਦੇ ਕਬੀਰ ਨੂੰ ਤਸੀਹੇ ਦਿੱਤੇ ਗਏ ਤਾਂ ਕਬੀਰ ਜੀ ਨੂੰ ਕੁਝ ਵੀ ਨਾ ਹੋਇਆ, ਤਦ ਸਿਕੰਦਰ ਲੋਧੀ ਬਾਦਸ਼ਾਹ ਭਗਤ ਕਬੀਰ ਜੀ ਨੂੰ ਪ੍ਰਭੂ ਦਾ ਸੇਵਕ ਜਾਣ ਕੇ ਭਗਤ ਜੀ ਦੇ ਚਰਨੀਂ ਪੈ ਗਿਆ, ਉਸ ਵੇਲੇ ਸਿਕੰਦਰ ਲੋਧੀ ਬਾਦਸ਼ਾਹ ਨੇ ਕਿਹਾ ਕਿ ਮੈਂ ਇਸ ਦੇਸ਼ ਦਾ ਰਾਜਾ ਹੁੰਦਾ ਹੋਇਆ ਵੀ ਆਪਣੀ ਹਕੂਮਤ ਦੇ ਜ਼ੋਰ ਨਾਲ ਤੁਹਾਨੂੰ ਦੁਖ ਦੇਣਾ ਕੀਤਾ ਹੈ, ਅੱਗੋਂ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕਰਕੇ ਬਾਦਸ਼ਾਹ ਸਿਕੰਦਰ ਲੋਧੀ ਨੂੰ ਉਪਦੇਸ਼ ਦਿੱਤਾ।

## ਕੋਊ; ਹਰਿ ਸਮਾਨਿ ਨਹੀ ਰਾਜਾ ॥

ਹੇ ਭਾਈ ! ਕੋਊ = ਕੋਈ ਵੀ ਹਰਿ = ਪਰਮੇਸ਼ਰ ਦੇ ਸਮਾਨਿ = ਸਦਰਸ਼ ਰਾਜਾ = ਰਜਵਾੜਿਆਂ ਦਾ ਮਾਲਕ ਨਹੀਂ ਹੋ ਸਕਦਾ।

## ਏ ਭੂਪਤਿ ਸਭ ਦਿਵਸ ਚਾਰਿ ਕੇ; ਝੂਠੇ ਕਰਤ ਦਿਵਾਜਾ ॥੧॥ਰਹਾਉ॥

ਏ = ਇਹ ਭੂਪਤਿ = ਪ੍ਰਿਥਵੀ ਦੇ ਪਤੀ ਚੱਕ੍ਰਵਰਤੀ ਪਾਤਸ਼ਾਹ ਤਾਂ ਸਭ = ਸਾਰੇ ਚਾਰ ਕੁ ਦਿਵਸ = ਦਿਨਾਂ ਕੇ = ਦੇ ਹਨ ਭਾਵ ਕੁਝ ਦਿਨਾਂ ਦੇ ਪ੍ਰਾਹੁਣੇ ਹਨ, ਪਰ ਇਹ ਆਪਣੇ ਆਪ ਨੂੰ ਬਲੀ, ਧਨੀ ਸਮਝ ਕੇ ਝੂਠੇ ਹੀ ਦਿਵਾਜਾ = ਦਾਹਵੇ **ਵਾ:** ਵਿਖਾਵੇ ਕਰਤ = ਕਰਦੇ ਹਨ ॥੧॥ਰਹਾਉ॥

**ਸਾਖੀ—ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ :** ਜਾਰਜ ਪੰਚਮ ਦੇ ਵੇਲੇ ਇਕ ਵਾਰ ਦਿੱਲੀ ਵਿਚ ਬਹੁਤ ਵੱਡੀ ਇਕੱਤਰਤਾ ਹੋਈ ਸੀ। ਉਸ ਵੇਲੇ ਉਸ ਨੇ ਹਿੰਦੂ, ਮੁਸਲਮਾਨ ਤੇ ਸਿੱਖਾਂ ਦੇ ਕੁਝ ਧਾਰਮਿਕ ਆਗੂ ਆਪੋ-ਆਪਣੇ ਇਸ਼ਟ ਭਾਵ ਧਾਰਮਿਕ ਗ੍ਰੰਥਾਂ ਦੇ ਸਹਿਤ ਬੁਲਾਏ ਸਨ, ਉਸ ਵੇਲੇ ਸਿੱਖਾਂ ਦੀ ਰਿਆਸਤਾਂ ਦੇ ਰਾਜਿਆਂ ਨੇ ਮਿਲ ਕੇ ਸਾਰੇ ਪੰਥ ਆਗੂਆਂ ਨਾਲ ਸਲਾਹ ਮਸ਼ਵਰਾ ਕਰਕੇ ਆਪਣੇ ਧਰਮ ਦੀ ਮਹਾਨਤਾ ਦਰਸਾਉਣ ਲਈ ਇਕ ਹਾਥੀ ਨੂੰ ਬਹੁਤ ਕੀਮਤੀ ਦੁਸ਼ਾਲੇ ਪਹਿਨਾ ਕੇ ਉਸਦੇ ਹਉਦੇ ਉਪਰ ਪਾਲਕੀ ਸਾਹਿਬ ਸਜਾ ਕੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁਸ਼ੋਭਿਤ ਕੀਤਾ ਅਤੇ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੂੰ ਬੇਨਤੀ ਕੀਤੀ ਕਿ ਆਪ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਬੈਠਣਾ ਕਰੋ। ਸੰਤ ਬਾਬਾ ਅਤਰ ਸਿੰਘ ਜੀ ਸਤਿਗੁਰਾਂ ਦੀ ਹਜ਼ੂਰੀ ਵਿਚ ਬੈਠ ਕੇ ਚੌਰ ਸਾਹਿਬ ਦੀ ਸੇਵਾ ਨਿਭਾਉਣ ਲੱਗ ਪਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਜਾਣ ਤੋਂ ਪਹਿਲਾਂ ਹਿੰਦੂ ਧਰਮ ਦੇ ਪੰਡਤ ਆਪਣੀ ਕੱਛ ਵਿਚ ਆਪਣੇ ਧਾਰਮਿਕ ਗ੍ਰੰਥ (ਗੀਤਾ) ਨੂੰ ਲੈ ਕੇ ਮਿਲੇ ਅਤੇ ਫੇਰ ਮੁਸਲਮਾਨਾਂ ਦੀ ਵਾਰੀ ਆਈ ਅਤੇ ਉਸ ਧਰਮ ਦੇ ਆਗੂ ਵੀ ਆਪਣੇ ਧਾਰਮਿਕ ਗ੍ਰੰਥ (ਕੁਰਾਨ) ਲੈ ਕੇ ਮਿਲੇ। ਪਰ ਜਾਰਜ ਪੰਚਮ ਉਪਰ ਇਸ ਗੱਲ ਦਾ ਕੋਈ ਪ੍ਰਭਾਵ ਨਾ ਪਿਆ। ਜਿਸ ਸਮੇਂ ਸਿੱਖ ਧਰਮ ਦੀ ਵਾਰੀ ਆਈ ਤਾਂ ਸਿੱਖ ਰਿਆਸਤਾਂ ਦੇ ਆਗੂਆਂ ਨੇ ਕਿਹਾ ਕਿ ਸਾਡੇ ਇਸ਼ਟ ਆਏ ਤੋਂ ਤੁਹਾਨੂੰ ਉੱਠ ਕੇ ਖੜਾ ਹੋਣਾ ਪਵੇਗਾ। ਅੱਗੋਂ ਜਾਰਜ ਪੰਚਮ ਨੇ ਹੰਕਾਰ ਵਿਚ ਕਿਹਾ ਕਿ ਮੈਂ ਖੜਾ ਨਹੀਂ ਹੋਵਾਂਗਾ। ਉਸ ਵੇਲੇ ਬਹੁਤ ਸ਼ਾਨੋ-ਸ਼ੌਕਤ ਨਾਲ ਨਗਾਰਿਆਂ ਦੀ ਚੋਟ ਵੱਜਦੀ ਵਿਚ ਇਕ ਚੱਕ੍ਰਵਰਤੀ ਪਾਤਸ਼ਾਹ ਵਾਂਗ ਸਿੱਖਾਂ ਨੇ ਸਤਿਗੁਰੂ ਜੀ ਦੇ ਸਰੂਪ ਨੂੰ ਲਿਆਂਦਾ। ਸਭ ਪਾਸੋਂ ਜੈਕਾਰਿਆਂ ਦੀ ਗੂੰਜਾਂ ਪੈ ਰਹੀਆਂ ਸਨ, ਜਾਰਜ ਪੰਚਮ ਨੇ ਉੱਠ ਦੇ ਸਲੂਟ ਮਾਰ ਕੇ ਸਵਾਗਤ ਕੀਤਾ। ਉਸ ਸਮੇਂ ਬਾਬਾ ਅਤਰ ਸਿੰਘ ਜੀ ਨੇ ਸਤਿਗੁਰਾਂ ਦੀ ਹਜ਼ੂਰੀ ਵਿਚ ਬੈਠੇ ਹੋਏ, ਇਸੇ ਸ਼ਬਦ ਦਾ ਕੀਰਤਨ ਕਰ ਰਹੇ ਸਨ। ਜਦੋਂ 'ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ' ਵਾਲੀ ਤੁਕ ਪੜ੍ਹੀ, ਤਾਂ ਸੰਤ ਬਾਬਾ ਅਤਰ ਸਿੰਘ ਜੀ ਨੇ ਨਿਰਭੈਤਾ ਦੇ ਸਹਿਤ ਹੱਥ ਦਾ ਇਸ਼ਾਰਾ ਵੀ ਜਾਰਜ ਪੰਚਮ ਵੱਲ ਕੀਤਾ ਸੀ, ਫੇਰ ਜਾਰਜ ਪੰਚਮ ਨੇ ਭਾਸ਼ਨ ਵਿਚ ਕਿਹਾ ਕਿ ਸਿੱਖ ਧਰਮ ਦੁਨੀਆਂ ਦਾ ਸਭ ਤੋਂ ਵਿਲੱਖਣ ਧਰਮ ਹੈ, ਜਿਸ ਵਿਚ ਆਪਣੇ ਇਸ਼ਟ ਦਾ ਇਤਨਾ ਜ਼ਿਆਦਾ ਸਤਿਕਾਰ ਕੀਤਾ ਜਾਂਦਾ ਹੈ।

## ਤੇਰੋ ਜਨੁ ਹੋਇ ਸੋਇ ਕਤ ਡੋਲੈ; ਤੀਨਿ ਭਵਨ ਪਰ ਛਾਜਾ ॥

ਹੇ ਪਰਮੇਸ਼ਰ ! ਜਿਹੜਾ ਤੇਰੋ = ਤੁਹਾਡਾ ਜਨੁ = ਸੇਵਕ ਹੋਇ = ਹੋ ਕੇ ਰਹਿਣਾ ਕਰਦਾ ਹੈ, ਸੋਇ = ਉਹ ਕਿਸੇ ਦੁਖ, ਲੋਭ **ਵਾ:** ਕਿਸੇ ਦੁਨਿਆਵੀ ਰਾਜੇ ਦੀ ਹਕੂਮਤ ਵੇਖ ਕੇ **ਵਾ:** ਕਿਸੇ ਦੀ ਬਹੁਤੀ ਪ੍ਰਭਤਾ ਵੇਖ ਕੇ ਕਤ = ਕਿਥੇ ਡੋਲੈ = ਡੋਲਦਾ ਹੈ ਭਾਵ ਉਹ ਨਹੀਂ ਡੋਲਦਾ, ਉਹ ਤਾਂ ਸਦਾ ਤੇਰੀ ਭਾਉ ਭਗਤੀ ਵਿਚ ਜੁੜਿਆ ਰਹਿੰਦਾ ਹੈ, ਇਸੇ ਕਰਕੇ ਤੀਨਿ = ਤਿੰਨਾਂ ਭਵਨ = ਲੋਕਾਂ ਪਰ = ਉਪਰ ਉਸ ਸੇਵਕ ਦਾ ਪ੍ਰਤਾਪ ਛਾਜਾ = ਸੱਜ, ਫੱਬ ਰਿਹਾ ਹੈ **ਵਾ:** ਹੇ ਪਰਮੇਸ਼ਰ ! ਤੇਰਾ ਤਿੰਨਾਂ ਲੋਕਾਂ ਉੱਤੇ ਪ੍ਰਤਾਪ ਫੱਬ ਰਿਹਾ ਹੈ।

## ਹਾਥੁ ਪਸਾਰਿ ਸਕੈ ਕੋ ਜਨ ਕਉ; ਬੋਲਿ ਸਕੈ ਨ ਅੰਦਾਜਾ ॥੧॥

ਹੇ ਪਰਮੇਸ਼ਰ ! ਤੇਰੇ ਜਨ = ਸੇਵਕ ਕਉ = ਨੂੰ ਕੋ = ਕੌਣ ਹਾਥੁ = ਹੱਥ ਪਸਾਰਿ = ਖਿਲਾਰ ਸਕੈ = ਸਕਦਾ ਹੈ, ਭਾਵ ਕੌਣ ਮਾਰ ਸਕਦਾ ਹੈ, ਅਰਥਾਤ ਕੋਈ ਨਹੀਂ, ਉਸ ਦੇ ਅੱਗੇ ਕੋਈ ਅੰਦਾਜਾ = ਅਨੁਮਾਨ ਦਾ ਬਚਨ ਵੀ ਨ = ਨਹੀਂ ਬੋਲ ਸਕੈ = ਸਕਦਾ ਭਾਵ ਮਰਯਾਦਾ ਦਾ ਬਚਨ ਵੀ ਉਸ ਦੇ ਅੱਗੇ ਬੋਲ ਨਹੀਂ ਸਕਦਾ ॥੧॥

## ਚੇਤਿ ਅਚੇਤ ਮੂੜ ਮਨ ਮੇਰੇ; ਬਾਜੇ ਅਨਹਦ ਬਾਜਾ ॥

ਹੇ ਮੂੜ = ਮੂਰਖ ਤੇ ਅਚੇਤ = ਪਰਮੇਸ਼ਰ ਦੇ ਸਿਮਰਨ ਨੂੰ ਭੁੱਲੇ ਹੋਏ ਮਨਾਂ ! ਤੂੰ ਪਰਮੇਸ਼ਰ ਨੂੰ ਚੇਤਿ = ਯਾਦ ਕਰ, ਫੇਰ ਪਰਮੇਸ਼ਰ ਦੇ ਭਜਨ ਸਿਮਰਨ ਦੇ ਪ੍ਰਤਾਪ ਨਾਲ ਅਨਹਦ = ਇਕ-ਰਸ ਨਾਮਾ ਰੂਪੀ ਬਾਜੇ ਤੇਰੇ ਰਿਦੇ ਵਿਚ ਬਾਜਾ = ਵੱਜਣਗੇ **ਵਾ:** ਦਸਵੇਂ ਦੁਆਰ ਵਿਚ ਅਨਹਦ = ਹੱਦ ਤੋਂ ਰਹਿਤ ਤਤਤੰਤੀ ਆਦਿ ਵਾਜੇ ਵੱਜ ਆਉਣਗੇ।

## ਕਹਿ ਕਬੀਰ ਸੰਸਾ ਭ੍ਰਮੁ ਚੂਕੋ; ਧ੍ਰੂ ਪ੍ਰਹਿਲਾਦ ਨਿਵਾਜਾ ॥੨॥੫॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਮੇਰਾ ਸੰਸਾ ਤੇ ਭਰਮ ਚੂਕੋ = ਚੁੱਕਿਆ, ਨਵਿਰਤ ਹੋ ਗਿਆ ਹੈ ਭਾਵ ਜੋ ਮੇਰੇ ਅੰਦਰ ਸੰਸਾ ਸੀ ਕਿ ਪਰਮੇਸ਼ਰ ਰੱਖਿਆ ਨਹੀਂ ਕਰਦਾ, ਇਹ ਸੰਸਾ ਵੀ ਚੁੱਕਿਆ ਗਿਆ ਅਤੇ ਜੋ ਭਰਮ ਸੀ ਕਿ ਪਰਮੇਸ਼ਰ ਹੈ ਹੀ ਨਹੀਂ, ਇਹ ਭਰਮ ਵੀ ਚੁੱਕਿਆ ਗਿਆ ਹੈ **ਵਾ:** ਮੇਰਾ ਸੰਸਾ ਭ੍ਰਮ ਚੁੱਕਿਆ ਗਿਆ ਹੈ (ਇਕ ਸੰਸੇ ਭ੍ਰਮ ਹੁੰਦਾ ਹੈ ਤੇ ਇਕ ਨਿਸਚੇ ਭਰਮ ਹੁੰਦਾ ਹੈ) ਕਿ ਹਰੀ ਨੇ ਧ੍ਰੂ ਤੇ ਪ੍ਰਹਿਲਾਦ ਭਗਤ ਨੂੰ ਨਿਵਾਜਾ = ਵਡਿਆਇਆ ਹੈ, ਇਸ ਲਈ ਮੈਨੂੰ ਵੀ ਸੰਸਾਰ-ਸਮੁੰਦ੍ਰ ਤੋਂ ਤਾਰੇਂਗਾ ॥੨॥੫॥

## ਬਿਲਾਵਲੁ ॥

ਭਗਤ ਕਬੀਰ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

## ਰਾਖਿ ਲੇਹੁ; ਹਮ ਤੇ ਬਿਗਰੀ ॥

ਹੇ ਪਰਮੇਸ਼ਰ ! ਮੈਨੂੰ ਰਾਖਿ = ਰੱਖ ਲੇਹੁ = ਲੈਣਾ ਕਰੋ, ਹਮ = ਸਾਡੇ ਤੇ = ਤੋਂ ਇਹ ਗੱਲ ਬਿਗਰੀ = ਵਿਗੜੀ ਹੈ।

## ਸੀਲੁ, ਧਰਮੁ, ਜਪੁ, ਭਗਤਿ ਨ ਕੀਨੀ;
## ਹਉ ਅਭਿਮਾਨ ਟੇਢ ਪਗਰੀ ॥੧॥ਰਹਾਉ॥

ਕਿ ਸੀਲ = ਨਰਮ ਸੁਭਾਅ, ਧਰਮ, ਬਾਣੀ ਕਰਕੇ ਜਪੁ = ਜਾਪ, ਸਰੀਰ ਕਰਕੇ ਕੋਈ ਸੇਵਾ ਭਗਤਿ = ਭਗਤੀ ਨ = ਨਹੀਂ ਕੀਨੀ = ਕੀਤੀ, ਸਗੋਂ ਹਉ = ਅਸਾਂ ਨੇ ਅਭਿਮਾਨ = ਹੰਗਤਾ ਦੇ ਸਹਿਤ ਹੋ ਕੇ ਟੇਢ = ਟੇਢਤਾਈ ਪਗਰੀ = ਪਕੜੀ ਹੋਈ ਹੈ **ਵਾ:** ਟੇਢਤਾਈ ਵਿਚ ਪਗਰੀ = ਤਦਾਕਾਰ ਹੋਏ ਹਾਂ **ਵਾ:** ਹੰਗਤਾ ਕਰਕੇ ਟੇਢੀ (ਜਲੇਬੀ ਪੇਚ ਵਾਲੀ) ਪਗਰੀ = ਪਗੜੀ ਬੰਨ੍ਹਦੇ ਹਾਂ **ਵਾ:** ਹੰਗਤਾ ਕਾਰਨ ਟੇਢਤਾਈ ਵਾਲੀ ਕੁਸੰਗਤ ਰੂਪੀ ਚਾਲ ਪਕੜੀ ਹੋਈ ਹੈ ਭਾਵ ਗੁਰਮਤ ਨੂੰ ਛੱਡ ਕੇ ਮਨਮਤ ਧਾਰਨ ਕੀਤੀ ਹੋਈ ਹੈ ॥੧॥ਰਹਾਉ॥

## ਅਮਰ ਜਾਨਿ, ਸੰਚੀ ਇਹ ਕਾਇਆ; ਇਹ ਮਿਥਿਆ ਕਾਚੀ ਗਗਰੀ ॥

ਅਸੀ ਅਮਰ = ਮਰਨ ਤੋਂ ਰਹਿਤ ਜਾਨਿ = ਸਮਝ ਕੇ ਇਹ = ਇਸ ਕਾਇਆ = ਦੇਹ ਚੰਗੀ ਤਰ੍ਹਾਂ ਸੰਚੀ = ਪਾਲਣਾ ਕੀਤੀ ਹੈ **ਵਾ:** ਇਸ ਦੇਹੀ ਨੂੰ ਅਮਰ ਜਾਣ ਕੇ ਮਾਇਆ ਸੰਚੀ = ਇਕੱਤਰ ਕੀਤੀ ਹੈ ਕਿ ਸਦਾ ਵਾਸਤੇ ਇਸ ਮਾਇਆ ਨੂੰ ਵਰਤਦੇ ਰਹਾਂਗੇ, ਪਰੰਤੂ ਇਹ ਦੇਹੀ ਕਾਚੀ = ਕੱਚੀ ਗਗਰੀ = ਘੜੀ ਵਤ ਮਿਥਿਆ = ਅਣਹੋਈ **ਵਾ:** ਜਿਵੇਂ ਕੱਚੀ ਗਾਗਰ ਪਾਣੀ ਪਈ ਤੋਂ ਝੱਟ ਹੀ ਖਰ ਜਾਂਦੀ ਹੈ, ਇਸੇ ਪ੍ਰਕਾਰ ਹੀ ਦੇਹ ਰੂਪੀ ਕੱਚੀ ਗਾਗਰ ਕਾਲ ਰੂਪੀ ਪਾਣੀ ਪਏ ਹੋਏ ਤੇ ਝੱਟ ਹੀ ਖਰ, ਨਾਸ਼ ਹੋ ਜਾਂਦੀ ਹੈ।

## ਜਿਨਹਿ ਨਿਵਾਜਿ ਸਾਜਿ ਹਮ ਕੀਏ; ਤਿਸਹਿ ਬਿਸਾਰਿ ਅਵਰ ਲਗਰੀ ॥੧॥

ਜਿਨਹਿ = ਜਿਸ ਪਰਮੇਸ਼ਰ ਨੇ ਸੂਖਮ ਤੱਤਾਂ ਦੁਆਰਾ ਸੂਖਮ ਸਰੀਰ ਤੇ ਸਥੂਲ ਤੱਤਾਂ ਦੁਆਰਾ ਸਥੂਲ ਸਰੀਰ ਨੂੰ ਸਾਜਿ = ਸਿਰਜ ਕੇ ਹਮ = ਅਸਾਂ ਨੂੰ ਨਿਵਾਜਿ = ਵਡਿਆਉਣਾ, ਪਾਲਣਾ ਕੀਏ = ਕੀਤਾ ਹੈ **ਵਾ:** ਅਸਾਂ ਨੂੰ ਦੁਨੀਆਂ ਦੀ ਨਿਵਾਜਿ = ਵਡਿਆਈ, ਪ੍ਰਤਿਸ਼ਟਾ ਦੇ ਕੇ ਤੇ ਧਨ ਪਦਾਰਥ ਦੇ ਕੇ ਸਾਜਿ = ਸਾਜਨਾ ਕੀਤਾ ਹੈ, ਤਿਸਹਿ = ਉਸ ਪਰਮੇਸ਼ਰ ਨੂੰ ਬਿਸਾਰਿ = ਭੁਲਾ ਕੇ ਚਿੱਤ ਦੀ ਬਿਰਤੀ ਅਵਰ = ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਿਚ ਲਗਰੀ = ਲੱਗੀ ਰਹਿੰਦੀ ਹੈ ॥੧॥

## ਸੰਧਿਕ ਤੋਹਿ, ਸਾਧ ਨਹੀ ਕਹੀਅਉ; ਸਰਨਿ ਪਰੇ ਤੁਮਰੀ ਪਗਰੀ ॥

ਹੇ ਪਰਮੇਸ਼ਰ! ਅਸੀਂ ਭਾਵੇਂ ਤੋਹਿ = ਤੇਰੇ ਸੰਧਿਕ = ਪਾੜ ਲਾਉਣ ਵਾਲੇ ਚੋਰ ਹਾਂ **ਵਾ:** ਹੰਗਤਾ ਰੂਪੀ ਪਾੜ ਮਾਰ ਕੇ ਤੇਰੇ ਭਜਨ ਸਿਮਰਨ ਵੱਲੋਂ ਬੇਮੁਖ ਹੋਏ ਰਹਿੰਦੇ ਹਾਂ, ਸਾਧ = ਸੰਤ ਨਹੀਂ ਕਹੀਅਉ = ਆਖੀਦੇ, ਪਰੰਤੂ ਫਿਰ ਵੀ ਤੁਮਰੀ = ਤੇਰੇ ਪਗਰੀ = ਚਰਨਾਂ ਦੀ ਸਰਨਿ = ਓਟ ਵਿਚ ਪਰੇ = ਪਏ ਹਾਂ **ਵਾ:** ਤੇਰੀ ਸ਼ਰਨ ਪਗਰੀ = ਪਕੜੀ ਹੈ **ਵਾ:** ਸਾਨੂੰ ਆਪਣੀ ਸ਼ਰਨ ਵਿਚ ਪਾਉਣ ਰੂਪ ਪਗਰੀ = ਰੰਗਣਾ ਕਰ।

***ਪ੍ਰਸ਼ਨ :*** *ਚੋਰ ਕੌਣ ਹੈ ?*
***ਉੱਤਰ :***

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥** *(ਅੰਗ ੧੩੨੮)*

## ਕਹਿ ਕਬੀਰ, ਇਹ ਬਿਨਤੀ ਸੁਨੀਅਹੁ; ਮਤ ਘਾਲਹੁ ਜਮ ਕੀ ਖਬਰੀ ॥੨॥੬॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਕਿਰਪਾ ਕਰਕੇ ਸਾਡੀ ਇਹ ਇਕ ਬਿਨਤੀ = ਅਰਜ਼ੋਈ ਸੁਨੀਅਹੁ = ਸੁਣਨਾ ਕਰ ਕਿ ਸਾਨੂੰ ਜਮ = ਜਮਦੂਤਾਂ ਕੀ = ਦੀ ਖਬਰੀ = ਸੂਚਨਾ ਮਤ = ਮਤਾ ਘਾਲਹੁ = ਘੱਲਣੀ, ਭੇਜਣੀ **ਵਾ:** ਜਮਦੂਤਾਂ ਦੀ ਖਬਰੀ = ਖੱਬੀ, ਫਾਹੀ ਮਤਾਂ ਭੇਜਣੀ **ਵਾ:** ਜਮਾਂ ਦੀ ਖਬਰੀ = ਖਬਰਾਟ ਭਾਵ ਤਿੱਖੀ ਤਲਵਾਰ ਮਤਾ ਭੇਜਣੀ ॥੨॥੬॥

## ਬਿਲਾਵਲੁ ॥
## ਦਰ ਮਾਦੇ; ਠਾਢੇ ਦਰਬਾਰਿ ॥

ਹੇ ਪਰਮੇਸ਼ਰ! ਮੈਂ ਮਾਦੇ = ਮਾਂਦਗੀ, ਥਕਾਵਟ ਦੇ ਦਰ = ਵਿਚ, ਸਹਿਤ ਭਾਵ ਬਹੁਤ ਮੁੜੱਪਣ ਪੁਣੇ ਵਿਚ **ਵਾ:** ਮੈਂ ਦਰਮਾਦੇ = ਆਜ਼ਿਜ਼, ਮੰਗਤਾ ਬਣ ਕੇ ਤੇਰੇ ਸਾਧਸੰਗਤ **ਵਾ:** ਸਰੂਪ ਰੂਪੀ ਦਰਬਾਰ ਵਿਚ ਦਾਖ਼ਲ ਹੋਣ ਲਈ ਠਾਢੇ = ਖੜਾ ਹਾਂ **ਵਾ:** ਇਸਥਿਤ ਹੋਣ ਵਾਸਤੇ ਖੜਾ ਹਾਂ।

## ਤੁਝ ਬਿਨੁ, ਸੁਰਤਿ ਕਰੈ ਕੋ ਮੇਰੀ; ਦਰਸਨੁ ਦੀਜੈ, ਖੋਲ੍ਹਿ ਕਿਵਾਰ ॥੧॥ਰਹਾਉ॥

ਹੇ ਪਰਮੇਸ਼ਰ! ਤੁਝ = ਤੇਰੇ ਤੋਂ ਬਿਨੁ = ਬਗ਼ੈਰ ਮੇਰੀ = ਸਾਡੀ ਕੋ = ਕੌਣ ਸੁਰਤਿ = ਗਿਆਤ, ਸੰਭਾਲ ਕਰੈ = ਕਰੇਗਾ **ਵਾ:** ਸਾਡੇ ਨਾਲ ਕੌਣ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਕਰੇਗਾ, ਇਸ ਲਈ ਕਿਰਪਾ ਕਰਕੇ ਸਾਡੇ ਪੰਜਾਂ ਕੋਸ਼ਾਂ ਰੂਪੀ **ਵਾ:** ਆਸਾ ਅੰਦੇਸਾ ਰੂਪੀ ਕਿਵਾਰ = ਤਖ਼ਤੇ ਖੋਲ੍ਹ ਕੇ ਆਪਣਾ ਪਵਿੱਤਰ ਦਰਸਨੁ = ਦੀਦਾਰ ਬਖ਼ਸ਼ ਦੀਜੈ = ਦੇਣਾ ਕਰੋ ॥੧॥ਰਹਾਉ॥

## ਤੁਮ ਧਨ ਧਨੀ ਉਦਾਰ ਤਿਆਗੀ; ਸ੍ਰਵਨਨ ਸੁਨੀਅਤੁ ਸੁਜਸੁ ਤੁਮ੍ਾਰ ॥

ਹੇ ਪਰਮੇਸ਼ਰ! ਤੁਮ = ਆਪ ਜੀ ਨਾਮ **ਵਾ:** ਆਤਮ ਰੂਪੀ ਧਨ ਕਰਕੇ ਧਨੀ = ਧਨਾਢ ਹੋ **ਵਾ:** ਨਾਮ ਅੰਮ੍ਰਿਤ ਰੂਪੀ ਧਨ ਦੇਣ ਵਾਲੇ ਅਤੇ ਸ਼ੁੱਭ ਗੁਣਾਂ ਦੇ ਧਨੀ = ਮਾਲਕ ਹੋ, ਉਦਾਰ = ਦਾਤੇ **ਵਾ:** ਖੁੱਲ੍ਹੇ ਦਿਲ ਵਾਲੇ ਹੋ, ਪਦਾਰਥਾਂ ਤੋਂ ਤਿਆਗੀ = ਉਪਰਾਮ ਰਹਿਣ ਵਾਲੇ ਹੋ ਭਾਵ ਆਪ ਜੀ ਦੇ ਅੰਦਰ ਪਦਾਰਥਾਂ ਦਾ ਮੋਹ ਨਹੀਂ ਹੈ, ਤੁਮ੍ਾਰ = ਆਪ ਜੀ ਦਾ ਵੇਦਾਂ, ਸ਼ਾਸਤ੍ਰਾਂ, ਸੰਤਾਂ ਮਹਾਤਮਾਂ ਦੁਆਰਾ ਸੁਜਸੁ = ਸ੍ਰੇਸ਼ਟ ਜੱਸ ਸ੍ਰਵਨਨ = ਕੰਨਾਂ ਨਾਲ ਸੁਨੀਅਤੁ = ਸੁਣਨਾ ਕਰੀਦਾ ਹੈ।

## ਮਾਗਉ ਕਾਹਿ ਰੰਕ ਸਭ ਦੇਖਉ; ਤੁਮ੍ ਹੀ ਤੇ ਮੇਰੋ ਨਿਸਤਾਰੁ ॥੧॥

ਹੇ ਪਰਮੇਸ਼ਰ! ਆਪ ਜੀ ਤੋਂ ਬਗ਼ੈਰ ਅਸੀਂ ਹੋਰ ਕਾਹਿ = ਕਿਸ ਦੇ ਕੋਲੋਂ ਮਾਗਉ = ਮੰਗਣਾ ਕਰੀਏ, ਕਿਉਂਕਿ ਆਪ ਜੀ ਤੋਂ ਬਗ਼ੈਰ ਤਾਂ ਅਸੀਂ ਸਭ = ਸਭਨਾਂ ਨੂੰ ਰੰਕ = ਕੰਗਾਲ ਹੀ ਦੇਖਉ = ਦੇਖਦੇ ਹਾਂ, ਇਸ ਲਈ ਤੁਮ = ਆਪ ਜੀ ਤੇ = ਤੋਂ ਮੇਰੋ = ਸਾਡਾ ਨਿਸਤਾਰੁ = ਪਾਰ-ਉਤਾਰਾ ਹੋਣਾ ਹੈ ॥੧॥

***ਪ੍ਰਸ਼ਨ :*** *ਹੇ ਕਬੀਰ! ਮੈਂ ਕਿਸ ਕਿਸ ਦੀ ਮਦਦ ਕੀਤੀ ਹੈ, ਕਿਸੇ ਦੀ ਉਗਾਹੀ ਦੇਣਾ ਕਰ?*
***ਉੱਤਰ :***

## ਜੈਦੇਉ ਨਾਮਾ, ਬਿਪ ਸੁਦਾਮਾ; ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥

ਹੇ ਪਰਮੇਸ਼ਰ! ਜੈਦੇਉ = ਜੈ ਦੇਵ, ਨਾਮਾ = ਨਾਮਦੇਵ, ਸੁਦਾਮਾ ਬਿਪ = ਬ੍ਰਾਹਮਣ ਆਦਿਕ ਤਿਨ = ਤਿਨ੍ਹਾਂ ਸਭਨਾਂ ਕਉ = ਉੱਤੇ ਆਪ ਜੀ ਦੀ ਅਪਾਰ = ਬੇਅੰਤ ਕ੍ਰਿਪਾ = ਦਇਆ ਭਈ = ਹੋਈ ਹੈ।

**ਸਾਖੀ—ਸੁਦਾਮੇ ਭਗਤ ਦੀ :** ਇਕ ਸੁਦਾਮਾ ਨਾਮ ਦਾ ਬ੍ਰਾਹਮਣ ਸੀ, ਜੋ ਬਚਪਨ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਨਾਲ ਉਨ੍ਹਾਂ ਦੇ ਗੁਰੂ ਸੰਦੀਪਨ ਕੋਲ ਇਕੱਠੇ ਪੜ੍ਹਦੇ ਰਹੇ ਸਨ। ਇਕ ਦਿਨ ਸੰਦੀਪਨ ਨੇ ਇਨ੍ਹਾਂ ਨੂੰ ਜੰਗਲ ਵਿੱਚੋਂ ਲੱਕੜਾਂ ਲਿਆਉਣ ਲਈ ਕਿਹਾ। ਇਹ ਲੱਕੜਾਂ ਲੈਣ ਲਈ ਗਏ। ਇਸ ਦੇ ਕੋਲ ਕੁਝ ਭੁੰਨੇ ਹੋਏ ਚੌਲ ਸਨ, ਜੋ ਕ੍ਰਿਸ਼ਨ ਜੀ ਤੋਂ ਚੋਰੀ ਚੋਰੀ ਬੁੱਕਲ ਵਿਚ ਮੂੰਹ ਲੁਕੋ ਕੇ ਖਾਈ ਜਾਂਦਾ ਸੀ, ਕ੍ਰਿਸ਼ਨ ਜੀ ਨੇ ਮੂੰਹ ਹਿਲਾਉਂਦੇ ਨੂੰ ਵੇਖ ਕੇ ਕਿਹਾ ਕਿ ਕੀ ਗੱਲ ਹੈ, ਤੇਰਾ ਮੂੰਹ ਕਿਉਂ ਹਿੱਲੀ ਜਾਂਦਾ ਹੈ ਤਾਂ ਸੁਦਾਮਾ ਕਹਿਣ ਲੱਗਾ ਕਿ ਮੇਰਾ ਮੂੰਹ ਪਾਲੇ (ਠੰਢ) ਕਰਕੇ ਹਿੱਲਦਾ ਹੈ, ਇਉਂ ਝੂਠ ਬੋਲ ਦਿੱਤਾ। ਤਦ ਕ੍ਰਿਸ਼ਨ ਜੀ ਨੇ ਸੁਭਾਵਿਕ ਹੀ ਕਹਿ ਦਿੱਤਾ ਕਿ ਜਾਹ ਓਇ ਦਲਿਦਰੀਆ ਇਕ ਚੌਲਾਂ ਬਦਲੇ ਝੂਠ ਬੋਲ ਦਿੱਤਾ, ਇਸ ਪ੍ਰਕਾਰ ਸੁਦਾਮਾ ਦਲਿੱਦਰੀ ਹੋ ਗਿਆ ਸੀ।

ਜਦ ਵੱਡਾ ਹੋਇਆ ਤਾਂ ਘਰਦਿਆਂ ਨੇ ਉਸ ਦਾ ਵਿਆਹ ਕਰ ਦਿੱਤਾ, ਘਰ ਦੇ ਵਿਚ ਖਾਣ ਨੂੰ ਕੁਝ ਵੀ ਨਾ ਰਿਹਾ। ਇਕ ਦਿਨ ਇਸਦੀ ਘਰਵਾਲੀ ਨੇ ਇਸਨੂੰ ਕਿਹਾ ਕਿ ਤੂੰ ਹਰ ਰੋਜ਼ ਹੀ ਕਹਿੰਦਾ ਰਹਿੰਦਾ ਹੈਂ ਕਿ ਕ੍ਰਿਸ਼ਨ ਭਗਵਾਨ ਮੇਰਾ ਬਚਪਨ ਦਾ ਮਿੱਤਰ ਹੈ ਤੇ ਫਿਰ ਉਸ ਕੋਲ ਜਾ ਕੇ ਆਪਣੀ ਸਾਰੀ ਗ਼ਰੀਬੀ ਕਿਉਂ ਨਹੀਂ ਦੂਰ ਕਰ ਲੈਂਦਾ। ਇਉਂ ਘਰਵਾਲੀ ਦਾ ਪ੍ਰੇਰਿਆ ਹੋਇਆ ਇਕ ਪੁਰਾਣੇ ਜਿਹੇ ਕੱਪੜੇ ਵਿਚ ਭੁੰਨੇ ਹੋਏ ਚੌਲ ਪਾ ਕੇ ਤੇ ਗਿਣਤੀਆਂ ਗਿਣਦਾ ਹੋਇਆ ਤੁਰ ਪਿਆ ਤੇ ਮਨ ਵਿਚ ਸੋਚਦਾ ਜਾਂਦਾ ਹੈ ਕਿ ਕਿਵੇਂ ਭਗਵਾਨ ਦੇ ਨਾਲ ਮਿਲਾਂਗਾ। ਇਉਂ ਸੋਚਦਾ ਸੋਚਦਾ ਦ੍ਵਾਰਕਾ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਦਰਬਾਰ ਦੇ ਬਾਹਰ ਸਿੰਘਪੌੜ ਕੋਲ ਜਾ ਕੇ ਖੜਾ ਹੋ ਗਿਆ। ਦੁਆਰਪਾਲਿਕਾ ਨੇ ਅੰਦਰ ਨਾ ਜਾਣ ਦਿੱਤਾ। ਜਦ ਕ੍ਰਿਸ਼ਨ ਜੀ ਨੂੰ ਪਤਾ ਲੱਗਿਆ ਤਾਂ ਉਹ ਆਪਣਾ ਸਿੰਘਾਸਨ ਛੱਡ ਕੇ ਨੰਗੇ ਪੈਰੀਂ ਭੱਜੇ ਆਏ, ਸੁਦਾਮੇ ਨੂੰ ਆਪਣੇ ਗਲ ਨਾਲ ਲਾਇਆ, ਚਰਣ ਧੋ ਕੇ ਸਿੰਘਾਸਨ ਉਪਰ ਬਿਠਾਇਆ, ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੇ

ਵਾਸਤੇ ਕੀ ਲੈ ਕੇ ਆਇਆ ਹੈਂ ? ਉਸ ਵੇਲੇ ਸੁਦਾਮੇ ਨੇ ਫਟੇ ਹੋਏ ਕੱਪੜੇ ਵਿੱਚੋਂ ਭੁੰਨੇ ਹੋਏ ਚੌਲ ਕੱਢ ਕੇ ਦਿੱਤੇ। ਕ੍ਰਿਸ਼ਨ ਭਗਵਾਨ ਨੇ ਉਸ ਦੇ ਦਿੱਤੇ ਹੋਏ ਚੌਲ ਚੱਬ ਕੇ ਬਿਨਾਂ ਕਹਿਣ ਤੋਂ ਹੀ ਚਾਰੇ ਪਦਾਰਥ ਉਸ ਦੇ ਘਰ ਪਹੁੰਚਾ ਦਿੱਤੇ, ਇਉਂ ਹੋਰ ਪਿਆਰ ਦੇ ਬਚਨ ਕੀਤੇ ਤੇ ਫਿਰ ਕ੍ਰਿਸ਼ਨ ਜੀ ਨੇ ਵਿਦਾ ਕਰ ਦਿੱਤਾ। ਰਸਤੇ ਵਿਚ ਆਉਂਦਾ ਹੋਇਆ ਸੋਚਦਾ ਹੈ ਕਿ ਇਤਨੇ ਚਿਰ ਬਾਅਦ ਕ੍ਰਿਸ਼ਨ ਜੀ ਨੂੰ ਮਿਲਿਆ ਫਿਰ ਵੀ ਮੰਗ ਕੁਝ ਨਾ ਸਕਿਆ ਤੇ ਉਨ੍ਹਾਂ ਨੇ ਵੀ ਕੁਝ ਨਹੀਂ ਦਿੱਤਾ, ਇਉਂ ਵਿਚਾਰਦਾ ਹੋਇਆ ਜਦ ਆਪਣੇ ਨਗਰ ਪਹੁੰਚਿਆ ਤਾਂ ਉਥੇ ਸੋਨੇ ਦੇ ਮਹਿਲ ਬਣੇ ਹੋਏ ਦੇਖੇ ਅਤੇ ਹੋਰ ਪਦਾਰਥ ਦੇਖ ਕੇ ਨਿਹਾਲ ਹੋ ਗਿਆ। ਇਉਂ ਕ੍ਰਿਸ਼ਨ ਭਗਵਾਨ ਨੇ ਬੇਅੰਤ ਕ੍ਰਿਪਾ ਕਰ ਕੇ ਉਸਦਾ ਦਲਿੱਦਰ ਦੂਰ ਕਰ ਦਿੱਤਾ। ਜੈਸਾ ਕਿ :

**ਬਿਪ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।**
**ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ।**
**ਚਲਿਆ ਗਿਣਦਾ ਗਟੀਆਂ ਕਿਉ ਕਰਿ ਜਾਈਐ ਕਉਣੁ ਮਿਲਾਏ।**
**ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।**
**ਦੂਰਹੁੰ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।**
**ਪਹਿਲੇ ਦੇ ਪਰਦਖਣਾ ਪੈਰੀ ਪੈਕੇ ਲੈ ਗਲਿ ਲਾਏ।**
**ਚਰਣੋਦਕੁ ਲੈ ਪੈਰ ਧੋਇ ਸਿੰਘਾਸਣ ਉਤੇ ਬੈਠਾਏ।**
**ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਕੀ ਕਥਾ ਸੁਣਾਏ।**
**ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁੰਚਾਏ।**
**ਚਾਰਿ ਪਦਾਰਥ ਸਕੁਚਿ ਪਠਾਏ ॥੯॥** *(ਵਾਰ ੧੦, ਪਉੜੀ ੯)*

## ਕਹਿ ਕਬੀਰ, ਤੁਮ ਸੰਮ੍ਰਥ ਦਾਤੇ; ਚਾਰਿ ਪਦਾਰਥ ਦੇਤ ਨ ਬਾਰ ॥੨॥੭॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਤੁਮ = ਆਪ ਜੀ ਸੰਮ੍ਰਥ = ਸਰਬ ਕਲਾ ਸਮਰੱਥ ਤੇ ਨਾਮ ਅੰਮ੍ਰਿਤ ਦੇ ਦਾਤੇ ਹੋ **ਵਾ:** ਗੁਰਾ ਦੁਆਰਾ ਨਾਮ ਦਾਤੇ = ਦੇਣ ਵਾਲੇ ਹੋ, ਆਪ ਜੀ ਨੂੰ ਧਰਮ ਅਰਥ, ਕਾਮ ਮੋਖ ਆਦਿ ਚਾਰ ਪਦਾਰਥ ਦੇਤ = ਦਿੰਦਿਆਂ ਬਾਰ = ਦੇਰੀ ਨ = ਨਹੀਂ ਲੱਗਦੀ ॥੨॥੭॥

## ਬਿਲਾਵਲੁ ॥

**ਉਥਾਨਕਾ :** ਇਕ ਕੋਈ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਵਾਲਾ ਜੋਗੀ ਕਾਸ਼ੀ ਵਿਚ ਆਇਆ, ਉਸ ਨੇ ਭੂਤ ਪ੍ਰੇਤ ਵੱਸ ਕੀਤੇ ਹੋਏ ਸਨ, ਜੋ ਭੂਤਾਂ ਪ੍ਰੇਤਾਂ ਨੂੰ ਅਧੀਨ ਕਰਕੇ ਉਨ੍ਹਾਂ ਦੇ ਬਲ ਨਾਲ ਭਾਵ ਭੂਤਾਂ ਪ੍ਰੇਤਾਂ ਤੋਂ ਆਪਣੀ ਚੌਂਕੀ ਚੁਕਾ ਕੇ ਧਰਤੀ ਤੋਂ ਉੱਚਾ ਬਿਨਾਂ ਆਸਰੇ ਕਿਤਨਾ ਕਿਤਨਾ ਸਮਾਂ ਚੌਂਕੀ ਉਪਰ ਬੈਠ ਕੇ ਲੋਕਾਂ ਤੋਂ ਆਪਣੀ ਪੂਜਾ ਕਰਵਾਉਂਦਾ ਸੀ। ਜੋਗੀ ਸਾਰੀ ਕਾਸ਼ੀ ਵਿਚ ਮਸ਼ਹੂਰ ਹੋ ਗਿਆ, ਕਿਸੇ ਨੇ ਭਗਤ ਕਬੀਰ ਜੀ ਦੇ ਕੋਲ ਆ ਕੇ ਕਿਹਾ ਕਿ ਤੈਨੂੰ ਭਗਤੀ ਕਰਦੇ ਨੂੰ ਇਤਨਾ ਸਮਾਂ ਹੋ ਗਿਆ ਹੈ ਤੇਰੀ ਕਦੇ ਵੀ ਚੌਂਕੀ ਬਿਨਾਂ ਆਸਰੇ ਤੋਂ ਨਹੀਂ ਖੜੀ, ਇਸ ਲਈ ਚੱਲ ਤੂੰ ਜੋਗੀ ਦੇ ਦਰਸ਼ਨ ਕਰਕੇ ਆ, ਕਬੀਰ ਜੀ ਕਹਿਣ ਲੱਗੇ ਕਿ ਹੇ ਪੁਰਖਾ ! ਅਸੀਂ ਇਥੇ ਹੀ ਠੀਕ ਹਾਂ, ਸਾਨੂੰ ਉਸ ਦੇ ਦਰਸ਼ਨ ਕਰਨ ਦੀ ਲੋੜ ਨਹੀਂ ਹੈ, ਜਦ ਵਾਰ ਵਾਰ ਉਸ ਨੇ ਭਗਤ ਜੀ ਨੂੰ ਕਿਹਾ ਤਾਂ ਭਗਤ ਕਬੀਰ ਜੀ ਉਸ ਜੋਗੀ ਵੱਲ ਨੂੰ ਚੱਲ ਪਏ। ਜਦ ਕਬੀਰ ਜੀ ਉਸ ਦੇ ਨਜ਼ਦੀਕ ਪਹੁੰਚੇ ਤਾਂ ਭੂਤ ਕਬੀਰ ਤੋਂ ਡਰਦੇ ਚੌਂਕੀ ਸੁੱਟ ਕੇ ਦੌੜ ਗਏ ਕਿਉਂਕਿ ਨਾਮ ਜਪਣ ਵਾਲੇ ਪੁਰਖ ਦੇ ਨੇੜੇ ਆਉਣ ਕਰਕੇ ਇਨ੍ਹਾਂ ਨੂੰ ਸੇਕ ਲੱਗਣਾ ਸ਼ੁਰੂ ਹੋ ਜਾਂਦਾ ਹੈ, ਜਦ ਚੌਂਕੀ ਥੱਲੇ ਡਿੱਗੀ ਤਾਂ ਜੋਗੀ ਦੇ ਗੋਡੇ ਗਿੱਟੇ ਰਗੜੇ ਗਏ, ਉਸ ਵੇਲੇ ਭਗਤ ਕਬੀਰ ਸਾਹਿਬ ਜੀ ਨੇ ਉਸ ਨੂੰ ਸ੍ਰੇਸ਼ਟ ਸਿੱਖਿਆ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਡੰਡਾ ਮੁੰਦ੍ਰਾ ਖਿੰਥਾ; ਆਧਾਰੀ ॥ ਭ੍ਰਮ ਕੈ ਭਾਇ; ਭਵੈ ਭੇਖਧਾਰੀ ॥੧॥

ਹੇ ਭਾਈ! ਜੋਗੀ ਬਣ ਕੇ ਹੱਥ ਵਿਚ ਡੰਡਾ, ਕੰਨਾਂ ਵਿਚ ਮੁੰਦ੍ਰਾਂ, ਗਲ ਵਿਚ ਖਿੰਥਾ = ਖਫ਼ਨੀ ਤੇ ਆਧਾਰੀ = ਝੋਲੀ ਇਤਿਆਦਕ ਧਾਰਨ ਕੀਤਾ ਹੋਇਆ ਹੈ।

ਤੂੰ ਭਰਮ ਕੈ = ਦੇ ਭਾਇ = ਅਨੁਸਾਰ ਹੋ ਕੇ ਤੇ ਭੇਖਧਾਰੀ = ਲਿਬਾਸ ਧਾਰਨ ਕਰਕੇ ਥਾਂ-ਥਾਂ ਭਵੈ = ਭਾਉਂਦਾ ਫਿਰਦਾ ਹੈਂ **ਵਾ:** ਹੇ ਭੇਖਧਾਰੀ = ਲਿਬਾਸ ਧਾਰਨ ਵਾਲੇ ਜੋਗੀ! ਤੂੰ ਭਰਮ ਦੇ ਅਨੁਸਾਰ ਹੋ ਕੇ ਥਾਂ-ਥਾਂ ਭਾਉਂਦਾ ਫਿਰਦਾ ਹੈਂ ॥੧॥

[ਅੰਗ ੮੫੭]

## ਆਸਨੁ ਪਵਨ; ਦੂਰਿ ਕਰਿ ਬਵਰੇ ॥
## ਛੋਡਿ ਕਪਟੁ; ਨਿਤ ਹਰਿ ਭਜੁ ਬਵਰੇ ॥੧॥ਰਹਾਉ॥

ਹੇ ਬਵਰੇ = ਝੱਲੇ ਪੁਰਖਾ! ਜਿਹੜਾ ਤੂੰ ਪਰੇਤਾ ਤੋਂ ਚੌਂਕੀ ਚੁਕਾ ਕੇ ਪਵਨ = ਹਵਾ ਵਿਚ ਆਸਨ ਲਾਉਂਦਾ ਹੈਂ, ਇਸ ਨੂੰ ਦੂਰਿ = ਪਰ੍ਹੇ ਕਰ **ਵਾ:** ਪਵਨ = ਭੂਤਾਂ ਦੇ ਆਸਨ **ਵਾ:** ਆਸਨ ਤੇ ਪਵਨ = ਪ੍ਰਾਣਾਯਾਮ ਨੂੰ ਦੂਰ ਕਰ।

ਹੇ ਬਵਰੇ = ਝੱਲੇ ਪੁਰਖਾ! ਜੋਗੀ ਬਣ ਕੇ ਲੋਕਾਂ ਨੂੰ ਠੱਗਣ ਵਾਸਤੇ ਕਪਟੁ = ਛਲ ਵਾਲਾ ਸੁਭਾਅ ਛੋਡਿ = ਤਿਆਗ ਦੇਣਾ ਕਰ ਅਤੇ ਨਿਤ = ਹਮੇਸ਼ਾਂ ਹਰਿ = ਪਰਮੇਸ਼ਰ ਦਾ ਭਜੁ = ਸਿਮਰਨ ਕਰ ॥੧॥ਰਹਾਉ॥

## ਜਿਹ ਤੂ ਜਾਚਹਿ; ਸੋ ਤ੍ਰਿਭਵਨ ਭੋਗੀ ॥
## ਕਹਿ ਕਬੀਰ; ਕੇਸੌ ਜਗਿ ਜੋਗੀ ॥੨॥੮॥

ਹੇ ਜੋਗੀ! ਜਿਹ = ਜਿਸ ਮਾਇਆ ਨੂੰ ਤੂੰ ਲੋਕਾਂ ਕੋਲੋਂ ਜਾਚਹਿ = ਮੰਗਦਾ ਫਿਰਦਾ ਹੈਂ, ਸੋ = ਉਹ ਮਾਇਆ ਤ੍ਰਿਭਵਨ = ਤਿੰਨੇ ਭਵਨਾਂ ਦੀ ਭੋਗੀ = ਚਗਲੀ (ਮਾਣੀ) ਹੋਈ ਹੈ। ਜੈਸਾ ਕਿ :

**ਚਗਲ ਸਗਲ ਭੂਪਾਲ ਕੀ ॥** *(ਵੈਰਾਗ ਸੱਤਕ)*

**ਵਾ:** ਤਿੰਨੇ ਭਵਨਾਂ ਨੂੰ ਭੋਗੀ = ਭੋਗਣ ਵਾਲੀ ਹੈ **ਵਾ:** ਤਿੰਨੇ ਭਵਨਾਂ ਨੂੰ ਭੋਗੀ = ਸ੍ਰਪਨੀ ਵਤ ਨਾਸ਼, ਡੱਸਣ ਵਾਲੀ ਹੈ।

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੋਗੀ! ਜੋ ਕੇਸੌ = ਕੇਸਵ, ਪਰਮੇਸ਼ਰ ਸਾਰੇ ਜਗਿ = ਸੰਸਾਰ ਵਿਚ ਜੋਗੀ = ਜੁੜ ਰਿਹਾ ਹੈ, ਤੂੰ ਉਸ ਨਾਲ ਜੁੜਨਾ ਕਰ ਭਾਵ ਤੂੰ ਉਸ ਦਾ ਸਿਮਰਨ ਕਰ ॥੨॥੮॥

## ਬਿਲਾਵਲੁ ॥

ਭਗਤ ਕਬੀਰ ਸਾਹਿਬ ਜੀ ਮਾਇਆ ਤੋਂ ਬਚਣ ਵਾਸਤੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਇਨਿ ਮਾਇਆ ਜਗਦੀਸ ਗੁਸਾਈ; ਤੁਮਰੇ ਚਰਨ ਬਿਸਾਰੇ ॥

ਹੇ ਜਗਤ ਦੇ ਗੁਸਾਈ = ਮਾਲਕ ਤੇ ਜਗਦੀਸ = ਜਗਤ ਦੇ ਈਸ਼ਰ ਪਰਮੇਸ਼ਰ! ਇਨਿ = ਇਸ ਮਾਇਆ ਨੇ ਤੁਮਰੇ = ਤੇਰੇ ਚਰਨ ਬਿਸਾਰੇ = ਭੁਲਾ ਦਿੱਤੇ ਹਨ **ਵਾ:** ਇਸ ਮਾਇਆ ਵਿਚ ਲੱਗ ਕੇ ਅਸਾਂ ਜੀਵਾਂ ਨੇ ਤੇਰੇ ਚਰਨਾਂ ਕਮਲਾਂ ਦਾ ਧਿਆਨ ਕਰਨਾ ਭੁਲਾ ਦਿੱਤਾ ਹੈ।

## ਕਿੰਚਤ ਪ੍ਰੀਤਿ ਨ ਉਪਜੈ ਜਨ ਕਉ; ਜਨ ਕਹਾ ਕਰਹਿ ਬੇਚਾਰੇ ॥੧॥ਰਹਾਉ॥

ਹੇ ਪਰਮੇਸ਼ਰ ! ਸਾਡੇ ਜਨ = ਦਾਸਾਂ ਕਉ = ਦੇ ਹਿਰਦੇ ਵਿਚ ਕਿੰਚਤ = ਥੋੜ੍ਹੇ ਮਾਤ੍ਰ ਵੀ ਇਹ ਮਾਇਆ ਤੇਰੇ ਚਰਨਾਂ ਦੀ ਪ੍ਰੀਤਿ = ਪ੍ਰੀਤੀ, ਲਗਨ ਉਪਜੈ = ਪੈਦਾ ਨ = ਨਹੀਂ ਹੋਣ ਦਿੰਦੀ, ਇਸ ਲਈ ਅਸੀਂ ਬੇਚਾਰੇ = ਦੀਨ ਜਨ = ਦਾਸ ਇਸ ਤੋਂ ਬਚਣ ਵਾਸਤੇ ਆਪਣੇ ਆਪ ਕਹਾ = ਕੀ ਉਪਾਅ ਕਰਹਿ = ਕਰ ਸਕਦੇ ਹਾਂ ਭਾਵ ਕੋਈ ਉਪਾਅ ਨਹੀਂ ਕਰ ਸਕਦੇ ॥੧॥ਰਹਾਉ॥

## ਧ੍ਰਿਗੁ ਤਨੁ ਧ੍ਰਿਗੁ ਧਨੁ, ਧ੍ਰਿਗੁ ਇਹ ਮਾਇਆ; ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥

ਹੇ ਪਰਮੇਸ਼ਰ ! ਤੇਰੀ ਪ੍ਰੀਤੀ ਤੋਂ ਬਗ਼ੈਰ ਇਸ ਸਥੂਲ ਤਨੁ = ਸਰੀਰ ਨੂੰ ਧ੍ਰਿਗੁ = ਧ੍ਰਿਕਾਰ ਹੈ **ਵਾ:** ਜਿਹੜਾ ਸਰੀਰ ਇਸ ਮਾਇਆ ਨੂੰ ਇਕੱਤਰ ਕਰਨ ਵਿਚ ਲੱਗਿਆ ਹੋਇਆ ਹੈ, ਉਸ ਨੂੰ ਧ੍ਰਿਕਾਰ ਹੈ, ਜੋ ਧਨੁ = ਦੌਲਤ ਤੇਰੀ ਪ੍ਰਾਪਤੀ ਵਾਲੀ ਸੰਗਤ ਤੋਂ ਬੇਮੁਖ ਕਰਕੇ ਹੰਕਾਰ ਵਿਚ ਪਾ ਦਿੰਦੀ ਹੈ, ਉਸ ਨੂੰ ਵੀ ਧ੍ਰਿਗੁ = ਧ੍ਰਿਕਾਰ ਹੈ, ਇਹ = ਇਸ ਜੜ੍ਹ ਚੇਤਨ ਰੂਪ **ਵਾ:** ਛਲ ਰੂਪੀ ਮਾਇਆ ਨੂੰ ਵੀ ਧ੍ਰਿਗੁ = ਧ੍ਰਿਕਾਰ ਹੈ, ਜੋ ਸੰਸਾਰਕ ਬੁਧਿ = ਬੁੱਧੀ ਫੰਨੀ = ਨਫ਼ੇ ਵਾਲੀ ਸਮਝੀ ਹੋਈ ਹੈ, ਉਸ ਨੂੰ ਧ੍ਰਿਗੁ = ਧ੍ਰਿਕਾਰ ਹੈ ਤੇ ਬਹੁਤੀ ਮਤਿ = ਅਕਲ ਵਾਲਾ ਉਹ ਪੁਰਖ ਵੀ ਧ੍ਰਿਗੁ = ਧ੍ਰਿਕਾਰ ਯੋਗ ਹੈ **ਵਾ:** ਇਸ ਮਾਇਆ ਵਿਚ ਲੱਗ ਕੇ ਸਾਰੀ ਦੁਨੀਆਂ ਫੰਨੀ = ਫ਼ਨਾਹ ਰੂਪ ਹੋ ਚੁੱਕੀ ਹੈ **ਵਾ:** ਬਿਵਹਾਰ ਵਾਲੀ ਮਤਿ = ਅਕਲ ਵੀ ਧ੍ਰਿਗੁ = ਧ੍ਰਿਕਾਰਯੋਗ ਹੈ ਤੇ ਸ਼ਾਸਤ੍ਰ ਗਿਆਤ ਵਾਲੀ ਬੁੱਧੀ ਵੀ ਧ੍ਰਿਗੁ = ਧ੍ਰਿਕਾਰਯੋਗ ਹੈ ਇਉਂ ਇਹ ਸਾਰੇ ਫੰਨੀ = ਫ਼ਨਾਅ ਭਾਵ ਨਾਸ਼ ਰੂਪ ਹਨ।

## ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ; ਬਾਂਧੇ ਆਪ ਬਚੰਨੀ ॥੧॥

ਹੇ ਪਰਮੇਸ਼ਰ ! ਇਸ ਮਾਇਆ ਕਉ = ਨੂੰ ਤੂੰ ਆਪ ਹੀ ਦ੍ਰਿੜੁ = ਪੱਕੀ ਕਰਿ = ਕਰਕੇ ਰਾਖਹੁ = ਰੱਖਣਾ ਕਰ, ਭਾਵ ਇਸ ਨੂੰ ਤੂੰ ਆਪ ਹੀ ਕਿਰਪਾ ਕਰਕੇ ਸੰਭਾਲ ਕੇ ਰੱਖਣਾ ਕਰ, ਜੋ ਸਾਡੀ ਤਰਫ਼ ਨਾ ਆਏ, ਕਿਉਂਕਿ ਇਹ ਆਪ ਜੀ ਦੇ ਬਚੰਨੀ = ਬਚਨਾਂ, ਹੁਕਮ ਅਨੁਸਾਰ ਹੀ ਜੀਵਾਂ ਨੂੰ ਮੋਹ ਰੂਪੀ ਸੰਗਲਾਂ ਨਾਲ ਬਾਂਧੇ = ਬੰਨ੍ਹਣਾ ਕਰਦੀ ਹੈ।

**ਅਥਵਾ** ਹੇ ਪਰਮੇਸ਼ਰ ! ਅਸੀਂ ਜੀਵ ਇਸ ਮਾਇਆ ਨੂੰ ਦ੍ਰਿੜ੍ਹ ਭਾਵ ਸਾਂਭ ਸਾਂਭ ਕੇ ਰੱਖਦੇ ਹਾਂ, ਅਸੀਂ ਮਾਤਾ ਦੇ ਗਰਭ ਵਿਚ ਕੀਤੇ ਆਪ = ਆਪਣੇ ਬਚੰਨੀ = ਬਚਨਾਂ ਅਨੁਸਾਰ (ਕਿ ਨਾਮ ਜਪਾਂਗੇ, ਦਸਵੰਧ ਕੱਢਾਂਗੇ) ਬੰਨ੍ਹੇ ਗਏ ਹਾਂ **ਵਾ:** ਇਸ ਮਾਇਆ ਤੋਂ ਬਚੰਨੀ = ਬਚਣਾ, ਭਾਵ ਮੁਕਤ ਹੋਣਾ ਸੀ, ਸਗੋਂ ਮੋਹ ਕਰਕੇ ਇਸ ਵਿਚ ਆਪ ਹੀ ਬੱਝ ਗਏ ਹਾਂ ॥੧॥

## ਕਿਆ ਖੇਤੀ, ਕਿਆ ਲੇਵਾ ਦੇਈ; ਪਰਪੰਚ ਝੂਠੁ ਗੁਮਾਨਾ ॥

ਕਿਆ = ਕੀ ਖੇਤੀ = ਪੈਲੀ ਕਰ ਲਈ, ਕਿਆ = ਕੀ ਵਪਾਰ ਕਰਕੇ ਲੇਵਾ ਦੇਈ = ਲੈਣ-ਦੇਣ ਕਰ ਲਿਆ ਭਾਵ ਇਹ ਸਭ ਨਾਸ਼ ਰੂਪ ਹੈ, ਇਸ ਕਰਕੇ ਇਸ ਪਰਪੰਚ = ਜਗਤ ਦਾ ਗੁਮਾਨਾ = ਹੰਕਾਰ ਕਰਨਾ ਝੂਠ = ਮਿਥਿਆ ਹੈ।

## ਕਹਿ ਕਬੀਰ, ਤੇ ਅੰਤਿ ਬਿਗੂਤੇ; ਆਇਆ ਕਾਲੁ ਨਿਦਾਨਾ ॥੨॥੯॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਜਿਹੜੇ ਪੁਰਖ ਸੰਸਾਰਕ ਵਿਵਹਾਰਾਂ **ਵਾ:** ਮਾਇਆ ਇਕੱਤਰ ਕਰਨ ਵਿਚ ਲੱਗੇ ਹਨ ਤੇ = ਉਹ ਪੁਰਖ ਅੰਤਿ = ਅਖ਼ੀਰ ਦੇ ਸਮੇਂ ਬਿਗੂਤੇ = ਖ਼ਰਾਬ ਹੁੰਦੇ ਹਨ, ਪਰ ਜਦੋਂ ਨਿਦਾਨਾ = ਮੂਰਖਾਂ ਦਾ ਕਾਲੁ = ਮੌਤ ਦਾ ਸਮਾਂ ਆਇਆ = ਆ ਜਾਂਦਾ ਹੈ **ਵਾ:** ਜਦ ਨਿਦਾਨਾ = ਅੰਤ ਨੂੰ ਕਾਲੁ = ਜਮਕਾਲ ਆਇਆ = ਆਉਂਦਾ ਹੈ ॥੨॥੯॥

## ਬਿਲਾਵਲੁ ॥

*ਪ੍ਰਸ਼ਨ : ਕਿਸੇ ਨੇ ਭਗਤ ਕਬੀਰ ਸਾਹਿਬ ਜੀ ਨੂੰ ਪੁੱਛਿਆ ਕਿ ਪਰਮੇਸ਼ਰ ਦਾ ਸਿਮਰਨ ਭਜਨ ਕਿਸ ਪ੍ਰਕਾਰ ਕਰਨਾ ਚਾਹੀਦਾ ਹੈ ?*

*ਉੱਤਰ :*

## ਸਰੀਰ ਸਰੋਵਰ ਭੀਤਰੇ; ਆਛੈ ਕਮਲ ਅਨੂਪ ॥

ਹੇ ਭਾਈ ! ਇਸ ਸਰੀਰ = ਸਥੂਲ ਤਨ ਰੂਪੀ ਸਰੋਵਰ = ਤਲਾਅ ਭੀਤਰੇ = ਵਿਚ ਉਸ ਪਰਮੇਸ਼ਰ ਦਾ ਚੇਤਨ ਸੱਤਾ ਰੂਪ ਪਾਣੀ ਹੈ, ਜੋ ਪਰਮੇਸ਼ਰ ਆਛੈ = ਸੁੰਦਰ ਸਰੂਪ, ਕਮਲ ਦੀ ਨਿਆਈਂ ਨਿਰਲੇਪ ਅਤੇ ਅਨੂਪ = ਉਪਮਾ ਤੋਂ ਰਹਿਤ ਹੈ।

## ਪਰਮ ਜੋਤਿ ਪੁਰਖੋਤਮੋ; ਜਾ ਕੈ ਰੇਖ ਨ ਰੂਪ ॥੧॥

ਉਹ ਪਰਮੇਸ਼ਰ ਪਰਮ = ਵੱਡੀ ਜੋਤਿ = ਜੋਤੀ ਵਾਲਾ ਭਾਵ ਪ੍ਰਕਾਸ਼ ਵਾਲਾ ਅਤੇ ਪੁਰਖੋਤਮੋ = ਸਾਰਿਆਂ ਪੁਰਖਾਂ ਤੋਂ ਸ੍ਰੇਸ਼ਟ ਹੈ, ਜਾ = ਜਿਸ ਪਰਮੇਸ਼ਰ ਕੈ = ਦੇ ਨਿਰਗੁਣ ਸਰੂਪ ਦੀ ਨਾ ਕੋਈ ਰੇਖ = ਲਕੀਰ ਅਤੇ ਨਾ ਹੀ ਰੂਪ = ਸਰੂਪ ਹੈ ॥੧॥

### ਦੂਸਰਾ ਅਰਥ

*ਪ੍ਰਸ਼ਨ : ਪਰਮੇਸ਼ਰ ਦਾ ਵਾਸਾ ਕਿਥੇ ਹੈ ?*

*ਉੱਤਰ :*

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥ ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥੧॥**

ਸਰੀਰ = ਸਥੂਲ ਤਨ ਰੂਪੀ ਤਲਾਅ ਦੇ ਵਿਚ ਜੋ ਅਨੂਪ ਰਿਦੇ ਰੂਪੀ ਕਮਲ ਆਛੈ = ਹੈ।

ਜਿਸ ਰਿਦੇ ਰੂਪੀ ਕਮਲ ਦੇ ਰੂਪ ਰੇਖ ਆਦਿ ਕੋਈ ਚਿੰਨ੍ਹ ਨਹੀਂ ਹੈ, ਉਹ ਪਰਮ = ਵੱਡੀ ਜੋਤੀ ਵਾਲਾ ਤੇ ਸਾਰਿਆਂ ਪੁਰਖਾਂ ਤੋਂ ਉੱਤਮ ਪਰਮੇਸ਼ਰ ਉਥੇ ਵੱਸਦਾ ਹੈ।

**ਅਥਵਾ** ਸਰੀਰ ਰੂਪੀ ਸਰੋਵਰ ਵਿਚ ਸ਼ੁੱਭ ਗੁਣਾਂ ਰੂਪੀ ਕਮਲ ਆਛੈ = ਹੈ **ਵਾ:** ਆਛੈ = ਸੁੰਦਰ ਸ਼ੁੱਭ ਗੁਣਾਂ ਰੂਪੀ ਕਮਲ ਹੈ, ਜਿਸ ਦਾ ਰੂਪ ਰੇਖ ਨਹੀਂ ਹੈ, ਉਹ ਪਰਮ ਜੋਤੀ, ਉਪਮਾ ਤੋਂ ਰਹਿਤ, ਸਾਰਿਆਂ ਪੁਰਖਾਂ ਤੋਂ ਸ੍ਰੇਸ਼ਟ ਪਰਮੇਸ਼ਰ ਉਸ ਕਮਲ ਦੇ ਖਿੜਾਉਣ ਵਾਲਾ ਸੂਰਜ ਰੂਪ ਹੈ ਭਾਵ ਸ਼ੁੱਭ ਗੁਣਾਂ ਨੂੰ ਹਿਰਦੇ ਵਿਚ ਪ੍ਰਗਟ ਕਰਨ ਵਾਲਾ ਹੈ ॥੧॥

## ਰੇ ਮਨ, ਹਰਿ ਭਜੁ, ਭ੍ਰਮੁ ਤਜਹੁ; ਜਗਜੀਵਨ ਰਾਮ ॥੧॥ਰਹਾਉ॥

ਰੇ = ਹੇ ਮੇਰੇ ਮਨਾਂ ! ਸਾਰਿਆਂ ਦੇ ਅੰਦਰ ਵਿਆਪਕ ਹਰਿ = ਪਰਮੇਸ਼ਰ ਦਾ ਭਜੁ = ਸਿਮਰਨ ਕਰ ਤੇ ਭਰਮ ਨੂੰ ਤਜਹੁ = ਛੱਡ ਦੇਣਾ ਕਰ ਕਿਉਂਕਿ ਇਕ ਰਾਮ = ਪਰਮੇਸ਼ਰ ਹੀ ਜਗਜੀਵਨ = ਜਗਤ ਦਾ ਜੀਵਨ ਰੂਪ ਹੈ **ਵਾ:** ਸਾਰੇ ਜਗਤ ਨੂੰ ਪ੍ਰਕਾਸ਼ਨ ਵਾਲਾ ਹੈ ॥੧॥ਰਹਾਉ॥

## ਆਵਤ ਕਛੂ ਨ ਦੀਸਈ; ਨਹ ਦੀਸੈ ਜਾਤ ॥

ਉਹ ਪਰਮੇਸ਼ਰ ਨਾ ਤਾਂ ਜਨਮ ਧਾਰ ਕੇ ਆਵਤ = ਆਉਂਦਾ ਹੈ ਨਾ ਹੀ ਮਰ ਕੇ ਕਛੂ = ਕਿਤੇ ਜਾਂਦਾ ਦੀਸਈ = ਦਿਸਦਾ ਹੈ, ਅਤੇ ਨਹ = ਨਾ ਹੀ ਕਿਸੇ ਪਾਸੇ ਭਾਵ ਇੱਧਰ ਉੱਧਰ ਜਾਤ = ਜਾਂਦਾ ਦੀਸੈ = ਦਿਸਦਾ ਹੈ ਭਾਵ ਉਹ ਪਰਮੇਸ਼ਰ ਇਕ-ਰਸ ਹੈ।

**ਅਥਵਾ** ਉਸ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤ ਦਾ ਹੀ ਕੁਝ ਆਵਤ = ਆਉਂਦਾ ਦਿਸਦਾ ਹੈ ਅਤੇ ਨਾ ਹੀ ਕਿਤੇ ਜਾਣਾ ਦਿਸਦਾ ਹੈ **ਵਾ:** ਅਧਿਸ਼ਠਾਨ ਸਰੂਪ ਤੋਂ ਬਗ਼ੈਰ ਨਾ ਕੁਝ ਆਉਂਦਾ ਦਿਸਦਾ ਹੈ, ਨਾ ਕੁਝ ਜਾਂਦਾ ਦਿਸਦਾ ਹੈ। ਜੈਸਾ ਕਿ :

**ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥** *(ਅੰਗ ੬੯੫)*

## ਜਹ ਉਪਜੈ, ਬਿਨਸੈ ਤਹੀ; ਜੈਸੇ ਪੁਰਿਵਨ ਪਾਤ ॥੨॥

ਜਹ = ਜਿਥੋਂ ਜੋ ਵੀ ਪਦਾਰਥ ਉਪਜੈ = ਪੈਦਾ ਹੁੰਦਾ ਹੈ ਭਾਵ ਜਿਸ ਪਦਾਰਥ ਦੇ ਅਧਿਕਰਣ (ਆਸਰੇ) ਵਿੱਚੋਂ ਪਦਾਰਥ ਪੈਦਾ ਹੁੰਦਾ ਹੈ, ਤਹੀ = ਉਥੇ ਹੀ ਬਿਨਸੈ = ਨਾਸ਼ ਹੋ ਜਾਂਦਾ ਹੈ **ਵਾ:** ਜਿਸ ਚੇਤਨ ਬ੍ਰਹਮ ਤੋਂ ਸੰਸਾਰ ਪੈਦਾ ਹੁੰਦਾ ਹੈ, ਨਾਸ਼ ਹੋ ਕੇ ਉਸੇ ਬ੍ਰਹਮ ਵਿਚ ਇਉਂ ਲੀਨ ਹੋ ਜਾਂਦਾ ਹੈ, ਜੈਸੇ = ਜਿਸ ਪ੍ਰਕਾਰ ਪੁਰਿਵਨ = ਚੁਪੱਤੀ ਦੇ ਪਾਤ = ਪੱਤੇ ਪਾਣੀ ਦੇ ਵਿਚ ਪੈਦਾ ਹੋ ਕੇ ਫੇਰ ਪਾਣੀ ਵਿਚ ਨਾਸ਼ ਹੋ ਜਾਂਦੇ ਹਨ ਭਾਵ ਚੁਪੱਤੀ ਦੇ ਪੱਤੇ ਦੇ ਆਸਰੇ ਕਾਇਮ ਰਹਿੰਦੇ ਹਨ ਅਤੇ ਪਾਣੀ ਦੇ ਢਲਣੇ, ਖ਼ਤਮ ਹੋਣ ਕਰਕੇ ਸਮਾਪਤ ਹੋ ਜਾਂਦੇ ਹਨ, ਇਸੇ ਪ੍ਰਕਾਰ ਸਰੀਰਾਂ ਰੂਪੀ ਚੁਪੱਤੀ ਦੇ ਪੱਤੇ ਬ੍ਰਹਮ ਦੀ ਚੇਤਨ ਸੱਤਾ ਰੂਪੀ ਜਲ ਦੇ ਆਸਰੇ ਕਾਇਮ ਰਹਿੰਦੇ ਹਨ, ਜਦ ਬ੍ਰਹਮ ਚੇਤਨ ਸੱਤ ਰੂਪੀ ਜਲ ਨੂੰ ਆਪਣੇ ਅੰਦਰ ਖਿੱਚ ਲੈਂਦਾ ਹੈ, ਤਦ ਸਰੀਰਾਂ ਦਾ ਪਤਨ ਹੋ ਜਾਂਦਾ ਹੈ **ਵਾ:** ਜਿਸ ਪ੍ਰਕਾਰ ਮਿੱਟੀ ਦੇ ਪੁਰਿਵਨ = ਪਤਲੇ ਕੁੱਜੇ ਮਿੱਟੀ ਤੋਂ ਪੈਦਾ ਹੋ ਕੇ ਫੇਰ ਮਿੱਟੀ ਵਿਚ ਹੀ ਪਾਤ = ਪਤਨ, ਨਾਸ਼ ਹੋ ਜਾਂਦੇ ਹਨ, ਇਸੇ ਪ੍ਰਕਾਰ ਮਿੱਟੀ ਆਦਿ ਪੰਜਾਂ ਤੱਤਾਂ ਦੇ ਸਰੀਰ ਰੂਪੀ ਪਤਲੇ ਕੁੱਜੇ ਮਿੱਟੀ ਆਦਿ ਪੰਜਾਂ ਤੱਤਾਂ ਤੋਂ ਪੈਦਾ ਹੋ ਕੇ ਫੇਰ ਮਿੱਟੀ ਆਦਿ ਪੰਜਾਂ ਤੱਤਾਂ ਵਿਚ ਮਿਲ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ ॥੨॥

## ਮਿਥਿਆ ਕਰਿ ਮਾਇਆ ਤਜੀ; ਸੁਖ ਸਹਜ ਬੀਚਾਰਿ ॥

ਇਸ ਕਰਕੇ ਜਿਸ ਨੇ ਮਿਥਿਆ = ਅਣਹੋਈ ਜਾਨ ਕਰਿ = ਕਰਕੇ ਮਾਇਆ ਤਜੀ = ਤਿਆਗ ਦਿੱਤੀ ਹੈ, ਉਸ ਨੇ ਸਹਜ = ਗਿਆਨ ਸਰੂਪ ਦੀ ਵੀਚਾਰ ਕਰਕੇ ਆਤਮਿਕ ਸੁਖ = ਅਨੰਦ ਨੂੰ ਪਾਉਣਾ ਕੀਤਾ ਹੈ **ਵਾ:** ਉਸ ਨੇ ਸਹਜ = ਸੁਤੇ-ਸਿੱਧ ਹੀ ਆਤਮਿਕ ਸੁਖ ਦੀ ਪ੍ਰਾਪਤੀ ਬਾਬਤ ਵੀਚਾਰਨਾ ਕੀਤਾ ਹੈ।

## ਕਹਿ ਕਬੀਰ, ਸੇਵਾ ਕਰਹੁ; ਮਨ ਮੰਝਿ ਮੁਰਾਰਿ ॥੩॥੧੦॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਜੋ ਮੁਰਾਰਿ = ਮੁਰ ਦੈਂਤ ਦਾ ਦੁਸ਼ਮਣ ਪਰਮੇਸ਼ਰ ਮਨ = ਚਿੱਤ ਮੰਝਿ = ਵਿਚ ਸਾਖੀ ਰੂਪ ਹੋ ਕੇ ਵੱਸਦਾ ਹੈ, ਉਸ ਵਾਹਿਗੁਰੂ ਦੀ ਭਜਨ ਬੰਦਗੀ ਕਰਨ ਰੂਪ ਸੇਵਾ = ਟਹਿਲ ਕਰਹੁ = ਕਰੋ ॥੩॥੧੦॥

## ਬਿਲਾਵਲੁ ॥

***ਪ੍ਰਸ਼ਨ*** *: ਕਿਸੇ ਪੰਡਤ ਨੇ ਭਗਤ ਕਬੀਰ ਸਾਹਿਬ ਜੀ ਨੂੰ ਆ ਕਿ ਪੁੱਛਿਆ ਕਿ ਆਪ ਜੀ ਦਾ ਜੰਮਣ ਮਰਣ ਦਾ ਭਰਮ ਕਿਵੇਂ ਨਵਿਰਤ ਹੋਇਆ ਹੈ ?*

***ਉੱਤਰ*** *:*

## ਜਨਮ ਮਰਨ ਕਾ ਭ੍ਰਮੁ ਗਇਆ; ਗੋਬਿਦ ਲਿਵ ਲਾਗੀ ॥

ਹੇ ਭਾਈ! ਮੇਰਾ ਜਨਮ = ਜੰਮਣ ਮਰਨ ਕਾ = ਦਾ ਭ੍ਰਮੁ = ਭੁਲੇਖਾ ਨਵਿਰਤ ਹੋ ਗਿਆ ਹੈ ਕਿਉਂਕਿ ਮੇਰੀ ਗੋਬਿਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਨਾਲ ਚਿੱਤ ਦੀ ਲਿਵ = ਬਿਰਤੀ ਲਾਗੀ = ਲੱਗ ਗਈ ਹੈ।

## ਜੀਵਤ ਸੁੰਨਿ ਸਮਾਨਿਆ; ਗੁਰ ਸਾਖੀ ਜਾਗੀ ॥੧॥ਰਹਾਉ॥

ਜਦ ਗੁਰ = ਸਤਿਗੁਰਾਂ ਦੀ ਸਾਖੀ = ਸਿੱਖਿਆ ਦੁਆਰਾ ਮਨ ਦੀ ਬਿਰਤੀ ਅਵਿੱਦਿਆ ਰੂਪੀ ਨੀਂਦ ਵਿੱਚੋਂ ਜਾਗ ਕੇ ਗਿਆਨ ਅਵਸਥਾ ਵਿਚ ਜਾਗੀ = ਜਾਗ ਪਈ, ਤਦ ਮੈਂ ਜੀਵਤ = ਜਿਉਂਦੇ ਹੀ ਸੁੰਨਿ = ਅਫੁਰ ਰੂਪ ਬ੍ਰਹਮ ਵਿਚ ਸਮਾਨਿਆ = ਸਮਾ ਗਿਆ **ਵਾ:** ਜੋ ਜੀਵਤ = ਜੀਵਨ, ਚੇਤਨ ਸਰੂਪ ਬ੍ਰਹਮ ਅਫੁਰ = ਫੁਰਨੇ ਤੋਂ ਰਹਿਤ ਹੈ, ਉਸ ਵਿਚ ਮਨ ਸਮਾਅ ਗਿਆ **ਵਾ:** ਜੀਵਤ-ਭਾਵ ਨੂੰ ਦੂਰ ਕਰਕੇ ਮੈਂ ਅਫੁਰ ਰੂਪ ਬ੍ਰਹਮ ਵਿਚ ਸਮਾਅ ਗਿਆ ਹਾਂ ॥੧॥ਰਹਾਉ॥

***ਪ੍ਰਸ਼ਨ*** *: ਹੇ ਕਬੀਰ ! ਇਹ ਜੀਵ ਕਿਥੋਂ ਆਉਂਦਾ ਤੇ ਕਿਥੇ ਜਾਂਦਾ ਹੈ ?*

***ਉੱਤਰ :***

## ਕਾਸੀ ਤੇ ਧੁਨਿ ਊਪਜੈ; ਧੁਨਿ ਕਾਸੀ ਜਾਈ ॥
## ਕਾਸੀ ਫੂਟੀ ਪੰਡਿਤਾ; ਧੁਨਿ ਕਹਾਂ ਸਮਾਈ ॥੧॥

**ਅੰਨਵੇਂ ਅਨੁਸਾਰ ਅਰਥ :** ਹੇ ਪੰਡਤ ! ਜਦ ਕਾਸੀ = ਕੈਂਹ ਦਾ ਭਾਂਡਾ, ਘੜਿਆਲ ਫੂਟੀ = ਟੁੱਟ ਜਾਂਦੀ ਹੈ ਤਾਂ ਫੇਰ ਉਸ ਦੀ ਧੁਨਿ = ਅਵਾਜ ਕਹਾਂ = ਕਿਥੇ ਜਾ ਕੇ ਸਮਾਈ = ਸਮਾਉਂਦੀ ਹੈ ਭਾਵ ਘੜਿਆਲ ਦੇ ਵਿਚ ਹੀ ਸਮਾਉਂਦੀ ਹੈ **ਵਾ:** ਹੇ ਪੰਡਤ ਜੀ ! ਇਹ ਦੱਸਣਾ ਕਰ ਜਦ ਕਾਸ਼ੀ ਆਦਿ ਧਾਤਾਂ ਦੀ ਬਣੀ ਹੋਈ ਘੜਿਆਲ ਫੁੱਟਦੀ ਹੈ ਜਾਂ ਉਸ ਨੂੰ ਹਥੌੜੀ ਮਾਰੀਏ ਤਾਂ ਉਸ ਵਿੱਚੋਂ ਧੁਨ ਕਿੱਥੋਂ ਨਿਕਲਦੀ ਹੈ ਤੇ ਉਹ ਧੁਨ ਕਿਥੇ ਸਮਾਉਂਦੀ ਹੈ ? ॥੧॥ ਇਹ ਸੁਣ ਕੇ ਪੰਡਤ ਕਹਿਣ ਲੱਗਾ ਕਿ ਹੇ ਕਬੀਰ ! ਤੂੰ ਹੀ ਦੱਸਣਾ ਕਰ ?

***ਉੱਤਰ :***

### ਕਾਸੀ ਤੇ ਧੁਨਿ ਊਪਜੈ; ਧੁਨਿ ਕਾਸੀ ਜਾਈ ॥

ਕਾਸੀ = ਕੈਂਹੇ ਦੇ ਬਰਤਨ ਘੜਿਆਲ ਤੇ = ਤੋਂ ਹੀ ਧੁਨਿ = ਅਵਾਜ਼ ਉਪਜੈ = ਪੈਦਾ ਹੁੰਦੀ ਹੈ, ਨਿਕਲਦੀ ਹੈ ਅਤੇ ਅੰਤ ਨੂੰ ਉਹ ਧੁਨਿ = ਅਵਾਜ਼ ਕਾਸੀ = ਕੈਂਹੇ ਦੇ ਬਰਤਨ ਘੜਿਆਲ ਵਿਚ ਹੀ ਜਾਈ = ਜਾ ਸਮਾਉਂਦੀ ਹੈ ਭਾਵ ਜਦ ਅੰਤ ਨੂੰ ਘੜਿਆਲ ਉੱਤੇ ਡੱਗਾ (ਡੰਡਾ) ਮਾਰਨੋਂ ਹੱਟ ਜਾਈਏ ਤਾਂ ਅਵਾਜ਼ ਹੌਲੀ-ਹੌਲੀ ਮੱਧਮ ਹੋ ਕੇ ਘੜਿਆਲ ਦੇ ਵਿਚ ਹੀ ਸਮਾਅ ਜਾਂਦੀ ਹੈ।

**ਅਥਵਾ** ਅਵਿੱਦਿਆ ਰੂਪੀ ਕਾਸੀ, (ਕੈਂਹੇ ਦੇ ਬਰਤਨ ਘੜਿਆਲ) ਤੋਂ ਹੰਗਤਾ ਮਮਤਾ ਰੂਪੀ ਧੁਨ ਪੈਦਾ ਹੁੰਦੀ ਹੈ **ਵਾ:** ਅਵਿੱਦਿਆ ਰੂਪੀ ਕਾਸੀ ਤੋਂ ਪੰਜਾਂ ਧਾਤਾਂ ਦਾ ਸਰੀਰ ਬਣ ਕੇ ਫੇਰ ਇਸ ਵਿੱਚੋਂ ਮੈਂ ਤੇ ਤੂੰ ਦੀ ਧੁਨੀ ਪੈਦਾ ਹੁੰਦੀ ਹੈ ਅਤੇ ਅੰਤ ਨੂੰ ਅਵਿੱਦਿਆ ਰੂਪੀ ਕਾਸੀ (ਘੜਿਆਲ) ਵਿਚ ਹੀ ਹੰਗਤਾ ਮਮਤਾ ਰੂਪੀ ਧੁਨੀ ਸਮਾਅ ਜਾਂਦੀ ਹੈ।

**ਵਾ:** ਅਵਿੱਦਿਆ ਰੂਪੀ ਕਾਸੀ (ਘੜਿਆਲ) ਤੋਂ ਧੁਨਿ ਭਾਵ ਸ੍ਰਿਸ਼ਟੀ ਪੈਦਾ ਹੁੰਦੀ ਹੈ, ਫੇਰ ਮਹਾਂ ਪਰਲੋ ਦੇ ਸਮੇਂ ਧੁਨਿ = ਸ੍ਰਿਸ਼ਟੀ ਅਵਿੱਦਿਆ ਰੂਪੀ ਕਾਸੀ ਦੇ ਵਿਚ ਹੀ ਲੀਨ ਹੋ ਜਾਂਦੀ ਹੈ।

### ਕਾਸੀ ਫੂਟੀ ਪੰਡਿਤਾ; ਧੁਨਿ ਕਹਾਂ ਸਮਾਈ ॥੧॥

ਹੇ ਪੰਡਤ ! ਜਦ ਗਿਆਨ ਹੋਣ ਕਾਰਨ ਅਵਿੱਦਿਆ ਰੂਪੀ ਕਾਸੀ ਦਾ ਬਰਤਨ ਭਾਵ ਘੜਿਆਲ ਫੁੱਟ ਗਈ ਭਾਵ ਅਵਿੱਦਿਆ ਅੰਦਰੋਂ ਨਾਸ਼ ਹੋ ਗਈ, ਫੇਰ ਉਹ ਮੈਂ ਤੇ ਤੂੰ ਵਾਲੀ ਧੁਨ ਕਿਥੇ ਸਮਾਅ ਗਈ **ਵਾ:** ਸ੍ਰਿਸ਼ਟੀ ਕਿਥੇ ਸਮਾਅ ਗਈ ਭਾਵ ਉਹ ਚੇਤਨ ਸਰੂਪ ਬ੍ਰਹਮ ਦੇ ਵਿਚ ਹੀ ਲੀਨ ਹੋ ਗਈ। ਅਰਥਾਤ ਅਵਿੱਦਿਆ ਕਰਕੇ ਮੈਂ ਤੇ ਤੂੰ ਦੀ ਅਵਾਜ਼ ਅੰਦਰੋਂ ਪ੍ਰਗਟ ਹੋਈ ਸੀ ਅਤੇ ਅਵਿੱਦਿਆ ਦੇ ਨਵਿਰਤ ਹੋਣ ਕਰਕੇ ਵਿਚੇ ਲੈਅ ਹੋ ਗਈ ॥੧॥

## ਤ੍ਰਿਕੁਟੀ ਸੰਧਿ ਮੈ ਪੇਖਿਆ; ਘਟ ਹੂ ਘਟ ਜਾਗੀ ॥

ਮੈਂ ਤਦ ਰਜੋ, ਤਮੋ, ਸਤੋ **ਵਾ:** ਕਰਤਾ, ਕਰਮ, ਕਿਰਿਆ **ਵਾ:** ਧਿਆਤਾ, ਧਿਆਨ, ਧੇਯ **ਵਾ:** ਪਰਮਾਤਾ, ਪ੍ਰਮਾਣ, ਪ੍ਰਮੇਯ **ਵਾ:** ਇੜਾ, ਪਿੰਗਲਾ, ਸੁਖਮਨਾ ਰੂਪ ਤ੍ਰਿਕੁਟੀ = ਤ੍ਰਿਪੁਟੀ ਵਿਚ ਪਰਮੇਸ਼ਰ ਨੂੰ ਸੰਧਿ = ਮਿਲਿਆ ਹੋਇਆ ਪੇਖਿਆ = ਵੇਖਣਾ ਕੀਤਾ, ਜਦ ਹੂ = ਨਿਸਚੇ ਕਰਕੇ ਮੇਰੇ ਘਟ = ਹਿਰਦੇ ਦੇ ਅੰਦਰ ਘਟ = ਇਕ-ਰਸ ਗੁਰਾਂ ਦੁਆਰਾ ਬ੍ਰਹਮਾਕਾਰ ਬਿਰਤੀ ਜਾਗੀ = ਜਾਗ ਪਈ **ਵਾ:** ਜਦ ਘਟ = ਅੰਤਹਕਰਣ ਦੇ ਅੰਦਰੋਂ ਸਰੂਪ ਦੇ ਅਨੰਦ ਨੂੰ ਘਟਾਉਣ ਵਾਲੀ ਅਵਿੱਦਿਆ ਘਟ ਗਈ, ਨਵਿਰਤ ਹੋ ਗਈ।

**ਅਥਵਾ** ਜਿਸ ਦੀ ਘਟ ਹੂ ਘਟ = ਘਟਾਂ ਘਟਾਂ ਵਿਚ ਚੇਤਨਤਾ ਜਾਗੀ ਹੋਈ ਹੈ, ਉਹ ਮੈਂ ਰਜੋ, ਤਮੋ, ਸਤੋ **ਵਾ:** ਧਿਆਤਾ, ਧਿਆਨ, ਧੇਯ ਆਦਿ ਤ੍ਰਿਕੁਟੀ ਵਿਚ ਮਿਲਿਆ ਹੋਇਆ ਵੇਖਿਆ ਹੈ।

## ਐਸੀ ਬੁਧਿ ਸਮਾਚਰੀ; ਘਟ ਮਾਹਿ ਤਿਆਗੀ ॥੨॥

ਜਦ ਐਸੀ = ਅਜਿਹੀ ਆਤਮ ਵਿਸ਼ੈਣੀ ਬੁਧਿ = ਬੁੱਧੀ (ਸਮ + ਅਚਰੀ) ਸਮ = ਭਲੀ ਪ੍ਰਕਾਰ ਅਚਰੀ = ਗ੍ਰਹਿਣ ਕੀਤੀ ਭਾਵ ਮੈਨੂੰ ਪ੍ਰਾਪਤ ਹੋਈ, ਤਦ ਮੈਂ ਘਟ = ਹਿਰਦੇ ਦੇ ਮਾਹਿ = ਵਿੱਚੋਂ ਹੰਗਤਾ ਮਮਤਾ ਤਿਆਗੀ = ਛੱਡ ਦਿੱਤੀ, ਨਵਿਰਤ ਕਰ ਦਿੱਤੀ ॥੨॥

## ਆਪੁ ਆਪ ਤੇ ਜਾਨਿਆ; ਤੇਜ ਤੇਜੁ ਸਮਾਨਾ ॥

ਜੋ ਪਰਮੇਸ਼ਰ ਆਪ ਹੀ ਸਾਰਿਆਂ ਦਾ ਸਾਖੀ ਰੂਪ ਤੇ ਆਪ ਹੀ ਅਦ੍ਵੈਤ ਅਨੰਦ ਰੂਪ ਹੈ, ਉਸ ਗੁਰੂ ਦੀ ਕਿਰਪਾ ਤੇ = ਤੋਂ ਜਾਨਿਆ = ਜਾਨਣਾ ਕੀਤਾ **ਵਾ:** ਜਦ ਆਪ = ਆਪਣੇ ਅੰਤਹਕਰਣ ਦੇ ਅੰਦਰ ਤੂੰ ਪਦ ਦੇ ਲੱਖ ਅਰਥ ਦੁਆਰਾ ਆਪਣਾ ਸਰੂਪ ਤਤ ਪਦ ਦਾ ਲੱਖ ਅਰਥ ਰੂਪ ਕਰਕੇ ਜਾਣ ਲਿਆ **ਵਾ:** ਆਪਣੇ ਅੰਤਹਕਰਣ ਦੇ ਅੰਦਰ ਸਰੂਪ ਦੇ ਗਿਆਨ ਦੀ ਪ੍ਰਾਪਤੀ ਕਰਕੇ ਸਾਖੀ ਰੂਪ ਨੂੰ ਜਾਣ ਲਿਆ ਹੈ **ਵਾ:** ਗੁਰ ਉਪਦੇਸ਼ ਦੁਆਰਾ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਬ੍ਰਹਮ ਨੂੰ ਆਪਣਾ ਆਪ ਭਾਵ ਆਪਣਾ ਆਤਮ ਰੂਪ ਕਰਕੇ ਜਾਣ ਲਿਆ, ਤਦ ਪ੍ਰਤਕ ਤੇਜ = ਚੇਤਨ ਤੇਜੁ = ਅਦ੍ਵੈਤ ਅਨੰਦ ਚੇਤਨ ਵਿਚ ਸਮਾਨਾ = ਸਮਾਅ ਗਿਆ, ਲੀਨ ਹੋ ਗਿਆ **ਵਾ:** ਜਿਵੇਂ ਅਗਨੀ ਦਾ ਤੇਜ ਅੱਗ ਵਿਚ ਸਮਾਅ ਜਾਂਦਾ ਹੈ, ਇਸੇ ਪ੍ਰਕਾਰ ਪ੍ਰਤਕ ਚੇਤਨ ਦਾ ਤੇਜ ਅਦ੍ਵੈਤ ਅਨੰਦ ਵਿਚ ਸਮਾਅ ਗਿਆ ਹੈ।

**ਅਥਵਾ** ਜਦ ਆਪਣੇ ਆਪ ਤੋਂ ਭਾਵ ਸ੍ਵੈ ਅਨੁਭਵ ਤੋਂ **ਵਾ:** ਸ਼ੁੱਧ ਮਨ ਤੋਂ ਜਾਣ ਲਿਆ, ਤਦ ਆਤਮਾ ਦਾ ਤੇਜ = ਪ੍ਰਕਾਸ਼ ਤੇਜੁ = ਚੇਤਨ ਬ੍ਰਹਮ ਵਿਚ ਸਮਾਅ ਗਿਆ।

**ਵਾ:** ਜਿਵੇਂ ਆਪੁ = ਪਾਣੀ ਤੇ ਆਪ = ਪਾਣੀ ਆਪਸ ਵਿਚ ਅਭੇਦ ਹੋਇਆ ਜਾਣੀਦਾ ਹੈ ਤੇ ਤੇਜ = ਅੱਗ ਨਾਲ ਤੇਜੁ = ਅੱਗ ਸਮਾਅ ਜਾਂਦੀ ਹੈ, ਤਿਵੇਂ ਹੀ ਬ੍ਰਹਮ ਸਾਰਿਆਂ ਥਾਵਾਂ, ਸਰੀਰਾਂ ਵਿਚ ਸਮਾਇਆ ਹੋਇਆ ਹੈ। ਜੈਸਾ ਕਿ :

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ ਨਿਆਰੇ ਨਿਆਰੇ ਹੁਇਕੈ ਫੇਰਿ ਆਗ ਮੈ ਮਿਲਾਹਿਗੇ ॥**
**ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ, ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ ॥**
**ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿਗੇ ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ ਤਾਹੀਤੇ ਉਪਜ ਸਭੈ ਤਾਹੀ ਮੈ ਸਮਾਹਿਗੇ ॥੧੭॥੮੭॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੯)*

**ਤੇਜ ਜਿਉ ਅਤੇਜ ਮੈ ਅਤੇਜ ਜੈਸੇ ਤੇਜ ਲੀਨ,**
**ਤਾਹੀ ਤੇ ਉਪਜ ਸਭੈ ਤਾਹੀ ਮੈ ਸਮਾਹਿਗੇ ॥੧੮॥੮੮॥** *(ਸ੍ਰੀ ਦਸਮ ਗ੍ਰੰਥ, ਪੰਨਾ ੨੦)*

## ਕਹੁ ਕਬੀਰ ਅਬ ਜਾਨਿਆ; ਗੋਬਿਦ ਮਨੁ ਮਾਨਾ ॥੩॥੧੧॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਅਬ = ਹੁਣ ਮੈਂ ਇਸ ਮਨੁੱਖਾ ਜਨਮ ਰੂਪੀ ਸਮੇਂ ਦੇ ਵਿਚ ਆਪਣੇ ਸਰੂਪ ਨੂੰ ਸਖਿਆਤ ਕਰਕੇ ਜਾਨਿਆ = ਜਾਣ ਲਿਆ ਹੈ, ਕਿਉਂਕਿ ਮੇਰਾ ਮਨੁ = ਚਿੱਤ ਗੋਬਿਦ = ਪਰਮੇਸ਼ਰ ਉੱਤੇ ਮਾਨਾ = ਮੰਨ ਗਿਆ ਹੈ ॥੩॥੧੧॥

## ਬਿਲਾਵਲੁ ॥

**ਉਥਾਨਕਾ** : ਇਕ ਦੇਵਾ ਨਾਮੇ ਪੰਡਤ ਭਗਤ ਕਬੀਰ ਜੀ ਦੇ ਕੋਲ ਆਇਆ ਅਤੇ ਆ ਕੇ ਕਹਿਣ ਲੱਗਾ ਕਿ ਕਿਰਪਾ ਕਰਕੇ ਮੇਰੇ ਅੰਦਰ ਗਿਆਨ ਦਾ ਪ੍ਰਕਾਸ਼ ਕਰੋ, ਇਹ ਸੁਣ ਕੇ ਭਗਤ ਕਬੀਰ ਜੀ ਨੇ ਉਸ ਨੂੰ ਪਰਮੇਸ਼ਰ ਨਾਲ ਲਿਵ ਲਾਉਣ ਵਾਸਤੇ ਸਿੱਖਿਆ ਦਿੰਦਿਆਂ ਸ਼ਬਦ ਉਚਾਰਨ ਕੀਤਾ।

## ਚਰਨ ਕਮਲ ਜਾ ਕੈ ਰਿਦੈ ਬਸਹਿ; ਸੋ ਜਨੁ ਕਿਉ ਡੋਲੈ ਦੇਵ ॥

ਹੇ ਦੇਵਾ ਪੰਡਤ ! ਜਾ = ਜਿਸ ਕੈ = ਦੇ ਰਿਦੈ = ਚਿੱਤ ਅੰਦਰ ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨ ਬਸਹਿ = ਵੱਸ ਜਾਂਦਾ ਹੈ, ਹੇ ਦੇਵ = ਦੇਵਾ ਨਾਮੇ ਪੰਡਤ ! ਸੋ = ਉਹ ਜਨੁ = ਪੁਰਖ ਮਿਥਿਆ ਪਦਾਰਥਾਂ ਦੇ ਵਿਚ ਕਿਉ = ਕਿਸ ਲਈ ਡੋਲੈ = ਡੋਲੇਗਾ **ਵਾ**: ਉਹ ਪੁਰਖ ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਨੂੰ ਛੱਡ ਕੇ ਮਿਥਿਆ ਪਦਾਰਥਾਂ ਵਿਚ ਕਿਉਂ ਡੋਲੇਗਾ ਭਾਵ ਨਹੀਂ ਡੋਲੇਗਾ।

## ਮਾਨੌ, ਸਭ ਸੁਖ ਨਉ ਨਿਧਿ ਤਾ ਕੈ; ਸਹਜਿ ਸਹਜਿ ਜਸੁ ਬੋਲੈ ਦੇਵ ॥ਰਹਾਉ॥

ਹੇ ਦੇਵਾ ਨਾਮੇ ਪੰਡਤ ! ਜਿਹੜਾ ਪੁਰਖ ਸਹਜਿ ਸਹਜਿ = ਸਹਿਜੇ ਸਹਿਜੇ ਇਕ-ਰਸ **ਵਾ**: ਸਹਜਿ = ਸ਼ਾਂਤੀ ਦੇ ਨਾਲ ਸਹਜਿ = ਸਰੂਪ ਦੇ ਗਿਆਨ ਦੀ ਪ੍ਰਾਪਤੀ ਵਾਸਤੇ ਤੇ ਮੁਕਤੀ ਵਾਸਤੇ ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਬੋਲੈ = ਬੋਲਦਾ ਹੈ **ਵਾ**: ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਜੱਸ ਨੂੰ ਬੋਲਦਾ ਹੈ, ਮਾਨੌ = ਮੰਨਣਾ ਕਰੋ ਤਾ = ਉਸ ਕੈ = ਦੇ ਤਾਈਂ ਸਭ = ਸਾਰੇ ਸੁਖ = ਅਨੰਦ ਤੇ ਨਉ = ਨੌਂ ਨਿਧਿ = ਨਿੱਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ ॥ਰਹਾਉ॥

## ਤਬ ਇਹ ਮਤਿ, ਜਉ ਸਭ ਮਹਿ ਪੇਖੈ; ਕੁਟਿਲ ਗਾਂਠਿ ਜਬ ਖੋਲੈ ਦੇਵ ॥

ਤਬ = ਤਦੋਂ ਹੀ ਇਹ ਆਤਮ ਵਿਸ਼ੈਣੀ ਮਤਿ = ਬੁੱਧੀ ਅੰਦਰ ਪ੍ਰਗਟ ਹੁੰਦੀ ਹੈ, ਜਉ = ਜਦ ਦ੍ਵੈਤ-ਭਾਵ, ਵੈਰ- ਭਾਵ ਛੱਡ ਕੇ ਸਭ = ਸਾਰਿਆਂ ਮਹਿ = ਵਿਚ ਪਰਮੇਸ਼ਰ ਦੀ ਜੋਤ ਨੂੰ ਪੇਖੈ = ਵੇਖ ਲੈਣਾ ਕਰੇ ਅਤੇ ਹੇ ਦੇਵਾ ਨਾਮੇ ਪੰਡਤ ! ਜਬ = ਜਦ ਅੰਦਰੋਂ ਅਵਿੱਦਿਆ ਕਰਕੇ ਪਈ ਹੋਈ ਕੁਟਿਲ = ਟੇਢਤਾਈ ਦੀ ਗਾਂਠਿ = ਗੰਢ ਨੂੰ ਖੋਲੈ = ਖੋਲ੍ਹ ਦੇਣਾ ਕਰੇ **ਵਾ**: ਚਿਦ ਜੜ੍ਹ ਗ੍ਰੰਥੀ ਦੀ ਗੰਢ ਨੂੰ ਖੋਲ੍ਹ ਦੇਣਾ ਕਰੇ।

## ਬਾਰੰ ਬਾਰ ਮਾਇਆ ਤੇ ਅਟਕੈ; ਲੈ ਨਰਜਾ, ਮਨੁ ਤੋਲੈ ਦੇਵ ॥੧॥

ਹੇ ਦੇਵਾ ਨਾਮੇ ਪੰਡਤ ! ਜਿਹੜਾ ਆਪਣੇ ਮਨ ਨੂੰ ਬਾਰੰ ਬਾਰ = ਮੁੜ ਮੁੜ ਕੇ ਮਾਇਆ ਦੇ ਮੋਹ ਤੇ = ਤੋਂ ਅਟਕੈ = ਅਟਕਾ, ਰੋਕ ਕੇ ਰੱਖਦਾ ਹੈ ਤੇ ਬੁੱਧੀ ਰੂਪ ਤੱਕੜੀ ਵਿਚ ਵੀਚਾਰ ਰੂਪੀ ਨਰਜਾ = ਛਾਬਾ ਲੈ ਕੇ ਮਨੁ = ਚਿੱਤ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਤੋਲੈ = ਵੀਚਾਰ ਵਿਚ ਲਗਾਉਣਾ ਕਰਦਾ ਹੈ, ਉਸ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ **ਵਾ**: ਉਸ ਨੂੰ ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ॥੧॥

## ਜਹ ਓਹੁ ਜਾਇ, ਤਹੀ ਸੁਖੁ ਪਾਵੈ; ਮਾਇਆ ਤਾਸੁ ਨ ਝੋਲੈ ਦੇਵ ॥

ਜਹ = ਜਿਥੇ ਵੀ ਉਹ ਜਾਇ = ਜਾਂਦਾ ਹੈ, ਤਹੀ = ਉਥੇ ਹੀ ਸੁਖੁ = ਅਨੰਦ ਪਾਵੈ = ਪਾਉਂਦਾ ਹੈ ਕਿਉਂਕਿ ਹੇ ਦੇਵ = ਦੇਵਾ ਨਾਮੇ ਪੰਡਤ ! ਫੇਰ ਤਾਸੁ = ਉਸ ਨੂੰ ਮਾਇਆ ਦੇ ਮੋਹ ਦਾ ਝੋਲੈ = ਬੁੱਲ੍ਹਾ ਮਾਰ ਨ = ਨਹੀਂ ਸਕੇਗਾ **ਵਾ:** ਉਸ ਦਾ ਚਿੱਤ ਦੇਵ = ਪ੍ਰਕਾਸ਼ ਸਰੂਪ ਬ੍ਰਹਮ ਨੂੰ ਪਾ ਕੇ ਮਾਇਆ ਦੇ ਮੋਹ ਵਿਚ ਡੋਲੇਗਾ ਨਹੀਂ।

## ਕਹਿ ਕਬੀਰ, ਮੇਰਾ ਮਨੁ ਮਾਨਿਆ; ਰਾਮ ਪ੍ਰੀਤਿ ਕੀਓ ਲੈ ਦੇਵ ॥੨॥੧੨॥

(ਦੂਸਰਾ ਪਾਠ 'ਕੀ ਓਲੈ ਦੇਵ' ਹੈ)

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਮੇਰਾ = ਸਾਡਾ ਮਨੁ = ਚਿੱਤ ਪਰਮੇਸ਼ਰ ਉੱਤੇ ਮਾਨਿਆ = ਮੰਨ ਗਿਆ ਹੈ। ਇਸ ਲਈ ਹੇ ਦੇਵ = ਦੇਵਾ ਨਾਮੇ ਪੰਡਤ ! ਅਸੀਂ ਰਾਮ = ਪਰਮੇਸ਼ਰ ਦੀ ਪ੍ਰੀਤੀ ਵਿਚ ਆਪਣਾ ਮਨ ਲੈ = ਲੀਨ ਕੀਓ = ਕਰ ਲਿਆ ਹੈ **ਵਾ:** ਹੇ ਦੇਵ ਪੰਡਤ ! ਪਰਮੇਸ਼ਰ ਕੀ = ਦੀ ਪ੍ਰੀਤੀ ਦੇ ਓਲੈ = ਆਸਰੇ **ਵਾ:** ਓਲੈ = ਸੁੰਦਰ ਪ੍ਰੀਤੀ ਕਰਕੇ ਸਾਡਾ ਚਿੱਤ ਪਰਮੇਸ਼ਰ ਉੱਤੇ ਮੰਨ ਗਿਆ ਹੈ **ਵਾ:** ਸੁੰਦਰ ਪ੍ਰੀਤੀ ਦੇ ਆਸਰੇ **ਵਾ:** ਪ੍ਰੀਤੀ ਦੇ ਓਲੈ = ਪੜਦੇ ਵਿਚ ਆਪਣੇ ਮਨ ਨੂੰ ਲੀਨ ਕਰ ਲਿਆ ਹੈ ॥੨॥੧੨॥

## ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ ॥

ਅੱਗੇ ਬਿਲਾਵਲੁ ਰਾਗੁ ਵਿਚ ਸਤਿਗੁਰੂ ਜੀ ਪਹਿਲਾਂ ਮੰਗਲ ਕਰਕੇ ਭਗਤ ਨਾਮਦੇਵ ਜੀ ਕੀ = ਦੀ ਬਾਣੀ ਦਰਜ ਕਰਵਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਫਲ ਜਨਮੁ ਮੋਕਉ; ਗੁਰ ਕੀਨਾ ॥

ਗੁਰ = ਸਤਿਗੁਰਾਂ ਨੇ ਮੋਕਉ = ਮੇਰੇ ਮਨੁੱਖਾ ਜਨਮ ਨੂੰ ਸਫਲ = ਸਹਿਤ ਗਿਆਨ ਰੂਪੀ ਫਲ ਦੇ ਕੀਨਾ = ਕਰ ਦਿੱਤਾ ਹੈ।

[ਅੰਗ ੮੫੮]

## ਦੁਖ ਬਿਸਾਰਿ; ਸੁਖ ਅੰਤਰਿ ਲੀਨਾ ॥੧॥

ਮੇਰੇ ਅੰਦਰੋਂ ਦੁਖ = ਦੁਖਦਾਇਕ ਅਗਿਆਨ ਬਿਸਾਰਿ = ਵਿਦਿਆ, ਵਿਸਾਰ ਦਿੱਤਾ ਹੈ ਅਤੇ ਮੈਨੂੰ ਸੁਖ ਸਰੂਪ ਦੇ ਅੰਤਰਿ = ਵਿਚ ਲੀਨਾ = ਲੀਨ ਕਰ ਦਿੱਤਾ ਹੈ **ਵਾ:** ਸੁਖ = ਅਨੰਦ ਸਰੂਪ ਵਿਚ ਲੀਨ ਕਰ ਦਿੱਤਾ ਹੈ **ਵਾ:** ਜੰਮਣ ਮਰਣ ਦਾ ਦੁਖ ਬਿਸਾਰਿ = ਵਿਸਰਜਨ ਕਰ ਦਿੱਤਾ ਹੈ ਅਤੇ ਮੇਰੇ ਮਨ ਵਿਚ ਸੁਖ ਸਰੂਪ ਦੀ ਪ੍ਰਾਪਤੀ ਕਰਵਾਉਣ ਵਾਲਾ ਨਾਮ ਲੀਨ ਕਰ ਦਿੱਤਾ ਹੈ ॥੧॥

## ਗਿਆਨ ਅੰਜਨੁ; ਮੋਕਉ ਗੁਰਿ ਦੀਨਾ ॥

ਗੁਰਿ = ਸਤਿਗੁਰਾਂ ਨੇ ਜਗਤ ਰੂਪੀ ਸਲਾਈਆਂ ਦੁਆਰਾ ਗਿਆਨ ਰੂਪੀ ਅੰਜਨੁ = ਸੁਰਮਾ ਮੋਕਉ = ਮੇਰੇ ਮਨ ਬੁੱਧ ਰੂਪ ਨੇਤ੍ਰਾਂ ਵਿਚ ਪਾ ਦੀਨਾ = ਦੇਣਾ ਕੀਤਾ ਹੈ।

## ਰਾਮ ਨਾਮ ਬਿਨੁ; ਜੀਵਨੁ ਮਨ ਹੀਨਾ ॥੧॥ਰਹਾਉ॥

ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਜੀਵਨੁ = ਜਿਉਣ ਨਾਲ ਮਨ = ਚਿੱਤ ਹੀਨਾ =

ਹੀਣਤਾਈ ਵਾਲਾ ਹੋ ਜਾਂਦਾ ਹੈ ਭਾਵ ਵਿਕਾਰਾਂ ਵਿਚ ਲੱਗ ਜਾਂਦਾ ਹੈ **ਵਾ:** ਪਰਮੇਸ਼ਰ ਦੇ ਨਾਮ ਦਾ ਮਨ = ਮੰਨਣ ਕੀਤੇ ਤੋਂ ਬਗ਼ੈਰ ਜਿਉਣਾ ਨਿਸਫਲ ਹੈ **ਵਾ:** ਮਨ = ਜੀਵ ਦਾ ਜਿਉਣਾ ਹੀਨਾ = ਨਿਸਫਲ ਹੈ **ਵਾ:** ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਜਿਉਣਾ ਹੀਨਤਾ ਦੇ ਕਰਨ ਵਾਲਾ ਮਨ = ਮੰਨਿਆ ਹੈ **ਵਾ:** ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਜੀਵਨੁ = ਜਿਉਣਾ ਨਿਸਫਲ ਹੈ ਤੇ ਮਨ ਹੀਣਾ ਹੈ ਭਾਵ ਜੀਵਨ ਕੁਕਰਮਾਂ ਵਿਚ ਲੱਗਿਆ ਰਹਿੰਦਾ ਹੈ ਤੇ ਮਨ ਵਿਸ਼ਿਆਂ ਵਿਚ ਲੱਗਿਆ ਰਹਿੰਦਾ ਹੈ ॥੧॥ਰਹਾਉ॥

## ਨਾਮਦੇਇ; ਸਿਮਰਨੁ ਕਰਿ ਜਾਨਾਂ ॥
## ਜਗਜੀਵਨ ਸਿਉ; ਜੀਉ ਸਮਾਨਾਂ ॥੨॥੧॥

ਭਗਤ ਨਾਮਦੇਇ = ਨਾਮਦੇਵ ਜੀ ਕਥਨ ਕਰਦੇ ਹਨ ਕਿ ਮੈਂ ਤਾਂ ਪਰਮੇਸ਼ਰ ਨੂੰ ਸਿਮਰਨੁ = ਭਜਨ ਕਰਕੇ ਹੀ ਉਸ ਦੇ ਸੱਚ ਸਰੂਪ ਨੂੰ ਜਾਨਾਂ = ਜਾਨਣਾ ਕੀਤਾ ਹੈ।

ਇਸ ਕਰਕੇ ਜਗਜੀਵਨ = ਜਗਤ ਦੇ ਜੀਵਨ ਰੂਪ ਪਰਮੇਸ਼ਰ ਸਿਉ = ਨਾਲ ਮੇਰਾ ਜੀਉ = ਹਿਰਦਾ ਸਮਾਨਾਂ = ਸਮਾਅ, ਅਭੇਦ ਹੋ ਗਿਆ ਹੈ ॥੨॥੧॥

## ਬਿਲਾਵਲੁ ਬਾਣੀ ਰਵਿਦਾਸ ਭਗਤ ਕੀ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਸਾਹਿਬ ਜੀ ਬਿਲਾਵਲ ਰਾਗ ਅੰਦਰ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਭਾਈ ਗੁਰਦਾਸ ਜੀ ਦੀ ਪਾਸੋਂ ਭਗਤ ਰਵਿਦਾਸ ਜੀ ਕੀ = ਦੀ ਬਾਣੀ ਦਰਜ ਕਰਵਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਰਵਿਦਾਸ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ :

## ਦਾਰਿਦੁ ਦੇਖਿ ਸਭ ਕੋ ਹਸੈ; ਐਸੀ ਦਸਾ ਹਮਾਰੀ ॥

ਹੇ ਪਰਮੇਸ਼ਰ ! ਪਹਿਲਾਂ ਹਮਾਰੀ = ਮੇਰੀ ਐਸੀ = ਅਜਿਹੀ ਦਸਾ = ਹਾਲਤ ਸੀ ਕਿ ਸਭ = ਹਰ ਕੋ = ਕੋਈ ਮੇਰਾ ਪ੍ਰਤੱਖ ਦਾਰਿਦੁ = ਦਲਿੱਦਰ ਭਾਵ ਮੇਰੀ ਗ਼ਰੀਬੀ ਦੇਖਿ = ਵੇਖ ਕੇ **ਵਾ:** ਕਰਤਾ ਭੋਗਤਾ, ਜੰਮਣ ਮਰਨ ਰੂਪ ਦਲਿੱਦਰ ਵੇਖ ਕੇ ਹਸੈ = ਹੱਸਦਾ ਸੀ ਭਾਵ ਮਖ਼ੌਲ ਕਰਦਾ ਸੀ।

## ਅਸਟ ਦਸਾ ਸਿਧਿ ਕਰ ਤਲੈ; ਸਭ ਕ੍ਰਿਪਾ ਤੁਮਾਰੀ ॥੧॥

ਹੇ ਪਰਮੇਸ਼ਰ ! ਹੁਣ ਆਪ ਜੀ ਨੇ ਅਸਟ = ਅੱਠ ਦਸਾ = ਦਸ ਭਾਵ ਅੱਠ ਤੇ ਦਸ, ਅਠਾਰਾਂ ਸਿਧਿ = ਸਿੱਧੀਆਂ ਮੇਰੇ ਕਰ = ਹੱਥ ਦੀਆਂ ਤਲੈ = ਤਲੀਆਂ ਉੱਤੇ ਰੱਖ ਦਿੱਤੀਆਂ ਹਨ, ਇਹ ਸਭ = ਸਾਰੀ ਤੁਮਾਰੀ = ਆਪ ਜੀ ਦੀ ਕ੍ਰਿਪਾ = ਮੇਹਰ ਹੈ ॥੧॥

## ਤੂ ਜਾਨਤ ਮੈ ਕਿਛੁ ਨਹੀ; ਭਵ ਖੰਡਨ ਰਾਮ ॥

ਹੇ ਭਵ = ਸੰਸਾਰ ਦੇ ਜੰਮਣ ਮਰਨ ਦੇ ਭੈ ਨੂੰ ਖੰਡਨ = ਕੱਟਣ ਵਾਲੇ **ਵਾ:** ਭੈ ਦੇਣ ਵਾਲੇ ਕਾਮ ਆਦਿ ਵਿਕਾਰਾਂ ਨੂੰ ਖੰਡਨ = ਨਾਸ਼ ਕਰਨ ਵਾਲੇ **ਵਾ:** ਭੈ ਦੇਣ ਵਾਲੇ ਕਾਲ, ਦੂਤਾਂ ਨੂੰ ਖੰਡਨ ਕਰਨ ਵਾਲੇ ਰਾਮ = ਪਰਮੇਸ਼ਰ ! ਤੂੰ ਆਪ ਹੀ ਆਪਣੀ ਭਗਤੀ ਦੇ ਪ੍ਰਤਾਪ ਨੂੰ ਜਾਨਤ = ਜਾਣਦਾ ਹੈਂ ਕਿਉਂਕਿ ਤੂੰ ਸਾਰਿਆ ਦੇ ਘਟਾਂ ਘਟਾਂ ਦੀ ਜਾਨਣ ਵਾਲਾ ਹੈਂ, ਮੈਂ ਤੇਰੀ ਭਗਤੀ ਦੇ ਪ੍ਰਤਾਪ ਨੂੰ ਕਿਛੁ = ਕੁਝ ਵੀ ਨਹੀਂ ਜਾਣਦਾ।

## ਸਗਲ ਜੀਅ ਸਰਨਾਗਤੀ; ਪ੍ਰਭ ਪੂਰਨ ਕਾਮ ॥੧॥ਰਹਾਉ॥

ਹੇ ਸਾਰਿਆਂ ਦੀ ਕਾਮ = ਕਾਮਨਾ ਪੂਰਨ = ਪੂਰੀ ਕਰਨ ਵਾਲੇ ਪ੍ਰਭ = ਪਰਮੇਸ਼ਰ **ਵਾ:** ਹੇ ਸਰਬ ਕਾਮਨਾਂ ਪੂਰਨ ਪਰਮੇਸ਼ਰ! ਸਗਲ = ਸਾਰੇ ਜੀਅ = ਜੀਵ-ਜੰਤ ਆਪ ਜੀ ਦੀ ਸਰਨਾਗਤੀ = ਓਟ ਵਿਚ ਪ੍ਰਾਪਤ ਹਨ ॥੧॥ਰਹਾਉ॥

## ਜੋ ਤੇਰੀ ਸਰਨਾਗਤਾ; ਤਿਨ ਨਾਹੀ ਭਾਰੁ ॥

ਹੇ ਪਰਮੇਸ਼ਰ! ਜੋ = ਜਿਹੜੇ ਪੁਰਖ ਤੇਰੀ = ਆਪ ਜੀ ਦੀ ਸਰਨਾਗਤਾ (ਸਰਨ + ਆਗਤਾ) ਸ਼ਰਨ = ਓਟ ਵਿਚ ਆ ਕੇ ਗਤਾ = ਪ੍ਰਾਪਤ ਹੋਏ ਹਨ, ਤਿਨ = ਉਨ੍ਹਾਂ ਨੂੰ ਮਾਤਾ ਦੇ ਗਰਭ ਵਿਚ ਸਿਰ ਭਾਰ ਭਾਵ ਪੁੱਠਾ ਲਮਕਣਾ ਨਾਹੀ = ਨਹੀਂ ਪਵੇਗਾ **ਵਾ:** ਉਨ੍ਹਾਂ ਨੂੰ ਜੰਮਣ ਮਰਣ ਦਾ ਭਾਰੁ = ਵਜ਼ਨਦਾਇਕ ਦੁਖ ਨਹੀਂ ਲੱਗੇਗਾ **ਵਾ:** ਲੋਕ ਦੰਡ, ਪਿਤਰ ਦੰਡ, ਦੇਵ ਦੰਡ, ਪ੍ਰਲੋਕ ਆਦਿ ਦਾ ਭਾਰ ਨਹੀਂ ਲੱਗੇਗਾ।

## ਊਚ ਨੀਚ, ਤੁਮ ਤੇ ਤਰੇ; ਆਲਜੁ ਸੰਸਾਰੁ ॥੨॥

ਹੇ ਪਰਮੇਸ਼ਰ! ਊਚ = ਉੱਚੀ ਤੇ ਨੀਚ = ਨੀਵੀਂ ਜਾਤੀ ਵਾਲੇ ਸ਼ਰਧਾਵਾਨ ਪੁਰਖ ਤੁਮ = ਆਪ ਜੀ ਦੀ ਮੇਹਰ ਤੇ = ਤੋਂ ਹੀ ਆਲਜੁ = ਨਿਰਲੱਜ ਸੰਸਾਰੁ = ਜਗਤ ਰੂਪ ਸਮੁੰਦ੍ਰ ਤੋਂ ਤਰੇ = ਪਾਰ ਲੰਘੇ ਹਨ।

**ਵਾ:** (ਆਲ + ਜੁ) ਜੁ = ਜਿਹੜਾ ਇਹ ਸੰਸਾਰ ਰੂਪੀ ਆਲ = ਘਰ ਹੈ, ਇਸ ਵਿੱਚੋਂ ਊਚ = ਉੱਚੇ ਨੀਵੇਂ ਭਾਵ ਉੱਤਮ, ਮੱਧਮ, ਕਨਿਸ਼ਟ ਪੁਰਖ ਤੁਮ = ਆਪ ਜੀ ਦੀ ਸ਼ਰਨ ਪੈਣ ਤੋਂ ਹੀ ਤਰੇ ਹਨ **ਵਾ:** ਆਪ ਜੀ ਦੀ ਕਿਰਪਾ ਤੋਂ ਤਰੇ ਹਨ **ਵਾ:** ਜਿਹੜਾ ਸੰਸਾਰ ਲੱਜਿਆ ਤੋਂ ਰਹਿਤ ਹੈ ਭਾਵ ਬੇਸ਼ਰਮ ਹੋ ਕੇ ਵਿਕਾਰਾਂ ਵਿਚ ਲੱਗਿਆ ਰਹਿੰਦਾ ਹੈ **ਵਾ:** (ਆ + ਲਜੁ) ਜੋ ਆ = ਵਿਸ਼ੇਸ਼ ਕਰਕੇ ਲਜੁ = ਰੱਸੀ ਵਾਂਗ ਬੰਧਨ ਰੂਪ ਸੰਸਾਰ ਹੈ **ਵਾ:** ਜੋ ਆਲਜੁ = ਸੰਪੂਰਨ ਸੰਸਾਰ ਹੈ, ਇਸ ਵਿੱਚੋਂ ਊਚ-ਨੀਚ ਆਦਿ ਸਾਰੇ ਪੁਰਖ ਆਪ ਜੀ ਦੀ ਕਿਰਪਾ ਤੋਂ ਹੀ ਤਰੇ ਹਨ **ਵਾ:** (ਅ + ਲਜੁ) ਸੰਸਾਰ ਵਿਚ ਜੀਵ ਆ ਕੇ ਕਰਤਾ ਭੋਗਤਾ, ਹੰਗਤਾ ਮਮਤਾ ਦੇ ਲਜੁ = ਬੰਧਨਾਂ ਵਿਚ ਪਏ ਹੋਏ ਹਨ, ਪਰੰਤੂ ਜਿਹੜਾ ਆਪ ਜੀ ਦੀ ਸ਼ਰਨ ਵਿਚ ਪਿਆ ਹੈ, ਉਹ ਭਾਵੇਂ ਊਚ = ਸ੍ਰੇਸ਼ਟ ਹੈ ਭਾਵੇਂ ਨੀਚ = ਨੀਚਤਾਈ ਵਾਲਾ ਹੈ, ਉਹ ਆਪ ਜੀ ਦੀ ਮੇਹਰ ਤੋਂ ਸੰਸਾਰ-ਸਮੁੰਦ੍ਰ ਤੋਂ ਤਰਿਆ ਹੈ ॥੨॥

## ਕਹਿ ਰਵਿਦਾਸ ਅਕਥ ਕਥਾ; ਬਹੁ ਕਾਇ ਕਰੀਜੈ ॥

ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਆਪ ਜੀ ਦੀ ਤੱਟਸਥੀ ਲੱਖਣਾ ਤੇ ਸਰੂਪ ਲੱਖਣਾ ਵਾਲੀ ਕਥਾ = ਵਾਰਤਾ ਅਕਥ = ਕਥਨ ਤੋਂ ਰਹਿਤ ਹੈ, ਇਸ ਲਈ ਸ਼ਕਤੀ ਬਿਰਤੀ ਕਰਕੇ ਬਹੁ = ਬਹੁਤੀ ਕਾਇ = ਕਿਸ ਵਾਸਤੇ ਕਥਨ ਕਰੀਜੈ = ਕਰੀਏ ਕਿਉਂਕਿ ਆਪ ਜੀ ਕਥਾ ਲਖਣਾ ਬਿਰਤੀ ਦੁਆਰਾ ਜਾਣੀ ਜਾ ਸਕਦੀ ਹੈ।

## ਜੈਸਾ ਤੂ ਤੈਸਾ ਤੁਹੀ; ਕਿਆ ਉਪਮਾ ਦੀਜੈ ॥੩॥੧॥

ਹੇ ਪਰਮੇਸ਼ਰ! ਜੈਸਾ = ਜਿਹੋ ਤੂੰ ਆਪ ਹੈਂ ਤੈਸਾ = ਉਹੋ ਜਿਹਾ ਕੇਵਲ ਤੁਹੀ = ਤੂੰ ਆਪ ਹੀ ਹੈਂ ਭਾਵ ਤੇਰੇ ਸਦਰਸ਼ ਹੋਰ ਕੋਈ ਨਹੀਂ ਹੈ, ਇਸ ਵਾਸਤੇ ਆਪ ਜੀ ਨੂੰ ਕਿਆ = ਕਿਹੜੀ ਉਪਮਾ = ਵਡਿਆਈ ਦੀਜੈ = ਦੇਣਾ ਕਰੀਏ ਭਾਵ ਜੇਕਰ ਤੈਨੂੰ ਅਕਾਸ਼ ਵਾਂਗੂ ਕਹੀਏ ਤਾਂ ਅਕਾਸ਼ ਜੜ੍ਹ ਤੇ ਸੁੰਨ ਹੈ, ਪਰ ਆਪ ਜੀ ਚੇਤਨ ਸਰੂਪ ਹੋ ਅਤੇ ਸਾਰਿਆਂ ਦੇ ਅੰਦਰ ਹਰਕਤ ਕਰਾਉਣ ਵਾਲੇ ਹੋ, ਜੇਕਰ ਸੂਰਜ ਵਾਂਗੂ ਕਹੀਏ ਤਾਂ ਸੂਰਜ ਤਾਮਸੀ ਹੋਣ ਕਰਕੇ ਸਾੜਦਾ ਹੈ, ਪਰੰਤੂ ਆਪ ਜੀ ਤਮੋਗੁਣ ਨੂੰ ਨਾਸ਼ ਕਰਨ ਵਾਲੇ ਹੋ, ਜੇਕਰ ਚੰਦਰਮਾ ਵਰਗਾ ਕਹੀਏ ਤਾਂ ਚੰਦਰਮਾ ਦੀ ਰੌਸ਼ਨੀ ਵੱਧਦੀ ਘੱਟਦੀ ਹੈ, ਪਰੰਤੂ ਆਪ ਜੀ ਵਧਣ ਘਟਣ ਤੋਂ ਰਹਿਤ

ਇਕ-ਰਸ ਹੋ, ਇਸੇ ਕਰਕੇ ਜਿਹੋ ਜਿਹਾ ਤੂੰ ਆਪ ਹੈਂ, ਉਹੋ ਜਿਹਾ ਕੇਵਲ ਤੂੰ ਆਪ ਹੀ ਹੈਂ, ਤੇਰੇ ਵਰਗਾ ਹੋਰ ਕੋਈ ਨਹੀਂ ਹੈ ॥੩॥੧॥

## ਬਿਲਾਵਲੁ ॥

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਪਰਮੇਸ਼ਰ ਦੇ ਭਜਨ ਸਿਮਰਨ ਕਰਨ ਵਾਲੇ ਮਹਾਤਮਾਂ ਜਨਾਂ ਦੀ ਮਹੱਤਤਾ ਕਥਨ ਕਰਦੇ ਹਨ।

## ਜਿਹ ਕੁਲ; ਸਾਧੁ ਬੈਸਨੌ ਹੋਇ ॥

ਜਿਹ = ਜਿਸ ਦੀ ਕੁਲ = ਵੰਸ਼ (ਖ਼ਾਨਦਾਨ) ਵਿਚ ਸਾਧੁ = ਆਪਣੇ ਮਨ ਨੂੰ ਸਾਧਣ ਵਾਲਾ **ਵਾ:** ਸਾਧੁ = ਸ੍ਰੇਸ਼ਟ ਪੁਰਖ ਤੇ ਬੈਸਨੌ (ਬੈਸ + ਨੌ) ਬੈਸ = ਵਿਸ਼ਵ, ਸ੍ਰਿਸ਼ਟੀ ਦੀ ਨੌ ਭਾਵ ਅਨ = ਚੇਸ਼ਟਾ ਕਰਾਉਣ ਵਾਲੇ ਪਰਮੇਸ਼ਰ ਦਾ ਭਗਤ ਹੋਇ = ਹੁੰਦਾ ਹੈ।

## ਬਰਨ ਅਬਰਨ ਰੰਕੁ ਨਹੀ ਈਸੁਰੁ; ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ਰਹਾਉ॥

ਭਾਵੇਂ ਉਹ ਬਰਨ = ਸ੍ਰੇਸ਼ਟ ਜਾਤੀ ਵਾਲਾ ਹੈ ਭਾਵੇਂ ਉਹ ਅਬਰਨ = ਨੀਵੀਂ ਜਾਤ ਵਾਲਾ ਹੈ, ਉਹ ਰੰਕੁ = ਕੰਗਾਲ ਨਹੀਂ ਹੈ, ਈਸ਼ਰ ਰੂਪ ਹੈ **ਵਾ:** ਉਸ ਦੀ ਦ੍ਰਿਸ਼ਟੀ ਵਿਚ ਬ੍ਰਾਹਮਣ ਖੱਤ੍ਰੀ ਵੈਸ਼ ਆਦਿ ਬਰਨ ਅਬਰਨ = ਨੀਚ ਚੰਡਾਲ ਆਦਿ ਕੰਗਾਲ ਤੇ ਈਸ਼ਰ ਭਾਵ ਰਾਜਾ ਆਦਿ ਦੁੰਦਵਾਦ ਨਹੀਂ ਹੈ, ਇਸੇ ਕਰਕੇ ਸੋਇ = ਉਸ ਦੀ ਜਗਿ = ਸੰਸਾਰ ਵਿਚ ਅਵਿੱਦਿਆ ਰੂਪੀ ਬਿਮਲ = ਮੈਲ ਤੋਂ ਰਹਿਤ ਬ੍ਰਹਮ ਵਿਦਿਆ ਵਾਲੀ ਸ਼ੁੱਧ ਬਾਸੁ = ਵਾਸ਼ਨਾ ਜਾਨੀਐ = ਜਾਣੀ ਜਾਂਦੀ ਹੈ **ਵਾ:** ਭਗਤੀ ਰੂਪ ਉੱਜਲ ਵਾਸ਼ਨਾ ਜਾਣੀ ਜਾਂਦੀ ਹੈ **ਵਾ:** ਉੱਜਲ ਜੱਸ ਰੂਪੀ ਵਾਸ਼ਨਾ ਜਾਣੀ ਜਾਂਦੀ ਹੈ ॥੧॥ਰਹਾਉ॥

## ਬ੍ਰਹਮਨ ਬੈਸ ਸੂਦ ਅਰੁ ਖ੍ਤ੍ਰੀ; ਡੋਮ ਚੰਡਾਰ ਮਲੇਛ ਮਨ ਸੋਇ ॥

('ਖਿਅੱਤ੍ਰੀ' ਬੋਲੋ)

ਭਾਵੇਂ ਕੋਈ ਬ੍ਰਾਹਮਣ ਹੋਵੇ, ਵੈਸ਼ ਹੋਵੇ, ਸੂਦ = ਸ਼ੂਦਰ ਹੋਵੇ ਅਰੁ = ਅਤੇ ਖ੍ਤ੍ਰੀ = ਖੱਤ੍ਰੀ ਹੋਵੇ, ਡੋਮ = ਡੂਮ, ਮਰਾਸੀ ਹੋਵੇ, ਚੰਡਾਰ = ਚੰਡਾਲ (ਚੂਹੜਾ) ਹੋਵੇ।

ਭਾਵੇਂ ਮਲੇਛ = ਮੁਸਲਮਾਨ ਹੋਵੇ, ਉਹ ਮਨ = ਪੁਰਖ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸ਼ੋਭਾ ਵਾਲਾ ਹੋ ਜਾਂਦਾ ਹੈ **ਵਾ:** ਉਹ ਪੁਰਖ ਮਨ = ਸ਼ਿਰੋਮਣੀ ਹੋ ਜਾਂਦਾ ਹੈ। ਅਤੇ ਇਉ :

## ਹੋਇ ਪੁਨੀਤ ਭਗਵੰਤ ਭਜਨ ਤੇ; ਆਪੁ ਤਾਰਿ ਤਾਰੇ ਕੁਲ ਦੋਇ ॥੧॥

ਤੇ = ਉਹ ਪੁਰਖ ਭਗਵੰਤ = ਪਰਮੇਸ਼ਰ ਦਾ ਭਜਨ = ਸਿਮਰਨ ਕਰਨ ਨਾਲ ਪੁਨੀਤ = ਪਵਿੱਤਰ ਹੋਇ = ਹੋ ਜਾਂਦਾ ਹੈ ਅਤੇ ਉਹ ਪੁਰਖ ਆਪੁ = ਆਪਣੇ ਆਪ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਤਾਰਿ = ਪਾਰ ਲੰਘਾ ਲੈਂਦਾ ਹੈ ਅਤੇ ਆਪਣੀਆਂ ਨਾਨਕਿਆਂ ਤੇ ਦਾਦਕਿਆਂ ਦੀਆਂ ਦੋਇ = ਦੋਵੇਂ ਕੁਲ = ਵੰਸ਼ਾਂ ਨੂੰ ਵੀ ਸੰਸਾਰ-ਸਮੁੰਦ੍ਰ ਤੋਂ ਤਾਰੇ = ਪਾਰ ਲੰਘਾ ਲੈਂਦਾ ਹੈ **ਵਾ:** ਜੋ ਇਸ ਲੋਕ ਵਿਚ ਕੁਲਾਂ ਹਨ ਅਤੇ ਜੋ ਕੁਲਾਂ ਦੇ ਜੀਵ ਮਰ ਕੇ ਪ੍ਰਲੋਕ ਨੂੰ ਗਏ ਹਨ, ਇਉਂ ਦੋਹਾਂ ਥਾਵਾਂ ਦੀਆਂ ਕੁਲਾਂ ਨੂੰ ਤਾਰ ਲੈਂਦਾ ਹੈ **ਵਾ:** ਦੋਇ = ਦ੍ਵੈਤ ਰੂਪੀ ਕੁਲ ਨੂੰ ਵੀ ਤਾਰ ਲੈਂਦਾ ਹੈ **ਵਾ:** ਦੈਵੀ ਸੰਪਦਾ ਨੂੰ ਆਸੁਰੀ ਸੰਪਦਾ ਤੋਂ ਛੁਡਾ ਕੇ ਇਉਂ ਦੋਹਾਂ ਕੁਲਾਂ ਦਾ ਉੱਧਾਰ ਕਰ ਦਿੰਦਾ ਹੈ ॥੧॥

## ਧੰਨਿ ਸੁ ਗਾਉ, ਧੰਨਿ ਸੋ ਠਾਉ; ਧੰਨਿ ਪੁਨੀਤ, ਕੁਟੰਬ ਸਭ ਲੋਇ ॥

ਜਿਥੇ ਪਰਮੇਸ਼ਰ ਦਾ ਭਜਨ ਸਿਮਰਨ ਕਰਨ ਵਾਲਾ ਪਿਆਰਾ ਗੁਰਮੁਖ ਵੱਸਦਾ ਹੈ, ਸੁ = ਉਹ ਗਾਉ =

ਨਗਰ ਵੀ ਧੰਨਿ = ਧੰਨਤਾ ਦੇ ਯੋਗ ਹੈ, ਸੋ = ਉਹ ਠਾਉ = ਥਾਂ ਵੀ ਧੰਨਿ = ਧੰਨਤਾ ਦੇ ਯੋਗ ਹੈ, ਉਸ ਦਾ ਕੁਟੰਬ = ਇਸਤ੍ਰੀ ਤੋਂ ਵਧਿਆ ਪਰਿਵਾਰ ਵੀ ਧੰਨਿ = ਧੰਨਤਾ ਦੇ ਯੋਗ ਹੈ ਤੇ ਉਸ ਦੀ ਸੰਗਤ ਕਰਨ ਵਾਲੇ ਸਭ = ਸਾਰੇ ਲੋਇ = ਲੋਕ ਵੀ ਪੁਨੀਤ = ਪਵਿੱਤਰ ਹਨ **ਵਾ:** ਇਉਂ ਉਹ ਗੁਰਮੁਖ ਪੁਰਖ, ਨਗਰ ਤੇ ਥਾਂ ਪਰਮੇਸ਼ਰ ਦੇ ਭਜਨ ਕਰਕੇ ਪਵਿੱਤਰ ਤੇ ਧੰਨਤਾ ਦੇ ਯੋਗ ਹੋ ਗਏ ਹਨ ਅਤੇ ਉਸ ਪੁਰਖ ਦੀ ਸੰਗਤ ਕਰਨ ਵਾਲੇ ਵੀ ਸਾਰੇ ਲੋਕ ਨਿਹਾਲ ਹੋ ਗਏ ਹਨ।

**ਅਥਵਾ** ਜਿਥੇ ਪਰਮੇਸ਼ਰ ਦਾ ਸਿਮਰਨ ਵੱਸਦਾ ਹੈ, ਉਹ ਸਰੀਰ ਰੂਪ ਨਗਰ ਵੀ ਧੰਨਤਾ ਦੇ ਯੋਗ ਹੈ, ਸਰੀਰ ਦੇ ਅੰਗ ਵੀ ਪਵਿੱਤਰ ਤੇ ਧੰਨਤਾ ਦੇ ਯੋਗ ਹਨ, ਸ਼ਾਂਤੀ ਰੂਪੀ ਇਸਤ੍ਰੀ ਤੇ ਦੈਵੀ ਸੰਪਦਾ ਰੂਪੀ ਸਾਰੇ ਲੋਕ ਵੀ ਧੰਨਤਾ ਦੇ ਯੋਗ ਹਨ **ਵਾ:** ਗੁਰਮੁਖ ਜਨ ਸਭਨਾਂ ਨੂੰ ਲੋਇ = ਪ੍ਰਕਾਸ਼, ਗਿਆਨ ਦੀ ਪ੍ਰਾਪਤੀ ਕਰਾ ਕੇ ਨਿਹਾਲ ਕਰ ਦਿੰਦਾ ਹੈ।

## ਜਿਨਿ ਪੀਆ ਸਾਰ ਰਸੁ, ਤਜੇ ਆਨ ਰਸ;
## ਹੋਇ ਰਸ ਮਗਨ, ਡਾਰੇ ਬਿਖੁ ਖੋਇ ॥੨॥

ਜਿਨਿ = ਜਿਸ ਨੇ ਗੁਰਾਂ ਦੁਆਰਾ ਸਾਰ = ਸ੍ਰੇਸ਼ਟ, ਅਸਲੀ ਆਤਮਾਨੰਦ ਰੂਪੀ ਰਸ ਪੀਆ = ਪੀਣਾ ਕੀਤਾ ਹੈ, ਉਸ ਨੇ ਆਨ = ਹੋਰ ਦੁਨਿਆਵੀ ਰਸ **ਵਾ:** ਆਨ = ਅਦ੍ਵੈਤ ਵਾਲੇ ਰਸ ਸਾਰੇ ਤਜੇ = ਛੱਡ ਦਿੱਤੇ ਹਨ ਅਤੇ ਉਸ ਨੇ ਪ੍ਰੇਮ ਰਸ **ਵਾ:** ਨਾਮ ਰਸ ਵਿਚ ਮਗਨ = ਮਸਤ ਹੋਇ = ਹੋ ਕੇ ਬਿਖੁ = ਵਿਸ਼ਿਆਂ ਦੀ ਭੈੜੀ ਆਦਤ ਨੂੰ ਖੋਇ = ਨਾਸ਼ ਕਰ ਡਾਰੇ = ਸੁੱਟਿਆ ਹੈ ॥੨॥

## ਪੰਡਿਤ ਸੂਰ ਛਤ੍ਰਪਤਿ ਰਾਜਾ; ਭਗਤ ਬਰਾਬਰਿ ਅਉਰੁ ਨ ਕੋਇ ॥

ਭਾਵੇਂ ਕੋਈ ਬਹੁਤਾ ਪੰਡਿਤ = ਵਿਦਵਾਨ ਹੈ, ਭਾਵੇਂ ਸੂਰ = ਸੂਰਮਾ ਹੈ, ਭਾਵੇਂ ਛਤ੍ਰਪਤਿ = ਚੱਕ੍ਰਵਰਤੀ ਪਾਤਸ਼ਾਹ ਹੈ, ਪਰੰਤੂ ਨਾਮ ਜਪਣ ਵਾਲੇ ਭਗਤ ਦੇ ਬਰਾਬਰਿ = ਸਦਰਸ਼ ਅਉਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੋ ਸਕਦਾ।

## ਜੈਸੇ ਪੁਰੈਨ ਪਾਤ, ਰਹੈ ਜਲ ਸਮੀਪ;
## ਭਨਿ ਰਵਿਦਾਸ, ਜਨਮੇ ਜਗਿ ਓਇ ॥੩॥੨॥

ਜੈਸੇ = ਜਿਸ ਪ੍ਰਕਾਰ ਪੁਰੈਨ = ਚੁਪੱਤੀ ਦੇ ਪਾਤ = ਪੱਤੇ ਜਲ = ਪਾਣੀ ਦੇ ਸਮੀਪ = ਨੇੜੇ ਰਹੈ = ਰਹਿੰਦੇ ਹਨ ਅਤੇ ਫੇਰ ਵੀ ਪਾਣੀ ਤੋਂ ਨਿਰਲੇਪ ਰਹਿੰਦੇ ਹਨ, ਭਗਤ ਰਵਿਦਾਸ ਜੀ ਭਨਿ = ਉਚਾਰਨ ਕਰਦੇ ਹਨ ਇਸੇ ਪ੍ਰਕਾਰ ਓਇ = ਉਹ ਭਗਤ, ਗੁਰਮੁਖ ਜਨ ਜਨਮੇ = ਜਨਮ ਤੋਂ ਲੈ ਕੇ ਜਗਿ = ਸੰਸਾਰ ਵਿਚ ਪਦਾਰਥਾਂ ਰੂਪੀ ਪਾਣੀ ਤੋਂ ਨਿਰਲੇਪ ਰਹਿੰਦੇ ਹਨ।

## ਬਾਣੀ ਸਧਨੇ ਕੀ ਰਾਗੁ ਬਿਲਾਵਲੁ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਸਾਹਿਬ ਜੀ ਰਾਗ ਬਿਲਾਵਲ ਵਿਚ ਸਧਨੇ ਭਗਤ ਕੀ = ਦੀ ਬਾਣੀ ਦਰਜ ਕਰਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਸਧਨਾ ਜੀ ਸਿੰਧ ਹੈਦਰਾਬਾਦ ਦੇ ਇਲਾਕੇ ਸੇਹਵਾਨ ਨਾਮੇ ਨਗਰ ਵਿਚ ਸੱਖਰ-ਭੱਖਰ ਦੇ ਪਾਸ ਰੋਹੜੀ ਕੋਲ ਨਿਵਾਸ ਕਰਦੇ ਸਨ। ਇਨ੍ਹਾਂ ਦਾ ਜਨਮ ਕਸਾਈਆਂ ਦੇ ਘਰ ਹੋਇਆ ਸੀ। ਇਹ ਉਥੇ ਬੱਕਰੇ ਕੋਹ ਕੇ ਉਨ੍ਹਾਂ ਦਾ ਮਾਸ ਵੇਚਣ ਦਾ ਕੰਮ ਕਰਦੇ ਸਨ। ਇਨ੍ਹਾਂ ਦੇ ਕੋਲ ਇਕ ਸਿਪਾਹੀ ਮਾਸ ਲੈਣ

ਲਈ ਆਇਆ, ਜੋ ਹਰ ਰੋਜ਼ ਮਾਸ ਲੈ ਕੇ ਜਾਂਦਾ ਸੀ। ਸਿਪਾਹੀ ਨੇ ਆ ਕੇ ਕਿਹਾ ਕਿ ਮੈਨੂੰ ਮਾਸ ਚਾਹੀਦਾ ਹੈ ਤਾਂ ਅੱਗੋਂ ਸਧਨੇ ਨੇ ਸੋਚਿਆ ਕਿ ਇਹ ਮੇਰਾ ਪੱਕਾ ਗ੍ਰਾਹਕ ਹੈ। ਜੇਕਰ ਅੱਜ ਇਸਨੂੰ ਖ਼ਾਲੀ ਮੋੜ ਦਿੱਤਾ ਤਾਂ ਇਹ ਗ੍ਰਾਹਕ ਟੁੱਟ ਜਾਵੇਗਾ। ਇਹ ਸੋਚ ਕੇ ਸਧਨੇ ਨੇ ਕਿਹਾ ਕਿ ਮੇਰੇ ਕੋਲ ਪਹਿਲਾ ਵੱਢਿਆ ਹੋਇਆ ਮਾਸ ਨਹੀਂ ਹੈ। ਪਰ ਮੈਂ ਤੁਹਾਨੂੰ ਤਾਜ਼ਾ ਬੱਕਰਾ ਵੱਢ ਕੇ ਮਾਸ ਦੇ ਦੇਂਦਾ ਹਾਂ। ਜਦੋਂ ਇਹ ਛੁਰੀ ਲੈ ਕੇ ਬੱਕਰੇ ਨੂੰ ਕਤਲ ਕਰਨ ਲਈ ਬੱਕਰੇ ਦੇ ਕੋਲ ਗਿਆ ਤਦੋਂ ਇਸਨੇ ਸੋਚਿਆ ਕਿ ਅੱਜ ਦਸਮੀ ਥਿੱਤ ਹੈ, ਜੇਕਰ ਮੈਂ ਅੱਜ ਬੱਕਰਾ ਕਤਲ ਕਰ ਦਿੱਤਾ ਤਾਂ ਕੱਲ੍ਹ ਨੂੰ ਲੋਕਾਂ ਨੇ ਇਕਾਦਸੀ ਦਾ ਵਰਤ ਰੱਖਣਾ ਹੈ, ਜਿਸ ਕਰਕੇ ਕੱਲ੍ਹ ਨੂੰ ਮਾਸ ਨਹੀਂ ਵਿਕੇਗਾ ਅਤੇ ਗਰਮੀ ਦੇ ਕਾਰਨ ਪਰਸੋਂ ਤੱਕ ਮਾਸ ਖ਼ਰਾਬ ਹੋ ਜਾਵੇਗਾ। ਇਸ ਲਈ ਮੈਂ ਸਿਪਾਹੀ ਨੂੰ ਬੱਕਰੇ ਦੇ ਗੁਪਤ ਅੰਗ ਕੱਟ ਕੇ ਦੇ ਦੇਂਦਾ ਹਾਂ। ਬਾਕੀ ਬੱਕਰਾ ਸਹਿਕਦਾ ਹੋਇਆ ਜਿਉਂਦਾ ਰਹੇਗਾ ਅਤੇ ਮੈਂ ਦੂਸਰੇ ਦਿਨ ਉਸ ਦਾ ਮਾਸ ਵੇਚ ਦੇਵਾਂਗਾ। ਇਹ ਵੀਚਾਰ ਕੇ ਜਦੋਂ ਸਧਨਾ ਬੱਕਰੇ ਦੇ ਗੁਪਤ ਅੰਗ ਉਪਰ ਛੁਰੀ ਚਲਾਉਣ ਲੱਗਾ ਤਾਂ ਉਸ ਵੇਲੇ ਹਾਸੇ ਦੀ ਅਵਾਜ਼ ਆਈ (ਕਿਉਂਕਿ ਜਦੋਂ ਪੁੰਨ ਭਾਗ ਜਾਗਦੇ ਹਨ ਤਦ ਕੰਧਾਂ ਵੀ ਉਪਦੇਸ਼ ਦੇਣ ਲੱਗ ਪੈਂਦੀਆਂ ਹਨ ਸਧਨੇ ਨੂੰ ਭਗਤਾਂ ਵਿਚ ਪ੍ਰਸਿੱਧ ਕਰਨ ਲਈ ਪ੍ਰਭੂ ਆਪ ਹੀ ਬੱਕਰੇ ਦੇ ਵਿੱਚੋਂ ਅਵਾਜ਼ ਰੂਪ ਹੋ ਕੇ ਬੋਲ ਪਿਆ ਸੀ) ਹਾਸੇ ਦੀ ਅਵਾਜ਼ ਆਉਣ ਤੋਂ ਸੋਚਣ ਲੱਗਾ ਕਿ ਮੈਂ ਇਤਨੇ ਬੱਕਰੇ ਕਤਲ ਕੀਤੇ ਹਨ, ਪਰ ਅੱਜ ਤਕ ਕੋਈ ਵੀ ਬੱਕਰਾ ਕਤਲ ਕਰਨ ਵੇਲੇ ਇਸ ਤਰ੍ਹਾਂ ਨਹੀਂ ਹੱਸਿਆ। ਫਿਰ ਇਹ ਕਿਉਂ ਹੱਸਿਆ ਹੈ। ਤਦੋਂ ਸਧਨੇ ਨੇ ਹੈਰਾਨ ਜਿਹਾ ਹੋ ਕੇ ਕਿਹਾ ਕਿ ਤੂੰ ਕਿਉਂ ਹੱਸਿਆ ਹੈਂ ? ਉਸ ਵੇਲੇ ਬੱਕਰੇ ਵਿੱਚੋਂ ਅਵਾਜ਼ ਆਈ ਕਿ ਪਹਿਲਾਂ ਅਨੇਕਾਂ ਵਾਰ ਤੂੰ ਕਸਾਈ ਬਣ ਕੇ ਮੇਰਾ ਸਿਰ ਵੱਢਿਆ ਹੈ ਅਤੇ ਮੈਂ ਬਦਲਾ ਲੈਣ ਲਈ ਅਗਲੇ-ਅਗਲੇ ਜਨਮ ਵਿਚ ਤੇਰਾ ਸਿਰ ਵੱਢਦਾ ਆਇਆ ਹਾਂ। ਪਰ ਹੁਣ ਤੂੰ ਇਹ ਨਵਾਂ ਹੀ ਤਰੀਕਾ ਵਰਤਣ ਲੱਗਾ ਹੈਂ ਮੈਂ ਤਾਂ ਹੁਣ ਇਕ ਦਿਨ ਸਹਿਕਦਾ ਸਹਿਕਦਾ ਦੁਖ ਸਹਾਰ ਲਵਾਂਗਾ, ਪਰ ਤੂੰ ਆਪਣੇ ਵੇਲੇ ਨੂੰ ਯਾਦ ਕਰ ਕਿਉਂਕਿ ਇਹ ਬਦਲਾ ਮੈਂ ਵੀ ਲਵਾਂਗਾ। ਬੱਕਰੇ ਦੇ ਵਿੱਚੋਂ ਐਸੀ ਅਵਾਜ਼ ਸੁਣ ਕੇ ਸਧਨਾ ਬਹੁਤ ਘਬਰਾ ਗਿਆ ਅਤੇ ਉਸਦੇ ਕੰਬਦੇ ਹੋਏ ਹੱਥਾਂ ਵਿੱਚੋਂ ਛੁਰੀ ਡਿੱਗ ਪਈ। ਜੈਸਾ ਕਿ :

**ਮਹਾ ਕਸਾਬਿ ਛੁਰੀ ਸਟਿ ਪਾਈ॥** *(ਅੰਗ ੮੯੮)*

ਫੇਰ ਵਾਪਸ ਆ ਕੇ ਸਿਪਾਹੀ ਨੂੰ ਮਾਸ ਦੇਣ ਤੋਂ ਇਨਕਾਰ ਕਰ ਦਿੱਤਾ। ਸਧਨਾ ਜੀ ਨੂੰ ਉਸ ਦਿਨ ਤੋਂ ਬਹੁਤ ਵੈਰਾਗ ਹੋ ਗਿਆ ਅਤੇ ਇਨ੍ਹਾਂ ਨੇ ਕਸਾਈ ਪੁਣਾ ਛੱਡ ਦਿੱਤਾ। ਵੈਰਾਗ ਦੀ ਹਾਲਤ ਵਿਚ ਸਧਨਾ ਜੀ ਬਾਹਰ ਬੈਠੇ ਹੋਏ ਸਨ। ਤਦੋਂ ਉਨ੍ਹਾਂ ਨੂੰ ਇਕ ਵੈਸ਼ਨੋ ਮਹਾਤਮਾ ਮਿਲਿਆ। ਉਸਨੇ ਕਿਹਾ ਕਿ ਤੂੰ ਕਸਾਈ ਹੋ ਕੇ ਬਹੁਤ ਉਦਾਸ ਬੈਠਾ ਹੋਇਆ ਹੈਂ। ਇਸ ਉਦਾਸੀ ਦਾ ਕੀ ਕਾਰਨ ਹੈ। ਤਦੋਂ ਸਧਨਾ ਜੀ ਨੇ ਸਾਰੀ ਵਾਰਤਾ ਕਹਿ ਸੁਣਾਈ। ਅੱਗੋਂ ਵੈਸ਼ਨੋ ਮਹਾਤਮਾ ਨੇ ਕਿਹਾ ਕਿ ਤੂੰ ਹੁਣ ਕਸਾਈਪੁਣਾ ਤਾਂ ਛੱਡ ਹੀ ਦਿੱਤਾ ਹੈ, ਇਸ ਲਈ ਪਰਮਾਤਮਾ ਦਾ ਨਾਮ ਜਪਿਆ ਕਰ। ਇਸਨੇ ਤਦੋਂ ਤੋਂ ਪਰਮਾਤਮਾ ਦਾ ਨਾਮ ਜਪਨਾ ਸ਼ੁਰੂ ਕਰ ਦਿੱਤਾ, ਫੇਰ ਇਸਦੇ ਪੁੱਤਰ ਕਹਿਣ ਲੱਗੇ ਕਿ ਕਤਲ ਅਸੀਂ ਕਰ ਦਿਆ ਕਰਾਂਗੇ ਤੁਸੀਂ ਮਾਸ ਵੇਚੀ ਜਾਇਆ ਕਰੋ। ਇਹ ਕੁਝ ਚਿਰ ਮਾਸ ਵੇਚਦੇ ਰਹੇ। ਪਰ ਅੰਦਰੋਂ ਪਰਮਾਤਮਾ ਦੇ ਨਾਮ ਜਪਣ ਕਰਕੇ ਪਰਮਾਤਮਾ ਦਾ ਪ੍ਰੇਮ ਪੈਦਾ ਹੁੰਦਾ ਗਿਆ। ਜਿਸ ਕਰਕੇ ਇਨ੍ਹਾਂ ਨੇ ਮਾਸ ਵੇਚਣਾ ਵੀ ਛੱਡ ਦਿੱਤਾ ਅਤੇ ਪਰਮਾਤਮਾ ਦੀ ਬੰਦਗੀ ਵਿਚ ਜੁੜ ਗਏ। ਹਰ ਸਮੇਂ ਨਾਮ ਰੰਗ ਵਿਚ ਹੀ ਰੰਗੇ ਰਹਿੰਦੇ ਸਨ। ਇਕ ਦਿਨ ਉਥੋਂ ਦੇ ਲੋਕਾਂ ਨੇ ਕਿਹਾ ਕਿ ਅਸੀਂ ਤੀਰਥ ਯਾਤਰਾ 'ਤੇ ਚੱਲੇ ਹਾਂ, ਤੂੰ ਵੀ ਵੈਸ਼ਨੋ ਮਹਾਤਮਾ ਦੀ ਸੰਗਤ ਕਰਕੇ ਵਿਸ਼ਨੂੰ ਭਗਤ ਹੋ ਗਿਆ ਹੈਂ, ਚੱਲ ਅਸੀਂ ਪਰਾਗਰਾਜ ਤੀਰਥ ਦੀ ਯਾਤਰਾ 'ਤੇ ਜਾ ਆਈਏ। ਇਹ ਯਾਤਰਾ 'ਤੇ ਜਾਣ ਲਈ ਤਿਆਰ ਹੋ ਗਿਆ। ਜਦੋਂ ਇਹ ਯਾਤਰਾ ਕਰਦਾ ਹੋਇਆ ਸਰਹਿੰਦ ਵਿਚ ਆਇਆ ਤਾਂ ਇਸਨੇ ਇਕ ਘਰੋਂ ਪੀਣ ਵਾਸਤੇ ਪਾਣੀ ਮੰਗਿਆ। ਉਸ ਘਰ ਵਿੱਚੋਂ ਇਕ ਨੌਜਵਾਨ ਇਸਤ੍ਰੀ ਆਈ ਤੇ ਉਹ ਸਧਨਾ ਜੀ ਦਾ ਰੂਪ ਵੇਖ ਕੇ ਕਾਮ ਵਾਸ਼ਨਾ ਦੇ ਅਧੀਨ ਹੋ ਗਈ ਅਤੇ ਉਸਨੇ ਸਧਨਾ ਜੀ ਨੂੰ ਵਿਭਚਾਰ ਕਰਨ ਲਈ ਕਿਹਾ!

ਅੱਗੋਂ ਸਧਨਾ ਜੀ ਨੇ ਕਿਹਾ ਕਿ ਤੂੰ ਆਪਣੇ ਮਾਲਕ ਤੋਂ ਡਰਨਾ ਕਰ। ਤਦੋਂ ਉਹ ਅੰਦਰ ਗਈ ਅਤੇ ਮੰਜੇ ਉਪਰ ਬਿਮਾਰ ਪਏ ਹੋਏ ਆਪਣੇ ਪਤੀ ਦਾ ਸਿਰ ਵੱਢ ਲਿਆਈ। ਫੇਰ ਕਹਿਣ ਲੱਗੀ ਕਿ ਤੈਨੂੰ ਹੁਣ ਕਿਸੇ ਦਾ ਭੈ ਕਰਨ ਦੀ ਲੋੜ ਨਹੀਂ ਹੈ। ਇਹ ਦੇਖ ਕੇ ਸਧਨਾ ਬਾਹਰ ਨੂੰ ਭੱਜ ਗਿਆ। ਤਦੋਂ ਉਹ ਇਸਤ੍ਰੀ ਨੇ ਰੌਲਾ ਪਾ ਦਿੱਤਾ ਕਿ ਇਹ ਸਾਧ ਨੇ ਮੇਰਾ ਪਤੀ ਮਾਰ ਦਿੱਤਾ ਹੈ। ਉਸਦਾ ਰੌਲਾ ਸੁਣ ਕੇ ਹਾਕਮਾਂ ਨੇ ਸਧਨੇ ਨੂੰ ਪਕੜ ਲਿਆ ਅਤੇ ਇਕ ਮਕਬਰੇ ਵਿਚ ਬੰਦ ਕਰ ਦਿੱਤਾ। ਹਾਕਮਾਂ ਨੇ ਦੇਖਿਆ ਕਿ ਇਹ ਆਦਮੀ ਕਿਸੇ ਦਾ ਕਤਲ ਕਰਨ ਵਾਲਾ ਤਾਂ ਲੱਗਦਾ ਨਹੀਂ ਹੈ, ਉਨ੍ਹਾਂ ਨੇ ਸਧਨੇ ਤੋਂ ਪੁੱਛਿਆ ਕਿ ਤੂੰ ਕਤਲ ਕਿਉਂ ਕੀਤਾ ਹੈ, ਤਾਂ ਸਧਨੇ ਨੇ ਸਾਰਾ ਹਾਲ ਕਹਿ ਸੁਣਾਇਆ। ਹਾਕਮਾਂ ਨੇ ਉਸ ਇਸਤ੍ਰੀ ਦਾ ਕਸੂਰ ਜਾਣ ਕੇ ਸਧਨੇ ਨੂੰ ਰਿਹਾ ਕਰ ਦਿੱਤਾ।[੧] ਇਥੋਂ ਰਿਹਾ ਹੋ ਕੇ ਸਧਨਾ ਜੀ ਅੱਗੇ ਪਰਾਗਰਾਜ ਨੂੰ ਤੁਰ ਪਏ। ਰਸਤੇ ਵਿਚ ਇਨ੍ਹਾਂ ਦਾ ਪ੍ਰਤਾਪ ਦੇਖ ਕੇ ਬਹੁਤ ਲੋਕ ਝੁਕਣ ਲੱਗ ਪਏ, ਉੱਥੋਂ ਦੇ ਕਾਜ਼ੀ ਅਤੇ ਬ੍ਰਾਹਮਣ ਇਹ ਦੇਖ ਕੇ ਸਧਨਾ ਜੀ ਨਾਲ ਬਹੁਤ ਈਰਖਾ ਕਰਨ ਲੱਗ ਪਏ। ਉਸ ਵੇਲੇ ਸਲੇਮ ਸ਼ਾਹ ਦਾ ਰਾਜ ਸੀ। ਇਹ ਪਰਾਗਰਾਜ ਵਿਚ ਦਰਿਆ ਦੇ ਪਾਸ ਕਿਲ੍ਹੇ ਦੀ ਕੰਧ ਉਸਾਰ ਰਿਹਾ ਸੀ, ਜੋ ਕੰਧ ਡਿੱਗ ਪੈਂਦੀ ਸੀ। ਉਸ ਸਲੇਮਸ਼ਾਹ ਨੇ ਪੁੱਛਿਆ ਕਿ ਇਹ ਕੰਧ ਕਿਸ ਪ੍ਰਕਾਰ ਉਸਰੇਗੀ। ਤਦੋਂ ਕਾਜ਼ੀ ਅਤੇ ਬ੍ਰਾਹਮਣਾਂ ਨੇ ਕਿਹਾ ਕਿ ਇਹ ਕੰਧ ਬਲੀ ਮੰਗਦੀ ਹੈ। ਰਾਜੇ ਨੇ ਪੁੱਛਿਆ ਕਿ ਕਿਸ ਦੀ ਬਲੀ ਦੇਣੀ ਪਵੇਗੀ। ਤਦੋਂ ਉਨ੍ਹਾਂ ਨੇ ਕਿਹਾ ਕਿ ਮਹਾਰਾਜ ਜੀ! ਜਿਸ ਨੇ ਕਸਾਈਪੁਣਾ ਛੱਡ ਦਿੱਤਾ ਹੋਵੇ, ਵੈਸ਼ਨੋਪੁਣਾ ਧਾਰਨ ਕੀਤਾ ਹੋਵੇ। ਰੱਬ ਦਾ ਭਗਤ ਸਦਾਉਂਦਾ ਹੋਵੇ, ਨਾਮ ਸਧਨਾ ਹੋਵੇ। ਇਹੋ ਜਿਹੇ ਆਦਮੀ ਨੂੰ ਪਕੜ ਕੇ ਇਸ ਕੰਧ ਵਿਚ ਖੜਾ ਕਰਕੇ ਬਲੀ ਦੇਣਾ ਕਰੋ। ਰਾਜੇ ਨੇ ਚਾਰੇ ਪਾਸੇ ਢੰਡੋਰਾ ਫਿਰਵਾ ਦਿੱਤਾ। ਸਧਨਾ ਜੀ ਉਸ ਵੇਲੇ ਪਰਾਗਰਾਜ ਵਿਚ ਯਾਤਰਾ ਕਰ ਰਹੇ ਸਨ। ਤਦੋਂ ਸਿਪਾਹੀਆਂ ਨੇ ਪਕੜ ਕੇ ਰਾਜੇ ਦੇ ਪਾਸ ਪੇਸ਼ ਕੀਤਾ। ਰਾਜੇ ਨੇ ਬਿਨਾਂ ਕੋਈ ਗੱਲ ਬਾਤ ਕੀਤਿਆਂ ਭਗਤ ਸਧਨਾ ਜੀ ਨੂੰ ਪਕੜ ਕੇ ਨੀਂਹ ਵਿਚ ਖੜਾ ਕਰ ਦਿੱਤਾ। ਉਸ ਵੇਲੇ ਸਧਨਾ ਜੀ ਨੇ ਅਤਿਅੰਤ ਦੀਨ ਹੋ ਕੇ ਪਰਮਾਤਮਾ ਦੇ ਸਨਮੁਖ ਇਹ ਸ਼ਬਦ ਉਚਾਰਣ ਕੀਤਾ:

ਇਸ ਸ਼ਬਦ ਦੀ ਸਮਾਪਤੀ ਤੋਂ ਬਾਅਦ ਪਰਮਾਤਮਾ ਦੀ ਐਸੀ ਕਲਾ ਵਰਤੀ ਕਿ ਇੱਟਾਂ ਬੰਬ ਦੇ ਵਾਂਗ ਉੱਡ ਕੇ ਕਾਜ਼ੀ, ਬ੍ਰਾਹਮਣਾਂ, ਰਾਜੇ ਅਤੇ ਉਸਦੇ ਸਿਪਾਹੀਆਂ ਨੂੰ ਵੱਜੀਆਂ ਅਤੇ ਭਗਤ ਸਧਨਾ ਜੀ ਇਕੱਲੇ ਹੀ ਨੀਂਹ ਵਿਚ ਖੜੇ ਰਹਿ ਗਏ ਸਨ। ਉਸ ਤੋਂ ਬਾਅਦ ਭਗਤ ਜੀ ਸੁਤੰਤਰ ਹੋ ਕੇ ਵਿਚਰਦੇ ਰਹੇ ਸਨ।

## ਨ੍ਰਿਪ ਕੰਨਿਆ ਕੇ ਕਾਰਨੈ; ਇਕੁ ਭਇਆ ਭੇਖਧਾਰੀ ॥

ਹੇ ਪਰਮੇਸ਼ਰ! ਨ੍ਰਿਪ = ਰਾਜੇ ਮੋਰ ਧੁਜ ਦੀ ਕੰਨਿਆ = ਲੜਕੀ ਕੇ = ਦੇ ਕਾਰਨੈ = ਵਾਸਤੇ ਇਕ ਭੇਖਧਾਰੀ = ਭੇਖ ਧਾਰਨ ਵਾਲਾ ਪੁਰਖ ਵਿਸ਼ਨੂੰ ਦੇ ਸਰੂਪ ਵਾਂਗ ਭਇਆ = ਹੋ ਗਿਆ ਸੀ।

## ਕਾਮਾਰਥੀ ਸੁਆਰਥੀ; ਵਾ ਕੀ ਪੈਜ ਸਵਾਰੀ ॥੧॥

('ਕਾ-ਮਾਰਥੀ' ਬੋਲੋ)

ਜੋ ਕਾਮਾਰਥੀ = ਕਾਮ ਵਾਸ਼ਨਾ ਦੇ ਅਧੀਨ ਸੀ **ਵਾ:** (ਕਾਮ + ਅਰਥੀ) ਕਾਮ = ਮੰਦ ਵਾਸ਼ਨਾ ਦਾ ਅਰਥੀ = ਮੰਗਤਾ ਸੀ ਭਾਵ ਕਾਮੀ ਪੁਰਖ ਸੀ ਤੇ ਜੋ ਸੁਆਰਥੀ = ਨਿਜ ਪ੍ਰਯੋਜਨੀ ਭਾਵ ਆਪਣਾ ਮਤਲਬ ਪੂਰਾ ਕਰਨ ਵਾਲਾ ਸੀ, ਤੂੰ ਵਾ = ਉਸ ਕੀ = ਦੀ ਪੈਜ = ਪ੍ਰਤਿਸ਼ਟਾ (ਇੱਜ਼ਤ) ਸਵਾਰੀ = ਸੰਵਾਰਨਾ ਕੀਤੀ ਸੀ ॥੧॥

**ਸਾਖੀ—ਤਰਖਾਣ ਦੇ ਪੁੱਤਰ ਦੀ :** ਇਕ ਮੋਰ ਧੁਜ ਨਾਮੇ ਰਾਜਾ ਸੀ, ਉਸ ਦੀ ਲੜਕੀ ਬਹੁਤ ਸੋਹਣੇ

---

੧. ਸਰਹਿੰਦ ਵਿਚ ਜਿਥੇ ਸਧਨਾ ਜੀ ਨੂੰ ਕੈਦ ਕੀਤਾ ਸੀ, ਉਥੇ ਇਕ ਮਕਬਰਾ ਬਣਿਆ ਹੋਇਆ ਹੈ, ਜਿਥੇ ਅਕਾਲੀ ਲਹਿਰ ਦੇ ਵੇਲੇ ਸਿੰਘਾਂ ਨੇ ਇਕੋਤ੍ਰ ਸੌ ਅਖੰਡ ਪਾਠ ਕੀਤਾ ਸੀ।

ਸਰੂਪ ਵਾਲੀ ਸੀ, ਪਿਛਲੇ ਜਨਮਾਂ ਦੇ ਸੰਸਕਾਰਾਂ ਅਨੁਸਾਰ ਉਸ ਦੀ ਇਸ ਜਨਮ ਵਿਚ ਪ੍ਰਭੂ ਵੱਲ ਬਹੁਤ ਰੁਚੀ ਸੀ ਅਤੇ ਛੋਟੀ ਉਮਰ ਵਿਚ ਹੀ ਧਾਰਮਿਕ ਪੁਸਤਕਾਂ ਪੜ੍ਹਦੀ ਰਹਿੰਦੀ ਸੀ, ਜਦ ਰਾਜੇ ਮੋਰ ਧੁਜ ਦੀ ਲੜਕੀ ਜੁਵਾ ਅਵਸਥਾ ਵਿਚ ਹੋ ਗਈ, ਤਦ ਰਾਜੇ ਨੇ ਇਕ ਦਿਨ ਆਪਣੀ ਪਟਰਾਣੀ ਨਾਲ ਆਪਣੀ ਰਾਜ ਪੁੱਤਰੀ ਨੂੰ ਵਿਆਹੁਣ ਵਾਸਤੇ ਗੱਲ ਕੀਤੀ, ਜਦ ਇਸ ਗੱਲ ਦਾ ਰਾਜ ਪੁੱਤਰੀ ਨੂੰ ਪਤਾ ਲੱਗਿਆ ਤਾਂ ਉਹ ਆਪਣੀ ਮਾਤਾ ਨੂੰ ਕਹਿਣ ਲੱਗੀ ਕਿ ਮੈਂ ਤਾਂ ਵਿਸ਼ਨੂੰ ਭਗਵਾਨ ਨਾਲ ਵਿਆਹ ਕਰਨ ਦਾ ਪ੍ਰਣ ਕਰ ਚੁੱਕੀ ਹਾਂ, ਇਸ ਲਈ ਮੇਰੇ ਵਾਸਤੇ ਕਿਸੇ ਹੋਰ ਰਾਜ ਕੁਮਾਰ ਨੂੰ ਢੂੰਡਣ ਦੀ ਖੇਚਲ ਨਾ ਕਰਨੀ।

ਆਪਣੀ ਲੜਕੀ ਕੋਲੋਂ ਇਸ ਤਰ੍ਹਾਂ ਦੀ ਗੱਲ ਸੁਣ ਕੇ ਪਟਰਾਣੀ ਨੇ ਆਪਣੇ ਪਤੀ (ਰਾਜੇ) ਨੂੰ ਇਹ ਸਾਰੀ ਗੱਲ ਦੱਸੀ ਕਿ ਰਾਜ ਕੁਮਾਰੀ ਤਾਂ ਵਿਸ਼ਨੂੰ ਭਗਵਾਨ ਨਾਲ ਵਿਆਹ ਕਰਨ ਦਾ ਪ੍ਰਣ ਕਰ ਚੁੱਕੀ ਹੈ।

ਤਦ ਰਾਜੇ ਨੇ ਆਪਣੀ ਪੁੱਤਰੀ ਨੂੰ ਬੜਾ ਸਮਝਾਉਣਾ ਕੀਤਾ ਕਿ ਇਹ ਜ਼ਿੱਦ ਤੂੰ ਛੱਡ ਦੇਣਾ ਕਰ, ਤੈਨੂੰ ਬਹੁਤ ਸੁੰਦਰ ਰਾਜ ਕੁਮਾਰ ਨਾਲ ਵਿਵਾਹਾਂਗਾ।

ਆਪਣੇ ਪਿਤਾ ਰਾਜੇ ਦੇ ਇਹ ਬਚਨ ਸੁਣ ਕੇ ਇਸ ਦੇ ਮਨ ਵਿਚ ਕੋਈ ਅਸਰ ਨਾ ਹੋਇਆ। ਦਿਨ ਬ-ਦਿਨ ਮਨ ਵਿਚ ਵੈਰਾਗ ਵੱਧਦਾ ਗਿਆ, ਖਾਣਾ, ਪੀਣਾ, ਬੋਲਣਾ ਚੱਲਣਾ ਘੱਟ ਕਰ ਦਿੱਤਾ। ਰਾਜ ਕੁਮਾਰੀ ਦੀ ਇਸ ਪ੍ਰਕਾਰ ਦੀ ਦਸ਼ਾ ਵੇਖ ਕੇ ਰਾਜੇ ਨੇ ਉਸ ਦੇ ਲਈ ਵੱਖਰਾ ਮੰਦਰ ਬਾਗ਼ ਵਿਚ ਪੁਆ ਦਿੱਤਾ। ਉਸੇ ਬਾਗ਼ ਅੰਦਰ ਹੀ ਵਿਸ਼ਨੂੰ ਭਗਵਾਨ ਦੀ ਪੂਜਾ ਵਾਸਤੇ ਇਕ ਵੱਖਰੀ ਜਗ੍ਹਾ ਬਣਾਉਣ ਲਈ ਇਕ ਕਾਰੀਗਰ ਸੱਦਿਆ। ਉਸਨੇ ਰਾਜ ਕੁਮਾਰੀ ਦੇ ਆਖੇ ਅਨੁਸਾਰ ਵਿਸ਼ਨ ਮੰਦਰ ਦੀ ਉਸਾਰੀ ਸ਼ੁਰੂ ਕਰ ਦਿੱਤੀ, ਉਹ ਕਾਰੀਗਰ ਆਪਣੇ ਪੁੱਤਰ ਨੂੰ ਵੀ ਮਦਦ ਲਈ ਨਾਲ ਲਿਆਇਆ ਕਰੇ। ਜਦ ਕੰਮ ਕਰਦਿਆਂ ਕਰਦਿਆਂ ਕਈ ਦਿਨ ਹੋ ਗਏ ਤਾਂ ਤਰਖਾਣ ਦੇ ਪੁੱਤਰ ਦੀ ਨਜ਼ਰ ਰਾਜ ਕੰਨਿਆ ਉੱਤੇ ਪੈ ਗਈ, ਉਸ ਦੇ ਸੋਹਣੇ ਸਰੂਪ ਨੂੰ ਵੇਖ ਕੇ ਭੌਰੇ ਵਤ ਆਸ਼ਕ ਹੋ ਗਿਆ।

ਕਾਰੀਗਰ ਦਾ ਲੜਕਾ ਹਰ ਰੋਜ਼ ਆਪਣੇ ਪਿਤਾ ਨਾਲ ਤਾਂ ਆ ਜਾਇਆ ਕਰੇ, ਪਰੰਤੂ ਕਿਸੇ ਵੀ ਕੰਮ ਵਿਚ ਰੁਚੀ ਨਾ ਦੇਵੇ। ਕਾਰੀਗਰ ਦਾ ਲੜਕਾ ਰਾਜ ਕੁਮਾਰੀ ਵੱਲ ਹੀ ਤੱਕੀ ਜਾਇਆ ਕਰੇ। ਪਿਤਾ ਦੇ ਸਮਝਾਉਣ ਦੇ ਬਾਵਜੂਦ ਵੀ ਪੁੱਤਰ ਕੰਮ ਵਿਚ ਧਿਆਨ ਨਾ ਦਿਆ ਕਰੇ। ਕਈ ਦਿਨ ਬੀਤਣ ਤੋਂ ਬਾਅਦ ਇਕ ਦਿਨ ਉਸ ਦੇ ਪਿਤਾ ਨੇ ਬੜੇ ਪਿਆਰ ਨਾਲ ਸਮਝਾਇਆ ਕਿ ਬੇਟਾ! ਆਪਾਂ ਕਿਰਤੀ ਲੋਕ ਹਾਂ, ਇਸ ਪ੍ਰਕਾਰ ਵਿਹਲੇ ਬੈਠਿਆਂ ਝੱਟ ਨਹੀਂ ਲੰਘਦਾ, ਤੂੰ ਹਮੇਸ਼ਾਂ ਹੀ ਉਸ ਰਾਜ ਕੁਮਾਰੀ ਵੱਲ ਤੱਕਦਾ ਰਹਿੰਦਾ ਹੈਂ, ਜੇਕਰ ਤੂੰ ਕਹੇਂ ਤਾਂ ਤੇਰੀ ਸ਼ਾਦੀ ਕਰ ਦਿੰਦਾ ਹਾਂ। ਇਹ ਗੱਲ ਸੁਣ ਕੇ ਤਰਖਾਣ ਦਾ ਪੁੱਤਰ ਕਹਿਣ ਲੱਗਾ ਕਿ ਪਿਤਾ ਜੀ! ਮੈਂ ਹੋਰ ਕਿਸੇ ਲੜਕੀ ਨਾਲ ਸ਼ਾਦੀ ਨਹੀਂ ਕਰਵਾਉਣੀ, ਜੇ ਕਰਵਾਉਣੀ ਹੈ ਤਾਂ ਇਸ ਰਾਜ ਪੁੱਤਰੀ ਨਾਲ ਹੀ ਕਰਵਾਉਣੀ ਹੈ।

ਇਹ ਗੱਲ ਸੁਣ ਕੇ ਉਸ ਤਰਖਾਣ ਨੇ ਕਿਹਾ ਕਿ ਪੁੱਤਰ ਆਪਾਂ ਗ਼ਰੀਬ ਲੋਕ ਹਾਂ ਇਹ ਰਿਆਸਤਾਂ ਦੇ ਮਾਲਕ ਬਾਦਸ਼ਾਹ ਹਨ, ਆਪਣਾ ਇਸ ਨਾਲ ਸੰਬੰਧ ਕਿਵੇਂ ਹੋ ਸਕਦਾ ਹੈ? ਪਰੰਤੂ ਉਸ ਲੜਕੇ ਦੇ ਮਨ ਉੱਤੇ ਕੋਈ ਅਸਰ ਨਾ ਹੋਇਆ।

ਇਉਂ ਮੰਦਰ ਵਿਚ ਹਰ ਰੋਜ਼ ਆਉਣ ਜਾਣ ਦੇ ਕਾਰਨ ਉਸ ਲੜਕੇ ਨੂੰ ਇਹ ਵੀ ਪਤਾ ਲੱਗ ਗਿਆ ਕਿ ਇਸ ਰਾਜ ਕੰਨਿਆ ਨੇ ਇਹ ਪ੍ਰਣ ਕੀਤਾ ਹੋਇਆ ਹੈ ਕਿ ਜੇ ਮੈਂ ਵਿਆਹ ਕਰਾਉਣਾ ਹੈ ਤਾਂ ਚਤੁਰਭੁਜੀ ਵਿਸ਼ਨੂੰ ਭਗਵਾਨ ਦੇ ਨਾਲ ਹੀ ਕਰਾਉਣਾ ਹੈ, ਹੋਰ ਕਿਸੇ ਦੇ ਨਾਲ ਨਹੀਂ ਕਰਾਉਣਾ। ਇਹ ਗੱਲ ਸੁਣ ਕੇ ਤਰਖਾਣ ਦਾ ਪੁੱਤਰ ਉਦਾਸ ਹੋ ਗਿਆ, ਪਰੰਤੂ ਹੌਂਸਲਾ ਨਾ ਛੱਡਿਆ। ਤਰਖਾਣ ਦੇ ਪੁੱਤਰ ਦੀ ਇਕ ਸੁਨਿਆਰੇ ਨਾਲ ਬਹੁਤ ਮਿੱਤਰਤਾ ਸੀ। ਉਸ ਨੇ ਸਾਰੀ ਗੱਲ ਆਪਣੇ ਮਿੱਤਰ ਨੂੰ ਦੱਸੀ ਕਿ ਹੇ ਮਿੱਤਰ! ਮੈਂ ਆਪਣਾ ਮਨ ਰਾਜ ਕੁਮਾਰੀ ਦੀ ਸੁੰਦਰਤਾ ਉੱਤੇ ਲੁਟਾ ਬੈਠਾ ਹਾਂ, ਪਰ ਉਸ ਦਾ ਪ੍ਰਣ ਵਿਸ਼ਨੂੰ ਭਗਵਾਨ ਨਾਲ ਸ਼ਾਦੀ ਕਰਵਾਉਣ ਦਾ ਹੈ। ਹੁਣ ਤੂੰ ਕੋਈ ਉਪਾਅ ਦੱਸ?

ਉਸ ਦਾ ਮਿੱਤਰ ਸੁਨਿਆਰਾ ਬੜਾ ਸੂਝਵਾਨ ਸੀ, ਉਹ ਕਹਿਣ ਲੱਗਾ ਕਿ ਇਹ ਵੀ ਕੋਈ ਵੱਡੀ ਗੱਲ ਹੈ। ਵਿਸ਼ਨੂੰ ਦੀਆਂ ਚਾਰ ਬਾਹਾਂ ਤੇ ਗਰੁੜ ਦੀ ਸਵਾਰੀ ਹੈ, ਤੂੰ ਉਹੋ ਜਿਹਾ ਬਣ ਕੇ ਉਸ ਦੇ ਕੋਲ ਚਲਿਆ ਜਾਹ, ਲੱਕੜੀ ਦਾ ਗਰੁੜ ਤੂੰ ਬਣਾ ਲੈਣਾ ਕਰ, ਉਸ ਵਿਚ ਮੈਂ ਕਿਸ ਤਰੀਕੇ ਨਾਲ ਕਲਾ ਪਾ ਦੇਵਾਂਗਾ ਜੋ ਜਹਾਜ਼ ਵੱਤ ਚੱਲਣ ਲੱਗ ਜਾਵੇਗਾ, ਅਤੇ ਲੱਕੜ ਦੀ ਬਾਹਵਾਂ ਹੋਰ ਲਗਾ ਲੈਣਾ ਕਰ। ਇਉਂ ਦੋਹਾਂ ਨੇ ਇਸ ਤਰ੍ਹਾਂ ਦੀ ਸਲਾਹ ਕਰਕੇ ਲੱਕੜ ਦਾ ਗਰੁੜ ਤਿਆਰ ਕਰ ਲਿਆ ਅਤੇ ਦੋ ਬਣਾਵਟੀ ਬਾਹਵਾਂ ਲਗਾ ਕੇ ਤਰਖਾਣ ਦਾ ਪੁੱਤਰ ਰਾਤ ਨੂੰ ਰਾਜ ਕੰਨਿਆਂ ਦੇ ਕੋਲ ਪਹੁੰਚ ਗਿਆ, ਅੱਗੇ ਉਹ ਬੈਠੀ ਵਿਸ਼ਨੂੰ ਭਗਵਾਨ ਦੀ ਪੂਜਾ ਕਰ ਰਹੀ ਸੀ। ਜਦ ਗਰੁੜ ਦੀ ਸਵਾਰੀ ਤੇ ਚਤੁਰਭੁਜ ਮੂਰਤੀ ਤੱਕੀ ਤਾਂ ਦੌੜ ਕੇ ਰਾਜ ਕੁਮਾਰੀ ਨੇ ਨਮਸ਼ਕਾਰ ਕੀਤੀ।

ਅਸ਼ੀਰਵਾਦ ਦੇ ਕੇ ਕਿਹਾ ਕਿ ਮੈਂ ਤੇਰਾ ਪ੍ਰੇਮ ਦੇਖ ਕੇ ਸਿਰਫ਼ ਪ੍ਰਣ ਪੂਰਾ ਕਰਨ ਵਾਸਤੇ ਹੀ ਚਤੁਰਭੁਜੀ ਰੂਪ ਵਿਚ ਆਇਆ ਹਾਂ, ਅੱਗੋਂ ਵਾਸਤੇ ਦੋ ਭੁਜਾਂ ਵਾਲੇ ਸਰੂਪ ਵਿਚ ਤੈਨੂੰ ਦਰਸ਼ਨ ਹੋਇਆ ਕਰੇਗਾ, ਇਸ ਗੱਲ ਦਾ ਨਿਸਚਾ ਤੂੰ ਹੁਣ ਕਰ ਲੈ। ਰਾਜ ਕੁਮਾਰੀ ਨੇ ਬੜੀ ਪ੍ਰਸੰਨਤਾ ਦੇ ਨਾਲ ਆਪਣੇ ਪਿਤਾ ਨੂੰ ਵਿਸ਼ਨੂੰ ਭਗਵਾਨ ਦੇ ਦਰਸ਼ਨ ਦੇਣ ਵਾਲੀ ਵਾਰਤਾ ਦੱਸੀ ਕਿ ਹੇ ਪਿਤਾ ਜੀ! ਅੱਜ ਮੇਰੀ ਭਗਤੀ ਨੂੰ ਫਲ ਲੱਗਿਆ ਹੈ, ਮੈਨੂੰ ਅੱਜ ਚਤੁਰਭੁਜੀ ਵਿਸ਼ਨੂੰ ਭਗਵਾਨ ਦੇ ਦਰਸ਼ਨ ਹੋਏ ਹਨ। ਇਹ ਗੱਲ ਸੁਣ ਕੇ ਰਾਜਾ ਆਪਣੀਆਂ ਰਾਣੀਆਂ ਤੇ ਹੋਰ ਦਾਸ ਦਾਸੀਆਂ ਦੇ ਸਹਿਤ ਵਿਸ਼ਨੂੰ ਦੇ ਦਰਸ਼ਨ ਕਰਨ ਵਾਸਤੇ ਆਇਆ। ਵੇਖ ਕੇ ਨਿਸਚਾ ਕਰ ਲਿਆ ਹੈ ਅਤੇ ਰਾਜ ਕੁਮਾਰੀ ਦੇ ਕਹਿਣ ਅਨੁਸਾਰ ਵਿਆਹ ਦਾ ਦਿਨ ਨਿਸਚਿਤ ਹੋ ਗਿਆ, ਉਸ ਵੇਲੇ ਉਹ ਤਰਖਾਣ ਦਾ ਪੁੱਤਰ (ਬਣਾਉਟੀ ਵਿਸ਼ਨੂੰ) ਚਲਾ ਗਿਆ। ਵਿਆਹ ਵਾਲੇ ਦਿਨ ਆਇਆ ਅਤੇ ਰਾਜ ਕੁਮਾਰੀ ਨਾਲ ਸ਼ਾਦੀ ਕਰ ਲਈ। ਮਨ ਦੀ ਇੱਛਾ ਪੂਰੀ ਹੋ ਗਈ ਅਤੇ ਉਸ ਦੇ ਕੋਲ ਬਣਾਏ ਹੋਏ ਮਹਿਲਾਂ ਵਿਚ ਰਹਿਣ ਲੱਗ ਪਿਆ। ਇੱਧਰੋਂ ਰਾਜੇ ਨੇ ਸੋਚਿਆ ਕਿ ਜਦ ਮੇਰਾ ਜਵਾਈ ਤ੍ਰਿਲੋਕੀ ਦਾ ਮਾਲਕ ਵਿਸ਼ਨੂੰ ਭਗਵਾਨ ਬਣ ਗਿਆ ਹੈ ਤਾਂ ਹੁਣ ਮੈਨੂੰ ਕਿਸਦਾ ਭੈ ਹੈ। ਫ਼ੌਜਾਂ ਨੂੰ ਖ਼ਜ਼ਾਨੇ ਵਿੱਚੋਂ ਦੌਲਤ ਦੇਣ ਦਾ ਕੀ ਲਾਭ ਹੈ ?

ਇਹ ਗੱਲ ਵੀਚਾਰ ਕੇ ਸਾਰੀ ਫ਼ੌਜ ਹਟਾ ਦਿੱਤੀ। ਇਸ ਗੱਲ ਦਾ ਇਕ ਹੋਰ ਰਾਜੇ ਨੂੰ ਵੀ ਪਤਾ ਲੱਗ ਗਿਆ ਕਿ ਇਸ ਨੇ ਫ਼ੌਜਾਂ ਨੂੰ ਛੁੱਟੀ ਦੇ ਦਿੱਤੀ ਹੈ ਤਾਂ ਉਹ ਚੜ੍ਹਾਈ ਕਰ ਕੇ ਆ ਗਿਆ। ਸ਼ਹਿਰ ਨੂੰ ਘੇਰਾ ਪਾ ਕੇ ਰਾਜੇ ਵੱਲ ਚਿੱਠੀ ਲਿਖ ਕੇ ਭੇਜੀ ਕਿ ਜਾਂ ਮੇਰੀ ਈਨ ਮੰਨ ਲੈ ਜਾਂ ਜੰਗ ਕਰਨ ਲਈ ਤਿਆਰ ਹੋ ਜਾਣਾ ਕਰ।

ਇਹ ਗੱਲ ਸੁਣ ਕੇ ਰਾਜਾ ਆਪਣੇ ਜਵਾਈ ਕੋਲ ਆਇਆ ਤੇ ਬੇਨਤੀ ਕੀਤੀ ਕਿ ਆਪ ਜੀ ਮੇਰੀ ਸਹਾਇਤਾ ਕਰੋ, ਗੁਆਂਢੀ ਰਾਜੇ ਨੇ ਮੇਰੇ ਉਪਰ ਚੜ੍ਹਾਈ ਕਰ ਦਿੱਤੀ ਹੈ।

ਇਹ ਗੱਲ ਸੁਣ ਕੇ ਬਣਾਉਟੀ ਵਿਸ਼ਨੂੰ ਕਹਿਣ ਲੱਗਾ ਕਿ ਆਪ ਕੋਈ ਚਿੰਤਾ ਨਾ ਕਰੋ, ਮੈਂ ਤੁਹਾਡੀ ਪੂਰੀ ਪੂਰੀ ਸਹਾਇਤਾ ਕਰਾਂਗਾ। ਰਾਜੇ ਨੂੰ ਮਹਿਲਾਂ ਵਿਚ ਭੇਜ ਕੇ ਆਪ ਵਿਸ਼ਨੂੰ ਦੀ ਭਗਤੀ ਵਿਚ ਲੀਨ ਹੋ ਗਿਆ।

ਜਦ ਉਸ ਨੇ ਭੈ ਦੇ ਸੰਯੁਕਤ ਹੋ ਕੇ ਨਿਮਰਤਾ ਨਾਲ ਭਗਵਾਨ ਦੇ ਅੱਗੇ ਪ੍ਰਾਰਥਨਾ ਕੀਤੀ ਕਿ ਮੈਂ ਤੁਹਾਡਾ ਭੇਖ ਧਾਰਨਾ ਕੀਤਾ ਹੈ, ਆਪ ਮੇਰੀ ਲਾਜ ਰੱਖੋ, ਆਪ ਜੀ ਦਾ ਬਿਰਦ ਗ਼ਰੀਬ ਨਿਵਾਜ਼ ਤੇ ਪਤਿਤ ਪਾਵਨ ਹੈ। ਇਸ ਪ੍ਰਕਾਰ ਦੀ ਪ੍ਰਾਰਥਨਾ ਸੁਣ ਕੇ ਵਿਸ਼ਨੂੰ ਭਗਵਾਨ ਜੀ ਬਹੁਤ ਪ੍ਰਸੰਨ ਹੋ ਗਏ ਅਤੇ ਸੋਚਿਆ ਕਿ ਇਸ ਨੇ ਮੇਰਾ ਭੇਖ ਧਾਰਨ ਕੀਤਾ ਹੈ। ਜੇ ਹੁਣ ਰਾਜੇ ਦੀ ਹਾਰ ਹੋ ਗਈ ਤਾਂ ਇਸ ਦਾ ਕਿਸੇ ਨੇ ਵੀ ਨਾਮ ਨਹੀਂ ਲੈਣਾ, ਸਾਰੇ ਆਖਣਗੇ ਕਿ ਬਹੁਤੀ ਤਾਕਤ ਵਾਲੇ ਰਾਕਸ਼ਾਂ ਨੂੰ ਜਿੱਤਣ ਵਾਲਾ ਵਿਸ਼ਨੂੰ ਭਗਵਾਨ ਅੱਜ ਮਾਮੂਲੀ ਰਾਜੇ ਕੋਲੋਂ ਹਾਰ ਗਿਆ ਹੈ।

ਇਹ ਗੱਲ ਸੋਚ ਕੇ ਵਿਸ਼ਨੂੰ ਭਗਵਾਨ ਨੇ ਅਕਾਸ਼ ਬਾਣੀ ਦੁਆਰਾ ਬਣਾਉਟੀ ਵਿਸ਼ਨੂੰ ਨੂੰ ਕਹਿਣਾ ਕੀਤਾ ਕਿ ਤੂੰ ਚਿੰਤਾ ਨਾ ਕਰ, ਹੌਂਸਲਾ ਰੱਖ। ਤੂੰ ਮੇਰਾ ਭੇਖ ਧਾਰਨ ਕੀਤਾ ਹੈ, ਇਸ ਲਈ ਮੈਂ ਤੇਰੀ ਆਪ ਹੀ ਆ ਕੇ ਪੈਜ ਰੱਖਾਂਗਾ। ਦੂਸਰਾ ਇਹ ਵੀ ਮੰਨਿਆ ਜਾਂਦਾ ਹੈ ਕਿ ਜਦ ਰਾਜੇ ਮੋਰ ਧੁਜ ਨੇ ਆ ਕੇ ਆਪਣੇ ਜਵਾਈ (ਬਣਾਉਟੀ ਵਿਸ਼ਨੂੰ) ਨੂੰ ਪ੍ਰਾਰਥਨਾ ਕੀਤੀ ਕਿ ਦੂਸਰਾ ਰਾਜਾ ਚੜ੍ਹਾਈ ਕਰ ਕੇ ਆ ਰਿਹਾ ਹੈ ਤਾਂ ਉਸ ਬਣਾਉਟੀ

ਵਿਸ਼ਨੂੰ ਨੇ ਆਪਣੇ ਸਹੁਰੇ ਰਾਜੇ ਨੂੰ ਕਿਹਾ ਕਿ ਮੈਂ ਸਹਾਇਤਾ ਕਰਾਂਗਾ, ਰਾਜੇ ਦੇ ਜਾਣ ਤੋਂ ਬਾਅਦ ਜਦ ਤਰਖਾਣ ਦਾ ਲੜਕਾ ਫਾਹਾ ਲੈ ਕੇ ਮਰਨ ਲੱਗਾ ਤਾਂ ਅਕਾਸ਼ਬਾਣੀ ਦੁਆਰਾ ਵਿਸ਼ਨੂੰ ਭਗਵਾਨ ਨੇ ਕਿਹਾ ਕਿ ਤੂੰ ਮੇਰਾ ਭੇਖ ਬਣਾਇਆ ਹੈ, ਇਸ ਲਈ ਤੂੰ ਜ਼ਰਾ ਦੁਸ਼ਮਣ ਦੇ ਸਾਹਮਣੇ ਆਪਣੇ ਲੱਕੜ ਦੇ ਗਰੁੜ ਤੇ ਆਪਣੀਆਂ ਲੱਕੜ ਦੀਆਂ ਬਾਹਵਾਂ ਦੇ ਸਮੇਤ ਜਾਣਾ ਕਰ, ਮੈਂ ਇਨ੍ਹਾਂ ਵਿਚ ਆਪਣਾ ਬਲ ਪਾ ਦੇਵਾਂਗਾ, ਦੁਸ਼ਮਣ ਰਾਜਾ ਡਰ ਕੇ ਭੱਜ ਜਾਵੇਗਾ, ਇਉਂ ਜਦ ਉਹ ਤਰਖਾਣ ਪੁੱਤਰ ਕਾਠ ਦੇ ਗਰੁੜ ਤੇ ਕਾਠ ਦੀਆਂ ਬਾਹਵਾਂ ਲਾ ਕੇ ਦੁਸ਼ਮਣ ਦੇ ਸਾਹਮਣੇ ਆਇਆ ਤਾਂ ਦੁਸ਼ਮਣ ਰਾਜਾ ਡਰਦਾ ਹੋਇਆ ਦੌੜ ਗਿਆ ਕਿ ਵਿਸ਼ਨੂੰ ਆ ਗਿਆ ਹੈ।

ਉਹੋ ਵਾਰਤਾ ਸਧਨਾ ਜੀ ਉਚਾਰਨ ਕਰਦੇ ਹਨ ਕਿ ਹੇ ਪਰਮੇਸ਼ਰ! ਜਿਵੇਂ ਆਪ ਜੀ ਨੇ ਉਸ ਕਾਮੀ ਤੇ ਭੇਖਧਾਰੀ ਦੀ ਪੈਜ ਰੱਖਣਾ ਕੀਤੀ ਸੀ, ਉਸੇ ਤਰ੍ਹਾਂ ਮੈਂ ਵੀ ਤੁਹਾਡੇ ਭਗਤਾਂ ਵਾਲਾ ਭੇਖ ਧਾਰਨ ਕੀਤਾ ਹੋਇਆ ਹੈ, ਮੈਂ ਕੋਈ ਨਿੱਜ ਪ੍ਰਯੋਜਨੀ ਤੇ ਕਾਮੀ ਨਹੀਂ ਹਾਂ, ਇਸ ਲਈ ਮੇਰੀ ਆਪ ਜੀ ਜ਼ਰੂਰ ਬਰ ਜ਼ਰੂਰ ਪੈਜ ਰੱਖਣਾ ਕਰੋ।

ਫੇਰ ਅਕਾਸ਼ ਬਾਣੀ ਹੋਈ ਕਿ ਹੇ ਸਧਨੇ! ਤੂੰ ਆਪਣੇ ਕੀਤੇ ਕਰਮਾਂ ਦਾ ਫਲ ਭੋਗਣਾ ਕਰ ਅਤੇ ਦੁੱਖਾਂ ਨੂੰ ਸੁੱਖ ਰੂਪ ਜਾਣ ਕੇ ਸਹਾਰ ਲੈਣਾ ਕਰ, ਫੇਰ ਸਧਨਾ ਜੀ ਕਹਿਣ ਲੱਗੇ:

## ਤਵ ਗੁਨ ਕਹਾ, ਜਗਤ ਗੁਰਾ; ਜਉ ਕਰਮੁ ਨ ਨਾਸੈ ॥

ਹੇ ਜਗਤ = ਸੰਸਾਰ ਦੇ ਗੁਰਾ = ਗੁਰੂ ਅਕਾਲ ਪੁਰਖ! ਫੇਰ ਤਵ = ਤੇਰੇ ਗੁਣਾਂ ਨੂੰ ਗਾਉਣ ਦਾ ਕਹਾ = ਕੀ ਫ਼ਾਇਦਾ ਹੈ **ਵਾ:** ਤੇਰੀ ਬੰਦਗੀ ਕਰਨ ਦਾ ਕੀ ਗੁਨ = ਉਪਕਾਰ ਹੋਇਆ, ਜਉ = ਜੇਕਰ ਤੂੰ ਕਰਮ ਹੀ ਨ = ਨਾ ਨਾਸੈ = ਨਾਸ਼ ਕੀਤੇ **ਵਾ:** ਜੇਕਰ ਪੂਰਬਲੇ ਲਿਖੇ ਹੋਏ ਕਰਮ ਹੀ ਨਾਸ਼ ਨਾ ਹੋਏ।

## ਸਿੰਘ ਸਰਨ ਕਤ ਜਾਈਐ; ਜਉ ਜੰਬੁਕੁ ਗ੍ਰਾਸੈ ॥੧॥ਰਹਾਉ॥

ਹੇ ਪਰਮੇਸ਼ਰ! ਸਿੰਘ = ਸ਼ੇਰ ਦੀ ਸਰਨ = ਓਟ ਵਿਚ ਕਤ = ਕਿਸ ਵਾਸਤੇ ਜਾਈਐ = ਜਾਣਾ ਕਰੀਏ, ਜਉ = ਜੇਕਰ ਜੰਬੁਕੁ = ਗਿੱਦੜ ਨੇ ਹੀ ਗ੍ਰਾਸੈ = ਗ੍ਰਸ, ਖਾ ਜਾਣਾ ਹੈ **ਵਾ:** ਹੇ ਪਰਮੇਸ਼ਰ! ਸ਼ੇਰ ਦੀ ਨਿਆਈਂ ਆਪ ਜੀ ਦੀ ਓਟ ਲੈਣ ਲਈ ਗੁਰਾਂ ਕੋਲ ਕੀ ਜਾਣਾ ਕਰੀਏ, ਜੇਕਰ ਕਰਮ ਰੂਪ ਗਿੱਦੜ ਨੇ ਹੀ ਗ੍ਰਸ, ਖਾ ਲੈਣਾ ਹੈ ਭਾਵ ਜੇ ਤੂੰ ਕਰਮ ਫਲ ਭੋਗਣ ਤੋਂ ਹੀ ਨਾ ਛਡਾਇਆ ਫੇਰ ਸਾਨੂੰ ਆਪ ਜੀ ਦੀ ਸ਼ਰਨ ਵਿਚ ਆਉਣ ਦਾ ਕੀ ਲਾਭ ਹੈ ॥੧॥ਰਹਾਉ॥

ਫੇਰ ਪਰਮੇਸ਼ਰ ਨੇ ਕਿਹਾ ਕਿ ਤੂੰ ਹੁਣ ਦੁੱਖ ਸਹਾਰ ਲੈਣਾ ਕਰ, ਮੈਂ ਤੈਨੂੰ ਅੰਤ ਸਮੇਂ ਮੁਕਤ ਕਰ ਦੇਵਾਂਗਾ, ਸੰਸਾ ਨਾ ਕਰ, ਇਹ ਸੁਣ ਕੇ ਸਧਨਾ ਜੀ ਕਹਿਣ ਲੱਗੇ:

## ਏਕ ਬੂੰਦ ਜਲ ਕਾਰਨੇ; ਚਾਤ੍ਰਿਕੁ ਦੁਖੁ ਪਾਵੈ ॥

ਹੇ ਪਰਮੇਸ਼ਰ! ਜਲ = ਪਾਣੀ ਦੀ ਏਕ = ਇਕ ਸਵਾਂਤੀ ਬੂੰਦ ਕਾਰਨੇ = ਵਾਸਤੇ ਚਾਤ੍ਰਿਕੁ = ਬਬੀਹਾ ਦੁਖੁ = ਕਸ਼ਟ ਪਾਵੈ = ਪਾਉਂਦਾ ਹੈ, ਭਾਵ ਬੰਬੀਹਾ ਪਿਆਸ ਦੇ ਦੁਖ ਨੂੰ ਪਾ ਕੇ ਪ੍ਰਾਨ ਛੱਡ ਜਾਵੇ।

## ਪ੍ਰਾਨ ਗਏ ਸਾਗਰੁ ਮਿਲੈ; ਫੁਨਿ ਕਾਮਿ ਨ ਆਵੈ ॥੨॥

ਜਦ ਬੰਬੀਹੇ ਦੇ ਸਵਾਂਤੀ ਬੂੰਦ ਤੋਂ ਬਗ਼ੈਰ ਪ੍ਰਾਨ = ਸੁਆਸ ਹੀ ਨਿਕਲ ਗਏ, ਫੇਰ ਭਾਵੇਂ ਉਸ ਨੂੰ ਸਵਾਂਤੀ ਬੂੰਦਾਂ ਦਾ ਸਾਗਰੁ = ਸਮੁੰਦ੍ਰ ਮਿਲੈ = ਮਿਲ ਜਾਵੇ ਤਾਂ ਫੁਨਿ = ਫੇਰ ਉਸ ਦੇ ਕਿਸੇ ਕਾਮਿ = ਕੰਮ ਨ = ਨਹੀਂ ਆਵੈ = ਆਉਂਦਾ।

ਇਸੇ ਪ੍ਰਕਾਰ ਜੇਕਰ ਮੈਂ ਹੁਣ ਦੁਖ ਸਹਾਰ ਕੇ ਮਰ ਗਿਆ ਤਾਂ ਅੰਤ ਨੂੰ ਆਪ ਜੀ ਦਾ ਮੁਕਤ ਕਰ ਦੇਣਾ ਕਿਸ ਕੰਮ ਹੈ ਭਾਵ ਹੁਣ ਮੇਰੀ ਜਿਉਂਦੇ ਦੀ ਰੱਖਿਆ ਨਹੀਂ ਕਰਦੇ, ਫੇਰ ਮੈਨੂੰ ਮੁਕਤੀ ਦਾ ਸਮੁੰਦ੍ਰ ਦੇ ਦੇਵੋਗੇ, ਜਿਸ ਦਾ ਮੇਰੇ ਤਾਈਂ ਕੀ ਲਾਭ ਹੋਵੇਗਾ ਅਰਥਾਤ ਕੋਈ ਲਾਭ ਨਹੀਂ ਹੋਵੇਗਾ।

ਫੇਰ ਅਕਾਸ਼ ਬਾਣੀ ਹੋਈ ਕਿ ਧੀਰਜ ਕਰ, ਤੇਰੀ ਰੱਖਿਆ ਕਰਦੇ ਹਾਂ। ਇਹ ਸੁਣ ਕੇ ਸਧਨਾ ਜੀ ਕਹਿਣ ਲੱਗੇ :

## ਪ੍ਰਾਨ ਜੁ ਥਾਕੇ ਥਿਰੁ ਨਹੀ; ਕੈਸੇ ਬਿਰਮਾਵਉ ॥

ਹੇ ਪਰਮੇਸ਼ਰ ! ਜੁ = ਜੋ ਮੇਰੇ ਸਰੀਰ ਵਿਚ ਪ੍ਰਾਨ = ਸੁਆਸ ਹਨ, ਉਹ ਤਾਂ ਥਾਕੇ = ਥੱਕਤ ਹੋ ਚੱਲੇ ਹਨ **ਵਾ:** ਥਾਕੇ = ਮੁੱਕ ਚੱਲੇ ਹਨ ਥਿਰੁ = ਇਸਥਿਤ ਨਹੀਂ ਰਹਿੰਦੇ, ਆਪ ਜੀ ਮੈਨੂੰ ਕੈਸੇ = ਕਿਸ ਲਈ ਬਿਰਮਾਵਉ = ਪਰਚਾਉਂਦੇ ਹੋ ਕਿ ਧੀਰਜ ਰੱਖ ਤੇਰੀ ਰੱਖਿਆ ਕਰਾਂਗੇ ਜਾਂ ਤੈਨੂੰ ਮੁਕਤ ਕਰ ਦਿਆਂਗੇ।

ਹੇ ਪਰਮੇਸ਼ਰ ! ਜੋ ਤੂੰ ਮੈਨੂੰ ਮਰੇ ਤੋਂ ਮੁਕਤੀ ਦੇਣੀ ਹੈ ਉਹ ਤਾਂ ਇਉਂ ਹੈ :

## ਬੂਡਿ ਮੂਏ ਨਉਕਾ ਮਿਲੈ; ਕਹੁ ਕਾਹਿ ਚਢਾਵਉ ॥੩॥

ਜਿਵੇਂ ਪਾਣੀ ਵਿਚ ਬੂਡਿ = ਡੁੱਬ ਕੇ ਮੂਏ = ਮਰੇ ਹੋਏ ਪੁਰਖ ਨੂੰ ਬਾਅਦ ਵਿਚ ਨਉਕਾ = ਨੌਕਾ (ਬੇੜੀ) ਮਿਲੈ = ਪ੍ਰਾਪਤ ਹੋ ਜਾਵੇ, ਤਦ ਕਹੁ = ਦੱਸੋ ਖ਼ਾਂ ਕਾਹਿ = ਕਿਸ ਨੂੰ ਬੇੜੀ ਉੱਤੇ ਚਢਾਵਉ = ਚੜ੍ਹਾਵੋਗੇ **ਵਾ:** ਦੱਸੋ ਖ਼ਾਂ ਫੇਰ ਉਸ ਨੂੰ ਬੇੜੀ ਉੱਤੇ ਚੜ੍ਹਾਉਣ ਦਾ ਕੀ ਲਾਭ ਹੈ ਭਾਵ ਕੋਈ ਲਾਭ ਨਹੀਂ ਹੈ, ਇਸੇ ਪ੍ਰਕਾਰ ਜਦ ਤੁਸੀਂ ਮੇਰੀ ਜਿਉਂਦੇ ਦੀ ਰੱਖਿਆ ਨਹੀਂ ਕਰਦੇ ਫੇਰ ਮੈਨੂੰ ਮੁਕਤੀ ਰੂਪ ਬੇੜੀ ਉੱਤੇ ਚੜ੍ਹਾ ਕੇ ਕੀ ਕਰੋਗੇ ਭਾਵ ਫੇਰ ਮੇਰੇ ਤਾਈਂ ਕੋਈ ਵੀ ਲਾਭ ਨਹੀਂ ਹੋਣਾ, ਸਗੋਂ ਲੋਕ ਕਹਿਣਗੇ ਕਿ ਪਰਮੇਸ਼ਰ ਦੀ ਭਗਤੀ ਕਰਨ ਵਾਲਾ ਸਧਨਾ ਭਗਤ ਸਲੇਮਸ਼ਾਹ ਬਾਦਸ਼ਾਹ ਨੇ ਨੀਵ ਵਿਚ ਚਿਣ ਕੇ ਮਾਰ ਦਿੱਤਾ ਹੈ॥੩॥

ਫੇਰ ਅਕਾਸ਼ ਬਾਣੀ ਹੋਈ ਕਿ ਹੇ ਸਧਨੇ ਤੇਰੇ ਹਿਰਦੇ ਵਿਚ ਹਉਮੈ ਹੈ, ਇਸ ਲਈ ਤੇਰੀ ਰੱਖਿਆ ਨਹੀਂ ਹੋ ਰਹੀ ਅਤੇ ਨਾ ਹੀ ਤੈਨੂੰ ਦਰਸ਼ਨ ਹੁੰਦੇ ਹਨ। ਇਹ ਗੱਲ ਸੁਣ ਕੇ ਅੱਗੋਂ ਭਗਤ ਜੀ ਨਿਮਰਤਾ ਨਾਲ ਬੇਨਤੀ ਕਰਦੇ ਹਨ।

## ਮੈ ਨਾਹੀ, ਕਛੁ ਹਉ ਨਹੀ; ਕਿਛੁ ਆਹਿ ਨ ਮੋਰਾ ॥

ਹੇ ਪਰਮੇਸ਼ਰ ! ਮੈ = ਮੇਰੀ ਦੇਹ ਵੀ ਆਪਣੀ ਨਾਹੀ = ਨਹੀਂ ਹੈ ਤੇ ਹਉ = ਮੇਰਾ ਕਛੁ = ਕੋਈ ਸੰਬੰਧੀ ਵੀ ਨਹੀਂ ਹੈ **ਵਾ:** ਮੈਂ ਸਥੂਲ ਸਰੀਰ ਦਾ ਅਭਿਮਾਨ ਵੀ ਨਾਹੀ = ਨਹੀਂ ਕੀਤਾ, ਕੁਝ ਸੂਖਮ ਸਰੀਰ ਦੀ ਹਉ = ਹੰਗਤਾ ਵੀ ਨਹੀਂ ਕੀਤੀ ਤੇ ਮੋਰਾ = ਮੇਰੇ ਕੋਲ ਕਿਛੁ = ਕੁਝ ਆਪਣਾ ਪਦਾਰਥ ਵੀ ਨ = ਨਹੀਂ ਆਹਿ = ਹੈ **ਵਾ:** ਮੈਂ ਸਥੂਲ ਸਰੀਰ ਵੀ ਨਹੀਂ ਹਾਂ, ਮੈਂ ਕੁਝ ਸੂਖਮ ਸਰੀਰ ਵੀ ਨਹੀਂ ਹਾਂ ਤੇ ਮੇਰੇ ਕੋਲ ਕਾਰਣ ਸਰੀਰ ਵੀ ਨਹੀਂ ਹੈ।

## ਅਉਸਰ ਲਜਾ ਰਾਖਿ ਲੇਹੁ; ਸਧਨਾ ਜਨੁ ਤੋਰਾ ॥੪॥੧॥

ਹੇ ਪਰਮੇਸ਼ਰ ! ਇਸ ਅਉਸਰ = ਸਮੇਂ ਮੇਰੀ ਲਜਾ = ਲੱਜਿਆ (ਪਤ ਆਬਰੋ) ਰਾਖਿ = ਰੱਖ ਲੇਹੁ = ਲੈਣਾ ਕਰੋ, ਮੈਂ ਸਧਨਾ ਤੋਰਾ = ਆਪ ਜੀ ਦਾ ਜਨੁ = ਦਾਸ ਹਾਂ।

ਉਸ ਵਕਤ ਪਰਮੇਸ਼ਰ ਦੇ ਹੁਕਮ ਵਿਚ ਅਜਿਹੀ ਹਵਾ ਚੱਲੀ, ਜਿਸ ਦੀਵਾਰ ਵਿਚ ਭਗਤ ਸਧਨਾ ਜੀ ਨੂੰ ਚਿਣ ਰਹੇ ਸੀ, ਉਸ ਦੀਆਂ ਸਾਰੀਆਂ ਇੱਟਾਂ ਖਿਲਰ ਗਈਆਂ, ਜਿਸ ਦੇ ਇਕ ਪਾਸੇ ਦੀਆਂ ਕੁਝ ਇੱਟਾਂ ਬ੍ਰਾਹਮਣਾਂ ਤੇ ਦੂਸਰੇ ਪਾਸਿਆਂ ਦੀ ਕਾਜ਼ੀਆਂ ਤੇ ਈਰਖਾਲੂ ਲੋਕਾਂ ਦੇ ਮੱਥੇ ਉੱਤੇ ਵੱਜੀਆਂ ਅਤੇ ਸਧਨਾ ਭਗਤ ਸਹੀ ਸਲਾਮਤ ਸੁਖ ਅਨੰਦ ਨਾਲ ਨੀਂਹ ਵਿੱਚੋਂ ਬਾਹਰ ਨਿਕਲ ਆਇਆ, ਇਉਂ ਪਰਮੇਸ਼ਰ ਨੇ ਆਪਣੇ ਭਗਤ ਦੀ ਰੱਖਿਆ ਕੀਤੀ॥੪॥੧॥

[ਰਾਗੁ ਬਿਲਾਵਲੁ ਸਮਾਪਤੰ]